# PUNJAB VIDHAN SABHA

## DEBATES

*27th February, 1979*

*Vol.* I—*No.* 1

## OFFICIAL REPORT



CONTENTS

*Tuesday, the 27th February, 1979*

| | | PAGE |
|---|---|---|
| Obituary References | .. | (1) 1 |
| Starred Questions and Answers | .. | (1) 2 |
| Written Answers to Starred Questions laid on the Table of the House Under Rule 38 | .. | (1) 27 |
| Unstarred Questions and Answers | .. | (1) 29 |
| Announcement by the Speaker re: | .. | |
| (i) Governor's Address | .. | (1) 94 |
| (ii) Panel of Chairmen | .. | (1)109 |
| Announcement by the Secretary | .. | (1)109 |
| Points of Order re. Adjournment Motion | .. | (1)110 |
| Attention Notice Under Rule 66 | .. | (1)112 |
| Paper laid on the Table | .. | (1)113 |
| Statement by the Chief Minister re. demands of the Punjab State Recognised (Aided) School Teachers | .. | (1)113 |
| Discussion on Governor's Address | .. | (1)115 |
| ndix | .. | (i) |

Punjab Vidhan Sabha Secretariat, Chandigarh.

Price: Rs. 6.45

# PUNJAB VIDHAN SABHA

*Tuesday, the 27th February, 1979*

---

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Sardar Ravi Inder Singh) in the Chair.*

## OBITUARY REFERENCES

**ਸ੍ਰੀ ਸਪੀਕਰ** : ਪਿਛਲਾ ਹਾਊਸ ਖ਼ਤਮ ਹੋਣ ਦੇ ਬਾਅਦ ਪੰਜਾਬ ਦੀਆਂ 3 ਮਹਾਨ ਹਸਤੀਆਂ ਦੇ ਗੁਜ਼ਰ ਜਾਣ ਦੀ ਖਬਰ ਸਾਨੂੰ ਮਿਲੀ ਹੈ । ਪਿਛਲੀ ਪ੍ਰੈਕਟਿਸ ਦੇ ਮੁਤਾਬਕ ਮੈਂ ਉਨ੍ਹਾਂ ਮਹਾਨ ਹਸਤੀਆਂ ਦੇ ਜੀਵਨ ਦੇ ਮੁਤੱਲਕ ਦੋ ਤਿੰਨ ਅਖਰ ਕਹਿਣਾ ਚਾਹਵਾਂਗਾ। ਉਸ ਦੇ ਬਾਅਦ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਸ਼ੋਕ ਪ੍ਰਗਟ ਕਰਨ ਵਾਸਤੇ 2 ਮਿੰਟ ਵਾਸਤੇ ਖੜੇ ਹੋ ਜਾਣ।

ਡਾਕਟਰ ਪਾਵਟੇ, ਜਿਹੜੇ ਕਿ ਪੰਜਾਬ ਦੇ ਗਵਰਨਰ ਸਨ, ਪਹਿਲਾਂ ਮੈਂ ਉਨ੍ਹਾਂ ਦੇ ਮੁਤੱਲਕ ਕੁਝ ਕਹਿਣਾ ਚਾਹਵਾਂਗਾ। ਉਨ੍ਹਾਂ ਦੇ ਮੁਤੱਲਕ ਸਾਰੇ ਮੈਂਬਰ ਸਾਹਿਬਾਨ ਜਾਣਦੇ ਹਨ । ਉਨ੍ਹਾਂ ਦਾ ਨਾਮ ਡਾਕਟਰ ਦਾਦਾ ਸਾਹਿਬ ਚਿੰਤਾਮਨੀ ਪਾਵਟੇ ਸੀ । ਉਨ੍ਹਾਂ ਦਾ ਜਨਮ 2 ਅਗਸਤ, 1899 ਨੂੰ ਕਰਨਾਟਕਾ ਸਟੇਟ ਦੇ ਬਲਗਾਮ ਜ਼ਿਲ੍ਹੇ ਵਿਚ ਹੋਇਆ ਸੀ। ਉਹ 1967 ਤੋਂ ਲੈ ਕੇ 1973 ਤੱਕ ਪੰਜਾਬ ਦੇ ਗਵਰਨਰ ਰਹੇ। ਇਹ ਜਿਹੜਾ ਉਨ੍ਹਾਂ ਦਾ 1967 ਤੋਂ ਲੈ ਕੇ 1973 ਦਾ ਗਵਰਨਰਸ਼ਿਪ ਦਾ ਸਮਾਂ ਸੀ ਇਸ ਬਾਰੇ ਉਨ੍ਹਾਂ ਨੇ ਇਕ ਕਿਤਾਬ ਲਿਖੀ ਜਿਸ ਦਾ ਨਾਮ "ਮਾਈ ਡੇਜ਼ ਐਜ਼ ਗਵਰਨਰ" ਹੈ । ਆਪ ਬੜੇ ਮਹਾਨ ਐਜੂਕੇਸ਼ਨਿਸਟ ਸਨ । ਆਪ ਕਰਨਾਟਕਾ ਯੂਨੀਵਰਸਿਟੀ ਦੇ 13 ਸਾਲ ਵਾਈਸ-ਚਾਂਸਲਰ ਰਹੇ। ਆਪ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੇ 6 ਸਾਲ ਮੈਂਬਰ ਵੀ ਰਹੇ। ਆਪ ਐਗਜ਼ੈਕਟਿਵ ਕਾਊਂਸਿਲ ਆਫ ਕਾਮਨਵੈਲਥ ਯੂਨੀਵਰਸਟੀਜ਼ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਗੁਜ਼ਰ ਜਾਣ ਨਾਲ ਹਿੰਦੁਸਤਾਨ ਨੂੰ ਤਾਂ ਨੁਕਸਾਨ ਹੋਇਆ ਹੀ ਹੈ, ਪੰਜਾਬ ਨੂੰ ਖਾਸ ਕਰਕੇ ਬਹੁਤ ਭਾਰੀ ਨੁਕਸਾਨ ਹੋਇਆ ਹੈ ।

ਸਰਦਾਰ ਹਜ਼ਾਰਾ ਸਿੰਘ ਗਿੱਲ ਦੀ ਬੜੇ ਖੌਫ ਨਾਕ ਹਾਲਾਤ ਵਿਚ ਗੁਜ਼ਰ ਜਾਣ ਦੀ ਖਬਰ ਸਾਨੂੰ ਪਿਛਲੇ ਦਿਨੀਂ ਮਿਲੀ। ਆਪ ਪਿੰਡ ਰੱਤੋਕੇ, ਜ਼ਿਲ੍ਹਾ ਅੰਮ੍ਰਿਤਸਰ ਦੇ ਸਨ । ਆਪ ਪਹਿਲੀ ਵਾਰ 1963 ਵਿਚ ਬਾਈ-ਇਲੈਕਸ਼ਨ ਵਿਚ ਪੱਟੀ ਕੌਂਸਟੀਚੂਐਂਸੀ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ । ਉਸ ਤੋਂ ਮਗਰੋਂ ਉਹ 1967 ਵਿਚ ਵਲਟੋਹਾ ਕੰਸਟੀਚੂਐਂਸੀ ਤੋਂ ਚੁਣੇ ਗਏ ਅਤੇ 1968 ਤਕ, ਜਦ ਤਕ ਅਸੰਬਲੀ ਡਿਜ਼ਾਲਵ ਨਹੀਂ ਹੋਈ, ਮੈਂਬਰ ਰਹੇ। ਉਨ੍ਹਾਂ ਦੀ ਮੌਤ 21 ਨਵੰਬਰ, 1978 ਨੂੰ ਅੰਮ੍ਰਿਤਸਰ ਵਿਚ ਹੋਈ ।

[ਸ੍ਰੀ ਸਪੀਕਰ]

ਸਰਦਾਰ ਦਵਿੰਦਰ ਸਿੰਘ ਗਰੇਵਾਲ ਦਾ ਜਨਮ 22 ਮਈ, 1923 ਨੂੰ ਸੰਗਰੂਰ ਵਿਚ ਹੋਇਆ। ਉਹ ਪੈਪਸੂ ਲੈਜਿਸਲੇਟਿਵ ਅਸੰਬਲੀ ਲਈ 1954 ਵਿਚ ਚੁਣੇ ਗਏ ਅਤੇ 1956 ਤਕ, ਜਦ ਤਕ ਪੈਪਸੂ ਪੰਜਾਬ ਵਿਚ ਮਰਜ ਨਹੀਂ ਹੋ ਗਿਆ, ਮੈਂਬਰ ਰਹੇ। ਉਸ ਦੇ ਬਾਅਦ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣੇ ਅਤੇ 1957 ਤਕ ਮੈਂਬਰ ਰਹੇ। ਉਨ੍ਹਾਂ ਨੇ 1942 ਦੇ ਲਾਹੌਰ ਵਿਚ 'ਕੁਇਟ ਇੰਡੀਆ ਮੂਵਮੈਂਟ' ਵਿਚ ਭਾਗ ਲਿਆ। ਉਹ ਕਾਂਗਰਸ ਪਾਰਟੀ ਦੇ ਇਕ ਐਕਟਿਵ ਮੈਂਬਰ ਸਨ ਅਤੇ ਜ਼ਿਲ੍ਹਾ ਕਾਂਗਰਸ ਕਮੇਟੀ ਸੰਗਰੂਰ ਦੇ ਪ੍ਰਧਾਨ ਰਹੇ।

ਇਨ੍ਹਾਂ ਮਹਾਨ ਹਸਤੀਆਂ ਨੂੰ ਯਾਦ ਰਖਣ ਵਾਸਤੇ ਅਤੇ ਇਸ ਸਦਨ ਦੀ ਹਮਦਰਦੀ ਉਨ੍ਹਾਂ ਦੇ ਟੱਬਰਾਂ ਨੂੰ ਭੇਜਣ ਵਾਸਤੇ ਹੁਣ ਸਾਰੇ ਮਾਨਯੋਗ ਮੈਂਬਰ ਦੋ ਮਿੰਟ ਵਾਸਤੇ ਖੜੇ ਹੋ ਜਾਣ।

(ਇਸ ਸਮੇਂ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਨੇ ਖੜੇ ਹੋ ਕੇ 2 ਮਿੰਟਾਂ ਲਈ ਮੌਨ ਧਾਰਨ ਕੀਤਾ।)

---

## STARRED QUESTIONS AND ANSWERS

### NUMBER AND NAMES OF TRAVEL AGENTS OF JULLUNDUR DISTRICT WANTED BY THE POLICE

***570. Comrade Satya Pal Dang:** Will the Chief Minister be pleased to state the number and names of travel agents of Jullundur District wanted by the Police as on 30-6-1978 for having cheated various persons desirous of giong abroad ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜ਼ਿਲ੍ਹਾ ਜਲੰਧਰ ਦੇ ਟ੍ਰੈਵਲ ਏਜੰਟਾਂ, ਜਿਨ੍ਹਾਂ ਨੇ ਵਿਦੇਸ਼ਾਂ ਵਿਚ ਜਾਣ ਵਾਲੇ ਚਾਹਵਾਨ ਵਿਅਕਤੀਆਂ ਨਾਲ ਧੋਖਾ ਕੀਤਾ ਸੀ ਅਤੇ ਜਿਨ੍ਹਾਂ ਦੀ ਪੁਲਿਸ ਨੂੰ 30 ਜੂਨ, 1978 ਨੂੰ ਤਲਾਸ਼ ਸੀ, ਦੀ ਗਿਣਤੀ 24 ਸੀ। ਇਨ੍ਹਾਂ ਦੇ ਨਾਉਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

1. ਗਿਆਨ ਸਿੰਘ, ਵਾਸੀ ਪਿੰਡ ਡਾਲੀ, ਥਾਣਾ ਭੋਗਪੁਰ।
2. ਕੁੰਦਨ ਸਿੰਘ, ਵਾਸੀ ਪਿੰਡ ਖੁਸਰੋਪੁਰ, ਥਾਣਾ ਕਰਤਾਰਪੁਰ।
3. ਤਰਸੇਮ ਸਿੰਘ, ਵਾਸੀ ਬੰਗਾ।
4. ਬਲਦੇਵ ਸਿੰਘ, ਵਾਸੀ ਪਿੰਡ ਤਲਹੱਨ ਥਾਣਾ ਸਦਰ, ਜਲੰਧਰ।
5. ਪਰਤਾਪ ਮਹਿਤਾ, ਵਾਸੀ ਮੁਜ਼ਫਰ ਨਗਰ।
6. ਹਰਮੁਹਿੰਦਰ ਸਿੰਘ, ਵਾਸੀ ਪਿੰਡ ਤਲਹੱਨ, ਥਾਣਾ ਸਦਰ, ਜਲੰਧਰ।
7. ਰਾਮ ਸਿੰਘ ਵਾਸੀ, ਕੋਟਲੀ ਥਾਨ ਸਿੰਘ।
8. ਨਾਥੀ, ਵਾਸੀ ਕੋਟਲੀ ਥਾਨ ਸਿੰਘ।
9. ਅਮਰਜੀਤ ਸਿੰਘ, ਵਾਸੀ ਅਕਾਲਗੜ੍ਹ।
10. ਗੁਰਦੀਪ ਸਿੰਘ, ਵਾਸੀ ਰੰਧਾਵਾ ਮਸੰਦਾ, ਥਾਣਾ ਸਦਰ, ਜਲੰਧਰ।
11. ਲਛੂ, ਵਾਸੀ ਤਲਵੰਡੀ ਫਤੇ, ਥਾਣਾ ਬੰਗਾ।

12. ਰਾਜਿੰਦਰ ਸਿੰਘ ਵਾਸੀ ਬੰਗਾ,
13. ਮੁਹਿੰਦਰ ਸਿੰਘ ਵਾਸੀ ਸੁਜਾਣ, ਥਾਣਾ ਬੰਗਾ ।
14. ਪਾਲ ਸਿੰਘ, ਵਾਸੀ ਤਲਵੰਡੀ ਫਤੇ ।
15. ਨਿਰਮਲ ਸਿੰਘ, ਵਾਸੀ ਰੋਡਾ ।
16. ਰਵੀਂਦਰ ਕੁਮਾਰ, ਵਾਸੀ ਫਿਲੌਰ ।
17. ਠਾਕਰ ਦਾਸ ਮਲਹੋਤਰਾ, ਵਾਸੀ ਨਕੋਦਰ ਰੋਡ, ਜਲੰਧਰ ।
18. ਅਜੈਬ ਸਿੰਘ, ਵਾਸੀ ਹਜ਼ਾਰਾ, ਥਾਣਾ ਸਦਰ ਜਲੰਧਰ ।
19. ਰਾਜਿੰਦਰ ਸ਼ਰਮਾ, ਵਾਸੀ ਨਜ਼ਦੀਕ ਨਵੀਂ ਕਚੈਹਰੀ, ਜਲੰਧਰ ।
20. ਜਗਤ ਸਿੰਘ, ਵਾਸੀ ਮਾਲਾ ਚੱਕ, ਥਾਣਾ ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ ।
21. ਹਰਭਜਨ ਸਿੰਘ, ਵਾਸੀ 288 ਮਾਡਲ ਟਾਊਨ, ਜਲੰਧਰ ।
22. ਅਮਰਜੀਤ ਸਿੰਘ, ਵਾਸੀ ਸ਼ੰਕਰ ਥਾਣਾ, ਨਕੋਦਰ ।
23. ਵਿਰਸਾ ਸਿੰਘ, ਵਾਸੀ ਬਾਮੇਵਾਲ, ਥਾਣਾ ਭੋਲੱਥ, ਜ਼ਿਲ੍ਹਾ ਕਪੂਰਥਲਾ ।
24. ਸੁਨੀਲ ਚੰਦ ਵਾਸੀ ਘੋਰਾ ਬਾਹਾ ਥਾਣਾ ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ ।

**ਕਾਮਰੇਡ ਸੱਤ ਪਾਲ ਡਾਂਗ :** ਇਸ ਗਲ ਦੀ ਰੋਸ਼ਨੀ ਵਿਚ ਕਿ ਪੰਜਾਬ ਵਿਚੋਂ ਬਹੁਤ ਸਾਰੇ ਲੋਕ ਰੁਜ਼ਗਾਰ ਵਾਸ ਤੇ ਬਾਹਰਲੇ ਮੁਲਕਾਂ ਵਿਚ ਜਾ ਰਹੇ ਹਨ, ਇਸ ਗੱਲ ਨੂੰ ਮੁਖ ਰੱਖਦੇ ਹੋਏ ਇਹ ਜਿਹੜੀਆਂ ਪ੍ਰਾਈਵੇਟ ਟਰੈਵਲ ਏਜੰਸੀਆਂ ਹਨ ਇਨ੍ਹਾਂ ਨੇ ਬਹੁਤ ਵੱਡੇ ਪੱਧਰ ਤੇ ਲੁਟ ਮਚਾਈ ਹੋਈ ਹੈ ਅਤੇ ਲੋਕਾਂ ਨਾਲ ਧੋਖਾ ਕਰ ਰਹੀਆਂ ਹਨ । ਇਕੱਲੇ ਜਲੰਧਰ ਜ਼ਿਲ੍ਹੇ ਵਿਚ ਪਿਛਲੀ ਜੂਨ ਤਕ 24 ਕੇਸ ਰਜਿਸਟਰ ਹੋਏ । ਬਾਕੀ ਜ਼ਿਲ੍ਹਿਆਂ ਵਿਚ ਵੀ ਇਸੇ ਤਰ੍ਹਾਂ ਹੀ ਹੁੰਦਾ ਹੈ ਅਤੇ ਅਜਿਹੀਆਂ ਖਬਰਾਂ ਅਖਬਾਰਾਂ ਵਿਚ ਆਮ ਆਉਂਦੀਆਂ ਰਹਿੰਦੀਆਂ ਹਨ । ਇਸ ਲਈ ਕੀ ਚੀਫ਼ ਮਨਿਸਟਰ ਸਾਹਿਬ ਔਰ ਪੰਜਾਬ ਸਰਕਾਰ ਇਸ ਗੱਲ ਤੇ ਵਿਚਾਰ ਕਰਕੇ ਇਨ੍ਹਾਂ ਟਰੈਵਲ ਏਜੰਸੀਆਂ ਦਾ ਕੰਮ ਆਪਣੇ ਹੱਥ ਵਿਚ ਲੈ ਲਵੇਗੀ ? ਔਰ ਮਹਿਕਮਾਨਾ ਤੌਰ ਤੇ ਕੋਈ ਕਾਰਪੋਰੇਸ਼ਨ ਬਣਾ ਦੇਣ । ਬਾਕੀ ਸੂਬਿਆਂ ਵਿਚ ਵੀ ਇਸ ਪਾਸੇ ਕਦਮ ਚੁੱਕੇ ਜਾ ਰਹੇ ਹਨ ਤਾ ਕਿ ਇਨ੍ਹਾਂ ਏਜੰਸੀਆਂ ਦੀ ਲੁੱਟ ਖਸੁੱਟ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ ?

**ਮੁੱਖ ਮੰਤਰੀ :** ਇਹ ਗੌਰਮਿੰਟ ਦੇ ਵਿਚਾਰ ਅਧੀਨ ਹੈ ਕਿ ਓਵਰਸੀਜ਼ ਲੇਬਰ ਕਾਰਪੋਰੇਸ਼ਨ ਬਣਾ ਦਿਤੀ ਜਾਵੇ ਅਤੇ ਇਹ ਕਾਫੀ ਐਡਵਾਂਸਡ ਸਟੇਜ ਤੇ ਹੈ । ਇਸ ਦੇ ਅਸੀਂ ਸਾਰੇ ਪੱਖ ਵੇਖ ਰਹੇ ਹਾਂ । ਖ਼ਿਆਲ ਹੈ ਕਿ ਇਸ ਤਰੀਕੇ ਦਾ ਕੋਈ ਪ੍ਰਬੰਧ ਕਰਾਂਗਾ ਜਿਸ ਨਾਲ ਇਹ ਲੁੱਟ ਖਸੁੱਟ ਬੰਦ ਹੋ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ 30 ਜੂਨ ਤੋਂ ਪਹਿਲਾਂ ਮੈਂ ਵੀ ਇਕ ਕੇਸ ਪੰਜਾਬ ਸਰਕਾਰ ਨੂੰ ਭੇਜਿਆ ਸੀ ਅਤੇ ਐਸ.ਐਸ.ਪੀ. ਜਲੰਧਰ ਉਸ ਟਰੈਵਲ ਏਜੰਟ ਦੀ ਪੜਤਾਲ ਕਰ ਰਿਹਾ ਹੈ । ਇਹ ਪਟਿਆਲੇ ਜ਼ਿਲ੍ਹੇ ਦਾ ਕੇਸ ਹੈ । ਪਰ ਇਹ ਜਿਹੜੀ ਲਿਸਟ ਸਦਨ ਦੀ ਮੇਜ਼ ਤੇ ਰੱਖੀ ਗਈ ਹੈ ਇਸ ਵਿਚ ਉਸ ਏਜੰਟ ਦਾ ਨਾਮ ਨਹੀਂ ਹੈ । ਉਸ ਦਾ ਨਾਮ ਮਿਸਟਰ ਮਾਨ ਹੈ । ਉਹ ਬੜਾ ਭਾਰੀ ਸਮੱਗਲਰ ਹੈ । ਕੀ ਚੀਫ਼ ਮਨਿਸਟਰ ਸਾਹਿਬ ਉਸ ਦੀ ਪੜਤਾਲ ਕਰਵਾਕੇ ਕਾਨੂੰਨ ਦੇ ਮੁਤਾਬਿਕ ਉਸ ਨੂੰ ਸਜ਼ਾ ਦੇਣਗੇ ?

ਮੁੱਖ ਮੰਤਰੀ : ਇਹ ਮੈਨੂੰ ਪੂਰੀ ਇਨਫਰਮੇਸ਼ਨ ਦੇ ਦੇਣ । ਜੋ ਕਾਨੂੰਨ ਦੇ ਮੁਤਾਬਿਕ ਐਕਸ਼ਨ ਲੈ ਸਕਦੇ ਹੋਏ ਉਹ ਲਵਾਂਗੇ।

ਸ੍ਰੀ ਹੁਕਮ ਚੰਦ : ਬਾਹਰਲੇ ਮੁਲਕਾਂ ਤੋਂ ਲੇਬਰ ਅਤੇ ਸਕਿਲਡ ਲੇਬਰ ਆਦਿ ਦੀ ਬੜੀ ਡੀਮਾਂਡ ਆਉਂਦੀ ਹੈ । ਪਰ ਉਸ ਬਾਰੇ ਸੈਂਟਰਲ ਗੋਰਮਿੰਟ ਕੁਝ ਕੁ ਲੋਕਾਂ ਨੂੰ ਉਥੋ ਬੁਲਾ ਕੇ ਸਾਰੀ ਅਲਾਟਮੈਂਟ ਕਰ ਦਿੰਦੀ ਹੈ । ਕੁਝ ਵੱਡੇ ਵੱਡੇ ਲੋਕੀਂ ਉਥੇ ਜਾ ਕੇ ਦੋ ਤਿੰਨ ਹਜ਼ਾਰ ਰੁਪਿਆ ਵੱਧ ਦੇ ਕੇ ਅਲਾਟਮੈਂਟ ਕਰਵਾ ਲੈਂਦੇ ਹਨ । ਪੰਜਾਬ ਵਿਚੋਂ ਜ਼ਿਆਦਾ ਲੋਕ ਬਾਹਰ ਜਾਂਦੇ ਹਨ ਅਤੇ ਜਾਣ ਦੇ ਚਾਹਵਾਨ ਹਨ, ਇਸ ਲਈ ਪੰਜਾਬ ਨੂੰ ਜ਼ਿਆਦਾ ਕੋਟਾ ਮਿਲਣਾ ਚਾਹੀਦਾ ਹੈ । ਇਸ ਲਈ ਇਸ ਦੀ ਅਲਾਟਮੈਂਟ ਠੀਕ ਹਿਸਾਬ ਨਾਲ ਹੋਣੀ ਚਾਹੀਦੀ ਹੈ । ਇਸ ਲਈ ਕੀ ਚੀਫ਼ ਮਨਿਸਟਰ ਸਾਹਿਬ ਇਸ ਪਾਸੇ ਧਿਆਨ ਦੇਣਗੇ ਤਾਕਿ ਲੋਕਾਂ ਨੂੰ ਇਸ ਸਕੀਮ ਦੀ ਲੁੱਟ ਖਸੁੱਟ ਤੋਂ ਬਚਾਇਆ ਜਾ ਸਕੇ ?

ਮੁੱਖ ਮੰਤਰੀ : ਇਸ ਸਾਰੀ ਪ੍ਰਾਬਲਮ ਨੂੰ ਸਾਹਮਣੇ ਰੱਖਦੇ ਹੋਏ ਇਸ ਗੱਲ ਉਤੇ ਵਿਚਾਰ ਕੀਤਾ ਜਾ ਰਿਹਾ ਹੈ ਕਿ ਓਵਰਸੀਜ਼ ਲੇਬਰ ਕਾਰਪੋਰੇਸ਼ਨ ਬਣਾਈ ਜਾਵੇ। ਇਸ ਦੇ ਨਾਲ ਸਾਰੀ ਤਕਲੀਫ ਦਾ ਹੱਲ ਹੋ ਜਾਏਗਾ।

ਸਰਦਾਰ ਸੁਖਦੇਵ ਸਿਘ ਢਿੱਲੋਂ : ਬਠਿੰਡਾ ਜ਼ਿਲ੍ਹੇ ਦਾ ਇਕ ਏਜੰਟ 15-20 ਲਖ ਰੁਪਿਆ ਖਾ ਗਿਆ। ਉਸ ਦੀ ਗ੍ਰਿਫ਼ਤਾਰੀ ਕਰਕੇ 55 ਹਜ਼ਾਰ ਰੁਪਏ ਦੀ ਰਿਕਵਰੀ ਹੋਈ ਹੈ । ਮ ਪੁਛਣਾ ਚਾਹੁੰਦਾ ਹਾਂ ਕਿ ਕੀ ਚੀਫ਼ ਮਨਿਸਟਰ ਸਾਹਿਬ ਉਸ ਏਜੰਟ ਕੋਲੋਂ ਪੂਰੀ ਰਿਕਵਰੀ ਕਰਕੇ ਲੋਕਾਂ ਨੂੰ ਵਾਪਿਸ ਪੈਸੇ ਦੁਆਉਣਗੇ ?

ਮੁੱਖ ਮੰਤਰੀ : ਮਾਨਯੋਗ ਮੈਂਬਰ ਮੈਨੂੰ ਉਸ ਦਾ ਨਾਮ ਦੱਸ ਦੇਣ । ਮੈਂ ਉਸ ਦੀ ਪੂਰੀ ਇਨਫਰਮੇਸ਼ਨ ਮੰਗਵਾਵਾਂਗਾ ਅਤੇ ਜੋ ਐਕਸ਼ਨ ਹੋ ਸਕਦਾ ਹੋਇਆ ਉਹ ਲਵਾਂਗੇ ।

**ਸਰਦਾਰ ਉਮਰਾਓ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਜੋ ਬਾਹਰੋਂ ਡਿਮਾਂਡ ਆਉਂਦੀ ਹੈ ਸਾਰੇ ਦੇਸ਼ ਲਈ ਉਸ ਵਿਚੋਂ ਪੰਜਾਬ ਨੂੰ ਘੱਟ ਹਿੱਸਾ ਮਿਲਦਾ ਹੈ । ਜੇ ਇਹ ਗੱਲ ਉਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਕੀ ਉਹ ਸੈਂਟਰਲ ਗੌਰਮਿੰਟ ਨਾਲ ਗੱਲ ਬਾਤ ਕਰਨਗੇ ਤਾਂਕਿ ਪੰਜਾਬ ਦੇ ਲੋਕਾਂ ਨੂੰ, ਜਿਹੜੇ ਬਾਹਰ ਜਾਣਾ ਚਾਹੁੰਦੇ ਹਨ, ਪੂਰਾ ਹਿੱਸਾ ਮਿਲ ਸਕੇ ?

ਮੁੱਖ ਮੰਤਰੀ : ਇਹ ਮੇਰੇ ਨੋਟਿਸ ਵਿਚ ਨਹੀਂ ਹੈ ।

**ਸ੍ਰੀ ਸਪੀਕਰ :** ਅਗਲਾ ਸਵਾਲ ਨੰ: 885

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 800*

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸਵਾਲ ਨੰ: 800 ਰਹਿ ਗਿਆ ਹੈ ਜੋ ਕਿ ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ ਦੇ ਨਾਮ ਤੇ ਹੈ। ਮੇਰੇ ਪਾਸ ਅਥਾਰਿਟੀ ਹੈ ।

---

*Starred Question No. 800 was not put as the hon. Member concerned was not present in the House.

**ਸ੍ਰੀ ਸਪੀਕਰ** : ਤੁਸੀਂ ਮੈਨੂੰ ਅਥਾਰਿਟੀ ਭੇਜੀ ਤਾਂ ਨਹੀਂ ਹੈ। ਇਹ ਅਥਾਰਿਟੀ ਤੁਸੀਂ ਮੇਰੇ ਕੋਲ ਭੇਜ ਦਿਓ। ਮੈਂ ਦੁਬਾਰਾ ਕਾਲ ਕਰ ਲਵਾਂਗਾ।

---

ਰਾਜ ਵਿਚ ਮਾਡਲ ਪੁਲਿਸ ਸਟੇਸ਼ਨ

*885. **ਸ੍ਰੀ ਮਨਮੋਹਨ ਕਾਲੀਆ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਰਾਜ ਵਿਚ ਕੋਈ ਮਾਡਲ ਪੁਲਿਸ ਸਟੇਸ਼ਨ ਹੈ ;

(ਅ) ਕੀ ਪੁਲਿਸ ਦੇ ਕੰਮ ਕਰਨ ਦੇ ਸਮੇਂ ਦੇ ਸਬੰਧ ਵਿਚ ਦਿੱਲੀ ਪੈਟਰਨ ਅਪਨਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ੲ) ਪੀ.ਏ.ਪੀ. ਤੋਂ ਇਲਾਵਾ ਪੰਜਾਬ ਦੇ ਹਰ ਇਕ ਜ਼ਿਲ੍ਹੇ ਨੂੰ ਇਸ ਸਮੇਂ ਕਿੰਨੀ ਕਿੰਨੀ ਰੈਗੂਲਰ ਪੁਲਿਸ ਫੋਰਸ ਦਿੱਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਇਸ ਬਾਰੇ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

(ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

Strength of the regular Police force allocated at present to each District of the Punjab.

| Name of District | SSP/SP | ASPs | DSPs | Insprs | S s | ASI s | HCs | Consts | Total |
|---|---|---|---|---|---|---|---|---|---|
| 1. Amritsar | 4 | 1 | 7 | 12 | 77 | 194 | 316 | 2471 | 3082 |
| 2. Jullundur | 3 | 1 | 7 | 10 | 49 | 103 | 205 | 1544 | 1922 |
| 3. Gurdaspur | 2 | — | 5 | 7 | 42 | 90 | 177 | 1343 | 1666 |
| 4. Hoshiarpur | 2 | — | 5 | 6 | 30 | 78 | 158 | 939 | 1218 |
| 5. Kapurthala | 1 | — | 5 | 4 | 21 | 39 | 84 | 585 | 739 |
| 6. Ludhiana | 3 | 1 | 6 | 8 | 48 | 137 | 231 | 1902 | 2336 |
| 7. Patiala | 3 | — | 7 | 11 | 41 | 105 | 212 | 1656 | 2035 |
| 8. Sangrur | 2 | 1 | 6 | 7 | 40 | 94 | 184 | 1386 | 1720 |
| 9. Ropar | 1 | — | 4 | 5 | 26 | 38 | 109 | 743 | 926 |
| 10. Farozepur | 2 | 1 | 5 | 10 | 37 | 113 | 192 | 1447 | 1807 |
| 11. Feridkot | 2 | 1 | 5 | 8 | 31 | 99 | 157 | 1174 | 1477 |
| 12. Bhatinda | 3 | — | 5 | 7 | 36 | 86 | 141 | 1003 | 1281 |

ਸ੍ਰੀ ਮਨਮੋਹਨ ਕਾਲੀਆ : ਚੀਫ ਮਨਿਸਟਰ ਸਾਹਿਬ ਨੇ ਇਸ ਸਵਾਲ ਦੇ ਭਾਗ 'ਏ' ਦਾ ਜਵਾਬ 'ਯੈਸ' ਵਿਚ ਦਸਿਆ ਹੈ। ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਇਹ ਜਿਹੜਾ ਮਾਡਲ ਪੁਲਿਸ ਸਟੇਸ਼ਨ ਹੈ ਇਹ ਕਿਹੜੇ ਜ਼ਿਲ੍ਹੇ ਵਿਚ ਹੈ ?

ਮੁੱਖ ਮੰਤਰੀ : ਇਹ ਦਾਖਾ ਪੁਲਿਸ ਸਟੇਸ਼ਨ ਜ਼ਿਲ੍ਹਾ ਲੁਧਿਆਣਾ ਵਿਚ ਹੈ। ਇਹ 1971 ਤੋਂ ਚਲ ਰਿਹਾ ਹੈ।

ਸ੍ਰੀ ਮਨਮੋਹਨ ਕਾਲੀਆ : ਸਪੀਕਰ ਸਾਹਿਬ, ਅਗਰ ਇਹ ਦਾਖਾ ਵਿਚ ਕਾਮਯਾਬ ਹੋਇਆ ਹੈ ਤਾਂ ਇਹ ਸਕੀਮ ਵੱਡੇ ਵੱਡੇ ਸ਼ਹਿਰਾਂ ਵਿਚ ਕਿਉਂ ਨਹੀਂ ਲਾਗੂ ਕੀਤੀ ਗਈ ?

ਮੁੱਖ ਮੰਤਰੀ : ਸਪੀਕਰ ਸਾਹਿਬ, ਦਾਖਾ ਦਾ ਮਾਡਲ ਪੁਲਿਸ ਸਟੇਸ਼ਨ ਬਣਾਇਆ ਗਿਆ ਸੀ। ਉਸ ਦੇ ਵਿਚ ਕੁਝ ਸਟਾਫ਼ ਵੱਧਾ ਦਿਤਾ ਗਿਆ ਸੀ। ਜਿਸ ਤਰ੍ਹਾਂ ਕਿ ਆਮ ਸਾਧਾਰਣ ਥਾਣੇ ਵਿਚ ਇਕ ਸਬ-ਇਨਸਪੈਕਟਰ ਹੁੰਦਾ ਹੈ ਪਰ ਉਥੇ ਅਸੀਂ ਇਕ ਇਨਸਪੈਕਟਰ ਇਨਚਾਰਜ ਬਣਾ ਦਿੱਤਾ ਸੀ। ਇਸੇ ਤਰ੍ਹਾਂ ਹੈਡਕਾਂਸਟੇਬਲ ਇਕ ਦੀ ਜਗ੍ਹਾ 5 ਕਰ ਦਿਤੇ ਸੀ ਅਤੇ ਕੰਸਟੇਬਲਜ਼ ਦੀ ਤਾਦਾਦ ਵੀ ਵਧਾ ਦਿਤੀ ਗਈ ਸੀ ਅਤੇ ਹੋਰ ਵੀ ਫੈਸੀਲੀਟੀਜ਼ ਉਨ੍ਹਾਂ ਨੂੰ ਪ੍ਰੋਵਾਈਡ ਕੀਤੀਆਂ ਸਨ, ਜਿਸ ਤਰ੍ਹਾਂ ਕਿ ਉਥੇ ਵਾਇਰਲੈਸ ਸੈਟ ਲਗਵਾ ਦਿਤਾ ਸੀ ਅਤੇ ਜੀਪਜ਼ ਵਗੈਰਾ ਵੀ ਪ੍ਰੋਵਾਈਡ ਕੀਤੀਆਂ ਸਨ। ਇਸੇ ਚੀਜ਼ ਨੂੰ ਦੇਖਦੇ ਹੋਏ, ਸਪੀਕਰ ਸਾਹਿਬ, ਹੋਰ ਵੀ ਬਹੁਤ ਸਾਰਿਆਂ ਥਾਣਿਆਂ ਵਿਚ ਜਿਨ੍ਹਾਂ ਨੂੰ ਮਾਡਲ ਬਣਾਇਆ ਤਾਂ ਨਹੀਂ ਕਿਹਾ ਜਾ ਸਕਦਾ ਪਰ ਉਥੇ ਸਟਾਫ ਵਧਾ ਦਿੱਤਾ ਹੈ ਅਤੇ ਕਈ ਥਾਵਾਂ ਤੇ ਵਾਇਰਲੈਸ ਸੈਟ ਲਗਵਾ ਦਿਤੇ ਹਨ ਅਤੇ ਜੀਪਾਂ ਵੀ ਦਿਤੀਆਂ ਗਈਆਂ ਹਨ। ਸਾਡੀ ਜੋ ਮਾਇਕ ਪੋਜ਼ੀਸ਼ਨ ਹੈ ਉਸ ਨੂੰ ਸਾਹਮਣੇ ਰੱਖਦੇ ਹੋਏ ਮੈਕਸੀਮਮ ਕੋਸ਼ਿਸ਼ ਕੀਤੀ ਗਈ ਹੈ ਕਿ ਸਾਰੇ ਥਾਣਿਆਂ ਵਿਚ ਵਧ ਤੋਂ ਵਧ ਇਕੁਪਮੈਂਟ ਦਿੱਤੀ ਜਾਵੇ।

ਸ੍ਰੀ ਮਨਮੋਹਨ ਕਾਲੀਆ : ਸਪੀਕਰ ਸਾਹਿਬ, ਪਾਰਟ 'ਬੀ' ਦੇ ਜਵਾਬ ਵਿਚ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਸਾਡੇ ਪਾਸ ਕੋਈ ਪ੍ਰੋਪੋਜ਼ਲ ਵਿਚਾਰ ਅਧੀਨ ਨਹੀਂ ਹੈ। ਇਸ ਵਕਤ ਪੋਜ਼ੀਸ਼ਨ ਇਹ ਹੈ ਕਿ ਪੁਲਿਸ ਅਫਸਰ 24 ਘੰਟੇ ਡਿਊਟੀ ਤੇ ਹੁੰਦਾ ਹੈ। ਪੁਲਿਸ ਸਟੇਸ਼ਨਾਂ ਵਿਚ ਉਨ੍ਹਾਂ ਨੂੰ 8 ਘੰਟੇ ਤੋਂ ਬਾਦ ਜਾਂ 10 ਘੰਟੇ ਤੋਂ ਬਾਦ ਕੋਈ ਰੈਸਟ ਨਹੀਂ ਮਿਲਦਾ। ਦੇਖਿਆ ਇਹ ਜਾਂਦਾ ਹੈ ਕਿ ਉਹ ਆਪਣੇ ਰੋਜ਼ਨਾਮਚੇ ਵਿਚ ਰਵਾਨਗੀ ਪਾ ਕੇ ਆਪਣੇ ਘਰ ਆਰਾਮ ਕਰਨ ਚਲੇ ਜਾਂਦੇ ਹਨ। ਜਿਹੜੇ ਬੰਦੇ ਉਥੇ ਤਫਤੀਸ਼ ਵਾਸਤੇ ਬੁਲਾਏ ਹੁੰਦੇ ਹਨ ਉਹ ਵਿਚਾਰੇ ਸਵੇਰ ਤੋਂ ਲੈ ਕੇ ਸ਼ਾਮ ਤੱਕ ਉਡੀਕਦੇ ਰਹਿੰਦੇ ਹਨ। ਉਨ੍ਹਾਂ ਵਿਚ ਪਬਲਿਕ ਦੇ ਨੁਮਾਇੰਦੇ ਵੀ ਹੁਦੇ ਹਨ, ਐਮ.ਐਲ.ਏ. ਸਾਹਿਬਾਨ ਵੀ ਹੁੰਦੇ ਹਨ। ਜਿਸ ਵਕਤ ਉਥੇ ਪੁਛਿਆ ਜਾਂਦਾ ਹੈ ਤਾਂ ਉਥੇ ਦਾ ਮੁਨਸ਼ੀ ਕਹਿ ਦਿੰਦਾ ਹੈ ਕਿ ਥਾਣੇਦਾਰ ਸਾਹਿਬ ਤਫਤੀਸ਼ ਤੇ ਗਏ ਹੋਏ ਹਨ। ਮੈਨੂੰ ਤਾਂ ਕੁਝ ਪਤਾ ਨਹੀਂ, ਜਦੋਂ ਉਹ ਵਾਪਸ ਆਉਣਗੇ ਤਾਂ ਉਨ੍ਹਾਂ ਨੂੰ ਦਸ ਦੇਵਾਂਗੇ। ਉਨ੍ਹਾਂ ਨੂੰ ਗਰੀਵੈਂਸ ਹੈ ਕਿ ਸਾਡੀ 24 ਘੰਟੇ ਡਿਊਟੀ ਹੈ ਅਤੇ ਅਸੀਂ ਆਰਾਮ ਕਿਹੜੇ ਵੇਲੇ ਕਰੀਏ। ਅਸੀਂ ਕੋਈ ਆਰਾਮ ਨਹੀਂ ਕਰ ਸਕਦੇ। ਰੋਜ਼ਨਾਮਚੇ ਵਿਚ ਰਵਾਨਗੀ ਅਤੇ ਆਮਦਗੀ ਪਾ ਕੇ ਇਸ ਤਰ੍ਹਾਂ ਕਰ ਸਕਦੇ ਹਾਂ। ਦੇਹਲੀ ਪੈਟਰਨ ਵਿਚ ਉਨ੍ਹਾਂ ਲਈ ਫਿਕਸਡ ਟਾਈਮ ਆਵਰਜ਼ ਹਨ ਔਰ ਉਸ ਦੇ ਬਾਦ ਉਹ ਘਰ ਜਾ ਕੇ ਆਪਣਾ ਆਰਾਮ ਕਰ ਸਕਦੇ ਹਨ, ਇਸ਼ ਦੇ ਨਾਲ ਐਫੀਸ਼ੀਐਂਸੀ ਵੀ ਵਧੀ ਹੈ। ਆਇਆ ਇਸ ਕਿਸਮ ਦੀ ਪ੍ਰੋਪੋਜ਼ਲ ਅੰਡਰ ਕੰਸੀਡਰੇਸ਼ਨ ਹੈ; ਜੇ ਨਹੀਂ ਤਾਂ ਕੀ ਹੁਣ ਇਸ ਤੇ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕਨਸੀਡਰ ਕਰ ਲਵਾਂਗੇ ਲੇਕਿਨ ਜੋ ਸਾਡੀ ਫਾਈਨੈਨ ਸ਼ੀਅਲ ਪੋਜ਼ੀਸ਼ਨ ਹੈ ਉਸ ਨੂੰ ਵੀ ਸਾਹਮਣੇ ਰਖਿਆ ਜਾਵੇਗਾ।

**ਸ਼੍ਰੀ ਸਪੀਕਰ** : ਨੈਕਸਟ ਕੁਐਸ਼ਚਨ। (ਵਿਘਨ) ਡਾਂਗ ਸਾਹਿਬ, ਇਹ ਚਿੱਠੀ ਜਿਹੜੀ ਤੁਸੀਂ ਸਵਾਲ ਨੰ: 800 ਬਾਰੇ ਭੇਜੀ ਹੈ ਇਹ ਤਾਂ ਤੁਹਾਨੂੰ ਐਡਰੈਸ ਕੀਤੀ ਗਈ ਹੈ, ਮੈਨੂੰ ਤਾਂ ਐਡਰੈਸ ਨਹੀਂ ਕੀਤੀ ਗਈ। ਇਹ ਚਿੱਠੀ ਤਾਂ ਤੁਹਾਨੂੰ ਹੀ ਆਈ ਹੈ। ਮੈਂ ਚਾਹੁੰਦਾ ਹਾਂ ਕਿ ਜ਼ਰੂਰ ਅਲਾਓ ਕੀਤਾ ਜਾਵੇ ਲੇਕਿਨ ਥੋੜ੍ਹਾ ਬਹੁਤ ਪ੍ਰੋਸੀਜ਼ਰ ਨਾਰਮ ਦੇ ਮੁਤਾਬਿਕ ਹੋਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਉਹ ਮੈਂ ਤੁਹਾਨੂੰ ਪਾਸ ਔਨ ਕਰ ਦਿਤੀ ਹੈ, ਤਾਂ ਗੱਲ ਬਰਾਬਰ ਹੋ ਜਾਂਦੀ ਹੈ।

**Mr. Speaker** : I hope you will apperciate it. I would like you to ask the Question, but the letter should have been addressed either to the Speaker or to the Secretary.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਥਾਰਿਟੀ ਤਾਂ ਮੈਂਬਰ ਨੂੰ ਹੋਣੀ ਚਾਹੀਦਾ ਹੈ ਜਿਸ ਨੂੰ ਐਡਰੈਸ ਕਰ ਰਹੇ ਹਨ। (ਵਿਘਨ)

**Mr. Speaker**: The letter must be addressed to the Secretariat. I really do not mean any d isrespect. Next Question please

---

NON-AVAILABILITY OF NYLON YARN.

***606. Shri Harbans Lal Khanna** : Will the Minister for Industries be pleased to state:-

(a) whether it is a fact that there is an acute shortage of Nylon yarn in Amritsar;

(b) whether it is also a fact that the knitting factories of Amri-tsar are closing due to non-availability of the said Yarn;

(c) if the replies to parts (a) and (b) above be in the affirmative, the steps taken by the Government in this behalf; if no steps have been taken, the reasons therefor?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਹਾਂ ਜੀ।

(ਅ) ਕੁਝ ਬੰਦ ਹੋਣ ਵਾਲੇ ਹੀ ਦਸੇ ਜਾਂਦੇ ਹਨ।

(ੲ) ਮਾਮਲਾ ਭਾਰਤ ਸਰਕਾਰ ਨਾਲ ਉਠਾਇਆ ਗਿਆ ਹੈ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਵਜ਼ੀਰ ਸਾਹਿਬ ਨੂੰ ਪੁੱਛਣ ਦੀ ਖੇਚਲ ਕਰਾਂਗਾ (ਹਾਸਾ) ਪਹਿਲੇ ਭਾਗ ਵਿਚ ਜੋ ਪੁੱਛਿਆ ਗਿਆ ਹੈ ਕਿ 'ਕੀ ਅੰਮ੍ਰਿਤਸਰ ਵਿਚ ਨਾਈਲੋਨ ਯਾਰਨ ਦੀ ਸ਼ਾਰਟੇਜ ਹੈ' ਤਾਂ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ 'ਹਾਂ ਜੀ'। ਦੂਸਰੇ ਪਾਰਟ ਵਿਚ ਪੁੱਛਿਆ ਗਿਆ ਹੈ 'ਕੀ ਨਾਈਲੋਨ ਯਾਰਨ ਦੇ ਨਾ ਮਿਲਣ ਕਾਰਣ ਅੰਮ੍ਰਿਤਸਰ ਦੀਆਂ ਨਿਟਿੰਗ ਫੈਕਟਰੀਆਂ ਬੰਦ ਪਈਆਂ

ਹਨ ਤਾਂ ਉਸ ਦਾ ਜਵਾਬ ਇਨ੍ਹਾਂ ਨੇ ਦਿੱਤਾ ਹੈ ਕਿ ਨਾਈਲੋਨ ਯਾਰਨ ਨਾ ਮਿਲਣ ਕਰਕੇ ਬਹੁਤ ਸਾਰੀਆਂ ਫੈਕਟਰੀਆਂ ਬੰਦ ਹੋਣ ਵਾਲੀਆਂ ਹਨ । ਸਪੀਕਰ ਸਾਹਿਬ, ਇਕ ਪਾਸੇ ਤਾਂ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਸੀਂ ਇੰਡਸਟਰੀ ਨੂੰ ਬੂਸਟ ਕਰਨ ਵਾਸਤੇ ਬਹੁਤ ਸਾਰੇ ਬਾਹਰਲੇ ਲੋਕਾਂ ਨੂੰ ਵੀ ਇਨਵਾਈਟ ਕਰਦੇ ਹ ਅਤੇ ਕਹਿੰਦੇ ਹਨ ਕਿ ਜੇ ਉਹ ਪੰਜਾਬ ਵਿਚ ਆ ਕੇ ਇੰਡਸਟਰੀਜ਼ ਲਾਉਣ ਤਾਂ ਅਸੀਂ ਉਨ੍ਹਾਂ ਨੂੰ ਇਨਸੈਂਟਿਵਜ਼ ਦੇਵਾਂਗੇ ਅਤੇ ਦੂਸਰੇ ਪਾਸੇ ਅੰਮ੍ਰਿਤਸਰ ਦੇ ਬਾਰਡਰ ਦੇ ਇਲਾਕੇ ਵਿਚ ਜਿਹੜੇ ਲੋਕ ਆਪਣੀ ਹਿੰਮਤ ਦੇ ਨਾਲ, ਆਪਣੀ ਮਿਹਨਤ ਦੇ ਨਾਲ ਸਮਾਲ ਸਕੇਲ ਇੰਡਸਟਰੀਜ਼ ਲਾਉਂਦੇ ਹਨ ਜਾਂ ਲਾਉਣ ਦੀ ਕੋਸ਼ਿਸ਼ ਕਰਦੇ ਹਨ ਤਾਂ ਉਨ੍ਹਾਂ ਲੋਕਾਂ ਨੂੰ ਕੋਈ ਸਿਕਿਓਰਿਟੀ ਨਹੀਂ ਜਿਸ ਦੇ ਨਾਲ ਇਹ ਸਾਰੀ ਇੰਡਸਟਰੀ ਫੇਲ੍ਹ ਹੋ ਰਹੀ ਹੈ। ਮੈਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਵਿਚ ਨਾਈਲੋਨ ਯਾਰਨ ਦੀ ਡੀਮਾਂਡ ਕਿੰਨੀ ਹੈ ਅਤੇ ਉਨ੍ਹਾਂ ਨੂੰ ਕਿੰਨਾ ਸਪਲਾਈ ਕੀਤਾ ਜਾ ਰਿਹਾ ਹੈ ? ਉਸ ਦੇ ਵਾਸਤੇ ਕਿ ਲੋਕਾਂ ਨੂੰ ਇਹ ਯਾਰਨ ਪ੍ਰੋਵਾਈਡ ਹੁੰਦਾ ਰਹੇ, ਠੀਕ ਰੇਟ ਤੇ ਅਤੇ ਠੀਕ ਵਕਤ ਤੇ, ਸਰਕਾਰ ਕੀ ਪ੍ਰਬੰਧ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਤਾਂ ਇਸ ਗਲ ਦਾ ਤੁਅੱਲਕ ਹੈ ਕਿ ਕਿੰਨਾ ਯਾਰਨ ਸਪਲਾਈ ਕਰਨਾ ਚਾਹੀਦਾ ਹੈ ਅਤੇ ਕਿੰਨਾ ਸਪਲਾਈ ਕੀਤਾ ਹੈ, ਇਸ ਦੇ ਬਾਰੇ ਇਨ੍ਹਾਂ ਨੇ ਆਪਣੇ ਸਵਾਲ ਵਿਚ ਪੁੱਛਿਆ ਨਹੀਂ ਸੀ, ਜੇ ਸਵਾਲ ਵਿਚ ਪੁੱਛਿਆ ਹੁੰਦਾ ਤਾਂ ਉਹ ਇਨਫਰਮੇਸ਼ਨ ਵੀ ਮੈਂ ਜ਼ਰੂਰ ਲੈ ਕੇ ਆਉਂਦਾ। ਹੁਣ ਵੀ ਇਹ ਇਸ ਦਾ ਨੋਟਿਸ ਦੇ ਦੇਣ, ਅਸੀਂ ਇਨ੍ਹਾਂ ਨੂੰ ਦੱਸ ਦੇਵਾਂਗੇ।

ਜਿਥੋਂ ਤਕ, ਸਪੀਕਰ ਸਾਹਿਬ, ਇਨ੍ਹਾਂ ਦੀ ਦੂਸਰੀ ਗਲ ਦਾ ਤੁਅੱਲਕ ਹੈ ਕਿਉਂਕਿ ਉਹ ਚੀਜ਼ ਭਾਰਤ ਸਰਕਾਰ ਦੇ ਥੱਲੇ ਆਉਂਦੀ ਹੈ, ਇਸ ਲਈ ਅਸੀਂ ਉਨ੍ਹਾਂ ਨੂੰ ਇਸ ਦੇ ਵਾਸਤੇ ਬੇਨਤੀ ਕੀਤੀ ਹੈ ਅਤੇ ਇਹ ਮਾਮਲਾ ਅਸੀਂ ਉਨ੍ਹਾਂ ਦੇ ਨਾਲ ਟੇਕ ਅੱਪ ਕਰ ਰਹੇ ਹਾਂ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਯਾਰਨ ਡੀ-ਕੰਟਰੋਲ ਹੈ ਔਰ ਬਹੁਤ ਸਾਰੇ ਲੋਕ ਪੂਲ ਬਣਾ ਕੇ ਬੰਬਈ ਦੀ ਮਾਰਕਿਟ ਵਿਚ ਹੀ ਡਿਸਪੋਜ਼ ਆਫ ਕਰ ਦਿੰਦੇ ਹਨ। ਜੇ ਉਨ੍ਹਾਂ ਨੂੰ ਬੰਬਈ ਵਿਚ ਹੀ 2-4 ਰੁਪਏ ਵੱਧ ਮਿਲਣ ਤਾਂ ਉਹ ਉਥੇ ਹੀ ਡਿਸਪੋਜ਼ ਆਫ ਕਰ ਦਿੰਦੇ ਹਨ ਅਤੇ ਇਸ ਗੱਲ ਦੀ ਕੋਈ ਗਾਰੰਟੀ ਨਹੀਂ ਕਿ ਇਹ ਯਾਰਨ ਅੰਮ੍ਰਿਤਸਰ ਦੀ ਮਾਰਕਿਟ ਵਿਚ ਜਾਂ ਪੰਜਾਬ ਦੀ ਮਾਰਕਿਟ ਵਿਚ ਹੀ ਸੇਲ ਕਰਨਾ ਹੈ। ਉਸ ਦੇ ਵਾਸਤੇ ਸਾਡੀ ਸਰਕਾਰ ਕੀ ਪ੍ਰਬੰਧ ਕਰ ਰਹੀ ਹੈ ? ਕੀ ਵਜ਼ੀਰ ਸਾਹਿਬ ਉਸ ਦੇ ਲਈ ਕੋਈ ਗਰੰਟੀ ਦੇਣਗੇ, ਕੋਈ ਵਿਸ਼ਵਾਸ ਇਸ ਗੱਲ ਦਾ ਦਿਵਾਉਣਗੇ ਜਿਸ ਦੇ ਨਾਲ ਅੰਮ੍ਰਿਤਸਰ ਦੀ ਜਿਹੜੀ ਇਹ ਨਿਟਿੰਗ ਇੰਡਸਟਰੀ ਹੈ ਉਸ ਨੂੰ ਕੋਈ ਸਿਕਿਉਰਿਟੀ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ ਅਸੀਂ ਇਸ ਮਾਮਲੇ ਨੂੰ ਸਪੈਸੀਫੀਕਲੀ ਟੇਕ ਅੱਪ ਕੀਤਾ ਸੀ ਕਿ ਪਹਿਲਾਂ ਕਿੰਨਾ ਯਾਰਨ ਸਪਲਾਈ ਕੀਤਾ ਜਾਂਦਾ ਸੀ, ਕਿੰਨੇ ਸਪਲਾਇਰਜ਼ ਹਨ ਅਤੇ ਕਿੰਨੀ ਸਪਲਾਈ ਭਾਰਤ ਸਰਕਾਰ ਵਲੋਂ ਕੀਤੀ ਗਈ ਹੈ ਅਤੇ ਕਿੰਨਾ ਔਸਤਨ ਹਰ ਮਹੀਨੇ ਪੈਦਾ ਹੁੰਦਾ ਹੈ। ਹੁਣ ਵੀ ਅਸੀਂ ਉਸ ਦੇ ਮੁਤਾਬਕ ਕੋਸ਼ਿਸ਼ ਕਰਦੇ ਪਏ ਹਾਂ ਕਿ ਉਨੀ ਹੀ ਸਪਲਾਈ ਹੋ ਸਕੇ ਅਤੇ ਪੰਜਾਬ ਦੀ ਇੰਡਸਟਰੀ ਸਫ਼ਰ ਨਾ ਕਰੇ । (ਵਿਘਨ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਸ ਗੱਲ ਦਾ ਮਨਿਸਟਰ ਸਾਹਿਬ ਨੂੰ ਜ਼ਾਤੀ ਤੌਰ ਤੇ ਵੀ ਪਤਾ ਹੈ ਕਿ ਨਾਈਲੋਨ ਹੀ ਨਹੀਂ

[ਸਰਦਾਰ ਕਿਰਪਾਲ ਸਿੰਘ]

ਬਲਕਿ ਆਰਟ ਸਿਲਕ ਦੀ ਵੀ ਬੜੀ ਜ਼ਬਰਦਸਤ ਕਮੀ ਹੈ ਔਰ ਇਸ ਦੀ ਐਕਸਪਲਾਇਟੇਸ਼ਨ 5 ਜਾਂ 6 ਵੱਡੇ ਵੱਡੇ ਖਾਨਦਾਨ, ਜਿਸ ਤਰ੍ਹਾਂ ਬਿਰਲਾ ਅਤੇ ਸਿੰਗਾਨਿਆਂ ਆਦਿ, ਪੰਜਾਬ ਦੀ ਇੰਡਸਟਰੀ ਨੂੰ ਤਬਾਹ ਕਰ ਰਹੇ ਹਨ । ਕੀ ਪੰਜਾਬ ਸਰਕਾਰ ਆਰਟ ਸਿਲਕ ਦਾ, ਨਾਈਲੋਨ ਦਾ, ਕੋਈ ਆਪਣਾ ਪਲਾਂਟ ਇਥੇ ਲਗਾਉਣ ਵਾਸਤੇ ਤਿਆਰ ਹੈ, ਜਾਂ ਇਸ ਦੇ ਵਾਸਤੇ ਕੋਈ ਕੋਸ਼ਿਸ਼ ਕੀਤੀ ਗਈ ਹੈ,ਜੇ ਤਿਆਰ ਹੈ ਤਾਂ ਇਸ ਗੱਲ ਦੇ ਵਾਸਤੇ ਕੋਈ ਦਰਖਾਸਤ ਦਿੱਤੀ ਗਈ ਹੈ, ਜੇ ਨਹੀਂ ਦਿੱਤੀ ਗਈ ਤਾਂ ਕਦੋਂ ਤੱਕ ਦੇ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਅਗੇ ਇਕ ਦਰਖ਼ਾਸਤ ਮਨਜ਼ੂਰ ਹੋਈ ਹੋਈ ਹੈ ਔਰ ਮੇਰਾ ਖਿਆਲ ਹੈ ਕਿ ਹੁਸ਼ਿਆਰਪੁਰ ਵਿਚ ਨਾਈਲੋਨ ਦਾਂ ਪਲਾਂਟ ਜਲਦੀ ਹੀ ਤਿਆਰ ਹੋ ਜਾਵੇਗਾ।

ਜਿਥੋਂ ਤੱਕ, ਸਪੀਕਰ ਸਾਹਿਬ, ਦੂਸਰੀ ਗਲ ਦਾ ਤੁਅੱਲਕ ਹੈ ਉਹ ਸਾਡੇ ਨੋਟਿਸ ਵਿਚ ਨਹੀਂ ਆਈ ਇਨ੍ਹਾਂ ਨੇ ਹੁਣ ਆਰਟ ਸਿਲਕ ਦੇ ਬਾਰੇ ਕਿਹਾ ਹੈ ਉਸ ਦੇ ਬਾਰੇ ਵੀ ਵਿਚਾਰ ਕਰਾਂਗੇ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਇਸ ਗੱਲ ਦਾ ਪ੍ਰਬੰਧ ਕਰਵਾ ਦੇਵੇ ਕਿ ਸਪਲਾਇਰ ਨੂੰ ਕਿਹਾ ਜਾਵੇ ਕਿ ਅੰਮ੍ਰਿਤਸਰ ਨੂੰ ਯਾਰਨ ਮਿਲਦਾ ਰਹੇ । ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੋਵੇਗਾ ਕਿ ਗੱਲ ਯਾਰਨ ਦੀ ਸਪਲਾਈ ਦੀ ਨਹੀਂ ਗੱਲ ਇਹ ਹੈ ਕਿ ਜਿਸ ਤਰ੍ਹਾਂ ਇਥੇ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਉਹ ਲੋਕ ਆਪਣੀ ਮਰਜ਼ੀ ਨਾਲ ਇਸ ਦੀ ਸ਼ਾਰਟੇਜ ਕਰੀਏਟ ਕਰ ਲੈਂਦੇ ਹਨ ਅਤੇ ਆਪਣੀ ਮਰਜ਼ੀ ਨਾਲ ਸਪਲਾਈ ਕਰਦੇ ਹਨ। ਇਹ ਯਾਰਨ ਉਨ੍ਹਾਂ ਦੇ ਹੱਥਾਂ ਵਿਚ ਚਲਾ ਜਾਂਦਾ ਹੈ ਜਿਨ੍ਹਾਂ ਦੀ ਆਪਣੀ ਇੰਡਸਟਰੀ ਕੋਈ ਨਹੀਂ ਹੁੰਦੀ ਅਤੇ ਜਿਹੜੇ ਵੀਵਿੰਗ ਇੰਡਸਟਰੀ ਵਾਲੇ ਹਨ ਉਨ੍ਹਾਂ ਨੂੰ ਇਹ ਮਿਲਦਾ ਨਹੀਂ ਜਿਸ ਦੇ ਨਤੀਜੇ ਵਜੋਂ ਕਾਰਖਾਨਾ ਬੰਦ ਹੋ ਜਾਂਦਾ ਹੈ ਅਤੇ ਵਰਕਰਜ਼ ਬੇਕਾਰ ਹੋ ਜਾਂਦੇ ਹਨ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੁਸ਼ਿਆਰਪੁਰ ਵਿਚ ਕਾਰਖਾਨਾ ਲਗਾਇਆ ਜਾਵੇਗਾ ਨਾਈਲੋਨ ਦਾ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਯਾਰਨ ਬਣਾਉਣ ਵਾਸਤੇ ਕੋਆਪਰੇਟਿਵ ਸੈਕਟਰ ਵਿਚ ਵੀ ਇਹ ਕਾਰਖਾਨਾ ਅੰਮ੍ਰਿਤਸਰ ਲਗਾਉਣ ਵਾਸਤੇ ਵਿਚਾਰ ਕਰਨਗੇ ਔਰ ਇਸ ਵੇਲੇ ਜੋ ਸਪਲਾਇਰ ਹਨ, ਮਨਾਪਲਿਸਟ ਹਨ ਉਨ੍ਹਾਂ ਦੇ ਲਈ ਗੌਰਮਿੰਟ ਆਫ਼ ਇੰਡੀਆ ਨੂੰ ਕੀ ਇਹ ਪ੍ਰੈੱਸ ਕਰਨਗੇ, ਉਸ ਦੀ ਪ੍ਰੋਟੈਕਸ਼ਨ ਲੈ ਕੇ ਵੀਵਿੰਗ ਇੰਡਸਟਰੀ ਦੀ ਜ਼ਰੂਰਤ ਦੇ ਮੁਤਾਬਿਕ ਉਨ੍ਹਾਂ ਨੂੰ ਯਾਰਨ ਸਪਲਾਈ ਕਰਨ ਦੀ ਗਾਰੰਟੀ ਕੀਤੀ ਜਾਵੇਗੀ ਤਾਂ ਕਿ ਯਾਰਨ ਵੀਵਰਜ਼ ਨੂੰ ਹੀ ਮਿਲੇ ਅਤੇ ਉਸ ਦਾ ਕਪੜਾ ਵੀ ਬਣੇ ਅਤੇ ਪੰਜਾਬ ਵਿਚ ਲੋਕਾਂ ਨੂੰ ਇਮਪਲਾਇਮੈਂਟ ਵੀ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਡਾਂਗ ਸਾਹਿਬ ਦੀ ਗਲ ਦਾ ਤੁਅੱਲਕ ਹੈ, ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਅਸੀਂ ਬੜੇ ਜ਼ੋਰ ਨਾਲ ਸੈਂਟਰ ਦੀ ਸਰਕਾਰ ਨਾਲ ਟੇਕ ਅੱਪ ਕੀਤਾ ਹੈ ਅਤੇ ਇਹ ਕਿਹਾ ਹੈ ਕਿ ਜਾਂ ਤਾਂ ਰੀਜ਼ਨੇਬਲ ਪ੍ਰਾਈਸ ਤੇ ਮਾਲ ਦੇਣ ਲਈ ਮਿਲਾਂ ਨੂੰ ਮਜਬੂਰ ਕੀਤਾ ਜਾਏ ਜਾਂ ਮਿਲਾਂ ਟੇਕ ਓਵਰ ਕੀਤੀਆਂ ਜਾਣ । ਜਿਹੜੇ ਛੋਟੇ ਵੀਵਰਜ਼ ਹਨ 4,6 ਜਾਂ 8 ਲੂਮਜ਼ ਵਾਲ ਉਨ੍ਹਾਂ ਨੂੰ ਬੜੀ ਤਕਲੀਫ਼ ਹੁੰਦੀ ਹੈ ਕਿਉਂਕਿ ਮਿਲਾਂ ਵਾਲੇ 4,5 ਬੰਦੇ ਹਨ ਇਹ ਆਪਸ ਵਿਚ ਮਿਲ ਕੇ ਪੂਲ ਕਰ ਲੈਂਦੇ ਹਨ ਅਤੇ ਕੀਮਤਾਂ ਵਧਾ ਦਿੰਦੇ ਹਨ ।

ਸ਼੍ਰੀ ਓਮ ਪ੍ਰਕਾਸ਼ ਗੁਪਤਾ: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁਦਾ ਹਾਂ ਕਿ ਇਹ ਜਿਹੜਾ ਨਾਈਲੋਨ ਯਾਰਨ ਹੈ ਜਨਤਾ ਸਰਕਾਰ ਆਉਣ ਤੋਂ ਪਹਿਲਾਂ ਇਸਦੀ ਡਿਸਟਰੀਬਿਊਸ਼ਨ ਕੰਟਰੋਲਡ ਸੀ ਅਤੇ ਜਨਤਾ ਸਰਕਾਰ ਨੇ ਇਹ ਸਾਰੀ ਚੀਜ਼ ਖ਼ਤਮ ਕਰ ਦਿਤੀ ਕਿਉਂਕਿ ਇਸ ਵਿਚ

ਬਲੈਕਮਾਰਕੀਟ ਵਗੈਰਾ ਹੁੰਦੀ ਸੀ। ਕੀ ਇਹ ਜਨਤਾ ਸਰਕਾਰ ਨੂੰ ਪਾਲੀਸੀ ਬਦਲਣ ਲਈ ਕਹਿਣ ਨੂੰ ਤਿਆਰ ਹਨ; ਇਹ ਨਾਈਲੋਨ ਲੁਧਿਆਣਾ ਵਿਚ ਵੀ ਯੂਜ਼ ਹੁੰਦਾ ਹੈ ਅਤੇ ਪੰਜਾਬ ਦੇ ਹੋਰ ਹਿਸਿਆਂ ਵਿਚ ਵੀ ਨਾਈਲੋਨ ਵਾਲੇ ਹਰ 2,3 ਸਾਲਾਂ ਬਾਦ ਇਕ ਕੋਠੀ ਖੜੀ ਕਰ ਲੈਂਦੇ ਹਨ। ਕੀ ਇਹ ਦੋਬਾਰਾ ਕੰਟਰੋਲ ਸਿਸਟਮ ਜਾਰੀ ਕਰ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਵਿਚਾਰ ਹੈ ਕਿ ਮੈਂਬਰ ਸਾਹਿਬ ਨੂੰ ਪੂਰੀ ਇਨਫਰਮੇਸ਼ਨ ਨਹੀਂ ਹੈ। ਇਸ ਦੇ ਉਤੇ ਕਦੇ ਵੀ ਗੌਰਮਿੰਟ ਵਲੋਂ ਕੰਟਰੋਲ ਨਹੀਂ ਸੀ।

**ਸਰਦਾਰ ਦਲਬੀਰ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਈ ਐਸੀਆਂ ਏਜੰਸੀਆਂ ਹਨ ਜਿਨ੍ਹਾਂ ਨੂੰ ਪਿਛਲੀ ਸਰਕਾਰ ਨੇ ਕੋਟੇ ਦਿੱਤੇ ਹੋਏ ਹਨ ਪਰ ਮੌਕੇ ਤੇ ਕੋਈ ਕਾਰਖ਼ਾਨਾ ਨਹੀਂ, ਘਰ ਬੈਠੇ ਕੋਟਾ ਲੈ ਰਹੇ ਹਨ ਅਤੇ ਲੱਖਾਂ ਰੁਪਏ ਕਮਾਈ ਜਾਂਦੇ ਹਨ। ਕੀ ਇਸ ਬਾਰੇ ਕੋਈ ਸਪੈਸ਼ਲ ਕਮੇਟੀ ਬਣਾ ਕੇ ਇਸ ਦੀ ਇਨਕੁਆਇਰੀ ਕਰਾਈ ਜਾਏਗੀ ਜਿਸ ਨਾਲ ਜਿਹੜੀਆਂ ਕਾਂਗਰਸ ਦੇ ਵੇਲੇ ਦੀਆਂ ਤੁਰਟੀਆਂ ਆ ਰਹੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ ਅਤੇ ਗਰੀਬਾਂ ਨੂੰ ਕੋਟੇ ਦਿੱਤੇ ਜਾਣ ਤਾਂ ਕਿ ਉਹ ਫ਼ਾਇਦਾ ਉਠਾ ਸਕਣ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਇਸ ਬਾਰੇ ਪੂਰੀ ਇਨਫਰਮੇਸ਼ਨ ਨਹੀਂ। ਇਹ ਪ੍ਰਾਈਵੇਟ ਲੋਕਾਂ ਦੀਆਂ ਆਪਣੀਆਂ ਫ਼ੈਕਟਰੀਆਂ ਹਨ। ਸਟੇਟ ਗੌਰਮਿੰਟ ਨੇ ਜਾਂ ਸੈਂਟਰਲ ਗੌਰਮੈਂਟ ਨੇ ਕੋਈ ਏਜੰਸੀ ਨਹੀਂ ਦਿੱਤੀ ਇਸ ਲਈ ਕੋਈ ਕਮੇਟੀ ਬਣਾਉਣ ਦਾ ਸੁਆਲ ਪੈਦਾ ਨਹੀਂ ਹੁੰਦਾ।

---

### ਪੰਜਾਬ ਖਾਦੀ ਅਤੇ ਗ੍ਰਾਮ ਉਦਯੋਗ ਬੋਰਡ ਵਿਚ ਕਥਿਤ ਭ੍ਰਿਸ਼ਟਾਚਾਰ/ਗਬਨ।

*899. 1. ਕਾਮਰੇਡ ਸਰਵਣ ਸਿੰਘ
2. ਕਾਮਰੇਡ ਸੱਤਪਾਲ ਡਾਂਗ } ਕੀ ਉਦਯੋਗ ਮੰਤਰੀ 11-9-78 ਲਈ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 726 ਦੇ ਭਾਗ (ੲ) ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦਸਣਗੇ ਕਿ ਕੀ ਜਾਂਚ ਪੜਤਾਲ ਮੁਕੰਮਲ ਹੋ ਗਈ ਹੈ ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)**: (ੲ) ਪੜਤਾਲੀ ਰਿਪੋਰਟ ਸਰਕਾਰ ਪਾਸ ਮਿਤੀ 20-2-1979 ਨੂੰ ਡਾਇਰੈਕਟਰ, ਵਿਜੀਲੈਂਸ ਬਿਓਰੋ ਪਾਸੋਂ ਪ੍ਰਾਪਤ ਹੋਈ ਹੈ, ਜੋ ਪਰਖ ਅਧੀਨ ਹੈ।

**ਕਾਮਰੇਡ ਸੱਤ ਪਾਲ ਡਾਂਗ**: ਕੀ ਇਹ ਠੀਕ ਹੈ ਕਿ ਜਿਸ ਤਰ੍ਹਾਂ ਪ੍ਰੈਸ ਵਿਚ ਵੀ ਵਾਈਡਲੀ ਰਿਪੋਰਟਿਡ ਹੈ ਕਿ ਜਿਹੜੀ ਰਿਪੋਰਟ ਇਨ੍ਹਾਂ ਨੂੰ ਮਿਲੀ ਹੈ ਉਸ ਦੇ ਵਿਚ ਬਹੁਤ ਸਾਰੇ ਐਲੀਗੇਸ਼ਨਜ਼ ਠੀਕ ਪਾਏ ਗਏ ਹਨ; ਜੇ ਇਹ ਹਕੀਕਤ ਹੈ ਤਾਂ ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਕਿਹੜੇ ਕਿਹੜੇ ਐਲੀਗੇਸ਼ਨਜ਼ ਠੀਕ ਪਾਏ ਗਏ ਹਨ? ਪਿਛਲ ਸੈਸ਼ਨ ਵਿਚ ਬਹੁਤ ਸਾਰਾ ਜ਼ੋਰ ਪਾਇਆ ਗਿਆ ਸੀ ਪਰ ਚੀਫ਼ ਮਨਿਸਟਰ ਸਾਹਿਬ ਮੰਨੇ ਨਹੀਂ ਸਨ, ਕੀ ਜਿਹੜਾ ਸੈਕਟਰੀ ਲਗਾ ਹੋਇਆ ਹੈ ਉਸ ਨੂੰ ਹਟਾ ਕੇ ਉਸ ਦੇ ਖਿਲਾਫ਼ ਕੋਈ ਕਾਰਵਾਈ ਕਰਨਗੇ?

**ਮੁੱਖ ਮੰਤਰੀ** : ਇਹ ਜਿਹੜੀ ਇਨਕੁਆਇਰੀ ਰਿਪੋਰਟ ਬਾਰੇ ਕਹਿ ਰਹੇ ਹਨ ਇਹ ਹਾਲੇ ਤੱਕ ਮੇਰੇ ਪਾਸ ਨਹੀਂ ਪਹੁੰਚੀ ਅਤੇ ਅਜੇ ਡਿਪਾਰਟਮੈਂਟ ਵਲੋਂ ਪ੍ਰੀਖਿਆ ਕੀਤੀ ਜਾ ਰਹੀ ਹੈ। ਮੇਰੇ ਪਾਸ ਜਦੋਂ ਰਿਪੋਰਟ ਆ ਗਈ ਉਸ ਦੀ ਬਿਨਾ ਤੇ ਐਕਸ਼ਨ ਲਿਆ ਜਾਵੇਗਾ, ਜੋ ਵਾਜਬ ਹੋਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਰਿਪੋਰਟ ਅਜੇ ਮੇਰੇ ਕੋਲ ਨਹੀਂ ਪਹੁੰਚੀ, ਠੀਕ ਹੈ ਰੂਟੀਨ ਵਿਚ ਤਾਂ ਆਉਣੀ ਹੀ ਹੈ, ਪਰ, ਸਪੀਕਰ ਸਾਹਿਬ, ਅਸੰਬਲੀ ਕੁਐਸਚਨ ਦੇ ਇਸ ਲਈ ਡਿਪਾਰਟਮੈਂਟ ਨੇ ਇਨ੍ਹਾਂ ਨੂੰ ਦਸਿਆ ਹੋਵੇਗਾ ਕਿ ਕਿਹੜੇ ਕਿਹੜੇ ਐਲੀਗੇਸ਼ਨਜ਼ ਠੀਕ ਸਾਬਤ ਹੋ ਗਏ ਹਨ । ਜੇ ਕਰ ਨਹੀਂ ਦਸਿਆ ,ਤਾਂ ਕੀ ਚੀਫ਼ ਮਨਿਸਟਰ ਸਾਹਿਬ ਫ਼ੌਰੀ ਤੌਰ ਤੇ ਰਿਪੋਰਟ ਮੰਗਾ ਕੇ ਵੇਖਣਗੇ ਅਤੇ ਜਿਹੜੇ ਐਲੀਗੇਸ਼ਨਜ਼ ਸਾਬਤ ਹੋਏ ਹਨ ਉਨ੍ਹਾਂ ਬਾਰੇ ਐਕਸ਼ਨ ਲੈਣਗੇ ?

**ਮੁੱਖ ਮੰਤਰੀ** : ਮੈਂ ਉਹ ਰਿਪੋਰਟ ਫ਼ੌਰੀ ਤੌਰ ਤੇ ਮੰਗਾ ਵੀ ਲਵਾਂਗਾ ਔਰ ਜੋ ਵੀ ਉਸ ਰਿਪੋਰਟ ਦੇ ਮੁਤਾਬਕ ਠੀਕ ਐਕਸ਼ਨ ਹੋਵੇਗਾ ਉਹ ਜ਼ਰੂਰ ਲਿਆ ਜਾਵੇਗਾ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਚੀਫ਼ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕੀ ਉਨ੍ਹਾਂ ਨੂੰ ਇਹ ਸ਼ਿਕਾਇਤ ਕੀਤੀ ਗਈ ਸੀ ਕਿ ਜਿਹੜਾ ਮਨੋਹਰ ਲਾਲ ,ਸੈਕਟਰੀ ਖਾਦੀ ਬੋਰਡ ਹੈ ਉਸ ਦੇ ਖਿਲਾਫ਼ ਜਿਹੜੀਆਂ ਸ਼ਿਕਾਇਤਾਂ ਹਨ ਉਨ੍ਹਾਂ ਬਾਰੇ ਇਨਕੁਆਇਰੀ ਬਿਠਾਈ ਜਾਵੇ ਜਾਂ ਕੇਸ ਵਿਜੀਲੈਂਸ ਨੂੰ ਭੇਜਿਆ ਜਾਵੇ । ਉਸ ਦੀ ਰਿਪੋਰਟ ਆਉਣ ਤੋਂ ਬਾਦ ਉਸ ਨੂੰ ਲਗਾਇਆ ਜਾਵੇ । ਚੀਫ਼ ਮਨਿਸਟਰ ਸਾਹਿਬ ਨੇ ਇਸ ਬਾਰੇ ਐਸ਼ੋਰੈਂਸ ਦਿਤੀ ਸੀ** ਜਦੋਂ ਕਿ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜਦ ਤੱਕ ਜੋ ਚਾਰਜਿਜ਼ ਉਸ ਦੇ ਖ਼ਿਲਾਫ਼ ਹਨ ਉਨ੍ਹਾਂ ਬਾਰੇ ਪਰੋਬ ਨਾ ਕੀਤਾ ਗਿਆ ਤੱਦ ਤਕ ਨਹੀਂ ਲਾਵਾਂਗੇ (ਵਿਘਨ)

**ਸ਼੍ਰੀ ਸਪੀਕਰ**: ਬੱਗਾ ਸਾਹਿਬ, ਜਿਹੜੇ ਇਹ ਲਫ਼ਜ਼ ਤੁਸੀਂ ਇਸਤੇਮਾਲ ਕੀਤੇ ਹਨ ਉਹ ਐਕਸ-ਪੰਜ ਕੀਤੇ ਜਾਂਦੇ ਹਨ (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਮੈਂ ਵਾਪਸ ਲੈਂਦਾ ਹਾਂ, ਅਗਰ ਇਹ ਠੀਕ ਨਹੀਂ ਹਨ ।

**Mr. Speaker** : Bagga Ji, I am sorry (Interruption)

ਮੈਂ ਤੁਹਾਨੂੰ ਕਿਹਾ ਸੀ ਕਿ ਤੁਸੀਂ ਸੁਆਲ ਪੁੱਛੋ ਔਰ ਸੁਆਲ ਕਾਇਦੇ ਦੇ ਮੁਤਾਬਕ ਪੁਛੋ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਮੇਰਾ ਸੁਆਲ ਇਹ ਹੈ ਕਿ ਕੁਝ ਲੈਜਿਸਲੇਟਰਜ਼ ਚੀਫ਼ ਮਨਿਸਟਰ ਸਾਹਿਬ ਨੂੰ ਮਿਲੇ ਔਰ ਉਨ੍ਹਾਂ ਨੂੰ ਰੋਕਿਆ ਕਿ ਉਨ੍ਹਾਂ ਦੀ ਐਜ਼ ਸੈਕਟਰੀ ਅਪੁਆਇੰਟਮੈਂਟ ਨਾ ਕੀਤੀ ਜਾਏ ਔਰ ਉਨ੍ਹਾਂ ਨੇ ਕਿਹਾ ਸੀ ਨਹੀਂ ਹੋਵੇਗੀ, ਕੀ ਇਹ ਗਲ ਦੁਰਸਤ ਹੈ? ਦੂਸਰੇ ਫਿਰ ਜਦੋਂ ਉਨ੍ਹਾਂ ਨੂੰ ਜਾ ਕੇ ਮਿਲੇ ਤੇ ਕਿਹਾ ਕਿ ਉਸ ਦੀ ਅਪੁਆਇੰਟਮੈਂਟ ਹੋ ਗਈ ਹੈ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਪੁਛਾਂਗਾ, ਕੀ ਇਹ ਗਲ ਵੀ ਦੁਰਸਤ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜਿਸ ਵੇਲੇ ਮੇਰੇ ਪਾਸ ਸ਼ਿਕਾਇਤ ਆਈ, ਕੁਝ ਐਲੀਗੇਸ਼ਨਜ਼ ਕਿਸੇ ਅਫ਼ਸਰ ਦੇ ਖਿਲਾਫ਼ ਸਨ, ਜਿਸ ਤਰ੍ਹਾਂ ਰੂਟੀਨ ਵਿਚ ਸ਼ਿਕਾਇਤਾਂ ਆਉਂਦੀਆਂ ਰਹਿਦੀਆਂ ਹਨ, ਮੈਂ ਉਸੇ ਵੇਲੇ ਉਹ ਸ਼ਿਕਾਇਤ ਵਿਜੀਲੈਂਸ ਨੂੰ ਭੇਜ ਦਿਤੀ । ਮੈਂ ਉਸੇ ਸਮੇਂ ਕਿਵੇਂ ਕਹਿ ਸਕਦਾ ਸੀ ਕਿ ਉਹ ਸ਼ਿਕਾਇਤ ਗਲਤ ਹੈ ਜਾਂ ਦੁਰਸਤ ਹੈ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਲਾਉਂਦਾ ਹਾਂ ਕਿ ਵਿਜੀਲੈਂਸ ਵਲੋਂ ਜੋ ਵੀ ਰਿਪੋਰਟ ਆਈ ਉਸ ਦੇ ਮੁਤਾਬਕ ਜ਼ਰੂਰ ਐਕਸ਼ਨ ਲਿਆ ਜਾਵੇਗਾ । ਮੈਂਬਰ ਸਾਹਿਬ ਨੂੰ ਘਬਰਾਉਣ ਦੀ ਲੋੜ ਨਹੀਂ ।

---

**Expunged as ordered by the Chair.

**ਸ੍ਰੀ ਸਪੀਕਰ**: ਅਗਲਾ ਸਵਾਲ ਨੰ: 882 ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਮਿਲਿਆ ਸੀ। ਮੇਰੇ ਸੁਆਲ ਦਾ ਜਵਾਬ ਨਹੀਂ ਆਇਆ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਸੁਆਲ ਹੈ, ਕੁਰੱਪਸ਼ਨ ਨਾਲ ਸੰਬਧਤ ਹੈ । ਸਪਲੀਮੈਂਟਰੀ ਕਰ ਲੈਣ ਦਿਓ । (ਵਿਘਨ)

**Mr. Speaker** : I am sorry. ਉਨ੍ਹਾਂ ਨੇ ਪੂਰਾ ਜਵਾਬ ਦੇ ਦਿਤਾ ਹੈ । ਤੁਸੀਂ ਰੌਲਾ ਨਾ ਪਾਈ ਜਾਵੋ (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਕੁਐਸਚਨ ਹੈ । ਕੁਰੱਪਸ਼ਨ ਦਾ ਮਾਮਲਾ ਹੈ, ਸਰਕਾਰ ਕੀ ਐਕਸ਼ਨ ਲੈ ਰਹੀ ਹੈ...(ਵਿਘਨ)

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਇਸ ਗਲ ਦਾ ਤੁਅੱਲਕ ਮੇਰੇ ਨਾਲ ਹੈ, ਮੈਨੂੰ ਬੋਲਣ ਦੀ ਇਜਾਜ਼ਤ ਦਿਤੀ ਜਾਵੇ (ਵਿਘਨ) ਮੈਂ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ।

**ਸ੍ਰੀ ਸਪੀਕਰ** : ਤੁਸੀਂ ਤਾਂ ਸੁਆਲ ਕੀਤਾ ਹੀ ਨਹੀਂ, ਤੁਹਾਡੇ ਨਾਲ ਕਿਵੇਂ ਸਬੰਧਤ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : 5 ਸਪਲੀਮੈਂਟਰੀ ਅਲਾਊਡ ਹਨ ਜੀ, ਅਜੇ 5 ਤਾਂ ਹੋਏ ਹੀ ਨਹੀਂ ।

**ਸ੍ਰੀ ਸਪੀਕਰ** : ਠੀਕ ਹੈ, ਸਿਹ ਮੈਂ ਵੇਖਣਾ ਹੈ ਕਿ ਕਿੰਨੇ ਅਲਾਓ ਕਰਨੇ ਹਨ ।

---

### AGREEMENT WITH WORLD BANK FOR A LOAN FOR THE DEVELOPMENT OF KANDI AREAS IN THE STATE

***882. Comrade Dalip Singh Tapiala**
**Comrade Satya Pal Dang** } Will the Minister for Development be pleased to state whether any agreement has been signed/arrived at with the World Bank or any of its agencies for a loan to be utilized for development of the Kandi Areas in the State; if so, the terms and conditions of the loan?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀਬਾੜੀ ਮੰਤਰੀ)** : (1) ਇਕਰਾਰਨਾਮਾ ਹੋ ਗਿਆ ਹੈ, ਪਰੰਤੂ ਹਾਲੇ ਦਸਖਤ ਨਹੀਂ ਹੋਏ ।

(2) ਬਹੁਤੀਆਂ ਕਰਕੇ ਤਹਿ ਹੋ ਗਈਆਂ ਹਨ, ਪਰੰਤੂ ਅਜੇ ਅੰਤਮ ਤੌਰ ਤੇ ਅਪਣਾਈਆਂ ਨਹੀਂ ਗਈਆਂ ।

**ਕਾਮਰੇਡ ਦਲੀਪ ਸਿੰਘ ਟਪਿਆਲਾ**: ਸਪੀਕਰ ਸਾਹਿਬ, ਦਸਿਆ ਗਿਆ ਹੈ ਕਿ ਜਲਦੀ ਤੋਂ ਜਲਦੀ ਹੋ ਜਾਵੇਗਾ, ਯਤਨ ਕੀਤੇ ਜਾ ਰਹੇ ਹਨ, ਕਦ ਤਕ ਹੋ ਜਾਵੇਗਾ ਤਾਕਿ ਜਿਹੜਾ ਕੰਡੀ ਏਰੀਆ ਹੈ ਉਸ ਵਿਚ ਕੰਮ ਜਲਦੀ ਸ਼ੁਰ ਕੀਤਾ ਜਾਵੇ ?

ਖੇਤੀਬਾੜੀ ਮੰਤਰੀ: ਸਾਡੀ ਕੋਸ਼ਿਸ਼ ਇਹ ਹੈ ਕਿ ਐਗਰੀਮੈਂਟ ਜਲਦੀ ਤੋਂ ਜਲਦੀ ਸਾਈਨ ਹੋ ਜਾਵੇ ਤਾਂ ਕਿ ਕੰਡੀ ਏਰੀਆਂ ਵਿਚ ਜਲਦੀ ਤੋਂ ਜਲਦੀ ਕੰਮ ਹੋ ਜਾਵੇ ।

ਕਾਮਰੇਡ ਦਲੀਪ ਸਿੰਘ ਟਪਿਆਲਾ: ਇਹ ਕਰਜ਼ਾ ਕਿਨ੍ਹਾਂ ਸ਼ਰਤਾਂ ਤੇ ਲਿਆ ਗਿਆ ਹੈ ?

ਮੰਤਰੀ: ਹਾਲੇ ਪੂਰੀਆਂ ਸ਼ਰਤਾਂ ਤਹਿ ਹੋਣੀਆਂ ਹਨ । ਜਦੋਂ ਸ਼ਰਤਾਂ ਤਹਿ ਹੋ ਗਈਆਂ, ਐਗਰੀਮੈਂਟ ਸਾਈਨ ਡ ਹੋ ਗਿਆ, ਫਿਰ ਦੱਸ ਦਿਆਂਗੇ ।

ਕਾਮਰੇਡ ਸੱਤ ਪਾਲ ਡਾਂਗ: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸ਼ਰਤਾਂ ਤਹਿ ਹੋ ਗਈਆਂ ਹਨ ਸਾਈਂਡ ਐਗਰੀਮੈਂਟ ਹਾਲੇ ਹੋਣਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸ਼ਰਤਾਂ ਤਹਿ ਹੋ ਗਈਆਂ ਹਨ ਜਿਨ੍ਹਾਂ ਦੇ ਮੁਤਾਬਕ ਐਗਰੀਮੈਂਟ ਬਣਾਉਣਾ ਹੈ ਉਹ ਦਸਣ, ਅਤੇ ਕੀ ਮਨਿਸਟਰ ਸਾਹਿਬ ਇਹ ਯਕੀਨ ਦਿਲਾਉਣਗੇ ਕਿ ਪੰਜਾਬ ਦੇ 9 ਸ਼ਹਿਰਾਂ ਵਿਚ ਵਾਟਰ ਸਪਲਾਈ ਔਰ ਸੀਵਰੇਜ ਸਬੰਧ ਵਿਚ ਕਿਸ ਤਰ੍ਹਾਂ ਸ਼ਰਤਾਂ ਉਥੇ ਬਣ ਰਹੀਆਂ ਹਨ ? ਵਰਲਡ ਬੈਂਕ ਦੀ ਡਾਇਰੈਕਸ਼ਨ ਤੇ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੇ ਫਲੱਸ਼ ਦੀ ਪਰ ਸੀਟ ਦਾ ਰੇਟ ਦੋ ਰੁਪਏ ਤੋਂ ਵਧਾ ਕੇ ਜਿਤਨਾ ਪਾਣੀ ਦਾ ਬਿਲ ਆਵੇ ਉਤਨਾਂ ਕਰ ਦਿੱਤਾ ਹੈ । ਇਸ ਤਰ੍ਹਾਂ ਤਾਂ 15,20 ਰੁਪਏ ਮਹੀਨੇ ਦਾ ਬਿੱਲ ਆਵੇਗਾ । ਜੇ ਕੋਈ ਇਹੋ ਜਿਹੀ ਸ਼ਰਤ ਕੰਡੀ ਏਰੀਏ ਦੇ ਇਲਾਕੇ ਤੇ ਲਗਾਈ ਗਈ ਤਾਂ ਇਸ ਨਾਲ ਲੋਕਾਂ ਤੇ ਗੈਰ-ਵਾਜਿਬ ਬੋਝ ਪਵੇਗਾ । ਜੇ ਇਹੋ ਜਿਹੀ ਕੋਈ ਸ਼ਰਤ ਜਿਹੜੀ ਕਿ ਗੈਰ-ਵਾਜਿਬ ਹੋਵੇ, ਸਾਡੀ ਅਟਾਨੋਮੀ ਦੇ ਡੈਰੋਗੇਟਰੀ ਹੋਵੇ, ਕੰਟਰੀ ਦੇ ਇੰਟਰੈਸਟ ਦੇ ਖਿਲਾਫ ਹੋਵੇ, ਜਿਸ ਤਰ੍ਹਾਂ ਕਿ ਸੀਵਰੇਜ ਬੋਰਡ ਵਾਲਿਆਂ ਨੇ ਕਰਜ਼ਾ ਲੈਣ ਵੇਲੇ ਸ਼ਰਤਾਂ ਮੰਨੀਆਂ ਸਨ, ਕੀ ਇਹੋ ਜਿਹੀ ਸ਼ਰਤ ਹੁਣ ਤਾਂ ਨਹੀਂ ਮੰਨਣਗੇ ?

ਮੰਤਰੀ: ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਅੰਤਿਮ ਰੂਪ ਵਿੱਚ ਅਜੇ ਕੋਈ ਚੀਜ਼ ਤਹਿ ਨਹੀਂ ਹੋਈ, ਕੋਈ ਐਗਰੀਮੈਂਟ ਤੇ ਸਾਈਨ ਨਹੀਂ ਹੋਏ । ਪਰ ਜਿਨ੍ਹਾਂ ਖਦਸ਼ਿਆਂ ਦਾ ਜ਼ਿਕਰ ਡਾਂਗ ਸਾਹਿਬ, ਨੇ ਕੀਤਾ ਹੈ, ਇਹ ਮੈਨੂੰ ਲਿਖਤੀ ਰੂਪ ਵਿੱਚ ਦੇ ਦੇਣ ਕਿ ਇਸ ਤਰ੍ਹਾਂ ਦੀ ਗਲਤ ਗੱਲ ਨਾ ਹੋ ਜਾਵੇ ਜੋ ਕਿ ਪੰਜਾਬ ਦੇ ਹਿੱਤ ਵਿੱਚ ਨਾ ਹੋਵੇ । ਇਸ ਕਿਸਮ ਦੀ ਕਿਸੇ ਸ਼ਰਤ ਤੇ ਬਿਲਕੁਲ ਸਾਈਨ ਨਹੀਂ ਕੀਤੇ ਜਾਣਗੇ ।

ਡਾਕਟਰ ਕੇਵਲ ਕ੍ਰਿਸ਼ਨ: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿ- ਹੜੀਆਂ ਸ਼ਰਤਾਂ ਤਹਿ ਹੋ ਗਈਆਂ ਹਨ ਪਰ ਅਜੇ ਐਗਰੀਮੈਂਟ ਤੇ ਸਾਈਨ ਨਹੀਂ ਹੋਏ, ਉਹ ਦੱਸ ਦੇਣ ਇਹ ਵੀ ਦੱਸਿਆ ਜਾਵੇ ਕਿ ਕੀ 1979 ਦੇ ਵਿੱਚ ਵਿੱਚ ਐਗਰੀਮੈਂਟ ਹੋ ਜਾਵੇਗਾ ।

ਮੰਤਰੀ: ਸਪੀਕਰ ਸਾਹਿਬ, ਮੈਂ ਵੈਸੇ ਪਹਿਲਾਂ ਹੀ ਕਿਹਾ ਹੈ ਕਿ ਜੇ ਕੋਈ ਐਗਰੀਮੈਂਟ ਤੇ ਸਾਈਨ ਵਗੈਰਾ ਕੀਤੇ ਹੋਣਗੇ ਤਾਂ ਹੀ ਕੋਈ ਗੱਲ ਹੋਵੇਗੀ । ਜਿਤਨੀ ਦੇਰ ਅਸੀਂ ਸਾਈਨ ਨਹੀਂ ਕਰਦੇ ਕੋਈ ਵੀ ਗੱਲ ਤਹਿ ਨਹੀਂ ਹੋ ਸਕਦੀ ।

ਸਰਦਾਰ ਉਮਰਾਓ ਸਿੰਘ: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਡਾਂਗ ਸਾਹਿਬ ਦੱਸ ਦੇਣ ਕਿ ਕਿਹੜੀ ਸ਼ਰਤ ਦੇਸ਼ ਦੇ, ਸੂਬੇ ਦੇ ਹਿੱਤ ਵਿੱਚ ਨਹੀਂ । ਉਹ ਤਦ ਹੀ ਦੱਸ ਸਕਦੇ ਹਨ ਜੇ ਕੋਈ ਡਰਾਫਟ ਪਰਪੋਜ਼ਲ ਹੋਵੇ, ਕੀ ਹਾਊਸ ਦੀ ਟੇਬਲ ਤੇ ਲੇ ਕਰਨ ਵਾਸਤੇ ਇਹ ਤਿਆਰ ਹਨ?

ਮੰਤਰੀ: ਸਪੀਕਰ ਸਾਹਿਬ, ਉਨ੍ਹਾਂ ਨੇ ਸੀਵਰੇਜ਼ ਬੋਰਡ ਦਾ ਜ਼ਿਕਰ ਕੀਤਾ ਹੈ । ਜੇ ਕੋਈ ਇਸ ਤਰ੍ਹਾਂ ਦੀ ਸ਼ਰਤ ਹੈ ਤਾਂ ਮੈਨੂੰ ਦੱਸ ਦੇਣ ।

ਸਰਦਾਰ ਕਿਰਪਾਲ ਸਿੰਘ: ਸਪੀਕਰ ਸਾਹਿਬ, ਪਹਿਲਾਂ ਤਜਰਬਾ ਇਹ ਦੱਸਦਾ ਹੈ ਕਿ ਕਿਸੇ ਦੀ ਵੀ ਸੁਣੀ ਸੁਣਾਈ ਨਹੀਂ ਗਈ । ਕਿਸੇ ਵਿਧਾਇਕ ਦੀ ਵੀ ਗੱਲ ਨਹੀਂ ਸੁਣੀ ਗਈ । ਜੋ ਵਾਟਰ ਸਪਲਾਈ ਸੀਵਰੇਜ ਬੋਰਡ ਦਾ ਮੁਆਇਦਾ ਹੋਇਆ ਉਹ ਮੁਆਇਦਾ ਕਤੱਈ ਤੌਰ ਤੇ ਗਰੀਬਾਂ ਦੇ ਇਟ-ਰੇਸਟ ਦੇ ਖਿਲਾਫ ਹੈ । ਅਸੀਂ ਪਰੋਟੈਸਟ ਕੀਤਾ । ਪਰ ਕੋਈ ਗੱਲ ਨਹੀਂ ਸੁਣੀ ਗਈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਜੇ ਮੁਆਇਦਿਆਂ ਦੀਆਂ ਸੀਰੀਜ਼ ਇਸੇ ਤਰ੍ਹਾਂ ਦੀਆਂ ਚਲੀ ਜਾਣ ਜਿਵੇਂ ਕਿ ਸੀਵਰੇਜ ਬੋਰਡ ਦਾ ਮੁਆਇਦਾ ਹੋਇਆ ਹੈ, ਉਹ ਸਟੇਟ ਦੇ ਇੰਟਰੈਸਟ ਦੇ ਖਿਲਾਫ ਹੋਵੇਗਾ, ਕੀ ਹਾਊਸ ਦੇ ਮੁਖਤਲਿਫ ਧੜਿਆਂ ਦੀ ਨੁਮਾਇੰਦਗੀ ਕਰਨ ਵਾਲਿਆਂ ਨੂੰ ਇਹ ਮੁਆਇਦਾ ਕਰਨ ਤੋਂ ਪਹਿਲਾਂ ਕਾਨਫੀਡੈਂਸ ਵਿਚ ਲਿਆ ਜਾਵੇਗਾ?

ਮੰਤਰੀ: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ ਕਿ ਇਸ ਤਰ੍ਹਾਂ ਦੇ ਮੁਆਇਦੇ ਤੇ ਸਾਈਨ ਨਹੀਂ ਹੋਣਗੇ ਜੋ ਕਿ ਪੰਜਾਬ ਦੇ ਹਿੱਤ ਵਿੱਚ ਨਾ ਹੋਵੇ । ਇਹ ਖਦਸ਼ੇ ਵਾਲੀ ਗਲ ਦੱਸ ਦੇਣ ।

ਸ਼੍ਰੀ ਮਨਮੋਹਨ ਕਾਲੀਆ: ਸਪੀਕਰ ਸਾਹਿਬ, ਵਰਲਡ ਬੈਂਕ ਨੇ ਸੀਵਰੇਜ ਵਾਸਤੇ ਪਿਛੇ ਲੋਨ ਦਿੱਤਾ ਸੀ। ਉਸਦੇ ਵਿਚੋਂ 30 ਪ੍ਰਤੀਸ਼ਤ ਗੌਰਮਿੰਟ ਆਫ਼ ਇੰਡੀਆਂ ਨੇ ਆਪਣੇ ਕੋਲ ਰੱਖ ਲਿਆ ਸੀ ਅਤੇ ਰੇਟ ਆਫ਼ ਇੰਟਰੈਸਟ ਵੀ ਇਨਕਰੀਜ਼ ਕਰ ਦਿੱਤਾ ਸੀ । ਵਰਲਡ ਬੈਂਕ ਨੇ 3 ਪ੍ਰਤੀਸ਼ਤ ਦੇ ਹਿਸਾਬ ਨਾਲ ਸਾਨੂੰ ਇਹ ਲੋਨ ਦਿੱਤਾ ਸੀ ਪਰ ਸਾਨੂੰ ਰੀਪੇ ਕਰਨ ਵੇਲੇ ਜ਼ਿਆਦਾ ਇੰਟਰੈਸਟ ਦੇਣਾ ਪੈਣਾ ਸੀ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੰਡੀ ਏਰੀਏ ਦੀ ਸਕੀਮ ਵਾਸਤੇ ਵਰਲਡ ਬੈਂਕ ਤੋਂ ਜਿਹੜਾ ਲੋਨ ਮਿਲਿਆ ਹੈ, ਕੀ ਇਹ ਸਾਰੇ ਦਾ ਸਾਰਾ ਸੂਬੇ ਨੂੰ ਮਿਲੇਗਾ ਜਾਂ ਇਸ ਵਿਚੋਂ ਵੀ ਕੁਝ ਸ਼ੇਅਰ ਗੌਰਮਿੰਟ ਆਫ ਇੰਡੀਆ ਰਖ ਲਵੇਗੀ ?

ਵਿੱਤ ਮੰਤਰੀ: ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਵਰਲਡ ਬੈਂਕ ਦੀ ਅਸਿਸ-ਟੈਂਸ ਦਾ ਜਿਹੜਾ ਪ੍ਰੋਗਰਾਮ ਹੁੰਦਾ ਹੈ, ਇਸ ਮੁਤਾਬਿਕ ਜਿਤਨੀ ਕਿਸੇ ਪ੍ਰਾਜੈਕਟ ਦੀ ਲਾਗਤ ਹੰਦੀ ਹੈ, ਉਸਦਾ 50 ਪ੍ਰਤੀਸ਼ਤ ਵਰਲਡ ਬੈਂਕ ਦਿੰਦਾ ਹੈ । ਇੰਡੀਆ ਵਰਲਡ ਬੈਂਕ ਦਾ ਮੈਂਬਰ ਹੈ ।

ਸ਼੍ਰੀ ਮਨਮੋਹਨ ਕਾਲੀਆ: ** ** ** ।

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ: ** ** ** ।

(ਇਸ ਸਮੇਂ ਸਾਥੀ ਰੂਪ ਲਾਲ ,ਸ਼੍ਰੀ ਮਨਮੋਹਨ ਕਾਲੀਆ, ਸਰਦਾਰ ਸਰਦਾਰ ਸਿੰਘ ਕੋਹਲੀ ਅਤੇ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬੋਲ ਰਹੇ ਸਨ, ਪਰ ਸ਼ੋਰ ਹੋਣ ਕਾਰਨ ਕੁਝ ਨਹੀਂ ਸੀ ਸੁਣਾਈ ਦੇ ਰਿਹਾ ** ** ** )

ਸ਼੍ਰੀ ਸਪੀਕਰ: ਤੁਸੀਂ ਕਿਰਪਾ ਕਰਕੇ ਬੈਠ ਜਾਓ । ਕਿਉਂ ਸ਼ੋਰ ਪਾਈ ਜਾਂਦੇ ਹੋ ?

ਸਰਦਾਰ ਸਰਦਾਰ ਸਿੰਘ ਕੋਹਲੀ: ** ** ** ।

---

**Expunged as ordered by the Chair.

ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ: ** ** ** ।

**Mr. Speaker.** Whatever the hon. members have said without the permission of the Chair will not form part of the proceedings.

ਜੇ ਤੁਸੀਂ ਇਸ ਤਰੀਕੇ ਨਾਲ ਹਾਊਸ ਨੂੰ ਚਲਾਉਣਾ ਚਾਹੁੰਦੇ ਹੋ ਤਾਂ ਇਹ ਇਕ ਹਾਸੋ ਹੀਣੀ ਗੱਲ ਬਣ ਜਾਵੇਗੀ। ਤੁਸੀਂ ਆਪਣਾ ਗੁਬਾਰ ਕੱਢ ਲਿਆ ਹੈ। ਸਰਦਾਰ ਬਲਵੰਤ ਸਿੰਘ ਜੀ, ਤੁਸੀਂ ਜਵਾਬ ਦਿਓ।

**Shri Hukam Chand :** On a point of order, Sir.

**ਸ੍ਰੀ ਸਪੀਕਰ:** ਕੁਐਸਚਨ ਆਵਰ ਵਿੱਚ ਪੁਆਇੰਟ ਆਫ਼ ਆਰਡਰ ਰੇਜ਼ ਨਹੀਂ ਹੋ ਸਕਦਾ।

**Shri Manmohan Kalia :**—On a point of personal explanation, Sir.

**ਸ੍ਰੀ ਸਪੀਕਰ:** ਕੋਈ ਪਰਸਨਲ ਐਕਸਪਲੇਨੇਸ਼ਨ ਕੁਐਸ਼ਚਨ ਆਵਰ ਵਿੱਚ ਨਹੀਂ ਦਿੱਤੀ ਜਾ ਸਕਦੀ।

(ਇਸ ਸਮੇਂ ਸਾਥੀ ਰੂਪ ਲਾਲ ਬੋਲਣ ਲਈ ਖੜੇ ਹੋਏ) ਸਾਥੀ ਜੀ, ਤੁਸੀਂ ਬੈਠ ਜਾਓ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਹੜਾ ਵਰਲਡ ਬੈਂਕ ਦਾ ਅਸਿਸਟੈਂਸ ਪ੍ਰੋਗਰਾਮ ਹੈ, ਉਸਦੇ ਮੁਤਾਬਿਕ ਜਿਤਨਾ ਵੀ ਕੋਈ ਪ੍ਰਾਜੈਕਟ ਹੁੰਦਾ ਹੈ ਉਸ ਦਾ 50 ਪ੍ਰਤੀਸ਼ਤ ਵਰਲਡ ਬੈਂਕ ਦਿੰਦਾ ਹੈ ਅਤੇ 50 ਪ੍ਰਤੀਸ਼ਤ ਸਾਨੂੰ ਦੇਣਾ ਪੈਂਦਾ ਹੈ। ਪਹਿਲੀ ਗੌਰਮਿੰਟ ਦੇ ਜ਼ਮਾਨੇ ਵਿਚ ਸੈਂਟਰਲ ਗੌਰਮਿੰਟ ਅੱਧੇ ਪੈਸੇ ਇਸ ਲੋਨ ਵਿਚੋਂ ਰੱਖ ਲੈਂਦੀ ਸੀ ਅਤੇ ਅੱਧੇ ਸੂਬੇ ਨੂੰ ਦਿੰਦੀ ਸੀ। ਇਸ ਹਿਸਾਬ ਨਾਲ 25 ਪ੍ਰਤੀਸ਼ਤ ਸੂਬੇ ਨੂੰ ਮਿਲਦਾ ਸੀ। ਮੌਜੂਦਾ ਗੌਰਮਿੰਟ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਇਹ ਗੱਲ ਬੜੀ ਜ਼ੋਰ ਨਾਲ ਚੁੱਕੀ। ਹੁਣ ਜੇ ਵਰਲਡ ਬੈਂਕ ਵਿਚੋਂ 100 ਰੁਪਏ ਲੋਨ ਆਉਂਦਾ ਹੈ ਤਾਂ ਉਸ ਵਿਚੋਂ 70 ਰੁਪਏ ਸੂਬੇ ਨੂੰ ਜਾਂਦੇ ਹਨ ਅਤੇ 30 ਰੁਪਏ ਉਹ ਰੱਖ ਲੈਂਦੇ ਹਨ। ਅਸੀਂ ਇਸ ਨਾਲ ਵੀ ਸੰਤੁਸ਼ਟ ਨਹੀਂ। ਅਸੀਂ ਫਿਰ ਦੋਬਾਰਾ ਜ਼ੋਰ ਨਾਲ ਇਹ ਗੱਲ ਚੁੱਕੀ ਹੈ ਕਿ ਵਰਲਡ ਬੈਂਕ ਦੀ ਅਸਿਸਟੈਂਸ ਪ੍ਰਾਜੈਕਟ ਨੂੰ ਮੁਕੰਮਲ ਕਰਨ ਵਾਸਤੇ ਹੈ। ਜਿਸ ਤਰ੍ਹਾਂ ਕੰਡੀ ਏਰੀਏ ਦਾ ਪ੍ਰਾਜੈਕਟ ਹੈ, ਇਰੀਗੇਸ਼ਨ ਪ੍ਰਾਜੈਕਟ ਹੈ, ਸੀਵਰੇਜ਼ ਬੋਰਡ ਦਾ ਪ੍ਰਾਜੈਕਟ ਹੈ। ਇਰੀਗੇਸ਼ਨ ਪ੍ਰਾਜੈਕਟ ਦੇ ਤਹਿਤ ਸਾਨੂੰ 160 ਮਿਲੀਅਨ ਡਾਲਰਜ਼ ਮਿਲਣੇ ਹਨ। ਅਸੀਂ ਇਹ ਚਾਹੁੰਦੇ ਹਾਂ ਕਿ ਜਿਤਨਾ ਪੈਸਾ ਵਰਲਡ ਬੈਂਕ ਦੇਵੇ ਉਹ ਸਾਰੇ ਦਾ ਸਾਰਾ ਸੂਬੇ ਨੂੰ ਮਿਲਣਾ ਚਾਹੀਦਾ ਹੈ। ਇਸ ਲਈ ਸਾਡੀ ਲੜਾਈ ਅਜੇ ਜਾਰੀ ਹੈ। ਸਾਡੀ ਅਚਵਿ-ਮੈਂਟ ਇਹ ਹੈ ਕਿ ਪਹਿਲਾਂ 100 ਰੁਪਏ ਮਗਰ ਜਿਹੜੇ ਸੂਬੇ ਨੂੰ 50 ਰੁਪਏ ਮਿਲਦੇ ਸਨ ਹੁਣ 70 ਰੁਪਏ ਮਿਲਣ ਲੱਗ ਪਏ ਹਨ। ਜਿਥੋਂ ਤੱਕ ਰੇਟ ਆਫ਼ ਇੰਟਰਸਟ ਦਾ ਸਵਾਲ ਹੈ, ਵਰਲਡ ਬੈਂਕ, ਇਨ੍ਹਾਂ ਪ੍ਰਾਜੈਕਟਸ ਤੇ ਲੋਨ ਜਿਹੜਾ ਦਿੰਦਾ ਹੈ, ਉਸ ਦਾ ਸੂਦ 1 ਫੀ ਸਦੀ ਤੋਂ ਲੈ ਕੇ ਡੇਢ ਫੀ ਸਦੀ ਤੱਕ ਹੁੰਦਾ ਹੈ। ਪਰ ਪਿਛਲੇ ਟਰੈਡੀਸ਼ਨਲ ਰਿਵਾਜ ਦੇ ਮੁਤਾਬਿਕ ਸੈਂਟਰਲ ਗੌਰਮਿੰਟ ਉਸ ਸੂਦ ਨੂੰ ਵਧਾ ਕੇ ਸਾਢੇ ਅੱਠ ਫੀ ਸਦੀ ਕਰ ਦਿੰਦੀ ਹੈ। ਅਸੀਂ ਇਹ ਗੱਲ ਵੀ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਚੁੱਕੀ ਹੈ ਕਿ ਸੈਂਟਰਲ ਗੌਰਮਿੰਟ ਨੂੰ ਮਿਡਲਮੈਨ ਦੀ ਪਾਲਿਸੀ ਬੰਦ ਕਰ ਦੇਣੀ ਚਾਹੀਦੀ ਹੈ। ਜਿਸ ਹਿਸਾਬ

**Expunged as ordered by the Chair.

ਨਾਲ ਵਰਲਡ ਬੈਂਕ ਅਸਿਸਟੈਂਸ ਦਿੰਦਾ ਹੈ ਇੱਕ ਜਾਂ ਡੇਢ ਫੀ ਸਦੀ ਸੂਦ ਦੀ ਦਰ ਤੇ, ਕਿਉਂਕਿ ਸੈਂਟਰਲ ਗੌਰਮਿੰਟ ਗਰੰਟੀ ਦਿੰਦੀ ਹੈ ਜਿਸ ਤਰ੍ਹਾਂ ਕਿ ਅਸੀਂ ਕਾਰਪੋਰੇਸ਼ਨਾਂ ਦੀ ਗਰੰਟੀ ਦਿੰਦੇ ਹਾਂ ਅਤੇ ਅੱਧਾ ਪਰਸੈਂਟ ਅਸੀਂ ਚਾਰਜ ਕਰਦੇ ਹਾਂ, ਇਸੇ ਤਰ੍ਹਾਂ ਸੈਂਟਰਲ ਗੌਰਮਿੰਟ ਨੂੰ ਵੀ ਅੱਧਾ ਪਰਸੈਂਟ ਸਾਡੇ ਕੋਲੋਂ ਚਾਰਜ ਕਰਨਾ ਚਾਹੀਦਾ ਹੈ। ਜੋ ਸੂਦ ਵਰਲਡ ਬੈਂਕ ਵਾਲੇ ਚਾਰਜ ਕਰਦੇ ਹਨ, ਉਸ ਨਾਲ ਸਾਡੇ ਕੋਲੋਂ ਅੱਧਾ ਪਰਸੈਂਟ ਹੀ ਜ਼ਿਆਦਾ ਚਾਰਜ ਕਰਨਾ ਚਾਹੀਦਾ ਹੈ। ਜਿਹੜਾ ਇਹ ਪੈਸਾ ਸਾਨੂੰ ਮਿਲਦਾ ਹੈ, ਇਹ ਸਾਨੂੰ 25 ਸਾਲਾਂ ਵਿੱਚ ਵਾਪਿਸ ਕਰਨਾ ਹੁੰਦਾ ਹੈ।

**ਸਾਥੀ ਰੂਪ ਲਾਲ** : ਪਰਸਨਲ ਐਕਸਪਲੇਨੇਸ਼ਨ ਜੀ।

**ਸ਼੍ਰੀ ਸਪੀਕਰ** : ਤੁਸੀ ਬੜੇ ਸੀਨੀਅਰ ਮੈਂਬਰ ਹੋ। I am on my legs, please sit down.

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਇਨ੍ਹਾਂ ਨੇ ਮੈਨੂੰ ਟਾਊਟ ਕਿਹਾ ਹੈ।

**ਸ਼੍ਰੀ ਸਪੀਕਰ**: ਤੁਸੀਂ ਬਹੁਤ ਸਾਰੇ ਕਾਇਦੇ ਕਾਨੂੰਨ ਓਬਜ਼ਰਵ ਨਹੀਂ ਕਰ ਰਹੇ I am on my legs, please sit down.

ਮੈਂ ਆਨਰੇਬਲ ਮੈਂਬਰਜ਼ ਅੱਗੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰ ਇੱਕ ਚੀਜ਼ ਦਾ ਕੋਈ ਕਾਇਦਾ ਹੁੰਦਾ ਹੈ। ਬੁੱਕ ਆਫ ਰੂਲਜ ਹੈ। ਇਸ ਹਾਊਸ ਦਾ ਪ੍ਰੋਸੀਜਰ ਹੈ ਕਿ ਕੁਅਸ਼ਚਨ ਆਵਰ ਵਿੱਚ ਕੋਈ ਪਰਸਨਲ ਐਕਸਪਲੇਨਿਸ਼ਨ ਨਹੀਂ ਹੋ ਸਕਦੀ ਅਤੇ ਨਾ ਹੀ ਕੋਈ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੀਦਾ ਹੈ। ਜੇ ਕੋਈ ਐਸੀ ਗੱਲ ਕਿਸੇ ਨੇ ਵੀ ਚੇਅਰ ਦੀ ਪਰਮਿਸ਼ਨ ਦੇ ਬਗੈਰ ਕਹੀ ਹੈ, ਉਹ ਮੈਂ ਪਹਿਲਾਂ ਹੀ ਅਕਸਪੰਜ ਕਰਵਾ ਦਿੱਤਾ ਹੈ। ਅਜੇ ਬਹੁਤ ਸਾਰੇ ਸਵਾਲ ਅਹਿਮ ਪਏ ਹਨ। ਆਪਾਂ ਉਨ੍ਹਾਂ ਨੂੰ ਪਹਿਲਾਂ ਖ਼ਤਮ ਕਰ ਲਈਏ। ਅਗਲਾ ਸਵਾਲ ਨੰ: 611

**ਕਾਮਰੇਡ ਸੱਤ ਪਾਲ ਡਾਂਗ** : ਕੁਝ ਸਵਾਲ ਵਿਚੋਂ ਰਹਿ ਗਏ ਹਨ, ਜੀ।

**ਸ਼੍ਰੀ ਸਪੀਕਰ** : ਉਹ ਇਸ ਤੋਂ ਬਾਅਦ ਟੇਕ ਅੱਪ ਕਰ ਲਵਾਂਗੇ।

## CONSTRUCTION OF GHANTA GHAR MARKET, AMRITSAR

***611. Shri Harbans Lal Khanna**: Will the Minister for Finance be pleased to state:-

(a) the date when the Ghanta Ghar Market of Improvement Trust Amritsar was constructed;

(b) the total number of shops constructed in the said Market;

(c) the total income the trust is getting per annum from the Market;

(b) whether the Government has any proposal to construct the upper portion of the said market; if so, the steps taken or proposed to be taken in this connection?

ਸਰਦਾਰ ਬਲਵੰਤ ਸਿੰਘ (ੳ) ਸਾਲ 1971-72 ਵਿੱਚ ।

(ਅ) 48

(ੲ) 80,000/ ਤੋਂ 1,00,000 ਰੁ. ਸਾਲਾਨਾ ਤੀਕ ।

(ਸ) ਸਰਕਾਰ ਪਾਸ ਉਕਤ ਮਾਰਕਿਟ ਦਾ ਉਪਰਲਾ ਹਿੱਸਾ ਬਣਾਉਣ ਦੀ ਕੋਈ ਤਜਵੀਜ ਨਹੀਂ ਹੈ ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇਹ ਜਿਹੜੀ ਮਾਰਕਿਫ ਹੈ ਇਹ ਸੰਨ 1971-72 ਵਿੱਚ ਬਣੀ ਸੀ ਔਰ ਕੋਈ 48 ਦੁਕਾਨਦਾਰ ਹਨ । ਲੱਗਭੱਗ ਇਕ ਲੱਖ ਸਾਲਾਨਾ ਤੀਕ ਉਥੋਂ ਦੀ ਆਮਦਨ ਹੈ । ਸਪੀਕਰ ਸਾਹਿਬ, ਇਥੇ ਇਹ ਰਿਊਮਰ ਹੈ ਕਿ ਇਨ੍ਹਾਂ ਦੀ ਗਾਰਬ ਆਫ ਬਿਊਟੀਫਿਕੇਸ਼ਨ, ਸ਼ਹਿਰ ਨੂੰ ਸੁੰਦਰ ਬਨਾਉਣ ਲਈ, ਉਥੇ ਦੇ ਲੋਕਾਂ ਨੂੰ ਇਹ ਐਪ੍ਰੀ-ਹਨਸ਼ਨ ਹੈ ਕਿ ਉਸ ਮਾਰਕਿਟ ਨੂੰ ਉਥੋਂ ਰਿਮੂਵ ਕੀਤਾ ਜਾਵੇਗਾ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਔਰ ਇਹ ਯਕੀਨ ਚਾਹਵਾਂਗਾ ਕਿ ਕਿਆ ਉਸ ਮਾਰਕਿਟ ਨੂੰ ਅਪਰੂਟ ਤਾਂ ਨਹੀਂ ਕੀਤਾ ਜਾਵੇਗਾ ? ਕੀ ਕੋਈ ਉਸ ਮਾਰਕਿਟ ਨੂੰ ਅੱਪਰੂਟ ਕਰਨ ਦੀ ਸਰਕਾਰ ਦੀ ਸਕੀਮ ਹੈ ?

**ਮੰਤਰੀ:** ਜੀ ਹਾਂ । ਇੰਪਰੂਵਮੈਂਟ ਟਰਸਟ ਨੇ ਰੈਜ਼ੋਲਿਊਸ਼ਨ ਮਿਤੀ 28-9-78 ਨੂੰ ਪਾਸ ਕੀਤਾ ਹੈ ਕਿ ਉਨ੍ਹਾਂ ਦੁਕਾਨਦਾਰਾਂ ਨੂੰ ਉਥੋਂ ਉਠਾਇਆ ਜਾਵੇ ਤਾਂਕਿ ਗੋਲਡਨ ਟੈਂਪਲ ਨੂੰ ਆਉਣ ਵਾਲੀਆਂ ਅਪ੍ਰੋਚ ਰੋਡਜ਼ ਜੋ ਹਨ ਉਹ ਸਹੀ ਤੌਰ ਤੇ ਆ ਸਕਣ ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਅਸੀਂ ਲੋਕਾਂ ਨੂੰ ਇਹ ਵਿਸ਼ਵਾਸ਼ ਦਿਲਾਉਂਦੇ ਹਾਂ ਕਿ ਸਰਕਾਰ ਦਾ ਇਹ ਪ੍ਰੋਗਰਾਮ ਹੈ ਕਿ ਲੋਕਾਂ ਨੂੰ ਕੰਮ ਦੇਣਾ ਹੈ, ਜਿਹੜੇ ਲੋਕ ਅਨਇੰਪਲਾਇਡ ਬੈਠੇ ਹਨ ਉਨ੍ਹਾਂ ਨੂੰ ਇੰਪਲਾਇਮੈਂਟ ਦੇਣੀ ਹੈ । ਇਹ ਮਾਰਕਿਟ ਸੰਨ 1971-72 ਦੇ ਵਿਚ ਪਲਾਨ ਦੇ ਮੁਤਾਬਿਕ ਹੀ ਬਣੀ ਹੈ । ਮਾਰਕਿਟ ਵਿਚ ਰਹਿਣ ਵਾਲੇ ਕੋਈ 48 ਜਾਂ 50 ਦੁਕਾਨਦਾਰ ਹਨ । ਉਨ੍ਹਾਂ ਦਾ ਕੋਈ ਦੋਸ਼ ਨਹੀਂ ਹੈ, ਕੋਈ ਕਸੂਰ ਨਹੀਂ ਹੈ । ਉਨ੍ਹਾਂ ਨੂੰ ਇਸ ਤਰੀਕੇ ਨਾਲ ਬਿਊਟੀਫਿਕੇਸ਼ਨ ਦੀ ਆੜ ਵਿਚ, ਅਪ੍ਰੋਚ ਰੋਡਜ਼ ਦੇ ਬਹਾਨੇ ਉਥੋਂ ਅੱਪਰੂਟ ਕਰਨ ਦਾ ਸਰਕਾਰ ਦਾ ਪ੍ਰੋਗਰਾਮ ਹੈ । ਸਰਕਾਰ ਇਕ ਪਾਸੇ ਤਾਂ ਕਹਿੰਦੀ ਹੈ ਕਿ ਲੋਕਾਂ ਨੂੰ ਇੰਪਲਾਇਮੈਂਟ ਦੇਣੀ ਹੈ, ਉਨ੍ਹਾਂ ਦੀ ਰਕਸ਼ਾ ਕਰਨੀ ਹੈ ਔਰ ਦੂਸਰੇ ਪਾਸੇ ਉਨ੍ਹਾਂ ਨੂੰ ਅੱਪਰੂਟ ਕਰਦੀ ਪਈ ਹੈ । ਇਹ ਸਮਝ ਨਹੀਂ ਆਉਂਦੀ ਪਈ ਕਿ ਆਇਆ ਇਸ ਤਰ੍ਹਾਂ ਦੀ ਬਿਊਟੀਫਿਕੇਸ਼ਨ ਨਾਲ ਲੋਕਾਂ ਨੂੰ ਰੀਜ਼ੈਂਟਮੈਂਟ ਨਹੀਂ ਹੋਵੇਗੀ ।

**Mr. Speaker** : There is no question in the statement. Therefore, Minister is not to answer.

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਉਥੇ ਸਰਕਾਰ ਦੀ ਪਲਾਨ ਦੇ ਮੁਤਾਬਿਕ ਹੀ ਮਾਰਕਿਟ ਬਣੀ ਹੋਈ ਹੈ । ਹੁਣ ਗੋਲਡਨ ਟੈਂਪਲ ਲਈ ਅਪ੍ਰੋਚ ਰੋਡਜ਼ ਬਨਾਉਣ ਨਾਲ ਜਿਹੜੇ ਲੋਕ ਅੱਪਰੂਟ ਹੋਣਗੇ ਕੀ ਉਨ੍ਹਾਂ ਨੂੰ ਆਲਟਰਨੇਟਿਵ ਜਗਾਹ ਦਿੱਤੀ ਜਾਵੇਗੀ ।

**ਮੰਤਰੀ**: ਜਿਤਨੇ ਦੁਕਾਨਦਾਰ ਅੱਪਰੂਟ ਹੋਣਗੇ ਉਨ੍ਹਾਂ ਨੂੰ ਆਲਟਰਨੇਟਿਵ ਸ਼ਾਪਸ ਲਈ ਸਾਈਟਸ ਦਿੱਤੀਆਂ ਜਾਣਗੀਆਂ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ ਲੋਕ ਜਿਹੜੇ ਉਥੇ ਬੈਠੇ ਹਨ ਇਹ ਅਗੇ ਵੀ ਅੱਪਰੂਟ ਹੋਏ ਹੋਏ ਹਨ ਅਤੇ ਇਨ੍ਹਾਂ ਨੂੰ ਇਥੇ ਜਗਾਹ ਦਿੱਤੀਆਂ ਗਈਆਂ ਸਨ । ਇਹ ਪਹਿਲਾਂ ਹੀ ਅੱਪਰੂਟਿਡ ਆਦਮੀ ਹਨ । ਪਹਿਲਾਂ ਜਦੋਂ ਅੱਪਰੂਟ ਕੀਤੇ ਗਏ ਸਨ ਔਰ ਇਹ ਮਾਰਕਿਟ ਚਲਾਉਣ ਲਈ ਉਨ੍ਹਾਂ ਵਿਚੋਂ ਕਈਆਂ ਦਾ ਪਹਿਲਾਂ ਹੀ ਦੀਵਾਲੀਆਂ ਹੋ ਚੁੱਕਾ ਹੈ ਕਿਉਂਕਿ ਮਾਰਕਿਟ ਇਕ ਦਿਨ ਵਿਚ ਹੀ ਨਹੀਂ ਚਲ ਜਾਂਦੀ । ਹੁਣ ਜਦੋਂ ਫਿਰ ਉਹ ਲੋਕ ਅੱਪਰੂਟ ਹੋ ਕਿਸੇ ਹੋਰ ਥਾਂ ਤੇ ਬੈਠਣਗੇ ਤਾਂ ਉਨ੍ਹਾਂ ਵਿਚੋ ਦਸ ਵੀਹ ਹੋਰ ਮਰ ਜਾਣਗੇ, ਇਹ ਤਾਂ ਕੋਈ ਚੰਗੀ ਗੱਲ ਨਹੀਂ ਹੋਵੇਗੀ । ਇਸ ਲਈ ਮੈਂ ਵਜ਼ੀਰ ਸਾਹਿਬ ਤੋ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੁਕਾਨਦਾਰਾਂ ਦਾ ਜੋ ਨੁਕਸਾਨ ਹੋਣਾ ਹੈ ਕੀ ਉਸ ਦਾ ਮੁਆਵਜ਼ਾ ਸਰਕਾਰ ਦੇਵੇਗੀ ? ਕੀ ਸੂਟੇਬਲ ਜਗਾਹ ਜਿੱਥੇ ਮਾਰਕਿਟ ਚਲ ਸਕੇ ਉਨ੍ਹਾਂ ਨੂੰ ਉਥੇ ਜਗਾਹ ਦਿੱਤੀ ਜਾਵੇਗੀ ?

**ਮੰਤਰੀ**: ਇੰਪਰੂਵਮੈਂਟ ਟਰਸਟ ਦਾ ਫੈਸਲਾ ਹੈ ਕਿ ਆਲਟਰਨੇਟਿਵ ਪਲੇਸ ਦਿਤੀ ਜਾਵੇਗੀ । ਮੈਂ ਇੰਪਰੂਵਮੈਂਟ ਟਰਸਟ ਨੂੰ ਇਹ ਅਡਵਾਈਸ ਕਰ ਦੇਵਾਂਗਾ ਕਿ ਜਿਹੜੇ ਲੋਕਲ ਐਮ. ਐਲ. ਏਜ਼ ਸਾਹਿਬਾਨ ਹਨ, ਉਨ੍ਹਾਂ ਨਾਲ ਸਲਾਹ ਕਰਕੇ ਜਗਾਹ ਸਿਲੈਕਟ ਕਰ ਲੈਣ ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੈਂ ਮੁਆਵਜ਼ੇ ਬਾਰੇ ਸਪਲੀਮੈਂਟਰੀ ਪੁੱਛਿਆ ਸੀ ਜੀ, ਉਸ ਦਾ ਜਵਾਬ ਨਹੀਂ ਆਇਆ ਹੈ । ਜੋ ਉਨ੍ਹਾਂ ਦਾ ਨੁਕਸਾਨ ਹੋਵੇਗਾ ਉਸ ਦਾ ਮੁਆਵਜ਼ਾ ਇਹ ਦੇਣਗੇ ?

**ਸ਼੍ਰੀ ਸਪੀਕਰ**: ਜਦੋਂ ਤੁਸੀਂ ਵਿੱਚ ਬੈਠੇ ਹੋਵੋਗੇ ਤਾਂ ਉਨ੍ਹਾਂ ਦਾ ਨੁਕਸਾਨ ਕਿਵੇਂ ਹੋਵੇਗਾ। (ਹਾਸਾ)

**ਸਰਦਾਰ ਕਿਰਪਾਲ ਸਿੰਘ** : ਪਹਿਲਾਂ ਵੀ ਤਾਂ ਸਾਡੇ ਵਰਗੇ ਹੀ ਵਿੱਚ ਬੈਠੇ ਸਨ ਔਰ ਫਿਰ ਉਨਾਂ ਦਾ ਨੁਕਸਾਨ ਹੋਇਆ ਸੀ ।

**ਸ਼੍ਰੀ ਸਪੀਕਰ** : ਮੈਨੂੰ ਉਮੀਦ ਹੈ ਕਿ ਇਸ ਤਰ੍ਹਾਂ ਤੁਹਾਡੇ ਵਿੱਚ ਹੋਣ ਨਾਲ ਨੁਕਸਾਨ ਨਹੀਂ ਹੋ ਸਕੇਗਾ । ਸਵਾਲ ਨੰ: 934 ਰਹਿ ਗਿਆ ਸੀ ਉਹ ਕਰ ਲਈਏ ।

---

## ADVERTISEMENTS TO ENGLISH WEEKLIES AND MONTHLIES

***934. Comrade Dana Ram, Comrade Satya Pal Dang**: Will the Minister of Development be pleased to state:—

(a) whether Government has taken any decision not to give any advertisements to the English Weeklies and Monthlies: if so, the reasons therefor;

(b) if the reply to part (a) above is in the negative, the basis for giving the advertisements to weeklies and monthlies?

**ਸਰਦਾਰ ਆਤਮਾ ਸਿੰਘ**: (ੳ) ਅੰਗਰੇਜ਼ੀ ਮਾਸਿਕ ਪੱਤਰਾਂ ਨੂੰ ਡਿਸਪਲੇ ਵਿਗਿਆਪਨ ਨਾ ਦੇਣ ਦਾ ਕੋਈ ਫੈਸਲਾ ਨਹੀਂ ਕੀਤਾ ਜਾਂਦਾ । ਜਿਥੋਂ ਤੱਕ ਕਲਾਸੀਫਾਈਡ ਵਿਗਿਆਪਨ ਦੇਣ ਦਾ ਸਬੰਧ ਹੈ ਉਹ ਸਾਰੇ ਮਾਸਿਕ ਪੱਤਰਾਂ ਨੂੰ ਸਮੇਤ ਅੰਗ੍ਰੇਜ਼ੀ ਮਾਸਿਕ ਪੱਤਰਾਂ ਦੇ ਪਹਿਲਾਂ ਹੀ ਨਹੀਂ ਦਿੱਤੇ ਜਾ ਰਹੇ । ਅੰਗ੍ਰਜ਼ੀ ਸਪਤਾਹਿਕ ਪੱਤਰਾਂ ਨੂੰ ਡਿਸਪਲੇ ਵਿਗਿਆਪਨ ਦੇਣ ਦੀ ਕੋਈ ਰੋਕ ਨਹੀਂ ਲਗਾਈ ਗਈ । ਕੇਵਲ ਕਲਾਸੀਫਾਈਡ ਵਿਗਿਆਪਨ ਨਹੀਂ ਦਿੱਤੇ ਜਾ ਰਹੇ ਕਿਉਂ ਜੋ ਉਨ੍ਹਾਂ ਦੀ ਰੀਡਰਸ਼ਿਪ ਘਟ ਹੈ ਅਤੇ ਇਹ ਸਥਾਨਕ ਭਾਸ਼ਾਵਾਂ ਦੇ ਅਖਬਾਰਾਂ ਨੂੰ ਉਤਸ਼ਾਹ ਦੇਣਾ ਹੈ।

(ਅ) ਅੰਗ੍ਰੇਜ਼ੀ ਸਪਤਾਹਿਕ ਅਤੇ ਮਾਸਿਕ ਪੱਤਰਾਂ ਨੂੰ ਡਿਸਪਲੇ ਵਿਗਿਆਪਨ ਦੇਣ ਲਈ ਸ੍ਰੂਣੀਬੱਧ ਕੀਤਾ ਜਾ ਰਿਹਾ ਹੈ। ਡਿਸਪਲੇ ਵਿਗਿਆਪਨ ਭਾਵੇਂ ਸਰਕਾਰੀ ਵਿਭਾਗਾਂ ਦੇ ਹੋਣ ਜਾਂ ਕਾਰਪੋਰੇਸ਼ਨਾਂ ਦੇ, ਕੈਟੇਗਰੀ ਅਨੁਸਾਰ ਅਖਬਾਰਾਂ ਦੀ ਸਰਕੁਲੇਸ਼ਨ ਅਤੇ ਮਹੱਤਤਾ ਨੂੰ ਮੁੱਖ ਰੱਖ ਕੇ ਦਿੱਤੇ ਜਾਇਆ ਕਰਨਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅੰਗਰੇਜ਼ੀ ਮਾਸਿਕ ਪੱਤਰਾਂ ਨੂੰ ਡਿਸਪਲੇ ਵਿਗਿਆਪਨ ਬੰਦ ਨਹੀਂ ਕੀਤਾ, ਕਲਾਸੀਫਾਈਡ ਵਿਗਿਆਪਨ ਬੰਦ ਕਰ ਦਿੱਤਾ ਹੈ। ਇਸ ਗੱਲ ਦੀ ਰੋਸ਼ਨੀ ਵਿਚ ਕਿ ਇੰਗਲਿਸ਼ ਜਰਨਲ, ਅੰਗ੍ਰੇਜ਼ੀ ਦੀ ਅਖਬਾਰ, ਮੈਗਜ਼ੀਨ, ਮੰਥਲੀ ਜਾਂ ਵੀਕਲੀ ਵਗੈਰਾ ਜੋ ਨਿਕਲਦੇ ਹਨ ਉਨ੍ਹਾਂ ਦੇ ਵਾਸਤੇ ਜੇਕਰ ਸਿਆਸੀ ਨੀਤੀ ਤੋਂ ਬਿਨਾਂ ਉਨ੍ਹਾਂ ਨੂੰ ਡਿਸਪਲੇ ਵਿਗਿਆਪਨ ਦਿੱਤੇ ਜਾਂਦੇ ਹਨ ਤਾਂ ਕਲਾਸੀਫਾਈਡ ਵਿਗਿਆਪਨ ਦੇਣ ਤੇ ਕਿਉਂ ਪਾਬੰਦੀ ਲਗਾ ਦਿੱਤੀ ਹੈ ? ਕਿਉਂ ਨਹੀਂ ਉਨ੍ਹਾਂ ਦੀ ਦਰਜਾਬੰਦੀ ਕਰਕੇ ਉਸ ਹਿਸਾਬ ਨਾਲ ਉਨ੍ਹਾਂ ਨੂੰ ਕਲਾਸੀਫਾਈਡ ਵਿਗਿਆਪਨ ਦਿੱਤੇ ਜਾਂਦੇ ?

**ਮੰਤਰੀ** : ਸਪੀਕਰ ਸਾਹਿਬ, ਕਲਾਸੀਫਾਈਡ ਵਿਗਿਆਪਨ ਡੇਟਬਾਊਂਡ ਹੁੰਦੇ ਹਨ । ਇਸ ਲਈ ਟਾਈਮ ਨਿਕਲਣ ਤੋਂ ਬਾਅਦ ਉਨ੍ਹਾਂ ਦੇ ਛਾਪਣ ਦਾ ਕੋਈ ਫਾਇਦਾ ਨਹੀਂ ਹੁੰਦਾ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 807

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

## STARRED QUESTION NO. *1042

**Mr. Speaker**: Extension has been asked for in respect of Starred Question No. 1042

### ਸ਼ਾਹ ਕਮਿਸ਼ਨ ਦੁਆਰਾ ਭੇਜੀਆਂ ਗਈਆਂ ਸ਼ਕਾਇਤਾਂ

*578. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸ਼ਾਹ ਕਮਿਸ਼ਨ ਨੇ ਸੰਕਟ ਕਾਲ ਦੌਰਾਨ ਕੀਤੀਆਂ ਵਧੀਕੀਆਂ ਜਾਂ ਬੇਕਾਇਦਗੀਆਂ ਬਾਰੇ ਸਿਹਤ ਵਿਭਾਗ ਸਬੰਧੀ ਕੋਈ ਸ਼ਕਾਇਤਾਂ ਜਾਂਚ ਕਰਨ ਲਈ ਪੰਜਾਬ ਸਰਕਾਰ ਨੂੰ ਭੇਜੀਆਂ;

(ਅ) ਕੀ ਸਾਰੀਆਂ ਸ਼ਕਾਇਤਾਂ ਜਾਂਚ ਕਰਨ ਲਈ ਕਿਸੇ ਅਧਿਕਾਰੀ ਨੂੰ ਸੌਂਪ ਦਿਤੀਆਂ ਗਈਆਂ ਹਨ; ਜੇਕਰ ਨਹੀਂ ਤਾਂ ਕਿਸੇ ਅਧਿਕਾਰੀ ਨੂੰ ਨਾ ਸੌਂਪੀਆਂ ਗਈਆਂ ਸ਼ਕਾਇਤਾਂ ਦਾ ਵੇਰਵਾ ਕੀ ਹੈ ਅਤੇ ਇਸ ਦੇ ਕੀ ਕਾਰਣ ਹਨ ?

---

*For Starred Question No. 1042 and reply thereto, please see Debates dated 8th March, 1979 (morning siting).

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : (ੳ) ਜੀ ਹਾਂ।

(ਅ) ਜੀ ਹਾਂ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੈਲਥ ਡਿਪਾਰਟਮੈਂਟ ਨਾਲ ਸਬੰਧ ਰੱਖਦੀਆਂ ਜਿਤਨੀਆਂ ਵੀ ਸ਼ਕਾਇਤਾਂ ਸਨ ਉਹ ਸਾਰੀਆਂ ਦੀਆਂ ਸਾਰੀਆਂ ਸ਼ਾਹ ਕਮਿਸ਼ਨ ਨੂੰ ਜਾਂ ਹੋਰ ਕਿਸੇ ਨਾ ਕਿਸੇ ਅਥਾਰਿਟੀ ਨੂੰ ਸੌਂਪ ਦਿੱਤੀਆਂ ਗਈਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਅਥਾਰਟੀਜ਼ ਦੀ ਮਿਆਦ ਕਦੋਂ ਤਕ ਸੀ ਔਰ ਮਿਆਦ ਵਿਚ ਕਿਤਨਾ ਵਾਧਾ ਕੀਤਾ ਗਿਆ ਹੈ ? ਕੀ ਜਿਤਨੀ ਦੇਰ ਤਕ ਉਹ ਅਥਾਰਟੀਜ਼ ਆਪਣੀਆਂ ਸਾਰੀਆਂ ਰਿਪੋਰਟਾਂ ਨਹੀਂ ਦੇ ਦਿੰਦੀਆਂ ਉਹ ਕਾਇਮ ਰਹਿਣਗੀਆਂ ? ਸਪੀਕਰ ਸਾਹਿਬ, ਇਹ ਮੈਂ ਇਸ ਲਈ ਪੁੱਛਿਆ ਹੈ ਕਿਉਂਕਿ ਸ਼ਾਹ ਕਮਿਸ਼ਨ ਦੀ ਮਿਆਦ 31 ਦਸੰਬਰ ਤਕ ਸੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿੰਘ ਅਤੇ ਸਰਦਾਰ ਜਸਮੇਰ ਸਿੰਘ ਅਥਾਰਿਟੀਜ਼ ਪਾਸ ਜਿਤਨੀਆਂ ਸ਼ਕਾਇਤਾਂ ਸਨ, ਉਨ੍ਹਾਂ ਉਪਰ ਜੋ ਰਿਪੋਰਟਾਂ ਦੇ ਦਿੱਤੀਆਂ ਹਨ ਉਹ ਇਥੇ ਸਾਡੇ ਪਾਸ ਪੁੱਜ ਗਈਆਂ ਹਨ । ਹੁਣ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜੋ ਕੰਪਲੇਂਟਾਂ ਬਾਕੀ ਰਹੀਆਂ ਹਨ ਉਹ ਵੀ ਉਨ੍ਹਾਂ ਦੇ ਸਪੁਰਦ ਕਰ ਦਿੱਤੀਆਂ ਜਾਣ। ਉਹ ਕਮਿਸ਼ਨ ਹੀ ਉਨ੍ਹਾਂ ਤੇ ਆਪਣਾ ਫੈਸਲਾ ਦੇਣਗੇ ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਕੀ ਸਰਕਾਰ ਦੀ ਕੋਈ ਇਸ ਤਰ੍ਹਾਂ ਦੀ ਪਲੈਨ ਹੈ ਕਿ ਗੁਰਦੇਵ ਸਿੰਘ ਜਾਂ ਜਸਮੇਰ ਸਿੰਘ ਕਮਿਸ਼ਨ ਤੋਂ ਕੁਝ ਕੰਪਲੇਂਟਾਂ ਵਿਦਡਰਾਅ ਕਰਕੇ ਡਿਪਾਰਟਮੈਂਟਲ ਇਨਕੁਆਇਰੀ ਕਰਵਾਈ ਜਾਵੇ ?

**ਸ੍ਰੀ ਸਪੀਕਰ** : ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ ।

**ਸ੍ਰੀ ਅ. ਵਿਸ਼ਵਨਾਥਨ**: ਸਪੀਕਰ ਸਾਹਿਬ, ਇਹ ਸਵਾਲ ਨਾਲ ਰੀਲੇਟ ਕਰਦਾ ਹੈ ਜੀ। ਕਮਿਸ਼ਨ ਦੇ ਸਾਹਮਣੇ ਬਹੁਤ ਸਾਰੇ ਅਫਸਰਾਂ ਨੇ ਆਪਣਾ ਗਿਲਟ ਕਬੂਲ ਕੀਤਾ ਹੈ ਲੇਕਿਨ ਹੁਣ ਕਹਿ ਰਹੇ ਹਨ ਕਿ ਉਨ੍ਹਾਂ ਨੇ ਅੰਡਰ ਕੋਅਰਸ਼ਨ ਔਰ ਇੰਟੀਮੀਡੇਸ਼ਨ ਇਹ ਕੁੱਝ ਕੀਤਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਆਪਣਾ ਗਿਲਟ ਗੁਰਦੇਵ ਸਿਘ ਜਾਂ ਹੋਰ ਕਮਿਸ਼ਨ ਦੇ ਸਾਹਮਣੇ ਮੰਨਿਆ ਹੈ ਕਿਆ ਸਰਕਾਰ ਟਰਮਜ਼ ਆਫ ਰੈਫਰੈਂਸ ਬਦਲ ਕੇ ਕਮਿਸ਼ਨ ਤੋਂ ਉਨ੍ਹਾਂ ਬਾਰੇ ਕੰਪਲੇਂਟਸ ਵਿਦਡਰਾਅ ਕਰਕੇ ਡਿਪਾਰਟਮੈਂਟਲ ਇਨਕੁਆਇਰੀ ਕਰਾਉਣਾ ਉਚਿਤ ਸਮਝਦੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਨਕੁਆਇਰੀਆਂ ਜਿਹੜੀਆਂ ਵੀ ਹਨ ਉਹ ਕਿਸੇ ਅਫਸਰ ਦੇ ਸਪੁਰਦ ਨਹੀਂ ਕੀਤੀਆਂ ਜਾਣਗੀਆਂ। ਅਸੀਂ ਕਮਿਸ਼ਨ ਦੀ ਮਿਆਦ ਇਸੇ ਲਈ ਵਧਾ ਦਿੱਤੀ ਹੈ ਕਿ ਉਹ ਹੀ ਸਾਰੀਆਂ ਇਨਕੁਆਇਰੀਆਂ ਕਰਨ। ਹੋਰ ਕੋਈ ਅਫ਼ਸਰ ਨਾ ਕਰਨ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੈਲਥ ਮਹਿਕਮੇ ਦੀਆਂ ਜਿਹੜੀਆਂ ਕੰਪਲੇਂਟਸ ਸਨ ਉਹ ਕਿਸੇ ਨਾ ਕਿਸੇ ਅਥਾਰਿਟੀ ਕੋਲ ਹਨ । ਇਸ ਸਬੰਧ ਵਿਚ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਜਿਹੜੀ ਫਾਰਮੇਸੀ ਮੈਡੀਕਲ ਕੌਂਸਿਲ ਦੇ ਜਿਹੜੇ ਰਜਿਸਟਰਾਰ ਸ੍ਰੀ ਹੰਸਰਾਜ ਸਨ, ਜਿਨ੍ਹਾਂ ਦਾ ਰਿਕਾਰਡ ਕੱਢ ਕੇ ਸੁੱਟ ਦਿੱਤਾ ਸੀ ਉਨ੍ਹਾਂ ਦਾ ਕੇਸ ਕਿਸ ਅਥਾਰਟੀ ਕੋਲ ਹੈ ਅਤੇ ਉਸ ਦੀ ਕੀ ਸਟੇਜ ਹੈ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਡਿਟੇਲ ਮੈਂ ਇਸ ਵੇਲੇ ਨਹੀਂ ਦੱਸ ਸਕਦਾ।

**ਡਾਕਟਰ ਕੇਵਲ ਕ੍ਰਿਸ਼ਨ:** ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਮਿਸ਼ਨ ਦੀ ਡੇਟ ਹੁਣ ਕਦੋਂ ਤਕ ਐਕਸਟੈਂਡ ਕੀਤੀ ਗਈ ਹੈ ?

**ਸ਼੍ਰੀ ਸਪੀਕਰ :** ਇਹ ਤਾਂ ਅਖਬਾਰਾਂ ਵਿਚ ਵੀ ਆ ਗਿਆ ਹੈ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਮਿਸ਼ਨ ਦੀ ਇਨਕੁਆਇਰੀ ਵਿਚ ਜਿਹੜੇ ਗੁਨਾਹਗਾਰ ਪਾਏ ਗਏ ਹਨ ਉਹ ਹੌਲੀ ਹੌਲੀ ਸਾਰੇ ਹੀ ਹੀਰੋ ਬਣ ਰਹੇ ਹਨ। ਸਾਰੇ ਪੰਜਾਬ ਦੀ ਜਨਤਾ ਜਾਣਦੀ ਹੈ ਕਿ ਇਹ ਲੁਟੇਰੇ ਫਿਰ ਸਾਹਮਣੇ ਆ ਰਹੇ ਹਨ। ਪਰ ਇਨ੍ਹਾਂ ਦੇ ਖਿਲਾਫ ਹੁਣ ਤਕ ਕੋਈ ਐਕਸ਼ਨ ਨਹੀਂ ਹੋਇਆ। ਇਸ ਲਈ ਮੈਂ ਇਹ ਪੁੱਛਦਾ ਹਾਂ ਕਿ ਇਹ ਜਿਹੜੇ ਗੁਨਾਹਗਾਰ ਹਨ ਇਨ੍ਹਾਂ ਦੇ ਖਿਲਾਫ਼ ਕਦੋਂ ਤਕ ਪਾਜ਼ੇਟਿਵ ਐਕਸ਼ਨ ਲੈ ਲੈਣਗੇ ?

**ਮੁੱਖ ਮੰਤਰੀ :** ਇਹ ਸਾਰਾ ਕੁਝ ਜਾਣਦੇ ਹਨ। ਉਹ ਹੌਲੀ ਹੌਲੀ ਹੀਰੋ ਨਹੀਂ ਬਣ ਰਹੇ ਬਲਕਿ ਹੌਲੀ ਹੌਲੀ ਕੈਦ ਵਿਚ ਜਾ ਰਹੇ ਹਨ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੈਂ ਇਹ ਪੁਛਦਾ ਹਾਂ ਕਿ ਇਹ ਜਿਹੜੇ ਮੈਂਬਰ ਸਾਹਿਬ ਨੇ ਹੁਣ ਸਵਾਲ ਕੀਤਾ ਹੈ ਇਨ੍ਹਾਂ ਨੂੰ ਵੀ ਕਦੇ ਹੀਰੋ ਬਣਨ ਦਾ ਮੌਕਾ ਦਿਓਗੇ ਜਾਂ ਨਹੀਂ ? (ਹਾਸਾ)

**ਸ਼੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਭ ਕੰਪਲੇਂਟਸ ਪਰ ਕਮਿਸ਼ਨ ਹੀ ਇਨਕੁਆਇਰੀ ਕਰੇਗਾ। ਪਰ ਕੀ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗਲ ਹੈ ਕਿ ਇਸ ਕਮਿਸ਼ਨ ਵਲੋਂ ਇਨਕੁਆਇਰੀ ਕਰਨ ਲਈ ਜਿਤਨੇ ਵੀ ਰਿਟਾਇਰਡ ਜਜਿਜ ਇਸ ਕਮਿਸ਼ਨ ਦੇ ਜਾਂ ਕੋਈ ਹੋਰ ਟਰੀਬਿਊਨਲਜ਼ ਲਈ ਲਾਏ ਹਨ, ਉਨ੍ਹਾਂ ਨੂੰ ਤੰਗ ਕਰਨ ਲਈ ਉਨ੍ਹਾਂ ਦੇ ਜਿਹੜੇ ਟੀ. ਏ,, ਡੀ. ਏ. ਵਗੈਰਾ ਹੁੰਦੇ ਹਨ ਉਹ ਉਨ੍ਹਾਂ ਨੂੰ ਨਹੀਂ ਦਿੱਤੇ ਜਾਂਦੇ। ਇਹ ਜਿਹੜੇ ਆਈ. ਏ. ਐਸ. ਅਫ਼ਸਰ ਜਾਂ ਹੋਰ ਬਿਊਰੋਕਰੇਸੀ ਦੇ ਅਫ਼ਸਰ ਹਨ ਇਹ ਉਨ੍ਹਾਂ ਨੂੰ ਤੰਗ ਕਰਦੇ ਹਨ ਅਤੇ ਉਨ੍ਹਾਂ ਦੇ ਪ੍ਰਤੀ ਇਨਸਲਟਿੰਗ ਐਟੀਚਿਊਡ ਰੱਖਦੇ ਹਨ। ਕੀ ਚੀਫ਼ ਮਨਿਸਟਰ ਸਾਹਿਬ ਇਸ ਗੱਲ ਦੀ ਗਰੰਟੀ ਕਰਨਗੇ ਕਿ ਇਹ ਜਿਹੜਾ ਬਿਊਰੋਕਰੇਸੀ ਦਾ ਉਨ੍ਹਾਂ ਜੱਜਾਂ ਦੇ ਪ੍ਰਤੀ insulting attitude in the matter of allowances ਹੈ ਉਹ ਨਹੀਂ ਹੋਣ ਦੇਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਉਨ੍ਹਾਂ ਦਾ ਖ਼ਿਆਲ ਗਲਤ ਹੈ। ਜਿਹੜੇ ਵੀ ਕਮਿਸ਼ਨ ਦੇ ਚੇਅਰਮੈਨ ਹਨ ਅਸੀਂ ਉਨ੍ਹਾਂ ਦਾ ਪੂਰਾ ਸਤਿਕਾਰ ਕਰਦੇ ਹਾਂ। ਉਨ੍ਹਾਂ ਦੀ ਹਰ ਰਿਕੁਆਇਰਮੈਂਟ ਪੂਰੀ ਕਰਦੇ ਹਾਂ। ਸਾਡੇ ਅਫ਼ਸਰ ਆਪਣੀ ਜ਼ਿਮੇਦਾਰੀ ਨੂੰ ਚੰਗੀ ਤਰ੍ਹਾਂ ਜਾਣਦੇ ਹਨ।

---

## ਕੈਂਸਰ ਦੇ ਮਰੀਜ਼ਾਂ ਨੂੰ ਰੇਡੀਉਥੈਰਾਪੀ ਇਲਾਜ ਦੇਣ ਬਾਰੇ

*844. **ਮਾਸਟਰ ਚੰਦ ਸਿੰਘ :** ਕੀ ਸਿਹਤ ਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਿੰਦਰਾ ਹਸਪਤਾਲ, ਪਟਿਆਲਾ ਵਿਚ ਕੈਂਸਰ ਦੇ ਮਰੀਜ਼ਾਂ ਦਾ ਰੇਡਿਉਥੈਰਾਪੀ ਇਲਾਜ ਕੀਤਾ ਜਾ ਰਿਹਾ ਹੈ, ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਆਤਮਾ ਸਿੰਘ** (ਵਿਕਾਸ ਮੰਤਰੀ) : ਹਾਂ ਜੀ ਇਸ ਵੇਲੇ ਇਹ ਇਲਾਜ ਕਾਨਵੈਂਸ਼ਨਲ ਤਰੀਕੇ ਨਾਲ ਦਿੱਤਾ ਜਾਂਦਾ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁਦਾ ਹਾਂ ਕਿ ਮਈ, 1977 ਵਿਚ ਕੈਂਸਰ ਦੇ ਮਰੀਜ਼ਾਂ ਨੂੰ ਇਹ ਕਹਿਕੇ ਜਵਾਬ ਦਿੱਤਾ ਜਾਂਦਾ ਸੀ ਕਿ ਰੇਡਿਓਲੋਜੀ ਦੀਆਂ ਮਸ਼ੀਨਾਂ ਖਰਾਬ ਹਨ । ਉਸ ਰੇਡਿਓਲੋਜੀ ਵਿਭਾਗ ਦੇ ਜਿਹੜੇ ਮੁੱਖੀ ਹਨ ਉਨ੍ਹਾਂ ਨੇ ਇਹ ਦੱਸਿਆ ਹੈ ਕਿ ਉਹ ਮਸ਼ੀਨਾਂ ਮੁਰੰਮਤ ਹੋਣ ਵਾਲੀਆਂ ਹਨ । ਹਸਪਤਾਲ ਦੀ ਡੀਮਾਂਡ ਹੀ ਇਹ ਨਹੀਂ ਸੀ ਕਿ ਨਵੀਆਂ ਮਸ਼ੀਨਾਂ ਖਰੀਦੀਆਂ ਜਾਣ ਬਲਕਿ ਇਹ ਸੀ ਕਿ ਇਨ੍ਹਾਂ ਮਸ਼ੀਨਾਂ ਦੀ ਮੁਰੰਮਤ ਕਰਵਾਈ ਜਾਵੇ । ਪਰ ਇਸ ਗਲ ਨੂੰ ਅੱਖੋਂ ਓਹਲੇ ਕਰਕੇ ਉਸ ਵਿਭਾਗ ਲਈ 8 ਲੱਖ ਰੁਪਏ ਦੀਆਂ ਨਵੀਆਂ ਮਸ਼ੀਨਾਂ ਖਰੀਦੀਆਂ ਗਈਆਂ ਜਿਹੜੀਆਂ ਕਿ ਹਾਲੇ ਵੀ ਬੰਦ ਪਈਆਂ ਹਨ । ਕੀ ਵਜ਼ੀਰ ਸਾਹਿਬ ਇਸ ਦੀ ਪੜਤਾਲ ਕਰਾਉਣਗੇ ਅਤੇ ਇਹ ਕੋਸ਼ਿਸ਼ ਕਰਨਗੇ ਕਿ ਇਹ ਜਿਹੜਾ ਕੈਂਸਰ ਦਾ ਇਲਾਜ ਹੈ ਇਸ ਦਾ ਪ੍ਰਬੰਧ ਪੂਰਾ ਹੋ ਸਕੇ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਵੈਸੇ ਇਨ੍ਹਾਂ ਦਾ ਸਵਾਲ ਇਸ ਨਾਲ ਸਬੰਧ ਨਹੀਂ ਰੱਖਦਾ ਪਰ ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਕੈਂਸਰ ਦੇ ਇਲਾਜ ਵਾਸਤੇ ਇਕ ਨਵੀਂ ਬਿਲਡਿੰਗ ਤਿਆਰ ਕੀਤੀ ਜਾ ਰਹੀ ਹੈ। ਇਹ ਨਵੀਂ ਬਿਲਡਿੰਗ ਮੁਕੰਮਲ ਹੋਣ ਤੇ ਉਥੇ ਇਹ ਨਵੀਆਂ ਮਸ਼ੀਨਾਂ ਲਾਈਆਂ ਜਾਣਗੀਆਂ। ਇਹ ਨਵੀਂ ਬਿਲਡਿੰਗ ਇਸੇ ਲਈ ਬਣਾਈ ਜਾ ਰਹੀ ਹੈ ਕਿ ਕੈਂਸਰ ਦੇ ਇਲਾਜ ਦਾ ਪੂਰਾ ਪ੍ਰਬੰਧ ਹੋ ਸਕੇ ।

**ਸ਼੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਕੈਂਸਰ ਇਕ ਐਸਾ ਰੋਗ ਹੈ ਜਿਹੜਾ ਕਿ ਆਦਮੀ ਨੂੰ ਫਾਈਨੈਂਸ਼ੀਅਲੀ ਕਰੀਪਲ ਕਰ ਦਿੰਦਾ ਹੈ ਰੇਡਿਓਲੋਜੀ ਅਤੇ ਕੋਬੈਲਥਰੈਪੀ ਦੇ ਲਈ ਜਿਹੜੀ ਅਵੇਲੇਬਲ ਮਸ਼ੀਨਰੀ ਹੈ ਉਹ ਜਾਂ ਤਾਂ ਲੁਧਿਆਣੇ ਵਿਚ ਹੈ ਜਾਂ ਅੰਮ੍ਰਿਤਸਰ ਵਿਚ ਹੈ ਜਾਂ ਪੀ. ਜੀ. ਆਈ. ਵਿਚ ਹੈ । ਹੋਰ ਡਿਸਟ੍ਰਿਕ ਹੈਡਕੁਆਰਟਰਜ਼ ਤੇ ਇਸ ਦਾ ਪ੍ਰਬੰਧ ਕਿਤੇ ਵੀ ਨਹੀਂ । ਕੈਂਸਰ ਦਾ ਜਿਹੜਾ ਮਰੀਜ਼ ਹੈ ਉਹ ਫਾਈਨੈਂਸ਼ੀਅਲੀ ਕਰੀਪਲ ਹੋ ਚੁੱਕਾ ਹੁੰਦਾ ਹੈ ਇਸ ਲਈ ਉਨ੍ਹਾਂ ਦੀ ਸਹੂਲਤ ਵਾਸਤੇ ਹਰ ਡਿਸਟ੍ਰਿਕਟ ਹੈਡਕੁਆਰਟਰ ਤੇ ਕੈਂਸਰ ਦੇ ਟਰੀਟਮੈਂਟ ਵਾਸਤੇ ਰੇਡਿਓਲੋਜੀ ਅਤੇ ਕੋਬੈਲਥਰੈਪੀ ਦੀ ਸਾਰੀ ਮਸ਼ੀਨਰੀ ਦੇਣ ਦੀ ਕੋਸ਼ਿਸ਼ ਕਰਨਗੇ ਤਾਕਿ ਕੈਂਸਰ ਦਾ ਇਲਾਜ ਠੀਕ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜੇ ਫਾਈਨੈਂਸ਼ੀਅਲ ਪੁਜ਼ੀਸ਼ਨ ਨੇ ਇਜਾਜ਼ਤ ਦਿੱਤੀ ਤਾਂ ਇਸ ਤੇ ਜ਼ਰੂਰ ਗੌਰ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਪਟਿਆਲਾ ਹਸਪਤਾਲ ਵਿਚ ਵੀ ਕੈਂਸਰ ਦੇ ਇਲਾਜ ਦਾ ਪੂਰਾ ਪ੍ਰਬੰਧ ਨਹੀਂ ਹੈ । ਇਸ ਲਈ ਸਾਰੇ ਲੋਕਾਂ ਨੂੰ ਜਿਹੜੇ ਕੈਂਸਰ ਦੇ ਮਰੀਜ਼ ਹਨ ਉਨ੍ਹਾਂ ਨੂੰ ਪੀ. ਜੀ. ਆਈ. ਭੇਜਣਾ ਪੈਂਦਾ ਹੈ ਤਾਕਿ ਉਨ੍ਹਾਂ ਦੀ ਜਾਨ ਦਾ ਬਚਾਓ ਹੋ ਸਕੇ । ਇਸ ਲਈ ਕੀ ਇਸ ਬਿਮਾਰੀ ਤੋਂ ਬਚਣ ਲਈ ਇਸ ਦੇ ਇਲਾਜ ਦਾ ਪੂਰਾ ਪ੍ਰਬੰਧ ਕਰਨ ਲਈ ਕੋਸ਼ਿਸ਼ ਕਰਨਗੇ ?

**ਮੰਤਰੀ** : ਕੈਂਸਰ ਦੇ ਇਲਾਜ ਦਾ ਪ੍ਰਬੰਧ ਜ਼ਰੂਰ ਕਰਾਂਗੇ ।

---

### AN ACCIDENT BETWEEN A PEPSU ROAD TRANSPORT CORPORATION BUS AND A TONGA NEAR MAUR MANDI (BHATINDA)

***883. Master Babu Singh**: Will the Minister of State for Transport, Tourism and Sports be pleased to state:—

(a) whether any accident took place on 7th October, 1978 between a P. R. T. C. bus and a tonga near Maur Mandi (Bhatinda); if so, the cause of the accident;

[Master Babu Singh]

(b) the number and names of persons killed in the said accident referred to in part (a) above alongwith the addresses thereof;

(c) the number of persons injured seriously in the said accident;

(d) the total amount of compensation paid by the Corporation, the Punjab Government, if any, to the legal heirs of the killed persons referred to in part (b) and the injured persons referred to in part (c) in each case?

ਸਰਦਾਰ ਸੁਖਦੇਵ ਸਿੰਘ ਢੀਂਡਸਾ : (ੳ) ਹਾਂ ਜੀ ਹਾਦਸੇ ਦੇ ਕਾਰਣਾਂ ਦਾ ਪਤਾ ਲਗਾਉਣ ਲਈ ਵਿਭਾਗੀ ਪੜਤਾਲ ਸ਼ੁਰੂ ਕਰਨ ਦੇ ਆਦੇਸ਼ ਦਿਤੇ ਹੋਏ ਹਨ ਅਤੇ ਡਰਾਇਵਰ ਦੇ ਖਿਲਾਫ ਕੇਸ ਦਰਜ ਕਰਵਾ ਦਿੱਤਾ ਹੈ ਜਿਸ ਦੀ ਪੁਲੀਸ ਵੱਲੋਂ ਜਾਂਚ ਕੀਤੀ ਜਾ ਰਹੀ ਹੈ।

(ਅ) ਪੰਜ ਬੰਦੇ ਮਰੇ, ਜਿਨ੍ਹਾਂ ਦੇ ਨਾਂ ਹਨ —ਸ੍ਰ: ਗੋਰਾ ਸਿੰਘ, ਪੁਤਰ ਸ੍ਰ: ਕਰਤਾਰ ਸਿੰਘ, ਸ੍ਰ: ਮਿਠੂ ਸਿੰਘ, ਪੁੱਤਰ ਸ੍ਰ: ਕਰਤਾਰ ਸਿੰਘ, ਸ੍ਰ: ਚੂਹੜ ਸਿੰਘ, ਪੁੱਤਰ ਗੋਰਾ ਸਿੰਘ, ਸ੍ਰ: ਹਰਬੰਤ ਸਿੰਘ, ਪੁੱਤਰ ਸ੍ਰ: ਗੁਰਬਚਨ ਸਿੰਘ ਅਤੇ ਸ੍ਰੀ ਰਾਜੂ (ਬਾਂਗਰੂ) ਇਹ ਸਾਰੇ ਪਿੰਡ ਕਾਲੂ, ਜ਼ਿਲਾ ਬਠਿੰਡਾ ਦੇ ਹਨ ।

(ੲ) ਪੰਜ ਬੰਦੇ ਗੰਭੀਰ ਰੂਪ ਨਾਲ ਜ਼ਖਮੀ ਹੋਏ ।

(ਸ) ਚਾਰ ਮਰਨ ਵਾਲੇ ਵਿਅਕਤੀਆਂ ਦੇ ਵਾਰਸਾਂ ਨੂੰ ਦੋ ਦੋ ਹਜ਼ਾਰ ਰੁਪਏ ਦੀ ਅਦਾਇਗੀ ਕਰ ਦਿੱਤੀ ਹੈ ਅਤੇ ਗੰਭੀਰ ਰੂਪ ਨਾਲ ਜ਼ਖਮੀ ਹੋਏ ਵਿਅਕਤੀਆਂ ਨੂੰ ਪੰਜ ਪਜ ਸੌ ਰੁਪਏ ਦੀ ਅਦਾਇਗੀ ਕਰ ਦਿੱਤੀ ਹੈ। ਸ੍ਰੀ ਰਾਜੂ (ਬਾਂਗਰੂ) ਦੇ ਵਾਰਸਾਂ ਨੂੰ 2,000 ਰੁਪਏ ਦੀ ਅਦਾਇਗੀ ਨਹੀਂ ਕੀਤੀ ਗਈ ਕਿਉਂਕਿ ਉਸ ਦੇ ਵਾਰਸਾਂ ਦਾ ਪਤਾ ਨਹੀਂ ਚਲ ਰਿਹਾ।

ਮਾਸਟਰ ਬਾਬੂ ਸਿੰਘ : ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਵਿਭਾਗੀ ਕਮੇਟੀ ਨੂੰ ਕੌਣ ਕੰਡਕਟ ਕਰ ਰਿਹਾ ਹੈ ਅਤੇ ਹੁਣ ਤਕ ਇਸ ਦੇ ਮੁਕੰਮਲ ਨਾ ਹੋਣ ਦੇ ਕੀ ਕਾਰਣ ਹਨ ?

ਰਾਜ ਮੰਤਰੀ : ਸਪੀਕਰ ਸਾਹਿਬ, ਹੁਣ ਆਦੇਸ਼ ਕਰ ਦਿੱਤਾ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਇਹ ਮੁਕੰਮਲ ਕਰ ਦੇਣ ।

ਸ਼੍ਰੀ ਮਨਮੋਹਨ ਕਾਲੀਆ: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਡ ਐਕਸੀਡੈਂਟ ਹਰ ਰੋਜ਼ ਬਹੁਤ ਜ਼ਿਆਦਾ ਹੁੰਦੇ ਹਨ ਅਤੇ ਐਕਸੀਡੈਂਟ ਵਾਲੀ ਥਾਂ ਤੇ ਜ਼ਖਮੀ ਪਏ ਰਹਿੰਦੇ ਹਨ। ਦੂਜੇ ਇਹ ਟਰਾਂਸਪੋਰਟ ਵਾਲੇ ਜ਼ਖਮੀਆਂ ਨੂੰ ਚੁੱਕ ਕੇ ਨਹੀਂ ਲੈ ਜਾਂਦੇ ਮੇਰੀ ਰਾਏ ਹੈ ਕਿ ਸਰਕਾਰ ਨੂੰ ਮੋਟਰ ਵਹੀਕਲ ਐਕਟ ਵਿਚ ਅਮੈਂਡਮੈਂਟ ਕਰਨੀ ਚਾਹੀਦੀ ਹੈ ਕਿ ਜੇਕਰ ਐਕਸੀਡੈਂਟ ਦੇ ਨਾਲ ਜ਼ਖਮੀ ਨੂੰ ਕੋਈ ਟਰਾਂਸਪੋਰਟ ਵਾਲਾ, ਟਰਕ ਵਾਲਾ ਜਾਂ ਕੋਈ ਕਾਰ ਵਾਲਾ ਲਿਫਟ ਨਾ ਦੇਵੇ ਤਾਂ ਸਰਕਾਰ ਉਸ ਵਹੀਕਲ ਦੇ ਡਰਾਈਵਰ ਦੇ ਖਿਲਾਫ ਕਾਰਵਾਈ, ਐਕਟ ਦੇ ਮੁਤਾਬਿਕ ਕਰ ਸਕੇ ?

ਰਾਜ ਮੰਤਰੀ . ਸਪੀਕਰ ਸਾਹਿਬ, ਇਨ੍ਹਾਂ ਦੀ ਸੁਜੈਸ਼ਨ ਬਹੁਤ ਅੱਛੀ ਹੈ ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬੱਸ ਦਾ ਐਕਸੀਡੈਂਟ ਹੋਇਆ ਸੀ ਉਹ ਬਸ ਚਲਣ ਲਈ ਫਿੱਟ ਹੀ ਨਹੀਂ ਸੀ ਅਤੇ ਡਰਾਈਵਰ ਦੇ ਐਨਕਾਂ ਲਗੀਆਂ ਹੋਈਆਂ ਸਨ। ਐਕਸੀਡੈਂਟ ਨਾਲ ਹੋਏ ਜ਼ਖਮੀਆਂ ਨੂੰ ਮਾਨਸਾ ਹਸਪਤਾਲ ਦੇ ਵਿਚ ਦਾਖਲ ਕਰਵਾਇਆ ਗਿਆ ਪਰ ਟਰਾਂਸਪੋਰਟ ਵਿਭਾਗ ਵਾਲਿਆਂ ਨੇ ਜ਼ਖਮੀਆਂ ਨੂੰ ਹਸਪਤਾਲ ਵਿਚੋਂ ਜਲਦੀ ਰੀਲੀਜ਼ ਕਰਵਾ ਦਿਤਾ ਤਾਂਕਿ ਵਿਭਾਗ ਨੂੰ ਜ਼ਿਆਦਾ ਮੁਆਵਜ਼ਾ ਨਾ ਦੇਣਾ ਪਵੇ। ਕੀ ਇਸ ਦੀ ਜਾਂਚ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਹਸਪਤਾਲ ਵਲੋਂ ਜ਼ਖਮੀਆਂ ਨੂੰ ਰੀਲੀਜ਼ ਕਰਨ ਦਾ ਸਬੰਧ ਹੈ ਇਸ ਨਾਲ ਸਾਡਾ ਕੋਈ ਸਬੰਧ ਨਹੀਂ ਹੈ, ਇਹ ਤਾਂ ਹਸਪਤਾਲ ਵਾਲਿਆਂ ਦਾ ਕੰਮ ਹੈ।

**ਕੁਝ ਆਵਾਜ਼ਾਂ** : ਸਵਾਲਾਂ ਦਾ ਸਮਾਂ ਖਤਮ ਹੋ ਗਿਆ ਹੈ ਜੀ।

**ਸ੍ਰੀ ਸਪੀਕਰ** : ਹਾਲੇ ਪੰਜ ਮਿੰਟ ਸਵਾਲਾਂ ਲਈ ਪਏ ਹਨ।

---

## RECRUITMENT OF WORKERS AT THEIN DAM

*845. **Master Chand Singh**: Will the Chief Minister be pleased to state whether the representatives of the Beas-Sutlej Link Project, Mazdoor Ekta Union, Sunder Nagar, waited upon him at Chandigarh in the month of February, 1978 regarding the recruitment of workers at the Thein Dam and other demands of workers; if so, the details of the demands and the action taken thereon?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ, ਮਹੀਨਾ ਫਰਵਰੀ, 1978 ਵਿਚ ਯੂਨੀਅਨ ਦੇ ਪ੍ਰਤੀਨਿਧੀ ਪ੍ਰਾਜੈਕਟ ਵਿਚ ਕਾਮਿਆਂ ਦੀ ਨਿਯੁਕਤੀ ਅਤੇ ਉਨ੍ਹਾਂ ਦੀਆਂ ਹੋਰ ਮੰਗਾਂ ਦੇ ਸਬੰਧ ਵਿਚ ਮੈਨੂੰ ਮਿਲੇ।

(ਅ) ਉਨ੍ਹਾਂ ਦੀਆਂ ਮੰਗਾਂ ਦਾ ਵੇਰਵਾ ਅਤੇ ਉਨਾਂ ਤੇ ਕੀਤੀ ਕਾਰਵਾਈ ਹੇਠ ਲਿਖੇ ਅਨੁਸਾਰ ਹੈ :—

| ਮੰਗਾਂ | ਕੀਤੀ ਕਾਰਵਾਈ |
|---|---|
| 1. ਕੀ ਕੱਢੇ ਗਏ ਜਾਂ ਕੱਢੇ ਜਾਣ ਵਾਲੇ ਕਾਮਿਆਂ ਨੂੰ ਛੇਤੀ ਤੋਂ ਛੇਤੀ ਨੌਕਰੀਆਂ ਦਿੱਤੀਆਂ ਜਾਣ। | ਮੁਖ ਇੰਜੀਨੀਅਰ, ਥੀਨ ਡੈਮ (ਉਸਾਰੀ) ਨੇ ਫੀਲਡ ਅਫਸਰਾਂ ਨੂੰ ਹਦਾਇਤਾਂ ਦਿਤੀਆਂ ਸਨ ਕਿ ਵਰਕਚਾਰਜ ਕਾਮਿਆਂ ਦੀਆਂ ਆਸਾਮੀਆਂ ਰੋਜ਼ਗਾਰ ਦਫਤਰ ਨੂੰ ਨੋਟੀਫਾਈ ਕੀਤੀਆਂ ਜਾਣ। ਰੋਜ਼ਗਾਰ ਦਫਤਰ ਦੁਆਰਾ ਸਪਾਂਸਰ ਕੀਤੇ ਉਮੀਦਵਾਰ ਅਤੇ ਸੰਪਰਕ ਅਫਸਰ, ਤਲਵਾੜਾ ਪਾਸ ਰਜਿਸਟਰਡ ਹੋਏ ਬਿਆਸ ਪ੍ਰਾਜੈਕਟ ਦੇ ਛਾਂਟੀ ਕੀਤੇ ਕਾਮਿਆਂ |

ਦੀ ਉਪਜ ਬਾਰੇ ਸਹੀ ਅਨੁਮਾਨ ਲਗਾਉਣਾ ਸੰਭਵ ਨਹੀਂ ਹੋਵੇਗਾ ਐਪਰ ਆਸ ਹੈ ਕਿ ਇਹ ਉਪਜ ਲਗਭਗ 73 ਲਖ ਮੀਟ੍ਰਿਕ ਟਨ ਹੋਵੇਗੀ । ਇਸ ਤਰ੍ਹਾਂ ਚਾਲੂ ਸਾਲ ਦੌਰਾਨ ਅਨਾਜ ਦੀ ਕੁਲ ਉਪਜ ਲਗਭਗ 112 ਲੱਖ ਮੀਟ੍ਰਿਕ ਟਨ ਹੋ ਜਾਵੇਗੀ । ਇਹ ਰਿਕਾਰਡ ਉਪਜ ਹੋਵੇਗੀ ਜੋ ਕਿ ਪਿਛਲੀ ਸਰਕਾਰ ਦੇ ਸਮੇਂ ਅਰਥਾਤ 1976-77 ਦੌਰਾਨ ਹੋਈ ਜੋ ਉਪਜ ਤੋਂ 23 ਫੀ ਸਦੀ ਵੱਧ ਹੋਵੇਗੀ। ਇਹ ਵੀ ਬੜੇ ਮਾਣ ਵਾਲੀ ਗੱਲ ਹੈ ਕਿ ਇਸ ਸਾਲ ਮੰਡੀਆਂ ਵਿਚ 43 ਲੱਖ ਮੀਟ੍ਰਿਕ ਟਨ ਝੋਨਾ ਆਇਆ ਜਦ ਕਿ ਪਿਛਲੇ ਸਾਲ ਕੁਲ 34 ਲੱਖ ਮੀਟ੍ਰਿਕ ਟਨ ਝੋਨਾ ਮੰਡੀਆਂ ਵਿਚ ਆਇਆ ਸੀ ਜੋ ਕਿ 26 ਫੀ ਸਦੀ ਦਾ ਵਾਧਾ ਦਰਸਾਉਂਦਾ ਹੈ ।

3. ਅਨਾਜ ਦੀ ਉਪਜ ਤੋਂ ਇਲਾਵਾ ਨਕਦ ਫ਼ਸਲਾਂ ਦੀ ਉਪਜ ਵਿਚ ਵਾਧੇ ਉਤੇ ਵੀ ਪੂਰਾ ਜ਼ੋਰ ਦਿਤਾ ਗਿਆ ਹੈ । ਸਾਲ 1978-79 ਦੌਰਾਨ ਕਪਾਹ ਦੀ ਕੁਲ ਉਪਜ 13.25 ਲਖ ਗਠ ਹੋਈ ਹੈ ਜੋ ਕਿ ਇਕ ਰਿਕਾਰਡ ਉਪਜ ਹੈ ਅਤੇ ਜਿਹੜੀ ਪਿਛਲੇ ਸਾਲ ਦੀ ਉਪਜ ਨਾਲੋਂ ਇਕ ਲਖ ਗਠ ਵੱਧ ਹੈ । ਇਸੇ ਤਰ੍ਹਾਂ ਆਲੂ ਦੀ ਉਪਜ ਵੱਧ ਕੇ 8 ਲੱਖ ਮੀਟ੍ਰਿਕ ਟਨ ਹੋਈ ਹੈ । ਗੰਨਾ ਅਤੇ ਤਿਲਹਨ ਦੀ ਉਪਜ ਵਿਚ ਵੀ ਇਸੇ ਤਰ੍ਹਾਂ ਕਾਫੀ ਵਾਧਾ ਹੋਇਆ ਹੈ ।

4. ਉਪਜ ਵਿਚ ਇਹ ਵਾਧਾ ਰਾਜ ਸਰਕਾਰ ਦੁਆਰੇ ਕੀਤੇ ਗਏ ਬਹੁਤ ਸਾਰੇ ਵਿਕਾਸਸ਼ੀਲ ਉਪਾਵਾਂ ਕਾਰਣ ਸੰਭਵ ਹੋਇਆ ਹੈ । ਵਿਸ਼ੇਸ਼ ਰੂਪ ਵਿਚ ਇਹ ਵਾਧਾ ਰਸਾਇਣਕ ਖਾਦਾਂ ਦੀ ਜ਼ਿਆਦਾ ਵਰਤੋਂ ਕਾਰਣ ਹੋਇਆ ਹੈ । ਖਰੀਫ, 1978 ਦੌਰਾਨ ਰਸਾਇਣਕ ਖਾਦਾਂ ਦੀ ਖ਼ਪਤ 2.23 ਲੱਖ ਮੀਟ੍ਰਿਕ ਟਨ ਸੀ ਜੋ ਕਿ ਪਿਛਲੇ ਸਾਲ 1.65 ਲੱਖ ਮੀਟ੍ਰਿਕ ਟਨ ਸੀ । ਰਬੀ ਦੀ ਫਸਲ ਦੌਰਾਨ ਵੀ ਇਨ੍ਹਾਂ ਦੀ ਖਪਤ ਵਧ ਜਾਣ ਦੀ ਆਸ ਹੈ । ਇਸ ਵਾਧੇ ਦਾ ਦੂਜਾ ਮਹੱਤਵਪੂਰਣ ਕਾਰਣ ਝੋਨੇ ਦੇ ਪ੍ਰਮਾਣਤ ਬੀਜ ਦੀ ਵਧੇਰੇ ਸਪਲਾਈ ਹੈ । ਸਾਲ 1977-78 ਦੌਰਾਨ ਇਨ੍ਹਾਂ ਦੀ ਵੰਡ 12,000 ਕੁਵਿੰਟਲ ਸੀ ਜਿਹੜੀ ਵੱਧ ਕੇ ਸਾਲ 1978-79 ਦੌਰਾਨ 19,500 ਕਵਿੰਟਲ ਹੋ ਗਈ । ਖੇਤੀ ਮਾਹਿਰਾਂ ਨੇ ਸਿਫ਼ਾਰਸ਼ ਕੀਤੀ ਹੈ ਕਿ ਹਰ ਸਾਲ 8 ਫੀ ਸਦੀ ਸਧਾਰਣ ਬੀਜ ਦੀ ਥਾਂ ਪਰਮਾਣਿਤ ਬੀਜ ਦੀ ਵਰਤੋਂ ਕੀਤੀ ਜਾਵੇ । ਇਸ ਅਨੁਸਾਰ 19,500 ਕਵਿੰਟਲ ਬੀਜ ਦੀ ਵੰਡ ਮਹੱਤਵਪੂਰਣ ਹੈ ਕਿਉਂਕਿ ਇਸ ਨਾਲ ਇਹ ਸਿਫ਼ਾਰਸ਼ ਪੂਰੀ ਤਰ੍ਹਾਂ ਲਾਗੂ ਹੋ ਜਾਂਦੀ ਹੈ ।

5. ਪਿਛਲੇ ਸਾਲਾਂ ਦੌਰਾਨ ਜਦ ਕਿ ਰਾਜ ਵਿਚ ਅਨਾਜ ਅਤੇ ਹੋਰ ਰਵਾਇਤੀ ਫਸਲਾਂ ਦੀ ਉਪਜ ਵਿਚ ਕਾਫ਼ੀ ਵਾਧਾ ਹੋਇਆ ਪਰ ਬਾਗਬਾਨੀ ਦੇ ਵਿਕਾਸ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ । ਖੇਤੀ ਬਾੜੀ ਵਿਚ ਵੰਨ ਸੁਵੰਨਤਾ ਲਿਆਉਣ ਲਈ ਮੇਰੀ ਸਰਕਾਰ ਨੇ ਬਾਗਬਾਨੀ ਦਾ ਇਕ ਵਖਰਾ ਡਾਇਰੈਕਟੋਰੇਟ ਬਣਾਉਣ ਦਾ ਫੈਸਲਾ ਕੀਤਾ ਹੈ ਤਾਂ ਜੋ ਇਸ ਵਲ ਪੂਰਾ ਧਿਆਨ ਦਿੱਤਾ ਜਾ ਸਕੇ । ਇਸ ਦਾ ਮਨੋਰਥ ਇਹ ਹੈ ਕਿ ਰਾਜ ਦੇ ਉਨ੍ਹਾਂ ਇਲਾਕਿਆਂ, ਜਿਨ੍ਹਾਂ ਦਾ ਮੌਸਮ ਬਾਗਬਾਨੀ ਲਈ ਢੁਕਵਾਂ ਹੈ, ਵਿਖੇ ਫਲਾਂ ਦੀ ਕਾਸ਼ਤ ਨੂੰ ਵਿਕਸਤ ਕਰਨ ਲਈ ਭਰਪੂਰ ਕੋਸ਼ਿਸ਼ ਕੀਤੀ ਜਾਵੇ । ਰਾਜ ਦੇ 46 ਬਲਾਕਾਂ ਵਿਚ ਹਾਰਟੀ-ਕਲਚਰ-ਕਮ-ਫਾਰਮ ਫਾਰੈਸਟਰੀ ਨਰਸਰੀਆਂ ਲਗਾਉਣ ਲਈ ਫੰਡਾਂ ਦਾ ਉਪਬੰਧ ਕਰ ਦਿੱਤਾ ਗਿਆ ਹੈ ।

6. ਰਾਜ ਅੰਦਰ ਖੇਤੀ ਉਪਜ ਵਿਚ ਵਾਧਾ ਕਰਨ ਲਈ ਚਲਾਇਆ ਜਾਣ ਵਾਲਾ ਇਕ ਹੋਰ ਅਹਿਮ ਪਰੋਗਰਾਮ ਕੱਲਰ/ਸ਼ੋਰੇ ਵਾਲੀ ਜ਼ਮੀਨ ਦਾ ਸੁਧਾਰ ਕਰਨਾ ਹੈ । ਚਾਲੂ ਸਾਲ ਦੌਰਾਨ 1,20,000 ਮੀਟ੍ਰਿਕ ਟਨ ਜਿਪਸਮ ਵੰਡੀ ਜਾਵੇਗੀ ਜਦ ਕਿ ਪਿਛਲੇ ਸਾਲ 60,000ਮੀਟ੍ਰਿਕ ਟਨ ਜਿਪਸਮ ਵੰਡੀ ਗਈ ਸੀ। ਚਾਲੂ ਸਾਲ ਦੌਰਾਨ 18,000 ਹੈਕਟੇਅਰ ਰਕਬੇ ਦਾ ਸੁਧਾਰ ਕੀਤਾ ਜਾਵੇਗਾ ਜਦ ਕਿ ਪਿਛਲੇ 9,000 ਹੈਕਟੇਅਰ ਰਕਬੇ ਨੂੰ ਖੇਤੀ ਯੋਗ ਬਣਾਇਆ ਗਿਆ ਸੀ । ਜਿਪਸਮ ਉਤੇ ਸਬਸਿਡੀ ਤੋਂ ਇਲਾਵਾ ਕਲੱਰ/ਸ਼ੋਰੇ ਵਾਲੀਆਂ ਜ਼ਮੀਨਾਂ ਦੇ ਸੁਧਾਰ ਲਈ ਅਗੇਤ ਦੇ ਅਧਾਰ ਤੇ ਟਿਊਬਵੈਲਾਂ ਨੂੰ ਬਿਜਲੀ ਦੇ

[ਸ੍ਰੀ ਸਪੀਕਰ]

ਕੁਨੈਕਸ਼ਨ ਦੇਣ ਦਾ ਵੀ ਫੈਸਲਾ ਕੀਤਾ ਗਿਆ ਹੈ। ਆਸ ਹੈ ਕਿ ਇਸ ਸਾਲ ਲਗਭਗ 6,000 ਟਿਊਬਵੈਲਾਂ ਨੂੰ ਅਗੇਤ ਦੇ ਆਧਾਰ ਤੇ ਅਜਿਹੇ ਕੁਨੈਕਸ਼ਨ ਦਿੱਤੇ ਜਾਣਗੇ। (ਥੰਪਿੰਗ)

7. ਫਸਲਾਂ ਦੀ ਉਪਜ ਵਿਚ ਵਾਧਾ ਕਰਨ ਲਈ ਜ਼ਰੂਰੀ ਭੋਂ ਸੁਧਾਰ ਦੇ ਉਪਾਵਾਂ ਵਜੋਂ ਹੋਰ ਅਹਿਮ ਉਪਾਅ ਹਨ:—ਜ਼ਮੀਨ ਨੂੰ ਸਮਤਲ ਬਣਾਉਣਾ, ਜ਼ਮੀਨ-ਦੋਜ਼ ਸਿੰਚਾਈ ਨਾਲੀਆਂ ਵਿਛਾਉਣਾ ਅਤੇ ਫਾਰਮਾਂ ਵਿਚ ਹੋਰ ਸੁਧਾਰ ਕਰਨਾ। ਆਸ ਹੈ ਕਿ ਚਾਲੂ ਸਾਲ ਦੌਰਾਨ 7,700 ਹੈਕਟੇਅਰ ਜ਼ਮੀਨ ਨੂੰ ਪੱਧਰਾ-ਕਰਨ ਅਤੇ ਗਰੇਡਿੰਗ ਦਾ ਕੰਮ ਪੂਰਾ ਕਰ ਲਿਆ ਜਾਵੇਗਾ। ਇਸੇ ਤਰ੍ਹਾਂ 8,000 ਹੈਕਟੇਅਰ ਰਕਬੇ ਵਿਚ ਜ਼ਮੀਨ-ਦੋਜ਼ ਸਿੰਜਾਈ ਨਾਲੀਆਂ ਵਿਛਾਉਣ ਦਾ ਕਾਰਜ ਵੀ ਮੁਕੰਮਲ ਕਰ ਲਿਆ ਜਾਵੇਗਾ।

8. ਖੇਤੀ ਉਪਜ ਦੇ ਵਾਧੇ ਨੂੰ ਬਰਕਰਾਰ ਰਖਣ ਲਈ ਰਾਜ ਵਿਚਲੇ ਮਿਟੀ ਅਤੇ ਜਲ ਸਾਧਨਾਂ ਦੀ ਸੁਰੱਖਿਆ ਬਹੁਤ ਜ਼ਰੂਰੀ ਹੈ। ਇਸ ਮਨੋਰਥ ਲਈ ਮੌਜੂਦਾ ਸਰਕਾਰ ਨੇ ਖਾਲਾਂ ਨੂੰ ਪੱਕਾ ਕਰਨ ਦੇ ਕੰਮ ਨੂੰ ਤੇਜ਼ ਕਰਨ ਵਲ ਵਿਸ਼ੇਸ਼ ਧਿਆਨ ਦਿਤਾ ਹੈ। ਕਾਂਗਰਸ ਸਰਕਾਰ ਦੇ ਆਖਰੀ ਸਾਲ ਅਰਥਾਤ 1976-77 ਦੌਰਾਨ ਸਿਰਫ 257 ਕਿਲੋਮੀਟਰ ਲੰਮੇ ਨਹਿਰੀ ਖਾਲੇ ਪੱਕੇ ਕੀਤੇ ਗਏ ਸਨ। ਮੌਜੂਦਾ ਸਰਕਾਰ ਦੇ ਕਾਰਜ ਭਾਰ ਸੰਭਾਲਣ ਦੇ ਪਹਿਲੇ ਸਾਲ ਅਰਥਾਤ 1977-78 ਦੌਰਾਨ ਲਗ-ਭਗ 2,400 ਕਿਲੋਮੀਟਰ ਲੰਮੇ ਖਾਲੇ ਪੱਕੇ ਕਰ ਦਿਤੇ ਗਏ ਹਨ। (ਥੰਪਿੰਗ) ਇਟਾਂ ਆਦਿ ਦੀ ਕਮੀ ਦੇ ਬਾਵਜੂਦ ਆਸ ਹੈ ਕਿ ਇਹ ਪ੍ਰਾਪਤੀ ਚਾਲੂ ਸਾਲ ਦੌਰਾਨ 2,800 ਕਿਲੋਮੀਟਰ ਤਕ ਹੋ ਜਾਵੇਗੀ।

9. ਮੇਰੀ ਸਰਕਾਰ ਨੇ ਖਾਲੇ ਪੱਕੇ ਕਰਨ, ਜਲ ਨਿਕਾਸ ਪ੍ਰਣਾਲੀ ਦੇ ਵਿਕਾਸ, ਸਿੰਜਾਈ ਸਾਧਨਾ ਨੂੰ ਆਧੁਨਿਕ ਬਣਾਉਣ ਲਈ ਪਾਇਲਟ ਪ੍ਰਾਜੈਕਟ ਸਿੰਜਾਈ ਦੀ ਛਿੜਕਾਉ ਪ੍ਰਣਾਲੀ ਅਤੇ ਹੋਰ ਨਵੀਆਂ ਸਿੰਜਾਈ ਤਕਨੀਕਾਂ ਵਾਲਾ ਇਕ ਸੰਗਠਤ ਸਿੰਜਾਈ ਪ੍ਰਾਜੈਕਟ ਤਿਆਰ ਕੀਤਾ ਹੈ। ਇਸ ਪ੍ਰਾਜੈਕਟ ਉਤੇ ਚਾਰ ਸਾਲਾਂ ਦੌਰਾਨ 275 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ। ਇਸ ਪ੍ਰਾਜੈਕਟ ਬਾਰੇ ਵਿਸ਼ਵ ਬੈਂਕ ਨਾਲ ਗਲ ਬਾਤ ਨੇਪਰੇ ਚੜ੍ਹਨ ਵਾਲੀ ਸਥਿਤੀ ਤੇ ਹੈ। ਆਸ ਹੈ ਕਿ ਇਹ ਅਗਲੇ ਕੁਝ ਇਕ ਮਹੀਨਿਆਂ ਵਿਚ ਪੂਰੀ ਹੋ ਜਾਵੇਗੀ। (ਥੰਪਿੰਗ)

## ਪਸ਼ੂ ਪਾਲਣ ਅਤੇ ਡੇਅਰੀ ਉਦਯੋਗ

10. ਖੇਤੀ ਬਾੜੀ ਵਿਚ ਵੰਨਸੁਵੰਨਤਾ ਲਿਆਉਣ ਦੀ ਲੋੜ ਨੂੰ ਮਹਿਸੂਸ ਕਰਦੇ ਹੋਏ ਮੇਰੀ ਸਰਕਾਰ ਨੇ ਪਸ਼ੂ ਧਨ ਵਿਚ ਵਾਧਾ ਕਰਨ ਅਤੇ ਦੁਧ ਦਾ ਉਤਪਾਦਨ ਵਧਾਉਣ ਵਲ ਪੂਰਾ ਧਿਆਨ ਦਿੱਤਾ ਹੈ। ਰਾਜ ਵਿਚ ਦੁੱਧ ਦੇਣ ਵਾਲਾ ਮੁੱਖ ਪਸ਼ੂ ਮੱਝ ਹੈ ਜਿਸ ਦੀਆਂ ਰਾਜ ਵਿਚਲੀਆਂ ਮੌਜੂਦਾ ਨਸਲਾਂ ਨੂੰ ਸੁਧਾਰਣ ਲਈ ਝੋਟਿਆਂ ਦੀ ਨਸਲ ਪ੍ਰੀਖਣ ਦੀਆਂ ਸਹੂਲਤਾਂ ਦਾ ਪ੍ਰਬੰਧ ਕਰਕੇ ਚੰਗੀ ਨਸਲ ਦੇ ਕਾਫੀ ਝੋਟਿਆਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਚਾਲੂ ਸਾਲ ਦੌਰਾਨ ਝੋਟਿਆਂ ਦਾ ਜੰਮਿਆ ਵੀਰਜ ਸਪਲਾਈ ਕਰਨ ਵਾਲੇ 189 ਮਸਨੂਈ ਗਰਭ ਦਾਨ ਯੂਨਿਟ ਖੋਲ੍ਹੇ ਗਏ ਹਨ। ਸੁਧਰੀ ਹੋਈ ਦੋਗਲੀ ਨਸਲ ਦੇ ਪਸ਼ੂਆਂ ਤੋਂ ਇਲਾਵਾ ਰਾਜ ਦੇ ਤਿੰਨ ਅਡਰੇ ਇਲਾਕਿਆਂ ਵਿਚ ਜਰਸੀ, ਹਾਲਸਟੀਨ ਫਰੀਸ਼ੀਅਨ ਅਤੇ ਸਵਿਸ ਬਰਾਊਨ ਦੇ ਦੋਗਲੇ ਪਸ਼ੂਆਂ ਦੀ ਨਸਲ ਵਿਚ ਵਾਧਾ ਕਰਨ ਦਾ ਜਤਨ ਕੀਤਾ ਜਾ ਰਿਹਾ ਹੈ। ਚਾਲੂ ਸਾਲ ਦੌਰਾਨ ਪਸ਼ੂਆਂ ਦੀ ਸਿਹਤ ਦੀ ਰਖਿਆ ਲਈ 117 ਹੋਰ ਪਸ਼ੂ ਇਲਾਜ ਹਸਪਤਾਲ-ਕਮ-ਮਸਨੂਈ ਗਰਭਦਾਨ ਕੇਂਦਰ ਖੋਲ੍ਹੇ ਗਏ ਹਨ। ਦੁਧ ਦੀ ਵੱਧੀ ਹੋਈ ਸਪਲਾਈ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਰਾਜ ਦੇ ਮੌਜੂਦਾ 10 ਦੁੱਧ-ਪਲਾਂਟਾਂ ਦੀ ਲੋੜ ਨੂੰ ਪੂਰਾ

ਕਰਨ ਲਈ 12 ਦੁੱਧ ਠੰਡਾ ਕਰਨ ਵਾਲੇ ਸਹਾਇਕ ਕੇਂਦਰਾਂ ਦੀ ਬਹੁਤ ਲੋੜ ਹੈ। ਦੁੱਧ ਠੰਡਾ ਕਰਨ ਵਾਲੇ ਅਜਿਹੇ 5 ਕੇਂਦਰ ਤਿਆਰ ਹੋ ਚੁਕੇ ਹਨ ਬਾਕੀ 3 ਹੋਰ ਚਾਲੂ ਸਾਲ ਦੌਰਾਨ ਮੁਕੰਮਲ ਹੋ ਜਾਣਗੇ ਜਦ ਕਿ ਬਾਕੀ 4 ਦੀ ਉਸਾਰੀ ਦਾ ਕੰਮ ਸਾਲ 1979-80 ਵਿਚ ਅਰੰਭ ਕੀਤਾ ਜਾਏਗਾ।

ਸਹਿਕਾਰਤਾ

11. ਚਾਲੂ ਸਾਲ ਦੌਰਾਨ ਮੇਰੀ ਸਰਕਾਰ ਨੇ ਖੇਤੀ ਉਪਜ ਵਿਚ ਵਾਧਾ ਕਰਨ ਲਈ ਦਿਹਾਤੀ ਸਹਿਕਾਰੀ ਸਭਾਵਾਂ ਨੂੰ ਮਜ਼ਬੂਤ ਬਣਾਉਣ ਹਿੱਤ ਕਈ ਅਹਿਮ ਕਦਮ ਚੁਕੇ ਹਨ । ਹੁਣ ਤੱਕ ਪੰਜਾਬ ਦਿਹਾਤੀ ਸਹਿਕਾਰੀ ਢਾਂਚਾ ਕਾਫੀ ਕਮਜ਼ੋਰ ਸੀ ਕਿਉਂਕਿ ਇਸ ਵਿਚ ਕਮਜ਼ੋਰ ਅਤੇ ਛੋਟੀਆਂ ਲਗਭਗ 11,000 ਮੁਢਲੀਆਂ ਸਭਾਵਾਂ ਸਨ । ਅਕਤੂਬਰ, 1978 ਤੋਂ ਇਨ੍ਹਾਂ ਸਾਰੀਆਂ ਸਭਾਵਾਂ ਦੀਆਂ 2,581 ਮਜ਼ਬੂਤ ਅਤੇ ਸਮਰੱਥ ਯੂਨਿਟਾਂ ਬਣਾ ਦਿੱਤੀਆਂ ਗਈਆਂ ਹਨ ਜਿਹੜੀਆਂ ਦਿਹਾਤੀ ਲੋਕਾਂ ਲਈ ਲੋੜੀਂਦੇ ਹਰ ਕਿਸਮ ਦੇ ਕਰਜ਼ੇ ਅਤੇ ਸੇਵਾਵਾਂ ਦਾ ਪ੍ਰਬੰਧ ਕਰਨਗੀਆਂ । ਇਸ ਤੋਂ ਇਲਾਵਾ ਇਹ ਵੀ ਸੋਚਿਆ ਜਾ ਰਿਹਾ ਹੈ ਕਿ ਇਹ ਸਭਾਵਾਂ ਦਿਹਾਤੀ ਇਲਾਕੇ ਵਿਚ ਜ਼ਰੂਰੀ ਖਪਤ ਵਸਤਾਂ ਦੀ ਪਰਚੂਨ ਵਿਕਰੀ ਦਾ ਕੰਮ ਵੀ ਆਪਣੇ ਹੱਥ ਵਿਚ ਲੈ ਲੈਣ । ਇਸ ਤਰ੍ਹਾਂ ਦੇ ਪੁਨਰਗਠਨ ਅਤੇ ਬਕਾਇਆ ਕਰਜ਼ੇ ਦੀ ਵਸੂਲੀ ਲਈ ਚਲਾਈ ਗਈ ਮੁਹਿੰਮ ਕਾਰਣ ਸਹਿਕਾਰੀ ਸਭਾਵਾਂ ਖੇਤੀ ਕਾਰਜਾਂ ਲਈ ਵਧੇਰੇ ਕਰਜ਼ੇ ਦੇਣ ਯੋਗ ਹੋ ਗਈਆਂ ਹਨ। ਚਾਲੂ ਸਾਲ ਦੌਰਾਨ 110 ਕਰੋੜ ਰੁਪਏ ਦੇ ਥੋੜੇ ਅਰਸੇ ਦੇ ਕਰਜ਼ੇ ਦਿੱਤੇ ਜਾਣਗੇ ਜਦ ਕਿ ਪਿਛਲੇ ਸਾਲ 78 ਕਰੋੜ ਰੁਪਏ ਦੇ ਅਜਿਹੇ ਕਰਜ਼ੇ ਦਿੱਤੇ ਗਏ ਸਨ । ਮੇਰੀ ਸਰਕਾਰ ਨੇ ਸਹਿਕਾਰੀ ਸਭਾਵਾਂ ਦੁਆਰਾ ਕਰਜ਼ਾ ਦੇਣ ਦੀ ਪ੍ਰਣਾਲੀ ਵਿਚ ਸੁਧਾਰ ਕਰਨ ਲਈ ਵੀ ਕਾਰਵਾਈ ਕੀਤੀ ਹੈ । ਕਿਸੇ ਇਕਲੇ ਮੈਂਬਰ ਵਾਸਤੇ ਨਕਦ ਕਰਜ਼ੇ ਦੀ ਹੱਦ ਵੀ ਪਰਵਾਨ ਕਰ ਦਿੱਤੀ ਗਈ ਹੈ । 6 ਲੱਖ ਤੋਂ ਵੱਧ ਦਿਹਾਤੀ ਪਰਵਾਰਾਂ ਨੂੰ ਚੈੱਕ ਅਤੇ ਪਾਸ ਬੁਕਾਂ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾ ਚੁਕੀਆਂ ਹਨ । ਇਸ ਸਬੰਧ ਵਿਚ ਇੱਕ ਹੋਰ ਅਹਿਮ ਪ੍ਰਾਪਤੀ ਥੋੜੇ ਸਮੇਂ ਦੇ ਕਰਜ਼ੇ ਦੀ ਵਿਆਜ ਦਰ ਨੂੰ $12\frac{1}{2}$ ਫੀ ਸਦੀ ਤੋਂ ਘਟਾ ਕੇ $10\frac{1}{2}$ ਫੀ ਸਦੀ ਕਰਨਾ ਹੈ । (ਥੰਪਿੰਗ) 2 ਫੀ ਸਦੀ ਦੀ ਇਸ ਕਮੀ ਨਾਲ ਪੰਜਾਬ ਦੇ ਕਿਸਾਨਾਂ ਨੂੰ ਵਿਆਜ ਵਿਚ 2 ਕਰੋੜ ਰੁਪਏ ਸਲਾਨਾ ਦੀ ਬਚਤ ਹੋਵੇਗੀ । (ਥੰਪਿੰਗ)

12. ਚਾਲੂ ਸਾਲ ਦੀ ਇਕ ਹੋਰ ਅਹਿਮ ਪ੍ਰਾਪਤੀ ਦਿਹਾਤੀ ਇਲਾਕੇ ਵਿਚ ਸਹਿਕਾਰੀ ਸਭਾਵਾਂ ਰਾਹੀਂ ਜ਼ਰੂਰੀ ਵਸਤਾਂ ਦੀ ਵੰਡ ਦਾ ਇਕ ਵੱਡਾ ਪ੍ਰੋਗਰਾਮ ਅਰੰਭ ਕਰਨਾ ਹੈ । ਇਹ ਪ੍ਰੋਗਰਾਮ ਕੌਮੀ ਸਹਿਕਾਰਤਾ ਵਿਕਾਸ ਕਾਰਪੋਰੇਸ਼ਨ ਦੀ ਸਹਾਇਤਾ ਨਾਲ ਚਲਾਇਆ ਜਾ ਰਿਹਾ ਹੈ । ਚਾਲੂ ਸਾਲ ਦੇ ਅੰਤ ਤੱਕ 288 ਪ੍ਰਾਜੈਕਟ ਕੰਮ ਕਰਨਾ ਆਰੰਭ ਕਰ ਦੇਣਗੇ ਜਿਨ੍ਹਾਂ ਦੇ ਘੇਰੇ ਵਿਚ ਰਾਜ ਦੇ 6,000 ਪਿੰਡ ਆ ਜਾਣਗੇ। ਇਸ ਸਕੀਮ ਅਧੀਨ 1,200 ਪ੍ਰਾਇਮਰੀ ਸੇਵਾ ਸਭਾਵਾਂ ਰਾਹੀਂ 14 ਜ਼ਰੂਰੀ ਵਸਤਾਂ ਦੀ ਵੰਡ ਕੀਤੀ ਜਾਵੇਗੀ ।

ਪੰਚਾਇਤਾਂ

13. ਸਹਿਕਾਰਤਾ ਦੇ ਨਾਲ ਨਾਲ ਮੇਰੀ ਸਰਕਾਰ ਗਰਾਮ ਪੰਚਾਇਤਾਂ ਨੂੰ ਮਜ਼ਬੂਤ ਬਣਾਉਣ ਦੀ ਲੋੜ ਵੱਲ ਵੀ ਪੂਰਾ ਧਿਆਨ ਦੇ ਰਹੀ ਹੈ । ਜੂਨ, 1977 ਵਿਚ ਕਾਰਜਭਾਰ ਸੰਭਾਲਣ ਤੋਂ ਤੁਰੰਤ ਬਾਦ ਮੇਰੀ ਸਰਕਾਰ ਨੇ ਰਾਜ ਵਿਚ ਪੰਚਾਇਤੀ ਰਾਜ ਦੇ ਕੰਮ ਕਾਜ ਦਾ ਰੀਵਿਊ ਕਰਨ ਲਈ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੀ ਰਿਪੋਰਟ ਅਨੁਸਾਰ ਗਰਾਮ ਪੰਚਾਇਤ ਐਕਟ ਵਿਚ ਕੁਝ

[ਸ੍ਰੀ ਸਪੀਕਰ]

ਤਰਮੀਮਾਂ ਕੀਤੀਆਂ ਗਈਆਂ ਸਨ। ਹੋਰਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਤਰਮੀਮਾਂ ਰਾਹੀਂ ਸਰਪੰਚਾਂ ਦੀ ਅਪ੍ਰਤੱਖ ਚੋਣ ਅਤੇ ਗਰਾਮ ਪੰਚਾਇਤਾਂ ਵਿਚ ਇਸਤਰੀਆਂ ਦੀ ਪ੍ਰਤੀਨਿਧਤਾ ਯਕੀਨੀ ਬਣਾਈ ਗਈ ਹੈ। ਪਿਛਲੇ ਅਗਸਤ ਵਿਚ ਹੋਈਆਂ ਪੰਚਾਇਤਾਂ ਦੀਆਂ ਚੋਣਾਂ ਸਰਕਾਰ ਦੀ ਇਸ ਪਾਲਿਸੀ ਦਾ ਪੱਕਾ ਸਬੂਤ ਹਨ। ਇਹ ਬੜੇ ਮਾਣ ਵਾਲੀ ਗੱਲ ਹੈ ਕਿ ਜਿਥੇ 1972 ਵਿਚ ਕੇਵਲ 456 ਹਰੀਜਨ ਸਰਪੰਚ ਚੁਣੇ ਗਏ ਸਨ, ਉਥੇ ਇਸ ਸਾਲ 1,181 ਗਰਾਮ ਪੰਚਾਇਤਾਂ ਨੇ ਹਰੀਜਨਾਂ ਨੂੰ ਸਰਪੰਚ ਚੁਣਿਆ ਹੈ। (ਥਪਿੰਗ) ਇਸ ਸਮੇਂ 194 ਪੰਚਾਇਤਾਂ ਦੀਆਂ ਸਰਪੰਚ ਇਸਤਰੀਆਂ ਹਨ ਜਦ ਕਿ ਪਿਛਲੀ ਵਾਰ ਕੇਵਲ 32 ਇਸਤਰੀਆਂ ਸਰਪੰਚ ਸਨ। (ਥੰਪਿੰਗ)

## ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ

14. ਪਿਛਲੇ ਸਾਲ ਵਿਧਾਨ ਸਭਾ ਵਿਚ ਆਪਣਾ ਭਾਸ਼ਣ ਦਿੰਦੇ ਸਮੇਂ ਮੈਂ ਨਵੰਬਰ, 1977 ਵਿਚ ਰਾਜ ਅੰਦਰ ਅਰੰਭ ਕੀਤੇ ਗਏ ਸੰਗੁਠਤ ਦਿਹਾਤੀ ਵਿਕਾਸ ਪ੍ਰੋਗਰਾਮ ਵਲ ਆਪ ਜੀ ਦਾ ਵਿਸ਼ੇਸ਼ ਧਿਆਨ ਦਿਵਾਇਆ ਸੀ। ਇਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਵੱਲ ਮੇਰੀ ਸਰਕਾਰ ਲਗਾਤਾਰ ਯਤਨ ਕਰਦੀ ਆ ਰਹੀ ਹੈ। ਇਸ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਕਈ ਇਕ ਅਹਿਮ ਪਹਿਲੂਆਂ ਸਬੰਧੀ ਫੈਸਲੇ ਕੀਤੇ ਗਏ ਹਨ। 500 ਅਜਿਹੇ ਫੋਕਲ ਪੁਆਇੰਟ ਹੁਣ ਲਏ ਗਏ ਹਨ ਜਿਨ੍ਹਾਂ ਦੇ ਘੇਰੇ ਵਿਚ ਸਾਰਾ ਰਾਜ ਆ ਜਾਵੇਗਾ। ਜਿਥੇ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਦੇ ਕਾਰਜਾਂ ਦੇ ਘੇਰੇ ਵਿਚ ਰਾਜ ਦੇ ਬਹੁਤ ਸਾਰੇ ਪਿੰਡ ਦਰਜੇਬੱਧ ਢੰਗ ਨਾਲ ਆ ਜਾਣਗੇ ਉਥੇ ਇਸ ਪ੍ਰੋਗਰਾਮ ਦੇ ਦੋ ਅਹਿਮ ਭਾਗ ਅਰਥਾਤ ਬੈਂਕਾਂ ਦੀਆਂ ਸ਼ਾਖਾਂ ਖੋਲ੍ਹਣਾ ਅਤੇ ਨਵੀਆਂ ਮੰਡੀਆਂ ਬਣਾਉਣ ਦਾ ਕੰਮ ਮੌਜੂਦਾ ਅਤੇ ਭਵਿੱਖ ਵਿਚ ਬਣਾਏ ਜਾਣ ਵਾਲੇ ਸਾਰੇ ਫੋਕਲ ਪੁਆਇੰਟਾਂ ਵਿਖੇ ਤੁਰੰਤ ਹੱਥ ਵਿਚ ਲਿਆ ਜਾ ਰਿਹਾ ਹੈ। (ਥੰਪਿੰਗ)

15. ਪਹਿਲੇ ਸਾਲ ਦੌਰਾਨ ਫੋਕਲ ਪੁਆਇੰਟਾਂ ਵਿਖੇ ਅਨੇਕ ਕਿਸਮਾਂ ਦੀਆਂ ਬੁਨਿਆਦੀ ਸਹੂਲਤਾਂ ਦੀ ਉਸਾਰੀ ਦੇ ਕੰਮ ਵਿਚ ਕਾਫੀ ਪ੍ਰਗਤੀ ਹੋਈ ਹੈ। ਇਨ੍ਹਾਂ ਸਹੂਲਤਾਂ ਵਿਚ ਬੈਂਕ ਇਮਾਰਤਾਂ ਮੰਡੀਯਾਰਡ, ਪਸ਼ੂ ਚਿਕਿਤਸਾ ਹਸਪਤਾਲ, ਪਰਚੂਨ ਡਿਪੂ ਅਤੇ ਉਪਭੋਗਤਾ ਸਟੋਰ ਸ਼ਾਮਲ ਹਨ। ਹੁਣ ਤਕ ਪ੍ਰਾਪਤ ਸੂਚਨਾ ਅਨੁਸਾਰ 112 ਫੋਕਲ ਪੁਆਇੰਟਾਂ ਵਿਖੇ ਇਹ ਸਹੂਲਤਾਂ ਮੁਕੰਮਲ ਕਰ ਲਈਆਂ ਗਈਆਂ ਹਨ। ਚਾਲੂ ਸਾਲ ਦੌਰਾਨ ਹੱਥ ਵਿਚ ਲਏ ਗਏ ਫ਼ੋਕਲ ਪੁਆਇੰਟਾਂ ਵਿਚੋਂ ਬਹੁਤੇ ਫੋਕਲ ਪੁਆਇੰਟਾ ਲਈ ਜ਼ਮੀਨ ਉਥੋਂ ਦੀਆਂ ਪੰਚਾਇਤਾਂ ਨੇ ਦਿੱਤੀ ਹੈ ਅਤੇ ਉਥੇ ਅਜਿਹੀਆਂ ਸਹੂਲਤਾਂ ਦੀ ਉਸਾਰੀ ਦਾ ਕੰਮ ਆਰੰਭ ਕਰ ਦਿੱਤਾ ਗਿਆ ਹੈ। ਉਸਾਰੀ ਦੇ ਕੰਮ ਨੂੰ ਤੇਜ਼ ਕਰਨ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਇੱਟਾਂ ਦੀ ਕਮੀ ਨੂੰ ਧਿਆਨ ਵਿਚ ਰਖਦੇ ਹੋਏ ਫ਼ੋਕਲ ਪੁਆਇੰਟਾਂ ਲਈ ਇੱਟਾਂ ਅਗੇਤ ਦੇ ਆਧਾਰ ਤੇ ਸਪਲਾਈ ਕੀਤੀਆਂ ਜਾਣਗੀਆਂ।

16. ਭਾਵੇਂ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਨੂੰ ਅਰੰਭ ਹੋਇਆਂ ਅਜੇ ਬਹੁਤ ਥੋੜ੍ਹਾ ਸਮਾਂ ਹੀ ਹੋਇਆ ਹੈ ਪਰ ਉਤਪਾਦਨ ਉਤੇ ਇਸ ਦਾ ਚੋਖਾ ਅਸਰ ਪਿਆ ਹੈ। ਮਿਸਾਲ ਵਜੋਂ ਸਾਲ 1977-78 ਦੌਰਾਨ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿਚ ਕਣਕ ਦੀ ਉਪਜ ਵਿਚ 14ਫੀ ਸਦੀ ਦਾ ਵਾਧਾ ਹੋਇਆ ਹੈ ਜਦ ਕਿ ਸਮੁਚੇ ਰਾਜ ਵਿਚ ਇਸ ਵਾਧੇ ਦੀ ਔਸਤ 4.6ਫੀ ਸਦੀ ਹੀ ਸੀ। ਇਸੇ ਤਰ੍ਹਾਂ ਇਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿਚ ਝੋਨੇ ਦੀ

ਉਪਜ 32 ਕੁਇੰਟਲ ਪ੍ਰਤੀ ਹੈਕਟੇਅਰ ਹੈ ਜਦ ਕਿ ਸਮੁੱਚੇ ਰਾਜ ਵਿਚ ਇਹ ਉਪਜ 29.8 ਕੁਇੰਟਲ ਪ੍ਰਤੀ ਹੈਕਟੇਅਰ ਹੈ । ਇਸੇ ਤਰ੍ਹਾਂ ਸਾਲ 1977-78 ਦੌਰਾਨ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਏ ਇਲਾਕੇ ਵਿਚ ਰਸਾਇਣਕ ਖਾਦ ਦੀ ਖਪਤ ਵਿਚ ਰਾਜ ਦੀ ਖਪਤ ਵਿਚ ਹੋਏ 24 ਫ਼ੀਸਦੀ ਦੇ ਵਾਧੇ ਦੇ ਮੁਕਾਬਲੇ 55 ਫ਼ੀਸਦੀ ਦਾ ਵਾਧਾ ਹੋਇਆ ।

17. ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਸਹਿਕਾਰਤਾ ਦੇ ਖੇਤਰ ਵਿਚ ਕਾਫ਼ੀ ਪ੍ਰਗਤੀ ਹੋਈ ਹੈ । ਫ਼ੋਕਲ ਪਿੰਡਾਂ ਵਿਚ ਬੈਂਕਾਂ ਦੀਆਂ 197 ਸ਼ਾਖਾਂ ਖੋਲ੍ਹੀਆਂ ਗਈਆਂ ਹਨ ਅਤੇ 2.86 ਲੱਖ ਲੋਕਾਂ ਨੂੰ ਸਹਿਕਾਰੀ ਸਭਾਵਾਂ ਦੇ ਮੈਂਬਰ ਬਣਾਇਆ ਗਿਆ ਹੈ । ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿੱਚ ਖੇਤਾਂ ਦੇ ਆਲੇ ਦੁਆਲੇ ਦਰਖ਼ਤ ਲਗਾਉਣ ਦੇ ਕੰਮ ਵਿਚ ਵੀ ਕਾਫ਼ੀ ਪ੍ਰਗਤੀ ਆਈ ਹੈ । ਅਨੁਮਾਨ ਲਗਾਇਆ ਗਿਆ ਹੈ ਕਿ ਇਸ ਪ੍ਰੋਗਰਾਮ ਅਧੀਨ ਆਏ ਇਲਾਕੇ ਵਿਚਲੇ ਪਿੰਡਾਂ ਨੂੰ 600 ਪੌਦੇ ਪ੍ਰਤੀ ਪਿੰਡ ਵੰਡੇ ਗਏ ਸਨ ਜਦ ਕਿ ਦੂਜੇ ਪਿੰਡਾਂ ਵਿਚ ਇਹ ਔਸਤ 180 ਪੌਦੇ ਪ੍ਰਤੀ ਪਿੰਡ ਸੀ । ਸਾਲ 1977-78 ਦੌਰਾਨ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿਚ 1,803 ਛੋਟੀਆਂ ਸਨਅਤੀ ਯੂਨਿਟਾਂ ਲਗਾਈਆਂ ਗਈਆਂ ਸਨ ਜਿਨ੍ਹਾਂ ਵਿਚ 5,250 ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ । ਚਾਲੂ ਸਾਲ ਦੌਰਾਨ ਹੁਣ ਤਕ ਅਜਿਹੀਆਂ 360 ਯੂਨਿਟਾਂ ਹੋਰ ਲਗਾ ਦਿੱਤੀਆਂ ਗਈਆਂ ਹਨ । ਆਰਥਕ ਸਰਗਰਮੀਆਂ ਰਾਹੀਂ ਸਵੈ-ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਖੇਤੀ ਮਜ਼ਦੂਰਾਂ ਅਤੇ ਕਾਰੀਗਰਾਂ ਵਰਗੇ ਆਰਥਕ ਰੂਪ ਵਿਚ ਕਮਜ਼ੋਰ ਵਰਗਾਂ ਦੇ ਵਿਅਕਤੀਆਂ ਨੂੰ ਕਰਜ਼ੇ ਦੇਣ ਦੇ ਯਤਨ ਕੀਤੇ ਗਏ ਹਨ । ਬੈਂਕਾਂ ਨੇ 6.5 ਕਰੋੜ ਰੁਪਏ ਦੇ ਕਰਜ਼ੇ ਹੁਣ ਤਕ ਪਰਵਾਨ ਕੀਤੇ ਹਨ । ਇਸ ਨਾਲ 25,000 ਹੋਰ ਵਿਅਕਤੀਆਂ ਨੂੰ ਰੋਜ਼ਗਾਰ ਮਿਲ ਸਕੇਗਾ ।

### ਕੰਡੀ ਇਲਾਕੇ ਦਾ ਵਿਕਾਸ

18. ਮੇਰੀ ਸਰਕਾਰ ਇਲਾਕਾਈ ਅਸੰਤੁਲਨ ਖ਼ਤਮ ਕਰ ਦੇਣਾ ਚਾਹੁੰਦੀ ਹੈ । ਇਸ ਲਈ ਸਰਕਾਰ ਪਛੜੇ ਕੰਡੀ ਇਲਾਕੇ ਦੇ ਵਿਕਾਸ ਵੱਲ ਪੂਰਾ ਧਿਆਨ ਦੇ ਰਹੀ ਹੈ । ਇਸ ਮਨੋਰਥ ਲਈ ਸਰਕਾਰ ਇਨ੍ਹਾਂ ਖੇਤਰਾਂ ਵਿਚ ਸਿੰਜਾਈ ਸਹੂਲਤਾਂ ਵਿਚ ਚੋਖਾ ਵਾਧਾ ਕਰਨ ਲਈ ਕਈ ਸਕੀਮਾਂ ਬਣਾ ਰਹੀ ਹੈ । ਦਰਿਆ ਬਿਆਸ ਵਿਚੋਂ ਕੰਡੀ ਨਹਿਰ ਕੱਢਣ ਅਤੇ ਸ਼ਾਹ ਨਹਿਰ ਬੈਰਾਜ ਦੀ ਉਸਾਰੀ ਸਹਿਤ ਮੌਜੂਦਾ ਨਹਿਰ ਪ੍ਰਣਾਲੀ ਦੇ ਵਿਕਾਸ ਅਤੇ ਸੁਧਾਰ ਦਾ ਕੰਮ ਅਗੇਤ ਦੇ ਆਧਾਰ ਤੇ ਹੱਥ ਵਿਚ ਲਿਆ ਗਿਆ ਹੈ । (ਬੈਪਿੰਗ) ਇਸ ਤੋਂ ਇਲਾਵਾ ਇਕ ਹੋਰ ਵੱਡਾ ਕੰਡੀ ਵਾਟਰਸ਼ੈਡ ਅਤੇ ਇਲਾਕਾ ਵਿਕਾਸ ਪ੍ਰਾਜੈਕਟ ਬਣਾਇਆ ਗਿਆ ਹੈ ਜਿਸ ਦੇ ਸਬੰਧ ਵਿਚ ਵਿਸ਼ਵ ਬੈਂਕ ਨਾਲ ਗਲਬਾਤ ਚਲ ਰਹੀ ਹੈ । ਇਸ ਪ੍ਰਾਜੈਕਟ ਦੇ ਇਕ ਪ੍ਰੋਗਰਾਮ ਦੇ ਘੇਰੇ ਵਿਚ ਇਸ ਇਲਾਕੇ ਦਾ 1.27 ਲੱਖ ਹੈਕਟੇਅਰ ਰਕਬਾ ਆ ਜਾਂਦਾ ਹੈ ਜੋ ਕਿ ਕੰਡੀ ਖੇਤਰ ਦੇ ਕੁਲ ਰਕਬੇ ਦਾ $\frac{1}{4}$ ਭਾਗ ਹੈ । ਇਸ ਪ੍ਰਾਜੈਕਟ ਵਿਚ ਜੰਗਲ ਲਗਾਉਣਾ, ਸਿੰਜਾਈ, ਭੋਂ ਸਮਤਲ ਬਣਾਉਣਾ, ਚੋਆਂ ਤੇ ਕਾਬੂ ਪਾਉਣਾ, ਭੋਂ ਸੁਰੱਖਿਆ, ਪਸ਼ੂ ਪਾਲਣ, ਬਾਗਬਾਨੀ ਅਤੇ ਮੱਛੀ ਪਾਲਣ ਵਰਗੇ ਕਾਰਜ ਸ਼ਾਮਲ ਹਨ । ਇਸ ਪ੍ਰਾਜੈਕਟ ਰਾਹੀਂ 1.05 ਲੱਖ ਹੈਕਟੇਅਰ ਰਕਬਾ ਹੜ੍ਹਾਂ ਦੀ ਮਾਰ ਤੋਂ ਸੁਰੱਖਿਅਤ ਹੋ ਜਾਵੇਗਾ । 28,600 ਹੈਕਟੇਅਰ ਰਕਬੇ ਨੂੰ ਖੇਤੀ ਯੋਗ ਬਣਾਇਆ ਜਾਵੇਗਾ 10,800 ਹੈਕਟੇਅਰ ਰਕਬੇ ਲਈ ਸਿੰਜਾਈ ਦਾ ਪ੍ਰਬੰਧ ਕੀਤਾ ਜਾਵੇਗਾ । 18,250 ਹੈਕਟੇਅਰ ਵਿਚ ਜੰਗਲ ਲਗਾਏ ਜਾਣਗੇ । 24,000 ਹੈਕਟੇਅਰ ਰਕਬਾ ਲਈ ਭੋਂ ਸੁਰੱਖਿਆ ਦਾ ਪ੍ਰਬੰਧ ਕੀਤਾ ਜਾਵੇਗਾ । 4,650 ਹੈਕਟੇਅਰ ਰਕਬਾ ਭੋਂ ਸੁਧਾਰ ਕਾਰਜਾਂ ਅਧੀਨ ਆ ਜਾਵੇਗਾ । ਪੰਜ ਸਾਲਾਂ ਅੰਦਰ ਇਸ ਪ੍ਰਾਜੈਕਟ ਦੇ ਮੁਕੰਮਲ ਹੋ ਜਾਣ ਨਾਲ 2,52,000 ਵਿਅਕਤੀਆਂ ਨੂੰ ਲਾਭ ਪੁਜੇਗਾ ।

[ਸ੍ਰੀ ਸਪੀਕਰ]

## ਬਿਜਲੀ ਦਾ ਵਿਕਾਸ

19. ਸਪੀਕਰ ਸਾਹਿਬ, ਆਪ ਜੀ ਨੂੰ ਯਾਦ ਹੋਵੇਗਾ ਕਿ ਇਸ ਵਿਧਾਨ ਸਭਾ ਵਿਚ ਆਪਣੇ ਪਿਛਲੇ ਭਾਸ਼ਣ ਅੰਦਰ ਮੈਂ ਸਰਕਾਰ ਦੁਆਰਾ ਥੇਈਂ ਡੈਮ ਪ੍ਰਾਜੈਕਟ ਦੀ ਉਸਾਰੀ ਦਾ ਕੰਮ ਜਾਰੀ ਰੱਖਣ ਸਬੰਧੀ ਦਿਤੇ ਗਏ ਵਚਨ ਦਾ ਜ਼ਿਕਰ ਕੀਤਾ ਸੀ। ਸਦਨ ਨੂੰ ਇਹ ਦੱਸਦੇ ਹੋਏ ਮੈਨੂੰ ਇਹ ਬੜੀ ਖੁਸ਼ੀ ਹੋ ਰਹੀ ਹੈ ਕਿ ਹਿਮਾਚਲ ਪ੍ਰਦੇਸ਼ ਅਤੇ ਜੰਮੂ ਤੇ ਕਸ਼ਮੀਰ ਦੇ ਗਵਾਂਢੀ ਰਾਜਾਂ ਨਾਲ ਇਸ ਡੈਮ ਸਬੰਧੀ ਚਲ ਰਹੇ ਮਾਮਲੇ ਦਾ ਹੱਲ ਲੱਭ ਲਿਆ ਗਿਆ ਹੈ (ਥੰਪਿੰਗ) ਅਤੇ ਮੇਰੀ ਸਰਕਾਰ ਨੇ ਉਨ੍ਹਾਂ ਨਾਲ ਇਕ ਦੁਵੱਲੀ ਸਮਝੌਤਾ ਕਰ ਲਿਆ ਹੈ। ਥੇਈਂ ਬੰਨ ਦੀ ਉਸਾਰੀ ਦਾ ਕੰਮ ਅਰੰਭ ਹੋ ਚੁਕਾ ਹੈ ਅਤੇ ਅਮਲੇ ਤੇ ਕਾਮਿਆਂ ਦੀ ਰਿਹਾਇਸ਼ ਲਈ ਟਾਊਨਸ਼ਿਪ ਦੀ ਉਸਾਰੀ ਹੋ ਰਹੀ ਹੈ। ਇਸ ਪ੍ਰਾਜੈਕਟ ਵਾਸਤੇ ਲੋੜੀਂਦਾ ਬੁਨਿਆਦੀ ਢਾਂਚਾ ਤਿਆਰ ਕਰਨ ਲਈ ਕਾਰਵਾਈ ਸ਼ੁਰੂ ਕਰ ਦਿਤੀ ਗਈ ਹੈ।

20. ਆਪ ਜੀ ਨੂੰ ਯਾਦ ਹੀ ਹੋਵੇਗਾ ਕਿ ਇਸ ਵਿਧਾਨ ਸਭਾ ਅੰਦਰ ਆਪਣੇ ਪਿਛਲੇ ਭਾਸ਼ਣ ਵਿਚ ਮੈਂ ਇਹ ਜ਼ਿਕਰ ਕੀਤਾ ਸੀ ਕਿ ਮੇਰੀ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਯੋਗ ਕਦਮ ਚੁਕ ਰਹੀ ਹੈ ਕਿ ਰਾਜ ਵਿਚ ਅਗਲੇ ਸਾਲ ਤੋਂ ਬਾਅਦ ਬਿਜਲੀ ਦੀ ਕਿਸੇ ਕਟੌਤੀ ਦੀ ਲੋੜ ਨਾ ਪਵੇ। ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਇਸ ਮਨੋਰਥ ਦੀ ਪ੍ਰਾਪਤੀ ਕਰ ਲਈ ਗਈ ਹੈ ਅਤੇ ਸਾਲ 1978-79 ਦੌਰਾਨ ਬਿਜਲੀ ਦੀ ਲਗਭਗ ਕੋਈ ਕਟੌਤੀ ਨਹੀਂ ਕੀਤੀ ਗਈ ਸੀ। ਇਸ ਸਾਲ ਦੇ ਕੁਝ ਕੁ ਮਹੀਨਿਆਂ ਦੌਰਾਨ ਬਿਜਲੀ ਦੀ ਔਸਤ ਖਪਤ ਪਿਛਲੇ ਸਾਲ ਦੇ ਉਨ੍ਹਾਂ ਮਹੀਨਿਆਂ ਦੇ ਮੁਕਾਬਲੇ ਵਧ ਕੇ 182 ਫ਼ੀਸਦੀ ਹੋ ਗਈ ਸੀ। ਸਾਲ 1978-79 ਦੌਰਾਨ ਪਿਛਲੇ ਸਾਲ ਦੇ ਮੁਕਾਬਲੇ ਸਮੁੱਚੇ ਰੂਪ ਵਿਚ ਔਸਤ ਖਪਤ 40 ਫ਼ੀਸਦੀ ਵਧ ਗਈ। ਇਸ ਤਰ੍ਹਾਂ ਜ਼ਰਾਇਤੀ ਅਤੇ ਸਨਅਤੀ ਉਤਪਾਦਨ ਲਈ ਅਤਿ ਲੋੜੀਂਦੇ ਇਸ ਸਾਧਨ ਦੀ ਪ੍ਰਾਪਤੀ ਵਿਚ ਚੋਖਾ ਵਾਧਾ ਹੋਇਆ ਹੈ।

21. ਚਾਲੂ ਸਾਲ ਦੌਰਾਨ ਟਿਊਬਵੈਲਾਂ ਨੂੰ ਬਿਜਲੀ ਦੇਣ ਦੇ ਕੰਮ ਉਤੇ ਕਾਫ਼ੀ ਜ਼ੋਰ ਦਿੱਤਾ ਗਿਆ ਹੈ। ਸਾਲ ਦੇ ਅੰਤ ਤਕ 32,000 ਟਿਊਬਵੈਲਾਂ ਨੂੰ ਬਿਜਲੀ ਦੇ ਕੁਨੈਕਸ਼ਨ ਮਿਲ ਜਾਣਗੇ। ਆਪ ਜੀ ਨੂੰ ਇਹ ਦੱਸਦੇ ਹੋਏ ਮੈਨੂੰ ਇਹ ਬੜੀ ਖੁਸ਼ੀ ਹੋ ਰਹੀ ਹੈ ਕਿ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ, ਦਾ 110 ਮੈਗਾਵਾਟ ਦਾ ਚੌਥਾ ਯੂਨਿਟ ਇਸ ਸਾਲ ਚਾਲੂ ਹੋ ਗਿਆ ਹੈ। (ਥੰਪਿੰਗ) ਇਸ ਨਾਲ ਰਾਜ ਵਿਚ ਬਿਜਲੀ ਦੀ ਸਥਾਪਤ ਸਮਰੱਥਾ 298 ਮੈਗਾਵਾਟ ਵੱਧ ਗਈ ਹੈ। ਰੋਪੜ ਤਾਪ ਬਿਜਲੀ ਘਰ ਦੀ ਪ੍ਰਵਾਨਗੀ ਭਾਰਤ ਸਰਕਾਰ ਤੋਂ ਪ੍ਰਾਪਤ ਹੋਣ ਹੀ ਵਾਲੀ ਹੈ।

## ਉਦਯੋਗ

22. ਮੇਰੇ ਪਿਛਲੇ ਭਾਸ਼ਣ ਤੋਂ ਬਾਅਦ ਮੇਰੀ ਸਰਕਾਰ ਨੇ ਸਾਰੇ ਪੱਧਰਾਂ ਉਤੇ ਵੱਧ ਤੋਂ ਵੱਧ ਸਨਅਤੀ ਰੋਜ਼ਗਾਰ ਪੈਦਾ ਕਰਨ ਅਤੇ ਦਿਹਾਤੀ ਇਲਾਕੇ ਵਿਚ ਸਨਅਤਾਂ ਲਗਾ ਕੇ ਪੇਂਡੂ ਕਾਮਿਆਂ ਨੂੰ ਸ਼ਹਿਰੀ ਇਲਾਕਿਆਂ ਵਿਚ ਆਉਣ ਤੋਂ ਰੋਕਣ ਦੇ ਵਿਸ਼ਾਲ ਮਨੋਰਥਾਂ ਵਾਲੀ ਇਕ ਨਵੀਂ ਸਨਅਤੀ ਪਾਲਿਸੀ ਦਾ ਐਲਾਨ ਕੀਤਾ ਹੈ। ਬਹੁਤ ਛੋਟੀਆਂ ਅਤੇ ਛੋਟੀਆਂ ਸਨਅਤੀ ਯੂਨਿਟਾਂ ਲਗਾਉਣ ਦੇ ਕੰਮ ਵਿਚ ਤੇਜ਼ੀ ਲਿਆਉਣ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਨਵੀਆਂ ਯੂਨਿਟਾਂ ਲਗਾਉਣ

ਲਈ ਅਨੇਕ ਸਹੂਲਤਾਂ ਦਿੱਤੀਆਂ ਜਾਂ ਰਹੀਆਂ ਹਨ : ਇਸ ਸਬੰਧ ਵਿਚ ਦਿੱਤੀਆਂ ਜਾਣ ਵਾਲੀਆਂ ਕੁਝ ਅਹਿਮ ਸਹੂਲਤਾਂ ਹਨ—ਰਿਆਇਤੀ ਦਰਾਂ ਤੇ ਜ਼ਮੀਨ, ਸਨਅਤ ਦੁਆਰਾ ਉਤਪਾਦਨ ਅਰੰਭ ਕਰ ਚੇਣ ਉਪਰੰਤ ਦਸ ਸਾਲਾਂ ਤੋਂ ਬਾਅਦ ਵਸੂਲੀ ਯੋਗ ਵਿਆਜ ਰਹਿਤ ਕਰਜ਼ੇ, ਬਿਜਲੀ ਡਿਊਟੀ ਤੋਂ ਛੋਟ, ਚੁੰਗੀ ਅਤੇ ਟਰਮੀਨਲ ਟੈਕਸਾਂ ਦੀ ਵਾਪਸੀ ਸਰਹੱਦੀ ਜ਼ਿਲ੍ਹਿਆਂ ਬੇਟ ਦੇ ਇਲਾਕੇ ਅਤੇ ਨੀਮ ਪਹਾੜੀ ਇਲਾਕਿਆਂ ਲਈ ਕੇਂਦਰੀ ਸਰਕਾਰ ਦੁਆਰਾ ਦਿੱਤੀ ਜਾਣ ਵਾਲੀ ਸਬਸਿਡੀ ਦੇ ਆਧਾਰ ਤੇ ਰਾਜ ਸਰਕਾਰ ਦੁਆਰਾ ਸਬਸਿਡੀ ।

23. ਨਵੀਂ ਸਨਅਤੀ ਪਾਲਿਸੀ ਸਦਕਾ ਚਾਲੂ ਸਾਲ ਦੌਰਾਨ ਰਾਜ ਅੰਦਰ ਸਨਅਤੀ ਵਿਕਾਸ ਵਿਚ ਤੇਜ਼ੀ ਆ ਗਈ ਹੈ । ਪ੍ਰਬੰਧਕੀ ਢਾਂਚੇ ਨੂੰ ਲੋਕਾਂ ਦੀਆਂ ਲੋੜਾਂ ਅਨੁਸਾਰ ਚੰਗੇਰਾ ਬਣਾਉਣ ਲਈ ਅਤੇ ਉਦਮ-ਕਰਤਿਆਂ ਨੂੰ ਇਕ ਥਾਂ ਉਤੇ ਹੀ ਵੱਧ ਤੋਂ ਵੱਧ ਸਹੂਲਤਾਂ ਦੇਣ ਲਈ ਜ਼ਿਲ੍ਹਾ ਸਨਅਤੀ ਕੇਂਦਰ ਨਾਂ ਦੀਆਂ ਨਵੀਆਂ ਖੇਤਰ ਸੰਸਥਾਵਾਂ ਬਣਾਈਆਂ ਜਾ ਰਹੀਆਂ ਹਨ । ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ ਜੋ ਕਿ ਪੰਜਾਬ ਸਰਕਾਰ ਦੀ ਸਨਅਤੀ ਪਾਲਿਸੀ ਨੂੰ ਅਮਲੀ ਜਾਮਾ ਪਹਿਨਾਉਣ ਵਾਲਾ ਮੁੱਖ ਅਦਾਰਾ ਹੈ, ਆਪਣੇ ਪ੍ਰਾਜੈਕਟਾਂ ਨੂੰ ਨੇਪਰੇ ਚਾੜ੍ਹਨ ਵਿਚ ਰੁਝਾ ਹੋਇਆ ਹੈ । ਇਸ ਕਾਰਪੋਰੇਸ਼ਨ ਦੁਆਰਾ ਵਿਉਂਤ ਕੀਤੇ ਗਏ 8 ਪ੍ਰਾਜੈਕਟਾਂ ਵਿਚੋਂ ਸਾਲ 1978-79 ਦੌਰਾਨ 6 ਕਰੋੜ ਰੁਪਏ ਤੋਂ ਵੱਧ ਲਾਗਤ ਵਾਲੇ 4 ਪ੍ਰਾਜੈਕਟ ਸ਼ੁਰੂ ਹੋ ਗਏ ਹਨ ਅਤੇ ਬਾਕੀ 4 ਪ੍ਰਾਜੈਕਟ 1979 ਦੇ ਮੱਧ ਤਕ ਮੁਕੰਮਲ ਹੋ ਜਾਣਗੇ ।

## ਸਨਅਤੀ ਕਿਰਤ

24. ਆਪ ਜੀ ਨੂੰ ਇਹ ਦੱਸਦਿਆਂ ਮੈਨੂੰ ਬੜੀ ਖੁਸ਼ੀ ਹੋ ਰਹੀ ਹੈ ਕਿ ਸਨਅਤੀ ਝਗੜਿਆਂ ਕਾਰਣ ਸਾਲ 1977 ਦੇ ਮੁਕਾਬਲੇ 1978 ਵਿਚ ਦਿਹਾੜੀਆਂ ਦਾ ਬਹੁਤ ਘੱਟ ਨੁਕਸਾਨ ਹੋਇਆ ਹੈ । ਰਾਜ ਕਿਰਤ ਵਿਭਾਗ ਦਾ ਸਾਲਸੀ ਅਮਲਾ ਪੂਰੇ ਕਾਰਗਰ ਢੰਗ ਨਾਲ ਕੰਮ ਕਰ ਰਿਹਾ ਹੈ । ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਦਮ ਚੁਕੇ ਗਏ ਹਨ ਕਿ ਜਿਥੋਂ ਤਕ ਸੰਭਵ ਹੋ ਸਕੇ ਸਨਅਤੀ ਝਗੜੇ ਗੁੰਮਰਾਹ ਅੰਸਰਾਂ ਦੁਆਰਾ ਗ਼ੈਰ-ਕਾਨੂੰਨੀ ਤਸ਼ੱਦਦ ਦੀਆਂ ਕਾਰਵਾਈਆਂ ਜਾਂ ਤੋੜ ਫੋੜ ਦਾ ਰੁਖ ਨਾ ਅਖਤਿਆਰ ਕਰ ਸਕਣ । ਤਜ਼ਵੀਜ਼ ਹੈ ਕਿ ਕਿਰਤ ਵਿਭਾਗ ਦੇ ਐਨਫੋਰਸਮੈਂਟ ਅਮਲੇ ਨੂੰ ਮਜ਼ਬੂਤ ਬਣਾਇਆ ਜਾਵੇ ਤਾਂ ਜੋ ਦਿਹਾਤੀ ਇਲਾਕਿਆਂ ਦੇ ਖੇਤੀ ਕਾਮਿਆਂ ਅਤੇ ਹੋਰ ਕਾਮਿਆਂ ਦੇ ਹੱਕਾਂ ਨੂੰ ਸੁਰੱਖਿਅਤ ਕੀਤਾ ਜਾ ਸਕੇ ।

25. ਘੱਟੋ ਘੱਟ ਉਜਰਤ ਐਕਟ, 1948 ਅਧੀਨ ਜੁਲਾਈ, 1975 ਵਿਚ 21 ਅਨੁਸੂਚਿਤ ਰੋਜ਼ਗਾਰਾਂ ਲਈ ਘੱਟੋ ਘੱਟ ਉਜਰਤਾਂ ਅਧਿਸੂਚਿਤ ਕੀਤੀਆਂ ਗਈਆਂ ਸਨ । ਭਾਵੇਂ ਇਸ ਐਕਟ ਅਧੀਨ ਘੱਟੋ ਘੱਟ ਉਜਰਤਾਂ ਵਿਚ 5 ਸਾਲਾਂ ਵਿਚ ਸਿਰਫ ਇਕ ਵਾਰ ਸੋਧ ਕੀਤੀ ਜਾਣੀ ਹੁੰਦੀ ਹੈ ਪਰ ਮੇਰੀ ਸਰਕਾਰ ਨੇ ਸਾਲ 1978-79 ਦੌਰਾਨ ਪਹਿਲਾਂ ਕਵਰ ਕੀਤੇ ਗਏ 21 ਰੋਜ਼ਗਾਰਾਂ ਤੋਂ ਇਲਾਵਾ 10 ਨਵੇਂ ਰੋਜ਼ਗਾਰਾਂ ਵਿਚ ਘੱਟੋ ਘੱਟ ਉਜਰਤ ਵਿਚ ਸੋਧ ਕਰਨ ਦਾ ਕੰਮ ਆਪਣੇ ਹੱਥ ਲਿਆ । ਜਨਵਰੀ, 1979 ਵਿਚ ਸੋਧੀਆਂ ਹੋਈਆਂ ਘੱਟੋ ਘੱਟ ਉਜਰਤਾਂ ਦਾ ਐਲਾਨ ਕਰ ਦਿੱਤਾ ਗਿਆ ਹੈ । ਇਸ ਨਾਲ ਰਾਜ ਵਿਚਲੇ 10 ਲੱਖ ਸਨਅਤੀ ਅਤੇ ਜ਼ਰਾਇਤੀ ਕਾਮਿਆਂ ਨੂੰ ਮਿਲਣ ਵਾਲੀਆਂ ਘੱਟੋ ਘੱਟ ਉਜਰਤਾਂ ਵਿਚ ਕਾਫ਼ੀ ਵਾਧਾ ਹੋ ਗਿਆ ਹੈ ।

[ਸ਼੍ਰੀ ਸਪੀਕਰ]

## ਖਾਧ ਵਸਤਾਂ ਦੀ ਪ੍ਰਾਪਤੀ

26. ਸਰਕਾਰੀ ਏਜੰਸੀਆਂ ਨੇ ਸਾਲ 1978-79 ਦੌਰਾਨ 30 ਲੱਖ ਮੀਟ੍ਰਿਕ ਟਨ ਤੋਂ ਵਧ ਕਣਕ ਖਰੀਦਣ ਦੇ ਨਾਲ ਨਾਲ ਸਾਲ 1977 ਦੌਰਾਨ ਇਮਦਾਦੀ ਭਾਅ ਤੇ ਖਰੀਦੇ ਗਏ 8.5 ਲਖ ਮੀਟ੍ਰਿਕ ਟਨ ਦੇ ਮੁਕਾਬਲੇ ਸਾਲ 1978 ਦੌਰਾਨ 17 ਲੱਖ ਮੀਟ੍ਰਿਕ ਟਨ ਝੋਨਾ ਖਰੀਦਿਆ । ਜ਼ਿਮੀਦਾਰਾਂ ਦੁਆਰਾ ਆਪਣੇ ਵਾਧੂ ਅਨਾਜ ਨੂੰ ਵੇਚ ਸਕਣ ਦੀਆਂ ਸਹੂਲਤਾਂ ਵਿਚ ਵਾਧਾ ਕਰਨ ਲਈ ਕਣਕ ਦੀ ਖਰੀਦ ਲਈ ਰਬੀ, 1977 ਦੌਰਾਨ ਕੰਮ ਕਰ ਰਹੇ 575 ਖ਼ਰੀਦ ਕੇਂਦਰਾਂ ਦੀ ਗਿਣਤੀ ਵਧਾ ਕੇ ਰਬੀ, 1978 ਦੌਰਾਨ 687 ਕਰ ਦਿਤੀ ਗਈ ਹੈ । (ਥੰਪਿੰਗ) ਇਸੇ ਤਰ੍ਹਾਂ ਝੋਨੇ ਦੀ ਖਰੀਦ ਲਈ ਖ਼ਰੀਫ 1977 ਦੌਰਾਨ ਕੰਮ ਕਰ ਰਹੇ 315 ਕੇਂਦਰਾਂ ਦੀ ਗਿਣਤੀ ਵਧਾ ਕੇ ਖ਼ਰੀਫ, 1978 ਦੌਰਾਨ 535 ਕਰ ਦਿੱਤੀ ਗਈ ਸੀ । (ਥੰਪਿੰਗ) ਮੰਡੀਆਂ ਵਿਚ ਭਾਰੀ ਗਿਣਤੀ ਵਿਚ ਅਨਾਜ ਆਉਣ ਕਾਰਣ ਉਸ ਨੂੰ ਭੰਡਾਰ ਕਰਨ ਅਤੇ ਪੰਜਾਬ ਵਿਚੋਂ ਰੇਲ ਰਾਹੀਂ ਅਨਾਜ ਬਾਹਰ ਭੇਜਣ ਵਿਚ ਕਾਫ਼ੀ ਮੁਸ਼ਕਲਾਂ ਪੇਸ਼ ਆ ਰਹੀਆਂ ਹਨ । ਮਰੀ ਸਰਕਾਰ ਨੇ ਇਹ ਮੁਸ਼ਕਲਾਂ ਭਾਰਤ ਸਰਕਾਰ ਦੇ ਉਚ ਪਧਰ ਦੇ ਅਫਸਰਾਂ ਦੇ ਧਿਆਨ ਵਿਚ ਲਿਆਂਦੀਆਂ ਹਨ ਅਤੇ ਬੇਨਤੀ ਕੀਤੀ ਹੈ ਕਿ ਰਾਜ ਵਿਚ ਬਹੁਤ ਸਾਰੇ ਗੁਦਾਮ ਬਣਾਏ ਜਾਣ ਅਤੇ ਅਗੇਤ ਆਧਾਰ ਤੇ ਅਨਾਜ ਲੈ ਜਾਣ ਲਈ ਰੇਲ ਸੇਵਾਵਾਂ ਵਿਚ ਵਾਧਾ ਕੀਤਾ ਜਾਵ ।

## ਸਰਕਾਰੀ ਵੰਡ ਪ੍ਰਣਾਲੀ

27. ਜਿਵੇਂ ਕਿ ਆਪ ਜੀ ਨੂੰ ਪਤਾ ਹੀ ਹੈ ਕਿ ਪੰਜਾਬ ਨੇ ਸਰਕਾਰੀ ਅਤੇ ਸਹਿਕਾਰੀ ਦੁਕਾਨਾਂ ਰਾਹੀਂ ਨਿਸ਼ਚਿਤ ਕੀਮਤਾਂ ਉਤੇ ਚੋਣਵੀਆਂ ਖਾਸ ਵਸਤਾਂ ਦੀ ਵੰਡ ਦੀ ਸਕੀਮ ਦੇਸ਼ ਵਿਚ ਸਭ ਤੋਂ ਪਹਿਲਾਂ ਚਲਾਈ । 2 ਅਕਤੂਬਰ, 1977 ਨੂੰ ਲਾਗੂ ਕੀਤੀ ਗਈ ਇਹ ਸਕੀਮ 1978-79 ਦੌਰਾਨ ਚਲਦੀ ਰਹੀ । ਇਨ੍ਹਾਂ ਦੁਕਾਨਾਂ ਰਾਹੀਂ ਵੇਚਿਆ ਜਾਣ ਵਾਲਾ ਆਟਾ ਤੇ ਦਾਲਾਂ ਬਜ਼ਾਰ ਦੇ ਮੁਕਾਬਲੇ ਕਾਫ਼ੀ ਸਸਤੀਆਂ ਹਨ । ਸਰਕਾਰ ਦੁਆਰਾ ਚਲਾਈਆਂ ਜਾ ਰਹੀਆਂ ਦੁਕਾਨਾਂ ਰਾਹੀਂ ਕੁਝ ਕੁ ਚੋਣਵੀਆਂ ਵਸਤਾਂ ਨੂੰ ਉਚਿਤ ਅਤੇ ਸਥਿਰ ਕੀਮਤਾਂ ਉਤੇ ਖਪਤਕਾਰਾਂ ਨੂੰ ਵੇਚਣ ਰਾਹੀਂ ਆਮ ਲੋਕਾਂ ਲਈ ਲੋੜੀਦੀਆਂ ਉਪਭੋਗੀ ਵਸਤਾਂ ਦੀਆਂ ਕੀਮਤਾਂ ਵਿਚ ਸਥਿਰਤਾ ਲਿਆਂਦੀ ਗਈ ਹੈ ਅਕਤੂਬਰ, 1977 ਤੋਂ ਅਕਤੂਬਰ, 1978 ਦੇ ਦਰਮਿਆਨ ਪੰਜਾਬ ਵਿਚ ਖਪਤਕਾਰ ਕੀਮਤ ਸੂਚਕ-ਅ ਵਿਚ ਕੇਵਲ 1.8 ਫ਼ੀ ਸਦੀ ਦਾ ਵਾਧਾ ਹੋਇਆ ।

## ਸਿਖਿਆ

28. ਸਿਖਿਆ ਵਰਗੇ ਇਕ ਹੋਰ ਮਹੱਤਵ ਪੂਰਣ ਖੇਤਰ ਵਿਚ ਮੇਰੀ ਸਰਕਾਰ ਨੇ ਕਈ ਅਹਿਮ ਕਦਮ ਚੁਕੇ ਹਨ । ਮੇਰੀ ਸਰਕਾਰ ਇਸ ਪੱਖੋਂ ਸੁਚੇਤ ਹੈ ਕਿ ਵਿਦਿਆ ਦੇ ਵਿਸਤਾਰ ਦੇ ਨਾਲ ਨਾਲ ਉਸ ਦੇ ਮਿਆਰ ਵਿਚ ਵੀ ਸੁਧਾਰ ਹੋਣਾ ਚਾਹੀਦਾ ਹੈ। ਇਸ ਮਨੋਰਥ ਲਈ ਨੌਕਰੀ ਕਰ ਰਹੇ ਜੇ. ਬੀ. ਟੀ. ਅਧਿਆਪਕਾਂ ਨੂੰ ਹੋਰ ਸਿਖਲਾਈ ਦੇਣ ਲਈ ਡਵੀਜ਼ਨਲ ਪੱਧਰ ਤੇ ਤਿੰਨ ਕੇਂਦਰ ਖੋਲ ਗਏ ਹਨ । ਸਾਰੇ ਪ੍ਰਾਇਮਰੀ ਸਕੂਲਾਂ ਨੂੰ ਸਾਇੰਸ ਕਿੱਟਾਂ ਮੁਹੱਈਆਂ ਕਰ ਦਿਤੀਆਂ ਗਈਆਂ ਹਨ । ਇਕ ਹੋਰ ਸਕੀਮ ਅਧੀਨ ਵਿਦਿਆਰਥੀਆਂ ਵਿਚ ਪੜ੍ਹਨ ਦੀ ਆਦਤ ਪਾਉਣ ਲਈ ਮੇਰੀ ਸਰਕਾਰ ਕੇਂਦਰੀ ਪ੍ਰਾਇਮਰੀ ਸਕੂਲਾਂ ਵਿਚ 50 ਲਾਇਬ੍ਰੇਰੀਆਂ ਖੋਲ੍ਹਣਾ ਚਾਹੁੰਦੀ ਹੈ ।

29. ਮੇਰੀ ਸਰਕਾਰ ਇਸ ਜ਼ਰੂਰਤ ਤੋਂ ਵੀ ਚੰਗੀ ਤਰ੍ਹਾਂ ਜਾਣੂ ਹੈ ਕਿ 6–11 ਉਮਰ ਵਰਗ ਦੇ ਬੱਚੇ ਸਕੂਲਾਂ ਵਿਚ ਆਪਣੀ ਪੜ੍ਹਾਈ ਜਾਰੀ ਰੱਖਣ । ਜਿਨ੍ਹਾਂ ਮਾਮਲਿਆਂ ਵਿਚ ਇਹ ਸੰਭਵ ਨਹੀਂ ਹੁੰਦਾ ਉਨ੍ਹਾਂ ਲਈ ਇਸ ਕਮੀ ਨੂੰ ਪੂਰਾ ਕਰਨ ਲਈ ਮੇਰੀ ਸਰਕਾਰ ਗ਼ੈਰ ਰਵਾਇਤੀ ਵਿਦਿਅਕ ਕੇਂਦਰ ਖੋਲ੍ਹਣਾ ਚਾਹੁੰਦੀ ਹੈ । 11–14 ਉਮਰ ਵਰਗ ਦੇ ਬਚਿਆਂ ਦਾ ਦਾਖ਼ਲਾ ਵਧਾ ਕੇ 86 ਫ਼ੀਸਦੀ ਕਰ ਦੇਣ ਦੀ ਤਜ਼ਵੀਜ਼ ਹੈ ਜਿਵੇਂ ਕਿ ਆਪ ਸਭ ਨੂੰ ਪਤਾ ਹੀ ਹੈ ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ ਹਾਈ ਸਕੂਲ ਬਣਾਉਣ ਬਾਰੇ ਬਹੁਤ ਜ਼ਿਆਦਾ ਮੰਗ ਰਹਿਦੀ ਹੈ । ਚਾਲੂ ਮਾਲੀ ਸਾਲ ਦੌਰਾਨ 178 ਸਕੂਲਾਂ ਦਾ ਦਰਜਾ ਵਧਾਇਆ ਗਿਆ ।

30. ਹਾਲ ਵਿਚ ਹੀ ਆਦਰਸ਼ ਹਾਇਰ ਸੈਕੰਡਰੀ ਸਕੂਲ ਖੋਲ੍ਹਣ ਲਈ ਇਕ ਨਵਾਂ ਵਿਦਿਅਕ ਪ੍ਰਾਜੈਕਟ ਆਰੰਭ ਕੀਤਾ ਗਿਆ ਹੈ । ਇਸ ਨਾਲ ਰਾਜ ਦੇ ਸਾਰੇ ਲੋਕਾਂ ਅੰਦਰ ਭਾਰੀ ਉਤਸ਼ਾਹ ਪੈਦਾ ਹੋਇਆ ਹੈ । ਅਜਿਹੇ ਮਾਡਲ ਸਕੂਲ ਖੋਲ੍ਹਣ ਲਈ ਪੰਚਾਇਤਾਂ ਅਤੇ ਹੋਰ ਸੰਸਥਾਵਾਂ ਜ਼ਮੀਨ ਅਤੇ ਨਕਦ ਰਕਮਾਂ ਦੀ ਪੇਸ਼ਕਸ਼ ਕਰ ਰਹੀਆਂ ਹਨ । ਇਹ ਆਦਰਸ਼ ਸਕੂਲ ਮਿਆਰੀ ਸਕੂਲਾਂ ਦੇ ਨਮੂਨੇ ਵਜੋਂ ਹੋਣਗੇ । ਇਹ ਸਕੂਲ ਦਿਹਾਤੀ ਇਲਾਕਿਆਂ ਅਤੇ ਹੁਣ ਤਕ ਅਜਿਹੀ ਸਹੂਲਤ ਤੋਂ ਵਾਂਝੇ ਰਹੇ ਲੋਕਾਂ ਦੁਆਰਾ ਅਧਿਕ ਮਹਿਸੂਸ ਕੀਤੀ ਜਾ ਰਹੀ ਉਸ ਲੋੜ ਨੂੰ ਪੂਰਾ ਕਰਨਗੇ ਜਿਹੜੀ ਕਿ ਹੁਣ ਤੱਕ ਸ਼ਹਿਰੀ ਇਲਾਕਿਆਂ ਤੱਕ ਹੀ ਸੀਮਤ ਸੀ । ਇਥੇ ਮੈਂ ਇਹ ਗੱਲ ਸਪਸ਼ਟ ਕਰ ਦਿਆਂ ਕਿ ਇਹ ਸਕੂਲ ਉਚੇਰੇ ਵਰਗਾਂ ਦੇ ਲੋਕਾਂ ਲਈ ਨਹੀਂ ਖੋਲ੍ਹੇ ਜਾ ਰਹੇ । ਇਹ ਸਕੂਲ ਦਿਹਾਤੀ ਇਲਾਕਿਆਂ ਦੇ ਕਮਜ਼ੋਰ ਵਰਗਾਂ ਦੇ ਬੱਚਿਆਂ ਅੰਦਰਲੀ ਪ੍ਰਤਿਭਾ ਦਾ ਵਿਕਾਸ ਕਰਨਗੇ ।

31. ਸਦਨ ਦੇ ਮੈਂਬਰ ਸਾਹਿਬਾਨ ਨੂੰ ਇਹ ਜਾਣਕੇ ਪ੍ਰਸੰਨਤਾ ਹੋਵੇਗੀ ਕਿ ਸਰਕਾਰ ਨੇ ਪ੍ਰਾਈਵੇਟ ਪ੍ਰਬੰਧ ਅਧੀਨ ਕਾਲਜਾਂ ਦੇ ਪਰਵਾਣਤ ਘਾਟੇ ਦੀ 95 ਫੀਸਦੀ ਰਕਮ ਦੇਣ ਦਾ ਫੈਸਲਾ ਕੀਤਾ ਹੈ । ਇਸ ਨਾਲ ਉਨ੍ਹਾਂ ਨੂੰ ਪੇਸ਼ ਆ ਰਹੀਆਂ ਬਹੁਤ ਸਾਰੀਆਂ ਆਰਥਕ ਮੁਸ਼ਕਲਾਂ ਹੱਲ ਹੋ ਜਾਣਗੀਆਂ । ਇਸ ਫੈਸਲੇ ਨਾਲ ਰਾਜ ਵਿਚਲੇ 141 ਪ੍ਰਾਈਵੇਟ ਪ੍ਰਬੰਧ ਅਧੀਨ ਕਾਲਜਾਂ ਨੂੰ ਲਾਭ ਪਹੁੰਚੇਗਾ ।

ਸਿਹਤ

32. ਮੇਰੀ ਸਰਕਾਰ ਦਿਹਾਤੀ ਇਲਾਕਿਆਂ ਅੰਦਰ ਸਿਹਤ ਸੇਵਾਵਾਂ ਨੂੰ ਮਜ਼ਬੂਤ ਬਣਾਉਣ ਲਈ ਉਤਸਕ ਹੈ । ਇਸ ਮੰਤਵ ਲਈ, ਇਸ ਸਾਲ ਦੌਰਾਨ 130 ਸਬਸਿਡਰੀ ਸਿਹਤ ਕੇਂਦਰ, ਪੱਚੀ ਬਿਸਤਰਿਆਂ ਵਾਲੇ 40 ਦਿਹਾਤੀ ਹਸਪਤਾਲ ਅਤੇ 20 ਦੰਦ ਕਲੀਨਿਕਾਂ ਦੀ ਪਰਵਾਨਗੀ ਦੇ ਦਿੱਤੀ ਗਈ ਹੈ । (ਥੰਪਿੰਗ) ਬਹੁ-ਮੰਤਵੀ ਕਾਮਾ ਸਕੀਮ ਜਿਹੜੀ ਕਿ ਹੁਣ ਤੱਕ ਤਿੰਨ ਜ਼ਿਲ੍ਹਿਆਂ ਵਿਚ ਹੀ ਚਲ ਰਹੀ ਸੀ, ਨੂੰ ਚਾਰ ਹੋਰ ਜ਼ਿਲ੍ਹਿਆਂ ਵਿਚ ਵੀ ਸ਼ੁਰੂ ਕਰ ਦਿਤਾ ਗਿਆ ਹੈ । ਸਮੂਹਿਕ ਸਿਹਤ ਕਾਮਾ ਸਕੀਮ ਜਿਹੜੀ ਕਿ ਹੁਣ ਤੱਕ 20 ਬਲਾਕਾਂ ਵਿਚ ਹੀ ਚਲ ਰਹੀ ਸੀ ਹੁਣ ਹੋਰ 20 ਬਲਾਕਾਂ ਵਿਚ ਵੀ ਸ਼ੁਰੂ ਕਰ ਦਿੱਤੀ ਗਈ ਹੈ । ਸ਼ਹਿਰੀ ਇਲਾਕਿਆਂ ਵਿਚ ਤਿੰਨ ਹਸਪਤਾਲਾਂ ਦਾ ਦਰਜਾ ਵਧਾਇਆ ਗਿਆ ਸੀ ਅਤੇ ਇਕ ਨਵੇਂ ਹਸਪਤਾਲ ਲਈ ਪਰਵਾਨਗੀ ਦਿੱਤੀ ਗਈ ਸੀ । ਡਾਕਟਰੀ ਵਿਦਿਆ ਦੇ ਖੇਤਰ ਵਿਚ ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਕੁਝ ਮਹੱਤਵ ਪੂਰਣ ਵਾਧੇ ਕੀਤੇ ਗਏ ਹਨ । ਓ. ਪੀ. ਡੀ. ਦਾ ਇਕ ਨਵਾਂ ਬਲਾਕ ਇਕ ਕਰੋੜ ਰੁਪਏ ਦੀ ਲਾਗਤ ਨਾਲ ਮੁਕੰਮਲ ਕੀਤਾ ਗਿਆ ਹੈ । ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਦਾ ਪ੍ਰਬੰਧ ਸਰਕਾਰ ਨੇ ਇਸ ਸਾਲ ਆਪਣੇ ਹੱਥ ਵਿਚ ਲੈ ਲਿਆ ਹੈ ਜਿਸ ਲਈ ਲੋੜੀਂਦੇ ਪ੍ਰਬੰਧ ਕਰ ਦਿੱਤੇ ਗਏ ਹਨ ਤਾਂ ਜੋ ਅਗਲੇ ਵਿਦਿਅਕ ਵਰ੍ਹੇ ਤੋਂ ਦਾਖ਼ਲਾ ਆਰੰਭ ਕੀਤਾ ਜਾ ਸਕੇ ।

[ਸ਼੍ਰੀ ਸਪੀਕਰ]

33. ਸਾਲ 1978-79 ਦੌਰਾਨ ਪੀਣ ਵਾਲੇ ਪਾਣੀ ਦੀ ਤੰਗੀ ਵਾਲੇ ਪਿੰਡਾਂ ਲਈ ਪਾਣੀ ਦੀ ਸਪਲਾਈ ਸਬੰਧੀ ਉਪਬੰਧ ਕਰਨ ਉਤੇ ਚੋਖਾ ਜ਼ੋਰ ਦਿੱਤਾ ਗਿਆ ਹੈ। ਇਸ ਮੰਤਵ ਲਈ 5 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਆਸ ਕੀਤੀ ਜਾਂਦੀ ਹੈ ਕਿ ਇਸ ਸਾਲ ਦੌਰਾਨ 130 ਪਿੰਡਾਂ ਵਿਚ ਜਲ ਸਪਲਾਈ ਸਕੀਮਾਂ ਚਾਲੂ ਹੋ ਜਾਣਗੀਆਂ।

## ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

34. ਮੇਰੀ ਸਰਕਾਰ ਚਾਲੂ ਸਾਲ ਦੌਰਾਨ ਸਰਕਾਰੀ ਕਰਮਚਾਰੀਆਂ ਲਈ ਮਕਾਨਾਂ ਦੀ ਕਮੀ ਦੀ ਸਮੱਸਿਆ ਸਬੰਧੀ ਗੰਭੀਰਤਾ ਨਾਲ ਵਿਚਾਰ ਕਰਦੀ ਰਹੀ ਹੈ। ਇਸ ਮੰਤਵ ਲਈ ਜ਼ਿਲ੍ਹਾ ਅਤੇ ਹੇਠਲੇ ਪੱਧਰਾਂ ਉਤੇ ਵਧੀਕ ਮਕਾਨਾਂ ਦੀਆਂ ਲੋੜਾਂ ਦਾ ਸਮੁੱਚਾ ਅਨੁਮਾਨ ਲਾ ਲਿਆ ਗਿਆ ਹੈ। ਸਮੁੱਚੀ ਸਥਿਤੀ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰੀ ਕਰਮਚਾਰੀਆਂ ਲਈ ਮਕਾਨਾਂ ਦੀ ਉਸਾਰੀ ਸਬੰਧੀ ਇਕ ਪ੍ਰੋਗਰਾਮ ਤਿਆਰ ਕੀਤਾ ਜਾ ਰਿਹਾ ਹੈ। ਇਸ ਪ੍ਰੋਗਰਾਮ ਦਾ ਮੰਤਵ (i) ਚੰਡੀਗੜ੍ਹ (ii) ਜ਼ਿਲ੍ਹਾ ਸਦਰ ਮੁਕਾਮਾਂ ਅਤੇ ਹੋਰਨਾਂ ਥਾਵਾਂ (iii) ਫੋਕਲ ਪੁਆਇੰਟਾਂ ਵਿਖੇ ਰਿਹਾਇਸ਼ੀ ਸਹੂਲਤਾਂ ਦਾ ਪ੍ਰਬੰਧ ਕਰਨਾ ਹੈ। ਇਸ ਤੋਂ ਇਲਾਵਾ ਪੁਲਿਸ ਕਰਮਚਾਰੀਆਂ ਲਈ ਵੀ ਮਕਾਨ ਉਸਾਰਨ ਦਾ ਇਕ ਵਿਸ਼ੇਸ਼ ਪ੍ਰੋਗਰਾਮ ਚੱਲ ਰਿਹਾ ਹੈ। ਚਾਲੂ ਸਾਲ ਦੇ ਦੌਰਾਨ ਚੰਡੀਗੜ੍ਹ ਵਿਖੇ 128 ਫਲੈਟ ਬਣਾਉਣ ਲਈ 'ਹੁਡਕੋ' ਨਾਲ ਗਲਬਾਤ ਕਰਕੇ ਇਹ ਪ੍ਰਾਜੈਕਟ ਅਰੰਭ ਕੀਤਾ ਗਿਆ ਹੈ। ਚੰਡੀਗੜ੍ਹ ਵਿਖੇ ਵਧੀਕ ਰਿਹਾਇਸ਼ੀ ਸਹੂਲਤਾਂ ਲਈ ਜ਼ਮੀਨ ਦੀ ਚੋਣ ਕਰਨ ਸਬੰਧੀ ਕਾਰਵਾਈ ਵਿਚਾਰ ਅਧੀਨ ਹੈ। ਸਮੁਚੇ ਤੌਰ ਤੇ ਇਸ ਸਕੀਮ ਅਧੀਨ ਅਗਲੇ 2-3 ਸਾਲਾਂ ਅੰਦਰ ਵਰਗ III ਅਤੇ IV ਦੇ ਕਰਮਚਾਰੀਆਂ ਲਈ ਚੰਡੀਗੜ੍ਹ ਵਿਖੇ ਲਗ ਭਗ 1000 ਮਕਾਨ ਅਤੇ ਵਰਗ I ਅਤੇ II ਦੇ ਕਰਮਚਾਰੀਆਂ ਲਈ ਲਗ ਭਗ 300 ਹੋਰ ਮਕਾਨ ਬਣਾਏ ਜਾਣਗੇ। ਜ਼ਿਲ੍ਹਾ ਪੱਧਰ ਤੇ ਚਾਲੂ ਸਾਲ ਦੇ ਦੌਰਾਨ ਫਰੀਦਕੋਟ ਵਿਖੇ 102 ਮਕਾਨਾਂ ਦੀ ਉਸਾਰੀ ਦਾ ਕੰਮ ਅਰੰਭ ਕਰ ਦਿੱਤਾ ਗਿਆ ਹੈ। ਹੋਰ ਜ਼ਿਲ੍ਹਾ ਸਦਰ-ਮੁਕਾਮਾਂ ਲਈ ਮਕਾਨਾਂ ਵਾਸਤੇ ਉਚਿਤ ਥਾਵਾਂ ਦੀ ਚੋਣ ਕਰਨ ਅਤੇ ਉਨ੍ਹਾਂ ਲਈ ਪ੍ਰਾਜੈਕਟ ਬਣਾਉਣ ਦਾ ਕੰਮ ਅਰੰਭ ਕਰ ਦਿੱਤਾ ਗਿਆ ਹੈ। ਜਿਥੋਂ ਤੱਕ ਪੁਲਿਸ ਕਰਮਚਾਰੀਆਂ ਲਈ ਮਕਾਨ ਉਸਾਰਨ ਦਾ ਸਬੰਧ ਹੈ, 500 ਮਕਾਨ ਮੁਕੰਮਲ ਹੋਣ ਵਾਲੇ ਹਨ ਅਤੇ 1000 ਮਕਾਨਾਂ ਦੀ ਉਸਾਰੀ ਸਾਲ 1979-80 ਦੇ ਦੌਰਾਨ ਅਰੰਭ ਕਰ ਦਿੱਤੀ ਜਾਵੇਗੀ।

35. ਸਰਕਾਰੀ ਕਰਮਚਾਰੀਆਂ ਤੋਂ ਇਲਾਵਾ, ਦੂਸਰਾ ਪਹਿਲੂ ਜਿਸ ਵੱਲ ਪੰਜਾਬ ਮਕਾਨ ਉਸਾਰੀ ਬੋਰਡ ਵਿਸ਼ੇਸ਼ ਧਿਆਨ ਦੇ ਰਿਹਾ ਹੈ, ਉਹ ਹਰੀਜਨਾਂ ਅਤੇ ਦੂਸਰੇ ਕਮਜ਼ੋਰ ਵਰਗਾਂ ਲਈ ਮਕਾਨ ਬਣਾਉਣ ਨਾਲ ਸਬੰਧ ਰਖਦਾ ਹੈ। ਚਾਲੂ ਸਾਲ ਦੇ ਦੌਰਾਨ ਅਜਿਹੇ ਲਗਭਗ 2500 ਮਕਾਨ ਮੁਕੰਮਲ ਕਰ ਲਏ ਜਾਣਗੇ ਜਦੋਂ ਕਿ ਹੋਰ 1500 ਮਕਾਨਾਂ ਦੀ ਉਸਾਰੀ ਅਰੰਭ ਕਰ ਦਿੱਤੀ ਜਾਵੇਗੀ ਆਸ ਹੈ ਕਿ ਸਾਲ 1979-80 ਵਿਚ ਹਰੀਜਨਾਂ ਲਈ 6400 ਨਾਲੋਂ ਵੀ ਜ਼ਿਆਦਾ ਮਕਾਨਾਂ ਦੀ ਉਸਾਰੀ ਮੁਕੰਮਲ ਹੋ ਜਾਵੇਗੀ। ਇਸ ਤੋਂ ਇਲਾਵਾ ਚਾਲੂ ਸਾਲ ਦੇ ਅੰਤ ਤੱਕ ਰਾਜ ਦੀਆਂ ਵੱਖ ਵੱਖ ਸ਼ਹਿਰੀ ਮਿਲਖਾਂ ਵਿਚ ਮਕਾਨ ਉਸਾਰਨ ਦੇ ਚਾਹਵਾਨ ਵਿਅਕਤੀਆਂ ਨੂੰ 7500 ਪਲਾਟ ਦਿੱਤੇ ਜਾਣਗੇ।

36. ਮੇਰੀ ਸਰਕਾਰ ਨੇ ਰਾਜ ਦੇ 8 ਮੁੱਖ ਸ਼ਹਿਰਾਂ ਲਈ ਜਲ ਸਪਲਾਈ ਤੇ ਜ਼ਮੀਨਦੋਜ਼ ਮਲ ਨਿਕਾਸ ਪ੍ਰਬੰਧ ਮੁਹਈਆ ਕਰਨ ਲਈ ਇਕ ਅਹਿਮ ਪ੍ਰਾਜੈਕਟ ਤਿਆਰ ਕੀਤਾ ਹੈ। ਇਸ

ਪ੍ਰਾਜੈਕਟ ਦੀ ਕੁਲ ਲਾਗਤ 66.70 ਕਰੋੜ ਰੁਪਏ ਹੈ । ਇਹ ਪ੍ਰਾਜੈਕਟ, ਜਨਵਰੀ, 1979 ਤੋਂ ਚਾਲੂ ਕੀਤਾ ਗਿਆ ਹੈ ।

37. ਚਾਲੂ ਸਾਲ ਦੇ ਦੌਰਾਨ ਰਾਜ ਦੇ ਸਾਰੇ 21 ਨਗਰ ਸੁਧਾਰ ਵਿਭਾਗਾਂ ਨੇ ਵਿਕਾਸ ਸਕੀਮਾਂ ਨੂੰ ਨੇਪਰੇ ਚਾੜ੍ਹਨ ਅਤੇ ਥਾਵਾਂ ਦਾ ਨਿਪਟਾਰਾ ਕਰਨ ਸਬੰਧੀ ਦੋਹਾਂ ਖੇਤਰਾਂ ਵਿਚ ਚੋਖੀ ਤਰੱਕੀ ਕੀਤੀ ਹੈ । ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਦੇ ਨਗਰ ਸੁਧਾਰ ਵਿਭਾਗਾਂ ਨੇ ਸੰਗਠਤ ਸ਼ਹਿਰੀ ਵਿਕਾਸ ਪ੍ਰੋਗਰਾਮ ਅਧੀਨ ਆਸਾਨ ਸ਼ਰਤਾਂ ਤੇ ਕਰਮਵਾਰ 1 ਕਰੋੜ ਰੁਪਏ, 1.85 ਕਰੋੜ ਅਤੇ 4.83 ਕਰੋੜ ਰੁਪਏ ਦੇ ਕਰਜ਼ੇ ਪ੍ਰਾਪਤ ਕੀਤੇ ਹਨ । ਇਸ ਸਾਲ ਸਰਕਾਰ ਦੁਆਰਾ 45 ਲੱਖ ਰੁਪਏ ਦੀ ਰਕਮ ਹੋਰਨਾਂ ਨਗਰ ਸੁਧਾਰ ਵਿਭਾਗਾਂ ਨੂੰ ਆਪਣੀਆਂ ਸਰਗਰਮੀਆਂ ਤੇਜ਼ ਕਰਨ ਲਈ ਕਰਜ਼ੇ ਵੱਜੋਂ ਦਿਤੀ ਗਈ ਹੈ ।

## ਸੜਕ ਟਰਾਂਸਪੋਰਟ

38. ਰੀਵਿਊ ਅਧੀਨ ਸਾਲ ਦੇ ਦੌਰਾਨ ਰਾਜ ਸਰਕਾਰ ਨੇ ਸੜਕ ਟ੍ਰਾਂਸਪੋਰਟ ਦੀ ਨੀਤੀ ਨੂੰ ਨਵਾਂ ਰੂਪ ਦੇਣ ਦਾ ਵਿਚਾਰ ਕੀਤਾ ਹੈ । ਇਹ ਫ਼ੈਸਲਾ ਕੀਤਾ ਗਿਆ ਹੈ ਕਿ ਨਵੇਂ ਰੂਟਾਂ ਵਿਚੋਂ 25 ਫ਼ੀ ਸਦੀ ਰੂਟ ਪਰਮਿਟ ਅਨੁਸੂਚਿਤ ਜਾਤੀਆਂ ਅਤੇ ਉਨ੍ਹਾਂ ਦੀਆਂ ਸਹਿਕਾਰੀ ਸਭਾਵਾਂ ਲਈ ਰਾਖਵੇਂ ਰੱਖੇ ਜਾਣ (ਥੰਪਿੰਗ)ਅਤੇ ਨਵੇਂ ਰੂਟਾਂ ਵਿਚੋਂ ਹੋਰ 25 ਫ਼ੀਸਦੀ ਰੂਟ ਪਰਮਿਟਾਂ ਦੀ ਅਲਾਟਮੈਂਟ ਪਛੜੀਆਂ ਸ਼੍ਰੇਣੀਆਂ, ਸਾਬਕਾ ਫੌਜੀਆਂ, ਪੜ੍ਹੇ ਲਿਖੇ ਬੇਰੋਜ਼ਗਾਰਾਂ ਅਤੇ ਸਿਆਸੀ ਪੀੜਤ ਵਰਗ ਦੇ ਵਿਅਕਤੀਆਂ ਜਾਂ ਉਨ੍ਹਾਂ ਦੀਆਂ ਸਹਿਕਾਰੀ ਸਭਾਵਾਂ ਨੂੰ ਕੀਤੀ ਜਾਵੇ । ਇਸ ਨੀਤੀ ਦਾ ਮੰਤਵ ਰਾਜ ਅੰਦਰ ਟ੍ਰਾਂਸ-ਪੋਰਟ ਸਹੂਲਤਾਂ ਦੇ ਵਿਕਾਸ ਦੇ ਨਾਲ ਨਾਲ ਸਮਾਜ ਦੇ ਵਧੇਰੇ ਕਮਜ਼ੋਰ ਵਰਗਾਂ ਲਈ ਸਵੈ-ਰੋਜ਼ਗਾਰ ਪ੍ਰਾਪਤ ਕਰਨ ਲਈ ਵਿਕਾਸ ਦੇ ਮੌਕੇ ਮੁਹੱਈਆ ਕਰਨਾ ਹੈ । ਇਸ ਨੀਤੀ ਨੂੰ ਅਮਲ ਵਿਚ ਲਿਆਉਣ ਲਈ ਮੋਟਰ ਵਹੀਕਲ ਐਕਟ ਵਿਚ ਕੁਝ ਤਰਮੀਮਾਂ ਕਰ ਦਿੱਤੀਆਂ ਗਈਆਂ ਹਨ । ਹੁਣ ਇਸ ਨਵੀਂ ਨੀਤੀ ਨੂੰ ਅਮਲੀ ਜਾਮਾ ਪਹਿਨਾਇਆ ਜਾ ਰਿਹਾ ਹੈ ।

39. ਸੜਕ ਟ੍ਰਾਂਸਪੋਰਟ ਦੇ ਖੇਤਰ ਵਿਚ ਹੋਰ ਮਹੱਤਵਪੂਰਣ ਵਿਕਾਸ, ਲੋੜੀਂਦੀਆਂ ਸਹੂਲਤਾਂ ਦੇ ਵਾਧੇ ਲਈ ਮਾਸਟਰ ਪਲਾਨ ਦਾ ਤਿਆਰ ਕੀਤਾ ਜਾਣਾ ਹੈ । ਨਵੇਂ ਰੂਟਾਂ ਦੀਆਂ ਜ਼ਰੂਰਤਾਂ ਅਤੇ ਮੌਜੂਦਾ ਰੂਟਾਂ ਉਤੇ ਫੇਰਿਆਂ ਦਾ ਵਾਧਾ ਨਿਸ਼ਚਿਤ ਕਰ ਲਿਆ ਗਿਆ ਹੈ । ਖ਼ਿਆਲ ਹੈ ਕਿ ਇਸ ਮਾਸਟਰ ਪਲਾਨ ਅਧੀਨ, ਲਗ ਭਗ 2.5 ਲੱਖ ਕਿਲੋਮੀਟਰ ਤੱਕ ਰੋਡ ਟ੍ਰਾਂਸਪੋਰਟ ਸੇਵਾਵਾਂ ਲਈ ਰੂਟ ਪਰਮਿਟ ਜਾਰੀ ਕੀਤੇ ਜਾਣਗੇ, ਜਿਸ ਲਈ 1200 ਹੋਰ ਬੱਸਾਂ ਚਲਾਈਆਂ ਜਾਣਗੀਆਂ । (ਥੰਪਿੰਗ)

40. ਮੇਰੀ ਸਰਕਾਰ ਨੂੰ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਵੱਲੋਂ ਕੀਤੇ ਜਾ ਰਹੇ ਗ਼ੈਰ-ਤਸੱਲੀਬਖ਼ਸ਼ ਕੰਮ ਕਾਜ ਦੀ ਹਾਲਤ ਪਿਛਲੀ ਸਰਕਾਰ ਪਾਸੋਂ ਵਿਰਸੇ ਵਿਚ ਮਿਲੀ ਸੀ । ਇਨ੍ਹਾਂ ਅਦਾਰਿਆਂ ਦੇ ਕੰਮ-ਕਾਜ ਵਿਚ ਸੁਧਾਰ ਲਿਆਉਣ ਲਈ ਕਾਫ਼ੀ ਸਾਧਨ ਵਰਤੋਂ ਵਿਚ ਲਿਆਂਦੇ ਗਏ ਹਨ । ਉਚਿਤ ਪ੍ਰਬੰਧ ਅਤੇ ਕੰਟਰੋਲ ਨੂੰ ਯਕੀਨੀ ਬਣਾਉਣ ਲਈ ਵਧੇਰੇ ਚੰਗੇ ਅਤੇ ਪੁਖ਼ਤਾ ਜਿਹੇ ਡਿਪੂ ਕਾਇਮ ਕੀਤੇ ਜਾ ਰਹੇ ਹਨ । ਰੀਵਿਊ ਅਧੀਨ ਸਾਲ ਦੇ ਦੌਰਾਨ ਪੰਜਾਬ ਰੋਡਵੇਜ਼ ਦੁਆਰਾ ਡਰਾਈਵਰਾਂ ਦੀ ਸਿਖਲਾਈ ਲਈ ਇਕ ਸਕੂਲ ਖੋਲ੍ਹਿਆ ਗਿਆ ਹੈ । ਹਾਲ ਵਿਚ ਹੀ, ਸਰਕਾਰ ਨੇ ਵਧੇਰੇ ਅਸਰਦਾਇਕ ਰਖ-ਰਖਾਉ ਲਈ ਇਕ ਕੇਂਦਰੀ ਵਰਕਸ਼ਾਪ ਦੀ ਸਕੀਮ ਦੀ ਪਰਵਾਨਗੀ ਵੀ ਦੇ ਦਿੱਤੀ ਹੈ ।

[ਸ੍ਰੀ ਸਪੀਕਰ]

ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ੍ਰੇਣੀਆਂ ਦੀ ਭਲਾਈ

41. ਮੇਰੀ ਸਰਕਾਰ ਸਾਲ ਦੇ ਦੌਰਾਨ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ੍ਰੇਣੀਆਂ ਦੇ ਵਿਅਕਤੀਆਂ ਦੀ ਸਮਾਜਿਕ ਅਤੇ ਆਰਥਕ ਭਲਾਈ ਦੇ ਸਾਧਨਾਂ ਤੇ ਜ਼ੋਰ ਦਿੰਦੀ ਰਹੀ ਹੈ । ਚਾਲੂ ਸਕੀਮਾਂ ਨੂੰ ਅਮਲ ਵਿਚ ਲਿਆਉਣ ਤੋਂ ਇਲਾਵਾ ਇਹ ਫੈਸਲਾ ਕੀਤਾ ਗਿਆ ਹੈ ਕਿ ਰਾਜ ਦੀ ਸਾਲਾਨਾ ਯੋਜਨਾ ਵਿਚ, ਹਰੇਕ ਸਬੰਧਤ ਸੈਕਟਰ ਵਿਚ ਵਿਅਕਤੀਗਤ ਆਰਥਕ ਵਿਕਾਸ ਦੇ ਮੰਤਵ ਦੀਆਂ ਸਕੀਮਾਂ ਨਿਸ਼ਚਿਤ ਕੀਤੀਆਂ ਜਾਣਗੀਆਂ ਅਤੇ ਅਜਿਹੀ ਹਰੇਕ ਸਕੀਮ ਲਈ ਸਮੁੱਚੇ ਖ਼ਰਚੇ ਦੀ ਉਚਿਤ ਪ੍ਰਤੀਸ਼ਤਤਾ ਮਖ਼ਸੂਸ ਕੀਤੀ ਜਾਵੇਗੀ ਜਿਹੜੀ ਕਿ ਅਨੁਸੂਚਿਤ ਜਾਤੀਆਂ ਦੀ ਬਿਹਤਰੀ ਲਈ ਖ਼ਰਚ ਕੀਤੀ ਜਾਵੇਗੀ । ਇਨ੍ਹਾਂ ਵੰਡਣਯੋਗ ਸਕੀਮਾਂ ਦੇ ਸਮੁਚੇ ਖ਼ਰਚੇ ਵਿਚੋਂ ਲਗ ਭਗ 35 ਫੀਸਦੀ ਰਕਮ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਰਾਖਵੀਂ ਰੱਖਣ ਦਾ ਵਿਚਾਰ ਹੈ ।

ਸਮਾਜ ਭਲਾਈ

42. ਇਸਤਰੀਆਂ ਅਤੇ ਬੱਚਿਆਂ ਦੀ ਭਲਾਈ ਵੱਲ ਉਚੇਚਾ ਧਿਆਨ ਦੇਣ ਦੇ ਖ਼ਿਆਲ ਨਾਲ 5 ਕਰੋੜ ਰੁਪਏ ਦੀ ਪੂੰਜੀ ਨਾਲ ਇਕ ਵੱਖਰੀ ਕਾਰਪੋਰੇਸ਼ਨ ਕਾਇਮ ਕੀਤੀ ਜਾ ਰਹੀ ਹੈ । ਚਾਲੂ ਸਾਲ ਅੰਦਰ ਬਾਕੀ ਸਾਰੇ ਦੇਸ਼ ਵਾਂਗ ਅਸੀਂ ਵੀ ਅੰਤਰਰਾਸ਼ਟਰੀ ਬਾਲਵਰ੍ਹਾ ਮਨਾ ਰਹੇ ਹਾਂ ਅਤੇ ਇਸ ਮੰਤਵ ਲਈ ਬੱਚਿਆਂ ਦੇ ਵਿਕਾਸ ਹਿੱਤ ਕਈ ਪ੍ਰੋਗਰਾਮ ਬਣਾਏ ਜਾ ਰਹੇ ਹਨ।

ਫ਼ੌਜੀ ਭਲਾਈ

43. ਮੇਰੀ ਸਰਕਾਰ ਨੇ ਚਾਲੂ ਸਾਲ ਦੇ ਦੌਰਾਨ ਸਾਬਕਾ ਫੌਜੀਆਂ ਦੀ ਭਲਾਈ ਲਈ ਕਾਰਪੋਰੇਸ਼ਨ ਕਾਇਮ ਕਰਨ ਦਾ ਫੈਸਲਾ ਕੀਤਾ ਜਿਸ ਅਨੁਸਾਰ ਇਸ ਮੰਤਵ ਲਈ ਇਕ ਵਿਸ਼ੇਸ਼ ਕਾਨੂੰਨ ਬਣਾਇਆ ਗਿਆ ਹੈ । ਇਸ ਕਾਨੂੰਨ ਸਬੰਧੀ ਅਧਿਸੂਚਨਾ ਜਾਰੀ ਕਰ ਦਿਤੀ ਗਈ ਹੈ ਅਤੇ ਇਹ ਕਾਰਪੋਰੇਸ਼ਨ ਜਲਦੀ ਹੀ ਆਪਣਾ ਕੰਮ ਕਾਜ ਅਰੰਭ ਕਰ ਦੇਵੇਗੀ । ਆਨੰਦਪੁਰ ਸਾਹਿਬ ਵਿਖੇ ਸ੍ਰੀ ਦਸ਼ਮੇਸ਼ ਅਕੈਡਮੀ ਕਾਇਮ ਕਰਕੇ ਸਰਕਾਰ ਨੇ ਇਕ ਹੋਰ ਅਹਿਮ ਕਦਮ ਉਠਾਇਆ ਹੈ । (ਥੰਪਿੰਗ) ਇਸ ਅਕੈਡਮੀ ਵਿਚ ਦਾਖ਼ਲਾ ਲੈਣ ਵਾਲੇ ਘੱਟੋ ਘੱਟ 50 ਫੀਸਦੀ ਵਿਦਿਆਰਥੀ ਹੇਠਲੇ ਦਰਜਿਆਂ ਦੇ ਸਾਬਕਾ ਫੌਜੀਆਂ ਦੇ ਬੱਚੇ ਹੋਣਗੇ । ਇਹ ਅਕੈਡਮੀ ਵਿਦਿਆਰਥੀਆਂ ਅੰਦਰਲੀ ਲੀਡਰਸ਼ਿਪ ਦੀ ਯੋਗਤਾ ਦਾ ਵਿਕਾਸ ਕਰੇਗੀ । ਇਸ ਅਕੈਡਮੀ ਦਾ ਨੀਂਹ ਪੱਥਰ ਭਾਰਤ ਦੇ ਰਾਸ਼ਟਰਪਤੀ ਜੀ ਨੇ ਸਤੰਬਰ, 1978 ਵਿਚ ਰੱਖਿਆ ।

ਜ਼ਰਾਇਤੀ ਨਿਕਾਸੀ ਜ਼ਮੀਨ

44. ਲਗਭਗ ਇਕ ਮਹੀਨਾ ਹੋਇਆ ਮੇਰੀ ਸਰਕਾਰ ਨੇ ਜ਼ਰਾਇਤੀ ਨਿਕਾਸੀ ਜ਼ਮੀਨਾਂ ਦੇ ਸਬੰਧ ਵਿਚ ਕਈ ਅਹਿਮ ਫੈਸਲੇ ਕੀਤੇ ਹਨ । ਆਪ ਜੀ ਨੂੰ ਯਾਦ ਹੋਵੇਗਾ ਕਿ ਮੁੱਖ ਮੰਤਰੀ ਪੰਜਾਬ ਨੇ ਇਸ ਸਦਨ ਵਿਚ ਵਿਸ਼ਵਾਸ਼ ਦਿਵਾਇਆ ਸੀ ਕਿ ਫਾਲਤੂ ਦਿਹਾਤੀ ਨਿਕਾਸੀ ਜ਼ਰਾਇਤੀ ਭੋਂ ਕਾਸ਼ਤ ਕਰ ਰਹੇ ਦਖ਼ਲਦਾਰਾਂ ਨੂੰ ਦੇ ਦਿਤੀ ਜਾਵੇਗੀ । ਇਹ ਗੱਲ ਸਰਕਾਰ ਨੇ ਅਮਲ ਵਿਚ ਲੈ ਆਂਦੀ ਹੈ ਅਤੇ ਇਸ ਸਬੰਧੀ ਹਾਲ ਵਿਚ ਹੀ ਆਪਣੀ ਨੀਤੀ ਦਾ ਐਲਾਨ ਕਰ ਦਿਤਾ ਹੈ । ਨਵੀਂ ਨੀਤੀ ਅਧੀਨ ਸਾਰੀ ਫਾਲਤੂ ਨਿਕਾਸੀ ਜ਼ਰਾਇਤੀ ਜ਼ਮੀਨ ਉਨ੍ਹਾਂ ਕਾਬਜ਼ ਦਖ਼ਲਦਾਰਾਂ ਨੂੰ

ਸਧਾਰਨ ਏਕੜ ਦੀ ਸੀਮਾ ਤੱਕ ਦੇ ਦਿਤੀ ਜਾਵੇਗੀ (ਥੰਪਿੰਗ) ਜਿਸ ਵਿਚ ਉਸ ਦੀ ਪਹਿਲਾਂ ਦੀ ਆਪਣੀ ਜ਼ਮੀਨ ਵੀ ਸ਼ਾਮਲ ਹੋਵੇਗੀ, ਪਰ ਸ਼ਰਤ ਇਹ ਹੈ ਕਿ ਉਹ ਪਰਵਾਰ ਦਾ ਮੁੱਖੀ ਹੋਵੇ ਅਤੇ ਖਸਰਾ ਗਿਰਦਾਵਰੀ ਦੇ ਇੰਦਰਾਜਾਂ ਤੋਂ ਇਹ ਸਬੂਤ ਮਿਲ ਜਾਵੇ ਕਿ ਰਬੀ, 1976 ਤੋਂ ਉਹ ਉਸ ਜ਼ਮੀਨ ਤੇ ਝਗੜੇ ਰਹਿਤ ਕਾਸ਼ਤ ਕਬਜ਼ਾ ਰਖਦਾ ਹੈ । ਅਨੁਸੂਚਿਤ ਜਾਤੀ ਦੇ ਦਖ਼ਲਦਾਰਾਂ ਨੂੰ ਸਾਰੀਆਂ ਕਿਸਮਾਂ ਦੀ ਅਜਿਹੀ ਜ਼ਮੀਨ 200 ਰੁਪਏ ਪ੍ਰਤੀਸਧਾਰਣ ਏਕੜ ਦੀ ਦਰ ਨਾਲ ਵੇਚੀ ਜਾਵੇਗੀ । (ਥੰਪਿੰਗ) ਐਪਰ ਗ਼ੈਰ ਅਨੁਸੂਚਿਤ ਜਾਤੀਆਂ ਦੇ ਕੇਸ ਵਿਚ ਚਾਹੀ/ਨਹਿਰੀ ਭੋਂ ਦੀ ਦਰ 2,000 ਰੁਪਏ ਪ੍ਰਤੀ ਸਧਾਰਨ ਏਕੜ ਅਤੇ ਬਰਾਨੀ ਸਲ੍ਹਾਬੀ ਆਦਿ ਦੀ ਦਰ 1,000 ਰੁਪਏ ਪ੍ਰਤੀ ਸਧਾਰਨ ਏਕੜ ਹੋਵੇਗੀ। ਜਿੱਥੇ ਕਿਧਰੇ ਕਾਸ਼ਤ ਜ਼ਮੀਨ ਕਿਸੇ ਨਿਕਾਸੀ ਖੂਹ ਜਾਂ ਸਰਕਾਰ ਵੱਲੋਂ ਮੁਹੱਈਆ ਸਿੰਜਾਈ ਸਾਧਨ ਅਧੀਨ ਨਹੀਂ ਹੋਵੇਗੀ, ਉਥੇ ਭੋਂ ਦੀ ਕੀਮਤ 'ਬਰਾਨੀ' ਦਰਾਂ ਅਨੁਸਾਰ ਹੋਵੇਗੀ । ਇਹ ਕੀਮਤ ਪੰਜ ਬਰਾਬਰ ਸਾਲਾਨਾ ਕਿਸ਼ਤਾਂ ਵਿਚ ਵਸੂਲ ਕੀਤੀ ਜਾਵੇਗੀ ਅਤੇ ਕਿਸੇ ਕਿਸ਼ਤ ਦੀ ਅਦਾਇਗੀ ਵਿਚ ਕੋਤਾਹੀ ਦੀ ਸੂਰਤ ਵਿਚ, ਰਕਮ ਭੋਂ ਮਾਲੀਏ ਦੇ ਬਕਾਏ ਦੇ ਤੌਰ ਤੇ ਵਸੂਲ ਕੀਤੀ ਜਾਵੇਗੀ ਪਰੰਤੂ ਇਕ ਵਾਰੀ ਇੰਤਕਾਲ ਹੋਈ ਜ਼ਮੀਨ ਵਾਪਸ ਨਹੀਂ ਲਈ ਜਾਵੇਗੀ ।

### ਯੋਜਨਾ ਬਣਾਉਣੀ ਅਤੇ ਲਾਗੂ ਕਰਨੀ

45. ਮੈਂ ਇਕ ਹੋਰ ਅਜਿਹੇ ਅਹਿਮ ਮਾਮਲੇ ਦਾ ਜ਼ਿਕਰ ਵੀ ਕਰਨਾ ਚਾਹਾਂਗਾ ਜਿਸ ਵਲ ਮੇਰੀ ਸਰਕਾਰ ਪਿਛਲੇ ਕਈ ਮਹੀਨਿਆਂ ਤੋਂ ਧਿਆਨ ਦੇ ਰਹੀ ਹੈ । ਜਿਵੇਂ ਕਿ ਮਾਨਯੋਗ ਮੈਂਬਰ ਸਾਹਿਬਾਨ ਜਾਣਦੇ ਹਨ, ਯੋਜਨਾ ਬੰਦੀ ਕਮਿਸ਼ਨ ਅਤੇ ਰਾਸ਼ਟਰੀ ਵਿਕਾਸ ਕੌਂਸਲ ,ਦੀ ਇਕ ਕਮੇਟੀ ਰਾਜਸੀ ਯੋਜਨਾਵਾਂ ਲਈ ਕੇਂਦਰੀ ਸਹਾਇਤਾ ਅਤੇ ਰਾਜਾਂ ਵਿਚਕਾਰ ਉਨ੍ਹਾਂ ਦੀ ਪਰਸਪਰ ਵੰਡ ਸਬੰਧੀ ਕੁਝ ਮੁੱਖ ਪ੍ਰਸ਼ਨਾਂ ਬਾਰੇ ਵਿਚਾਰ ਕਰਦੀ ਰਹੀ ਹੈ । ਹੁਣ ਤਕ ਇਹ ਵੰਡ ਗੈਡਗਿੱਲ ਫਾਰਮੂਲਾ ਦੇ ਨਾਂ ਨਾਲ ਜਾਣੇ ਜਾਂਦੇ ਫਾਰਮੂਲੇ ਅਨੁਸਾਰ ਕੀਤੀ ਜਾਂਦੀ ਸੀ । ਇਹ ਫਾਰਮੂਲਾ ਜਿਹੜਾ ਇਕ ਪਾਸੇ ਵਿਕਾਸ ਲਈ ਵੱਧ ਰਹੀ ਮੰਗ ਅਤੇ ਦੂਜੇ ਪਾਸੇ ਪੱਛੜੇ ਰਾਜਾਂ ਦੀਆਂ ਲੋੜਾਂ ਵਿਚਕਾਰ ਇਕ ਸੰਤੁਲਨ ਰੱਖਦਾ ਹੈ, ਦਸ ਸਾਲਾਂ ਤੋਂ ਵੀ ਪਹਿਲਾਂ ਬਣਾਇਆ ਗਿਆ ਸੀ ਅਤੇ ਇਹ ਪਿਛਲੀਆਂ ਦੋ ਪੰਜ-ਸਾਲਾ ਯੋਜਨਾਵਾਂ ਲਈ ਲਾਗੂ ਰਿਹਾ ਹੈ । ਗੈਡਗਿਲ ਫਾਰਮੂਲੇ ਦੀ ਥਾਂ ਤੇ ਇਸ ਦੇ ਬਦਲ ਵਜੋਂ ਕੁਝ ਫਾਰਮੂਲੇ ਤਿਆਰ ਕੀਤੇ ਗਏ ਸਨ ਜਿਹੜੇ ਪੰਜਾਬ ਜਿਹੇ ਰਾਜ ਲਈ ਕਾਫ਼ੀ ਨੁਕਸਾਨ ਦੇਹ ਹੋਣੇ ਸਨ । ਮੈਨੂੰ ਇਹ ਦੱਸਣ ਵਿਚ ਖ਼ੁਸ਼ੀ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਜੀ ਵਲੋਂ ਰਾਸ਼ਟਰੀ ਪੱਧਰ ਤੇ ਪੰਜਾਬ ਦਾ ਕੇਸ ਪੁਰਜ਼ੋਰ ਢੰਗ ਨਾਲ ਪੇਸ਼ ਕਰਨ ਨਾਲ ਰਾਜਸੀ ਯੋਜਨਾਵਾਂ ਲਈ ਮੁਹੱਈਆਂ ਕੀਤੀ ਜਾਣ ਵਾਲੀ ਚੋਖੀ ਕੇਂਦਰੀ ਸਹਾਇਤਾ ਲੈਣ ਵਾਸਤੇ ਗੈਡਗਿਲ ਫਾਰਮੂਲਾ ਬਰਕਰਾਰ ਰੱਖਣ ਦੇ ਹਿੱਤ ਵਿਚ ਯਕੀਨਨ ਬਹੁਮਤ ਪ੍ਰਾਪਤ ਕਰਨ ਵਿਚ ਸਹਾਇਤਾ ਮਿਲੀ ਹੈ । ਇਸ ਮਾਮਲੇ ਦੇ ਕੁਝ ਪਹਿਲੂਆਂ ਬਾਰੇ ਅੰਤਮ ਫੈਸਲਾ ਅਜੇ ਕੀਤਾ ਜਾਣਾ ਹੈ । ਪਰੰਤੂ ਇਸ ਦੌਰਾਨ ਮੇਰੀ ਸਰਕਾਰ ਯੋਜਨਾ ਬੰਦੀ ਕਮਿਸ਼ਨ ਪਾਸੋਂ 260 ਕਰੋੜ ਰੁਪਏ ਤੇ ਨਿਸਚਿਤ ਕੀਤੀ ਜਾਣ ਵਾਲੀ 1979-80 ਦੀ ਸਾਲਾਨਾ ਯੋਜਨਾ ਲਈ ਮਨਜ਼ੂਰੀ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਈ ਹੈ । ਇਸ ਲਾਗਤ ਵਿਚ ਵਰਤਮਾਨ ਪਲਾਨ ਸਕੀਮਾਂ ਦੇ ਲਗ ਭਗ 39 ਕਰੋੜ ਰੁਪਏ ਸ਼ਾਮਲ ਨਹੀਂ ਜਿਹੜੇ ਕਿ ਬਜਟ ਦੇ ਨਾਨ-ਪਲਾਨ ਵਾਲੇ ਪਾਸੇ ਵਚਨਬੱਧ ਖਰਚੇ ਵਜੋਂ ਟ੍ਰਾਂਸਫ਼ਰ ਕਰ ਦਿਤੇ ਜਾਣਗੇ । ਦੂਜੇ ਸ਼ਬਦਾਂ ਵਿਚ, ਅਸਰਦਾਇਕ ਕਦਮਾਂ ਵਜੋਂ ਅਗਲੇ ਸਾਲ ਦੀ ਯੋਜਨਾ ਦਾ ਆਕਾਰ ਚਾਲੂ ਸਾਲ ਦੀ ਯੋਜਨਾ ਦੇ ਆਕਾਰ ਨਾਲੋਂ ਲਗ ਭਗ 39 ਕਰੋੜ ਰੁਪਏ ਵਡਾ ਹੋਵੇਗਾ ।

[ਸ਼੍ਰੀ ਸਪੀਕਰ]

46. ਮੇਰੀ ਸਰਕਾਰ, ਰਾਜ ਦੀ ਯੋਜਨਾ ਦੇ ਤਕੜੇ ਆਕਾਰ ਲਈ ਵੀ ਅਤੇ ਇਸ ਦੇ ਨਾਲ ਨਾਲ ਵਿਕਾਸ ਦੇ ਪ੍ਰੋਗਰਾਮਾਂ ਨੂੰ ਚੰਗੀ ਤਰ੍ਹਾਂ ਲਾਗੂ ਕਰਨ ਦੇ ਸਾਧਨਾਂ ਵਲ ਵੀ ਪੂਰੀ ਤਰ੍ਹਾਂ ਸੁਚੇਤ ਰਹੀ ਹੈ। ਇਸ ਸਿਲਸਲੇ ਵਿਚ ਕਈ ਪ੍ਰਬੰਧਕੀ ਸੁਧਾਰ ਕਰਨ ਦਾ ਫੈਸਲਾ ਕੀਤਾ ਗਿਆ ਹੈ । ਹੁਣ ਤੱਕ ਕੰਟ-ਰੋਲਰ ਆਫ ਸਟੋਰਜ਼ ਸੰਗਠਨ ਉਤੇ ਸਟੋਰ ਖਰੀਦਣ ਦੇ ਕੰਮ ਦਾ ਕਾਫੀ ਭਾਰ ਸੀ। ਹੁਣ ਇਸ ਸਬੰਧੀ ਪੂਰਣ ਅਖ਼ਤਿਆਰ ਪ੍ਰਬੰਧਕੀ ਵਿਭਾਗਾਂ ਨੂੰ ਦੇ ਦਿਤੇ ਗਏ ਹਨ । ਹੁਣ ਡੀ. ਜੀ. ਐਸ. ਐਂਡ ਡੀ. ਰੇਟ ਕੰਟਰੈਕਟ ਦੇ ਮੰਤਵ ਲਈ ਸਮੂਹ ਵਿਭਾਗਾਂ ਦੇ ਮੁੱਖੀਆਂ ਨੂੰ ਸਿਧੇ ਮੰਗ ਅਫਸਰ ਘੋਸ਼ਤ ਕਰ ਦਿਤਾ ਗਿਆ ਹੈ । ਸਾਰੀਆਂ ਵਸਤਾਂ ਦੀ ਖ਼ਰੀਦ ਲਈ ਵੱਖ ਵੱਖ ਪ੍ਰਬੰਧਕੀ ਵਿਭਾਗਾਂ ਵਿਚ ਸਥਾਈ ਖ਼ਰੀਦ ਕਮੇਟੀਆਂ ਕਾਇਮ ਕਰ ਦਿਤੀਆਂ ਗਈਆਂ ਹਨ ਅਤੇ ਵਿਭਾਗ ਆਪ ਹੀ ਇਨ੍ਹਾਂ ਕਮੇਟੀਆਂ ਦੀਆਂ ਮੀਟਿੰਗਾਂ ਸਦਿਆ ਕਰਨਗੇ ਇਨ੍ਹਾਂ ਕਮੇਟੀਆਂ ਨੂੰ ਪੂਰਣ ਮਾਲੀ ਅਖ਼ਤਿਆਰ ਹੋਣਗੇ । ਇਸੇ ਤਰ੍ਹਾਂ ਸਟੋਰਜ਼ ਦੀ ਸਥਾਨਕ ਖ਼ਰੀਦ ਕਰਨ ਦੇ ਅਖ਼ਤਿਆਰਾਂ ਵਿਚ ਕਾਫ਼ੀ ਵਾਧਾ ਕੀਤਾ ਗਿਆ ਹੈ

47. ਇਕ ਹੋਰ ਅਜਿਹਾ ਖੇਤਰ ਜਿਸ ਵਿਚ ਦੂਰਗਾਮੀ ਪ੍ਰਭਾਵਮਈ ਫੈਸਲੇ ਕੀਤੇ ਗਏ ਹਨ, ਅਮਲੇ ਦੇ ਮਾਮਲਿਆਂ ਨਾਲ ਸਬੰਧਤ ਹੈ। ਇਹਨਾ ਫੈਸਲਾ ਕੀਤਾ ਗਿਆ ਹੈ ਕਿ ਦਰਜਾ III ਅਤੇ IV ਕਰਮਚਾਰੀਆਂ ਸਬੰਧੀ ਲਗਭਗ ਸਾਰੇ ਅਖ਼ਤਿਆਰ ਜਿਹੜੇ ਫ਼ਿਲਹਾਲ ਵਿਭਾਗਾਂ ਦੇ ਮੁੱਖੀਆਂ ਪਾਸ ਹਨ, ਜ਼ਿਲਾ ਪੱਧਰ ਦੇ ਦਫ਼ਤਰਾਂ ਨੂੰ ਸੌਂਪ ਦਿਤੇ ਜਾਣਗੇ । ਇਸੇ ਤਰ੍ਹਾਂ ਹੀ ਦਰਜਾ II ਅਤੇ I ਅਫਸਰਾਂ ਦੇ ਅਮਲਾ ਕੇਸਾਂ ਨੂੰ ਤੁਰੰਤ ਨਜਿੱਠਣ ਲਈ ਸਬੰਧਤ ਅਖਤਿਆਰ ਸਕੱਤਰੇਤ ਤੋਂ ਬਦਲ ਕੇ ਵੱਖ ਵੱਖ ਡਾਇਰੈਕਟੋਰੇਟਾਂ ਅਤੇ ਕਾਰਜਕਾਰੀ ਵਿਭਾਗਾਂ ਦੇ ਮੁੱਖੀਆਂ ਨੂੰ ਸੌਂਪ ਦਿਤੇ ਜਾਣਗੇ । ਰਾਜ ਸਕੱਤਰੇਤ ਦਾ ਵੀ ਪੁਨਰ-ਗਠਨ ਕੀਤਾ ਗਿਆ ਹੈ ਅਤੇ ਸਕੱਤਰੇਤ ਵਿਭਾਗਾਂ ਦੀ ਗਿਣਤੀ 46 ਤੋਂ ਘਟਾ ਕੇ 27 ਕਰ ਦਿਤੀ ਗਈ ਹੈ। ਸਕੱਤਰੇਤ ਦੇ ਹਰ ਵਿਭਾਗ ਨੂੰ ਹੋਰ ਲੋੜੀਂਦੀਆਂ ਸਹੂਲਤਾਂ ਦਿਤੀਆਂ ਜਾ ਰਹੀਆਂ ਹਨ ਤਾਂ ਜੋ ਉਹ ਤੁਰੰਤ ਅਤੇ ਨਿਪੁੰਨਤਾ ਪੂਰਬਕ ਫ਼ੈਸਲੇ ਕਰਨ ਦੇ ਸਮਰੱਥ ਸਵੈ-ਪੂਰਨ ਹਸਤੀ ਵਜੋਂ ਕੰਮ ਕਰ ਸਕੇ ।

48. ਇਕ ਹੋਰ ਚੁਕਿਆ ਗਿਆ ਅਹਿਮ ਕਦਮ ਸਰਕਾਰੀ ਪ੍ਰਬੰਧਕੀ ਸੰਸਥਾ ਦੀ ਸਥਾਪਨਾ ਨਾਲ ਸਬੰਧਤ ਹੈ । ਇਸ ਸੰਸਥਾਂ ਨੇ ਪਹਿਲਾਂ ਹੀ ਕੰਮ ਕਰਨਾ ਸ਼ੁਰੂ ਕਰ ਦਿਤਾ ਹੋਇਆ ਹੈ ਅਤੇ ਮੈਂ ਪਿਛੇ ਜਿਹੇ ਹੀ ਇਸ ਦਾ ਉਦਘਾਟਨ ਕਰਨ ਦੀ ਖੁਸ਼ੀ ਲਈ ਹੈ । ਇਸ ਸੰਸਥਾ ਦਾ ਕੰਮ ਭਰਤੀ ਕੀਤੇ ਗਏ ਨਵੇਂ ਰਾਜ-ਪ੍ਰਬੰਧਕੀ ਅਫਸਰਾਂ ਨੂੰ ਅਰੰਭਕ ਸਿਖਲਾਈ ਦੇਣਾ ਅਤੇ ਇਸ ਤੋਂ ਵੀ ਵੱਧ ਇਸ ਦਾ ਰੋਲ ਮੌਜੂਦਾ ਅਫਸਰਾਂ ਦੀ ਸੋਧ ਲਈ ਉਨ੍ਹਾਂ ਨੂੰ ਮਿਡ-ਕੈਰੀਅਰ ਟ੍ਰੇਨਿੰਗ ਦੇਣ ਦਾ ਹੋਵੇਗਾ । ਇਸ ਦਾ ਮੰਤਵ ਵੱਖ ਵੱਖ ਰਾਜਸੀ ਵਿਭਾਗਾਂ ਦੇ ਅਫਸਰਾਂ ਨੂੰ ਵਿਕਾਸਾਤਮਕ ਪ੍ਰਬੰਧ ਦੀਆਂ ਆਧੁਨਿਕ ਤਕਨੀਕਾਂ ਸਬੰਧੀ ਗਿਆਨ ਦੇਣਾ ਹੈ ।

## ਅੰਤਮ ਟਿੱਪਣੀ

49. ਆਪਣਾ ਭਾਸ਼ਣ ਸਮਾਪਤ ਕਰਨ ਤੋਂ ਪਹਿਲਾਂ ਮੈਂ ਰਾਜ ਅੰਦਰ ਕਾਨੂੰਨ ਅਤੇ ਵਿਵਸਥਾ ਦੀ ਸਥਿਤੀ ਦਾ ਜ਼ਿਕਰ ਕਰਨਾ ਚਾਹਾਂਗਾ। ਅੰਮ੍ਰਿਤਸਰ ਵਿਚ ਪਿਛਲੇ ਅਪਰੈਲ ਵਿਚ ਹੋਈ ਦੁਰਘਟਨਾ ਦੇ ਬਾਵਜੂਦ ਰਾਜ ਵਿਚ ਕਾਨੂੰਨ-ਵਿਵਸਥਾ ਦੀ ਸਥਿਤੀ ਆਮ ਤੌਰ ਤੇ ਸ਼ਾਂਤੀ ਪੂਰਨ ਰਹੀ ਹੈ । ਭਾਵੇਂ ਰਾਜ ਵਿਚ ਕਾਫੀ ਅਰਸੇ ਤਕ ਖਿਚਾਉ ਦੀ ਸਥਿਤੀ ਰਹੀ ਪਰ ਫਿਰ ਵੀ ਜ਼ਿਲ੍ਹਾ ਅਧਿਕਾਰੀਆਂ

ਦੀ ਲਗਾਤਾਰ ਚੌਕਸੀ ਸਦਕਾ ਕਿਸੇ ਵਿਅਕਤੀ ਜਾਂ ਸੰਪਤੀ ਨੂੰ ਕੋਈ ਗੰਭੀਰ ਨੁਕਸਾਨ ਨਹੀਂ ਹੋਣ ਦਿਤਾ ਗਿਆ । ਫੌਜਦਾਰੀ ਜੁਰਮਾਂ ਵਿਚ ਕਮੀ ਹੋਈ ਹੈ ਜਦ ਕਿ ਦੀਵਾਨੀ ਜੁਰਮਾਂ ਵਿਚ ਵਾਧਾ ਵੇਖਣ ਵਿਚ ਆਇਆ ਹੈ । ਚੌਕਸੀ ਬਿਊਰੋ ਨੂੰ ਗਜ਼ਟਿਡ ਅਫ਼ਸਰਾਂ ਤਕ ਸੀਮਤ ਕਰਕੇ ਭ੍ਰਿਸ਼ਟਾਚਾਰ ਵਿਰੋਧੀ ਪ੍ਰਬੰਧਾਂ ਦਾ ਕੰਮ ਹੋਰ ਸ਼ਕਤੀਸ਼ਾਲੀ ਬਣਾ ਦਿਤਾ ਗਿਆ ਹੈ । ਵੱਖ ਵੱਖ ਪ੍ਰਬੰਧਕੀ ਵਿਭਾਗਾਂ ਨੂੰ ਵੀ ਨਾਨ-ਗਜ਼ਟਿਡ ਕਰਮਚਾਰੀਆਂ ਵਿਰੁਧ ਭ੍ਰਿਸ਼ਟਾਚਾਰ ਵਿਰੋਧੀ ਉਪਾਅ ਮਜ਼ਬੂਤ ਕਰਨ ਬਾਰੇ ਕਹਿ ਦਿਤਾ ਗਿਆ ਹੈ ।

ਸੰਕਟ ਕਾਲੀ ਸਮੇਂ ਉਪਰੰਤ ਸਿਵਲ ਆਜ਼ਾਦੀ ਦੀ ਬਹਾਲੀ ਨਾਲ ਰਾਜ ਅੰਦਰ ਹਰ ਪ੍ਰਾਣੀ ਵਿਚ ਨਵੀਆਂ ਉਮੰਗਾਂ ਅਤੇ ਖਾਹਿਸ਼ਾਂ ਦਾ ਉਭਰਨਾ ਕੁਦਰਤੀ ਸੀ ।ਜਿਥੇ ਸਰਕਾਰ ਸਾਰੀਆਂ ਹੱਕੀ ਮੰਗਾਂ ਅਤੇ ਲੋੜਾਂ ਪੂਰੀਆਂ ਕਰਨ ਦੀ ਜ਼ਿਮੇਵਾਰੀ ਤੋਂ ਅਵੇਸਲੀ ਨਹੀਂ ਰਹੇਗੀ, ਉਥੇ ਮੈਨੂੰ ਇਹ ਕਹਿਣ ਦੀ ਲੋੜ ਨਹੀਂ ਕਿ ਪੰਜਾਬ ਨੂੰ ਇਕ ਆਦਰਸ਼ਕ ਰਾਜ ਬਣਾਉਣ ਹਿਤ ਸਿਲਸਲੇਵਾਰ ਪ੍ਰਗਤੀ ਨੂੰ ਜਾਰੀ ਰੱਖਣ ਲਈ ਜਨਸਮੂਹ ਦੀ ਉਸਾਰੂ ਮਿਲਵਰਤੋਂ ਵੀ ਬਹੁਤ ਜ਼ਰੂਰੀ ਹੈ ।

ਜੈ ਹਿੰਦ ।

---

## (ii) PANEL OF CHAIRMEN

**Mr. Speaker** ; Under Rule 13 (I) of the Rules of Procedure and Conduct of Business in the Punjab Vidhan Sabha (Punjab Legislative Assembly), I nominate the following members to serve on the Panel of Chairman:-

1. Giani Arjan Singh Litt.
2. Sardar Parkash Singh Majitha.
3. Haji Anwar Ahmed Khan.
4. Sardar Gurdarshan Singh.

Now the Secretary will make an announcement

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਸ਼੍ਰੀਮਾਨ ਜੀ, ਮੈਂ ਉਨ੍ਹਾਂ ਬਿਲਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਨੇ ਆਪਣੇ ਚੌਥੇ (ਵਰਖਾ ਰੁੱਤ) ਸਮਾਗਮ, 1978 ਦੇ ਦੌਰਾਨ ਪਾਸ ਕੀਤੇ ਸਨ ਅਤੇ ਜਿਨ੍ਹਾਂ ਤੋਂ ਰਾਸ਼ਟਰਪਤੀ ਰਾਜਪਾਲ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ ।

ਵਿਵਰਣ

1. ਪਜਾਬ ਅਚੇਤ ਫੰਡ (ਸੋਧਨਾ) ਬਿਲ, 1978
2. ਪੰਜਾਬ ਮਨੋਰੰਜਨ ਡਿਊਟੀ (ਸੋਧਨਾ) ਬਿਲ, 1978
3. ਪੰਜਾਬ ਮਨੋਰੰਜਨ ਕਰ (ਸਿਨੇਮਾ ਸ਼ੋਅ) ਸੋਧਨਾ ਬਿਲ, 1978
4. ਪੰਜਾਬ ਸਹਿਕਾਰੀ ਸਭਾਵਾਂ (ਤੀਜੀ ਸੋਧਨਾ) ਬਿਲ, 1978

[ਸ੍ਰੀ ਸਕੱਤਰ]

5. ਪੰਜਾਬ ਵਿਧਾਨ ਸਭਾ ਵਿਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ ਬਿਲ, 1978
6. ਪੰਜਾਬ ਚੰਗੇ ਆਚਰਣ ਦੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿਲ, 1978
7. ਪੰਜਾਬ ਗਰਾਮ ਪੰਚਾਇਤ (ਸੋਧਨਾ) ਬਿਲ, 1978
8. ਪੰਜਾਬ ਨਮਿੱਤਣ (ਬਿਲ ਨੰ: 4) ਬਿਲ, 1978
9. ਪੰਜਾਬ ਰਾਜ ਵਿਧਾਨ ਮੰਡਲ (ਪ੍ਰਕਾਸ਼ਨ ਦੀ ਸੁਰੱਖਿਆ) ਬਿਲ, 1978
10. ਪੰਜਾਬ ਭੂਦਾਨ ਯਗਨਾ (ਸੋਧਨਾ) ਬਿਲ, 1978
11. ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 1978
12. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਦੂਜੀ ਸੋਧਨਾ) ਬਿਲ, 1978
13. ਪੰਜਾਬ ਪਾਣੀ ਦੀ ਸਪਲਾਈ ਅਤੇ ਮਲ ਨਿਕਾਸ ਬੋਰਡ (ਸੋਧਨਾ) ਬਿਲ, 1978
14. ਪੰਜਾਬ ਮਿਊਂਸਪਲ (ਸੋਧਨਾ) ਬਿਲ, 1978
15. ਪੰਜਾਬ ਟਾਊਨ ਇੰਪਰੂਵਮੈਂਟ (ਸੋਧਨਾ) ਬਿਲ, 1978
16. ਪੰਜਾਬ ਮਿਊਂਸਪਲ ਕਾਰਪੋਰੇਸ਼ਨ (ਸੋਧਨਾ) ਬਿਲ, 1978
17. ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, 1978
18. ਪੰਜਾਬ ਸਾਬਕਾ ਫੌਜੀਆਂ ਦੀ ਕਾਰਪੋਰੇਸ਼ਨ ਬਿਲ, 1978
19. ਪੰਜਾਬ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ (ਪ੍ਰਾਪਤੀ) ਅਤੇ ਫੁਟਕਲ ਉਪਬੰਧ ਬਿਲ, 1978
20. ਮੋਟਰ ਗੱਡੀਆਂ (ਪੰਜਾਬ ਸੋਧਨਾ) ਬਿਲ, 1978
21. ਪੰਜਾਬ ਚੱਲ ਜਾਇਦਾਦ ਦਾ ਅਧਿਗ੍ਰਹਿਣ ਅਤੇ ਪ੍ਰਾਪਤੀ ਬਿਲ, 1978
22. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਆਰਜ਼ੀ ਅਧਿਲੰਘਣ) ਬਿਲ, 1978
23. ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ, 1978
24. ਪੰਜਾਬ ਵਿਧਾਨ ਸਭਾ (ਮੈਂਬਰਾਂ ਦੇ ਭੱਤੇ) ਸੋਧਨਾ ਬਿਲ, 1978
25. ਪੰਜਾਬ ਵਿਧਾਇਕ (ਭੱਤੇ ਅਤੇ ਹੋਰ ਸਹੂਲਤਾਂ ਵਿਚ ਪਰਿਵਰਤਣ) ਬਿਲ, 1978

---

## POINTS OF ORDER REGARDING ADJOURNMENT MOTION

**ਚੌਧਰੀ ਬਲਰਾਮ ਜਾਖੜ** : ਆਨ ਏ ਪੁਆਇੰਟ ਆਫ ਆਰਡਰ ਸਰ, ਸਪੀਕਰ ਸਾਹਿਬ, ਮੈਂ ਇਕ ਬੜੇ ਅਹਿਮ ਮਸਲੇ ਬਾਰੇ ਆਪਣੀ ਐਡਜਰਨਮੈਂਟ ਮੋਸ਼ਨ ਦਿਤੀ ਸੀ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਚੈਂਬਰ ਵਿਚ ਆਉਣਾ ਹੀ ਹੈ, ਉਸ ਤੇ ਵਿਚਾਰ ਕਰ ਲਵਾਂਗੇ ।

ਚੌਧਰੀ ਬਲਰਾਮ ਜਾਖੜ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਤੁਹਾਡੀ ਗੱਲ ਬਿਲਕੁਲ ਜਾਇਜ਼ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਅਸੀਂ ਚੈਂਬਰ ਵਿਚ ਡਿਸਕਸ ਕਰ ਲਵਾਂਗੇ ।

**Sardar Umrao Singh**: Mr. Speaker, I want to draw your attention to rule 20 of the Rules of Procedure and Conduct of Business in the Punjab Vidhan Sabha (Punjab Legislative Assembly), which reads as under :—

> "On such day or days or part of any day, the House shall discuss matters referred to in Governor's Special Address on a Motion of Thanks moved by a member which shall be seconded by another member."

ਸਪੀਕਰ ਸਾਹਿਬ, ਇਹ ਗੱਲ ਬੜੀ ਕਲੀਅਰ ਹੈ ਕਿ ਜਿਹੜੀ ਗੱਲ ਗਵਰਨਰ ਐਡਰੈਸ ਦੇ ਵਿਚ ਹੈ ਉਸ ਦੇ ਉਤੇ ਡਿਸਕਸ਼ਨ ਹੋ ਸਕਦੀ ਹੈ ਪਰ ਗਵਰਨਰ ਐਡਰੈਸ ਵਿਚ ਸਰਕਾਰ ਵਲੋਂ ਆਲੂਆਂ ਅਤੇ ਗੰਨੇ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਜਿਸ ਲਈ ਮੈਂ ਅਤੇ ਚੌਧਰੀ ਸਾਹਿਬ ਨੇ ਮਿਲਕੇ ਐਡਜਰਨਮੈਂਟ ਮੋਸ਼ਨ ਦਿੱਤੀ ਹੈ ਕਿ ਇਸ ਕੰਮ ਵਿਚ ਸਰਕਾਰ ਬਿਲਕੁਲ ਫੇਲ੍ਹ ਹੋਈ ਹੈ ਅਤੇ ਸਰਕਾਰ ਕਿਸਾਨਾਂ ਦੇ ਹਿਤਾਂ ਦੀ ਰਾਖੀ ਨਹੀਂ ਕਰ ਸਕੀ। ਇਹ ਇਕ ਬੜਾ ਅਹਿਮ ਮਸਲਾ ਹੈ ਇਸ ਤੇ ਵਿਚਾਰ ਕਰਨ ਲਈ ਕੋਈ ਸਮਾਂ ਨਿਸ਼ਚਿਤ ਹੋਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਜੇਕਰ ਆਲੂਆਂ ਅਤੇ ਗੰਨੇ ਦਾ ਫਿਕਰ ਤੁਹਾਨੂੰ ਹੈ ਤਾਂ ਉਸ ਦਾ ਫਿਕਰ ਮੈਨੂੰ ਵੀ ਉਤਨਾ ਹੀ ਹੈ ।

**ਸਰਦਾਰ ਉਮਰਾਓ ਸਿੰਘ** : ਫਿਰ, ਸਪੀਕਰ ਸਾਹਿਬ, ਤੁਹਾਨੂੰ ਹੁਣੇ ਹੀ ਸਾਡੀ ਐਡਜਰਨਮੈਂਟ ਮੋਸ਼ਨ ਨੂੰ ਅਲਾਓ ਕਰ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਰੂਲ 20 ਜਿਹੜਾ ਤੁਸੀਂ ਕੋਟ ਕੀਤਾ ਹੈ ਉਹ ਐਕਸਪਲੇਨੇਟਰੀ ਹੈ ਕਿਉਂਕਿ ਗਵਰਨਰ ਐਡਰੈਸ ਵਿਚ ਜ਼ਰਾਇਤ ਬਾਰੇ ਕਾਫੀ ਜ਼ਿਕਰ ਕੀਤਾ ਗਿਆ ਹੈ । ਉਸ ਉਤੇ ਤੁਸੀਂ ਡਿਸਕਸ਼ਨ ਕਰ ਸਕਦੇ ਹੋ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਮਾਮਲਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਡਿਸਕਸ ਕਰ ਲਵਾਂਗੇ । ਇਸ ਬਾਰੇ ਮੈਂ ਪਹਿਲਾਂ ਹੀ ਕਹਿ ਦਿੱਤਾ ਹੈ (ਵਿਘਨ) ਇਸ ਤਰ੍ਹਾਂ ਤੁਸੀਂ ਹੁਣ ਹਾਊਸ ਦਾ ਵਕਤ ਜ਼ਾਇਆ ਨਾ ਕਰੋ ।

**ਚੌਧਰੀ ਬਲਰਾਮ ਜਾਖੜ** : ਇਹ ਸਾਡਾ ਮਸਲਾ ਹੈ ਤੇ ਲੋਕਾਂ ਦੀ ਐਕਸਪਲਾਇਟੇਸ਼ਨ ਹੋ ਰਹੀ ਹੈ । ਇਸ ਨੂੰ ਡਿਸਕਸ ਕਰ ਲਓ ।

**Mr. Speaker** : I have kept the matter open. We will discuss it in the Business Advisory Committee.

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਸਪੀਕਰ** : ਡਾਂਗ ਸਾਹਿਬ ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ?

**Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਡਾਂਗ ਸਾਹਿਬ, ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ, ਤੁਸੀਂ ਵੀ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਆਉਣਾ ਹੈ। ਉਥੇ ਬੈਠਕੇ ਡਿਸਕਸ ਕਰ ਲਵਾਂਗੇ।

**ਸਾਥੀ ਰਪ ਲਾਲ :** ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ।

**ਸ਼੍ਰੀ ਸਪੀਕਰ :** ਤੁਸੀਂ ਕਿਸ ਗੱਲ ਦੀ ਐਕਸਪਲੇਨੇਸ਼ਨ ਦੇਣੀ ਹੈ। ਸਾਰਾ ਕੁਝ ਤਾਂ ਐਕਸਪੰਜ ਕਰ ਦਿਤਾ ਗਿਆ ਹੈ।

**ਸਾਥੀ ਰੂਪ ਲਾਲ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

## CALL ATTENTION NOTICE UNDER RULE 66

(ਕ੍ਰਮ ਨੰ. 12)

**ਸਰਦਾਰ ਕਿਰਪਾਲ ਸਿੰਘ :** ਮੈਂ ਲੋਕ ਮਹੱਤਤਾ ਦੇ ਇਕ ਨਿਹਾਇਤ ਅਹਿਮ ਸੁਆਲ ਵੱਲ ਧਿਆਨ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੀਆਂ ਚਾਵਲ ਮਿੱਲਾਂ, ਖਾਸ ਤੌਰ ਤੇ ਅੰਮ੍ਰਿਤਸਰ ਦੀਆਂ ਚਾਵਲ ਮਿਲਾਂ ਪਾਸ ਬਹੁਤ ਭਾਰੀ ਚਾਵਲ ਸਟਾਕ ਗੁਜ਼ਰੇ ਦੋ ਮਹੀਨਿਆਂ ਤੋਂ ਜਮ੍ਹਾਂ ਪਿਆ ਹੈ। ਇਸ ਵਜ੍ਹਾ ਕਰਕੇ ਕਿਸਾਨਾਂ ਦੀਆਂ ਰਕਮਾਂ ਚਾਵਲ ਮਿਲਾਂ ਦੀ ਤਰਫ ਰੁਕੀਆਂ ਪਈਆਂ ਹਨ। ਬੈਂਕਾਂ ਦੀਆਂ ਲਿਮਟਾਂ ਵਪਾਰੀ ਵਰਤ ਚੁੱਕੇ ਹਨ। ਸਰਕਾਰੀ ਏਜੰਸੀਆਂ ਚਾਵਲ ਸਟਾਕ ਮਿੱਲਾਂ ਕੋਲੋਂ ਵਸੂਲ ਕਰਨ ਦੇ ਕੰਮ ਵਿਚ ਬੁਰੀ ਤਰਾਂ ਫੇਲ੍ਹ ਹੋ ਚੁੱਕੀਆਂ ਹਨ। ਪੰਜਾਬ ਦੇ ਕਿਸਾਨ, ਵਪਾਰੀ, ਮਿਲਾਂ ਵਿਚ ਕੰਮ ਕਰਨ ਵਾਲੇ ਮਜ਼ਦੂਰ ਸਭ ਦਾ ਰਿਜ਼ਕ ਖਤਰੇ ਵਿਚ ਪੈ ਚੁੱਕਾ ਹੈ। ਸਰਕਾਰ ਚਾਵਲ ਵਸੂਲੀ ਦੀ ਪਾਲਸੀ ਦੇ ਫੇਲ੍ਹ ਹੋਣ ਦੇ ਕਾਰਨ ਅਤੇ ਆਇੰਦਾ ਪ੍ਰੋਗਰਾਮ ਦੀ ਜਾਣਕਾਰੀ ਦੇ ਕੇ ਮੁਤੱਲਕਾ ਵਜ਼ੀਰ ਲੋਕਾਂ ਵਿਚ ਤਸ਼ਵੀਸ਼ ਦੂਰ ਕਰੇ।

**ਖੁਰਾਕ ਤੇ ਸਪਲਾਈ ਮੰਤਰੀ** (ਸਰਦਾਰ ਹਰਭਜਨ ਸਿੰਘ) : ਸਪੀਕਰ ਸਾਹਿਬ, ਵਰਤਮਾਨ ਚੌਲਾਂ ਦੇ ਮਾਰਕੀਟਿੰਗ ਸੀਜ਼ਨ ਵਿਚ ਸੈਂਟਰਲ ਪੂਲ ਵਿਚ 13 ਲੱਖ ਟਨ ਤੋਂ ਵੱਧ ਚੌਲ ਪ੍ਰਾਪਤ ਕਰ ਲਿਤੇ ਗਏ ਹਨ ਜਿਹੜੇ ਕਿ ਪੰਜਾਬ ਰਾਈਸ ਲੇਵੀ ਆਰਡਰ ਅਧੀਨ ਬਣਦੀ ਲੇਵੀ ਦੇ ਹਿਸੇ ਤੋਂ ਵਧੀਕ ਹਨ। ਅੰਮ੍ਰਿਤਸਰ ਜ਼ਿਲੇ ਵਿਚ ਲੇਵੀ ਦੇ ਹਿੱਸੇ ਦੇ ਤਕਰੀਬਨ 18,000 ਟਨ ਚਾਵਲ ਐਫ. ਸੀ. ਆਈ. ਦੇ ਵਲੋਂ ਲੈਣੇ ਰਹਿੰਦੇ ਹਨ। ਐਫ. ਸੀ. ਆਈ. ਦੇ ਗੁਦਾਮ ਜਿਹੜੇ ਗਰੰਟੀ ਸਕੀਮ ਹੇਠ ਬਣਨੇ ਹਨ ਤਿਆਰ ਹੋਣ ਦੇ ਨਜ਼ਦੀਕ ਹਨ ਅਤੇ ਆਸ ਕੀਤੀ ਜਾਂਦੀ ਹੈ ਕਿ ਚੌਲਾਂ ਦੇ ਸਟਾਕਸ ਦੀ ਡੀਲਿੱਵਰੀ ਇਕ ਹਫਤੇ ਵਿਚ ਲੈ ਲਈ ਜਾਵੇਗੀ। ਜਿਹੜਾ ਚੋਲ ਸੈਂਟ੍ਰਲ ਪੂਲ ਵਿਚ ਲਿਤਾ ਜਾ ਚੁਕਾ ਹੈ, ਦੀ ਅਦਾਇਗੀ ਬਾਕਾਇਦਾ ਕੀਤੀ ਜਾ ਰਹੀ ਹੈ।

---

**Expunged as ordered by the Chair.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਗੁਦਾਮ ਬਣਨੇ ਸ਼ੁਰੂ ਹੋ ਗਏ ਹਨ ਔਰ ਬਣਾਏ ਜਾ ਰਹੇ ਹਨ । ਫਿਰ ਅੰਮ੍ਰਿਤਸਰ ਵਿਚੋਂ ਚੌਲ ਕਦੋਂ ਚੁਕੇ ਜਾਣਗੇ ? ਸਪੀਕਰ ਸਾਹਿਬ,, 18% ਵਿਆਜ ਹੈ। ਕਿਸਾਨ ਬਹੁਤ ਬਿਪਤਾ ਵਿਚ ਹਨ । ਸਰਕਾਰ ਨੇ ਫੈਸਲਾ ਕੀਤਾ ਹੈ ਕਿ 80% ਲੈਵੀ ਚੁਕ ਲਈ ਹੈ ਔਰ 20% ਪਈ ਹੈ। ਜੇਕਰ ਐਫ.ਸੀ. ਆਈ. ਵਾਲੇ ਨਹੀਂ ਚੁਕਦੇ ਤਾਂ ਹੋਰ ਕੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਚੌਲ ਸ਼ੁਰੂ ਹੋਣ ਤੋਂ ਪਹਿਲਾਂ ਹੀ ਮਿਲ ਵਾਲਿਆਂ ਨੇ ਆਈ. ਆਰ. 8 ਦੇ ਚੌਲਾ ਦਾ 80% ਹਿੱਸਾ ਅਤੇ ਪੀ. ਆਰ. 106 ਦਾ 50% ਹਿੱਸਾ ਲੈਵੀ ਵਿਚ ਦੇਣਾ ਮੰਨ ਲਿਆ ਸੀ । ਬਾਕੀ ਦਾ ਹਿੱਸਾ ਉਹ ਖੁਦ ਬਾਹਰ ਵੇਚ ਲੈਂਦੇ ਸੀ ਪਰ ਹੁਣ ਬਾਹਰ ਵੀ ਚੌਲਾਂ ਦਾ ਨਿਰਖ ਕੋਈ ਜ਼ਿਆਦਾ ਲਾਭਦਾਇਕ ਨਹੀਂ। ਇਸ ਵਾਸਤੇ ਮਿੱਲਾਂ ਵਾਲੇ ਚਾਹੁੰਦੇ ਹਨ ਕਿ ਉਹ ਲੈਵੀ ਦੇ ਚੌਲਾ ਤੋ ਉਪਰ ਵੀ ਜਿਤਨਾ ਚਾਵਲ ਦੇਣਾ ਚਾਹੁੰਣ ਉਹ ਅਫ.ਸੀ.ਆਈ. ਚੁਕ ਲਏ । ਪਹਿਲਾਂ ਇਹ ਕਨਵੈਨਸ਼ਨ ਸੀ ਕਿ ਜੇਕਰ ਕੋਈ ਵੱਧ ਦੇਵੇ ਤਾਂ ਵੀ ਐਫ. ਸੀ. ਆਈ. ਲੈ ਲੈਂਦੇ ਸੀ । ਪਰ ਇਸ ਵਾਰ ਐਫ. ਸੀ. ਆਈ. ਵਾਲੇ ਅਜੇ ਅਜਿਹਾ ਚੌਲ ਨਹੀਂ ਚੁਕ ਰਹੇ । ਇਸ ਬਾਰੇ ਗੌਰਮਿੰਟ ਆਫ ਇੰਡੀਆ ਦੇ ਨਾਲ ਗੱਲ ਕੀਤੀ ਹੈ। ਗੌਰਮਿੰਟ ਆਫ ਇੰਡੀਆ ਨੇ ਐਫ. ਸੀ. ਆਈ. ਨੂੰ ਸੁਜੈਸ਼ਨ ਦਿੱਤੀ ਹੈ ਕਿ ਜੇਕਰ ਕੋਈ ਵੱਧ ਚਾਵਲ ਦੇਣਾ ਚਾਹੇ ਤਾਂ ਵੀ ਲੈ ਲੈਣ । ਐਫ. ਸੀ. ਆਈ. ਗੁਦਾਮਾਂ ਦੀ ਘਾਟ ਦੀ ਵਜ੍ਹਾ ਕਰਕੇ ਨਹੀਂ ਚੁਕ ਰਹੇ ਔਰ ਮੇਰਾ ਖ਼ਿਆਲ ਹੈ ਕਿ ਜਲਦੀ ਹੀ ਚੁਕ ਲੈਣਗੇ ।

---

## PAPERS LAID ON THE TABLE

**Agriculture Minister** (Sardar Balwinder Singh Bhunder) : Sir, I beg to lay on the Table the Punjab Agricultural Produce Markets (Second Amendment) Ordinance, 1978 (Punjab Ordinance No. 16 1978) as required under Article 213(2)(a) of the Constitution of India.

**Finance Minister** (Sardar Balwant Singh) : Sir, I beg to lay on the Table the Punjab Municipal (Second Amendment) Ordinance 1978 (Punjab Ordinance No. 17 of 1978) as required under Article 213(2)(a) of the Constitution of India.

Sir, I also beg to lay on the Table :—

1. The Punjab Municipal Corporation Services (Recruitment and Conditions of Service) Rules, 1978, as required under section 397 of the Punjab Municipal Corporation Act, 1976.
2. The Punjab Cycle-Rickshaws (Regulation of Licence) Rules, 1978, as required under section 7(2) of the Punjab Cycle-Rickshaws (Regulation of Licence) Act, 1976.

---

## STATEMENT BY THE CHIEF MINISTER REGARDING DEMANDS OF THE PUNJAB STATE RECOGNISED (AIDED) SCHOOL TEACHERS

**Chief Minister** (Sardar Parkash Singh Badal) : Mr. Speaker and Hon'ble Members, as the Members of the House are very well aware that the Akali-Janata Government, ever since their assumption of office, have paid special attention to educational development as also redress of the genuine grievances of the teachers, whether working

[Chief Minister]

in the private institutions or in the Government. This is based on our commitment and consciousness that education is a major development activity and that in the interest of the development of the State proper and cordial atmosphere must prevail in the institutions. The Government have been very conscious of their role in helping private effort in this direction. It is as a recognition of this fact that the Akali-Janata Government had brought about parity between the pay-scales of teachers working in the private (aided) schools and cadres of similar teachers working in Government schools and other employees. Soon after we took over we announced the most substantial aid ever given to private teachers and other employees at any time and that was the release of dearness allowance at par with teachers and other employees working in Government schools. They had been denied this benefit all these years. We released nine instalments of D. A. and the tenth instalment is under issue. All these benefits total up to more than 2.50 crore. These steps were appreciated though some of their demands still remained unfulfilled.

2. It is for these demands that we had a detailed discussion with the representatives of Punjab State Recognised (Aided) School Teachers. As a result of this cordial communication with these representatives we have decided to take some urgent steps to redress their grievances. The State Government would bring up comprehensive legislation regarding teachers and other employees which will cover among other things such crucial aspects of their functioning in the schools as security of service, protection against arbitrary punishment, pay parity including dearness allowance sanctioned to similar Government employees from time to time, an upward revision of the present quantum of contributory provident fund and an adequate provision regarding leave rules.

3. I have the privilege of announcing that as a result of this very cordial discussion, the representatives have decided to call off their agitation and have assured me that they would work with reinforced dedication in a task which is of the utmost significance to society.

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਜਾਨਣਾ ਚਾਹਾਂਗਾ ਕਿ ਕੀ ਇਹ ਇਸ ਬਾਰੇ ਲੈਜਿਸਲੇਸ਼ਨ ਇਸੇ ਕਰੰਟ ਸੈਸ਼ਨ ਵਿੱਚ ਲਿਆਉਣਗੇ ਅਤੇ ਇਸੇ ਸਾਲ ਤੋਂ ਪੈਸੇ ਪਿਛਲੇ ਪੈਸਿਆਂ ਸਮੇਤ ਮਿਲਣੇ ਸ਼ੁਰੂ ਹੋ ਜਾਣਗੇ ?

**ਮੁੱਖ ਮੰਤਰੀ** : ਮੈਂ ਜੋ ਕੁਝ ਅਨਾਊਂਸ ਕਰਨਾ ਸੀ ਉਹ ਕਰ ਦਿੱਤਾ ਹੈ ।

**Mr. Speaker** : The Statement is self-explanatory. The Chief Minister is right.

Now we take up the next item "Discussion on Governor's Address". Sardar Dalip Singh Pandhi to please move the motion.

## DISCUSSION ON GOVERNOR'S ADDRESS

**Sardar Dalip Singh Pandhi** (Amloh, S.C.) : Sir, I beg to move that an Address be Presented to the Government in the following terms :—

"ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਉਸ ਭਾਸ਼ਣ ਲਈ ਰਾਜਪਾਲ ਦੇ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 26 ਫਰਵਰੀ, 1979 ਨੂੰ ਸਦਨ ਨੂੰ ਦੇਣ ਦੀ ਕਿਰਪਾ ਕੀਤੀ"। (ਵਿਘਨ)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਜਿਹੜੀ ਮੋਸ਼ਨ ਉਨ੍ਹਾਂ ਨੇ ਮੂਵ ਕੀਤੀ ਹੈ, ਉਸ ਤੇ ਮੇਰਾ ਇਤਰਾਜ਼ ਹੈ। ਇਸੇ ਇਸ਼ੂ ਤੇ ਪਰਾਇਰ ਮੋਸ਼ਨ ਹੈ ਸਰਦਾਰ ਕਿਰਪਾਲ ਸਿੰਘ ਜੀ ਦੀ। ਉਹ ਮੋਸ਼ਨ ਇਥੇ ਹਾਊਸ ਵਿੱਚ ਆਈ ਹੈ, ਉਸ ਦਾ ਨੋਟਿਸ ਇਸ ਹਾਊਸ ਵਿੱਚ ਆਇਆ ਹੈ। ਉਹ ਮੋਸ਼ਨ ਉਨ੍ਹਾਂ ਨੇ ਵਿਦਡਰਾਅ ਨਹੀਂ ਕੀਤੀ ਅਤੇ ਫਿਰ ਉਹ ਇਸ ਵਿੱਚ ਸੈਕੰਡਰ ਕਿਸ ਤਰ੍ਹਾਂ ਬਣ ਗਏ ? ਜੇ ਮੋਸ਼ਨ ਵਿਦਡਰਾਅ ਵੀ ਹੋਵੇ ਤਾਂ ਵੀ ਉਸ ਬਾਰੇ ਹਾਊਸ ਵਿੱਚ ਨੋਟਿਸ ਆਏਗਾ, ਹਾਊਸ ਨੂੰ ਸਰਕੂਲੇਟ ਹੋਏਗੀ। ਉਹ ਚੀਜ਼ ਹਾਊਸ ਵਿਚ ਆਉਣੀ ਚਾਹੀਦੀ ਹੈ। ਉਸ ਬਾਰੇ ਕੀ ਹਸ਼ਰ ਹੋਇਆ ਹੈ? ਇਸ ਸਬੰਧੀ ਅਸੀਂ ਤੁਹਾਡੀ ਪ੍ਰੋਟੈਕਸ਼ਨ ਸੀਕ ਕਰਦੇ ਹਾਂ।

It is not a Government business. It is a private member's motion and according to the Rules.......

**Mr. Speaker** : My reply is......

**Sardar Umrao Singh** : I have not yet finished. I am pointing out a serious lapse. A Private Member has moved a Motion. Notice was sent to the Sercretariat and that Notice was circulated to the Members. What happened to that Notice? Moreover, the same Member cannot be a seconder now.

**ਸ੍ਰੀ ਸਪੀਕਰ** : ਪੁਜ਼ੀਸ਼ਨ ਇਹ ਹੈ, ਤੁਸੀਂ ਮੁਤਾਲਬਾ ਕੀਤਾ ਹੈ ਕਿ ਮੋਸ਼ਨ ਹਾਊਸ ਵਿਚ ਮੂਵ ਹੋਈ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਮੋਸ਼ਨ ਮੂਵ ਨਹੀਂ ਹੋਈ ਅਤੇ ਮਹਿਜ਼ ਨੋਟਿਸ ਦਿਤਾ ਗਿਆ ਸੀ ਜਿਸ ਨੂੰ ਮੈਂਬਰ ਨੇ ਵਿਦਡਰਾਅ ਕਰ ਲਿਆ ਔਰ ਉਸ ਦੀ ਸਰਕੂਲੇਸ਼ਨ ਹੋ ਗਈ ਹੈ ਔਰ ਉਸ ਬਾਰੇ ਕੋਰੀਜੈਂਡਮ ਵੀ ਹੋ ਗਿਆ ਹੈ। ਰੂਲਜ਼ ਅਨੁਸਾਰ ਜੇ ਮੋਸ਼ਨ ਮੂਵ ਹੋਈ ਹੋਵੇ ਤਾਂ ਹਾਊਸ ਵਿੱਚ ਖੜ੍ਹੇ ਹੋ ਕੇ ਵਿਦਡਰਾਅ ਕਰਨੀ ਪੈਂਦੀ ਹੈ।

[ਸ਼੍ਰੀ ਸਪੀਕਰ]

ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਐਨੇ ਚੌਕਸ ਹੋ। ਜੇ ਚੌਕਸ ਨਾ ਹੋਵੋ ਤਾਂ ਮੇਰਾ ਕੰਮ ਮੁਸ਼ਕਲ ਹੋ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਕੱਲ੍ਹ ਗਵਰਨਰ ਸਾਹਿਬ ਆਏ ਔਰ ਪੰਜਾਬ ਸਰਕਾਰ ਦੀ ਪਾਲਿਸੀ, ਉਨ੍ਹਾਂ ਦੇ ਭਾਸ਼ਣ ਰਾਹੀਂ, ਇਸ ਪਵਿੱਤਰ ਸਥਾਨ ਵਿਚ ਰੱਖੀ ਗਈ ਜਿਸ ਦਾ ਅੱਜ ਪ੍ਰੈਸ ਵਿੱਚ ਵਿਵਰਣ ਹੈ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਪੰਜਾਬ ਸਰਕਾਰ ਨੇ ਗੁਜ਼ਰੇ ਸਾਲ ਦੌਰਾਨ ਬਹੁਤ ਸਾਰੀਆਂ ਪ੍ਰਾਪਤੀਆਂ ਕੀਤੀਆਂ ਹਨ ਜਦ ਕਿ ਪਿਛਲੀ ਸਰਕਾਰ, ਜਿਸ ਦਾ ਉਸ ਵੇਲੇ ਦਿੱਲੀ ਵਿੱਚ ਵੀ ਰਾਜ ਭਾਗ ਸੀ, ਔਰ ਆਪਣੇ ਆਪ ਨੂੰ ਖੱਬੀ ਖਾਂ ਕਹਿੰਦੀ ਸੀ, ਉਹ ਫੇਲ੍ਹ ਹੋਈ ਔਰ ਉਸ ਦੌਰਾਨ ਪੰਜਾਬ ਨੂੰ ਇਨਸਾਫ ਨਹੀਂ ਮਿਲ ਸਕਿਆ। ਗਵਰਨਰ ਸਾਹਿਬ ਦੇ ਭਾਸ਼ਣ ਦੇ ਅਖੀਰਲੇ ਪੈਰੇ ਵਿਚ ਤੁਸੀਂ ਪੜ੍ਹਿਆ ਹੋਣਾ ਹੈ ਕਿ ਉਥੇ ਲਿਖਿਆ ਹੋਇਆ ਹੈ ਕਿ ਪੰਜਾਬ ਸਰਕਾਰ ਦੇ ਸੂਝਵਾਨ ਮੁੱਖ ਮੰਤਰੀ ਔਰ ਇਨ੍ਹਾਂ ਦੇ ਸਾਰੇ ਕੈਬਨਿਟ ਕੁਲੀਗਜ਼ ਬਹੁਤ ਸਾਰੇ ਪੈਸੇ ਸੈਂਟਰ ਦੀ ਸਰਕਾਰ ਤੋਂ ਪੰਜਾਬ ਦੀ ਜਨਤਾ ਲਈ ਲਿਆਉਣ ਤਾਕਿ ਪੰਜਾਬ ਦੇ ਲੋਕ ਤਰੱਕੀ ਕਰ ਸੱਕਣ ਔਰ ਪੰਜਾਬ ਦੇ ਲੋਕ ਖੁਸ਼ਹਾਲੀ ਨਾਲ ਜੀਅ ਸਕਣ। ਮੈਨੂੰ ਇਹ ਦੱਸਣ ਵਿਚ ਬੜੀ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਜਦੋਂ ਤੋਂ ਇਹ ਮੌਜੂਦਾ ਸਰਕਾਰ ਆਈ ਹੈ ਇਥੇ ਪੰਜਾਬ ਵਿਚ ਫੌਜਦਾਰੀ ਦੇ ਜੁਰਮਾਂ ਵਿੱਚ ਘਾਟਾ ਹੋਇਆ ਹੈ। ਅੰਮ੍ਰਿਤਸਰ ਦਾ ਵਾਕਿਆ ਹੋਇਆ, ਜਿਸ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਜ਼ਿਕਰ ਕੀਤਾ ਹੈ। ਪੰਜਾਬ ਦੀ ਸਰਕਾਰ ਦੀ ਮਿਹਰਬਾਨੀ ਨਾਲ, ਉਨ੍ਹਾਂ ਦੀ ਨੇਕਨੀਅਤੀ ਨਾਲ ਅਤੇ ਸਾਰੇ ਅਫਸਰਾਂ ਦੀ ਕੋਆਪਰੇਸ਼ਨ ਨਾਲ ਪੰਜਾਬ ਨੂੰ ਸਾਫ ਸੁਥਰਾ ਪਰਬੰਧ ਮਿਲਿਆ ਹੈ। ਪੰਜਾਬ ਦੀ ਮੌਜੂਦਾ ਕੈਬਨਿਟ ਨੇ ਇਸ ਪੰਜਾਬ ਨੂੰ ਸਾਫ ਸੁਥਰਾ ਪਰਬੰਧ ਦੇਣਾ ਹੈ ਔਰ ਨਤੀਜੇ ਵਜੋਂ ਇਥੇ ਬਹੁਤ ਸਾਰਾ ਭਰਿਸ਼ਟਾਚਾਰ ਘਟਿਆ ਹੈ ਅਤੇ ਹੋਰ ਇਸ ਨੂੰ ਘਟਾਉਣ ਦੀ ਕੋਸ਼ਿਸ਼ ਹੋ ਰਹੀ ਹੈ। ਜਦੋਂ ਐਮਰਜੈਂਸੀ ਦੌਰਾਨ ਉਸ ਵੇਲੇ ਦੇ ਕਾਲੇ ਕਾਨੂੰਨਾਂ ਰਾਹੀਂ ਪੰਜਾਬ ਦੀ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੀ ਜਨਤਾ ਤੰਗੀ ਮਹਿਸੂਸ ਕਰ ਰਹੀ ਸੀ, ਉਦੋਂ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਦੇ ਵਰਕਰਾਂ ਨੇ, 43,472 ਲੋਕਾਂ ਨੇ, ਉਸ ਵੇਲੇ ਆਪਣੀਆਂ ਗ੍ਰਿਫਤਾਰੀਆਂ ਦਿੱਤੀਆਂ। ਉਨ੍ਹਾਂ ਵਿੱਚ ਮੌਜੂਦਾ ਮੁੱਖ ਮੰਤਰੀ ਵੀ ਸਨ ਅਤੇ ਹੋਰ ਕਈ ਮੌਜੂਦਾ ਮੰਤਰੀ ਜੀ ਵੀ ਸਨ। ਉਸ ਵੇਲੇ ਨਾ ਕੋਈ ਕਾਨੂੰਨ ਸੀ ਅਤੇ ਨਾ ਹੀ ਕੋਈ ਅਸੂਲ ਸੀ।

10.30 ਸਵੇਰੇ | (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਅੱਜ ਦੀ ਐਜੀਟੇਸ਼ਨ ਵੀ ਤੁਸੀਂ ਦੇਖੀ ਹੋਣੀ ਹੈ। ਇੰਦਰਾ ਨੂੰ ਪਾਰਲੀਮੈਂਟ ਵਿੱਚੋਂ ਕਢਿਆ ਗਿਆ। ਖਾਹਮਖਾਹ ਇਨ੍ਹਾਂ ਨੇ ਦੋ ਤਿੰਨ ਮਹੀਨੇ ਪੰਜਾਬ ਵਿੱਚ ਮੁਜ਼ਾਹਰੇ ਕੀਤੇ ਜਿਸ ਲਈ ਕਿ ਕੋਈ ਇਨ੍ਹਾਂ ਨੇ ਅਸੂਲ ਨਹੀਂ ਅਪਣਾਇਆ। ਇਨ੍ਹਾਂ ਦਾ ਕੋਈ ਸਿਧਾਂਤ ਨਹੀਂ ਸੀ। ਪਰ ਐਮਰਜੈਂਸੀ ਵੇਲੇ ਜੋ ਅਸੀਂ ਐਜੀਟੇਸ਼ਨ ਚਲਾਈ ਉਸ ਦਾ ਸਾਰਾ ਹਿੰਦੁਸਤਾਨ ਗਵਾਹ ਹੈ, ਉਹ ਉਸ ਵੇਲੇ ਦੇ ਕਾਲੇ ਕਾਨੂੰਨਾਂ ਦੇ ਵਿਰੁੱਧ ਚਲਾਈ ਗਈ ਸੀ। ਉਸ ਵੇਲੇ ਕਾਂਗਰਸ ਔਰ ਸੀ.ਪੀ. ਆਈ. ਵਾਲਿਆਂ ਨੇ ਸਾਰਿਆਂ ਨੂੰ ਗੁਲਾਮ ਕਰ ਦਿੱਤਾ ਸੀ। ਮੁਲਕ ਨੂੰ ਉਸ ਵੇਲੇ ਭੈੜੇ ਕਾਨੂੰਨ ਦਿੱਤੇ ਸੀ। ਪਰ ਹੁਣ ਵੀ ਕਾਂਗਰਸ (ਆਈ) ਵਾਲੇ ਉਸ ਇੰਦਰਾ ਦਾ, ਜਿਸ ਨੇ ਕਿ ਇੱਕ ਪੁਰਖੀ ਰਾਜ ਉਸ ਵੇਲੇ ਚਲਾਇਆ ਸੀ, ਅੱਜ ਵੀ ਸਾਥ ਦੇ ਰਹੇ ਹਨ। ਉਸ ਵੇਲੇ ਦੇ ਵਜ਼ੀਰਾਂ ਨੂੰ ਸਜ਼ਾ

ਹੋ ਰਹੀ ਹੈ। ਸਾਰੀ ਦੁਨੀਆਂ ਭਰ ਵਿੱਚ ਪ੍ਰੈਸ ਨੇ ਉਸ ਡਿਕਟੇਟਰ ਨੂੰ ਕੰਡੈਮ ਕੀਤਾ । ਉਸ ਇੰਦਰਾ ਦਾ ਇਸ਼ੂ ਲੈਕੇ ਪੰਜਾਬ ਦੇ ਲੋਕਾਂ ਨੂੰ ਇਨ੍ਹਾਂ ਨੇ ਭੜਕਾਇਆ। ਚੰਡੀਗੜ੍ਹ ਵਿਚ ਇਨ੍ਹਾਂ ਨੇ ਮੁਜ਼ਾਹਰੇ ਕੀਤੇ ਅਤੇ ਹੋਰ ਥਾਂ ਵੀ ਮੁਜਾਹਰੇ ਕੀਤੇ ਗਏ। ਇਹ ਕਾਂਗਰਸ ਵਾਲੇ ਦਾਰੂ ਪੀਤੇ ਬਗੈਰ ਨਹੀਂ ਰਹਿ ਸਕਦੇ। ਜਿਹੜੇ ਬੰਦੇ ਇਨ੍ਹਾਂ ਦੇ ਪਟਿਆਲੇ ਜੇਲ੍ਹ ਵਿਚ ਗਏ, ਉਨ੍ਹਾਂ ਵਿੱਚ ਕਈ ਬੰਦੇ ਸ਼ਰਾਬ ਪੀਂਦੇ ਪਕੜੇ ਗਏ। (ਸ਼ੇਮ, ਸ਼ੇਮ) (ਵਿਘਨ)

**ਸ੍ਰੀ ਡਿਪਟੀ ਸਪੀਕਰ :** ਕੋਈ ਇੰਟਰੱਪਸ਼ਨ ਨਾ ਕੀਤੀ ਜਾਏ।

**ਸਰਦਾਰ ਦਲੀਪ ਸਿੰਘ ਪਾਂਧੀ :** ਅੱਜ ਦੀ ਸਰਕਾਰ ਡੈਮੋਕ੍ਰੈਟਿਕ ਹੈ। ਮੇਰੀ ਸਰਕਾਰ ਦੇ ਮੁੱਖ ਮੰਤਰੀ ਜੀ ਔਰ ਇਨ੍ਹਾਂ ਦੇ ਕੁਝ ਲੀਡਰਾਂ ਵਿਚਕਾਰ ਗੱਲਬਾਤ ਹੋਣ ਉਪਰੰਤ ਸਾਰੇ ਕੇਸਿਜ਼ ਵਾਪਸ ਲੈ ਲਏ ਗਏ ਹਨ। ਪਰ ਉਦੋਂ ਐਮਰਜੈਂਸੀ ਵੇਲੇ ਇਹ ਅਜਿਹੀ ਕਿਸੇ ਚੀਜ਼ ਨੂੰ ਸਮਝਦੇ ਨਹੀਂ ਸੀ।

ਸ਼ਾਹ ਕਮਿਸ਼ਨ ਦੀ ਰਿਪੋਰਟ ਤੁਹਾਡੇ ਸਾਹਮਣੇ ਹੈ। ਇਨ੍ਹਾਂ ਨੇ ਜਿਹੜੇ ਕਾਰਨਾਮੇ ਕੀਤੇ ਹਨ ਉਹ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਸਾਹਮਣੇ ਹਨ। ਮੈਂ ਇਨ੍ਹਾਂ ਗੱਲਾਂ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ ਕਿਉਂਕਿ ਸਾਰਾ ਹਿੰਦੁਸਤਾਨ, ਸਾਰੀ ਦੁਨੀਆਂ ਕਾਂਗਰਸ ਦੀਆਂ ਕਰਤੂਤਾਂ ਤੋਂ ਵਾਕਫ ਹੈ। (ਵਿਘਨ) ਇਨ੍ਹਾਂ ਲੋਕਾਂ ਨੇ ਪਿਛਲੇ 30 ਸਾਲਾਂ ਦੇ ਰਾਜ ਵਿਚ ਜੋ ਕੀਤਾ ਹੈ ਉਸ ਨੂੰ ਸਾਰੇ ਲੋਕ ਜਾਣਦੇ ਹਨ, ਪੰਜਾਬ ਦੇ ਲੋਕ ਜਾਣਦੇ ਹਨ। ਅੱਜ ਇਹ ਲੋਕ ਐਜੀਟੇਸ਼ਨਾਂ ਕਰਦੇ ਹਨ। ਕੱਲ ਜਦ ਵਿਧਾਨ ਸਭਾ ਦਾ ਸਮਾਗਮ ਹੋ ਰਿਹਾ ਸੀ ਤਾਂ ਇਨ੍ਹਾਂ ਲੋਕਾਂ ਨੇ ਕਿਸ ਤਰ੍ਹਾਂ ਵਾਕ ਆਊਟ ਕੀਤਾ। ਮੈਂ ਅਰਜ਼ ਕਰਨੀ ਚਾਹੰਦਾ ਹਾਂ ਕਿ ਹੁਣ ਲੋਕੀਂ ਗੁਮਰਾਹ ਨਹੀਂ ਹੋਣਗੇ। ਪੰਜਾਬ ਦੀ ਜਨਤਾ ਨੂੰ ਇਨ੍ਹਾਂ ਦੀਆਂ ਚਾਲਾਂ ਦਾ ਪਤਾ ਲੱਗ ਗਿਆ ਹੈ। ਪੰਜਾਬ ਦੀ ਜਨਤਾ ਨੇ ਹਿੰਮਤ ਨਾਲ, ਕੁਰਬਾਨੀ ਨਾਲ ਇਸ ਪੰਜਾਬ ਦੀ ਸਰਕਾਰ ਨੂੰ ਬਣਾਇਆ ਹੈ। ਹੁਣ ਪੰਜਾਬ ਦੀ ਜਨਤਾ ਤੇ ਇਨ੍ਹਾਂ (ਕਾਂਗਰਸ ਵੱਲ ਇਸ਼ਾਰਾ) ਦੀਆਂ ਅਜਿਹੀਆਂ ਗੱਲਾਂ ਦਾ ਕੋਈ ਅਸਰ ਨਹੀਂ ਹੋਣਾ। ਇਸ ਸਰਕਾਰ ਨੂੰ ਵਿਰਸੇ ਦੇ ਵਿਚ ਖਰਾਬ ਚੀਜ਼ਾਂ ਮਿਲੀਆਂ। ਸਾਰੇ ਕੁਰੱਪਸ਼ਨ ਸੀ, ਭ੍ਰਿਸ਼ਟਾਚਾਰ ਸੀ। ਐਡਮਨਿਸਟਰੇਸ਼ਨ ਦਾ ਬੁਰਾ ਹਾਲ ਸੀ। ਸਾਰੇ ਪਾਸੇ ਬਿਊਰੋਕਰੇਸੀ ਦਾ ਬੋਲ ਬਾਲਾ ਸੀ। ਇਨ੍ਹਾਂ ਸਾਰੀਆਂ ਗੱਲਾਂ ਦਾ ਸੁਧਾਰ ਕਰਨ ਲਈ ਦੋ ਸਾਲ ਦੇ ਸਮੇਂ ਵਿਚ ਮੇਰੀ ਸਰਕਾਰ ਨੇ ਬੜੇ ਉਪਰਾਲੇ ਕੀਤੇ ਹਨ। ਐਡਮਨਿਸਟਰੇਸ਼ਨ ਦਾ ਸੁਧਾਰ ਕੀਤਾ ਹੈ। ਡੀਸੈਂਟਰੇਲਾਈਜ਼ੇਸ਼ਨ ਕੀਤੀ ਹੈ। ਸੈਕ੍ਰੇਟੇਰੀਅਟ ਪੱਧਰ ਤੇ ਬਹੁਤ ਸਾਰੇ ਮਹਿਕਮਿਆਂ ਨੂੰ ਘਟਾ ਕੇ 27 ਕੀਤੇ ਹਨ। ਹੁਣ ਲੋਕਾਂ ਨੂੰ ਠੀਕ ਅਤੇ ਛੇਤੀ ਇਨਸਾਫ ਮਿਲ ਰਿਹਾ ਹੈ। ਪਹਿਲੇ ਖ਼ਰੀਦੋ ਫਰੋਖਤ ਸੈਂਟਰੇਲਾਈਜ਼ ਸੀ ਅਤੇ ਕੰਟਰੋਲਰ ਆਫ ਸਟੋਰਜ਼ ਹੀ ਚੀਜ਼ਾਂ ਖ਼ਰੀਦਦਾ ਸੀ ਅਤੇ ਛੋਟੇ ਅਫਸਰਾਂ ਨੂੰ ਚੀਜ਼ਾਂ ਖਰੀਦਣ ਦਾ ਮੌਕਾ ਨਹੀਂ ਸੀ ਮਿਲਦਾ। ਹੁਣ ਇਸ ਵਿਚ ਡੀਸੈਂਟਰੇਲਾਈਜ਼ੇਸ਼ਨ ਕੀਤੀ ਹੈ। ਹੁਣ ਹੇਠਲੇ ਅਫਸਰ ਵੀ ਚੀਜ਼ਾਂ ਖ਼ਰੀਦ ਸਕਣਗੇ। ਇਸ ਕਿਸਮ ਦਾ ਇੰਤਜ਼ਾਮ ਇਸ ਸਰਕਾਰ ਨੇ ਕੀਤਾ ਹੈ ਤਾਕਿ ਚੀਜ਼ਾਂ ਛੇਤੀ ਮਿਲ ਸਕਣ।

ਗਵਰਨਰ ਨੇ ਆਪਣੇ ਭਾਸ਼ਣ ਵਿਚ ਟਰਾਂਸਪੋਰਟ ਪਾਲਿਸੀ ਦਾ ਜ਼ਿਕਰ ਕੀਤਾ ਹੈ। ਪਹਿਲੇ ਟਰਾਂਸਪੋਰਟ ਦੀ ਪਾਲਿਸੀ ਤਸੱਲੀਬਖਸ਼ ਨਹੀਂ ਸੀ। ਵਿਰਸੇ ਵਿਚ ਸਾਡੀ ਸਰਕਾਰ ਨੂੰ ਚੀਜ਼ਾਂ ਖ਼ਰਾਬ ਮਿਲੀਆਂ। ਟਰਾਂਸਪੋਰਟ ਦੀ ਪਾਲਿਸੀ ਠੀਕ ਨਹੀਂ ਸੀ ਜਿਸ ਕਰਕੇ ਟਰਾਂਸਪੋਰਟ ਨੂੰ ਘਾਟਾ ਪੈ ਰਿਹਾ ਸੀ। ਐਕਸੀਡੈਂਟਸ ਜ਼ਿਆਦਾ ਹੋ ਰਹੇ ਸਨ ਅਤੇ ਪੰਜਾਬ ਦੀ ਜਨਤਾ ਨੂੰ ਬੜੀ ਤਕਲੀਫ

[ਸਰਦਾਰ ਦਲੀਪ ਸਿੰਘ ਪਾਂਧੀ]

ਹੁੰਦੀ ਸੀ । ਬੱਸਾਂ ਰਸਤੇ ਵਿਚ ਖੜ੍ਹੀਆਂ ਹੋ ਜਾਂਦੀਆਂ ਸਨ । ਇਹ ਠੀਕ ਹੈ ਇਸ ਵਿਚ ਜ਼ਿਮੇਵਾਰੀ ਅਫਸਰਾਂ ਦੀ ਵੀ ਹੈ । (ਵਿਘਨ) ਇਸ ਪਾਸੇ ਹੁਣ ਸੁਧਾਰ ਹੋ ਰਿਹਾ ਹੈ । ਜਿਹੜੇ ਗ਼ਰੀਬ ਲੋਕ ਹਨ, ਪਛੜੀਆਂ ਜਾਤੀਆਂ ਨਾਲ ਸਬੰਧਤ ਹਨ, ਇਸ ਬਾਰੇ ਮੋਟਰ ਵਹੀਕਲ ਐਕਟ ਵਿਚ ਸੁਧਾਰ ਕਰਕੇ 25% ਰੂਟ ਪਰਮਿਟ ਉਨ੍ਹਾਂ ਲੋਕਾਂ ਨੂੰ ਦਿੱਤੇ ਜਾ ਰਹੇ ਹਨ । ਇਸ ਤਰ੍ਹਾਂ ਗ਼ਰੀਬ ਵਰਗ ਦੇ ਲੋਕਾਂ ਨੂੰ ਕਾਫੀ ਫਾਇਦਾ ਹੋਵੇਗਾ । ਅਨਇੰਪਲਾਇਮੈਂਟ ਅਲਾਊਂਸ ਵੀ ਦਿੱਤਾ ਗਿਆ ਹੈ ।

ਪ੍ਰਾਈਵੇਟ ਟੀਚਰਾਂ ਨਾਲ ਪਿਛਲੀ ਸਰਕਾਰ ਨੇ ਬੜਾ ਧੱਕਾ ਕੀਤਾ ਸੀ । ਉਨ੍ਹਾਂ ਦਾ ਕੁਝ ਨਹੀਂ ਸੋਚਿਆ ਗਿਆ । ਐਜੂਕੇਸ਼ਨ ਬਹੁਤ ਜ਼ਰੂਰੀ ਹੈ । ਕੰਸਟੀਚਿਊਸ਼ਨ ਵਿਚ ਏਨਸ਼ਰਾਈਂਡ ਹੈ, ਕੰਸਟੀਚਿਊਸ਼ਨ ਵਿਚ ਦਰਜ ਹੈ ਕਿ ਵਿਦਿਆ ਮੁਫਤ ਦਿਤੀ ਜਾਵੇਗੀ । (ਵਿਘਨ) ਪਰ ਪਿਛਲੀ ਸਰਕਾਰ ਨੇ 30 ਸਾਲਾਂ ਵਿਚ ਇਸ ਪਾਸੇ ਧਿਆਨ ਨਹੀਂ ਦਿਤਾ । ਪ੍ਰਾਇਮਰੀ ਐਜੂਕੇਸ਼ਨ ਸਿਸਟਮ, ਖਾਸ ਕਰਕੇ ਪਿੰਡਾਂ ਵਿਚ, ਬਿਲਕੁਲ ਫੇਲ੍ਹ ਹੋ ਚੁੱਕਾ ਸੀ । ਸਾਡੀ ਸਰਕਾਰ ਨੇ ਪ੍ਰਾਇਮਰੀ ਐਜੂਕੇਸ਼ਨ ਲਈ ਸੈਪਰੇਟ ਡਾਇਰੈਕਟੋਰੇਟ ਬਣਾਇਆ । ਇਸ ਤਰ੍ਹਾਂ ਹੁਣ ਐਜੂਕੇਸ਼ਨ ਵਿਚ ਕਾਫੀ ਸੁਧਾਰ ਹੋ ਰਿਹਾ ਹੈ । ਇਸ ਪਾਸੇ ਹੋਰ ਵੀ ਧਿਆਨ ਦੇਣ ਦੀ ਲੋੜ ਹੈ । ਇਹ ਜੋ ਬੱਚਿਆਂ ਦਾ ਸਾਲ ਹੈ, ਇਸ ਵਿਚ ਸਾਡੀ ਸਰਕਾਰ ਨੇ ਬੱਚਿਆਂ ਦੀ ਭਲਾਈ ਲਈ ਅਹਿਮ ਕਦਮ ਚੁੱਕੇ ਹਨ । ਉਨ੍ਹਾਂ ਲਈ ਕਾਫੀ ਰਕਮ ਰੱਖੀ ਗਈ ਹੈ, ਅਜੂਕੇਸ਼ਨ ਦੇ ਖੇਤਰ ਵਿਚ ਸਾਡੀ ਸਰਕਾਰ ਨੇ ਕਈ ਅਹਿਮ ਕਦਮ ਚੁਕੇ ਹਨ । ਨੌਕਰੀ ਕਰ ਰਹੇ ਜੇ.ਬੀ.ਟੀ. ਅਧਿਆਪਕਾਂ ਨੂੰ ਹੋਰ ਸਿਖਲਾਈ ਦੇਣ ਲਈ ਡਵੀਜ਼ਨਲ ਪੱਧਰ ਤੇ ਤਿੰਨ ਕੇਂਦਰ ਖੋਲ੍ਹੇ ਗਏ ਹਨ । ਜੇ ਪੰਜਾਬ ਦੇ ਬੱਚੇ ਪੜ੍ਹੇ ਲਿਖੇ ਹੋਣਗੇ, ਸਮਝਦਾਰ ਹੋਣਗੇ, ਤਾਂ ਸਾਰੇ ਭਾਰਤ ਨੂੰ ਅਗਵਾਈ ਦੇਣਗੇ । (ਵਿਘਨ) ਜਿਸ ਤਰ੍ਹਾਂ ਆਜ਼ਾਦੀ ਦੀ ਲੜਾਈ ਵਿਚ ਹਿੰਦੁਸਤਾਨ ਦੇ ਲੋਕਾਂ ਨੇ, ਪੰਜਾਬ ਦੇ ਲੋਕਾਂ ਨੇ ਅੰਗਰੇਜ਼ਾਂ ਨੂੰ ਇਥੋਂ ਮਾਰ ਭਜਾਇਆ ਸੀ ਅਤੇ ਬੜਾ ਭਾਰੀ ਰੋਲ ਅਦਾ ਕੀਤਾ ਸੀ ਇਸੇ ਤਰ੍ਹਾਂ ਹੀ ਪੰਜਾਬ ਦੇ ਲੋਕਾਂ ਨੇ ਇਸ ਐਮਰਜੈਂਸੀ ਦੇ ਕਾਲੇ ਕਾਨੂੰਨਾਂ ਤੋਂ ਛੁਟਕਾਰਾ ਪਾਉਣ ਲਈ ਬੜਾ ਭਾਰੀ ਰੋਲ ਅਦਾ ਕੀਤਾ ਹੈ । ਹਰ ਮੈਦਾਨ ਵਿਚ ਪੰਜਾਬ ਦੀ ਜਨਤਾ ਨੇ ਹਿੰਦੁਸਤਾਨ ਨੂੰ ਸੇਧ ਦਿੱਤੀ ਹੈ । ਕਿਸ ਤਰ੍ਹਾਂ ਇਥੇ ਡਿਕਟੇਟਰਸ਼ਿਪ ਚਲ ਰਹੀ ਸੀ । ਡੈਮੋਕਰੇਸੀ ਦਾ ਗੱਲਾ ਘੁੱਟਿਆ ਗਿਆ ਸੀ, ਕੋਈ ਆਦਮੀ ਬੋਲ ਨਹੀਂ ਸੀ ਸਕਦਾ ਪਰ ਅੱਜ ਕੀ ਹੈ ਕਿ ਹਰ ਇਕ ਆਦਮੀ ਪੂਰੀ ਆਜ਼ਾਦੀ ਨਾਲ ਬੋਲ ਸਕਦਾ ਹੈ । ਅੱਜ ਮਜ਼ਦੂਰ ਵੀ ਬੋਲ ਸਕਦਾ ਹੈ । ਅੱਜ ਕਿਸੇ ਦੀ ਜ਼ਬਾਨ ਤੇ ਤਾਲਾ ਨਹੀਂ ਹੈ । ਅੱਜ ਇਥੋਂ ਸਾਡੀ ਆਵਾਜ਼ ਬਾਹਰ ਜਾ ਸਕਦੀ ਹੈ । ਤੁਹਾਨੂੰ ਪਤਾ ਹੈ ਕਿ ਇਸ ਸਦਨ ਦੀ ਆਵਾਜ਼ ਨੂੰ ਕਿਸ ਤਰ੍ਹਾਂ ਜਕੜਿਆ ਹੋਇਆ ਸੀ । ਹਰ ਇਕ ਚੀਜ਼ ਸੈਂਸਰ ਹੁੰਦੀ ਸੀ । ਸੈਂਸਰ ਬਿਠਾਇਆ ਹੋਇਆ ਸੀ । ਕਿਸ ਤਰ੍ਹਾਂ ਲੋਕਾਂ ਦੀ ਜ਼ਬਾਨ ਨੂੰ ਕੁਚਲਿਆ ਗਿਆ । ਐਮਰਜੈਂਸੀ ਦੇ ਦਿਨਾਂ ਵਿਚ ਬਿਨਾਂ ਕਿਸੇ ਕਸੂਰ ਦੇ ਹਜ਼ਾਰਾਂ ਲੋਕਾਂ ਨੂੰ ਜੇਲ੍ਹਾਂ ਵਿਚ ਸੁੱਟਿਆ ਗਿਆ, ਮਾਰਿਆ ਗਿਆ । ਸੱਚਰ ਵਰਗੇ ਜਿਹੜੇ ਚੀਫ ਮਨਿਸਟਰ ਰਹੇ ਹਨ ਉਨ੍ਹਾਂ ਨੂੰ ਜੇਲ੍ਹ ਵਿਚ ਸੁੱਟਿਆ ਗਿਆ । ਅਗਰ ਕੋਈ ਜ਼ਬਾਨ ਖੋਲ੍ਹਦਾ ਸੀ ਤਾਂ ਉਸ ਨੂੰ ਅੰਦਰ ਕਰ ਦਿਤਾ ਜਾਂਦਾ ਸੀ । ਕੋਈ ਸੱਚ ਵੀ ਨਹੀਂ ਸੀ ਬੋਲ ਸਕਦਾ । ਚੰਦਰ ਸ਼ੇਖਰ ਵਰਗਿਆਂ ਨੂੰ ਪਟਿਆਲਾ ਜੇਲ੍ਹ ਵਿਚ ਸੁੱਟਿਆ ਗਿਆ । ਇਹ ਜਿਹੜੇ ਇਸ ਕਿਸਮ ਦੇ ਇਨ੍ਹਾਂ ਲੋਕਾਂ ਨੇ (ਕਾਂਗਰਸ ਵੱਲ ਇਸ਼ਾਰਾ) ਜ਼ੁਲਮ ਕੀਤੇ ਹਨ ਉਸ ਬਾਰੇ ਸ਼ਾਹ ਕਮਿਸ਼ਨ ਦੀ ਰਿਪੋਰਟ ਸਾਹਮਣੇ ਦਿਸਦੀ ਹੈ । ਸ਼ਾਹ ਕਮਿਸ਼ਨ ਦੀ ਰਿਪੋਰਟ ਦੱਸਦੀ ਹੈ ਕਿ ਦਿਲੀ ਵਿਚ ਕੀ ਹੋਇਆ, ਪੰਜਾਬ ਵਿਚ ਕੀ ਹੋਇਆ ਅਤੇ ਹਰਿਆਣਾ ਵਿਚ ਕੀ ਹੋਇਆ ।

ਇਨ੍ਹਾਂ ਲੋਕਾਂ ਨੇ ਬੜਾ ਭਾਰੀ ਪਰਚਾਰ ਕੀਤਾ ਕਿ ਗ਼ਰੀਬ ਲੋਕਾਂ ਨੂੰ ਪਲਾਟ ਦਿਤੇ ਗਏ ਹਨ ।

ਇਨ੍ਹਾਂ ਨੇ ਕਿਹਾ ਕਿ ਕਿਰਤੀਆਂ, ਕਾਮਿਆਂ ਨੂੰ ਪਲਾਟ ਦਿਤੇ ਗਏ ਹਨ ਅਤੇ ਦਿਤੇ ਜਾ ਰਹੇ ਹਨ । ਅਖਬਾਰਾਂ ਵਿਚ ਵੀ ਬੜਾ ਪ੍ਰਾਪੇਗੰਡਾ ਕੀਤਾ ਗਿਆ। ਪਰ ਹਕੀਕਤ ਇਹ ਸੀ ਕਿ ਕਿਸੇ ਨੂੰ ਪਲਾਟ ਦਿਤੇ ਨਹੀਂ ਸਨ ਗਏ । ਜੇ ਕਿਸੇ ਨੂੰ ਪਲਾਟ ਦਿਤੇ ਵੀ ਸਨ ਤਾਂ ਟੋਇਆਂ ਟੱਬਿਆਂ ਵਿਚ ਜਾਂ ਕਬਰਾਂ ਵਿਚ ਦਿਤੇ ਗਏ । ਜਿਨ੍ਹਾਂ ਲੋਕਾਂ ਨੂੰ ਪਲਾਟ ਦਿਤੇ ਗਏ ਸਨ ਉਨ੍ਹਾਂ ਨੂੰ ਤਾਂ ਪਤਾ ਵੀ ਨਹੀਂ ਸੀ ਕਿ ਸਾਨੂੰ ਕਿਥੇ ਦਿਤੇ ਗਏ ਹਨ। ਲੋਕਾਂ ਨੂੰ ਮਕਾਨ ਉਸਾਰਨ ਵਾਸਤੇ ਕੋਈ ਪੈਸਾ ਨਹੀਂ ਸੀ ਦਿਤਾ ਗਿਆ । ਮਗਰ ਸਾਡੀ ਇਸ ਸਰਕਾਰ ਨੇ ਹਾਊਸਿੰਗ ਬੋਰਡ ਰਾਹੀਂ ਕਾਫੀ ਪੈਸਾ ਰੱਖਿਆ ਹੈ । ਉਨ੍ਹਾਂ ਗ਼ਰੀਬ ਲੋਕਾਂ ਨੂੰ ਇਸ ਕੰਮ ਲਈ 5-5 ਹਜ਼ਾਰ ਰੁਪਿਆ ਦਿਤਾ ਜਾਵੇਗਾ । ਚਾਰ ਹਜ਼ਾਰ ਰੁਪਿਆ ਮੁਫਤ ਵਿਆਜ ਤੇ ਦੇਣਾ ਹੈ । ਇਸੇ ਤਰ੍ਹਾਂ ਹੀ ਵੀਕਰ ਸੈਕਸ਼ਨ ਦੇ ਬੱਚਿਆਂ ਨੂੰ ਇਸ ਸਰਕਾਰ ਨੇ ਮੁਫਤ ਕਿਤਾਬਾਂ ਦੇਣੀਆਂ ਹਨ ।

ਇਨ੍ਹਾਂ ਦੇ ਵੇਲੇ ਦੀ ਮੈਂ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦੀ ਗੱਲ ਦੱਸਦਾ ਹਾਂ । ਕਿਸ ਤਰ੍ਹਾਂ ਪੈਨਸਲਾਂ ਦੀ ਚੋਰੀ ਹੋ ਜਾਂਦੀ ਸੀ, ਕਾਗਜ਼ਾਂ ਦੀ ਚੋਰੀ ਹੋ ਜਾਂਦੀ ਸੀ । ਇਨ੍ਹਾਂ ਦੇ ਰਾਜ ਵਿਚ ਡਿਗਰੀਆਂ ਜਾਲ੍ਹੀ ਵਿਕਦੀਆਂ ਰਹੀਆਂ ਹਨ। ਇਕ ਸਾਬਕਾ ਚੀਫ਼ ਮਨਿਸਟਰ ਹੈ । ਉਨ੍ਹਾਂ ਨੂੰ ਪੰਜਾਬੀ ਯੂਨੀਵਰਸਿਟੀ ਨੇ ਡਾਕਟਰ ਦੀ ਡਿਗਰੀ ਦੇ ਦਿਤੀ । ਪੜ੍ਹਿਆਂ ਲਿਖਿਆਂ ਨੂੰ ਡਿਗਰੀ ਮਿਲਦੀ ਹੁੰਦੀ ਹੈ । ਉਸ ਨੇ ਐਸਾ ਪਰੈਸ਼ਰ ਪਾਇਆ ਅਤੇ ਸਾਰੀ ਦੁਨੀਆਂ ਵਿਚ ਫੈਲਾ ਦਿਤਾ ਕਿ ਮੈਨੂੰ ਡਾਕਟਰ ਕਹੋ । ਇਥੇ ਹੀ ਬੱਸ ਨਹੀਂ ਹਿੰਦੁਸਤਾਨ ਦੇ ਸਾਬਕਾ ਪ੍ਰਧਾਨ ਮੰਤਰੀ ਦੇ ਮੁੰਡੇ ਨੂੰ ਕਿਸ ਤਰ੍ਹਾਂ ਪੰਜਾਬ ਵਿਚ ਘੁੰਮਾਇਆ ਗਿਆ । ਮਟੌਰ ਵਿਚ ਕੀ ਹੋਇਆ ? ਉਥੇ ਕਿਸ ਤਰ੍ਹਾਂ ਅਫ਼ਸਰਾਂ ਦੀਆਂ ਡਿਊਟੀਆਂ ਲਗਾਈਆਂ ਗਈਆਂ । ਕਿਸ ਤਰ੍ਹਾਂ ਪੰਜਾਬ ਦੀਆਂ ਲੜਕੀਆਂ ਪਾਸੋਂ ਉਸ ਦਾ ਸਵਾਗਤ ਕਰਾਇਆ ਗਿਆ । ਵੀ. ਆਈ. ਪੀ. ਤਾਂ ਹੁੰਦਾ ਹੈ ਪਰ ਇਨ੍ਹਾਂ ਲੋਕਾਂ ਨੇ ਵੀ. ਵੀ. ਆਈ. ਪੀ. ਕਹਿਕੇ ਕਿੰਨਾ ਆਦਰ ਕੀਤਾ । ਇਕ ਵੀ ਹੋਰ ਵਾਧੂ ਲਗਾ ਦਿਤੀ । ਫਿਰ ਕਿਸ ਤਰ੍ਹਾਂ ਉਸ ਨੂੰ ਪਟਿਆਲਾ ਲਿਜਾਇਆ ਗਿਆ । ਉਹ ਬਠਿੰਡੇ ਵੀ ਗਿਆ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**Mr. Deputy Speaker :** This is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਮੇਰੀ ਸਰਕਾਰ ਬੜੇ ਅੱਛੇ ਕਦਮ ਚੁੱਕ ਰਹੀ ਹੈ। ਵੀਕਰ ਸੈਕਸ਼ਨ ਨੂੰ ਉਪਰ ਚੁਕਣ ਲਈ 25% ਰੂਟ ਪਰਮਿਟ ਪਛੜੀਆਂ ਸ਼੍ਰੇਣੀਆਂ, ਵੀਕਰ ਸੈਕਸ਼ਨ ਨੂੰ ਦਿਤੇ ਜਾਣੇ ਹਨ । ਇਸੇ ਤਰ੍ਹਾਂ ਹੀ ਨੌਕਰੀਆਂ ਵਿਚ ਵੀ 25% ਰਿਜ਼ਰਵੇਸ਼ਨ ਦੇਣੀ ਹੈ । ਅਜਿਹੀਆਂ ਪਹਿਲੇ ਸਹੂਲਤਾਂ ਨਹੀਂ ਸਨ । ਪਹਿਲੇ ਤਾਂ ਰਿਜ਼ਰਵੇਸ਼ਨ ਦੇ ਮੁਤੱਲਕ, ਇੰਸਟਰੱਕਸ਼ਨਾਂ ਦੇ ਮੁਤਾਬਿਕ ਹਾਈ ਕੋਰਟ ਵਿਚ ਵੀ ਚੈਲੰਜ ਨਹੀਂ ਸੀ ਕੀਤਾ ਜਾ ਸਕਦਾ । ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਰਿਜ਼ਰਵੇਸ਼ਨ ਅਕਟ ਲਿਆਵਾਂਗੇ।

ਇਸੇ ਤਰ੍ਹਾਂ ਹੀ ਪਛੜੀਆਂ ਸ਼੍ਰੇਣੀਆਂ, ਸ਼ਡਿਊਲਡ ਕਾਸਟਾਂ ਦੀ ਕਾਰਪੋਰੇਸ਼ਨ ਬਣੀ ਹੈ । ਇਹ ਕਾਰਪੋਰੇਸ਼ਨ 1971 ਵਿਚ ਇਸ ਸਰਕਾਰ ਨੇ ਹੀ ਬਣਾਈ ਸੀ । ਇਸ ਗੱਲ ਦਾ ਮਾਣ ਵੀ ਇਸ ਸਰਕਾਰ ਨੂੰ ਜਾਂਦਾ ਹੈ । ਇਹ ਕਾਰਪੋਰੇਸ਼ਨ ਲੋਕਾਂ ਨੂੰ ਕਰਜ਼ੇ ਦੇ ਰਹੀ ਹੈ । ਉਸ ਕਾਰਪੋਰੇਸ਼ਨ ਨੂੰ ਪੈਸਾ ਹੋਰ ਦੇਣ ਦੀ ਲੋੜ ਹੈ । ਉਸ ਦਾ ਮੌਜੂਦਾ ਪ੍ਰਬੰਧ, ਉਸ ਦਾ ਢਾਂਚਾ ਬਦਲਣ ਦੀ ਲੋੜ ਹੈ ਤਾਕਿ

---

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਡੈਮੋਕਰੈਟਿਕ ਢੰਗ ਨਾਲ ਉਥੇ ਕੰਮ ਹੋ ਸਕੇ। ਉਥੇ ਦੇ ਇਕ ਸੱਜਣ ਦੇ ਖਿਲਾਫ ਐਲੀਗੇਸ਼ਨ ਲੱਗੇ। ਉਨ੍ਹਾਂ ਨੇ ਆਪਣੇ ਲਈ ਪੈਸਾ ਵਰਤਿਆ, ਆਪਣੀ ਕਾਰ ਲਈ ਇਸਤੇਮਾਲ ਕੀਤਾ। ਉਹ ਕਦੇ ਕਾਂਗਰਸ਼ੀ ਬਣਦਾ ਰਿਹਾ ਹੈ ਅਤੇ ਕਦੇ ਕਿਸੇ ਪਾਰਟੀ ਵਿਚ ਰਲ ਜਾਂਦਾ ਹੈ (ਵਿਘਨ) ਤੁਸੀਂ ਦਿੱਲੀ ਤੋਂ ਜ਼ਿਆਦਾ ਪੈਸੇ ਲਿਆਓ। ਚੀਫ ਮਨਿਸਟਰ ਸਾਹਿਬ ਨੇ ਪਿਛਲੇ ਦਿਨੀਂ ਕਿਹਾ ਸੀ ਕਿ ਐਸਾ ਸਮਾਂ ਆਵੇਗਾ ਕਿ ਪੰਜਾਬ ਦੇ ਲੋਕਾਂ ਨੂੰ ਪੈਸਾ ਵਰਤਣ ਦੀ ਕੋਈ ਮੁਸ਼ਕਲ ਪੇਸ਼ ਨਹੀਂ ਆਵੇਗੀ। ਬਹੁਤ ਸਾਰੀਆਂ ਸਕੀਮਾਂ ਬਣਾਈਆਂ ਹਨ। ਇਸ ਗੱਲ ਦੀ ਬੜੀ ਖੁਸ਼ੀ ਹੈ ਬਹੁਤ ਸਾਰੀਆਂ ਸਕੀਮਾਂ ਬਣ ਰਹੀਆਂ ਹਨ। ਪੰਜਾਬ ਵਿਚ ਜਿਹੜੀ ਬੰਜਰ ਜ਼ਮੀਨ ਹੈ, ਸ਼ਾਮਲਾਤ ਜ਼ਮੀਨ ਅਤੇ ਜਿਹੜੀ ਜੰਗਲਾਤ ਦੀ ਜ਼ਮੀਨ ਪਈ ਹੈ, ਇਸ ਵਾਸਤੇ ਵੀ ਇਸ ਸਰਕਾਰ ਨੇ ਫੈਸਲਾ ਕੀਤਾ ਹੈ। ਪਟਿਆਲੇ ਦੇ ਨੇੜੇ ਇਕ ਕੌਲੇ ਮਾਜਰਾ ਬੀੜ ਹੈ ਜਿਸ ਦਾ ਕੋਈ ਲਾਭ ਨਹੀਂ ਹੈ; ਉਹ ਪੜ੍ਹੇ ਲਿਖੇ ਬੇਰੁਜ਼ਗਾਰ ਲੋਕਾਂ ਨੂੰ, ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਦਿੱਤੀ ਜਾਵੇਗੀ। ਹੁਣ ਜਾਲ੍ਹੀ ਨਾਵਾਂ ਤੇ ਜ਼ਮੀਨਾਂ ਨਹੀਂ ਰਹਿਣਗੀਆਂ।

ਇਸੇ ਤਰ੍ਹਾਂ ਹਾਊਸਿੰਗ ਦਾ ਇਨ੍ਹਾਂ ਨੇ ਫੈਸਲਾ ਕੀਤਾ ਹੈ। ਹਾਊਸਿੰਗ ਬੋਰਡ ਦੇ ਰਾਹੀਂ ਬਹੁਤ ਸਾਰੇ ਮਕਾਨ ਬਣਾ ਕੇ ਦੇਣੇ ਹਨ। ਮੇਰੀ ਬੇਨਤੀ ਹੈ ਕਿ ਇਹ ਕਾਗਜ਼ਾਂ ਵਿਚ ਹੀ ਬਣਾ ਕੇ ਨਹੀਂ ਦੇਣੇ ਜਿਸ ਤਰ੍ਹਾਂ ਕਿ ਪਹਿਲਾਂ ਇਥੇ ਕੀਤਾ ਜਾਂਦਾ ਰਿਹਾ ਹੈ। ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ) ਪਲਾਟ ਜਾਂ ਮਕਾਨ ਵਗੈਰਾ ਟੋਬਿਆਂ ਜਾਂ ਮੜ੍ਹੀਆਂ ਮਸਾਣਾਂ ਵਿਚ ਹੀ ਦਿੰਦੇ ਰਹੇ ਹਨ। ਅਸੀਂ ਕੋਈ ਟੋਬਿਆਂ ਵਿਚ, ਕਾਗਜ਼ਾਂ ਵਿਚ ਜਾਂ ਮੜ੍ਹੀਆਂ ਮਸਾਣਾਂ ਵਿਚ ਲੋਕਾਂ ਨੂੰ ਮਕਾਨ ਬਣਾ ਕੇ ਨਹੀਂ ਦੇਣੇ। ਤੁਸੀਂ ਆਪ ਜਾ ਕੇ ਦੇਖ ਸਕਦੇ ਹੋ ਜਿਥੇ ਜਿਥੇ ਕੰਸਟ੍ਰਕਸ਼ਨ ਵਰਕ ਹਾਊਸਿੰਗ ਬੋਰਡ ਦੇ ਰਾਹੀਂ ਹੋ ਰਿਹਾ ਹੈ। ਇਸ ਦੇ ਨਾਲ, ਡਿਪਟੀ ਸਪੀਕਰ ਸਾਹਿਬ, ਲੋਕਾਂ ਨੂੰ ਸਹੂਲਤ ਮਿਲੇਗੀ। ਮੇਰੀ ਸਰਕਾਰ ਨੇ ਇਹ ਇਕ ਬੜਾ ਚੰਗਾ ਉਪਰਾਲਾ ਕੀਤਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਸਰਕਾਰ ਨੇ ਅਨਇਮਪਲਾਇਮੈਂਟ ਅਲਾਊਂਸ ਦਿਤਾ ਹੈ, ਇਹ ਬੜੀ ਚੰਗੀ ਗੱਲ ਹੈ। ਮੇਰੀ ਤਜਵੀਜ਼ ਹੈ ਕਿ ਛੋਟੇ ਛੋਟੇ ਖੇਤ ਮਜ਼ਦੂਰਾਂ ਨੂੰ ਵੀ ਇਹ ਅਲਾਊਂਸ ਦੇਣ ਦਾ ਉਪਰਾਲਾ ਕੀਤਾ ਜਾਵੇ। ਉਨ੍ਹਾਂ ਲੋਕਾਂ ਨੂੰ ਤਾਲੀਮ ਦਿੱਤੀ ਜਾਵੇ ਅਤੇ ਤਾਲੀਮ ਦੇ ਕੇ ਉਨ੍ਹਾਂ ਨੂੰ ਨੌਕਰੀ ਦਿਤੀ ਜਾਵੇ। ਰੋਜ਼ਗਾਰ ਦਿੱਤਾ ਜਾਵੇ ਜਾਂ ਇਨ੍ਹਾਂ ਲੋਕਾਂ ਦੇ ਲਈ ਫੈਕਟਰੀਆਂ ਵਗੈਰਾ ਚਾਲੂ ਕੀਤੀਆਂ ਜਾਣ ਜਿਥੇ ਕੋਈ ਕੋਰਸ ਵਗੈਰਾ ਇਨ੍ਹਾਂ ਨੂੰ ਕਰਵਾਕੇ ਨੌਕਰੀਆਂ ਦਿਤੀਆਂ ਜਾਣ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਨੇ ਬੁਢਾਪਾ ਪੈਨਸ਼ਨ ਵੀ ਲੋਕਾਂ ਨੂੰ ਦਿੱਤੀ ਹੈ ਅਤੇ ਫਰੀਡਮ ਫਾਈਟਰਜ਼ ਜੋ ਹਨ ਉਨ੍ਹਾਂ ਨੂੰ ਵੀ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਹੈ। ਜਿਨ੍ਹਾਂ ਲੋਕਾਂ ਨੇ ਐਮਰਜੈਂਸੀ ਦੇ ਦੌਰਾਨ ਜੇਲ੍ਹਾਂ ਕੱਟੀਆਂ ਹਨ, ਜਿਹੜੇ ਇਸ ਮੁਲਕ ਨੂੰ ਆਜ਼ਾਦ ਕਰਵਾਉਣਾ ਚਾਹੁੰਦੇ ਸਨ, ਜਮਹੂਰੀਅਤ ਲਿਆਉਣਾ ਚਾਹੁੰਦੇ ਸਨ ਅਤੇ ਇਸ ਦੇ ਲਈ ਆਪਣੀਆਂ ਕੁਰਬਾਨੀਆਂ ਦਿੱਤੀਆਂ ਹਨ ਉਨ੍ਹਾਂ ਲੋਕਾਂ ਨੂੰ ਮੇਰੀ ਸਰਕਾਰ ਨੇ, ਫਰੀਡਮ ਫਾਈਟਰਜ਼ ਨੂੰ, ਪੈਨਸ਼ਨ ਦੇਣ ਦਾ ਫੈਸਲਾ ਕੀਤਾ ਹੈ ਤਾਂ ਕਿ ਜਿਹੜੇ ਲੋਕ ਵਿਚਾਰੇ ਬਜ਼ੁਰਗ ਹਨ, ਜਿਨ੍ਹਾਂ ਦੇ ਰਹਿਣ ਸਹਿਣ ਦਾ ਕੋਈ ਪ੍ਰਬੰਧ ਨਹੀਂ ਉਨ੍ਹਾਂ ਦੇ ਵਾਸਤੇ ਮੇਰੀ ਸਰਕਾਰ ਨੇ ਪੈਨਸ਼ਨ ਦਿੱਤੀ ਹੈ ਅਰ ਇਨ੍ਹਾਂ ਲੋਕਾਂ ਨੂੰ ਸਹੀ ਪੈਨਸ਼ਨ ਦਿੱਤੀ ਹੈ। ਗਲਤ ਪੈਨਸ਼ਨ ਨਹੀਂ ਦਿੱਤੀ ਜਿਸ ਤਰ੍ਹਾਂ ਕਿ ਪਹਿਲਾਂ ਇਥੇ ਹੁੰਦਾ ਰਿਹਾ ਹੈ। ਪਿਛਲੇ ਰਾਜ ਵਿਚ, ਡਿਪਟੀ ਸਪੀਕਰ ਸਾਹਿਬ, ਲੋਕਾਂ ਨੇ ਜਾਲ੍ਹੀ,

ਸਰਟੀਫਿਕੇਟ ਦੇ ਕੇ, ਜਾਲ੍ਹੀ ਐਫੀਡੇਵਿਟ ਦੇ ਕੇ ਅਤੇ ਆਪ ਹੀ ਫਰੀਡਮ ਫਾਈਟਰਜ਼ ਬਣ ਕੇ ਪਨਸ਼ਨ ਲੈਂਦੇ ਰਹੇ ਹਨ । ਮੇਰੀ ਸਰਕਾਰ ਨੇ ਇਸ ਪਾਸੇ ਬੜਾ ਚੰਗਾ ਉਪਰਾਲਾ ਕੀਤਾ ਹੈ ਅਤੇ ਉਨ੍ਹਾਂ ਲੋਕਾਂ ਨੂੰ ਸਹੀ ਸਨਮਾਨਤ ਕੀਤਾ ਹੈ ਤਾਂ ਕਿ ਜਿਨ੍ਹਾਂ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ ਹਨ, ਜੇਲ੍ਹਾਂ ਕੱਟੀਆਂ ਹਨ ਉਨ੍ਹਾਂ ਨੂੰ ਗਰੰਟੀ ਮਿਲ ਸਕੇ ਕਿ ਇਸ ਸਰਕਾਰ ਦੇ ਰਾਜ ਵਿਚ ਸਹੀ ਲੋਕਾਂ ਨੂੰ ਪੈਨਸ਼ਨ ਮਿਲੇਗੀ । ਜਿਨ੍ਹਾਂ ਲੋਕਾਂ ਨੇ ਆਜ਼ਾਦੀ ਲਈ, ਆਪਣੀ ਕੌਮ ਲਈ, ਆਪਣੇ ਮੁਲਕ ਲਈ ਘਾਲਾਂ ਘਾਲੀਆਂ ਹਨ ਉਨ੍ਹਾਂ ਨੂੰ ਮੇਰੀ ਸਰਕਾਰ ਸਨਮਾਨ ਦੇ ਰਹੀ ਹੈ ਔਰ ਮੇਰੀ ਸਰਕਾਰ ਦਾ ਇਹ ਵਿਚਾਰ ਹੈ ਕਿ ਜਿਨ੍ਹਾਂ ਲੋਕਾਂ ਨੇ ਆਜ਼ਾਦੀ ਦਿਵਾ ਕੇ ਪੰਜਾਬ ਦੇ ਲੋਕਾਂ ਦੀ ਰਹਿਨੁਮਾਈ ਕੀਤੀ ਹੈ, ਪੰਜਾਬ ਦੇ ਲੋਕਾਂ ਨੂੰ ਗਲਤ ਹਕੂਮਤ ਦੇ ਸ਼ਕੰਜੇ ਵਿਚੋਂ ਛੁੜਾ ਕੇ ਉਨ੍ਹਾਂ ਨੂੰ ਆਜ਼ਾਦੀ ਦਿਵਾਈ ਹੈ ਉਨ੍ਹਾਂ ਲੋਕਾਂ ਨੂੰ ਜਿਨਾ ਵੀ ਸਨਮਾਨਤ ਕਰੀਏ ਉਤਨਾ ਥੋੜ੍ਹਾ ਹੈ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਸਾਡੇ ਮੁੱਖ ਮੰਤਰੀ ਸਾਹਿਬ ਨੇ ਅਤੇ ਹੋਰ ਸਟੇਟਾਂ ਦੇ ਮੁੱਖ ਮੰਤਰੀ ਸਾਹਿਬਾਨ ਨੇ ਇਸ ਗੱਲ ਦੀ ਕੋਸ਼ਿਸ਼ ਕੀਤੀ ਹੈ ਕਿ ਸਟੇਟਾਂ ਨੂੰ ਫਾਈਨਾਂਸ਼ਲ ਅਧਿਕਾਰ ਹੋਣੇ ਚਾਹੀਦੇ ਹਨ । ਜਿਵੇਂ ਪੰਜਾਬ ਦਾ ਬਹੁਤ ਸਾਰਾ ਪੈਸਾ ਇਨਕਮ ਟੈਕਸ ਦਾ, ਜਾਂ ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਟੈਕਸ ਹਨ ਉਨ੍ਹਾਂ ਦਾ ਸਾਰਾ ਪੈਸਾ ਸੈਂਟਰ ਦੀ ਸਰਕਾਰ ਲੈ ਜਾਂਦੀ ਹੈ ਅਤੇ ਇਹ ਆਪਣੀ ਮਰਜ਼ੀ ਨਾਲ ਉਹ ਸਾਨੂੰ ਪੈਸਾ ਦਿੰਦੀ ਹੈ । ਸਟੇਟਾਂ ਇਕ ਮਿਊਂਸਪਲ ਕਮੇਟੀਆਂ ਬਣ ਕੇ ਰਹਿ ਗਈਆਂ ਹਨ । (ਵਿਘਨ) ਸਟੇਟ ਦੇ ਆਪਣੇ ਰਿਸੋਰਸਿਜ਼ ਹਨ, ਜਿੰਨੀ ਤਰੱਕੀ ਉਹ ਕਰ ਸਕਦੀ ਹੈ ਕਰੇ ਲੇਕਿਨ ਸਾਧਨ ਕੋਈ ਐਸੇ ਹਨ ਤਰੀਕਾ ਕੋਈ ਇਸ ਕਿਸਮ ਦਾ ਬਣਿਆ ਹੋਇਆ ਹੈ ਜਿਸ ਨਾਲ ਰੁਕਾਵਟਾਂ ਆਉਂਦੀਆਂ ਹਨ । ਮੇਰੀ ਪੁਰਜ਼ੋਰ ਸ਼ਬਦਾਂ ਵਿਚ ਬੇਨਤੀ ਹੈ ਕਿ ਭਾਰਤ ਸਰਕਾਰ ਕੋਲੋਂ ਕੋਸ਼ਿਸ਼ ਕਰਕੇ ਫਾਈਨਾਂਸ਼ਲ ਤਾਕਤਾਂ ਹੋਰ ਜ਼ਿਆਦਾ ਸਾਰੀਆਂ ਲੈਣੀਆਂ ਚਾਹੀਦੀਆਂ ਹਨ । ਇਸ ਵਕਤ ਹਾਲਤ ਇਹ ਹੈ ਕਿ ਸਾਡਾ ਜਿਹੜਾ ਪੈਸਾ ਹੈ ਇਸ ਦੇ ਨਾਲ ਅਸ਼ੋਕਾ ਹੋਟਲ ਜਾਂ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਹਨ ਜਿਥੇ ਸਿਰਫ ਅਮੀਰ ਆਦਮੀ ਹੀ ਜਾ ਕੇ ਰਹਿੰਦਾ ਹੈ, ਗਰੀਬ ਆਦਮੀ ਨਹੀਂ ਰਹਿੰਦਾ । ਸਾਡਾ ਪੈਸਾ ਡਿਵੈਲਪਮੈਂਟ ਦੇ ਕੰਮਾਂ ਵਿਚ ਲਗਣਾ ਚਾਹੀਦਾ ਹੈ । ਮੇਰੀ ਬੇਨਤੀ ਹੈ ਕਿ ਇਸ ਪਾਸੇ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੰਜਾਬੀ ਬੋਲਦੇ ਜਿਹੜੇ ਇਲਾਕੇ ਹਨ ਜਾਂ ਗਲਤ ਵੰਡ ਨਾਲ ਜਿਹੜੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਨਹੀਂ ਦਿੱਤੇ ਗਏ ਉਹ ਵੀ ਪੰਜਾਬ ਨੂੰ ਮਿਲਣੇ ਚਾਹੀਦੇ ਹਨ । ਚੰਡੀਗੜ੍ਹ ਪੰਜਾਬ ਦਾ ਹੈ ਅਤੇ ਇਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਇਸ ਦੇ ਲਈ ਸੈਂਟਰ ਦੀ ਸਰਕਾਰ ਦੀ ਕੁਮਿਟਮੈਂਟ ਵੀ ਹੈ ਔਰ ਇਹ ਵੀ ਭਾਰਤ ਦੀ ਸਰਕਾਰ ਨੂੰ ਮੰਨ ਲੈਣੀ ਚਾਹੀਦੀ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਦਾ ਸਾਰਾ ਅਨਪਲੈਂਡ ਸਿਸਟਮ ਜੋ ਹੈ ਉਸ ਦੇ ਨਾਲ ਸਾਰੇ ਹਿੰਦੁਸਤਾਨ ਦੀ, ਪੰਜਾਬ ਦੀ ਤਰੱਕੀ ਰੁਕੀ ਰਹੀ ਹੈ । ਪਿਛਲੀ ਸਰਕਾਰ ਨੇ ਪੰਜਾਬ ਵਿਚ ਕਿਸਾਨਾਂ ਨੂੰ ਬਹੁਤ ਪਰੇਸ਼ਾਨ ਕਰੀ ਰਖਿਆ ਸੀ । ਉਨ੍ਹਾਂ ਦੀ ਨਾਨ-ਪਲੈਨਿੰਗ ਕਰਕੇ ਪੰਜਾਬ ਦੇ ਕਿਸਾਨ ਦਾ ਬਹੁਤ ਭਾਰੀ ਨੁਕਸਾਨ ਹੋਇਆ ਹੈ । ਪੰਜਾਬ ਵਿਚ ਡੀਜ਼ਲ ਦੀ ਸ਼ਾਰਟੇਜ ਰਹੀ ਹੈ, ਪੰਜਾਬ ਵਿਚ ਕੋਲੇ ਦੀ ਸ਼ਾਰਟੇਜ ਰਹੀ ਹੈ । ਕੋਲੇ ਦੀ ਸ਼ਾਰਟੇਜ ਰਹਿਣ ਕਰਕੇ ਇੱਟਾਂ ਬਣਾਉਣ ਵਿਚ ਬਹੁਤ ਨੁਕਸਾਨ ਹੋਇਆ ਹੈ ਔਰ ਪਿਛੇ ਜਿਹੇ ਭੱਠੇ ਵਾਲੇ

[ਸਰਦਾਰ ਦਲੀਪ ਸਿੰਘ ਪਾਂਧੀ]

ਸੱਜਣਾਂ ਨੇ ਹੜਤਾਲ ਵੀ ਕੀਤੀ ਹੋਈ ਸੀ । ਇਨ੍ਹਾਂ ਗੱਲਾਂ ਨਾਲ ਪੰਜਾਬ ਦੀ ਤਰੱਕੀ ਰੁਕੀ ਰਹੀ ਔਰ ਕੁਝ ਪੰਜਾਬ ਦੀ ਤਰੱਕੀ ਇਸ ਕਰਕੇ ਵੀ ਰੁਕੀ ਰਹੀ ਕਿ ਪਿਛਲੀ ਸਰਕਾਰ ਇਸ ਗਲ ਤੇ ਹੀ ਜ਼ਿਆਦਾ ਜ਼ੋਰ ਦਿੰਦੀ ਰਹੀ ਕਿ ਹਰ ਚੀਜ਼ ਨੈਸ਼ਨੇਲਾਈਜ਼ ਕਰਦੇ ਜਾਓ । ਡੀਜ਼ਲ ਮਿਲੇ ਨਾ ਮਿਲੇ, ਕੋਲਾ ਮਿਲੇ ਨਾ ਮਿਲੇ, ਤੇਲ ਮਿਲੇ ਨਾ ਮਿਲੇ, ਬਸ ਚਲੇ ਨਾ ਚਲੇ ਉਨ੍ਹਾਂ ਨੂੰ ਆਪਣੀ ਤਨਖਾਹ ਤੱਕ ਹੀ ਮਤਲਬ ਸੀ । ਸਾਰੇ ਦੇਸ਼ ਦੇ ਵਿਚ ਅਨਪਲੈਂਡ ਪ੍ਰੋਗਰਾਮ ਚਲ ਰਿਹਾ ਸੀ । ਦੇਸ਼ ਵਿਚ ਪਹਿਲਾਂ ਜੋ ਲੀਡਰਸ਼ਿਪ ਸੀ ਉਸ ਨੂੰ ਆਪਣੀ ਹਕੂਮਤ ਨਾਲ ਹੀ ਤੁਅੱਲਕ ਸੀ । ਉਨ੍ਹਾਂ ਨੇ ਦੇਸ਼ ਵਿਚ ਗੈਰ-ਜਮਹੂਰੀਅਤ ਫੈਲਾਈ । ਡਿਪਟੀ ਸਪੀਕਰ ਸਾਹਿਬ, ਐਸਾ ਵੀ ਸਮਾਂ ਆਇਆ ਜਦੋਂ ਇਥੇ ਹੜਤਾਲਾਂ ਹੋਈਆਂ ਅਤੇ ਮੁੱਖ ਮੰਤਰੀ ਦੇ ਦਫਤਰ ਦੀਆਂ ਤਾਕੀਆਂ ਦਰਵਾਜ਼ੇ ਤੋੜ ਕੇ ਲੋਕੀਂ ਮੁੱਖ ਮੰਤਰੀ ਦੀ ਕੁਰਸੀ ਤੇ ਜਾ ਬੈਠੇ । ਕੀ ਇਸ ਨੂੰ ਜਮਹੂਰੀਅਤ ਕਹਿੰਦੇ ਹਨ? (ਵਿਘਨ) (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਦੇਸ਼ ਦੀ ਸੰਪਤੀ ਸਾਡੀ ਆਪਣੀ ਸੰਪਤੀ ਹੈ । ਇਸ ਨੂੰ ਨੁਕਸਾਨ ਨਹੀਂ ਪਹੁੰਚਾਉਣਾ ਚਾਹੀਦਾ । ਲੇਕਿਨ ਇਨ੍ਹਾਂ ਦਾ (ਵਿਰੋਧੀ ਪਾਰਟੀ ਵਲ ਇਸ਼ਾਰਾ) ਕੰਮ ਹੀ ਇਹੀ ਹੈ । (ਵਿਘਨ) ਇਨ੍ਹਾਂ ਦੀ ਅਨਪਲੈਨਿੰਗ ਕਰਕੇ ਇਥੇ ਤੇਲ ਦੀ ਸ਼ਾਰਟੇਜ ਹੋਈ, ਸੀਮਿੰਟ ਦੀ ਸ਼ਾਰਟੇਜ ਵੀ ਕੀਤੀ ਗਈ, ਇਟਾਂ ਦੀ ਸ਼ਾਰਟੇਜ ਵੀ ਕਰੀਏਟ ਕੀਤੀ ਗਈ ਅਤੇ ਇਨ੍ਹਾਂ ਕਾਰਨਾਂ ਕਰਕੇ ਹੀ ਪੰਜਾਬ ਦੀ ਡਿਵੈਲਪਮੈਂਟ ਰੁਕੀ । ਇਸ ਪਾਸੇ ਵਲ ਹੁਣ ਮੇਰੀ ਸਰਕਾਰ ਨੇ, ਮੌਜੂਦਾ ਸਰਕਾਰ ਨੇ, ਆਪਣੀ ਤਵੱਜੋ ਦਿਤੀ ਹੈ ਅਤੇ ਪੰਜਾਬ ਦੀ ਡਿਵੈਲਪਮੈਂਟ ਲਈ ਆਪਣੀ ਪੂਰੀ ਕੋਸ਼ਿਸ਼ ਕਰ ਰਹੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪ੍ਰਮੋਸ਼ਨਾਂ ਦੇ ਵਿਚ ਪਛੜੀਆਂ ਸ਼ਰੇਣੀਆਂ ਜਾਂ ਜੋ ਵੀਕਰ ਸੈਕਸ਼ਨ ਸੀ ਉਸ ਦੀ ਰਿਜ਼ਰਵੇਸ਼ਨ 14% ਪ੍ਰਮੋਸ਼ਨ ਵਿਚ ਹੁੰਦੀ ਸੀ ਪਰ ਰਾਸ਼ਟਰਪਤੀ ਰਾਜ ਵਿਚ ਉਹ ਵਾਪਿਸ ਲੈ ਲਈ । ਉਸ ਦੇ ਲਈ ਹੁਣ ਸਾਡੇ ਮੁੱਖ ਮੰਤਰੀ ਸਾਹਿਬ ਨੇ ਰੀਐਗਜ਼ਾਮਿਨ ਕਰਵਾ ਕੇ ਮੰਨ ਲਿਆ ਹੈ ਕਿ ਉਹ ਜਲਦੀ ਹੀ ਇਸ ਨੂੰ ਰਿਲੀਜ਼ ਕਰਨਗੇ ਤਾਕਿ ਲੋਕਾਂ ਨੂੰ ਸਹੂਲਤ ਮਿਲ ਸਕੇ । (ਵਿਘਨ)

ਫਿਰ ਡਿਪਟੀ ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਦੇ ਮੁਤਅੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਫੈਮਿਲੀ ਪਲੈਨਿੰਗ ਦਾ ਪ੍ਰੋਗਰਾਮ ਸੰਜੇ ਗਾਂਧੀ ਨੇ ਜਿਸ ਤਰੀਕੇ ਨਾਲ ਸ਼ੁਰੂ ਕੀਤਾ ਸੀ ... (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਤੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਆਬਾਦੀ ਦੀ ਬੜੀ ਪ੍ਰਾਬਲਮ ਹੈ । ਇਹ ਇਕ ਨੈਸ਼ਨਲ ਪ੍ਰਾਬਲਮ ਹੈ । ਅਨਡੀਜ਼ਾਇਰਡ ਪਾਪੂਲੇਸ਼ਨ ਵੱਧ ਰਹੀ ਹੈ । ਸਾਡੇ ਪਾਸ ਰਿਸੋਰਸਿਜ਼ ਇਤਨੇ ਹੈ ਨਹੀਂ । ਮੇਰੀ ਅਰਜ਼ ਹੈ ਕਿ ਇਸ ਪਾਸੇ ਵੀ ਸੀਰੀਅਸਲੀ ਸੋਚਣਾ ਚਾਹੀਦਾ ਹੈ । ਡਾਕਟਰਜ਼ ਦਾ ਵਿਚਾਰ ਹੈ ਕਿ ਇਕਨੋਮਿਸਟਸ ਦਾ ਵਿਚਾਰ ਹੈ (ਵਿਘਨ) ਸੰਜੇ ਗਾਂਧੀ ਦਾ ਪ੍ਰੋਗਰਾਮ ਨਹੀਂ । ਜਿਸ ਤਰ੍ਹਾਂ ਕਿਹਾ ਜਾਂਦਾ ਸੀ ਕਿ ਫੈਮਿਲੀ ਪਲੈਨਿੰਗ ਦੇ ਤਿੰਨ ਦਲਾਲ—ਇੰਦਰਾ, ਸੰਜੇ, ਬੰਸੀ ਲਾਲ । (ਵਿਘਨ) ਡਿਪਟੀ ਸਪੀਕਰ ਸਾਹਿਬ

ਲੋਕਾਂ ਨੂੰ ਐਜੂਕੇਸ਼ਨ ਦੀ ਲੋੜ ਹੈ, ਉਨ੍ਹਾਂ ਨੂੰ ਐਜੂਕੇਸ਼ਨ ਦੇ ਨਹੀਂ ਸਕੇ ਕਿਉਂਕਿ ਇਥੇ ਕੁਝ ਐਸੀ ਸਿਆਸਤ ਦਾ ਕਬਜ਼ਾ ਹੋ ਗਿਆ ਸੀ ਜਿਸ ਦਾ ਕਿਸੇ ਤਰੱਕੀ ਦੇ ਰਾਹ ਨਾਲ ਕੋਈ ਤੁਅੱਲਕ ਨਹੀਂ ਸੀ, ਤਾਲੀਮ ਨਾਲ ਕੋਈ ਤੁਅੱਲਕ ਨਹੀਂ ਸੀ। ਉਨ੍ਹਾਂ ਨੇ ਇਸ ਮੁਲਕ ਨੂੰ ਬੜੇ ਗਲਤ ਢੰਗ ਨਾਲ ਚਲਾਇਆ। ਹੁਣ ਦੀ ਸਾਡੀ ਸਰਕਾਰ ਇਸ ਨੂੰ ਠੀਕ ਢੰਗ ਨਾਲ ਚਲਾਉਣ ਦਾ ਆਪਣਾ ਵੱਧ ਤੋਂ ਵਧ ਯਤਨ ਕਰ ਰਹੀ ਹੈ

ਡਿਪਟੀ ਸਪੀਕਰ ਸਾਹਿਬ, ਦਵਾਈਆਂ ਦੀ ਵੀ ਬੜੀ ਸ਼ਾਰਟੇਜ ਹੈ। ਫਿਰ ਦਵਾਈਆਂ ਕੈਸੀਆਂ ਵੀ ਹਨ ਉਨ੍ਹਾਂ ਵਿਚ ਬੜੀ ਅਡੱਲਟਰੇਸ਼ਨ ਹੈ। ਡਿਪਟੀ ਸਪੀਕਰ ਸਾਹਿਬ, ਇਸ ਵਾਰ ਕਿੰਨੀ ਸਰਦੀ ਪਈ ਪਰ ਮੱਛਰ ਨਹੀਂ ਮਰਿਆ। ਦਵਾਈਆਂ ਐਸੀਆਂ ਡਿਫੈਕਟਿਵ ਹਨ ਕਿ ਦਵਾਈਆਂ ਨਾਲ ਮੱਛਰ ਨਹੀਂ ਮਰਦਾ। ਇਹ ਕਹਿੰਦੇ ਸਨ ਕਿ ਮੱਛਰ ਤਾਂ ਲੜੇਗਾ ਪਰ ਮਲੇਰੀਆ ਨਹੀਂ ਹੋਵੇਗਾ। ਲੇਕਿਨ ਮਲੇਰੀਆ ਵੀ ਹੋਇਆ। ਮੇਰੀ ਅਰਜ਼ ਹੈ ਕਿ ਇਨ੍ਹਾਂ ਨੇ (ਵਿਰੋਧੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਲੋਕਾਂ ਨੂੰ ਕਿਸ ਤਰ੍ਹਾਂ ਬੇਈਮਾਨ ਕਰ ਦਿਤਾ ਹੈ। ਵੱਡੇ ਵੱਡੇ ਅਫ਼ਸਰ ਕੁਰੱਪਸ਼ਨ ਦੇ ਕੇਸਾਂ ਵਿਚ ਇਨਵਾਲਵਡ ਹਨ। ਉਨ੍ਹਾਂ ਅਫ਼ਸਰਾਂ ਤੇ ਕੁਰੱਪਸ਼ਨ ਦੇ ਇਲਜ਼ਾਮਾਤ ਲਗੇ ਹਨ ਅਤੇ ਲਗ ਰਹੇ ਹਨ। ਇਸ ਦੇ ਲਈ ਮੇਰੀ ਅਰਜ਼ ਹੈ ਕਿ ਕੋਈ ਕਮਿਸ਼ਨ ਬਣਨਾ ਚਾਹੀਦਾ ਹੈ ਤਾਂ ਕਿ ਇਸ ਦੇ ਵਿਚ ਕੋਈ ਸੁਧਾਰ ਕੀਤਾ ਜਾ ਸਕੇ। ਇਹ ਕਿਸ ਤਰ੍ਹਾਂ ਲੋਕਾਂ ਨੂੰ ਲੁਟ ਕੇ ਖਾਂਦੇ ਰਹੇ ਹਨ, ਇਨ੍ਹਾਂ ਚੀਜ਼ਾਂ ਦੀ ਪੜਤਾਲ ਹੋਣੀ ਚਾਹੀਦੀ ਹੈ। (ਵਿਘਨ) ਇਹ ਤਾਂ ਨਹੀਂ ਕਿ ਸ਼ਾਹ ਕਮਿਸ਼ਨ ਨੇ ਰਿਪੋਰਟ ਦੇ ਦਿੱਤੀ। (ਵਿਘਨ) ਲੋਕ ਕਹਿੰਦੇ ਹਨ ਕਿ (ਇਹ ਅਪੋਜੀਸ਼ਨ ਵੱਲ ਇਸ਼ਾਰਾ) ਪਹਿਲਾਂ ਵੀ ਮੌਜਾਂ ਕਰਦੇ ਰਹੇ ਹਨ ਅਤੇ ਹੁਣ ਵੀ ਮੌਜਾਂ ਕਰ ਰਹੇ ਹਨ। ਜੇ ਕੋਈ ਐਫ. ਆਈ. ਆਰ. ਦਰਜ ਹੋ ਜਾਵੇ ਤਾਂ ਹਾਈਕੋਰਟ ਜਾਂ ਸੁਪਰੀਮ ਕੋਰਟ ਵਿਚ ਇਹ ਦੌੜੇ ਜਾਂਦੇ ਹਨ।

ਅੱਜ ਜਨਤਾ ਨੂੰ ਆਜ਼ਾਦੀ ਹੈ, ਰੂਲ ਆਫ ਲਾਅ ਹੈ, ਆਜ਼ਾਦੀ ਮਿਲਣੀ ਵੀ ਚਾਹੀਦੀ ਹੈ, ਲੋਕ ਇਸ ਗੱਲ ਨਾਲ ਬਹੁਤ ਜ਼ਿਆਦਾ ਖੁਸ਼ ਹਨ। ਸੀ. ਐਮ. ਸਾਹਿਬ ਨੇ ਇਨ੍ਹਾਂ ਤੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਮੇਹਰਬਾਨੀ ਕੀਤੀ ਹੈ, ਸਾਰੇ ਛੱਡ ਦਿਤੇ ਹਨ। ਉਨ੍ਹਾਂ ਦੀ ਮਸ਼ਹੂਰੀ ਵਾਸਤੇ ਉਨ੍ਹਾਂ ਦੀਆਂ ਫੋਟੋਆਂ ਆ ਗਈਆਂ ਹਨ। ਪਰ ਜਦੋਂ ਸਾਡੇ ਮੁੱਖ ਮੰਤਰੀ ਅਤੇ ਪ੍ਰਧਾਨ ਮੰਤਰੀ ਜੇਲ੍ਹਾਂ ਵਿਚ ਗਏ ਸਨ ਤਾਂ ਕਿਸੇ ਨੂੰ ਪਤਾ ਤਕ ਵੀ ਨਹੀਂ ਸੀ। ਇਸ ਕਿਸਮ ਦੀਆਂ ਐਫ. ਆਈ. ਆਰ. ਦਰਜ ਕੀਤੀਆਂ ਕਿ ਇਹ ਪਹਾੜ ਤੋੜਦੇ ਸੀ, ਗਡੀਆਂ ਤੋੜਦੇ ਸੀ, ਦਸ ਨੰਬਰ ਦੇ ਬਦਮਾਸ਼ ਅਤੇ ਬੈਡ ਐਲੀਮੈਂਟ ਹਨ। ਜਦੋਂ ਸਾਡੇ ਬਾਦਲ ਸਾਹਿਬ, ਟੌਹਰਾ ਸਾਹਿਬ ਜੇਲ੍ਹ ਵਿਚ ਗਏ ਤਾਂ ਇਨ੍ਹਾਂ ਦੀਆਂ ਜਿਹੜੀਆਂ ਐਫ. ਆਈ. ਆਰ. ਦਰਜ ਕੀਤੀਆਂ ਉਨ੍ਹਾਂ ਵਿਚ ਲਿਖਿਆ ਗਿਆ ਕਿ ਇਹ ਬੈਡ ਕਰੈਕਟਰ ਲੋਕ ਹਨ ਇਨ੍ਹਾਂ ਤੋਂ ਅਮਨ ਦੀ ਤਵੱਕੋ ਨਹੀਂ ਕੀਤੀ ਜਾ ਸਕਦੀ, ਇਸ ਕਰਕੇ ਇਨ੍ਹਾਂ ਨੂੰ ਫੜ ਕੇ ਅੰਦਰ ਕੀਤਾ ਜਾਂਦਾ ਹੈ। ਦੋ ਸਾਲ 6 ਮਹੀਨੇ ਅੰਦਰ ਰਖਿਆ। ਸਰਦਾਰ ਗੁਰਬਚਨ ਸਿੰਘ ਕਟੜਾ ਜੈਮਲ ਸਿੰਘ ਦਾ ਪੁਲੀਸ ਨੇ ਇਕ ਟਾਊਟ ਪੇਸ਼ ਕੀਤਾ ਅਤੇ ਬੇਜ਼ਾਬਤਾ ਜੇਲ੍ਹ ਵਿਚ ਰਖਿਆ। ਐਫ. ਆਈ. ਆਰ ਦਰਜ ਕਿਸੇ ਦੀ ਹੁੰਦੀ ਹੈ ਅਤੇ ਅੰਦਰ ਕਿਸੇ ਹੋਰ ਨੂੰ ਕਰ ਦਿਤਾ ਜਾਂਦਾ ਹੈ। ਇਨ੍ਹਾਂ ਨੇ ਜਿਹੜੀਆਂ ਐਫ. ਆਈ. ਆਰ ਦਰਜ ਕੀਤੀਆਂ ਹਨ ਉਹ ਪੜ੍ਹ ਲਵੋ ਜਾਂ ਜਦੋਂ ਕਦੇ ਇਤਿਹਾਸਕਾਰ ਫੋਲਣਗੇ ਉਹ ਦਸਣਗੇ ਕਿ ਸਾਰੇ ਹੀ ਬੈਡ ਕਰੈਕਟਰ ਸਨ। ਕਿਸੇ ਨੂੰ ਕਹਿ ਦਿਤਾ ਕਿ ਗਡੀਆਂ ਤੋੜਦੇ ਸਨ ਇਸ ਕਰਕੇ ਅੰਦਰ ਕਰ ਦਿਤਾ, ਕਿਸੇ ਬਾਰੇ ਕਹਿ ਦਿਤਾ ਕਿ ਇਹ ਬੈਡ ਕਰੈਕਟਰ ਹੈ ਅਤੇ ਇਸ ਤੋਂ ਖ਼ਤਰਾ ਹੈ। ਕਿਸੇ ਨੂੰ ਕੁਝ ਅਤੇ ਕਿਸੇ ਨੂੰ ਕੁਝ ਕਹਿ

[ਸਰਦਾਰ ਦਲੀਪ ਸਿਘ ਪਾਂਧੀ]

ਕੇ ਅੰਦਰ ਕਰ ਦਿਤਾ ਸੀ । ਹਿੰਦੁਸਤਾਨ ਦੇ ਲੋਕ ਇਨ੍ਹਾਂ ਨੂੰ ਹੁਣ ਮੂੰਹ ਨਹੀਂ ਲਾਉਂਦੇ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਹ ਬੋਲਦੇ ਕੁਝ ਹਨ ਅਤੇ ਕਰਦੇ ਕੁਝ ਹਨ। ਰਾਸ਼ਟਰਪਤੀ ਜੀ ਨੇ ਕਿਹਾ ਹੈ ਕਿ ਇਹ ਜਿਨਾਂ ਮਰਜ਼ੀ ਰੌਲਾ ਪਾਈ ਜਾਣ ਉਨ੍ਹਾਂ ਵਿਚ ਕੋਈ ਵਜ਼ਨ ਨਹੀਂ ਕਿਉਂਕਿ ਇਨ੍ਹਾਂ ਨੇ ਬੜੇ ਕ੍ਰਾਈਮ ਕੀਤੇ ਹਨ ਔਰ ਜਿਹੜੇ ਇਨ੍ਹਾਂ ਨੇ ਕ੍ਰਾਈਮ ਕੀਤੇ ਹਨ ਉਹ ਬਖਸ਼ੇ ਨਹੀਂ ਜਾ ਸਕਦੇ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਬਿਉਰੋਕਰੇਸੀ ਦੀ ਗੱਲ ਕਰਦਾ ਹਾਂ । ਇਸ ਵਕਤ ਪੰਜਾਬ ਸਰਕਾਰ ਦੀ ਕੋਸ਼ਿਸ਼ ਹੈ ਕਿ ਬਿਉਰੋਕਰੇਸੀ ਤੇ ਕਬਜ਼ਾ ਕੀਤਾ ਜਾਏ ਤਾਂ ਕਿ ਲੋਕਾਂ ਦੀ ਤਰੱਕੀ ਹੋਵੇ। ਜਿਹੜੀਆਂ ਸੜਕਾਂ ਬਣਾਉਣੀਆਂ ਹਨ , ਸਕੂਲ ਖੋਲ੍ਹਣੇ ਹਨ ਜਾਂ ਹੋਰ ਤਰੱਕੀ ਦੇ ਕੰਮ ਹਨ ਉਹ ਠੀਕ ਤਰ੍ਹਾਂ ਹੋ ਸਕਣ । ਇਸੇ ਤਰ੍ਹਾਂ ਹੀ ਸਾਡੇ ਡਿਵੈਲਪਮੈਂਟ ਦੇ ਜਿਹੜੇ ਪ੍ਰੋਗਰਾਮਜ਼ ਹਨ ਰੂਰਲ ਇੰਟੇਗਰੇਟਡ/ਡਿਵੈਲਪਮੈਂਟ ਦਾ ਪ੍ਰੋਗਰਾਮ ਹੈ ਅਤੇ ਹੋਰ ਵੀ ਹਨ ਜਿਵੇਂ ਕਿ ਪਿੰਡਾਂ ਵਿਚ 25 ਬੈਡਜ਼ ਦਾ ਹਸਪਤਾਲ ਬਣਾਉਣਾ, ਹਰ ਬਲਾਕ ਵਿਚ ਮਾਡਲ ਸਕੂਲ ਖੋਲ੍ਹਣਾ । ਇਹ ਜਿਹੜੇ ਭੁਪਿੰਦਰਾ ਮਾਡਲ ਸਕੂਲ ਹਨ ਇਹ ਸਾਰੇ ਖਤਮ ਹੋ ਜਾਣਗੇ । ਜਨਤਾ ਦੀ ਹੁਣ ਸਹੀ ਹਕੂਮਤ ਆਈ ਹੈ । ਇਸੇ ਤਰ੍ਹਾਂ ਹੀ ਸਮਾਲ ਫਾਰਮਰਜ਼ ਜਿਹੜੇ ਹਨ ਉਨ੍ਹਾਂ ਬਾਰੇ ਸਕੀਮਾਂ ਹਨ । ਪਿਛਲੀ ਸਰਕਾਰ ਨੇ ਮੱਝ ਦੀ ਖਰੀਦ ਲਈ 2 ਹਜ਼ਾਰ ਰੁਪਏ ਰੱਖੇ ਸਨ, ਮੈਂ ਬੇਨਤੀ ਕਰਾਂਗਾ ਕਿ ਇਸ ਰਕਮ ਨੂੰ ਵਧਾ ਦਿੱਤਾ ਜਾਵੇ ਕਿਉਂਕਿ ਮਹਿੰਗਾਈ ਦਾ ਜ਼ਮਾਨਾ ਹੈ। ਇਸ ਲਈ 2 ਹਜ਼ਾਰ ਰੁਪਏ ਵਿਚ ਕੋਈ ਚੰਗੀ ਮੱਝ ਨਹੀਂ ਮਿਲਦੀ ।

ਪੁਲੀਸ ਬਾਰੇ ਬੜੇ ਭਾਰੀ ਸੁਧਾਰ ਕੀਤੇ ਹਨ । ਅਜੇ ਹੋਰ ਸੁਧਾਰ ਲਿਆਉਣ ਦੀ ਲੋੜ ਹੈ । ਪੁਲੀਸ ਸਟੇਸ਼ਨਜ਼ ਹੋਰ ਬਣਾਏ ਜਾ ਰਹੇ ਹਨ। ਪੁਲੀਸ ਵਾਲਿਆਂ ਨੂੰ ਸਟੇਸ਼ਨਰੀ ਪ੍ਰੋਵਾਈਡ ਕੀਤੀ ਹੈ, ਜੀਪਾਂ ਦਿਤੀਆਂ ਹਨ । ਟਰਾਂਸਪੋਰਟ ਵਿਚ ਵੀ ਸੁਧਾਰ ਕੀਤੇ ਜਾ ਰਹੇ ਹਨ ਤਾਂ ਕਿ ਲੋਕਾਂ ਨੂੰ ਲਾਭ ਹੋਵੇ । ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜੇ ਤੱਕ ਪੁਲੀਸ ਵਿਚ ਹੋਰ ਸੁਧਾਰ ਲਿਆਉਣੇ ਚਾਹੀਦੇ ਹਨ ।

(ਇਸ ਸਮੇਂ ਸਰਦਾਰ ਦਰਸ਼ਨ ਸਿੰਘ ਕੇ. ਪੀ. ਆਪਣੀ ਸੀਟ ਤੇ ਬੈਠੇ ਬੈਠੇ ਬੋਲ ਰਹੇ ਸਨ) ** **

**ਸ੍ਰੀ ਡਿਪਟੀ ਸਪੀਕਰ:** ਜੋ ਕੁਝ ਵੀ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ !

**ਸਰਦਾਰ ਦਲੀਪ ਸਿੰਘ ਪਾਂਧੀ:** ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਦਸਿਆ ਹੈ ਕਿ ਉਨ੍ਹਾਂ ਨੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਮਾਡਲ ਥਾਣਾ, ਦਾਖਾ ਬਣਾਇਆ ਸੀ । ਮੈਂ ਦਸਦਾ ਹਾਂ ਕਿ ਉਹ ਵੀ ਸਾਡੀ ਅਕਾਲੀ ਜਨਤਾ ਸਰਕਾਰ ਨੇ ਬਣਾਇਆ ਸੀ। ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਪੁਲੀਸ ਨੂੰ ਮਾਡਲ ਬਣਾਉਣ ਦੀ ਕੋਸ਼ਿਸ਼ ਕਰਨ ਅਤੇ ਜਿਹੜੇ ਬੰਦੇ ਚੰਗੇ ਹਨ ਜਾਂ ਈਮਾਨਦਾਰ ਹਨ, ਭਾਵੇਂ ਉਹ ਕਾਂਸਟੇਬਲਜ਼ ਹਨ, ਉਨ੍ਹਾਂ ਨੂੰ ਸਨਮਾਨਿਆ ਜਾਵੇ । ਜਿਹੜਾ ਕੇਸ ਦਰਜ਼ ਕਰਨ ਦਾ ਪ੍ਰੋਸੀਜਰ ਹੈ ਜਾਂ ਸਿਸਟਮ ਹੈ, ਉਹ ਠੀਕ ਨਹੀਂ । ਪਹਿਲਾਂ ਤਾਂ ਕੇਸ ਦਰਜ਼ ਨਹੀਂ ਕਰਦੇ, ਜੇ ਕੇਸ ਦਰਜ ਹੋ ਗਿਆ ਤਾਂ 2,3 ਸਾਲ ਚਲਦਾ ਰਹਿੰਦਾ ਹੈ। ਇਸ ਚੀਜ਼ ਨੂੰ ਸਟਰੀਮ-ਲਾਈਨ ਕਰਨ ਦੀ ਲੋੜ ਹੈ ।

**Expunged as ordered by the Chair.

ਇਸ ਤਰ੍ਹਾਂ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ । ਪੰਚਾਇਤਾਂ ਬਾਰੇ ਜਦੋਂ ਇਹ ਸਿਸਟਮ ਅਡਾਪਟ ਕੀਤਾ ਤਾਂ ਬੜਾ ਭਾਰੀ ਜ਼ਿਕਰ ਚਲਦਾ ਸੀ। ਮੈਂ ਕਹਿੰਦਾ ਹਾਂ ਕਿ ਤੁਸੀਂ ਵੇਖੋ ਇਨ੍ਹਾਂ ਇਲੈਕਸ਼ਨਾਂ ਵਿਚ ਕਿੰਨੇ ਵੀਕਰ ਸੈਕਸ਼ਨ ਦੇ ਲੋਕ ਪੰਚ ਅਤੇ ਸਰਪੰਚ ਬਣੇ । ਜਦੋਂ ਅਮੈਂਡਮੈਂਟ ਹੋ ਰਹੀ ਸੀ ਤਾਂ ਸਾਡੇ ਇਨ੍ਹਾਂ ਭਰਾਵਾਂ ਨੇ ਰੌਲਾ ਪਾਇਆ ਸੀ ਕਿ ਇਹ ਮਾੜਾ ਕਾਨੂੰਨ ਬਣ ਰਿਹਾ ਹੈ । ਮੈਂ ਤਾਂ ਇਥੋਂ ਤਕ ਕਹਾਂਗਾ ਕਿ ਬਲਾਕ ਪੱਧਰ ਤੇ ਵੀਕਰ ਸੈਕਸ਼ਨ ਦੇ ਲੋਕਾਂ ਦੀਆਂ ਇੰਪਲੀਮੈਂਟੇਸ਼ਨ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਹੜੀਆਂ ਇਹ ਵੇਖਣ ਕਿ ਜਿਹੜੀਆਂ ਸਕੀਮਾਂ ਚੰਡੀਗੜ੍ਹ ਤੋਂ ਬਣ ਕੇ ਆਈਆਂ ਹਨ ਕੀ ਉਹ ਲਾਗੂ ਹੋ ਰਹੀਆਂ ਹਨ ?

ਇਸ ਦੇ ਨਾਲ ਹੀ ਮੈਂ ਅਰਜ਼ ਕਰਦਾ ਕਿ ਇਸਤਰੀਆਂ ਔਰ ਬੱਚਿਆਂ ਦੀ ਭਲਾਈ ਵਲ ਧਿਆਨ ਦਿਤਾ ਜਾ ਰਿਹਾ ਹੈ ਔਰ ਉਨ੍ਹਾਂ ਲਈ 5 ਕਰੋੜ ਰੁਪਏ ਦੀ ਲਾਗਤ ਨਾਲ ਵਖਰੀ ਕਾਰਪੋਰੇਸ਼ਨ ਕਾਇਮ ਕੀਤੀ ਜਾ ਰਹੀ ਹੈ। ਇਸ ਦੇ ਨਾਲ ਸਾਡੀਆਂ ਆਉਣ ਵਾਲੀਆਂ ਇਲੈਕਸ਼ਨਾਂ ਵਿਚ ਇਸਤਰੀਆਂ ਦੀ ਪੰਚਾਇਤ ਵਿਚ ਨੁਮਾਇੰਦਗੀ ਯਕੀਨੀ ਬਣ ਜਾਵੇਗੀ । ਉਨ੍ਹਾਂ ਲਈ ਹੋਰ ਵੀ ਕਾਫ਼ੀ ਕੁਝ ਕੀਤਾ ਜਾ ਰਿਹਾ ਹੈ ।

ਪ੍ਰਾਇਮਰੀ ਐਜੂਕੇਸ਼ਨ ਦਾ ਵੱਖਰਾ ਡਾਇਰੈਕਟੋਰੇਟ ਬਣਾ ਦਿਤਾ ਹੈ, ਜਿਸ ਬਾਰੇ ਬਹੁਤ ਦੇਰ ਤੋਂ ਸਾਰੇ ਮਾਸਟਰਾਂ ਦੀ ਮੰਗ ਸੀ । ਪਰ ਫਿਰ ਵੀ ਕੁਝ ਪਾਵਰਾਂ ਐਜੂਕੇਸ਼ਨ ਵਿਭਾਗ ਕੋਲ ਰਹਿ ਗਈਆਂ ਹਨ । ਡੀ. ਈ. ਓਜ਼, ਬੀ. ਈ. ਓਜ਼, ਹੈਡਮਾਸਟਰਜ਼ ਜਾਂ ਹੋਰ ਐਜੂਕੇਸ਼ਨ ਅਫਸਰ ਕਈ ਚੀਜ਼ਾਂ ਹਾਲੇ ਤਕ ਵੀ ਇੰਸਪੈਕਟ ਨਹੀਂ ਕਰ ਸਕਦੇ । ਜੋ ਤਰੁੱਟੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਮੁੜ ਕੇ ਵੇਖਣਾ ਚਾਹੀਦਾ ਹੈ । ਜਿਹੜਾ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਬਣਾਇਆ ਹੈ ਇਸ ਵਿਚ ਸੁਧਾਰ ਕਰਨ ਦੀ ਲੋੜ ਹੈ । ਇਸ ਤਰ੍ਹਾਂ ਪੜ੍ਹੇ ਲਿਖੇ ਲੋਕਾਂ ਨੂੰ ਨਾਲ ਲੈ ਕੇ, ਜਾਂ ਕੋਈ ਕਮੇਟੀ ਬਣਾ ਕੇ, ਇਸ ਵਿਚ ਸੁਧਾਰ ਕੀਤੇ ਜਾਣ ਅਤੇ ਇਸ ਨੂੰ ਠੀਕ ਢੰਗ ਨਾਲ ਚਲਾਇਆ ਜਾਵੇ ।

ਪੰਜਾਬ ਦੇ ਵਿਚ ਮਹਿੰਗਾਈ ਦਾ ਬੜਾ ਬੁਰਾ ਹਾਲ ਹੁੰਦਾ ਸੀ । ਕਣਕ ਦੇ ਸਕੈਂਡਲ ਹੋਏ, ਉਸ ਵਿਚ ਹੇਰਾ ਫੇਰੀਆਂ ਹੋਈਆਂ । ਬੜੇ ਬੜੇ ਆਦਮੀ ਇਨਵਾਲਵਡ ਸਨ । ਉਨ੍ਹਾਂ ਦਿਨਾਂ ਵਿਚ ਗਰੀਬ ਨੂੰ ਕਣਕ ਨਹੀਂ ਸੀ ਮਿਲ ਰਹੀ । ਮੇਰੀ ਸਰਕਾਰ ਨੇ ਪੰਜਾਬ ਵਿਚ ਸਸਤੀਆਂ ਦੁਕਾਨਾਂ, 2 ਅਕਤੂਬਰ 1977 ਨੂੰ ਮਹਾਤਮਾ ਗਾਂਧੀ ਜੀ ਦੇ ਜਨਮ ਦਿਨ ਤੇ ਖੋਲ੍ਹੀਆਂ ਸਨ। ਘੀ ਸਸਤੇ ਰੇਟ ਤੇ ਮਿਲ ਰਿਹਾ ਹੈ । ਦਾਲਾਂ ਦੀ ਪ੍ਰਾਬਲਮ ਹੈ ਕਿਉਂਕਿ ਦਾਲਾਂ ਪੰਜਾਬ ਵਿਚ ਬਹੁਤ ਨਹੀਂ ਹੁੰਦੀਆਂ, ਬਾਹਰੋਂ ਆਉਂਦੀਆਂ ਹਨ। ਇਨ੍ਹਾਂ ਲਈ ਸਾਨੂੰ ਉਪਰਾਲੇ ਕਰਨੇ ਚਾਹੀਦੇ ਹਨ । ਉਹ ਵੀ ਜ਼ਮਾਨਾ ਸੀ ਕਿ ਘੀ ਜਿਹੜਾ ਹੈ ਉਸ ਦਾ ਭਾਅ ਆਸਮਾਨ ਨੂੰ ਛੂੰਹਦਾ ਸੀ । ਚੀਨੀ 12 ਰੁਪਏ ਕਿਲੋ ਤਕ ਚਲੀ ਜਾਂਦੀ ਸੀ ਜਿਹੜੀ ਕਿ ਅੱਜ ਢਾਈ ਰੁਪਏ ਜਾਂ ਦੋ ਰੁਪਏ ਕਿਲੋ ਮਿਲ ਰਹੀ ਹੈ । ਇਸ ਕਰਕੇ ਪੰਜਾਬ ਦੀ ਜਨਤਾ ਖੁਸ਼ ਹੈ ਕਿ ਸਾਡੀ ਸਰਕਾਰ ਨੇ ਮਹਿੰਗਾਈ ਤੇ ਕਾਬੂ ਪਾਇਆ ਹੈ। ਮਹਿੰਗਾਈ ਨੂੰ ਰੋਕਣ ਲਈ ਬਹੁਤ ਸਾਰੇ ਪ੍ਰਬੰਧ ਸਰਕਾਰ ਨੇ ਆਪਣੇ ਹੱਥ ਵਿਚ ਲਏ ਹਨ, ਜਿਨ੍ਹਾਂ ਨਾਲ ਲੋਕਾਂ ਨੂੰ ਰੋਜ਼ਗਾਰ ਮਿਲਿਆ ਹੈ । ਮੈਂ ਕਹਿ ਸਕਦਾ ਹਾਂ ਕਿ ਅੱਜ ਤਾਂ ਮਹਿੰਗਾਈ ਦਾ ਚੱਕਰ ਹੀ ਖ਼ਤਮ ਹੋ ਗਿਆ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਦਯੋਗ ਜਾਂ ਇੰਡਸਟਰੀ ਵਿਚ ਬੜੀਆਂ ਸਹੂਲਤਾਂ ਦਿਤੀਆਂ ਗਈਆਂ ਹਨ । ਪਿੰਡਾਂ ਵਿਚ ਫੋਕਲ ਪੁਆਇੰਟ ਬਣਾਏ ਗਏ ਹਨ । ਬਾਹਰਲੀਆਂ ਸਟੇਟਾਂ ਦੇ ਲੋਕਾਂ ਨੂੰ ਇਨਵਾਈਟ ਕੀਤਾ ਗਿਆ ਹੈ ਕਿ ਉਹ ਪੰਜਾਬ ਵਿਚ ਆ ਕੇ ਇੰਡਸਟਰੀ ਲਾਉਣ, ਉਨ੍ਹਾਂ ਨੂੰ ਇਨਸੈਂਟਿਵ ਦਿਤੇ ਜਾਣਗੇ । ਬਹੁਤ ਸਾਰੀਆਂ ਸਟੇਟਾਂ ਵਿਚੋਂ ਲੋਕ ਆ ਰਹੇ ਹਨ ਔਰ ਉਨ੍ਹਾਂ ਨੂੰ ਬੜੀਆਂ ਆਸਾਨ ਸ਼ਰਤਾਂ ਤੇ ਕਰਜ਼ੇ ਮਿਲ ਰਹੇ ਹਨ । ਬਿਜਲੀ ਦਾ ਬੜਾ ਚੱਕਰ ਰਹਿੰਦਾ ਸੀ। ਕੁਨੈਕਸ਼ਨਜ਼ ਨਹੀਂ ਸੀ ਮਿਲਦੇ । ਹੁਣ ਬਿਜਲੀ ਦੀ ਠੀਕ ਸਪਲਾਈ ਹੈ ਅਤੇ

[ਸਰਦਾਰ ਦਲੀਪ ਸਿੰਘ ਪਾਂਧੀ]

ਬਿਜਲੀ ਬੋਰਡ ਵਿਚ ਸੁਧਾਰ ਲਿਆਂਦਾ ਗਿਆ ਹੈ । ਪਿਛਲੇ ਸਮੇਂ ਵਿਚ ਬਿਜਲੀ ਦੀ ਸ਼ਾਰਟੇਜ ਕਾਰਣ ਫਸਲਾਂ ਦਾ ਬੜਾ ਨੁਕਸਾਨ ਹੋ ਜਾਂਦਾ ਸੀ । ਜਿਸ ਤਰ੍ਹਾਂ ਡੀਜ਼ਲ ਦੀ ਸ਼ਾਰਟੇਜ ਸੀ, ਅਗਰ ਬਿਜਲੀ ਦੀ ਹਾਲਤ ਠੀਕ ਨਾ ਹੁੰਦੀ ਤਾਂ ਉਪਜ ਵਿਚ ਨੁਕਸਾਨ ਹੋਣਾ ਸੀ । ਲੇਕਿਨ ਬਿਜਲੀ ਮਿਲਣ ਦੇ ਕਾਰਣ ਰੱਬੀ ਦੀ ਫ਼ਸਲ ਠੀਕ ਹੋ ਸਕਣ ਦੀ ਸੰਭਾਵਨਾ ਹੈ । ਇੰਡਸਟਰੀ ਨੂੰ ਪ੍ਰਾਪਰਲੀ ਔਰ ਸਸਤੇ ਰੇਟ ਤੇ ਬਿਜਲੀ ਮਿਲਦੀ ਹੈ । ਇਸ ਮੌਜੂਦਾ ਸਰਕਾਰ ਨੇ ਸੁਧਾਰ ਕਰਕੇ ਇਹ ਜਿਹੜਾ ਬਿਜਲੀ ਬੋਰਡ ਵਾਈਟ ਐਲੀਫੈਂਟ ਗਿਣਿਆ ਜਾਂਦਾ ਸੀ ਉਸ ਰਾਹੀਂ ਲੋਕਾਂ ਨੂੰ ਸਹੂਲਤਾਂ ਪਹੁੰਚਾਈਆਂ ਜਾ ਰਹੀਆਂ ਹਨ । ਮੁੱਖ ਮੰਤਰੀ ਸਾਹਿਬ ਦੀਆਂ ਹਦਾਇਤਾਂ ਤੇ, ਜੋ ਗਰੀਬ ਲੋਕ ਹਨ ਜਾਂ ਛੋਟੀਆਂ ਸ਼੍ਰੇਣੀਆਂ ਨਾਲ ਸਬੰਧ ਰਖਦੇ ਹਨ, ਉਨ੍ਹਾਂ ਨੂੰ ਪ੍ਰਾਇਰਟੀ ਦਿਤੀ ਜਾਂਦੀ ਹੈ ।

ਥੀਨ ਡੈਮ ਦੀ ਕਲੀਅਰੈਂਸ ਤੁਹਾਡੇ ਸਾਹਮਣੇ ਆ ਚੁਕੀ ਹੈ। ਰੋਪੜ ਵਿਚ ਥਰਮਲ ਪਲਾਂਟ ਲੱਗ ਰਿਹਾ ਹੈ ਤਾਂ ਕਿ ਬਿਜਲੀ ਦਾ ਮਸਲਾ ਹੱਲ ਕਰਕੇ ਪੰਜਾਬ ਨੂੰ ਹੋਰ ਜ਼ਿਆਦਾ ਖੁਸ਼ਹਾਲ ਕੀਤਾ ਜਾਵੇ । ਪੰਜਾਬ ਦੇ ਲੋਕਾਂ ਨੂੰ ਇੰਡਸਟਰੀਲਾਈਜ਼ੇਸ਼ਨ ਦੇ ਕੇ, ਹਰ ਕਿਸਮ ਦੀ ਸਹੂਲਤ ਦੇ ਕੇ ਇਨ੍ਹਾਂ ਦੀ ਤਰੱਕੀ ਕੀਤੀ ਜਾਵੇ । ਇਸ ਤੋਂ ਇਲਾਵਾ ਪੰਜਾਬ ਦੀ ਇਸ ਤਰੀਕੇ ਨਾਲ ਬਹਿਬੂਦੀ ਕੀਤੀ ਜਾਵੇ ਤਾਂ ਕਿ ਪੰਜਾਬ ਦਾ ਸੂਬਾ ਵੀ ਯੂ.ਕੇ. ,ਕੈਨੇਡਾ ਵਰਗਾ ਬਣ ਜਾਵੇ ਅਤੇ ਲੋਕ ਬਾਹਰੋਂ ਆ ਕੇ ਇੱਥੇ ਵਸਣ ।

ਮੈਨੂੰ ਖੁਸ਼ੀ ਹੈ ਕਿ ਪੰਜਾਬ ਸਰਕਾਰ ਮੁਲਾਜ਼ਮਾਂ ਲਈ ਵੀ ਬਹੁਤ ਕੁਝ ਕਰ ਰਹੀ ਹੈ । ਚੰਡੀ-ਗੜ੍ਹ ਵਿਖੇ ਕਲਾਸ ਥਰੀ ਅਤੇ ਕਲਾਸ ਫੋਰ ਲਈ 1000 ਮਕਾਨ ਬਣਾਉਣੇ ਹਨ। ਇਸੇ ਤਰ੍ਹਾਂ ਫਰੀਦਕੋਟ ਵਿੱਚ ਵੀ ਮਕਾਨ ਬਣ ਰਹੇ ਹਨ। ਸਾਰੇ ਜ਼ਿਲ੍ਹਾ ਪੱਧਰ ਤੇ ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਹੋ ਰਹੀ ਹੈ । ਕਿ ਕਿਥੇ ਕਿਸ ਚੀਜ਼ ਦੀ ਲੋੜ ਹੈ, ਕਿਥੇ ਥਾਣੇ ਦੀ ਲੋੜ ਹੈ, ਕਿਥੇ ਸਬ-ਡਿਵੀਜ਼ਨ ਦੀ ਲੋੜ ਹੈ । ਮੇਰੀ ਸਰਕਾਰ ਦੀ ਐਸੀ ਪਰਪੋਜ਼ਲ ਹੈ ਕਿ ਜਿਥੇ ਲੋਕਾਂ ਨੂੰ ਸਹੂਲਤ ਮਿਲੇ ਉਥੇ ਹੀ ਤਹਿਸੀਲ, ਸਬ-ਡਿਵੀਜ਼ਨ ਅਤੇ ਥਾਣਿਆਂ ਨੂੰ ਰਿਆਰਗੇਨਾਈਜ਼ ਕੀਤਾ ਜਾਵੇ । ਇਸ ਤਰੀਕੇ ਨਾਲ ਲੋਕਾਂ ਨੂੰ ਆਰਾਮ ਪਹੁੰਚੇਗਾ । ਇਸ ਪਰਪੋਜ਼ਲ ਨਾਲ ਪੰਜਾਬ ਦੇ ਲੋਕਾਂ ਨੂੰ ਬਹੁਤ ਭਾਰੀ ਰਿਲੀਫ ਮਿਲੇਗਾ ।

ਡਿਪਟੀ ਸਪੀਕਰ ਸਾਹਿਬ, ਨਿਕਾਸੀ ਜ਼ਮੀਨ ਦਾ ਮਸਲਾ ਬਹੁਤ ਦੇਰ ਤੋਂ ਲਮਕਦਾ ਆ ਰਿਹਾ ਸੀ । ਸਾਨੂੰ ਵੀ ਇਸ ਤੇ ਇਤਰਾਜ਼ ਹੈ । ਇਸ ਵੱਲ ਮੁੱਖ ਮੰਤਰੀ ਸਾਹਿਬ ਧਿਆਨ ਦੇਣ ਕਿ ਜਿਨ੍ਹਾਂ ਨੇ 1976 ਵਿੱਚ ਅਸਰ-ਰਸੂਖ ਵਰਤ ਕੇ ਗਿਰਦਾਵਰੀਆਂ ਆਪਣੇ ਨਾ ਕਰਵਾ ਕੇ ਕਬਜ਼ੇ ਲੈ ਲਏ ਸਨ, ਉਨ੍ਹਾਂ ਨੂੰ ਠੀਕ ਕੀਤਾ ਜਾਵੇ ਅਤੇ ਜਿਨ੍ਹਾਂ ਲੋਕਾਂ ਨੂੰ ਇਹ ਸਹੂਲਤ ਮਿਲਣੀ ਚਾਹੀਦੀ ਸੀ ਉਨ੍ਹਾਂ ਨੂੰ ਇਹ ਦਿੱਤੀ ਜਾਵੇ ।

ਪੰਜਾਬ ਵਿਚ ਅਨਇੰਪਲਾਇਮੈਂਟ ਦਾ ਬਹੁਤ ਭਾਰੀ ਮਸਲਾ ਸੀ । ਇਸ ਲਈ ਬਹੁੱਤ ਸਾਰੀਆਂ ਸਕੀਮਾਂ ਹੁਣ ਬਣੀਆਂ ਹਨ ਤਾਕਿ ਐਜੂਕੇਟਿਡ ਯੂਥ ਨੂੰ ਸਰਵਿਸ ਮਿਲ ਸਕੇ । ਮੈਂ ਬੜੇ ਜ਼ੋਰਦਾਰ ਸ਼ਬਦਾਂ ਨਾਲ ਕਹਾਂਗਾ ਕਿ ਇਸ ਮਸਲੇ ਨੂੰ ਹੱਲ ਕਰਨ ਦੀ ਬਹੁਤ ਲੋੜ ਹੈ । ਇਸ ਵਕਤ ਐਜੂਕੇਸ਼ਨ ਦਾ ਸਿਸਟਮ ਐਸਾ ਹੈ ਕਿ ਇਹ ਵਾਈਟ ਕਾਲਰਡ ਕਲਾਸ ਪੈਦਾ ਕਰ ਰਹੀ ਹੈ ਉਸਦੇ ਮੁਤਾਬਿਕ ਇੰਪਲਾਇਮੈਂਟ ਦੇਣ ਦੇ ਸਾਧਨ ਨਹੀਂ ਹਨ। ਇਨ੍ਹਾਂ ਲਈ ਸਾਧਨ ਪੈਦਾ ਕਰਨ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ । ਹੁਣ ਨਵੇਂ ਹਸਪਤਾਲ ਖੁਲ੍ਹ ਰਹੇ ਹਨ । ਇਨ੍ਹਾਂ ਵਿਚ ਡਾਕਟਰ ਅਤੇ ਹੋਰ ਕਰਮਚਾਰੀਆਂ ਨੂੰ ਇੰਪਲਾਇਮੈਂਟ ਮਿਲੇਗੀ । ਟਰਾਂਸਪੋਰਟ ਦਾ ਜੋ ਨਵਾਂ ਸਿਸਟਮ ਬਣਾਇਆ ਜਾ ਰਿਹਾ ਹੈ, ਇਸਦੇ ਨਾਲ ਵੀ ਲੋਕਾਂ ਨੂੰ ਰੋਜ਼ਗਾਰ ਮਿਲੇਗਾ । ਲੇਕਿਨ ਇਸ ਐਜੂਕੇਸ਼ਨ ਦੇ ਢਾਂਚੇ

ਦਾ ਸੁਧਾਰ ਕਰਨਾ ਚਾਹੀਦਾ ਹੈ । ਬੱਚਿਆ ਨੂੰ ਜਾਬ ਓਰਿਐਂਟਿਡ ਐਜੂਕੇਸ਼ਨ ਮਿਲਣੀ ਚਾਹੀਦੀ ਹੈ । ਇਸ ਕਿਸਮ ਦੀ ਟਰੇਨਿੰਗ ਮਿਲਣੀ ਚਾਹੀਦੀ ਹੈ ਅਤੇ ਨਵੇਂ ਕੋਰਸ ਚਲਾਉਣੇ ਚਾਹੀਦੇ ਹਨ ਜਿਸ ਨਾਲ ਨਵੇਂ ਟੀਚਰਜ਼ ਪੈਦਾ ਕੀਤੇ ਜਾਣ ਤਾਂ ਕਿ ਪੰਜਾਬ ਵਿਚ ਅਨਇੰਪਲਾਇਮੈਂਟ ਦਾ ਜੋ ਮਸਲਾ ਹੈ, ਉਹ ਹਲ ਹੋ ਸਕੇ । ਇਥੇ ਅਪੋਜੀਸ਼ਨ ਪਾਰਟੀਆਂ ਵੀ ਇਨ੍ਹਾਂ ਨੂੰ ਐਕਸਪਲਾਇਟ ਕਰਦੀਆਂ ਹਨ । ਇਹ ਠੀਕ ਹੈ ਕਿ ਅਸੀਂ ਗਰੰਟਿਡ ਸਰਵਿਸ ਨਹੀਂ ਦੇ ਸਕਦੇ । ਲੇਕਿਨ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਜ਼ਰੂਰ ਕਰਨੀ ਚਾਹੀਦੀ ਹੈ ਤਾਕਿ ਪੰਜਾਬ ਵਿਚ ਅਨਰੈਸਟ ਨਾ ਪੈਦਾ ਹੋਵੇ । ਪੰਜਾਬ ਦੀਆਂ ਸਾਰੀਆਂ ਯੂਨੀਵਰਸਿਟੀਆਂ ਪੁਰਅਮਨ ਚਲ ਰਹੀਆਂ ਹਨ । ਇਥੇ ਐਸੇ ਹਾਲਾਤ ਵੀ ਰਹੇ ਹਨ ਜਦੋਂ ਯੂਨੀਵਰਸਿਟੀਆਂ ਕਾਲਜ ਅਤੇ ਸਕੂਲ ਬੰਦ ਰਹੇ ਹਨ । ਇਮਤਿਹਾਨ ਵੀ ਮੁਲਤਵੀ ਕਰਨੇ ਪਏ । ਇਮਤਿਹਾਨਾਂ ਵਿਚ ਹੇਰਾਫੇਰੀਆਂ ਹੁੰਦੀਆਂ ਰਹੀਆਂ । ਪਰ ਅੱਜ ਪੰਜਾਬ ਵਿਚ ਅਮਨ ਹੈ । ਪੰਜਾਬ ਦੇ ਸਾਰੇ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਠੀਕ ਠਾਕ ਚਲ ਰਹੀਆਂ ਹਨ । ਲੇਕਿਨ ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਦਾ ਇਹ ਫਰਜ਼ ਹੈ ਕਿ ਇਥੇ ਦੇ ਲੋਕਾਂ ਨੂੰ ਰੋਜ਼ੀ ਦੇਵੇ, ਕਪੜਾ ਦੇਵੇ ਅਤੇ ਮਕਾਨ ਦੇਵੇ । ਇਥੇ ਬਹੁਤ ਵੱਡੇ ਵੱਡੇ ਅਮੀਰ ਆਦਮੀ ਹਨ ਜਿਨ੍ਹਾਂ ਨੇ ਲੈਂਡ ਰਿਫਾਰਮਜ਼ ਐਕਟ ਦਾ ਗਲਤ ਢੰਗ ਨਾਲ ਫਾਇਦਾ ਉਠਾਇਆ । ਨਵੀਆਂ ਫੈਮਲੀਆਂ ਪੈਦਾ ਹੋਈਆਂ ਹਨ । ਉਨ੍ਹਾਂ ਦੀ ਛਾਂਟੀ ਕਰਕੇ ਆਮ ਜਨਤਾ ਨੂੰ ਲਾਭ ਦੇਣ ਲਈ ਉਪਰਾਲੇ ਕਰਨੇ ਚਾਹੀਦੇ ਹਨ । ਲੋਕਾਂ ਨੂੰ ਇਸ ਨਾਲ ਬੜਾ ਭਾਰੀ ਲਾਭ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਪੰਜਾਬ ਵਿੱਚ ਪਿੰਡਾਂ ਦੇ ਬੱਚਿਆਂ ਨੂੰ ਪੜ੍ਹਨ ਲਈ ਬਹੁਤ ਦੂਰ ਦੂਰ ਜਾਣਾ ਪੈਂਦਾ ਸੀ । ਬਾਵਜੂਦ ਇਸ ਗੱਲ ਦੇ ਕਿ ਪੰਜਾਬ ਸਰਕਾਰ ਨੂੰ ਪਿਛਲੀ ਸਰਕਾਰ ਤੋਂ 95 ਕਰੋੜ ਰੁਪਏ ਦਾ ਘਾਟਾ ਮਿਲਿਆ ਪਰ ਫਿਰ ਵੀ 178 ਹਾਈ ਸਕੂਲ ਪੰਜਾਬ ਵਿੱਚ ਹੋਰ ਖੋਲ੍ਹੇ ਹਨ । ਇਸ ਨਾਲ ਲੋਕਾਂ ਨੂੰ ਬੜਾ ਭਾਰੀ ਲਾਭ ਹੋਇਆ ਹੈ । ਬਾਵਜੂਦ ਘਾਟਿਆਂ ਦੇ, ਅਨਪਲੈਂਡ ਪਾਲਿਸੀਆਂ ਦੇ ਅਤੇ ਇਸ ਗੱਲ ਦੇ ਬਾਵਜੂਦ ਕਿ ਪੰਜਾਬ ਦੇ ਹਰ ਮਹਿਕਮੇ ਵਿੱਚ ਬਹੁਤ ਕੁਰੱਪਸ਼ਨ ਚਲ ਰਹੀ ਸੀ ਅਤੇ ਪੰਜਾਬ ਦੀ ਬਿਊਰੋਕਰੇਸੀ ਨੂੰ ਪੁਲੀਟੀਕਲ ਆਦਮੀਆਂ ਨੇ ਆਪਣੀ ਮਰਜ਼ੀ ਨਾਲ ਵਰਤਿਆ, ਇਸ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਦਾ ਬਹੁਤ ਭਲਾ ਕੀਤਾ ਹੈ । ਇਕੱਲੇ ਮਟੌਰ ਸੈਸ਼ਨ ਦੀ ਗੱਲ ਹੀ ਲੈ ਲਉ । ਸਾਰੇ ਪੰਜਾਬ ਦੇ ਅਫਸਰ ਇਸ ਵਿੱਚ ਫਸ ਸਕਦੇ ਹਨ । ਗਲਤ ਕੰਮ ਇਨ੍ਹਾਂ ਕੋਲੋਂ ਕਰਾਏ ਗਏ । ਇਨ੍ਹਾਂ ਅਫਸਰਾਂ ਨੇ ਡਰ ਦੇ ਮਾਰੇ ਜਾਂ ਫਿਰ ਤਰੱਕੀਆਂ ਲੈਣ ਲਈ ਇਹ ਗਲਤ ਕੰਮ ਕੀਤੇ । ਰੂਲ ਆਫ ਲਾਅ ਇਹ ਹੈ ਕਿ ਜ਼ਾਬਤੇ ਦੇ ਮੁਤਾਬਿਕ ਸਾਰਾ ਪ੍ਰਬੰਧ ਚਲੇ । ਲੋਕਾਂ ਨੂੰ ਲਾਭ ਹੋਵੇ, ਲੋਕਾਂ ਨੂੰ ਸਹੂਲਤਾਂ ਮਿਲਣ ਇਹੋ ਜਿਹੇ ਕੰਮ ਕਰਨੇ ਚਾਹੀਦੇ ਹਨ । ਮੈਂ ਮੁੱਖ ਮੰਤਰੀ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਤੱਕ ਸਹੂਲਤਾਂ ਨਹੀਂ ਪਹੁੰਚ ਸਕੀਆਂ, ਉਨ੍ਹਾਂ ਤੱਕ ਪਹੁੰਚ ਜਾਣੀਆਂ ਚਾਹੀਦੀਆਂ ਹਨ । ਇਥੇ ਐਸੇ ਵੀ ਲੋਕ ਹਨ ਜਿਹੜੇ ਕਿ ਬਹੁਤ ਚੰਗੀਆਂ ਤਨਖਾਹਾਂ ਲੈਂਦੇ ਹਨ, ਜਿਸ ਤਰ੍ਹਾਂ ਪ੍ਰੋਫੈਸਰ ਹਨ । ਇਹ ਆਪੋਜੀਸ਼ਨ ਪਾਰਟੀਆਂ ਦੇ ਚੱਕੇ ਹੋਏ ਹਨ । ਪਿਛੇ ਜਿਹੇ ਪੰਜਾਬ ਵਿਚ ਇਮਤਿਹਾਨ ਹੋਣੇ ਸਨ । ਪ੍ਰਾਈਵੇਟ ਕਾਲਜਾਂ ਨੂੰ ਤਨਖਾਹ ਦਾ ਡੈਫੀਸਿਟ ਜੋ ਹੈ, ਉਸਦਾ 95% ਸਰਕਾਰ ਦਿੰਦੀ ਹੈ । ਪਰ ਉਹ ਸਟਰਾਈਕਾਂ ਕਰਦੇ ਹਨ । ਕੋਈ ਵੀ ਆਪਣੀ ਡਿਊਟੀ ਦਾ ਖਿਆਲ ਨਹੀਂ ਕਰਦਾ । ਇਨ੍ਹਾਂ ਦੀ ਡਿਊਟੀ ਹੈ ਬੱਚਿਆਂ ਨੂੰ ਪੜ੍ਹਾਉਣਾ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਪੰਜਾਬ ਤੇ ਲੋਕਾਂ ਦੀ ਸੇਵਾ ਕਰਨੀ ਹੈ । ਬਿਊਰੋਕਰੇਸੀ ਜਿਹੜੀ ਹੈ ਇਹ ਵੀ ਪੰਜਾਬ ਦੀ ਸੇਵਾਦਾਰ ਹੈ । ਅਸੀਂ ਸਾਰੇ ਪਬਲਿਕ ਸਰਵੈਂਟਸ ਹਾਂ । ਹੁਣ ਤਾਂ ਸੁਪਰੀਮ ਕੋਰਟ ਨੇ ਵੀ ਕਹਿ ਦਿਤਾ ਹੈ ਕਿ ਮਨਿਸਟਰ ਵੀ ਪਬਲਿਕ ਸਰਵੈਂਟਸ ਹਨ । ਜੋ ਇਨ੍ਹਾਂ ਕਾਂਗਰਸੀਆਂ ਦੇ ਪੁਰਾਣੇ ਦਿਮਾਗ ਦੀ ਕਾਢ ਸੀ ਜਾਂ ਫਿਰ ਅੰਗਰੇਜ਼ਾਂ ਤੋਂ ਜੋ ਵਿਰਸੇ ਵਿਚ ਇਨ੍ਹਾਂ ਨੂੰ ਮਿਲਿਆ ਸੀ, ਉਸ

[ਸਰਦਾਰ ਦਲੀਪ ਸਿੰਘ ਪਾਂਧੀ]

ਮੁਤਾਬਿਕ ਜਿਹੜਾ ਅਫਸਰ ਬਣ ਗਿਆ, ਉਹ ਅਸਮਾਨ ਉਤੇ ਚੜ੍ਹ ਗਿਆ। ਸਾਨੂੰ ਸਮਝਣਾ ਚਾਹੀਦਾ ਹੈ ਕਿ ਅਸੀਂ ਸਾਰੇ ਲੋਕਾਂ ਦੇ ਸੇਵਾਦਾਰ ਹਾਂ। ਅਸੀਂ ਲੋਕਾਂ ਦੀ ਸੇਵਾ ਕਰਨੀ ਹੈ। ਸਾਰੇ ਦੇਸ਼ ਵਿੱਚ ਚੋਣਾਂ ਹੋਈਆਂ ਹਨ, ਬਾਈ ਅਲੈਕਸ਼ਨਜ਼ ਹੋਈਆਂ ਹਨ। ਹੋਰ ਅਜੇ ਹੋਣੀਆਂ ਹਨ। ਪੰਜਾਬ ਵਿੱਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਹਨ। ਪੰਚਾਇਤ ਸੰਮਤੀਆਂ, ਲੋਕਲ ਬਾਡੀਜ਼, ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਅਜੇ ਹੋਣੀਆਂ ਹਨ। ਇਸ ਸਰਕਾਰ ਨੂੰ ਬਣੇ ਅਜੇ ਦੋ ਸਾਲ ਹੋਏ ਹਨ। ਤਿੰਨ ਸਾਲ ਹੋਰ ਬਾਕੀ ਹਨ। ਸਮਾਂ ਕੋਈ ਬਹੁਤਾ ਨਹੀਂ। ਇਸ ਤੋਂ ਮਗਰੋਂ ਫਿਰ ਇਮਤਿਹਾਨ ਹੋਣਾ ਹੈ। ਲੋਕਾਂ ਨੇ ਫਿਰ ਸਿੱਟਾ ਕਢਣਾ ਹੈ। ਇਸ ਲਈ ਮੈਂ ਕਹਾਂਗਾ ਕਿ ਜੋ ਬੰਦਾ ਪਾਵਰ ਵਿੱਚ ਆ ਜਾਵੇ ਲੋਕਾਂ ਦੀ ਮੇਹਰਬਾਨੀ ਨਾਲ, ਤਾਂ ਉਸ ਦੇ ਆਲੇ ਦੁਆਲੇ ਬਹੁਤੇ ਲੋਕ ਫਿਰਨ ਲੱਗ ਜਾਂਦੇ ਹਨ। ਐਸੇ ਅਫਸਰ ਵੀ ਹਨ ਜਿਨ੍ਹਾਂ ਨੇ ਕਾਂਗਰਸੀਆਂ ਦੇ ਆਲੇ ਦੁਆਲੇ ਫਿਰਨਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਨੇ ਕਾਂਗਰਸੀਆਂ ਨਾਲ ਫੋਟੂਆਂ ਖਿਚਾਈਆਂ ਅਤੇ ਉਹ ਕੁਰੱਪਸ਼ਨ ਕਰਦੇ ਰਹੇ। ਉਨ੍ਹਾਂ ਤੋਂ ਸਾਨੂੰ ਬਚਣਾ ਚਾਹੀਦਾ ਹੈ। ਲੋਕਾਂ ਕੋਲੋਂ ਪੁਛ ਕੇ, ਲੋਕਾਂ ਦੀ ਨਬਜ਼ ਪਛਾਣ ਕੇ ਕੰਮ ਕਰਨਾ ਚਾਹੀਦਾ ਹੈ ਕਿ ਪੰਜਾਬ ਵਿੱਚ ਸੜਕ ਦੀ ਕਿੱਥੇ ਲੋੜ ਹੈ, ਕਿਥੇ ਸਕੂਲ ਖੋਲ੍ਹਣਾ ਚਾਹੀਦਾ ਹੈ, ਕਿਥੇ ਬੱਚਿਆਂ ਨੂੰ ਠੀਕ ਨਹੀਂ ਪੜ੍ਹਾਇਆ ਜਾਂਦਾ ਕਿਥੇ ਹੇਰਾ ਫੇਰੀ ਹੋ ਰਹੀ ਹੈ। ਇਹ ਸਭ ਕੁਝ ਵੇਖਣ ਲਈ ਲੋਕਾਂ ਨੂੰ ਕਾਨਫੀਡੈਂਸ ਵਿਚ ਲੈ ਕੇ ਚੱਲਣਾ ਚਾਹੀਦਾ ਹੈ। ਮੇਰੀ ਸਰਕਾਰ ਇਸ ਤਰੀਕੇ ਨਾਲ ਕੰਮ ਕਰ ਰਹੀ ਹੈ। ਕਨਸਲਟੇਟਿਵ ਕਮੇਟੀਆਂ ਬਣਾਈਆਂ ਗਈਆਂ ਹਨ। ਇਨ੍ਹਾਂ ਦੀਆਂ ਮੀਟਿੰਗਜ਼ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ। ਜਿਤਨੀਆਂ ਬਿਊਰੋਕਰੇਸੀ ਦੇ ਖਿਲਾਫ ਇਨਕੁਆਇਰੀਆਂ ਚਲ ਰਹੀਆਂ ਹਨ, ਉਨ੍ਹਾਂ ਨੂੰ ਛੇਤੀ ਮੁਕਾਉਣਾ ਚਾਹੀਦਾ ਹੈ। ਜਿਸ ਤਰ੍ਹਾਂ ਅੱਜ ਖਾਦੀ ਬੋਰਡ ਦਾ ਮਸਲਾ ਆਇਆ ਹੈ। ਜਿਹੜੇ ਸਾਬਕਾ ਹੁਕਮਰਾਨ ਹਨ ਉਨ੍ਹਾਂ ਦੇ ਖਿਲਾਫ ਜੋ ਇਨਕੁਆਇਰੀਆਂ ਚਲ ਰਹੀਆਂ ਹਨ ਉਹ ਛੇਤੀ ਕਰਨੀਆਂ ਚਾਹੀਦੀਆਂ ਹਨ। ਹੌਲੀ ਹੌਲੀ ਕੰਮ ਕਰਨਾ ਠੀਕ ਨਹੀਂ। ਇਹ ਨਾ ਹੋਵੇ ਕਿ ਇਸ ਤਰੀਕੇ ਨਾਲ ਪੰਜ ਸਾਲ ਲੰਘ ਜਾਣ ਅਤੇ ਅਗਲੀ ਵਾਰੀ ਉਹ ਫਿਰ ਸਕਾਟ ਫਰੀ ਨਿਕਲ ਕੇ ਮੌਜ ਮੇਲੇ ਕਰਨ। ਜਿਨ੍ਹਾਂ ਨੇ ਗਬਨ ਕੀਤੇ ਹਨ ਉਨ੍ਹਾਂ ਨੂੰ ਫੜ ਕੇ ਜੇਲ੍ਹਾਂ ਵਿਚ ਦਿੱਤਾ ਜਾਵੇ। ਕਾਨੂੰਨ ਰਾਹੀਂ, ਜ਼ਾਬਤੇ ਵਿਚ ਰਹਿ ਕੇ ਸਾਰੀ ਐਡਮਨਿਸਟਰੇਸ਼ਨ ਨੂੰ ਸਟਰੀਮਲਾਈਨ ਕਰਨਾ ਚਾਹੀਦਾ ਹੈ। ਜੋ ਆਦਮੀ ਭ੍ਰਿਸ਼ਟਾਚਾਰੀ ਹੈ, ਗਰੀਬ ਲੋਕਾਂ ਦਾ ਖੂਨ ਨਚੋੜਦਾ ਹੈ, ਆਪਣੇ ਅਧਿਕਾਰਾਂ ਦੀ ਗਲਤ ਵਰਤੋਂ ਕਰਦਾ ਹੈ, ਕਾਂਸਟੀਚਿਊਸ਼ਨ ਦੇ ਖਿਲਾਫ ਕੰਮ ਕਰਦਾ ਹੈ, ਉਸਨੂੰ ਬਖਸ਼ਣਾ ਨਹੀਂ ਚਾਹੀਦਾ। ਕਾਂਸਟੀਚਿਊਸ਼ਨ ਬੜੇ ਸਿਆਣੇ ਸਿਆਣੇ ਆਦਮੀਆਂ ਨੇ ਬਣਾਇਆ ਸੀ। ਇਥੇ ਕਾਂਸਟੀਚਿਊਸ਼ਨ ਨੂੰ ਸਕਰੈਪ ਕੀਤਾ ਗਿਆ। ਸ਼ਾਹ ਕਮਿਸ਼ਨ ਦੀਆਂ ਰਿਪੋਰਟਾਂ ਹਨ ਕਿਸੇ ਕੈਬਨਿਟ ਨੂੰ ਨਹੀਂ ਪੁਛਿਆ ਗਿਆ, ਕਿਸੇ ਮੈਂਬਰ ਨੂੰ ਬੋਲਣ ਦੀ ਇਜਾਜ਼ਤ ਨਹੀਂ ਦਿੱਤੀ, ਕਿਸੇ ਤਰੀਕੇ ਨਾਲ ਆਪਣੇ ਸਾਹਿਬਜ਼ਾਦੇ ਨੂੰ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਬਣਾਉਣ ਲਈ ਇਹ ਰਾਤੋ ਰਾਤ ਕੀਤਾ ਗਿਆ। ਹੁਣ ਇਹ ਲੀਡਰ ਬਣੀ ਬੈਠੇ ਹਨ। ਗਾਂਧੀ ਵਾਲੀ ਕਾਂਗਰਸ ਨੂੰ ਤਾਂ ਇਹ ਮੰਨਦੇ ਹੀ ਨਹੀਂ। ਉਹ ਕਹਿੰਦੀ ਹੈ ਕਿ ਮੇਰੇ ਬਿਨਾਂ ਕੋਈ ਕਾਂਗਰਸ ਪਾਰਟੀ ਨਹੀਂ ਹੈ। ਪਹਿਲਾਂ ਡਿਸਾਈ ਦੀ ਕਾਂਗਰਸ ਸੀ, ਹੁਣ ਫਿਰ ਸਵਰਨ ਸਿੰਘ ਦੀ ਕਾਂਗਰਸ ਆ ਗਈ ਹੈ। ਇਨ੍ਹਾਂ ਨੇ ਵੇਖਿਆ ਕਿ ਇਥੇ ਤਾਂ ਪ੍ਰੈਸ਼ਰ ਚਲਦਾ ਨਹੀਂ। ਇਥੇ ਆਮ ਜਲਸਿਆਂ ਵਿਚ ਕਿਹਾ ਗਿਆ ਕਿ ਕਾਂਗਰਸ (ਆਈ) ਆਈ। ਇਹ ਕਿਸ ਤਰ੍ਹਾਂ ਆ ਜਾਵੇਗੀ। ਇਥੇ ਸਾਡੇ ਲਈ ਹਰੀਜਨ ਦਾ ਲਫਜ਼ ਵਰਤਿਆ ਗਿਆ। ਪੰਜਾਬ ਸਰਕਾਰ ਨੇ ਇਹ ਲਫਜ਼ ਕੱਢ ਦਿੱਤਾ ਹੈ ਔਰ ਬਦਲ ਦਿਤਾ ਹੈ। ਰਾਜਪਾਲ ਦੇ ਭਾਸ਼ਣ ਵਿਚ ਕਿਵੇਂ ਇਹ ਹਰੀਜਨ ਦਾ ਲਫਜ਼ ਆ ਗਿਆ। ਸਰਕਾਰ ਦੀਆਂ ਹਦਾਇਤਾਂ ਹਨ। ਇਥੇ ਇਨ੍ਹਾਂ ਵਿਚਾਰਿਆਂ ਤੇ ਜੋ ਗਾਂਧੀ ਨੇ ਸਭ

ਤੋ ਜ਼ਿਆਦਾ ਅਪਰੇਸ਼ਨ ਕਰਵਾਏ। ਇਨ੍ਹਾਂ ਨੂੰ ਭੁਖਿਆਂ ਮਾਰਿਆ ਗਿਆ। ਇਨ੍ਹਾਂ ਨੂੰ ਜਿੰਦਾ ਸਾੜਿਆ ਗਿਆ। ਹਰ ਪਾਸੇ ਇਨ੍ਹਾਂ ਨਾਲ ਬੇਇਨਸਾਫੀ ਹੋਈ ਹੈ । ਇਨ੍ਹਾਂ ਵਿਚੋਂ ਕੋਈ ਸੁਪਰੀਮ ਕੋਰਟ ਜਾਂ ਹਾਈਕੋਰਟ ਦਾ ਜੱਜ ਨਹੀਂ ਹੈ । ਕੋਈ ਵੀ ਚੰਗੀ ਪੋਸਟ ਤੇ ਨਹੀਂ ਲੱਗਿਆ ਹੋਇਆ । ਮ ਮੁਖ ਮੰਤਰੀ ਜੀ ਨੂੰ ਪੁਰਜ਼ੋਰ ਸ਼ਬਦਾਂ ਵਿਚ ਬੇਨਤੀ ਕਰਦਾ ਹਾਂ ਕਿ ਅਨੁਸੂਚਿਤ ਜਾਤੀ ਵਿਚੋਂ ਹਾਈਕੋਰਟ ਦਾ ਜੱਜ ਲਾਇਆ ਜਾਵੇ ਤੇ ਨੌਕਰੀਆਂ ਵਿਚ ਭਰਤੀ ਤੇ ਤਰਕੀਆਂ ਲਈ ਸ਼ਡਿਊਲਡ ਕਾਸਟ ਰੀਜ਼ਰਵੇਸ਼ਨ ਐਕਟ ਵੀ ਇਸੇ ਸ਼ੈਸ਼ਨ ਵਿਚ ਪਾਸ ਕੀਤਾ ਜਾਵੇ । ਇਸ ਬਾਰੇ ਅਸੀਂ ਇਨ੍ਹਾਂ ਨੂੰ 16 ਤਾਰੀਖ ਨੂੰ ਮਿਲੇ ਵੀ ਹਾਂ ਅਤੇ ਇਨ੍ਹਾਂ ਨੇ ਭਰੋਸਾ ਵੀ ਦਿਵਾਇਆ, ਕਿਉਂਕਿ ਸਰਕਾਰੀ ਹਦਾਇਤਾਂ ਨਾ ਅਮਲ ਹੋਣ ਤੇ ਕਿਸੇ ਅਦਾਲਤ ਵਿਚ ਚੈਲੰਜ ਨਹੀਂ ਹੋ ਸਕਦੀਆਂ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਡਿਪਟੀ ਸਪੀਕਰ** : ਉਹ ਗਵਰਨਰ ਐਡਰੈਸ ਵਿਚੋਂ ਰੈਫਰੈਂਸ ਕੋਟ ਕਰਕੇ ਬੋਲ ਰਹੇ ਹਨ। Sorry, this is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਕੋਆਪਰੇਟਿਵ ਸੋਸਾਇਟੀਆਂ ਵਿਚ ਬੜੇ ਜ਼ੁਲਮ ਹੋਏ । ਸੋਸਾਈਟੀਜ਼ ਦੇ ਅਹੁਦੇਦਾਰਾਂ ਨੂੰ ਮਟੋਰ ਲਿਆਂਦਾ ਗਿਆ । ਇਸ ਗਲ ਬਾਰੇ ਚੌਧਰੀ ਸੁੰਦਰ ਸਿੰਘ ਜੀ ਹੁੰਗਾਰਾ ਭਰਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਮੇਰੇ ਨਾਲ ਗੱਲ ਕਰੋ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਹ ਜ਼ੁਲਮ ਹੁੰਦੇ ਰਹੇ ਔਰ 25% ਲੋਕਾਂ ਨੂੰ ਇਗਨੋਰ ਕਰਕੇ ਚੰਦ ਇਕ ਆਦਮੀ ਆਪਣੀ ਐਸ਼ੋਇਸ਼ਰਤ ਕਰਦੇ ਰਹੇ । ਲੱਖਾਂ ਕਰੋੜਾਂ ਰੁਪਏ ਦੇ ਗਬਨ ਕੀਤੇ ਗਏ । ਤੁਸੀਂ ਹੁਣ ਅਮੈਂਡਮੈਂਟ ਕਰ ਦਿੱਤੀ ਹੈ ਕਾਨੂੰਨ ਵਿਚ ਔਰ ਦੋ ਫੀ ਸਦੀ ਵਿਆਜ ਵੀ ਘਟ ਕਰ ਦਿਤਾ ਹੈ ਔਰ ਸਾਰਾ ਪੈਸਾ ਪੰਜਾਬ ਦੀ ਜਨਤਾ ਦੀ ਸੇਵਾ ਵਿਚ ਰੱਖਿਆ ਹੈ । ......

**ਚੌਧਰੀ ਸੁੰਦਰ ਸਿੰਘ** : ** ** **

**Mr. Deputy Speaker**: This is no point of order.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਹ ਲੋਕ (ਵਿਰੋਧੀ ਧਿਰ ਵਲ ਇਸ਼ਾਰਾ) ਇਥੇ ਬੜੀਆਂ ਫੜਾਂ ਮਾਰਦੇ ਰਹੇ ਕਿ ਅਸੀਂ ਕਿਸਾਨਾਂ ਨੂੰ ਪਾਸ ਬੁੱਕਾਂ ਦਿੱਤੀਆਂ । ਇਹ ਕੰਮ ਤਾਂ ਇਸ ਅਕਾਲੀ ਜਨਤਾ ਸਰਕਾਰ ਨੇ ਕੀਤਾ ਹੈ । ਮੈਂ ਇਨ੍ਹਾਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਲੋਕ ਕਾਨੂੰਨ ਦੀ ਜਕੜ ਵਿਚ ਨਹੀਂ ਆਉਂਦੇ ਰਹੇ । ਇਸ ਵਾਸਤੇ ਕਾਨੂੰਨ ਵਿਚ ਸੋਧ ਕੀਤੀ ਗਈ ਹੈ ਔਰ ਲੋਕਾਂ ਨੂੰ ਸਹੂਲਤ ਦਿੱਤੀ ਗਈ ਹੈ। ਇਸੇ ਤਰ੍ਹਾਂ ਹੀ ਕੰਡੀ ਦਾ ਇਲਾਕਾ ਜਿਹੜਾ ਸੀ, ਜਿਹੜਾ ਪਹਾੜੀ ਇਲਾਕਾ ਸੀ ਉਸ ਬਾਰੇ ਅੱਜ ਹੀ ਸੁਣਿਆ ਹੈ ਕਿ ਉਸ ਇਲਾਕੇ ਦੀ ਤਰੱਕੀ ਲਈ ਇਕ ਕਾਰਪੋਰੇਸ਼ਨ ਵਾਸਤੇ ਪੈਸਾ ਲਿਆ ਜਾ ਰਿਹਾ ਹੈ ਤਾਕਿ ਪੰਜਾਬ ਦੇ ਵਿਚ ਕੋਈ ਇਲਾਕਾ ਐਸਾ ਨਾ ਰਹਿ ਜਾਏ ਜਿਹੜਾ ਕਿ ਪਹਿਲਾਂ ਇਗਨੋਰ ਹੁੰਦਾ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਰਿਹਾ ਹੋਵੇ, ਉਸ ਦੀ ਤਰੱਕੀ ਨਾ ਹੋਈ ਹੋਵੇ । ਸੋ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਦੀ ਨੀਤੀ ਹੈ ਔਰ ਇਸ ਦੀ ਨੀਅਤ ਸਾਫ ਹੈ ਕਿ ਅਸੀਂ ਪੰਜਾਬ ਨੂੰ ਸਾਫ ਸੁਥਰਾ ਪ੍ਰਬੰਧ ਦੇਣਾ ਹੈ ਔਰ ਇਹ ਸਰਕਾਰ ਇਸ ਕੰਮ ਲਈ ਵਚਨ ਬੱਧ ਹੈ। ਇਹ ਜੋ ਮੌਜੂਦਾ ਮੰਤਰੀ ਮੰਡਲ ਹੈ ਇਸ ਨੇ ਸ੍ਰੀ ਆਨੰਦਪੁਰ ਸਾਹਿਬ ਜੀ ਦੀ ਪਵਿੱਤਰ ਧਰਤੀ ਤੇ ਜਾ ਕੇ ਸੌਂਹ ਖਾਧੀ ਹੈ ਕਿ ਇਸ ਨੇ ਪੰਜਾਬ ਨੂੰ ਸਾਫ ਸੁਥਰਾ ਰਾਜ ਪ੍ਰਬੰਧ ਦੇਣਾ ਹੈ । ਅਗਰ ਇਹ ਗੱਲ ਸਹੀ ਨਾ ਹੋਈ ਤਾਂ ਉਹ ਪਵਿੱਤਰ ਆਤਮਾਵਾਂ, ਜਿਨ੍ਹਾਂ ਦੇ ਸਾਹਮਣੇ ਸੌਂਹ ਖਾਧੀ ਗਈ ਹੈ, ਬਰਦਾਸ਼ਤ ਨਹੀਂ ਕਰਨਗੀਆਂ । ਪਰ ਇਥੇ ਤਾਂ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਆਵਾ ਹੀ ਊਤਿਆ ਹੋਇਆ ਮਿਲਿਆ ਹੈ । ਸੱਭ ਚੀਜ਼ ਘਾਟੇ ਦੀ, ਹਰ ਥਾਂ ਕੁਰੱਪਸ਼ਨ ਹੀ ਕੁਰੱਪਸ਼ਨ ਸੀ । ਇਹ ਏ. ਐਸ. ਆਈ ਦੀ ਭਰਤੀ ਕਿਸ ਤਰ੍ਹਾਂ ਕਰਦੇ ਸੀ । ਕੋਈ 20 ਹਜ਼ਾਰੀ, ਕੋਈ ਤੀਹ ਹਜ਼ਾਰੀ ਹੁੰਦਾ ਸੀ । ਪਬਲਿਕ ਸਰਵਿਸ ਕਮਿਸ਼ਨ ਦੇ ਬਾਰੇ ਜਨਾਬ ਨੂੰ ਪਤਾ ਹੀ ਹੈ ਕਿ ਉਹ ਸੈਪੇਰੇਟ ਬਾਡੀ ਹੈ ਇਸ ਲਈ ਉਨ੍ਹਾਂ ਦੇ ਖਿਲਾਫ ਮੂਵ ਨਹੀਂ ਹੋ ਸਕਦਾ । ਇਨ੍ਹਾਂ ਆਪਣੇ ਮੁੰਡੇ ਕੁੜੀਆਂ ਨੂੰ ਪੀ. ਸੀ. ਐਸ. ਬਣਾ ਲਿਆ ਔਰ ਗਰੀਬ ਜਨਤਾ ਨੂੰ ਇਹ ਲੁਟਦੇ ਰਹੇ ਹਨ । ਇਕ ਕਾਂਗਰਸ ਪਾਰਟੀ ਦੇ ਜਨਰਲ ਸਕੱਤਰ ਸਨ । ਉਸ ਨੇ ਬਿਆਨ ਦਿੱਤਾ, ਉਸ ਦੇ ਬਿਆਨ ਟੇਪ ਰਿਕਾਰਡ ਹੋਏ । ਇਹ ਕਿਰਦਾਰ ਸੀ ਇਨ੍ਹਾਂ ਲੋਕਾਂ ਦਾ । ਇਹ ਭਰਤੀ ਕਰਨ ਵੇਲੇ ਕਿਹਾ ਕਰਦੇ ਸਨ ਜੇ ਤੂੰ ਭਾਈ ਆਪਣਾ ਆਦਮੀ ਭਰਤੀ ਕਰਵਾਉਣਾ ਹੈ ਤਾਂ ਲਿਆ 25 ਹਜ਼ਾਰ ਰੁਪਿਆ, ਤੂੰ ਲਿਆ ਭਾਈ ਤੀਹ ਹਜ਼ਾਰ ਰੁਪਿਆ, ਇਸ ਤਰ੍ਹਾਂ ਇਹ ਆਪਣੀਆਂ ਝੋਲੀਆਂ ਭਰਦੇ ਰਹੇ ਹਨ। ਹੁਣ ਤਾਂ ਬਾਦਲ ਸਾਹਿਬ ਨੇ ਚੰਗੀ ਗੱਲ ਕੀਤੀ ਹੈ, ਇਨ੍ਹਾਂ ਨੇ ਸਿਸਟਮ ਹੀ ਚੇਂਜ ਕਰ ਦਿਤਾ ਹੈ । ਇਹ ਕਾਂਗਰਸੀ ਲੋਕ ਤਾਂ ਦਾਰੂ ਹੀ ਛਕਦੇ ਰਹੇ, ਇਨ੍ਹਾਂ ਨੇ ਲੋਕਾਂ ਦਾ ਕੁਝ ਨਹੀਂ ਸੰਵਾਰਿਆ । ਜੇਕਰ ਇਹ ਕਿਤੇ ਜੇਲ੍ਹਾਂ ਵਿਚ ਵੀ ਗਏ ਤਾਂ ਉਥੇ ਵੀ ਇਨ੍ਹਾਂ ਨੇ ਐਸ਼ ਕੀਤੀ, ਉਥੇ ਵੀ ਇਹ ਦਾਰੂ ਛਕਦੇ ਰਹੇ , ਉਥੇ ਵੀ ਇਨ੍ਹਾਂ ਪਾਸੋਂ ਦਾਰੂ ਸਿੱਕਾ ਫੜਿਆ ਗਿਆ, ਕਿਉਂਕਿ ਇਹ ਦਾਰੂ ਤੋਂ ਬਿਨਾ ਰਹਿ ਨਹੀਂ ਸਕਦੇ । ਜੇਲ੍ਹਾਂ ਵਿਚ ਵੀ ਡਰਾਮੇ ਹੁੰਦੇ ਰਹੇ । ਇਹ ਅੰਦਰ ਗਏ ਤਾਂ ਵੀ ਲੋਕਾਂ ਨੂੰ ਲੁੱਟਦੇ ਰਹੇ । ਇਹ ਐਜੀਟੇਸ਼ਨ ਦੀ ਗੱਲ ਕਰਦੇ ਹਨ । ਹੁਣ ਲੋਕਾਂ ਨੂੰ ਇਨ੍ਹਾਂ ਬਾਰੇ ਸਾਰਾ ਗਿਆਨ ਹੋ ਗਿਆ ਹੈ । ਹੁਣ ਇਹ ਸੋਚਦੇ ਹਨ ਕਿ ਐਜੀਟੇਸ਼ਨ ਚਲਾਈਏ ਕਿ ਨਾ ਚਲਾਈਏ । ਇਸ ਗਲ ਨੂੰ ਹੁਣ ਇਹ ਸੋਚਦੇ ਪਏ ਹਨ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੇ ਵਰਕਰਾਂ ਨੇ ਇਹ ਲਿਖ ਕੇ ਦਿਤਾ ਹੈ ਕਿ ਸਾਨੂੰ ਤਾਂ ਪਤਾ ਵੀ ਨਹੀਂ ਸੀ ਕਿ ਇਹ ਸਾਨੂੰ ਕਿਥੇ ਲੈ ਕੇ ਚੱਲੇ ਹਨ। ਬਹੁਤ ਸਾਰਿਆਂ ਨੇ ਅਖਬਾਰਾਂ ਵਿਚ ਇਹ ਗੱਲ ਦਿੱਤੀ ਹੈ, ਤੁਸੀਂ ਵੀ ਜਨਾਬ ਇਹ ਚੀਜ਼ ਪੜ੍ਹੀ ਹੋਵੇਗੀ । ਐਜੀਟੇਸ਼ਨ ਤਾਂ ਚਲਾਈ ਸੀ ਅਕਾਲੀ ਦਲ ਨੇ, ਜਨਤਾ ਪਾਰਟੀ ਨੇ । ਉਸ ਬਾਰੇ ਲੋਕਾਂ ਨੂੰ ਪਤਾ ਲਗਿਆ ਔਰ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ, ਜੇਲ੍ਹਾਂ ਵਿਚ ਗਏ । ਭਲਾ, ਡਿਪਟੀ ਸਪੀਕਰ ਸਾਹਿਬ, ਇਹ ਕੀ ਗੱਲ ਹੋਈ ਕਿ ਇਸ ਸਦਨ ਵਿਚ ਕੋਈ ਕਿਸੇ ਨੂੰ ਸਜ਼ਾ ਮਿਲੇ ਜਾਂ ਹਾਈਕੋਰਟ ਵਿਚੋਂ ਕਿਸੇ ਨੂੰ ਸਜ਼ਾ ਮਿਲੇ, ਹਾਈਕੋਰਟ ਦਾ ਫੈਸਲਾ ਹੋਵੇ ਤਾਂ ਇਕ ਵਿਅਕਤੀ ਕਹੇ ਕਿ ਮੈਂ ਕਿਸੇ ਦੇ ਫੈਸਲੇ ਨੂੰ ਨਹੀਂ ਮੰਨਦਾ ਮੇਰੇ ਤੇ ਹਾਈਕੋਰਟ ਦਾ ਫੈਸਲਾ ਹੀ ਲਾਗੂ ਨਹੀਂ ਹੁੰਦਾ । ਜੇਕਰ ਦਫਾ 302 ਦੇ ਵਿਚ ਕਿਸੇ ਨੂੰ ਫਾਂਸੀ ਦੀ ਸਜ਼ਾ ਹੋ ਜਾਵੇ ਤਾਂ ਮੁਲਜ਼ਮ ਇਹ ਕਹਿ ਦੇਵੇ ਕਿ ਮੈਂ ਇਸ ਸਜ਼ਾ ਨੂੰ ਨਹੀਂ ਮੰਨਦਾ । ਜੇਕਰ ਇਸ ਤਰ੍ਹਾਂ ਦੀ ਕੋਈ ਸਜ਼ਾ ਹੋਈ ਤਾਂ ਹਿੰਦੁਸਤਾਨ ਦਾ ਕਾਨਸਟੀਚਿਊਸ਼ਨ ਹੀ ਬਦਲ ਦਿੱਤਾ । ਹੁਣ ਲੋਕਾਂ ਨੂੰ ਪਤਾ ਲੱਗਾ ਕਿ ਇਹ ਕੀ ਹੁੰਦਾ ਰਿਹਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਤਨਾ ਚਿਰ ਇਨ੍ਹਾਂ ਦਾ ਰਾਜ ਰਿਹਾ ਇਨ੍ਹਾਂ ਨੇ ਕਿਸੇ ਨੂੰ ਬੋਲਣ ਨਹੀਂ ਦਿਤਾ, ਜੇਕਰ ਕੋਈ ਬੋਲਿਆ ਤਾਂ ਉਸ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਗਿਆ । ਅੱਜ ਇਹ

ਕਹਿੰਦੇ ਹਨ ਕਿ ਮਜ਼ਦੂਰ ਮਰ ਗਿਆ ਹੈ, ਅੱਜ ਇਨ੍ਹਾਂ ਨੂੰ ਮਹਿੰਗਾਈ ਦਿੱਸਣ ਲੱਗ ਗਈ ਹੈ, ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਜਦੋਂ ਇਨ੍ਹਾਂ ਦੇ ਵੇਲੇ ਮਜ਼ਦੂਰ ਮਰਿਆ, ਸਰਕਾਰੀ ਮੁਲਾਜ਼ਮ ਮਰਿਆ, ਜਦੋਂ ਇਨ੍ਹਾਂ ਨੇ ਕਿਹਾ ਕਿ ਜੇਕਰ ਕੋਈ ਸਰਕਾਰੀ ਮੁਲਾਜ਼ਮ ਬੋਲੇਗਾ ਤਾਂ ਉਸ ਦੀ ਛੁੱਟੀ ਹੋਵੇਗੀ, ਉਸ ਵੇਲੇ ਇਹ ਕਿੱਥੇ ਗਏ ਹੋਏ ਸਨ ? ਉਸ ਵੇਲੇ ਇਹ ਆਪਣੀ ਐਸ਼ੋਇਸ਼ਰਤ ਕਰਦੇ ਰਹੇ । ਕੀ ਇਹ ਡੈਮੋਕਰੇਸੀ ਸੀ ? ਇਹ ਡਿਕਟੇਟਰਸ਼ਿਪ ਹੋ ਗਈ ਡੈਮੋਕਰੇਸੀ ਤਾਂ ਨਾ ਰਹੀਂ । ਇਹ ਉਸ ਵੇਲੇ ਮਜ਼ਦੂਰ ਦੇ ਹੱਕ ਵਿਚ, ਸਰਕਾਰੀ ਮੁਲਾਜ਼ਮ ਦੇ ਹੱਕ ਵਿੱਚ, ਕੋਈ ਗੱਲ ਨਾ ਕਰ ਸਕੇ ।

ਸ੍ਰੀ ਓਮ ਪ੍ਰਕਾਸ਼ ਗੁਪਤਾ : ** ** **

**Mr. Deputy Speaker** : This is no point of order. Panchi Ji, please carry on.

**Dr. Kewal Krishan** : ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਵੀ ਦੱਸਿਆ ਹੈ ਕਿ he is quoting the paragraphs. This is no point of order.

ਸਰਦਾਰ ਦਲੀਪ ਸਿੰਘ ਪਾਂਧੀ : ਇਹ ਜਨਾਬ ਸਾਨੂੰ ਐਮਰਜੈਂਸੀ ਵਿਚ ਤਾਂ ਨਹੀਂ ਸਨ ਬੋਲਣ ਦਿੰਦੇ, ਹੁਣ ਵੀ ਉਹ ਹੀ ਗੱਲਾਂ ਭਾਲਦੇ ਹਨ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਪੰਨਾ 23 ਵਿਚ ਦੱਸਿਆ ਹੈ :—

> 'ਸੰਕਟ-ਕਾਲੀ ਸਮੇਂ ਉਪਰੰਤ ਸਿਵਲ ਆਜ਼ਾਦੀ ਦੀ ਬਹਾਲੀ ਨਾਲ ਰਾਜ ਅੰਦਰ ਹਰ ਪ੍ਰਾਣੀ ਵਿਚ ਨਵੀਆਂ ਉਮੰਗਾਂ ਅਤੇ ਖਹਿਸ਼ਾਂ ਦਾ ਉਭਰਨਾ ਕੁਦਰਤੀ ਸੀ ।"

ਪਰ, ਡਿਪਟੀ ਸਪੀਕਰ ਸਾਹਿਬ, ਇਹ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਸਾਨੂੰ ਪਹਿਲਾਂ ਵੀ ਬੋਲਣ ਨਹੀਂ ਸੀ ਦਿੰਦੇ ਰਹੇ ਅਤੇ ਹੁਣ ਵੀ ਅੱਜ ਦੇ ਹਾਲਾਤ ਨੂੰ ਐਮਰਜੈਂਸੀ ਬਨਾਉਣਾ ਚਾਹੁੰਦੇ ਹਨ । ਡਿਪਟੀ ਸਪੀਕਰ ਸਾਹਿਬ, ਅਸੀਂ ਜਨਤਾ ਨੂੰ ਆਜ਼ਾਦੀ ਲੈ ਕੇ ਦਿੱਤੀ ਹੈ । ਇਨ੍ਹਾਂ ਨੇ ਤਾਂ ਹਨੇਰ ਪਾਇਆ ਹੋਇਆ ਸੀ । ਕਿਸ ਤਰ੍ਹਾਂ ਅਧਿਕਾਰੀਆਂ ਦੀਆਂ ਬਦਲੀਆਂ ਹੁੰਦੀਆਂ ਰਹੀਆਂ, ਕਿਸ ਤਰ੍ਹਾਂ ਸੰਜੇ ਗਾਂਧੀ ਨੂੰ ਦੌਰੇ ਪਏ । (ਹਾਸਾ) ਪਟਿਆਲੇ ਵਿਚ, ਅਜਨਾਲੇ ਵਿਚ ਉਸ ਨੂੰ ਦੌਰਾ ਪਿਆ । ਉਸ ਉਪਰ ਕਿਤਨਾ ਪੈਸਾ ਖਰਚਿਆ ਗਿਆ ।ਉਹ ਪੈਸਾ ਇਨ੍ਹਾਂ ਪਾਸੋਂ ਵਸੂਲਿਆ ਜਾਵੇਗਾ। ਬਾਦਲ ਸਾਹਿਬ, ਉਹ ਪੈਸਾ ਇਨ੍ਹਾਂ ਤੋਂ ਵਸੂਲਣ । ਇਸ ਕਿਸਮ ਦਾ ਰਾਜ ਇਹ ਚਾਹੁੰਦੇ ਹਨ ਕਿ ਪੰਜਾਬ ਵਿਚ ਜੁਡੀਸ਼ੀਅਰੀ ਨਾ ਹੋਵੇ, ਕੋਈ ਇਸ ਤਰ੍ਹਾਂ ਦੀ ਗੱਲ ਨਾ ਕਰੇ ਜਿਸ ਤਰ੍ਹਾਂ ਇਨ੍ਹਾਂ ਦੀ ਮਰਜ਼ੀ ਹੋਵੇ ਇਹ ਕਰਨ ।

**Chaudhri Kanshi Ram** : ** ** **

**Mr. Deputy Speaker** : I am sorry. This is no Point of Order. He is speaking on law and order situation.

---

**Expunged as ordered by the Chair.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹ ਕਹਿ ਰਿਹਾ ਹਾਂ ਕਿ ਜੁਰਮ ਘੱਟ ਹੋਏ ਹਨ ਅਤੇ ਪੰਜਾਬ ਵਿਚ ਲਾ ਐਂਡ ਆਰਡਰ ਠੀਕ ਰਿਹਾ ਹੈ। ਇਨ੍ਹਾਂ ਕਾਂਗ੍ਰਸੀਆਂ ਨੇ ਲੋਕਾਂ ਤੇ ਜ਼ੁਲਮ ਕੀਤਾ ਸੀ ਤਾਂ ਹੀ ਇਹ ਅੱਜ ਉਸ ਪਾਸੇ ਬੈਠੇ ਹੋਏ ਹਨ। ਪਰ ਅੱਜ ਇਹ ਫਿਰ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਮੈਂ ਇਹ ਕਹਿੰਦਾ ਹਾਂ ਕਿ ਤੁਸੀਂ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਨਾ ਕਰੋ। ਆਪੋਜ਼ੀਸ਼ਨ ਵਿਚ ਬੈਠ ਕੇ ਸਰਕਾਰ ਨੂੰ ਸਹੀ ਰਾਏ ਦੇਵੋ। ਮੇਰੀ ਸਰਕਾਰ ਨੂੰ ਇਸ ਗਲ ਦਾ ਫ਼ਖ਼ਰ ਹੈ ਕਿ ਉਸ ਨੇ ਆਪੋਜ਼ੀਸ਼ਨ ਦੇ ਲੀਡਰ ਨੂੰ ਮੰਤਰੀ ਦਾ ਦਰਜਾ ਦਿੱਤਾ ਹੈ। ਸਾਡੀ ਗੌਰਮਿੰਟ ਦਾ ਵਿਚਾਰ ਹੈ ਕਿ ਆਪੋਜ਼ੀਸ਼ਨ ਦੀ ਜਿਹੜੀ ਵੀ ਸਹੀ ਰਾਏ ਹੋਵੇਗੀ ਉਹ ਮੰਨੀ ਜਾਵੇਗੀ। ਇਸ ਲਈ ਅਸੀਂ ਕਹਿੰਦੇ ਹਾਂ ਕਿ ਪੰਜਾਬ ਦੀ ਜਨਤਾ ਨੂੰ ਗੁਮਰਾਹ ਨਾ ਕਰੋ। ਉਨ੍ਹਾਂ ਨੇ ਤੁਹਾਡਾ 30 ਸਾਲ ਦਾ ਰਾਜ ਵੇਖ ਲਿਆ ਹੈ। ਸਾਨੂੰ ਇਨ੍ਹਾਂ ਦੇ ਪਿਛਲੇ 30 ਸਾਲ ਦੇ ਰਾਜ ਦੀਆਂ ਗਲਾਂ ਭੁਲ ਨਹੀਂ ਜਾਣੀਆਂ ਚਾਹੀਦੀਆਂ। ਅੱਜ ਇਹ ਕਹਿਣਾ ਕਿ ਤੇਲ ਨਹੀਂ ਮਿਲਦਾ, ਇਹੋ ਜਿਹੀਆਂ ਛੋਟੀਆਂ ਗਲਾਂ ਕਰਕੇ ਲੋਕਾਂ ਨੂੰ ਗੁਮਰਾਹ ਨਾ ਕਰੋ। ਇਹ ਬੜੀਆਂ ਛੋਟੀਆਂ ਪਰਾਬਲਮਜ਼ ਹਨ। ਤੇਲ ਬਾਹਰੋਂ ਆਉਣਾ ਹੈ ਉਨ੍ਹਾਂ ਮੁਲਕਾਂ ਵਿਚ ਲੜਾਈ ਲਗੀ ਹੈ ਜਿਸ ਕਰਕੇ ਤੇਲ ਦੀ ਸਪਲਾਈ ਵਿਚ ਕੁਝ ਰੁਕਾਵਟ ਪਈ ਹੈ। ਪਰ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਗਲਾਂ ਨੂੰ ਵੇਖ ਕੇ ਪਿਛਲੇ 30 ਸਾਲਾਂ ਦਾ ਰਾਜ ਜਨਤਾ ਨੂੰ ਭੁਲਣਾ ਨਹੀਂ ਚਾਹੀਦਾ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ੍ਰੀ ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ਤੁਸੀਂ ਬੋਲੋ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਵੇਖਣਾ ਚਾਹੀਦਾ ਹੈ ਕਿ ਕਿੰਨ੍ਹਾਂ ਲੋਕਾਂ ਨੇ ਪੰਜਾਬ ਦੀ ਸਹੀ ਸੇਵਾ ਕੀਤੀ ਹੈ। ਪੰਜਾਬ ਦੇ ਲੋਕਾਂ ਨੇ ਸਾਨੂੰ ਮਾਣ ਦਿੱਤਾ ਹੈ ਅਤੇ ਅਸੀਂ ਉਸ ਮਾਣ ਦੀ ਖਾਤਰ ਉਨ੍ਹਾਂ ਦੀ ਅਸਲੀ ਸੇਵਾ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਇਲੈਕਸ਼ਨਾਂ ਤੋਂ ਪਹਿਲਾਂ ਇਹ ਕਹਿੰਦੇ ਸਨ ਕਿ ਇਲੈਕਸ਼ਨਾਂ ਹੋਣਗੀਆਂ ਤਾਂ ਸਾਰੀਆਂ ਵੋਟਾਂ ਕਾਂਗ੍ਰਸ ਨੂੰ ਪੈਣਗੀਆਂ। ਪਰ ਇਹ ਇਨ੍ਹਾਂ ਦਾ ਖਿਆਲ ਗਲਤ ਨਿਕਲਿਆ। ਲੋਕ ਹੁਣ ਸਿਆਣੇ ਹੋ ਗਏ ਹਨ ਉਹ ਹਰ ਗਲ ਨੂੰ ਜਾਣਦੇ ਹਨ ਅਤੇ ਉਨ੍ਹਾਂ ਨੇ ਇਨ੍ਹਾਂ ਦੇ ਖਿਆਲ ਦੇ ਉਲਟ ਆਪਣੀਆਂ ਵੋਟਾਂ ਦਿੱਤੀਆਂ। ਅਜ ਪੰਜਾਬ ਵਿਚ ਨੌਕਰੀਆਂ ਨਹੀਂ ਵਿਕਦੀਆਂ, ਭ੍ਰਿਸ਼ਟਾਚਾਰ ਨਹੀਂ ਹੋ ਰਿਹਾ, ਹੁਣ ਥਾਣੇ ਨਹੀਂ ਵਿਕ ਰਹੇ। ਲੋਕਾਂ ਨੂੰ ਪੂਰਾ ਇਨਸਾਫ ਮਿਲ ਰਿਹਾ ਹੈ। ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਸ ਨੇ ਆਪਣੀਆਂ ਪਾਵਰਜ਼ ਦੀ ਡੀਸੈਂਟ੍ਰਲਾਈਜ਼ੇਸ਼ਨ ਕਰ ਦਿੱਤੀ ਹੈ। ਉਹ ਲੋਕ ਆਪਣੇ ਘਰ ਬੈਠੇ ਆਪਣੇ ਮਸਲੇ ਹਲ ਕਰਵਾ ਲੈਂਦੇ ਹਨ। ਉਨ੍ਹਾਂ ਨੂੰ ਚੰਡੀਗੜ੍ਹ ਨਹੀਂ ਆਉਣਾ ਪੈਂਦਾ। ਅੱਜ ਉਨ੍ਹਾਂ ਲੋਕਾਂ ਦਾ ਕੋਈ ਇਹੋ ਜਿਹਾ ਮਸਲਾ ਹੀ ਨਹੀਂ ਰਿਹਾ। ਉਨ੍ਹਾਂ ਦੇ ਸਾਰੇ ਮਸਲੇ ਜ਼ਿਲ੍ਹਾ ਪੱਧਰ ਤੇ ਹਲ ਹੋ ਜਾਂਦੇ ਹਨ। ਜਿਹੜੇ ਵੀ ਲੋਕ ਹੁਣ ਕੋਈ ਚੰਡੀਗੜ੍ਹ ਆਉਂਦੇ ਹਨ ਉਹ ਇਨ੍ਹਾਂ ਦੇ ਚੁਕੇ ਚੁਕਾਏ ਹੀ ਆਉਂਦੇ ਹਨ ਕਿਉਂਕਿ ਪੰਜਾਬ ਦੇ ਕਿਸੇ ਵੀ ਪਿੰਡ ਵਿਚ ਹੁਣ ਇਹ ਕੋਈ ਜਲਸਾ ਨਹੀਂ ਕਰ ਸਕਦੇ, ਲੋਕ ਇਨ੍ਹਾਂ ਦੀਆਂ ਨੀਤੀਆਂ ਨੂੰ ਜਾਣ ਗਏ ਹਨ। ਜਨਤਾ ਨੂੰ ਇਸ ਗਲ ਦਾ ਪਤਾ ਹੈ ਕਿ ਇਹ ਪਿਛਲੇ 30 ਸਾਲਾਂ ਵਿਚ ਕੀ ਕਰਦੇ ਰਹੇ ਹਨ। ਪੰਜਾਬ ਸਰਕਾਰ ਨੇ ਕੋਈ ਨਵਾਂ ਟੈਕਸ ਨਹੀਂ ਲਾਇਆ ਬਲਕਿ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਹਨ। ਸੜਕਾ ਦੇ ਮਸਲੇ ਨੂੰ ਹਲ ਕੀਤਾ ਹੈ। ਲੋਕਾਂ ਨੂੰ ਜਿਹੜੀਆਂ ਔਕੜਾਂ ਆਉਂਦੀਆਂ ਸਨ ਉਹ ਘਟੀਆਂ ਹਨ। ਇਸ ਵੈਸਾਖੀ ਤੱਕ ਹਰ ਪਿੰਡ ਨੂੰ ਲਿੰਕ ਰੋਡ ਨਾਲ ਜੋੜਨਾ ਹੈ। ਉਨ੍ਹਾਂ ਦੀ ਤਰ੍ਹਾਂ ਨਹੀਂ ਕਿ ਪਰੈਸ ਨੂੰ ਬਿਆਨ ਦੇ ਦਿੱਤਾ, ਕਾਗਜ਼ਾ ਵਿਚ ਲਿਖ ਦਿਤਾ ਪਰ ਕੀਤਾ ਕੁਝ ਵੀ ਨਹੀਂ। ਇਹ ਕਹਿੰਦੇ ਰਹੇ ਹਨ ਕਿ ਹਰ ਪਿੰਡ ਨੂੰ ਸੜਕਾਂ ਦੇ ਦਿੱਤੀਆਂ ਹਨ। ਐਮਰਜੈਂਸੀ ਦੇ ਦੌਰਾਨ ਇਹ ਖਬਰਾਂ ਆਉਂਦੀਆਂ ਰਹੀਆਂ ਸਨ। ਉਨ੍ਹਾਂ ਦਿਨਾਂ ਵਿਚ ਇਨ੍ਹਾਂ ਨੇ ਪਰੈਸ ਤੇ ਕਬਜ਼ਾ ਕਰ ਲਿਆ ਸੀ। ਪਰ ਸਾਡੀ ਸਰਕਾਰ ਨੇ ਪਰੈਸ ਨੂੰ ਪੂਰੀ ਆਜ਼ਾਦੀ ਦਿਤੀ ਹੈ। Press is a fourth estate in the democracy** ** **

---

**Expunged as ordered by the Chair

**Chaudhri Bal Ram Jakhar** : Sir, I am on a point of order. He is casting aspersions on the Press without any reason. You must expunge those rema ks.

**Mr. Deputy Speaker** : The aspersions cast on the Press are expunged.

**ਸਰਦਾਰ ਦਲੀਪ ਸਿੰਘ ਪਾਂਧੀ**: ਮੇਰੀ ਅਰਜ਼ ਹੈ ਕਿ ਸਾਡੀ ਸਰਕਾਰ ਨੇ ਫਰੀਦਕੋਟ ਮੈਡੀਕਲ ਕਾਲਜ ਨੂੰ ਟੇਕ ਓਵਰ ਕਰਕੇ ਬੜਾ ਚੰਗਾ ਕਦਮ ਚੁਕਿਆ ਹੈ। ਇਹ ਕਾਂਗ੍ਰਸੀ ਇਨਐਫੀਸ਼ਿਐਂਟ ਆਦਮੀਆਂ ਨੂੰ ਉਥੇ ਲਾਉਂਦੇ ਰਹੇ ਅਤੇ ਆਪਣੀਆਂ ਮਨਮਰਜ਼ੀਆਂ ਕਰਦੇ ਰਹੇ। ਸਾਡੀ ਸਰਕਾਰ ਨੇ ਇਹ ਗਲਾਂ ਖਤਮ ਕੀਤੀਆਂ ਹਨ ਅਤੇ ਆਪਣੀ ਪੂਰੀ ਜ਼ਿਮੇਵਾਰੀ ਲੈ ਕੇ ਲੋਕਾਂ ਨੂੰ ਸਹੂਲਤਾਂ ਦਿਤੀਆਂ ਹਨ।

**ਚੌਧਰੀ ਬਲਰਾਮ ਜਾਖੜ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਤੁਸੀਂ ਇਹ ਨਹੀਂ ਪੁੱਛ ਸਕਦੇ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਾਡੀ ਸਰਕਾਰ ਸਾਬਕਾ ਫੌਜੀਆਂ ਦੀ ਭਲਾਈ ਵਾਸਤੇ ਵੀ ਇਕ ਕਾਰਪੋਰੇਸ਼ਨ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਇਹ ਬੜਾ ਚੰਗਾ ਕੰਮ ਹੈ। ਆਨੰਦਪੁਰ ਸਾਹਿਬ ਵਿਖੇ ਵੀ ਦਸ਼ਮੇਸ਼ ਅਕਾਡਮੀ ਬਣਾ ਕੇ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ ਹੈ। ਇਸ ਅਕਾਡਮੀ ਵਿਚ ਫੌਜੀਆਂ ਦੇ ਬੱਚਿਆਂ ਨੂੰ ਦਾਖਲ ਕੀਤਾ ਜਾਵੇਗਾ। ਜਿਹੜੇ ਫੌਜੀ ਸਾਡੇ ਦੇਸ਼ ਦੀਆਂ ਰਖਿਆ ਲਈ ਪਾਕਿਸਤਾਨ ਦੀ ਜੰਗ ਵਿਚ, ਚਾਇਨਾ ਦੀ ਜੰਗ ਵਿਚ ਮਰਦੇ ਰਹੇ ਉਨ੍ਹਾਂ ਦੇ ਬੱਚਿਆਂ ਦੀ ਭਲਾਈ ਲਈ ਇਹ ਇਕ ਬੜਾ ਚੰਗਾ ਕਦਮ ਹੈ। ਇਸ ਨਾਲ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਮਿਲਣਗੀਆਂ।

ਇਸੇ ਤਰ੍ਹਾਂ ਹੀ ਐਡਮਨਿਸਟ੍ਰੇਸ਼ਨ ਵਿਚ ਵੀ ਪਰੋਬੇਸ਼ਨਰਜ਼ ਨੂੰ ਨਵੇਂ ਰਫਰੈਸ਼ਰ ਕੋਰਸ ਦੇਣ ਦਾ ਪ੍ਰਬੰਧ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਚੰਗਾ ਕਦਮ ਹੈ। ਇਸ ਦਾ ਮੰਤਵ ਵਖ ਵਖ ਰਾਜਸੀ ਵਿਭਾਗਾਂ ਦੇ ਅਫਸਰਾਂ ਨੂੰ ਵਿਕਾਸਾਤਮਕ ਪ੍ਰਬੰਧ ਦੀਆਂ ਆਧੁਨਿਕ ਤਕਨੀਕਾਂ ਸਬੰਧੀ ਗਿਆਨ ਦੇਣਾ ਹੈ।

ਸਾਡੀ ਸਰਕਾਰ ਨੇ ਜੋ ਸਭ ਤੋਂ ਚੰਗੀ ਗਲ ਕੀਤੀ ਹੈ ਉਹ ਇਹ ਹੈ ਕਿ ਇਸ ਸਰਕਾਰ ਨੇ ਵਿਜੀਲੈਂਸ ਵਿਭਾਗ ਨੂੰ ਸਟ੍ਰੌਂਗ ਕੀਤਾ ਹੈ ਤਾਕਿ ਉਹ ਜਿਹੜੇ ਵੀ ਕੇਸ ਫੜਨ ਉਨ੍ਹਾਂ ਦੀ ਪੂਰੀ ਪੜਤਾਲ ਕਰ ਸਕਣ। ਉਨ੍ਹਾਂ ਤੇ ਕਿਸੇ ਕਿਸਮ ਦਾ ਦਬਾਅ ਨਹੀਂ ਪਾਇਆ ਜਾਂਦਾ। ਅਦਾਲਤਾਂ ਵਿਚ ਜਿਹੜੇ ਕੇਸ ਚਲ ਰਹੇ ਹਨ, ਉਸ ਵਾਸਤੇ ਕਿਸੇ ਤੇ ਦਬਾਅ ਨਹੀਂ ਪਾਇਆ ਜਾਂਦਾ। ਅਦਾਲਤਾਂ ਵਾਲੇ ਜੋ ਮਰਜ਼ੀ ਚਾਹੁਣ ਫੈਸਲਾ ਦੇਣ।

ਇਕ ਗੱਲ ਮੈਂ ਆਪਣੀ ਸਰਕਾਰ ਨੂੰ ਹੋਰ ਕਹਾਂਗਾ ਕਿ ਹਾਈ ਕੋਰਟਾਂ ਵਿਚ ਅੱਜ ਵੀ ਬਹੁਤ ਸਾਰੇ ਕੇਸ ਪੈਂਡਿੰਗ ਪਏ ਹਨ, ਕਈ ਕੇਸਾਂ ਨੂੰ ਕਾਫੀ ਅਰਸਾ ਹੋ ਗਿਆ ਹੈ। ਇਸ ਲਈ ਇਨ੍ਹਾਂ ਕੇਸਾਂ ਨੂੰ ਜਲਦੀ ਨਿਪਟਾਉਣ ਲਈ ਜੇ ਹੋਰ ਜੱਜ ਲਾਉਣ ਦੀ ਲੋੜ ਹੈ ਤਾਂ ਉਹ ਜਲਦੀ ਲਾਉਣੇ ਚਾਹੀਦੇ ਹਨ ਤਾਕਿ ਕੇਸਾਂ ਦਾ ਫੈਸਲਾ ਹੋ ਸਕੇ ਅਤੇ ਲੋਕਾਂ ਨੂੰ ਇਨਸਾਫ ਜਲਦੀ ਮਿਲ ਸਕੇ। 'ਜਸਟਿਸ ਡਿਲੇਡ ਇਜ਼ ਜਸਟਿਸ ਡਿਨਾਈਡ' ਇਹ ਗਲ ਨਹੀਂ ਹੋਣੀ ਚਾਹੀਦੀ। ਜ਼ਿਲ੍ਹਾ ਪੱਧਰ ਤੇ ਜਿਹੜੀਆਂ ਕੋਰਟਾਂ ਦੀਆਂ ਬਿਲਡਿੰਗਜ਼ ਹਨ ਉਹ ਬਹੁਤ ਪੁਰਾਣੀਆਂ ਹਨ। ਉਨ੍ਹਾਂ ਨੂੰ ਨਵੀਆਂ ਬਿਲਡਿੰਗਾਂ ਵਿਚ ਜ਼ਰੂਰ ਬਦਲਣਾ ਚਾਹੀਦਾ ਹੈ। ਜਿਵੇਂ

**Expunged as ordered by the Chair

[ਸਰਦਾਰ ਦਲੀਪ ਸਿੰਘ ਪਾਂਛੀ]

ਲੁਧਿਆਣੇ ਵਿਚ ਇਕ ਸਕੱਤਰੇਤ ਬਣਾਇਆ ਜਾ ਰਿਹਾ ਹੈ ਜਾਂ ਬਣਾਇਆ ਗਿਆ ਹੈ ਇਸੇ ਤਰ੍ਹਾਂ ਸਾਰੇ ਪੰਜਾਬ ਵਿਚ ਜਿਥੇ ਜਿਥੇ ਪੁਰਾਣੀਆਂ ਬਿਲਡਿੰਗਜ਼ ਹਨ ਉਨ੍ਹਾਂ ਨੂੰ ਨਵੀਆਂ ਬਿਲਡਿੰਗਾਂ ਬਣਾ ਕੇ ਤਬਦੀਲ ਕਰਨਾ ਚਹੀਦਾ ਹੈ।

ਕਈ ਸ਼ਹਿਰਾਂ ਵਿਚ ਸਕੂਲਾਂ ਲਈ ਸਰਕਾਰੀ ਬਿਲਡਿੰਗਜ਼ ਹੀ ਨਹੀਂ ਹਨ। ਉਨ੍ਹਾਂ ਨੂੰ ਬਿਲਡਿੰਗਜ਼ ਜ਼ਰੂਰ ਬਣਾ ਕੇ ਦੇਣੀਆਂ ਚਾਹੀਦੀਆਂ ਹਨ। ਇਹ ਠੀਕ ਹੈ ਕਿ ਸਾਡੀ ਸਰਕਾਰ ਨੇ ਕੋਈ ਨਵਾਂ ਟੈਕਸ ਨਹੀਂ ਲਾਇਆ ਪਰ ਇਸ ਦੇ ਬਾਵਜੂਦ ਵੀ ਕਈ ਨਵੀਆਂ ਬਿਲਡਿੰਗਜ਼ ਤਾਂ ਇਹ ਬਣਾ ਵੀ ਰਹੇ ਹਨ। ਬਹੁਤ ਸਾਰੇ ਹਸਪਤਾਲਾਂ ਦੀਆਂ ਬਿਲਡਿੰਗਜ਼ ਵੀ ਬਣਾ ਰਹੇ ਹਨ ਅਤੇ ਹਸਪਤਾਲਾਂ ਵਿਚ ਮਸ਼ੀਨਾ ਨੂੰ ਵੀ ਸੁਧਾਰਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪੰਜਾਬ ਸਰਕਾਰ ਨੂੰ ਜਨਤਾ ਦਾ ਪੂਰਾ ਸਹਿਯੋਗ ਹੈ, ਜਨਤਾ ਦਾ ਪੂਰਾ ਮਿਲਵਰਤਣ ਹੈ। ਇਹ ਕਾਂਗ੍ਰਸ ਵਾਲੇ ਤਾਂ ਮੋਰਚੇ ਲਾਕੇ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ, ਉਹ ਤਾਂ ਵਿਚਾਰੀ ਘਰ ਚਲੀ ਗਈ ਪਰ ਇਹ ਕਾਂਗਰਸੀ ਹਾਲੇ ਤੱਕ ਨਹੀਂ ਹਟੇ। ਇਥੇ ਕਾਂਗਰਸ ਪਾਰਟੀ ਵਾਲੇ 30 ਸਾਲ ਰਾਜ ਕਰਦੇ ਰਹੇ ਪਰ ਸਾਡੀ ਸਰਕਾਰ ਨੇ ਜਿਹੜੇ ਚੰਗੇ ਕੰਮ ਕੀਤੇ ਹਨ ਉਹ ਇਹ ਪਿਛਲੇ 30 ਸਾਲਾਂ ਦੇ ਵਿਚ ਵੀ ਨਹੀਂ ਕਰ ਸਕੇ ਸਨ। ਪੰਜਾਬ ਦੀ ਜਨਤਾ ਨੂੰ ਸਾਡੀ ਸਰਕਾਰ ਦੀਆਂ ਸਦਭਾਵਨਾਵਾਂ ਨੂੰ ਸਮਝਣਾ ਚਾਹੀਦਾ ਹੈ ਅਤੇ ਸਰਕਾਰ ਦੀ ਮਸ਼ੀਨਰੀ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਸਰਕਾਰ ਦੀਆਂ ਸਹੀ ਸਕੀਮਾਂ ਅਤੇ ਕੰਮਾਂ ਨੂੰ ਸਹੀ ਢੰਗ ਦੇ ਨਾਲ ਇੰਪਲੀਮੈਂਟ ਕਰਨ ਦੀ ਕੋਸ਼ਿਸ਼ ਕਰੇ ਤਾਕਿ ਲੋਕਾਂ ਨੂੰ ਇਨ੍ਹਾਂ ਸਕੀਮਾਂ ਦਾ ਸਹੀ ਲਾਭ ਮਿਲ ਸਕੇ। ਸਰਕਾਰ ਨੂੰ ਰੈਡਟੈਪਿਜ਼ਮ ਅਤੇ ਫੇਵੇਰਟਿਜ਼ਮ ਨੂੰ ਛੱਡ ਕੇ ਜਨਤਾ ਦੀ ਸੇਵਾ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ਤਾਕਿ ਸਹੀ ਸਮੇਂ ਤੇ ਲੋਕਾਂ ਨੂੰ ਇਨ੍ਹਾਂ ਸਕੀਮਾਂ ਦਾ ਫਾਇਦਾ ਹੋ ਸਕੇ। ਮੈਂ ਇਕ ਗੱਲ ਸਮਝਦਾ ਹਾਂ ਕਿ ਜਿਹੜੀਆਂ ਪੰਜਾਬ ਸਰਕਾਰ ਨੇ ਸਕੀਮਾਂ ਲਾਗੂ ਕੀਤੀਆਂ ਹਨ ਅਤੇ ਜਿਹੜੇ ਚੰਗੇ ਕੰਮ ਕੀਤੇ ਹਨ ਉਨ੍ਹਾਂ ਦੀ ਠੀਕ ਤਰੀਕੇ ਨਾਲ ਪਬਲੀਸਿਟੀ ਨਹੀਂ ਹੋ ਸਕੀ ਇਸ ਦੇ ਵਿਚ ਸਰਕਾਰ ਦੀ ਕੋਈ ਕਮਜ਼ੋਰੀ ਹੈ, ਇਹ ਵੇਖਣ ਵਾਲੀ ਗਲ ਹੈ, ਅਸੀਂ ਸਾਰੇ ਲੋਕਾਂ ਤਕ ਇਨ੍ਹਾਂ ਸਕੀਮਾਂ ਦੇ ਬਾਰੇ ਜਾਣਕਾਰੀ ਨਹੀਂ ਦੇ ਸਕੇ। ਹੁਣ ਤਾਂ ਲੋਕਾਂ ਨੂੰ ਖਾਹਮਖਾਹ ਚੰਡੀਗੜ੍ਹ ਕਰਜ਼ੇ ਲੈਣ ਦੇ ਵਾਸਤੇ ਅਤੇ ਦੂਜੇ ਫਾਰਮ ਵਗੈਰਾ ਲੈਣ ਦੇ ਲਈ ਆਉਣ ਦੀ ਪਰੇ-ਸ਼ਾਨੀ ਨਹੀਂ ਹੁੰਦੀ ਕਿਉਂਕਿ ਸਰਕਾਰ ਨੇ ਬੈਂਕਾਂ ਵਾਲਿਆਂ ਅਤੇ ਦੂਜੀਆਂ ਸੰਸਥਾਵਾਂ ਨੂੰ ਕਹਿ ਦਿਤਾ ਹੈ ਕਿ ਕਰਜ਼ੇ ਦੇ ਫਾਰਮ ਪਿੰਡਾਂ ਦੇ ਵਿਚ ਹੀ ਮਿਲਣੇ ਚਾਹੀਦੇ ਹਨ ਅਤੇ ਕਰਜ਼ਾ ਵੀ ਘਰ ਬੈਠੇ ਹੀ ਮਿਲ ਜਾਂਦਾ ਹੈ। ਫਰੀਦਕੋਟ ਦੇ ਪਿੰਡ ਪਚਾਕੀ ਕਲਾਂ ਤੇ ਸਰਾਵਾਂ ਵਿਚ ਪਿੰਡਾਂ ਵਾਲਿਆਂ ਨੂੰ ਕਰਜ਼ਾ ਦਿਤਾ ਗਿਆ ਅਤੇ ਘਰ ਬੈਠੇ ਬੈਠੇ ਉਨ੍ਹਾਂ ਨੂੰ ਕਰਜ਼ਾ ਮਿਲ ਗਿਆ।

ਐਂਟੀ ਬੈਗਿੰਗ ਐਕਟ ਨੂੰ ਲਾਗੂ ਕਰਕੇ ਉਨ੍ਹਾਂ ਨੂੰ ਸਰਕਾਰ ਵਲੋਂ ਸਹਾਇਤਾ ਦਿੱਤੀ ਗਈ ਤਾਕਿ ਕੋਈ ਆਪਣਾ ਕਾਰੋਬਾਰ ਕਰ ਸਕਣ। ਬੁਢਾਪਾ ਪੈਨਸ਼ਨਾਂ ਦਿੱਤੀਆਂ ਗਈਆਂ ਅਤੇ ਅਨਇੰਪਲਾਇਮੈਂਟ ਅਲਾਊਂਸ ਦਿੱਤਾ ਗਿਆ। ਜਿਹੜੇ ਬੁਨਿਆਦੀ ਮਸਲੇ ਪੰਜਾਬ ਦੀ ਜਨਤਾ ਦੇ ਸਨ ਉਹ ਅਸੀਂ ਕਾਫੀ ਹੱਦ ਤੱਕ ਦੂਰ ਕਰ ਦਿੱਤੇ ਹਨ ਅਤੇ ਸਰਕਾਰ ਹੋਰ ਵੀ ਯਤਨ ਕਰ ਰਹੀ ਹੈ। ਜਿਹੜੇ ਸਾਡੇ ਰਿਟਾਇਰਡ ਅਫਸਰਜ਼ ਅਤੇ ਇੰਜੀਨੀਅਰਜ਼ ਹਨ ਉਨ੍ਹਾਂ ਦੀ ਇਕ ਕਮੇਟੀ ਬਣਾ ਦੇਣੀ ਚਾਹੀਦੀ ਹੈ ਤਾਕਿ ਉਨ੍ਹਾਂ ਕੋਲੋਂ ਚੰਗੀਆਂ ਸਕੀਮਾਂ ਤਿਆਰ ਕਰਵਾਈਆਂ ਜਾ ਸਕਣ ਅਤੇ ਚੰਗੀਆਂ ਚੰਗੀਆਂ ਸੁਜੈਸ਼ਨਾਂ ਲਈਆਂ ਜਾ ਸਕਣ ਤਾਕਿ ਲੋਕਾਂ ਦੀ ਮੱਦਦ ਕਿਸੀ ਤਰੀਕੇ ਦੇ ਨਾਲ ਸਹੀ ਅਰਥਾਂ ਦੇ ਵਿਚ ਹੋ ਸਕੇ। ਉਨ੍ਹਾਂ ਦੀਆਂ ਸਰਵਿਸਜ਼ ਦਾ ਫਾਇਦਾ ਲੈਣਾ ਚਾਹੀਦਾ ਹੈ। ਇਸ ਦੇ ਨਾਲ ਸਾਡੇ ਜਿਹੜੇ ਫਰੀਡਮ ਫਾਈਟਰਜ਼ ਹਨ ਉਨ੍ਹਾਂ ਨੂੰ ਵੀ ਇਸ ਕਮੇਟੀ ਦੇ ਵਿਚ ਸ਼ਾਮਲ ਕਰਨਾ ਚਾਹੀਦਾ ਹੈ ਤਾਕਿ ਉਨ੍ਹਾਂ

ਦੇ ਤਜਰਬੇ ਦਾ ਫਾਇਦਾ ਲਿਆ ਜਾ ਸਕੇ ਔਰ ਇਨ੍ਹਾਂ ਨੂੰ ਸਹੂਲਤਾਂ ਸਰਕਾਰ ਵਲੋਂ ਮਿਲਣੀਆਂ ਚਾਹੀਦੀਆਂ ਹਨ ਜਿਹੜੇ ਸੁਝਾਓ ਇਨ੍ਹਾਂ ਦੇ ਸਰਕਾਰ ਨੂੰ ਮਿਲਣ ਉਸ ਉਤੇ ਗੌਰ ਕੀਤਾ ਜਾਵੇ। ਇਸ ਦੇ ਨਾਲ ਹੀ ਪਛੜੇ ਵਰਗ ਨੂੰ ਇਸ ਸਰਕਾਰ ਤੇ ਬੜਾ ਮਾਣ ਹੈ ਉਹਨਾਂ ਨੂੰ ਸਹੂਲਤਾਂ ਦੇਣ ਲਈ ਸਰਕਾਰ ਵਲੋਂ ਇਕ ਕਾਰਪੋਰੇਸ਼ਨ ਕਾਇਮ ਕੀਤੀ ਗਈ ਸੀ ਅਤੇ ਸ਼ਡਿਊਲਡ ਕਾਸਟਾਂ ਲਈ ਵੀ ਇਕ ਕਾਰਪੋਰੇਸ਼ਨ ਬਣਾਈ ਗਈ ਸੀ ਜਿਸ ਦੇ ਨਾਲ ਉਨ੍ਹਾਂ ਲੋਕਾਂ ਦੀ ਸਹਾਇਤਾ ਕੀਤੀ ਜਾਂਦੀ ਹੈ। ਇਹ ਕਾਰਪੋਰੇਸ਼ਨਾਂ ਇਨ੍ਹਾਂ ਵਰਗਾਂ ਦੇ ਲੋਕਾਂ ਨੂੰ ਕਰਜ਼ਾ ਘਰ ਬੈਠੇ ਹੀ ਦਿੰਦੀਆਂ ਹਨ ਅਤੇ ਫਾਰਮ ਉਨ੍ਹਾਂ ਨੂੰ ਜ਼ਿਲ੍ਹਿਆਂ ਦੇ ਵਿਚ ਹੀ ਮਿਲ ਜਾਂਦੇ ਹਨ। ਬਾਕੀ ਜਿਹੜੇ ਪਲਾਟਾਂ ਦੀ ਗਲਤ ਵਰਤੋਂ ਕਾਂਗਰਸ ਪਾਰਟੀ ਵਾਲੇ ਕਰ ਗਏ ਸਨ ਉਨ੍ਹਾਂ ਦੀ ਹੁਣ ਸਾਡੀ ਸਰਕਾਰ ਪੜਤਾਲ ਕਰਵਾ ਰਹੀ ਹੈ ਅਤੇ ਪੜਤਾਲ ਕਰਕੇ ਸਹੀ ਲੋਕਾਂ ਨੂੰ ਪਲਾਟ ਦਿੱਤੇ ਜਾਣਗੇ। ਬਾਕੀ ਇਨ੍ਹਾਂ ਦੇ ਕੋਲ ਕੋਈ ਪ੍ਰੋਗਰਾਮ ਤਾਂ ਰਿਹਾ ਹੀ ਨਹੀਂ ਹੈ 2-4 ਹੀ ਐਸੇ ਹਨ ਜਿਹੜੇ ਇੰਦਰਾ ਗਾਂਧੀ ਦੀ ਕੋਠੀ ਹੋ ਕੇ ਆਉਂਦੇ ਹਨ। ਇਨ੍ਹਾਂ ਨੇ ਐਜੀਟੇਸ਼ਨ ਕਰਕੇ ਵੇਖ ਹੀ ਲਈ ਹੈ ਕਿੰਨੇ ਲੋਕਾਂ ਨੇ ਇਸ ਦੇ ਵਿਚ ਹਿਸਾ ਲਿਆ ਹੈ ਲੋਕਾਂ ਨੂੰ ਪੈਸੇ ਦੇ ਕੇ ਇਹ ਐਜੀਟੇਸ਼ਨ ਕਰਵਾਉਂਦੇ ਹਨ। ਲੋਕਾਂ ਨੂੰ ਇਨ੍ਹਾਂ ਦੇ ਨਾਲ ਕੋਈ ਦਿਲੀ ਹਮਦਰਦੀ ਨਹੀਂ ਰਹੀ। ਇਹ ਕਿਸੇ ਪਿੰਡ ਦੇ ਵਿਚ ਜਲਸਾ ਤਕ ਨਹੀਂ ਕਰ ਸਕਦੇ। ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਲੋਕਾਂ ਦੀ ਸਹੀ ਅਰਥਾਂ ਦੇ ਵਿਚ ਸੇਵਾ ਕਰੇ ਅਤੇ ਲੋਕਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣ ਦੀ ਕੋਸ਼ਿਸ਼ ਕਰੇ ਤਾਕਿ ਲੋਕਾਂ ਨੂੰ ਪਤਾ ਚਲ ਸਕੇ ਕਿ ਸਹੀ ਅਰਥਾਂ ਦੇ ਵਿਚ ਇਹ ਪਾਰਟੀ ਹੀ ਸਾਡੀ ਸੇਵਾ ਕਰ ਸਕਦੀ ਹੈ। ਸਾਡੀ ਸਰਕਾਰ ਹੁਣ ਪਿੰਡਾਂ ਦੇ ਵਿਚ ਪਲਾਟ ਬੰਦੀ ਜਿਸ ਤਰ੍ਹਾਂ ਮਰੱਬਾਬੰਦੀ ਕੀਤੀ ਗਈ ਸੀ, ਕਰ ਰਹੀ ਹੈ ਤਾਕਿ ਲਿੱਟੀਗੇਸ਼ਨ ਦੇ ਨਾਲ ਲੋਕਾਂ ਨੂੰ ਨੁਕਸਾਨ ਨਾ ਹੋਵੇ। ਪਿੰਡਾਂ ਨੂੰ ਸੁੰਦਰ ਬਣਾਉਣ ਲਈ ਮਾਡਲ ਪਿੰਡ ਬਣਾਏ ਜਾ ਰਹੇ ਹਨ। ਜਿਸ ਤਰ੍ਹਾਂ ਨੂਰਪੁਰਬੇਦੀ ਦੇ ਵਿਚ ਸਰਵੇ ਹੋ ਰਿਹਾ ਹੈ ਅਤੇ ਵਰਲਡ ਬੈਂਕ ਤੋਂ ਕਰਜ਼ਾ ਲੈ ਕੇ ਸ਼ਹਿਰਾਂ ਵਿਚ ਕੰਮ ਕਰਨ ਲਈ ਅਤੇ ਸੁੰਦਰ ਬਨਾਉਣ ਲਈ ਮਦਦ ਲਈ ਜਾ ਰਹੀ ਹੈ। ਇਸ ਤਰ੍ਹਾਂ ਸਾਰੇ ਪੰਜਾਬ ਦੇ ਵਿਚ ਸਰਵੇ ਹੋ ਰਿਹਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਕੋਈ ਭਾਵੇਂ ਵਿਰੋਧੀ ਧਿਰ ਦੇ ਨਾਲ ਸਬੰਧ ਰੱਖਦੇ ਹੋਣ ਇਸ ਗਵਰਨਰ ਸਾਹਿਬ ਦੇ ਐਡਰੈਸ ਤੇ ਨੁਕਤਾਚੀਨੀ ਕਰੇ ਵੈਸੇ ਇਨ੍ਹਾਂ ਦੇ ਕੋਲ ਕੋਈ ਮਸਲਾ ਜਾਂ ਕੋਈ ਮਾਮਲਾ ਹੈ ਨਹੀਂ ਅਤੇ ਨਾਂ ਹੀ ਕੋਈ ਪ੍ਰੋਗਰਾਮ ਹੈ। ਆਪੋਜੀਸ਼ਨ ਨੇ ਝੂਠੀਆਂ ਗੱਲਾਂ ਕਰਕੇ ਨੁਕਤਾਚੀਨੀ ਕਰਨ ਦੀ ਕੋਸ਼ਿਸ਼ ਕਰਨੀ ਹੈ ਜੇਕਰ ਇਨ੍ਹਾਂ ਦੇ ਕੋਲ ਕੋਈ ਚੰਗੀਆਂ ਸੁਜੈਸ਼ਨਾਂ ਹਨ ਤਾਂ ਇਹ ਬਹਿਸ ਦੇ ਦੌਰਾਨ ਦੇ ਸਕਦੇ ਹਨ। ਇਸ ਦੇ ਨਾਲ ਹੀ ਮੈਂ ਆਪਣੇ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਅੱਗੇ ਬੇਨਤੀ ਕਰਾਂਗਾ ਕਿ ਉਹ ਇਸ ਧੰਨਵਾਦ ਦੇ ਮਤੇ ਨੂੰ ਸਰਵ ਸੰਮਤੀ ਨਾਲ ਪਾਸ ਕਰਨ। ਬਾਕੀ ਕਾਂਗਰਸ ਪਾਰਟੀ ਵਾਲੇ ਸੰਜੇ ਗਾਂਧੀ ਦੇ ਆਉਣ ਦੇ ਲਈ ਕਿਨੇ ਕਿਨੇ ਕਰੋੜ ਰੁਪਿਆ ਇਕੱਠਾ ਕਰ ਲੈਂਦੇ ਸਨ ਅਤੇ ਹੇਰਾ ਫੇਰੀ ਕਰਦੇ ਸਨ। ਇਸ ਦੇ ਨਾਲ ਹੀ ਮੈਂ ਆਪਣੀ ਸੀਟ ਲੈਂਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਾਰੇ ਹਾਉਸ ਵਲੋਂ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ।

ਸਰਦਾਰ ਬੇਅੰਤ ਸਿੰਘ : ** ** **

**Mr. Deputy Speaker**: This is no point of order.

ਸਾਥੀ ਰੂਪ ਲਾਲ: ** ** **

**Mr. Deputy Speaker** : This is no point of order.

---

** Expunged as ordered by the Chair.

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਡਿਪਟੀ ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਇਥੇ ਪੇਸ਼ ਕੀਤਾ ਗਿਆ ਹੈ ਉਸ ਦੀ ਤਾਈਦ ਕਰਨ ਲਈ ਮੈਂ ਖੜਾ ਹੋਇਆ ਹਾਂ। ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਸਭ ਤੋਂ ਪਹਿਲਾਂ ਜੋ ਇਥੇ ਕਹਿਣ ਵਾਲੀ ਗੱਲ ਹੈ ਕਿ ਸਰਕਾਰਾਂ ਹਮੇਸ਼ਾਂ ਆਪਣੀਆਂ ਪਲਾਨਾਂ, ਆਪਣੇ ਕੀਤੇ ਹੋਏ ਵਾਅਦਿਆਂ ਦੇ ਮੁਤਾਬਿਕ ਬਣਦੀਆਂ ਰਹੀਆਂ ਹਨ ਲੇਕਿਨ ਜਿਸ ਤਰੀਕੇ ਨਾਲ ਪਿਛਲੇ 30 ਸਾਲਾਂ ਦੇ ਵਿਚ ਕਾਂਗਰਸ ਪਾਰਟੀ ਲੋਕਾਂ ਨਾਲ ਵਾਅਦੇ ਕਰਕੇ ਆਉਂਦੀ ਰਹੀ ਉਸ ਦੀ ਮਿਸਾਲ ਨਹੀਂ ਮਿਲਦੀ। ਜਿਹੜੇ ਵਾਅਦੇ ਸਾਡੀ ਸਰਕਾਰ ਨੇ ਕੀਤੇ ਹਨ ਉਨ੍ਹਾਂ ਨੂੰ ਪੂਰੇ ਸਮੇਂ ਵਿਚ ਕਰਨ ਦੀ ਕੋਸ਼ਿਸ਼ ਕਰ ਰਹੀ ਹੈ ਪਰ ਕਾਂਗਰਸ ਪਾਰਟੀ ਨੇ ਕੋਈ ਵਾਅਦਾ ਪੂਰੇ ਸਮੇਂ ਵਿਚ ਨਹੀਂ ਕੀਤਾ ਸੀ। ਅਸੀਂ ਪਿਛਲੇ 30 ਸਾਲਾਂ ਵਿਚ ਇਨ੍ਹਾਂ ਦੇ ਵਾਅਦਿਆਂ ਉਤੇ ਵਿਸ਼ਵਾਸ਼ ਕਰਦੇ ਰਹੇ ਕਿ ਹੁਣ ਪੂਰਾ ਕਰਦੇ ਹਨ ਪਰ ਇਨ੍ਹਾਂ ਨੇ ਪੂਰੇ ਨਹੀਂ ਕੀਤੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਾਅਦਿਆਂ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਪਿਛਲੇ 30 ਸਾਲਾਂ ਵਿਚ ਇਨ੍ਹਾਂ ਵਲੋਂ ਕੀਤੇ ਗਏ ਫਰੇਬੀ ਵਾਅਦਿਆਂ ਦੀ ਬਹਾਰ ਵੇਖਦੇ ਰਹੇ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਗਰੀਬ ਘਰ ਵਿਚ ਪਹੁੰਚਣ ਤੋਂ ਪਹਿਲਾਂ ਹੀ ਲੁਟਿਆ ਗਿਆ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਰਾਜ ਨੇ ਪਲਟਾ ਖਾਧਾ। ਫਿਰ ਅਕਾਲੀ ਜਨਤਾ ਸਰਕਾਰ ਆਈ। ਅਕਾਲੀ-ਜਨਤਾ ਸਰਕਾਰ ਨੇ ਲੋਕਾਂ ਨਾਲ ਵਾਅਦੇ ਕੀਤੇ ਮੈਂ ਸਿਰਫ ਉਹੀ ਗਲਾਂ ਕਰਾਂਗਾ। ਪਿਛਲੇ ਗਵਰਨਰ ਐਡਰੈਸ ਵਿਚ ਵੀ ਲੋਕਾਂ ਨਾਲ ਵਾਅਦੇ ਕੀਤੇ ਗਏ। ਡਿਪਟੀ ਸਪੀਕਰ ਸਾਹਿਬ, ਇਹ ਉਹੀ ਦੇਸ਼ ਹੈ, ਉਹੀ ਕਿਸਾਨ ਹੈ, ਉਹੀ ਜ਼ਮੀਨ ਹੈ ਔਰ ਉਹੀ ਜ਼ਿਮੀਦਾਰ ਹਨ। 1976-77 ਦੇ ਮੁਕਾਬਲੇ ਵਿਚ 1978-79 ਵਿਚ ਓਵਰਆਲ 23 ਪ੍ਰਤੀਸ਼ਤ ਅਨਾਜ ਦੀ ਉਪਜ ਵੱਧ ਜਾਣੀ, ਦੁਨੀਆ ਦਾ ਇਕ ਰਿਕਾਰਡ ਹੈ।

**ਸਰਦਾਰ ਬੇਅੰਤ ਸਿੰਘ** : ਭਾਵਾਂ ਦੀ ਗਲ ਕਰ ਲਓ।

**Mr. Deputy Speaker** : No interruption Please.

**ਸਰਦਾਰ ਕਿਰਪਾਲ ਸਿੰਘ** : ਮੈਂ ਆਪਣੇ ਦੋਸਤਾਂ ਨੂੰ (ਆਪੋਜ਼ੀਸ਼ਨ ਵਲ ਇਸ਼ਾਰਾ ਕਰਕੇ) ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਰਾਜ ਵਿਚ ਗੰਦਗੀ ਹੀ ਗੰਦਗੀ ਸੀ। ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਔਰ ਅਖੀਰ ਵਿਚ ਕੁਝ ਸੇਵਾ ਇਨ੍ਹਾਂ ਦੀ ਕਰ ਦੇਵਾਂਗਾ। ਮੈਂ ਪਹਿਲਾਂ ਕੋਈ ਗੱਲ ਨਹੀਂ ਕਹਿਣਾ ਚਾਹੁੰਦਾ (ਵਿਘਨ) ਮੈਂ ਆਪਣੀ ਸਰਕਾਰ ਵਲੋਂ ਅਕਾਲ ਪੁਰਖ ਦਾ ਧੰਨਵਾਦ ਕਰਦਾ ਹਾਂ ਕਿ ਬਰਸਾਤ ਚੰਗੇ ਵੇਲੇ ਹੋ ਜਾਂਦੀ ਰਹੀ ਹੈ। ਅਕਾਲੀ-ਜਨਤਾ ਸਰਕਾਰ ਦੀ ਭਾਵਨਾ ਚੰਗੀ ਸੀ ਪਰ ਇਨ੍ਹਾਂ ਵੇਲੇ (ਆਪੋਜ਼ੀਸ਼ਨ ਵਲ ਇਸ਼ਾਰਾ) ਇਸ ਤਰ੍ਹਾਂ ਨਹੀਂ ਸੀ ਹੁੰਦਾ। ਇਨ੍ਹਾਂ ਫਸਲਾਂ ਬਾਰੇ ਜੋ ਅੰਕੜੇ ਦਿਤੇ ਗਏ ਹਨ, ਮੈਂ ਉਨ੍ਹਾਂ ਅੰਕੜਿਆਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ ਸਿਰਫ ਇਹੀ ਗੱਲ ਦਸਣਾ ਚਾਹੁੰਦਾ ਹਾਂ ਕਿ ਝੋਨੇ ਦੀ ਫਸਲ ਅੱਗੇ ਨਾਲੋਂ ਦੁਗਨੀ ਹੋ ਰਹੀ ਹੈ। (ਥੰਪਿੰਗ) ਇਸ ਦਾ ਸਾਰੀ ਦੁਨੀਆਂ ਵਿਚ ਮੁਕਾਬਲਾ ਨਹੀਂ ਹੈ। ਜਿਥੋਂ ਤੱਕ ਜ਼ਮੀਨਾਂ ਦਾ ਤੁਅੱਲਕ ਹੈ ਸਾਰੀ ਜ਼ਮੀਨ ਨੂੰ ਵਾਹੀ ਯੋਗ ਬਣਾਉਣ ਲਈ ਦਵਾਈਆਂ, ਜਿਪਸਮ ਅਤੇ ਹੋਰ ਜੋ ਵੀ ਅਸਿਸਟੈਂਸ ਦੇ ਸਕਦੇ ਸੀ, ਦਿੱਤੀ ਹੈ।

ਡਿਪਟੀ ਸਪੀਕਰ ਸਾਹਿਬ, ਜਿੰਨੇ ਖਾਲੇ ਇਨ੍ਹਾਂ ਨੇ 30 ਸਾਲਾਂ ਵਿਚ ਪੱਕੇ ਕੀਤੇ ਸਨ, ਅਕਾਲੀ ਜਨਤਾ ਸਰਕਾਰ ਨੇ ਉਸ ਨਾਲੋਂ 10 ਗੁਣਾ ਇੱਕ ਸਾਲ ਦੇ ਵਿਚ ਹੀ ਜ਼ਿਆਦਾ ਕੀਤੇ ਹਨ। (ਥੰਪਿੰਗ) (ਤਾੜੀਆਂ) ਇਸ ਤੋਂ ਵੱਧ ਹੋਰ ਕੀ ਹੋ ਸਕਦਾ ਹੈ। ਇਸ ਤੋਂ ਇਲਾਵਾ ਪੈਦਾਵਾਰ ਵਿਚ ਜੋ ਵਾਧਾ ਕੀਤਾ ਗਿਆ ਹੈ, ਪਿਛਲੇ ਦੋ ਸਾਲਾਂ ਵਿਚ, ਉਹ ਵੀ ਤੁਹਾਡੇ ਸਾਹਮਣੇ ਹੈ। ਅੱਜ ਹਾਲਤ ਇਹ ਹੈ ਸਾਡੇ ਕੋਲ ਫਾਲਤੂ ਚੀਜ਼ਾਂ ਹਨ ਪਰ ਸਵਾਲ ਇਹ ਹੈ ਇਨ੍ਹਾਂ ਦੇ ਰੇਟ ਕਿਸ ਤਰ੍ਹਾਂ ਕਾਇਮ ਰੱਖ ਸਕੀਏ। **ਸਰਦਾਰ ਬੇਅੰਤ ਸਿਘ ਜੀ**

ਨੇ ਰਟਾਂ ਦੀ ਗੱਲ ਕੀਤੀ ਹੈ। ਇਹ ਰੇਟ ਪੁੱਛਣ ਰਾਜਮਾਹ, ਮੂੰਗੀ ਜਾਂ ਖੰਡ ਆਦਿ ਦੇ । ਲੇਕਿਨ ਮੇਰੇ ਦੋਸਤ ਪੁੱਛਦੇ ਹਨ ਕਿ ਸੋਨੇ ਦਾ ਕੀ ਭਾਅ ਹੈ ? ਇਹ ਸੋਨਾ ਤੁਹਾਡੇ ਪਹਿਨਣ ਦੀ ਚੀਜ਼ ਹੈ ਜਾਂ ਤੁਸੀਂ ਇਸ ਨੂੰ ਇਸਤੇਮਾਲ ਕਰਦੇ ਹੋ। ਤੁਸੀਂ ਹੀ ਪਹਿਲਾਂ ਸੋਨੇ ਦੀਆਂ ਗਲਾਂ ਕਰਦੇ ਸੀ ਔਰ ਆਪਣਾ ਘਰ ਸੋਨੇ ਨਾਲ ਹੀ ਭਰੀ ਜਾਂਦੇ ਸੀ । ਤੁਸੀਂ ਸੋਨੇ ਔਰ ਮੋਤੀਆਂ ਦੇ ਭਾਅ ਪੁਛਦੇ ਹੋ। ਡਿਪਟੀ ਸਪੀਕਰ ਸਾਹਿਬ, ਕਾਟਨ ਬਾਰੇ ਕੱਲ ਵੀ ਔਰ ਅੱਜ ਵੀ ਗੱਲ ਹੋਈ ਹੈ। ਇਸ ਬਾਰੇ ਗੌਰਮਿੰਟ ਨੂੰ ਵੀ ਫਿਕਰ ਹੈ। ਇਹ ਸੰਭਲ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀਆਂ ਦੇ ਰਾਜ ਵਿਚ ਕਰਜ਼ੇ ਆਦਿ ਜਾਲ੍ਹੀ ਆਦਮੀ ਹਾਸਲ ਕਰਦੇ ਰਹੇ ਹਨ । ਜਾਲ੍ਹੀ ਸੋਸਾਇਟੀਆਂ ਬਣਾਈਆਂ ਗਈਆਂ ਸਨ। ਹੁਣ ਇਸ ਸਾਰੇ ਕੰਮ ਨੂੰ ਓਵਰਹਾਲ ਕੀਤਾ ਗਿਆ ਹੈ ਔਰ ਹੁਣ ਹਰ ਇੱਕ ਗਰੀਬ ਆਦਮੀ ਸੋਸਾਇਟੀਆਂ ਤੋਂ ਪੈਸਾ ਲੈ ਸਕਦਾ ਹੈ। ਇਸ ਕੰਮ ਲਈ ਇੱਕ ਅਰਬ ਰੁਪਏ ਤੋਂ ਵੱਧ ਪੈਸੇ ਰੱਖੇ ਗਏ ਹਨ। ਇਹ ਗੱਲ ਐਸੀ ਨਹੀਂ ਹੈ ਜਿਸ ਨੂੰ ਫਖਰ ਨਾਲ ਨਹੀਂ ਕਿਹਾ ਜਾ ਸਕਦਾ। ਇਹ ਗੱਲ ਫਖਰ ਵਾਲੀ ਹੈ ਅਤੇ ਸਾਰੇ ਕੰਮ ਨੂੰ ਓਵਰਹਾਲ ਕਰਕੇ ਰੱਖ ਦਿੱਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਦੀ ਗੱਲ ਕੀਤੀ ਗਈ ਹੈ । ਗਰੀਬ ਹਰੀਜਨਾਂ ਨੂੰ ਕਈ ਰਿਆਇਤਾਂ ਦਿੱਤੀਆਂ ਗਈਆਂ ਹਨ। ਹਰੀਜਨ ਸਰਪੰਚ ਅਗੇ ਨਾਲੋਂ ਵੱਧ ਚੁਣੇ ਗਏ ਹਨ ਔਰ ਹਰੀਜਨ ਔਰਤਾਂ ਦੀ ਤਾਦਾਦ ਅਗੇ ਨਾਲੋਂ ਕਈ ਗੁਣਾ ਵਧੀ ਹੈ। ਇਸ ਤੋਂ ਇਲਾਵਾ ਕੰਢੀ ਏਰੀਆ ਦੀਆਂ ਸਕੀਮਾਂ ਹਨ, ਇਸ ਬਾਰੇ ਗੱਲ ਬਾਤ ਵਰਲਡ ਬੈਂਕ ਨਾਲ ਕੀਤੀ ਗਈ ਹੈ। ਮੇਰੀ ਸਰਕਾਰ ਨੇ ਲੋਕਾਂ ਦੀ ਭਲਾਈ ਵਾਸਤੇ ਬਹੁਤ ਕੰਮ ਕੀਤੇ ਹਨ। ਹੁਣ ਪਿੰਡਾਂ ਅਤੇ ਸ਼ਹਿਰਾਂ ਨੂੰ ਪਾਣੀ ਦਿੱਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ। ਕਾਂਗਰਸ ਰਾਜ ਵਿਚ, ਪਿਛਲੇ 30 ਸਾਲਾਂ ਦੇ ਰਾਜ ਵਿਚ ਇਹ ਲੋਕਾਂ ਨੂੰ ਪਾਣੀ ਤੱਕ ਨਹੀਂ ਪਹੁੰਚਾ ਸਕੇ। ਡਿਪਟੀ ਸਪੀਕਰ ਸਾਹਿਬ, ਜਿਸ ਆਦਮੀ ਨੂੰ ਥੈਂਕਸ ਨਹੀਂ ਕਰਨਾ ਆਉਂਦਾ ਉਹ ਹੋਰ ਕਰ ਕੀ ਸਕਦਾ ਹੈ? ਕੋਈ ਆਦਮੀ ਪੱਛਮ ਵਿਚ ਰਹਿੰਦਾ ਸੀ, ਉਥੇ ਕਿਸੇ ਦਾ ਰੁਮਾਲ ਗਿਰ ਗਿਆ ਅਤੇ ਦੂਸਰੇ ਨੇ ਚੁਕ ਕੇ ਦੇ ਦਿੱਤਾ ਤਾਂ ਜਿਸ ਆਦਮੀ ਦਾ ਰੁਮਾਲ ਸੀ ਉਸ ਨੇ ਦੂਸਰੇ ਆਦਮੀ ਦਾ ਥੈਂਕਸ ਕੀਤਾ। ਇਸ ਲਈ ਮੈਂ ਸਾਹਮਣੇ ਬੈਠੇ ਕਾਂਗਰਸੀ ਭਰਾਵਾਂ ਨੂੰ ਕਹਾਂਗਾ ਕਿ ਤੁਸੀਂ ਥੈਂਕਸ ਹੀ ਕਹਿ ਦਿਉ। ਇਹ ਨਹੀਂ ਹੋਣਾ ਚਾਹੀਦਾ ਕਿ ਚੰਗੇ ਕੰਮ ਲਈ ਵੀ ਇਤਰਾਜ਼ ਕੀਤੇ ਜਾਣ। ਇਹ ਕੋਈ ਚੰਗੀ ਰਵਾਇਤ ਨਹੀਂ ਹੈ। ਜੋ ਚੰਗੇ ਕੰਮ ਸਰਕਾਰ ਕਰਦੀ ਹੈ, ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਬਾਕੀ, ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਬਾਰੇ ਚੰਗਾ ਕਦਮ ਉਠਾਇਆ ਗਿਆ ਹੈ ਅਤੇ ਤੇਜ਼ੀ ਨਾਲ ਕੰਮ ਸ਼ੁਰੂ ਹੋ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਸਨਅਤੀ ਪਾਲਿਸੀ ਦੇ ਮੁਤਾਬਿਕ ਜਿਹੜੇ ਐਲਾਨ ਪਿਛਲੇ ਸਾਲ ਕੀਤੇ ਗਏ ਸਨ, ਉਨ੍ਹਾਂ ਨੂੰ ਪੂਰਾ ਕੀਤਾ ਗਿਆ ਹੈ। ਸਨਅੱਤੀ ਖੇਤਰ ਵਿਚ ਸਾਡੀ ਸਰਕਾਰ ਸਿਰਫ ਪੰਜਾਬ ਦੀ ਹੀ ਲੋੜ ਪੂਰੀ ਨਹੀਂ ਕਰਦੀ ਸਗੋਂ ਪੰਜਾਬ ਤੋਂ ਬਾਹਰ ਵੀ ਸਪਲਾਈ ਕਰ ਰਹੇ ਹਾਂ।

ਲੇਬਰ ਦਾ ਝਗੜਾ, ਡਿਪਟੀ ਸਪੀਕਰ ਸਾਹਿਬ, ਅਗੇ ਨਾਲੋਂ ਘਟਿਆ ਹੈ। ਉਨ੍ਹਾਂ ਦੇ ਮਿਨੀਮਮ ਵੇਜਿਜ਼ ਫਿਕਸ ਕੀਤੇ ਗਏ ਹਨ। ਕਾਫੀ ਝਗੜਿਆਂ ਦਾ ਨਿਪਟਾਰਾ ਹੋ ਗਿਆ ਹੈ।

ਇਸ ਤੋਂ ਅੱਗੇ ਮੈਂ ਲਾਅ ਐਂਡ ਆਰਡਰ ਦੀ ਸਿਚੁਏਸ਼ਨ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਵਿਚ ਕਾਫੀ ਇੰਪਰੂਵਮੈਂਟ ਕੀਤੀ ਗਈ । ਸਰਕਾਰ ਇਹ ਕੰਮ ਨੇਕ ਨੀਅਤੀ ਨਾਲ ਕਰ ਰਹੀ ਹੈ ਅਤੇ

[ਸਰਦਾਰ ਕਿਰਪਾਲ ਸਿੰਘ]

ਮਹਿਜ਼ ਲੋਕਾਂ ਨੂੰ ਵਿਖਾਵੇ ਵਾਸਤੇ ਨਹੀਂ ਕਰ ਰਹੀ ਜਿਸ ਤਰ੍ਹਾਂ ਕਿ ਇਨ੍ਹਾਂ ਦੇ ਆਪਣੇ ਵੇਲੇ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਹੁਦਾ ਰਿਹਾ ਹੈ।

ਜਿਥੋਂ ਤਕ ਅਨਾਜ ਦੀ ਖਰੀਦ ਦਾ ਸਿਲਸਿਲਾ ਹੈ ਹੁਣ ਦੀ ਸਰਕਾਰ ਵੇਲੇ ਇਸ ਚੀਜ਼ ਦਾ ਰਿਕਾਰਡ ਟੁਟਿਆ ਹੈ। ਪਰ ਇਹ ਕਹੇ ਬਗੈਰ ਮੈਂ ਨਹੀਂ ਰਹਿ ਸਕਦਾ ਕਿ ਐਫ. ਸੀ. ਆਈ ਦੀ ਪਾਲਿਸੀ ਨੇ ਪੰਜਾਬ ਨੂੰ ਪ੍ਰੇਸ਼ਾਨ ਕੀਤਾ ਹੈ। ਸਾਡੀ ਸਰਕਾਰ ਨੇ ਇਸ ਸਬੰਧੀ ਅੱਗੇ ਵੀ ਸੈਂਟਰ ਦੀ ਸਰਕਾਰ ਨਾਲ ਮਾਮਲਾ ਉਠਾਇਆ ਹੈ ਪਰ ਲੋੜ ਇਸ ਗਲ ਦੀ ਹੈ ਕਿ ਹੁਣ ਮੁੜ ਇਸ ਬਾਰੇ ਸੈਂਟਰਲ ਸਰਕਾਰ ਨਾਲ ਗਲ ਬਾਤ ਕੀਤੀ ਜਾਵ ਕਿ ਐਫ. ਸੀ. ਆਈ. ਵਾਲੇ ਜੋ ਵਿੱਤਕਰੇ ਵਾਲੀ ਪਾਲਿਸੀ ਅਪਣਾ ਰਹੇ ਹਨ, ਉਸ ਤੇ ਵਿਚਾਰ ਕੀਤਾ ਜਾਵੇ, ਸੈਂਟਰ ਵਿਚ ਪੰਜਾਬੀ ਮਨਿਸਟਰ ਹੋਣ ਦੇ ਬਾਵਜੂਦ ਐਫ. ਸੀ. ਆਈ. ਨੇ ਓਨ੍ਹਾ ਸਹਿਯੋਗ ਨਹੀਂ ਦਿੱਤਾ ਪੰਜਾਬ ਦੇ ਅਨਾਜ ਨੂੰ ਚੁਕਣ ਵਾਸਤੇ ਜਿੰਨਾਂ ਕਿ ਉਨ੍ਹਾਂ ਨੂੰ ਦੇਣਾ ਚਾਹੀਦਾ ਸੀ। ਇਸ ਵਲ ਧਿਆਨ ਦੇਣਾ ਚਾਹੀਦਾ ਹੈ।

ਤਾਲੀਮ ਵਾਸਤੇ ਹੁਣ ਦੀ ਸਰਕਾਰ ਨੇ ਜੋ ਕੁਝ ਕੀਤਾ ਹੈ ਜਿਵੇਂ ਕਿ ਮਾਡਲ ਸਕੂਲ ਖੋਲ੍ਹਣੇ ਹਨ, ਸਕੂਲਾਂ ਦੀ ਅਪਗਰੇਡੇਸ਼ਨ ਕਰਨੀ ਹੈ ਆਦਿ। ਇਸ ਵਲ ਜੋ ਕੁਝ ਕੀਤਾ ਗਿਆ ਹੈ, ਇਸ ਬਾਰੇ ਮੈਂ ਸਮਝਦਾ ਹਾਂ ਕਿ ਪਿਛਲੇ 30 ਸਾਲਾਂ ਵਿਚ ਜੋ ਕੁਝ ਹੋਇਆ ਹੈ ਉਹ ਹੁਣ ਦੇ ਦੋ ਤਿੰਨ ਸਾਲਾਂ ਦੇ ਬਰਾਬਰ ਕਮ ਬਣਦਾ ਹੈ। ਪ੍ਰਾਈਵੇਟ ਕਾਲਜਾਂ ਨੂੰ ਮਰਨ ਤੋਂ ਬਚਾਉਣ ਲਈ 95 ਫੀਸਦੀ ਗਰਾਂਟ ਦੀ ਗਲ ਹੈ, ਇਹ ਹਰ ਇੱਕ ਗੱਲ ਇਨਕਲਾਬੀ ਹੈ ਔਰ ਇਸ ਬਾਰੇ ਜਿੰਨੀ ਤਾਰੀਫ ਕੀਤੀ ਜਾਏ, ਉਨੀ ਘਟ ਹੈ। ਜਿਥੋਂ ਤਕ ਪ੍ਰਾਈਵੇਟ ਟੀਚਰਾਂ ਦੀ ਸਿਕਿਉਰਿਟੀ ਆਫ ਸਰਵਿਸ ਦਾ ਸਵਾਲ ਹੈ, ਇਨ੍ਹਾਂ ਦੀ ਸ਼ਿਕਾਇਤ ਦੂਰ ਕਰਨ ਵਾਸਤੇ ਗੌਰਮਿੰਟ ਵਿਚਾਰ ਕਰ ਰਹੀ ਹੈ, ਇਸ ਬਾਰੇ ਮੇਰੀ ਦਰਖਾਸਤ ਹੈ ਕਿ ਉਨ੍ਹਾਂ ਵਲ ਪੂਰਾ ਧਿਆਨ ਦੇ ਕੇ ਗੌਰਮਿੰਟ ਨੂੰ ਉਨ੍ਹਾਂ ਨੂੰ ਸੈਟਿਸਫਾਈ ਕਰਨਾ ਚਾਹੀਦਾ ਹੈ।

ਪ੍ਰਾਇਮਰੀ ਡਾਇਰੈਕਟੋਰੇਟ ਵੱਖਰਾ ਬਣਾਇਆ ਗਿਆ ਸੀ। ਪਰ ਪ੍ਰਾਇਮਰੀ ਟੀਚਰਾਂ ਨੂੰ ਵਖਰਾ ਡਾਇਰੈਕ-ਟੋਰੇਟ ਬਣਨ ਨਾਲ ਕੋਈ ਫਾਇਦਾ ਨਹੀਂ ਪਹੁੰਚਿਆ। ਉਨ੍ਹਾਂ ਦੇ ਚੈਨਲ ਆਫ ਪ੍ਰੋਮੋਸ਼ਨਜ਼ ਵਿਚ ਹਾਲੇ ਵੀ ਰੁਕਾਵਟਾਂ ਹਨ। ਜਿਸ ਮਕਸਦ ਲਈ ਪ੍ਰਾਇਮਰੀ ਡਾਇਰੈਕਟੋਰੇਟ ਬਣਾਇਆ ਗਿਆ ਸੀ, ਉਹ ਮਕਸਦ ਪੂਰਾ ਕਰਨ ਵਲ ਇਨ੍ਹਾਂ ਨੂੰ ਧਿਆਣ ਦੇਣਾ ਚਾਹੀਦਾ ਹੈ।

ਹਸਪਤਾਲਾਂ ਵਿਚ 25-ਬੈਡਜ਼ ਦਾ ਹੋਣਾ ਅਤੇ 20 ਡੈਂਟਲ ਹਸਪਤਾਲ ਖੋਲ੍ਹਣਾ, ਇਹ ਕੋਈ ਮਾਮੂਲੀ ਜਿਹੀ ਕਾਰਕਰਦਗੀ ਨਹੀਂ ਹੈ। ਇਹ ਇੱਕ ਬਹੁਤ ਸ਼ਲਾਘਾਯੋਗ ਕੰਮ ਹੈ ਜੋ ਕਿ ਸਰਕਾਰ ਨੇ ਕੀਤਾ ਹੈ।

ਇਸ ਤੋਂ ਇਲਾਵਾ ਮੁਲਾਜ਼ਮਾਂ ਲਈ, ਪਛੜੇ ਵਰਗ ਲਈ ਮਕਾਨ ਬਨਾਉਣੇ, ਚੰਡੀਗੜ੍ਹ ਵਿਚ, ਫਿਰੋਜ਼ਪੁਰ ਵਿਚ ਅਤੇ ਸਾਰੇ ਸ਼ਹਿਰਾਂ ਵਿਚ ਹਜ਼ਾਰਾਂ ਮਕਾਨ ਬਣਦੇ ਹਨ, ਜਿਸ ਦੀ ਡਿਟੇਲ ਇਸ ਭਾਸ਼ਣ ਵਿਚ ਦੱਸੀ ਗਈ ਹੈ, ਇਹ ਕੋਈ ਘਟ ਫਖਰ ਵਾਲੀ ਗਲ ਨਹੀਂ ਹੈ। ਗਲ ਕਰਨ ਨੂੰ ਤਾਂ ਹਰ ਕੋਈ ਕਰ ਲੈਂਦਾ ਹੈ ਪਰ ਕੰਮ ਕੋਈ ਕੋਈ ਹੀ ਕਰਦਾ ਹੈ।

"ਖੁਦਾ ਕੀ ਦੇਨ ਹੈ ਜਿਸ ਕੋ ਨਸੀਬ ਹੋ ਜਾਏ,
ਹਰ ਏਕ ਦਿਲ ਕੋ ਗਮ ਜਾਵਦਾਂ ਨਹੀਂ ਮਿਲਤਾ।"

ਇਹ ਬੜੀ ਵੱਡੀ ਗੱਲ ਹੈ।

| 1 | 2 | 3 | 4 | 5 |
|---|---|---|---|---|
| 29. | 66 | ਸ੍ਰੀ ਅਰਜਨ ਸਿੰਘ | 1947 ਤੋਂ | 126.00 |
| 30. | ਰੀਫ੍ਯੂਜੀ ਪੋਰਸ਼ਨ | ਸ੍ਰੀ ਕਰਤਾਰ ਸਿੰਘ | ਉਕਤ | 18.00 |
| 31. | ,, | ਸ੍ਰੀ ਨੱਥੀ ਰਾਮ | ਉਕਤ | 24.00 |
| 32. | 23 | ਸ੍ਰੀ ਕੁੰਦਨ ਲਾਲ | ਉਕਤ | 18.00 |
| 33. | 23 | ਸ੍ਰੀਮਤੀ ਵੀਰਾਂ ਦੇਵੀ | ਉਕਤ | 18.00 |
| 34. | 23 | ਸ੍ਰੀ ਦੁਰਗਾ ਦਾਸ | ਉਕਤ | 18.00 |
| 35. | 23 | ਸ੍ਰੀ ਹਰਬੰਸ ਸਿੰਘ | ਉਕਤ | 18.00 |
| 36. | 23 | ਸ੍ਰੀ ਮੋਹਰ ਸਿੰਘ | ਉਕਤ | 18.00 |
| 37. | 23 | ਸ੍ਰੀਮਤੀ ਪ੍ਰਭਾਤੀ | ਉਕਤ | 78 00 |
| 38. | 3707 | ਸ੍ਰੀ ਰਾਮ ਭਰੋਸਾ | ਉਕਤ | 120.00 |
| 39. | 3707 | ਸ੍ਰੀ ਸ਼ਿਵ ਰਾਮ | ਉਕਤ | 150.00 |
| **ਗਲੀ ਸੌਦਾਗਰਾਂ** | | | | |
| 40. | 724 | ਸ੍ਰੀ ਮਹੁੰਮਦ ਅਹਿਮਦ | ਉਕਤ | 30.72 |
| 41. | ,, | ਉਕਤ | ਉਕਤ | 138.00 |
| 42. | 725 | ਸ੍ਰੀ ਮੁਹੰਮਦ ਯਮੀਨ | ਉਕਤ | 138.00 |
| | | | ਜੋੜ : | 1,9809.72 |

*(At this stage Sardar Dalip Singh Pandhi and Shri Manmohan Kalia were standing for supplementary question and Mr. Speaker called Sardar Dalip Singh Pandhi to put supplementary question.)*

**Shri Manmohan Kalia** : Sri A. Vishwanathan was asked to put supplementary question and I was looking to him.

**Mr. Speaker** You did not get up. Let Mr. Pandhi put the supplementary question. Why are you wasting the time of the House ?

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਪਿਛਲੇ ਸੈਸ਼ਨ ਵਿਚ ਵੀ ਸੁਆਲ ਕੀਤਾ ਸੀ ਤਾਂ ਡਿਫਰੈਂਟ ਇਨਫਰਮੇਸ਼ਨ ਦਿਤੀ ਗਈ ਸੀ ।ਮੈਂ ਉਸ ਬਾਰੇ ਪ੍ਰਿਵਲਿਜ ਦਾ ਕੁਐਸਚਨ ਵੀ ਰੇਜ਼ ਕੀਤਾ ਸੀ । ਹੁਣ 137 ਬੰਦੇ ਦੱਸੇ ਗਏ ਹਨ ਜਦ ਕਿ ਪਹਿਲਾਂ ਇਹ ਘੱਟ ਸਨ । ਸਪੀਕਰ ਸਾਹਿਬ, ਇਹ ਮਹਿਕਮਾ ਜਾਣ ਬੁਝ ਕੇ ਮਿਸਲੀਡ ਕਰ ਰਿਹਾ ਹੈ । ਇਹ ਮਕਾਨ ਕਾਨੂੰਨੀ ਤੌਰ ਤੇ ਕਿਰਾਏ ਤੇ ਨਹੀਂ ਦਿਤੇ ਜਾ ਸਕਦੇ । ਪੰਜਾਬ ਸਰਕਾਰ ਨੂੰ ਘਾਟਾ ਪੈ ਰਿਹਾ ਹੈ ਜਿਹੜੇ ਲੋਕ ਸਰਕਾਰ ਦੀ ਜਾਇਦਾਦ ਤੇ ਬੈਠੇ ਹਨ ਉਹ ਪਿਛਲੀ ਸਰਕਾਰ ਨੇ ਬਿਠਾਏ ਸਨ । ਇਹ ਮਕਾਨ ਕਦੋਂ ਤਕ ਖਾਲੀ ਕਰਵਾ ਦੇਣਗੇ ? ਕੀ ਇਸ ਮਾਮਲੇ ਦੀ ਪੜਤਾਲ ਵੀ ਕਰਨਗੇ

[ਸਰਦਾਰ ਦਲੀਪ ਸਿੰਘ ਪਾਂਧੀ]

ਕਿ ਕਿਸ ਨੇ ਮਿਸਲੀਡ ਕੀਤਾ ਹੈ ? ਇਸ ਵਿਚ ਕਈ ਅਫਸਰ ਇਨਵਾਲਵਡ ਹੋਣਗੇ। ਕੀ ਇਹ ਵੀ ਦਸਣਗੇ ਕਿ ਇਜੈਕਟਮੈਂਟ ਕਰਾਕੇ ਕਦੋਂ ਤਕ ਸਾਰਾ ਪੈਸਾ ਵਸੂਲ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਪ੍ਰਾਪਰਟੀ ਦਿੱਲੀ ਵਿਚ ਹੈ ਅਤੇ ਇਹ ਤਿੰਨ ਚਾਰ ਕਿਸਮ ਦੀ ਹੈ। ਇਹ ਦੱਸਣ ਕਿ ਕਿਹੜੀ ਪ੍ਰਾਪਰਟੀ ਬਾਰੇ ਇਹ ਪੁਛਣਾ ਚਾਹੁੰਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਜਿਹੜੀ ਲਿਸਟ ਦਿੱਤੀ ਹੈ ਇਸ ਵਿਚ ਸਾਰੀ ਪ੍ਰਾਪਰਟੀ ਦਾ ਵੇਰਵਾ ਦਿਤਾ ਹੋਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਜਵਾਬ ਇਤਨਾ ਲੰਬਾ ਹੈ ਕਿ ਜੇ ਮੈਂ ਪੜ੍ਹਨ ਲਗਾਂ ਤਾਂ ਬਹੁਤ ਸਮਾਂ ਲਗ ਜਾਵੇਗਾ।

**ਸ੍ਰੀ ਸਪੀਕਰ** : ਮੰਤਰੀ ਸਾਹਿਬ, ਮੈਂਬਰ ਸਾਹਿਬ ਪੁੱਛਣਾ ਚਾਹੁੰਦੇ ਹਨ ਜੋ ਕੋਈ ਜ਼ਿਆਦਤੀਆਂ ਹੋਈਆਂ ਹਨ, ਜੋ ਕੋਈ ਨਜ਼ਾਇਜ਼ ਕਾਬਜ਼ ਹਨ, ਉਨ੍ਹਾਂ ਤੋਂ ਖਾਲੀ ਕਰਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ? ਦੂਸਰਾ ਇਹ ਹੈ ਕਿ ਜਿਹੜੀ ਇਨਫਰਮੇਸ਼ਨ ਹੈ ਉਸ ਬਾਰੇ ਕੋਈ ਤੁਹਾਨੂੰ ਮਿਸਗਾਈਡ ਤਾਂ ਨਹੀਂ ਕਰ ਰਿਹਾ। ਮੈਂਬਰ ਸਾਹਿਬ ਨੇ ਬੜੇ ਚਾਰਜਿਜ਼ ਲਾਏ ਹਨ, ਉਸ ਦਾ ਜਵਾਬ ਦੇ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਦਿੱਲੀ ਵਿਖੇ ਤਿੰਨ ਚਾਰ ਕਿਸਮ ਦੀ ਪ੍ਰਾਪਰਟੀ ਹੈ। ਇਕ ਜ਼ੀਨਤ ਮਹੱਲ ਹੈ, ਇਕ ਦੋਜਾਨਾ ਐਸਟੇਟ ਹੈ, ਇੱਕ ਨਾਭਾ ਪਲਾਟ ਹੈ, ਕਪੂਰਥਲਾ ਹਾਊਸ ਤੇ ਪੰਜਾਬ ਹਾਊਸ ਹੈ। ਜ਼ੀਨਤ ਮਹੱਲ ਤੇ ਦੋਜ਼ਾਨਾ ਐਸਟੇਟ ਵਿੱਚ ਪ੍ਰਾਈਵੇਟ ਆਦਮੀ ਪਹਿਲਾਂ ਦੇ ਰਹਿ ਰਹੇ ਹਨ। ਇਨ੍ਹਾਂ ਨੂੰ ਪ੍ਰੀਵੀਅਸ ਗੌਰਮਿੰਟਾਂ ਨੇ ਬਿਠਾਇਆ ਹੋਇਆ ਹੈ। ਉਨ੍ਹਾਂ ਦੇ ਖਿਲਾਫ ਕਿਰਾਏ ਦੀ ਵਸੂਲੀ ਦੇ ਕੇਸ ਅਸੀਂ ਦਾਇਰ ਕੀਤੇ ਹੋਏ ਹਨ। ਜ਼ੀਨਤ ਮਹੱਲ ਦੇ ਬਾਰੇ ਸਾਡੀ ਸਟੇਟ ਦੀ ਇਕ ਕਮੇਟੀ ਫਾਇਨਾਂਸ਼ਲ ਕਮਿਸ਼ਨਰ ਦੀ ਪ੍ਰਧਾਨਗੀ ਹੇਠ ਬਣੀ ਸੀ। ਉਸਨੇ ਰਿਕਮੈਂਡ ਕੀਤਾ ਹੈ ਕਿ ਇਹ ਪ੍ਰਾਪਰਟੀ ਵੇਚ ਦਿੱਤੀ ਜਾਵੇ। ਉਸਦੇ ਮੁਤਾਬਿਕ ਅਸੀਂ 8 ਲੱਖ ਰੁਪਿਆ ਕੁਝ ਪ੍ਰਾਪਰਟੀ ਵੇਚ ਕੇ ਵਸੂਲ ਵੀ ਕਰ ਲਿਆ ਹੈ। ਕੁਝ ਬਾਕੀ ਦੀਆਂ ਐਸਟੇਟਾਂ ਵਿਚ ਜਿਹੜੇ ਟੈਨੈਂਟਸ ਬੈਠੇ ਹਨ ਉਨ੍ਹਾਂ ਨਾਲ ਝਗੜੇਬਾਜ਼ੀ ਕੋਰਟਾਂ ਵਿਚ ਚਲ ਰਹੀ ਹੈ। 20, 22 ਸਾਲਾਂ ਦਾ ਝਗੜਾ ਚਲ ਰਿਹਾ ਹੈ। ਇਸ ਲਈ ਅਸੀਂ ਇਹ ਸੋਚਿਆ ਹੈ ਕਿ ਇਸ ਪ੍ਰਾਪਰਟੀ ਨੂੰ ਡਿਸਪੋਜ਼ ਆਫ ਹੀ ਕਰ ਦਿਤਾ ਜਾਵੇ। ਬਾਕੀ ਨਾਭਾ ਪਲਾਟ ਵਿਚ ਸਾਡੇ ਕੁਝ ਜਾਰਨਲਿਸਟ ਬੈਠੇ ਹਨ। ਇਨ੍ਹਾਂ ਨੂੰ ਵੀ ਪ੍ਰੀਵੀਅਸ ਗੌਰਮਿੰਟਾਂ ਨੇ ਬਿਠਾਇਆ ਹੋਇਆ ਹੈ। ਉਨ੍ਹਾਂ ਦੇ ਵੱਲ ਵੀ ਕੁੱਝ ਕਿਰਾਇਆ ਸਾਡਾ ਡਿਉ ਹੈ।

**श्री अ. विश्वनाथन** : स्पीकर साहिब, यह जो दिल्ली में पंजाब सरकार की प्रापर्टी है जिन लोगो की आकूपेशन में यह इस वक्त है इनको पहली सरकारों ने यह दी हुई है। इन में बहुत सारे नान आफिशअलज़ हैं कुछ लेडीज़ हैं। अब उन लेडीज़ का क्या इन्ट्रस्ट हो सकता है ? नान आफिशयलज़ में कुछ इनके चहेते प्रेस कारेस्पौंडेंट्स है, वह बैठे हुए हैं।

श्री स्पीकर: 'इनके' का मतलब किस से है ?

श्री ग्रा. विश्वनाथन: जो हमारे सामने बैठे हैं।

जो पंजाब सरकार के क्लास—III और क्लास—IV के ऐम्पलाईज़ दिल्ली में ताईनात हैं, उनको वहां पर ग्रकामोडेशन नहीं मिलती। वह ग्रकामोडेशन कुछ नान-ग्राफिशियल्ज़, लेडीज़ और Unknown entities को किराये पर दी हुई है। उनसे किराया वसूल नहीं हुग्रा। मिनिस्टर साहिब ने यह नहीं बताया कि कितने सालों का कुल कितना किराया बाकी है। जो वहां ग्राफीसर्ज ग्रकामोडेशन में रह रहे हैं उन को ग्रच्छा हाऊस रैंट ग्रलाऊंस मिलता है और वह ग्राज़ाद तौर पर मकान ले सकते हैं। मैं पूछना चाहता हूं कि क्या उनको जल्दी से जल्दी निकाल कर क्लास—III और क्लास—IV के ऐम्पलाईज़ को कब तक ग्रकामोडेशन देंगे ? ऐम. ऐल. एज़., जब दिल्ली जाते हैं तो पंजाब हाऊस पहले से ही बुकड होता है। कपूर्थला हाऊस में ऐम. ऐल. ऐज़., के जाने का स्वाल ही पैदा नहीं होता उनको ग्रकामोडेशन देने के लिए जल्दी से जल्दी कब तक इन्तज़ाम करेंगे ?

ਮੰਤਰੀ : ਸਪੀਕਰ ਸਾਹਿਬ, ਜਿਥੋਂ ਤਕ ਜਰਨਲਿਸਟਾਂ ਦਾ ਸਬੰਧ ਹੈ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਪਹਿਲੀਆਂ ਗੌਰਮਿੰਟਾਂ ਵਲੋਂ ਉਨ੍ਹਾਂ ਨੂੰ ਇਹ ਅਕਾਮੋਡੇਸ਼ਨ ਅਲਾਟ ਕੀਤੀ ਗਈ ਹੈ। ਇਕ ਆਲ ਇੰਡੀਆ ਕਾਂਗਰਸ ਕਮੇਟੀ ਦਾ ਮੈਂਬਰ, ਸ੍ਰੀ ਡੀ. ਪੀ. ਵਸ਼ਿਸ਼ਟ ਵੀ ਉਥੇ ਰਹਿੰਦਾ ਹੈ। ਜਰਨਲਿਸਟਾਂ ਦੇ ਅਗੇਂਸਟ 82,787 ਰੁਪਏ ਬਕਾਇਆ ਰਹਿੰਦੇ ਹਨ। ਉਨ੍ਹਾਂ ਨੂੰ ਇਸ ਲਈ ਨੋਟਿਸ ਵੀ ਦਿੱਤੇ ਹਨ। ਇਸ ਲਈ ਗੌਰਮਿੰਟ ਜ਼ਰੂਰ ਕਾਰਵਾਈ ਕਰ ਰਹੀ ਹੈ। ਨਾਭਾ ਹਾਊਸ ਵਿਚ ਕੁਝ ਸਾਡੀ ਸਰਕਾਰ ਦੇ ਕਰਮਚਾਰੀ ਰਹਿ ਰਹੇ ਹਨ ਇਨ੍ਹਾਂ ਨੇ ਕਿਹਾ ਹੈ ਕਿ ਐਮ. ਐਲ. ਏਜ਼ ਨੂੰ ਪੰਜਾਬ ਹਾਊਸ ਵਿਚ ਅਕਾਮੋਡੇਸ਼ਨ ਨਹੀਂ ਮਿਲਦੀ। ਤੁਹਾਨੂੰ ਪਤਾ ਹੀ ਹੈ ਕਿ ਪੰਜਾਬ ਹਾਊਸ ਦੀ ਨਵੀਂ ਬਿਲਡਿੰਗ ਬਣ ਗਈ ਹੈ। ਚੀਫ ਮਨਿਸਟਰ ਸਾਹਿਬ ਉਸਦਾ ਉਦਘਾਟਨ ਕਰਕੇ ਆਏ ਹਨ। ਹੁਣ ਐਮ. ਐਲ. ਏ. ਸਾਹਿਬਾਨ ਜਾਂ ਅਫਸਰ ਸਾਹਿਬਾਨ ਨੂੰ ਕੋਈ ਵੀ ਅਕਾਮੋਡੇਸ਼ਨ ਦੀ ਕਮੀ ਨਹੀਂ ਰਹੇਗੀ।

ਸ੍ਰੀ ਸਪੀਕਰ : ਬਕਾਇਆ ਅਮਾਊਂਟ ਜਿਹੜਾ ਉਨ੍ਹਾਂ ਵੱਲ ਕਿਰਾਏ ਦਾ ਰਹਿੰਦਾ ਹੈ, ਉਸਦਾ ਵੇਰਵਾ ਵੀ ਦੱਸ ਦਿਓ।

ਮੰਤਰੀ : ਸਪੀਕਰ ਸਾਹਿਬ, ਜ਼ੀਨਤ ਮਹੱਲ ਦੀ ਪ੍ਰਾਪਰਟੀ ਅਸੀਂ ਕੁਝ ਵੇਚ ਦਿੱਤੀ ਹੈ। ਉਥੇ 30 ਟੇਨੈਂਟਸ ਰਹਿੰਦੇ ਹਨ। ਉਨ੍ਹਾਂ ਦੇ ਅਗੇਂਸਟ 32,185.24 ਰੁਪਏ ਬਕਾਇਆ ਰਹਿੰਦੇ ਹਨ। ਰਿਕਵਰੀ ਲਈ ਅਸੀਂ ਨੋਟਿਸ ਦੇ ਦਿੱਤੇ ਹਨ। ਦੋਜ਼ਾਨਾ ਐਸਟੇਟ ਵਿੱਚ 42 ਟੇਨੈਂਟਸ ਰਹਿੰਦੇ ਹਨ। ਉਨ੍ਹਾਂ ਦੇ ਅਗੇਂਸਟ ਵੀ 1,73,392.50 ਰੁਪਏ ਬਕਾਇਆ ਰਹਿੰਦੇ ਹਨ। ਇਹ ਵਸੂਲਣ ਦੀ ਕਾਰਵਾਈ ਅਸੀਂ ਬਕਾਇਦਾ ਸ਼ੁਰੂ ਕਰ ਦਿੱਤੀ ਹੈ। ਉਹ ਫਿਰ ਕੋਰਟਾਂ ਵਿਚ ਚਲੇ ਜਾਂਦੇ ਹਨ। ਇਹ ਕਾਫ਼ੀ ਲੰਬਾ ਪ੍ਰਾਸੈਸ ਹੈ।

**ਸ੍ਰੀ ਮਨਮੋਹਨ ਕਾਲੀਆ** : •ਸਪੀਕਰ ਸਾਹਿਬ, ਉਥੇ 137 ਪ੍ਰਾਪਰਟੀਆਂ ਪੰਜਾਬ ਸਰਕਾਰ ਦੀਆਂ ਹਨ । ਇਨ੍ਹਾਂ ਵਿਚੋਂ 10 ਪ੍ਰਾਪਰਟੀਆਂ ਵੀ ਪਰੈਜ਼ੈਂਟ ਸਰਕਾਰ ਨੇ ਆਪ ਕਿਰਾਏ ਤੇ ਨਹੀਂ ਦਿੱਤੀਆਂ ਹਨ । ਬਾਕੀ ਸਾਰੀਆਂ ਪ੍ਰਾਪਰਟੀਆਂ ਪਿਛਲੀਆਂ ਸਰਕਾਰਾਂ ਨੇ ਦਿੱਤੀਆਂ ਹੋਈਆਂ ਹਨ । ਜ਼ੀਨਤ ਮਹੱਲ ਹੈ, ਦੋਜਾਨਾ ਐਸਟੇਟ ਹੈ ਇਥੇ ਤਿੰਨ ਕਿਸਮ ਦੇ ਆਕੂਪੈਂਟਸ ਹੋ ਸਕਦੇ ਹਨ—ਇਕ ਤਾਂ ਉਹ ਜਿਨ੍ਹਾਂ ਨੂੰ ਬਹੁਤ ਨਸੈਸਟੀ ਹੈ, ਗ਼ਰੀਬ ਹਨ । ਦੂਸਰੇ ਸਰਕਾਰੀ ਅਫ਼ਸਰ ਜਾਂ ਫਿਰ ਮਨਿਸਟਰ/ਐਮ. ਐਲ. ਏਜ਼. ਹੋ ਸਕਦੇ ਹਨ । ਤੀਜੇ ਉਹ ਵਿਅਕਤੀ ਹਨ ਜਿਨ੍ਹਾਂ ਦੀ ਪੰਜਾਬ ਸਰਕਾਰ ਨੂੰ ਲੋੜ ਹੋਵੇ । ਉਨ੍ਹਾਂ ਵਿੱਚ ਕੁਝ ਪੱਤਰਕਾਰ ਵੀ ਹੋ ਸਕਦੇ ਹਨ ਜਾਂ ਰੈਜ਼ੀਡੈਂਟ ਅਫ਼ਸਰ ਵੀ ਹੋ ਸਕਦੇ ਹਨ । ਲੇਕਿਨ ਜਿਹੜੇ ਪਤਰਕਾਰ ਬੈਠੇ ਹਨ ਉਨ੍ਹਾ ਦੇ ਕੋਲੋਂ ਕੋਈ ਕਿਰਾਇਆ ਨਹੀਂ ਲਿਆ ਜਾਂਦਾ । ਜਿਹੜੇ ਪੰਜਾਬ ਦੇ ਵਡੇ ਅਖ਼ਬਾਰ ਹਨ ਉਨ੍ਹਾਂ ਦੇ ਰਿਪ੍ਰੇਜ਼ੈਂਟੇਟਿਵਜ਼ ਨੂੰ ਇਹ ਦੇਣੇ ਹਨ, ਇਹ ਵੀ ਕੋਈ ਕਰਾਈਟੇਰੀਆ ਨਹੀਂ ਰਖਿਆ ਹੋਇਆ । ਪਿਕ ਐਂਡ ਚੂਜ਼ ਕਰਕੇ ਉਥੇ ਬਿਠਾਏ ਹੋਏ ਹਨ । ਭਾਵੇਂ ਕਿਸੇ ਦੀ ਵੀਕਲੀ ਛੱਪੇ ਨਾ ਛੱਪੇ । ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ ਕਾਨੂੰਨੀ ਕਾਰਵਾਈ ਕਰ ਰਹੇ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਬਲਿਕ ਪ੍ਰਿਮਿਸਿਜ਼ ਐਕਟ ਥਲੇ ਇਨ੍ਹਾਂ ਦੀ ਇਜੈਕਟਮੈਂਟ ਲਈ ਕੀ ਕੋਈ ਕਾਰਵਾਈ ਕਰ ਰਹੇ ਹਨ ? ਬਾਕੀ ਜਦੋਂ ਵੀ ਐਮ. ਐਲ. ਏ. ਸਾਹਿਬਾਨ ਉਥੇ ਜਾਂਦੇ ਹਨ, ਉਥੇ ਕੋਈ ਅਕਾਮੋਡੇਸ਼ਨ ਨਹੀਂ ਮਿਲਦੀ ।

**ਮੰਤਰੀ** : ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਜਿਥੇ ਐਮ. ਐਲ. ਏ. ਸਾਹਿਬਾਨ ਜਾਂ ਅਫ਼ਸਰ ਜਾ ਕੇ ਠਹਿਰਦੇ ਹਨ, ਜਿਵੇਂ ਕਪੂਰਥਲਾ ਹਾਊਸ ਹੈ ਜਾਂ ਪੰਜਾਬ ਹਾਊਸ ਹੈ, ਉਥੇ ਕੋਈ ਵੀ ਇਲਲੀਗਲ ਆਕੂਪੈਂਟ ਨਹੀਂ ਬੈਠਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਨਾਭਾ ਹਾਊਸ ਵਿਚ ਬੈਠੇ ਹਨ ।

**ਮੰਤਰੀ** : ਨਾਭਾ ਹਾਊਸ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ । ਉਥੇ ਉਨ੍ਹਾਂ ਕੋਲੋਂ ਇਕਨਾਮਿਕ ਰੈਂਟ ਲੈਣ ਲਈ ਅਸੀਂ ਨੋਟਿਸ ਦਿੱਤੇ ਹੋਏ ਹਨ । ਜਿਹੜੇ ਉਥੇ ਅਖ਼ਬਾਰ ਨਵੀਸ ਜਾ ਕਾਂਗਰਸ ਪਾਰਟੀ ਦੇ ਆਦਮੀ ਰਹਿੰਦੇ ਹਨ ਉਹ ਕੋਈ ਸੱਤ, ਅੱਠ ਹਨ । ਉਥੇ ਕੋਈ ਐਮ. ਐਲ. ਏ. ਸਾਹਿਬ ਜਾਂ ਸਰਕਾਰੀ ਅਫ਼ਸਰ ਜਾ ਕੇ ਨਹੀਂ ਠਹਿਰਦਾ ਹੈ । ਇਨ੍ਹਾਂ ਨੂੰ ਵੀ ਅਸੀਂ ਨੋਟਿਸ ਵਸੂਲੀ ਲਈ ਦਿੱਤੇ ਹੋਏ ਹਨ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਕੀ ਇਨ੍ਹਾਂ ਨੇ ਪਬਲਿਕ ਪ੍ਰਿਮਿਸਿਜ਼ ਐਕਟ ਥੱਲੇ ਕੋਈ ਦਾਅਵਾ ਉਨ੍ਹਾਂ ਦੇ ਵਿਰੁੱਧ ਕੀਤਾ ਹੋਇਆ ਹੈ ?

**ਮੰਤਰੀ** : ਅਸਾਂ ਅਜੇ ਕਿਰਾਏ ਦੀ ਵਸੂਲੀ ਦੇ ਨੋਟਿਸ ਦਿੱਤੇ ਹਨ । ਜੇ ਉਹ ਕਿਰਾਇਆ ਨਹੀਂ ਦੇਣਗੇ ਤਾਂ ਫਿਰ ਇਹ ਵੀ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਇਹੀ ਸਵਾਲ ਆਇਆ ਸੀ ਅਤੇ ਇਨ੍ਹਾਂ ਨੇ ਇਹੀ ਜਵਾਬ ਦਿੱਤਾ ਸੀ ।

**ਸ੍ਰੀ ਸਪੀਕਰ** : ਤੁਸੀਂ ਅਸ਼ੋਰੈਂਸ ਕਮੇਟੀ ਵਿਚ ਉਸ ਨੂੰ ਪਰਸਿਊ ਕਰਵਾ ਸਕਦੇ ਹੋ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਨੋਟਿਸ ਦਿੱਤੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨੋਟਿਸ ਕਿਸ ਚੀਜ਼ ਦੇ ਦਿੱਤੇ ਹਨ । ਅਗਰ ਉਨ੍ਹਾਂ ਦਾ ਨੋਟਿਸ ਤੋਂ ਬਾਅਦ ਕੋਈ ਜਵਾਬ ਨਹੀਂ ਆਇਆ ਤਾਂ ਕੀ ਉਨ੍ਹਾਂ ਤੇ ਪੀਨਲ ਰੈਂਟ ਇਮਪੋਜ਼ ਕੀਤਾ ਗਿਆ ਹੈ ? ਮਨਿਸਟਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਕੁਝ ਪ੍ਰਾਪਰਟੀ ਅਸੀਂ ਵੇਚ ਦਿੱਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪ੍ਰਾਪਰਟੀ ਵੇਚਣ ਦਾ ਕੀ ਕਰਾਈਟੇਰੀਆ ਰੱਖਿਆ ਗਿਆ ਸੀ ? ਕੀ ਇਹ ਓਪਨ ਆਕਸ਼ਨ ਰਾਹੀਂ ਵੇਚੀ ਗਈ ਸੀ ; ਜੇ ਹਾਂ, ਤਾਂ ਕੀ ਟੈਂਡਰ ਵਗੈਰਾ ਮੰਗਵਾਏ ਗਏ ਸਨ ?

**ਮੰਤਰੀ** : ਇਹ ਸਪੀਕਰ ਸਾਹਿਬ, ਲਿਖ ਕੇ ਦੇ ਦੇਣ, ਮੈਂ ਇਨ੍ਹਾਂ ਨੂੰ ਵੇਰਵਾ ਮੰਗਵਾ ਕੇ ਦੱਸ ਦੇਵਾਂਗਾ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਦੱਸਿਆ ਹੈ ਕਿ ਇਨ੍ਹਾਂ ਕਿਰਾਏਦਾਰਾਂ ਵਿਚ ਕੁਝ ਜਰਨਲਿਸਟ ਵੀ ਹਨ । ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜਰਨਲਿਸਟਾਂ ਨੂੰ ਵਕਤਨ ਫਵਕਤਨ ਬਹੁਤ ਸਹੂਲਤਾਂ ਦਿੱਤੀਆਂ ਹਨ, ਕੀ ਸਰਕਾਰ ਇਸ ਗਲ ਤੇ ਵਿਚਾਰ ਕਰੇਗੀ ਕਿ ਜਿਹੜੇ ਪੰਜਾਬ ਦੇ ਜਰਨਲਿਸਟ ਉਥੇ ਕਿਰਾਏਦਾਰ ਹਨ, ਉਨ੍ਹਾਂ ਦਾ ਕਿਰਾਇਆ ਘੱਟ ਕਰ ਦਿੱਤਾ ਜਾਵੇ ਤਾਂ ਕਿ ਉਹ ਆਸਾਨੀ ਨਾਲ ਕਿਰਾਇਆ ਦੇ ਸਕਣ ? (ਹਾਸਾ)

(ਕੋਈ ਉੱਤਰ ਨਹੀਂ ਆਇਆ)

---

## THE CRITERIA FOLLOWED FOR GIVING GRANTS TO THE SOCIAL SOCIETIES/ INDIVIDUALS FOR THE WELFARE OF THE SOCIALLY BACKWARD PERSONS, STUDENTS/HANDICAPPED/IGNORED & HELPLESS WOMEN AND CHILDREN ETC.

*1040. **Shri Om Parkash Gupta**: Will the Minister for Welfare be pleased to state :—

(a) the criteria followed for giving grants to the social societies/ Sabha/Individuals for the welfare of the socially backward persons/students/Handicapped/ignored and helpless women and children etc. and names of such institutions/individuals who were given grants during the year 1977-78, district-wise;

(b) the number of applications of such institutions/individuals pending with the department for disposal at present;

(c) whether any complaints were received against the embezzlement of the grants given during the year 1977-78 or enquiries held against the beneficiaries of the said grants;

(d) whether utilisation certificates have been obtained from the institutions/individuals given grants during 1977-78.

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਰੂਲਾਂ ਦੀ ਕਾਪੀ, ਜਿਸ ਵਿਚ ਕਮੇਟੀ ਦਰਸਾਈ ਗਈ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਜਿਨ੍ਹਾਂ ਸੰਸਥਾਵਾਂ ਨੂੰ 1977-78 ਦੇ ਦੌਰਾਨ ਸਹਾਇਤਾ ਗਰਾਂਟ ਦਿੱਤੀ ਗਈ ਸੀ, ਉਨ੍ਹਾਂ ਦੀ ਜ਼ਿਲ੍ਹੇਵਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਸਾਲ 1977-78 ਦੌਰਾਨ ਇਕੱਲੇ ਵਿਅਕਤੀ ਨੂੰ ਸਹਾਇਤਾ ਗਰਾਂਟ ਨਹੀਂ ਦਿੱਤੀ ਗਈ ।

(ਅ) 64; 27 ਫਰਵਰੀ, 1979 ਤਕ ।

(ੲ) ਨਹੀਂ ਜੀ ।

(ਸ) ਵਰਤੋਂ ਸਰਟੀਫਿਕੇਟ ਅੱਜੇ ਤਿਊ ਨਹੀਂ ਬਣਦੇ ।

DIRECTORATE OF SOCIAL WELFARE, PUNJAB

NOTIFICATION

The 20th July, 1961

No. 959—3SW—61/4563.—In pursuance of Punjab Government, Finance Department letter No. 5426-FR-I-58/10569, dated the 3rd July, 1958, the Government of Punjab is pleased to make the following rules, namely, "Rules Governing grant-in-aid by the Social Welfare Department, Punjab to Voluntary Welfare Organisation" and these shall come into effect from the date of issue of this notification. These rules are subsidiary to the rules contained in rule 8.14 of Punjab Financial Rules, Volume I (as amended from time to time).

1. (A) **Eligibility** :— The following types of Voluntary Welfare Organisations in the Punjab State which render welfare services to men, women children, the youth, physically and mentally handicapped persons, delinquents' the aged and the infirm, are eligible for grant-in-aid. Grant-in-aid will not be given to organisations which are not entirely or primarily devoted to social welfare activities :—

(a) Children's Welfare Orphanage creches for children of working mothers, Pre-primary Centres, Infant Health Centre, Recreational Centres of Children, Libraries, Hobby Clubs and Home for delinquent children.

(b) Women's Welfare Institutions for the Care and Protection of Destitutes and deserted women, widows, Homes for Rescued Women Craft Centres, Social Education Centres, Recreational Centres and condensed courses of training for women.

(c) Youth welfare—Youth Clubs, Youth Hostels, etc.

(d) Welfare of the Handicapped Institutions for the care, education, and rehabilitation of physically and mentally handicapped persons such as the blind, the deaf, the dumb and the crippled, homes for the aged and the infirm, beggar home, etc.

(B) **Conditions of Eligibility**:— The Institution eligible for grant-in-aid should :—

(i) be non-sectarian offering services to its beneficiaries irrespective of caste, colour or creed subject to the provision in the Constitution of India with regard to scheduled castes, scheduled tribes, backwards and other classes;

(ii) be registered under the Registration of Societies Act, XXI of 1860, or there appropriate Act;

(iii) have regularly constituted Managing and active Body or Trust;

(iv) have a regularly constitution of established starting of not less than three years. That condition may be waived off by Government at their discretion particularly in respect of rural areas where the need for social welfare services is urgent ;

(v) have tangible assets, trained personnel and equipment.

(vi) have capacity to carry out the proposed scheme for development and / or have capacity for raising matching contribution, maintaining present level of activities and meeting expenditure thereon; and

(vii) have need for a particular service in their area ensuring the avoidance of duplication within a reasonable distance.

II. **Conditions Attaching to the Grant** :—

(a) Unless it is otherwise ordered by Government every grant make for specific object to the following implied conditions:—

(i) that the grant will be spent upon the object within one year from the date of sanction.

(ii) that any portion of the amount sanctioned which is not ultimately required for expenditure upon that object should be duly surrendered to Government.

(b) the institution receiving grant-in-aid should make its services available to all the committees irrespective of caste, colour or creed.

(c) exercise utmost economy in all its expenditure, purchase of mental, equipment and of salaries of its employees,

(d) submit a statement of accounts by a Chartered/ Registered Accountant covering the expenditure against the nomral activities of the institution during the year, or get the accounts audited by a Government Auditor or a Senior Auditor of the Finance Department, Treasury and Accounts Branch on payment of the usual fee. In case of grant-in-aid not exceeding, Rs. 100, the Accountant, in the case of small Institution which cannot, afford to obtain the services of a Registered Accountant or other recognised body of auditors the sanctioning authority may excercise its discretion of exempting any such institution from the submission of Accounts audited in this fashion.

(e) maintain separate accounts for the grant received from Government in order to facilitate inspection of such Accounts by the representative of State Government.

(f) furnish to the State Government a certificate from a Registered Accountant / qualified Auditor to the effect that the grant has been utilised for the purpose for which it was released and that the conditions attached to grant-in-aid have been fulfilled.

(g) submit a quarterly report to the Government in regard to progress of the work undertaken by the organisation.

(h) In case of grants of a capital nature sanctioned for special purposes, the grants shall produce accounts together with all relevant papers for inspection by the Indian Audit Department as and when required to do so.

[Minister for Welfare]

III. **Application for Grants:** — All new applications for the payment of grant-in-aid should be submitted to the Director, Social Welfare, Punjab, Chandigarh on the form prescribed at appendix I, through the Deputy Commissioner of the District concerned. Applications in the case of Voluntary Welfare Organisation to whom grant-in-aid under the rules had already been sanctioned continuously for the last three years, should be addressed direct to the Director, Social Welfare, Punjab, who will examine all such applications and submit the same with his recommendations to Government for orders. Nothing in these rules will limit the power of Government to accept or reject an application for grant-in-aid.

IV. **Authority Competent to Sanction Grant:** — The Administrative Department in consultation with the Finance Department shall be competent to sanction the grant. Payment of grants-in-aid will be governed by rule 8.14 of Punjab, Financial Rules, Volume I.

V. (A) While according sanctions to grants-in-aid, the suggestions contained in Punjab Government, Finance Department letter No. 5426—FRI—58/10569, dated the 3rd July, 1958, shall be kept in view. The quantum of grants-in-aid will depend upon the special needs of the different district with particular reference to their backwardness and the number of Voluntary Welfare Institutions already functioning there.

(B) Before sanctioning the grants-in-aid, Government will satisfy themselves that :—

(a) in the case of grants of a capital nature sanctioned for the special purposes, the sanctioning order contains a clause to the effect that the accounts together with all relevant papers, shall be produced for inspection by the Indian Audit Department as and when required.

(b) while according sanctions to the grant-in-aid the suggestions contained in the Finance Department letter No. 5426—FRI—58/10569, dated the 3rd July, 1958, are kept in view.

(c) the designation of the Government servant by whom the will is to be countersigned for the sum exceeding Rs. 5,000/— is specifically mentioned in the sanction order as required, *vide* rule 8.14 Punjab Financial Rules, Volume I; and

(d) adequate arrangements have been made for the internal and local audit of the institutions to which grant-in-aid exceeding Rs. 10,000/- are released.

VI. **Communications of Sanctions** :—The sanction shall be communicated to Audit Office through the Finance Department.

VII. **Mode of Payment** :— The Accountant General shall issue payment authority in accordance with the provisions contained in rule 4.4 of subsidiary Treasury Rules to the Treasury office concerned under intimation to guarantee. The guarantee shall obtain payment by presenting the bill or duly countersigned bill where necessary at the Treasury.

VIII. **Execution of Bond** :— The grantee (s) shall be required to furnish an indemnity bond in the prescribed form at appendix I, binding themselves to fulfil all the conditions attaching to the grant and to refund the amount of grant already paid in the event of non-fulfilment of the conditions and to abide by decisions of the authority releasing grant-in-aid.

IX. **Periodical Examination of Accounts** :— The sanctioning authority shall conduct periodical examination of accounts and progress reports submitted by the guarantee to satisfy himself that the conditions attaching to the grant are being fulfilled and the amount sanctioned is utilised for the purposes for which it was sanctioned.

X. **Certificate of Proper Utilization of the Grants** :— At the end of the financial year the sanctioning authority / Head of Department shall furnish the utilisation certificate in the following form :—

Having due regard to the conditions laid down in the rules governing grant-in- aid to Voluntary Organisations and the conditions specified in the letter of sanction, it is certified :—

(i) that the conditions attaching to the grant-in-aid have been duly fulfilled by the guarantee.

(ii) that the full amount of the grant has been utilised upon the object for which it was sanctioned within the prescribed time within a reasonable time where no limit has been fi ed.

(iii) that the amount ( to be specified ) representing the portion of the grant which is not ultimately required for expenditure and or which has not been spent within specified time/reasonable time has been surrendered to Government, and deposited into ——————— Treasury ——————— *Vide* Challan No. ——————— Dated ——————— .

XI. **Authority competent to declare the grant recoverable** :— The Secretary to Government Punjab, Social Welfare Department, shall be competent to declare the grant recoverable.

XII. **Mode of Recovery** :—The guarantee shall be required to deposit the amount into Government Treasury under the Receipts Head "XLVI-Miscellaneous—Receipts—C—Other Items".

XIII. **Bar for future Grants** :— An organisation found guilty of non-fulfilment of the above conditions shall be debarred from being considered for payment of Government. Grant-in-aid for such period as may be decided by Government for not less than year in any case may also be required to refund the amount o grant already paid.

ਜਿਨ੍ਹਾਂ ਸੰਸਥਾਵਾਂ ਨੂੰ ਸਾਲ 1977-78 ਵਿਚ ਗਰਾਂਟ-ਇਨ-ਏਡ ਦਿੱਤੀ ਗਈ ਸੀ, ਦੀ ਸੂਚੀ ।

| ਲੜੀ ਨੰ : | ਸੰਸਥਾਂ ਦਾ ਨਾਮ |
|---|---|
| | ਅੰਮ੍ਰਿਤਸਰ ਜ਼ਿਲ੍ਹਾ |
| 1. | ਆਲ ਇੰਡੀਆ ਪਿੰਗਲਵਾੜਾ ਸੁਸਾਇਟੀ, ਅੰਮ੍ਰਿਤਸਰ । |
| 2. | ਸੈਂਟਰਲ ਖਾਲਸਾ ਯਤੀਮ ਖਾਨਾ (ਚੀਫ ਖਾਲਸਾ ਦੀਵਾਨ) ਅੰਮ੍ਰਿਤਸਰ । |
| 3. | ਅੰਧ ਵਿਦਿਆਲਾ, ਅੰਮ੍ਰਿਤਸਰ । |
| 4. | ਭਾਈ ਵੀਰ ਸਿੰਘ ਬਿਰਧ ਘਰ, ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ । |

[ਭਲਾਈ ਮੰਤਰੀ]

5. ਗੁਰੂ ਰਾਮ ਦਾਸ ਕੁਸ਼ਟ ਆਸ਼ਰਮ, ਭਿੱਖੀ ਵਿੰਡ ਰੋਡ, ਅੰਮ੍ਰਿਤਸਰ ।
6. ਸ੍ਰੀ ਰਾਮ ਮੰਦਰ, ਲੈਪਰੋਸੀ ਕਾਲੋਨੀ, ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ।
7. ਸੂਰਮਾ ਸਿੰਘ ਆਸ਼ਰਮ, ਅੰਮ੍ਰਿਤਸਰ ।

ਬਠਿੰਡਾ ਜ਼ਿਲ੍ਹਾ

8. ਪਰਮਾ ਨੰਦ ਧਾਮ ਕੁਸ਼ਟ ਆਸ਼ਰਮ, ਲੈਪਰੋਸੀ ਕਾਲੋਨੀ, ਬਠਿੰਡਾ ।

ਫਿਰੋਜ਼ਪੁਰ ਜ਼ਿਲ੍ਹਾ

9. ਆਰੀਆ ਮਹਿਲਾ ਪਰਉਪਕਾਰਨੀ ਸਭਾ, ਅਬੋਹਰ, ਜ਼ਿਲ੍ਹਾ ਫ਼ਿਰੋਜ਼ਪੁਰ ।
10. ਡਿਸਟਰਿਕਟ ਕੌਂਸਲ ਫਾਰ ਦੀ ਵੈਲਫੇਅਰ ਆਫ ਦੀ ਹੈਂਡੀਕੈਪਡ, ਹੋਮ ਫਾਰ ਦੀ ਬਲਾਈਂਡ, ਫਿਰੋਜ਼ਪੁਰ ।
11. ਡਿਸਟਰਿਕਟ ਐਨਟੀ ਲੈਪਰੋਸੀ ਐਸੋਸੀਏਸ਼ਨ, ਅਨੰਦ ਧਾਮ, ਫਿਰੋਜ਼ਪੁਰ ।

ਫਰੀਦਕੋਟ ਜ਼ਿਲ੍ਹਾ

12. ਬਾਬਾ ਫਰੀਦ ਕੁਸ਼ਟ ਆਸ਼ਰਮ, ਜ਼ਿਲ੍ਹਾ ਫਰੀਦਕੋਟ ।
13. ਨਿਰਮੋਹੀ ਕੁਸ਼ਟ ਆਸ਼ਰਮ, ਮੋਗਾ, ਜ਼ਿਲ੍ਹਾ ਫਰੀਦਕੋਟ ।

ਗੁਰਦਾਸਪੁਰ ਜ਼ਿਲ੍ਹਾ

14. ਸੇਵਾ ਸਦਨ, ਲੈਪਰੋਸੀ ਕਾਲੋਨੀ, ਦੀਨਾ ਨਗਰ, ਜ਼ਿਲ੍ਹਾ, ਗੁਰਦਾਸਪੁਰ ।
15. ਦੈਨਿਕ ਪ੍ਰਾਰਥਨਾ ਸਭਾ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ।

ਜਲੰਧਰ ਜ਼ਿਲਾ

16. ਗੁਰੂ ਰਵੀਦਾਸ ਨੌਜਵਾਨ ਸੰਤੋਖ ਸਭਾ, ਬੋਲੀਨਾ, ਦੋਆਬਾ, ਜ਼ਿਲ੍ਹਾ, ਜਲੰਧਰ ।
17. ਅਪਾਹਜ ਆਸ਼ਰਮ ਗਾਂਧੀ ਪਾਰਕ, ਜੀ. ਟੀ. ਰੋਡ, ਜਲੰਧਰ ।
18. ਡਿਸਟਰਿਕਟ ਐਨਟੀ, ਲੈਪਰੋਸੀ ਕੁਸ਼ਟ ਆਸ਼ਰਮ, ਦੇਵੀ ਤਲਾਬ, ਜਲੰਧਰ ।
19. ਅਨਾਥ ਸੇਵਾ ਸੁਸਾਇਟੀ, ਪਿੰਗਲਾਘਰ, ਗੁਲਾਬ ਦੇਵੀ ਹਸਪਤਾਲ ਰੋਡ, ਜਲੰਧਰ ।
20. ਗਾਂਧੀ ਨੇਚਰ ਕਿਊਰ ਆਸ਼ਰਮ, ਨੀਅਰ ਸਤਲੁਜ ਬਰਿਜ, ਫਿਲੌਰ, ਜ਼ਿਲ੍ਹਾ ਜਲੰਧਰ ।
21. ਨਾਰੀ ਨਿਕੇਤਨ, ਸ਼ਿਸ਼ੂ ਗ੍ਰਿਹਿ ਅਤੇ ਨਾਰੀ ਨਿਰਮਾਨ, ਨਕੋਦਰ ਰੋਡ, ਜ਼ਿਲ੍ਹਾ ਜਲੰਧਰ ।
22. ਦੋਆਬਾ ਕੁਸ਼ਟ ਆਸ਼ਰਮ, ਨਵਾਂ-ਸ਼ਹਿਰ, ਜ਼ਿਲ੍ਹਾ ਜਲੰਧਰ ।
23. ਸਤਲੁਜ ਕੁਸ਼ਟ ਆਸ਼ਰਮ, ਫਿਲੌਰ, ਜ਼ਿਲ੍ਹਾ, ਜਲੰਧਰ ।
24. ਡਿਸਟਰਿਕਟ ਰੈਡ ਕਰਾਸ ਸੁਸਾਇਟੀ, ਸਕੂਲ ਫਾਰ ਡੈਫ਼ ਐਂਡ ਡੰਮ, ਜਲੰਧਰ ।

**ਲੁਧਿਆਣਾ ਜ਼ਿਲ੍ਹਾ**

25. ਕੁਸ਼ਟ ਆਸ਼ਰਮ, ਲੈਪੋਰਸ। ਕਾਲੋਨੀ, ਇਸਲਾਮ ਗੰਜ, ਲੁਧਿਆਣਾ ।
26. ਲਾਜਪਤ ਰਾਏ ਕੁਸ਼ਟ ਆਸ਼ਰਮ, ਰਾਏਕੋਟ ਰੋਡ, ਜਗਰਾਉਂ, ਜ਼ਿਲ੍ਹਾ, ਲੁਧਿਆਣਾ ।
27. ਲੁਧਿਆਣਾ ਐਜੂਕੇਸ਼ਨਲ ਸੁਸਾਇਟੀ, ਮਲਟੀ ਪਰਪਜ਼ ਟਰੇਨਿੰਗ ਸੈਂਟਰ, ਲੁਧਿਆਣਾ ।
28. ਲੁਧਿਆਣਾ ਐਜੂਕੇਸ਼ਨਲ ਸੁਸਾਇਟੀ, ਸਕੂਲ ਫਾਰ ਡੈਫ ਚਿਲਡਰਨ, ਨਿੱਪਾਲ ਸਟੂਡੀਓ, ਨੀਅਰ ਕਲਾਕ ਟਾਵਰ, ਲੁਧਿਆਣਾ ।
29. ਸ਼ੈਲਟਰਡ ਵਰਕਸ਼ਾਪ ਫਾਰ ਦੀ ਫਿਜ਼ੀਕਲੀ ਹੈਂਡੀਕੇਪਡ ਪਰਸਨਜ਼, ਗਿੱਲ ਰੋਡ, ਲੁਧਿਆਣਾ ।

**ਪਟਿਆਲਾ ਜ਼ਿਲ੍ਹਾ**

30. ਸਕੂਲ ਫਾਰ ਦੀ ਬਲਾਈਂਡ, ਪਟਿਆਲਾ ।
31. ਦੀ ਅੰਡਰ ਪਰੀਵਿਲਜਡ ਚਿਲਡਰਨ ਵੈਲਫੇਅਰ ਸੁਸਾਇਟੀ, ਪਟਿਆਲਾ ।
32 ਐਸ. ਡੀ. ਕੁਮਾਰ ਸਭਾ, ਅਪਾਹਜ਼ ਆਸ਼ਰਮ, ਪਟਿਆਲਾ ।
33. ਲੈਪਰੋਸੀ ਪੇਸ਼ੈਂਟਸ ਵੈਲਫੇਅਰ ਸੁਸਾਇਟੀ, ਪਟਿਆਲਾ ।
34. ਈਨਰ ਵੀਲ ਕਲੱਬ , ਪਟਿਆਲਾ ।
35. ਕ੍ਰਿਸ਼ਨਪੁਰੀ ਕੁਸ਼ਟ ਲਾਚਾਰ ਸੇਵਾ ਸੰਘ, ਰਾਜ ਪੁਰਾ, ਜ਼ਿਲ੍ਹਾ ਪਟਿਆਲਾ ।
36. ਸਕੂਲ ਫਾਰ ਡੈਫ ਐਂਡ ਡਮ, ਪਟਿਆਲਾ ।

**ਰੋਪੜ ਜ਼ਿਲ੍ਹਾ**

37. ਮੰਦਰ ਸੁਧਾਰ ਸਭਾ, ਸਿਆਲਬਾ, ਜ਼ਿਲ੍ਹਾ ਰੋਪੜ ।

**ਸੰਗਰੂਰ ਜ਼ਿਲ੍ਹਾ**

38. ਹੋਮ ਫਾਰ ਬਲਾਈਂਡ ਐਂਡ ਡਿਸਏਬਲਡ, ਮਾਲੇਰ ਕੋਟਲਾ, ਜ਼ਿਲ੍ਹਾ ਸੰਗਰੂਰ ।
39. ਗੁਰੂ ਅਰਜਨ ਦੇਵ ਕੁਸ਼ਟ ਆਸ਼ਰਮ, ਸੰਗਰੂਰ ।

**ਚੰਡੀਗੜ੍ਹ**

40. ਭਾਰਤੀਆ ਗਰਾਮਿਨ ਮਹਿਲਾ ਸੰਘ, ਪੰਜਾਬ, ਚੰਡੀਗੜ੍ਹ ।
41. ਇੰਡੀਅਨ ਕਾਊਂਸਲ ਆਫ ਸ਼ੋਸਲ ਵੈਲਫੇਅਰ, ਪੰਜਾਬ, ਚੰਡੀਗੜ੍ਹ ।
42 ਗਾਂਧੀ ਸਮਾਰਕ ਨਿੱਧੀ, ਚੰਡੀਗੜ੍ਹ ।
43. ਸਰਵੈਨਟਸ ਆਫ ਦੀ ਪੀਪਲ ਸੁਸਾਇਟੀ, ਪੰਜਾਬ ਬਰਾਂਚ, ਚੰਡੀਗੜ੍ਹ ।
44. ਐਸੋਸੀਏਸ਼ਨ ਫਾਰ ਦੀ ਸੋਸ਼ਲ ਹੈਲਥ ਇਨ ਇੰਡੀਆ, ਚੰਡੀਗੜ੍ਹ ।
45. ਭਾਰਤ ਸੇਵਕ ਸਮਾਜ ਸੈਕਟਰ 24, ਚੰਡੀਗੜ੍ਹ ।
46. ਆਲ ਇੰਡੀਆ ਕਾਨਫਰੰਸ, ਪੰਜਾਬ, ਚੰਡੀਗੜ੍ਹ ।
47. ਪੀ. ਜੀ. ਆਈ., ਪੰਜਾਬ, ਚੰਡੀਗੜ੍ਹ ।
48. ਸਟੇਟ ਸੋਸ਼ਲ ਵੈਲਫੇਅਰ ਐਡਵਾਈਜ਼ਰੀ ਬੋਰਡ, ਪੰਜਾਬ, ਚੰਡੀਗੜ੍ਹ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 64 ਐਪਲੀਕੇਸ਼ਨਜ਼ ਆਈਆਂ ਸਨ ਮਗਰ 16 ਦੇ ਬਾਰੇ ਵਿਚ ਇਨ੍ਹਾਂ ਨੇ ਨਹੀਂ ਦੱਸਿਆ । ਇਕ ਸਰਦਾਰ ਨਰੰਜਣ ਸਿੰਘ ਸਿੱਧੂ, ਪਸਮਾਂਦਾ ਲੋਕ ਸੁਧਾਰ ਸਭਾ, ਰਜਿਸਟਰਡ ਆਫਿਸ ਲੁਧਿਆਣਾ, ਨੂੰ ਸੈਕਟਰੀ ਨੇ ਆਪਣੇ ਲੈਟਰ ਨੰ: 24 131/36 ਰਾਹੀਂ 25,100/-ਰੁਪਏ ਦਿੱਤੇ ਹਨ । ਇਹ ਚੀਜ਼ ਇਸ ਲਿਸਟ ਵਿਚ ਨਹੀਂ ਹੈ, ਆਇਆ ਇਸ ਬਾਰੇ ਕੋਈ ਅਲਹਿਦਾ ਲਿਸਟ ਹੈ ਜਾਂ ਜਿਨ੍ਹਾਂ 16 ਐਪਲੀਕੇਸ਼ਨਾਂ ਬਾਰੇ ਦੱਸਿਆ ਨਹੀਂ ਗਿਆ, ਉਨ੍ਹਾਂ ਵਿਚੋਂ ਹੈ ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਲਿਖਿਆ ਹੈ ਕਿ ਇਨ੍ਹਾਂ ਪਾਸ ਕੋਈ ਕੰਪਲੇਂਟ ਨਹੀਂ ਆਈ । ਮੈਂ 22 ਜਨਵਰੀ, 1979 ਨੂੰ ਚੀਫ ਮਨਿਸਟਰ ਸਾਹਿਬ ਦੇ ਰਾਹੀਂ ਇਕ ਕੰਪਲੇਂਟ ਭੇਜੀ ਸੀ, ਜਿਸ ਦੀ ਐਕਨਾਲਿਜਮੈਂਟ ਵੀ ਮੇਰੇ ਪਾਸ ਆ ਗਈ ਹੈ. . . .

**ਸ੍ਰੀ ਸਪੀਕਰ** : ਤੁਸੀਂ ਲੈਕਚਰ ਕਰਨ ਲੱਗ ਪਏ ਹੋ, ਸਵਾਲ ਕਰੋ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਆਇਆ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਸ 25,100/- ਰੁਪਏ ਦਾ ਗਬਨ ਹੋਇਆ ਹੈ ਔਰ ਆਇਆ ਇਸ ਬਾਰੇ ਕੋਈ ਇਨਕੁਆਇਰੀ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਵਾਲ ਦੇ ਜਵਾਬ ਵਿਚ ਦੱਸਿਆ ਹੈ ਕਿ ਗਰਾਂਟ ਕਿਸੇ ਇਕੱਲੇ ਵਿਅਕਤੀ ਨੂੰ ਨਹੀਂ ਦਿਤੀ ਗਈ। ਗਰਾਂਟਾ ਸੰਸਥਾਵਾਂ ਨੂੰ ਦਿੱਤੀਆਂ ਜਾਂਦੀਆਂ ਹਨ । ਬਾਕੀ ਜਿਹੜਾ ਇਨ੍ਹਾਂ ਨੇ ਕੰਪਲੇਂਟ ਦਾ ਜ਼ਿਕਰ ਕੀਤਾ ਹੈ ਇਹ ਮੇਰੇ ਨੋਟਿਸ ਵਿਚ ਨਹੀਂ ਹੈ । ਜੇਕਰ ਇਨ੍ਹਾਂ ਨੂੰ ਕਿਸੇ ਗੱਲ ਦਾ ਪਤਾ ਹੈ ਤਾਂ ਮੈਨੂੰ ਦੱਸ ਦੇਣ ਮੈਂ ਇਨ੍ਹਾਂ ਦਾ ਧੰਨਵਾਦ ਕਰਾਂਗੀ ਅਤੇ ਪੜਤਾਲ ਕਰਵਾ ਲਵਾਂਗੀ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਪਸਮਾਂਦਾ ਲੋਕ ਸੁਧਾਰ ਸਭਾ ਦੇ ਸਰਦਾਰ ਨਰੰਜਣ ਸਿੰਘ ਸਿੱਧੂ ਨੂੰ 25,100/-ਰੁਪਏ ਦਿੱਤੇ ਗਏ ਹਨ । ਇਨ੍ਹਾਂ ਦੇ ਸੈਕਟਰੀ ਸਾਹਿਬ ਦੀ ਚਿੱਠੀ ਹੈ, ਜਿਸ ਦਾ ਨੰ: 24131/36 ਹੈ, ਕੀ ਇਹ ਚੀਜ਼ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ?

**ਮੰਤਰੀ** : ਸਪੀਕਰ ਸਾਹਿਬ, ਕੁਝ ਐਪਲੀਕੇਸ਼ਨਜ਼ ਐਸੀਆਂ ਹਨ ਜਿਹੜੀਆਂ ਅਧੂਰੀਆਂ ਹਨ, ਅਸੀਂ ਉਨ੍ਹਾਂ ਤੇ ਕਾਰਵਾਈ ਕਰ ਰਹੇ ਹਾਂ ।

**ਸ੍ਰੀ ਸਪੀਕਰ** : ਜੋ ਗੁਪਤਾ ਜੀ ਨੇ ਕਿਹਾ ਹੈ ਇਸ ਦੇ ਬਾਰੇ ਵਿਚ ਸ਼ਾਇਦ ਤੁਹਾਨੂੰ ਪਤਾ ਨਹੀਂ ਹੋਵੇਗਾ ।

**ਮੰਤਰੀ** : ਨਹੀਂ ਜੀ, ਮੇਰੇ ਨੋਟਿਸ ਵਿਚ ਇਹ ਚੀਜ਼ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਥੇ ਹੈਂਡੀਕੈਪਡ ਲੋਕਾਂ ਨੂੰ ਮੱਦਦ ਦੇਣ ਦਾ ਸਵਾਲ ਇਸ ਵਿਚ ਸ਼ਾਮਲ ਹੈ। ਜਿਹੜੇ ਪਰਮਾਨੈਂਟ ਡਿਸਏਬਲਡ/ਹੈਂਡੀਕੈਪਡ ਹੁੰਦੇ ਹਨ ਇਸ ਵੇਲੇ ਸਰਕਾਰ ਉਨ੍ਹਾਂ ਨੂੰ ਜੇਕਰ ਮੇਲ ਹੋਵੇ ਤਾਂ ਓਲਡ ਏਜ ਪੈਨਸ਼ਨ ਸਕੀਮ ਹੇਠਾਂ ਦਸਾਂ ਸਾਲਾਂ ਦਾ

ਕਨਸੈਸ਼ਨ ਦੇ ਕੇ ਮਤਲਬ ਕਿ 65 ਸਾਲ ਦੀ ਬਜਾਏ 55 ਸਾਲ ਔਰ ਜੇਕਰ ਫੀਮੇਲ ਹੋਵੇ ਤਾਂ 60 ਸਾਲ ਦੀ ਬਜਾਏ ਘਟੋ ਘਟ 50 ਸਾਲ ਹੋਵੇ ਤਾਂ ਪੈਨਸ਼ਨ ਦਿੱਤੀ ਜਾਂਦੀ ਹੈ। ਜਿਹੜੇ ਫੀਮੇਲ ਹਨ ਉਨ੍ਹਾਂ ਨੂੰ ਤਾਂ ਫਿਰ ਵੀ ਕਿਸੇ ਨਾ ਕਿਸੇ ਸਕੀਮ ਹੇਠ ਮੱਦਦ ਮਿਲ ਜਾਂਦੀ ਹੈ ਪਰ ਜਿਹੜੇ ਮੇਲ ਹਨ ਉਨ੍ਹਾਂ ਨੂੰ ਕਿਸੇ ਵੀ ਸਕੀਮ ਹੇਠ ਮੱਦਦ ਨਹੀਂ ਮਿਲਦੀ। ਕੀ ਸਰਕਾਰ ਜਿਹੜੇ ਪਰਮਾਨੈਂਟ ਡਿਸਏਬਲਡ ਮੇਲ ਹਨ, ਉਨ੍ਹਾਂ ਦੀ ਉਮਰ ਅਗਰ 55 ਤੋਂ ਘੱਟ ਹੋਵੇ ਤਾਂ ਵੀ ਉਨ੍ਹਾਂ ਨੂੰ ਕਿਸੇ ਸਕੀਮ ਹੇਠ ਪੈਨਸ਼ਨ ਦੇਣ ਨੂੰ ਤਿਆਰ ਹੈ ? ਸਰਕਾਰ ਇਸ ਤਰ੍ਹਾਂ ਦੀ ਸਕੀਮ ਤੇ ਡੇਢ ਸਾਲ ਤੋਂ ਵਿਚਾਰ ਕਰ ਰਹੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਕੋਈ ਐਸੀ ਸਕੀਮ ਬਣਾਈ ਗਈ ਹੈ ?

**ਮੰਤਰੀ** : ਡਾਗ ਸਾਹਿਬ ਦਾ ਸੁਝਾਓ ਬੜਾ ਅੱਛਾ ਹੈ, ਇਸ ਤੇ ਗੌਰ ਕੀਤਾ ਜਾਵੇਗਾ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਸੰਸਥਾਵਾਂ ਨੂੰ ਜਾਂ ਵਿਅਕਤੀਆਂ ਨੂੰ ਗਰਾਂਟਾਂ ਦਿੱਤੀਆਂ ਜਾਂਦੀਆਂ ਹਨ। ਸਪੀਕਰ ਸਾਹਿਬ, ਜਿਹੜੇ ਲੋਕ ਗਰਾਂਟਾਂ ਵਾਸਤੇ ਐਪਲਾਈ ਕਰਦੇ ਹਨ ਉਨ੍ਹਾਂ ਦੀਆਂ ਐਪਲੀਕੇਸ਼ਨਾਂ ਬਿਲਾ-ਵਜਾਹ ਹੀ ਗ਼ਲਤ ਇਤਰਾਜ਼ ਲਗਾ ਕੇ ਐਂਵੇਂ ਹੀ ਘੁੰਮਣ ਘੇਰੀਆਂ ਵਿਚ ਦਫਤਰ ਵਾਲੇ ਪਾਈ ਰੱਖਦੇ ਹਨ ਅਤੇ ਬਿਲਕੁਲ ਕੰਪਲੀਟ ਐਪਲੀਕੇਸ਼ਨਾਂ ਹੁੰਦੀਆਂ ਹਨ ਪਰ ਘੁੰਮਣ ਘੇਰੀਆਂ ਵਿਚ ਪਾ ਕੇ ਲੋਕਾਂ ਨੂੰ ਨਜ਼ਾਇਜ਼ ਤੌਰ ਤੇ ਹੈਰਾਸ ਕਰਦੇ ਹਨ। ਕੀ ਇਹ ਗੱਲ ਮਨਿਸਟਰ ਸਾਹਿਬਾ ਦੇ ਨੋਟਿਸ ਵਿਚ ਹੈ ? ਇਕ ਨੰਹਰ ਸਿੰਘ ਪੁੱਤਰ ਕੇਹਰ ਸਿੰਘ, ਪਿੰਡ ਉਦਾ ਨੂੰ ਇਸ ਤਰ੍ਹਾਂ ਹੀ ਹੈਰਾਸ ਕੀਤਾ ਗਿਆ ਹੈ।

**ਮੰਤਰੀ** : ਇਸ ਤਰ੍ਹਾਂ ਦੀ ਕੋਈ ਕੰਪਲੇਂਟ ਮੇਰੇ ਨੋਟਿਸ ਵਿਚ ਨਹੀਂ ਆਈ। ਇਹ ਮੈਂਬਰ ਸਾਹਿਬ ਨੇ ਲਿਆਂਦੀ ਹੈ। ਇਹ ਲਿਖ ਕੇ ਦੇ ਦੇਣ, ਗੌਰ ਕੀਤਾ ਜਾਵੇਗਾ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਇਥੇ ਹਾਊਸ ਵਿਚ ਗੁਪਤਾ ਜੀ ਨੇ ਬੜੇ ਸੰਗੀਨ ਇਲਜ਼ਾਮ ਲਗਾਏ ਹਨ ਕਿ ਕੋਈ ਨਰੰਜਣ ਸਿੰਘ ਸਿੱਧੂ ਰੁਪਿਆ ਲੈ ਗਿਆ ਹੈ। ਮੈਂ ਤੁਹਾਡੀ ਪ੍ਰੋਟੈਕਸ਼ਨ ਲੈਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬਾ ਹਾਊਸ ਨੂੰ ਐਸ਼ੋਅਰ ਕਰਨਗੇ ਕਿ ਇਸੇ ਸੈਸ਼ਨ ਦੇ ਦੌਰਾਨ ਇਹ ਹਾਊਸ ਨੂੰ ਦੱਸ ਸਕਣਗੇ ਕਿ ਆਇਆ ਉਹ ਰੁਪਿਆ ਗ਼ਬਨ ਹੋਇਆ ਹੈ ਜਾਂ ਰੁਪਿਆ ਵਾਪਿਸ ਲੈ ਲਿਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਦੁਬਾਰਾ ਸਵਾਲ ਕਰਵਾ ਦਿਓ।

**ਸਰਦਾਰ ਬੇਅੰਤ ਸਿੰਘ** : ਮੈਂ ਦੁਬਾਰਾ ਕਰ ਦਿੰਦਾ ਹਾਂ ਜੀ। ਮੈਂ ਇਹ ਕਿਹਾ ਹੈ ਕਿ ਗੁਪਤਾ ਸਾਹਿਬ ਨੇ ਸੰਗੀਨ ਇਲਜ਼ਾਮ ਲਗਾਇਆ ਹੈ ਕਿ ਨਰੰਜਣ ਸਿੰਘ ਸਿਧੂ 25,100 ਰੁਪਏ ਲੈ ਗਿਆ ਹੈ। ਮੈਂ ਇਹ ਤੁਹਾਡੀ ਪ੍ਰੋਟੈਕਸ਼ਨ ਲੈ ਕੇ ਗੁਜ਼ਾਰਿਸ਼ ਕਰਾਂਗਾ ਕਿ ਵਜ਼ੀਰ ਸਾਹਿਬ ਇਸ ਹਾਊਸ ਦੇ ਵਿਚ ਇਸ ਸੈਸ਼ਨ ਵਿਚ ਇਸ ਬਾਰੇ ਪੂਰੀ ਇਨਫਰਮੇਸ਼ਨ ਲੈ ਕੇ ਹਾਊਸ ਨੂੰ ਦੱਸਣ ਕਿ ਕੀ ਇਹ ਰੁਪਿਆ ਖਾਧਾ ਗਿਆ ਹੈ, ਗਬਨ ਹੋਇਆ ਹੈ ਜਾਂ ਫੇਵਰੇਟਿਜ਼ਮ ਕਰਕੇ ਰੁਪਿਆ ਦਿੱਤਾ ਗਿਆ ਹੈ ?

**ਮੰਤਰੀ** : ਜਿਹੜੇ ਸਰਦਾਰ ਨਰੰਜਣ ਸਿੰਘ ਸਿੱਧੂ ਨੇ ਪੈਸੇ ਲਏ ਹਨ, ਉਸ ਬਾਰੇ ਮੈਂ ਸਦਨ ਨੂੰ ਭਰੋਸਾ ਦਿਵਾਉਂਦੀ ਹਾਂ ਕਿ 9 ਤਾਰੀਖ ਤੱਕ ਇਹ ਸੈਸ਼ਨ ਹੈ, ਉਸ ਸਮੇਂ ਤਕ ਤਾਂ ਇਸ ਬਾਰੇ ਕੋਈ ਕਾਰਵਾਈ ਨਹੀਂ ਦੱਸ ਸਕਾਂਗੀ ਪਰ ਜਿਹੜਾ ਨੈਕਸਟ ਸੈਸ਼ਨ ਹੋਵੇਗਾ ਉਸ ਵਿਚ ਪੂਰੀ ਕਾਰਵਾਈ ਕਰਕੇ ਦੱਸ ਸਕਾਂਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਿਭਾਗ ਪਾਸ ਪੈਸੇ ਨਾ ਹੋਣ ਕਰਕੇ ਬਹੁਤ ਸਾਰੀਆਂ ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਹਨ । ਉਪਰੋਂ ਫਾਇਨਾਂਸ ਡਿਪਾਰਟਮੈਂਟ ਨੇ ਕੱਟ ਲਗਾ ਦਿੱਤੀ ਹੈ, ਇਹ ਤਾਂ ਹੁਣ ਐਂਵੇਂ ਹੀ ਮਹਿਕਮਾ ਹੈ । ਇਸ ਲਈ ਕੀ ਵਜ਼ੀਰ ਸਾਹਿਬਾ ਫ਼ਾਇਨਾਂਸ ਮਨਿਸਟਰ, ਸਰਦਾਰ ਬਲਵੰਤ ਸਿੰਘ ਜੀ, ਨਾਲ ਵਿਚਾਰ ਕਰਕੇ ਉਨ੍ਹਾਂ ਤੋਂ ਹੋਰ ਪੈਸੇ ਲੈਕੇ 31 ਮਾਰਚ,1979 ਤਕ ਸਾਰੀਆਂ ਪੈਂਡਿੰਗ ਐਪਲੀਕੇਸ਼ਨਜ਼ ਨੂੰ ਡਿਸਪੋਜ਼ ਆਫ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮਹਿਕਮੇ ਪਾਸ ਜਿਤਨੇ ਪੈਸੇ ਆਉਣਗੇ, ਅਲਾਟ ਹੋਣਗੇ, ਉਨ੍ਹਾਂ ਦੇ ਮੁਤਾਬਿਕ ਹੀ ਕਾਰਵਾਈ ਕਰਾਂਗੇ ।

**Mr Speaker** : Thank you. Next question.

---

## ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਲਈ ਦਵਾਈਆਂ ਦੀਆਂ ਸਥਾਨਕ ਖਰੀਦਾਂ ਦੀ ਪੜਤਾਲ

*983. **ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ 1975 ਤੋਂ 1978 ਤਕ ਦੇ ਸਮੇਂ ਦੇ ਦੌਰਾਨ ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਲਈ ਦਵਾਈਆਂ ਦੀਆਂ ਸਥਾਨਕ ਖਰੀਦਾਂ ਦੀ ਕੋਈ ਪੜਤਾਲ ਸ਼ੁਰੂ ਕੀਤੀ ਸੀ। ਜੇਕਰ ਅਜਿਹਾ ਹੋਵੇ ਤਾਂ ਪੜਤਾਲ ਦੇ ਕੀ ਸਿੱਟੇ ਰਹੇ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸ਼੍ਰੀ ਦੇਸ ਰਾਜ** : ਮਿਤੀ 3 ਅਗਸਤ, 1977 ਨੂੰ ਸਬ-ਡਵੀਜ਼ਨ ਮੈਜਿਸਟਰੇਟ, ਅੰਮ੍ਰਿਤਸਰ ਨੇ ਡਿਪਟੀ ਸੁਪਰਡੰਟ ਪੁਲਿਸ, ਅੰਮ੍ਰਿਤਸਰ ਦੇ ਨਾਲ ਈ. ਐਸ. ਆਈ ਹਸਪਤਾਲ, ਅੰਮ੍ਰਿਤਸਰ ਦੀ ਅਚਨ-ਚੇਤ ਚੈਕਿੰਗ ਕੀਤੀ ਅਤੇ ਮਾਲੂਮ ਹੋਇਆ ਕਿ Chloropheniramin ਦੇ 1000 ਗੋਲੀਆਂ ਦੇ ਦੋ ਡਬੇ, ਜਿਸ ਤੇ ਦੋ ਕਿਸਮ ਦੇ ਲੇਬਲ ਇਕ ਦੂਜੇ ਦੇ ਉਤੇ ਲਗੇ ਸਨ, ਅੰਦਰ ਵਾਲੇ ਲੇਬਲ ਤੇ ਕੀਮਤ 1000 ਗੋਲੀਆਂ ਰੁ: 8.50 ਲਿਖੀ ਹੋਈ ਸੀ ਅਤੇ ਬਾਹਰ ਵਾਲੇ ਲੇਬਲ ਤੇ ਕੀਮਤ 1000 ਗੋਲਿਆਂ ਰੁ: 18.50 ਦਰਸਾਈ ਗਈ ਸੀ । ਇਹ ਗੋਲੀਆਂ ਫਰਮ ਮੈਸਰਜ਼ ਸਬਰਵਾਲ ਮੈਡੀਕਲ ਸਟੋਰਜ਼, ਹਾਲ ਬਜ਼ਾਰ, ਅੰਮ੍ਰਿਤਸਰ ਤੋਂ 1000 ਗੋਲੀ ਕੀਮਤ ਰੁ: 14.40 ਦੇ ਹਿਸਾਬ ਨਾਲ ਕੋਟੇਸ਼ਨਾਂ ਲੈ ਕੇ ਖਰੀਦੀਆਂ ਗਈਆਂ ਸਨ ।

ਕੇਸ ਅਦਾਲਤ ਵਿਚ ਚਲ ਰਿਹਾ ਹੈ । ਕੇਸ ਸਬਜੂਡਿਸ ਹੋਣ ਕਰਕੇ ਇਸ ਸਮੇਂ ਕੁਝ ਨਹੀਂ ਕਿਹਾ ਜਾ ਸਕਦਾ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਇਹ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਨਹੀਂ ਹੈ ਕਿ ਜਿਸ ਵੇਲੇ ਈ. ਐਸ. ਆਈ.

ਹਸਪਤਾਲ ਵਿਚ ਚੈਕਿੰਗ ਹੋਈ ਤਾਂ ਮਰੀਜ਼ ਵਰਕਰਜ਼ ਲਈ ਹਸਪਤਾਲ ਵਿਚ ਦਵਾਈਆਂ ਨਹੀਂ ਸਨ ਔਰ ਜਿਹੜਾ ਮੈਡੀਕਲ ਸੁਪਰਡੈਂਟ ਹੈ ਉਸ ਤੋਂ ਪਾਵਰਜ਼ ਵਿਦਡਰਾਅ ਕਰ ਲਈਆਂ ਸਨ ਔਰ ਆਲਟਰਨੇਟਿਵ ਅਰੇਂਜਮੈਂਟ ਨਹੀਂ ਸਨ ਕੀਤੇ ਗਏ, ਜਿਸ ਨਾਲ ਕਿ ਮਰੀਜ਼ਾਂ ਲਈ ਦਵਾਈਆਂ ਨਹੀਂ ਲਈਆਂ ਜਾ ਸਕੀਆਂ ?

**ਮੰਤਰੀ** : ਸਪੀਕਰ ਸਾਹਿਬ, ਵਿਦਡਰਾਅਲ ਆਫ ਪਾਵਰਜ਼ ਦੀ ਸੂਚਨਾ ਮੇਰੇ ਪਾਸ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਉਥੇ ਦਵਾਈਆਂ ਦੀ ਸ਼ਾਰਟੇਜ ਰਹੀ ਹੈ, ਮਰੀਜ਼ਾਂ ਨੂੰ ਦਵਾਈਆਂ ਨਹੀਂ ਮਿਲਦੀਆਂ ਰਹੀਆਂ ਜਾਂ ਪਾਵਰ ਨਹੀਂ ਸੀ ਕਿ ਬਾਹਰ ਤੋਂ ਖਰੀਦ ਲਈਆਂ ਜਾਂਦੀਆਂ ਔਰ ਜੇਕਰ ਸੀ ਤਾਂ ਕੀ ਵਜ਼ੀਰ ਸਾਹਿਬ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ਜਿਨ੍ਹਾਂ ਨੇ ਦਵਾਈਆਂ ਨਹੀਂ ਪਰਚੇਜ਼ ਕੀਤੀਆਂ ਔਰ ਮਰੀਜ਼ਾਂ ਨੂੰ ਦੁਖੀ ਹੋਣਾ ਪਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਦਵਾਈਆਂ ਦੀ ਸ਼ਾਰਟੇਜ ਬਾਰੇ ਜਿਹੜਾ ਸਵਾਲ ਹੈ, ਉਸ ਦਾ ਅਲਹਿਦਾ ਜਵਾਬ ਹੈ ਕਿ ਸ਼ਾਰਟੇਜ ਸੀ। ਸ਼ਾਰਟੇਜ ਕਿਸ ਤਰ੍ਹਾਂ ਹੋਈ, ਉਸ ਸਵਾਲ ਦਾ ਜਵਾਬ ਮੈਂ ਅਲਹਿਦਾ ਦਿੱਤਾ ਹੋਇਆ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਅਚਾਨਕ ਛਾਪਾ ਵੱਜਾ ਔਰ ਕਾਫੀ ਹੇਰਾ-ਫੇਰੀ ਫੜੀ ਗਈ। ਪਰ ਹੋਇਆ ਕੀ? ਮਹਿਕਮੇ ਦਾ ਜਿਹੜਾ ਕੋਈ ਕਲਰਕ ਸੀ, ਅਸਿਸਟੈਂਟ ਸੀ ਉਨ੍ਹਾਂ ਨੂੰ ਤਾਂ ਸੱਸਪੈਂਡ ਕਰ ਦਿੱਤਾ। ਮਗਰ ਮੈਡੀਕਲ ਸੁਪਰਡੈਂਟ ਨੂੰ ਸਿਰਫ ਟਰਾਂਸਫਰ ਕਰਕੇ ਹੀ ਕੀ ਇਨ੍ਹਾਂ ਦੀ ਸੰਤੁਸ਼ਟੀ ਹੋ ਗਈ ਹੈ ?

**ਮੰਤਰੀ** : ਮਾਮਲਾ ਸਬਜੁਡਿਸ ਹੈ, ਇਸ ਕਰਕੇ ਮੈਂ ਜ਼ਿਆਦਾ ਕੁਝ ਨਹੀਂ ਕਹਿੰਦਾ। ਬਾਕੀ ਮਹਿਕਮਾਨਾ ਕਾਰਵਾਈ ਜ਼ਰੂਰ ਕੀਤੀ ਗਈ ਹੈ। ਉਸ ਨੂੰ ਚਾਰਜ-ਸ਼ੀਟ ਕੀਤਾ ਗਿਆ ਹੈ, ਸਬਜੁਡਿਸ ਕੇਸ ਹੈ। ਬਾਕੀ ਮੈਂ ਯਕੀਨ ਦਿਲਾਂਦਾ ਹਾਂ ਕਿ ਹਰ ਲੋੜੀਂਦੀ ਕਾਰਵਾਈ ਹੋਵੇਗੀ।

**ਕਾਮਰੇਡ ਸੱਤ ਪਾਲ ਡਾਂਗ** : ਜਦੋਂ ਦੂਸਰੇ ਕਰਮਚਾਰੀਆਂ ਨੂੰ ਸਸਪੈਂਡ ਕੀਤਾ ਹੈ ਤਾਂ ਉਸ ਐਮ. ਐਸ. ਨੂੰ ਕਿਉ ਨਹੀਂ ਸਸਪੈਂਡ ਕੀਤਾ ?

**ਮੰਤਰੀ** : ਉਨ੍ਹਾਂ ਕਰਮਚਾਰੀਆਂ ਦੇ ਨਾਉਂ ਸਪੈਸੀਫਿਕਲੀ ਐਫ. ਆਈ. ਆਰ. ਵਿਚ ਦਰਜ ਸਨ, ਜਿਸ ਲਈ ਉਨ੍ਹਾਂ ਨੂੰ ਸੱਸਪੈਂਡ ਕਰਨਾ ਪਿਆ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਅੰਮ੍ਰਿਤਸਰ ਈ. ਐਸ. ਆਈ. ਹਸਪਤਾਲ ਵਿੱਚ ਰਾਤ ਨੂੰ ਮਰੀਜ਼ਾਂ ਨੂੰ ਅਟੈਂਡ ਕਰਨ ਵਾਸਤੇ ਐਮਰਜੰਸੀ ਵਿੱਚ ਕੋਈ ਡਾਕਟਰ ਦਾ ਪ੍ਰਬੰਧ ਨਹੀਂ ਹੈ। ਜਿਸ ਡਾਕਟਰ ਦੀ ਡਿਊਟੀ ਰਾਤ ਨੂੰ ਉਥੇ ਹੁੰਦੀ ਹੈ ਉਹ ਉਥੇ ਨਹੀਂ ਰਹਿੰਦਾ ਬਲਕਿ ਮੈਡੀਕਲ ਸੁਪਰਡੈਂਟ ਉਥੇ ਹੁੰਦਾ ਹੈ ਜਿਹੜਾ ਕਿ ਮਰੀਜ਼ਾਂ ਨੂੰ ਨਹੀਂ ਵੇਖਦਾ। ਕੀ ਵਜ਼ੀਰ ਸਾਹਿਬ ਇਸ ਬਾਰੇ ਚੈਕ ਅੱਪ ਕਰਨਗੇ ਅਤੇ ਉਥੇ ਰਾਤ ਨੂੰ ਡਾਕਟਰ ਦਾ ਪ੍ਰਬੰਧ ਕਰਨਗੇ ਜਿਹੜਾ ਐਮਰਜੈਂਸੀ ਵਿਚ ਮਰੀਜ਼ਾਂ ਨੂੰ ਵੇਖ ਸਕੇ?

**Minister** : This supplementary does not arise out of this question.

**Mr. Speaker** : This is a general question. You should be able to give reply.

**Minister** : If there is any specific complaint, that will be looked into.

ਸ੍ਰੀ ਸਪੀਕਰ: ਤੁਸੀਂ ਇਨ੍ਹਾਂ ਦੇ ਨੋਟਿਸ ਵਿਚ ਲਿਆ ਦੇਣਾ।

श्री अ. विश्वनाथन : स्पीकर साहिब, मैं आप की मार्फत वज़ीर साहि से यह पूछना चाहता हूँ कि जहां लुधियाना और अमृतसर के हस्पतालों म दवाईयों के मामले में लाखों रुपये की हेराफेरी हो रही है वहां डाक्टरों के तबादले कर दिये जाते हैं, परन्तु जो उन हस्पतालों में अकाउंटैन्टस और स्टोर इन्चार्ज होते हैं, वह बहुत पुराने होते हैं। क्या वज़ीर साहिब इन अकाउंटैन्टस और स्टोर इन्चार्जों को ट्रांसफर करके फिर वहां पर आडिट करवायेंगे ताकि जो असल में कलप्रिटस हैं जिन्होंने गलती की है, उन को पकड़ा जा सके ? वह भी डाक्टरों के साथ मिले होते हैं।

ਮੰਤਰੀ : ਇਹ ਆਪਣਾ ਸਵਾਲ ਰਿਪੀਟ ਕਰ ਦੇਣ।

**ਸ੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਉਨ੍ਹਾਂ ਹਸਪਤਾਲਾਂ ਵਿੱਚ ਜਿਹੜੇ ਸਟੋਰ ਇੰਚਾਰਜ ਔਰ ਅਕਾਊਂਟੈਂਟ ਹਨ ਉਨ੍ਹਾਂ ਦੇ ਤਬਾਦਲੇ ਨਹੀਂ ਹੁੰਦੇ ਅਤੇ ਡਾਕਟਰਾਂ ਦੇ ਹੋ ਜਾਂਦੇ ਹਨ। ਕੀ ਤੁਸੀਂ ਉਨ੍ਹਾਂ ਅਕਾਊਂਟੈਂਟਸ ਔਰ ਸਟੋਰ ਇੰਚਾਰਜਾਂ ਨੂੰ ਟਰਾਂਸਫਰ ਕਰਕੇ ਫਿਰ ਆਡਿਟ ਕਰਾਉਣ ਵਾਸਤੇ ਤਿਆਰ ਹੋ ?

**ਮੰਤਰੀ** : ਬਿਲਕੁਲ, ਜਨਾਬ।

---

**ਨਿਸ਼ਾਨਵਾਲਾ ਪ੍ਰਸ਼ਨ ਨੰ: 991**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਪੰਜਾਬ ਰੋਡਵੇਜ਼ ਦੇ ਡਰਾਈਵਰਾਂ/ਕੰਡਕਟਰਾਂ ਨੂੰ ਸਦਰ ਮੁਕਾਮ ਤੋਂ ਬਾਹਰ ਗੁਜ਼ਾਰੀਆਂ ਰਾਤਾਂ ਵਾਸਤੇ ਟੀ. ਏ./ਡੀ. ਏ.**

*725. **ਚੌਧਰੀ ਬਲਰਾਮ ਜਾਖੜ** : ਕੀ ਆਵਾਜਾਈ, ਸੈਰਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਪੰਜਾਬ ਰੋਡਵੇਜ਼ ਦੇ ਡਰਾਈਵਰਾਂ/ਕੰਡਕਟਰਾਂ ਨੂੰ ਸਦਰ ਮੁਕਾਮ ਤੋਂ ਬਾਹਰ ਗੁਜ਼ਾਰੀਆਂ ਰਾਤਾਂ ਲਈ ਟੀ. ਏ./ਡੀ. ਏ. ਦਿੱਤਾ ਜਾਂਦਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਸਟਾਫ ਨੂੰ ਟੀ. ਏ./ਡੀ. ਏ. ਦੀ ਅਦਾਇਗੀ ਮਿਤੀ ਅੰਤ ਤਕ ਕਰ ਦਿਤੀ ਗਈ ਹੈ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉਤਰ ਨਾਂਹ ਵਿਚ ਹੋਵੇ, ਤਾਂ ਉਕਤ ਸਟਾਫ ਨੂੰ ਕਿਨੇ ਸਮੇਂ ਲਈ ਟੀ. ਏ./ਡੀ. ਏ. ਦੀ ਅਦਾਇਗੀ ਅੱਜੇ ਕਰਨੀ ਰਹਿੰਦੀ ਹੈ ਅਤੇ ਇਸ ਦੇ ਕੀ ਕਾਰਨ ਹਨ ;

(ਸ) ਸਾਲ 1977–78 ਅਤੇ 1978-79 ਦੇ ਦੌਰਾਨ ਡਰਾਈਵਰਾਂ/ਕੰਡਕਟਾਂ ਨੂੰ ਟੀ. ਏ./ਡੀ. ਏ. ਵਜੋਂ ਕੁਲ ਕਿੰਨੀ ਰਕਮ ਅਦਾ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਸਦਰ-ਮੁਕਾਮ ਤੋਂ ਬਾਹਰ ਰਾਤ ਗੁਜ਼ਾਰਨ ਤੇ ਡਰਾਈਵਰਾਂ ਅਤੇ ਕੰਡਕਟਰਾਂ ਨੂੰ ਰੂਲਾਂ ਅਨੁਸਾਰ ਟੀ. ਏ./ਡੀ. ਏ. ਦਿੱਤਾ ਜਾਂਦਾ ਹੈ ।

(ਅ) ਨਹੀਂ ਜੀ ।

(ੲ) ਸੂਚਨਾਂ ਸਦਨ ਦੀ ਮੇਜ਼ ਉੱਤੇ ਰੱਖੀ ਜਾਂਦੀ ਹੈ ।

(ਸ)

| ਸਾਲ | | ਕੁੱਲ ਰਕਮ |
|---|---|---|
| 1977–78 | .. | ਰੁਪਏ 36,24,694.40 |
| 1978-79 | .. | ਰੁਪਏ 36,13,198.30 |

## ਅਨੁਲੱਗ

| ਕ੍ਰਮ ਨੰ: | ਡਿਪੂ ਦਾ ਨਾ | ਸਮਾਂ ਜਿਸ ਸਬੰਧੀ ਟੀ. ਏ./ ਡੀ. ਏ. ਦੀ ਅਦਾਇਗੀ ਅਜੇ ਕਰਨੀ ਰਹਿੰਦੀ ਹੈ । | ਦੇਰੀ ਦੇ ਕਾਰਨ |
|---|---|---|---|
| 1. | ਪੰਜਾਬ ਰੋਡਵੇਜ਼, ਫਿਰੋਜ਼ਪੁਰ | 11/78 ਤੋਂ ਮਿਤੀ ਅੰਤ ਤਕ | ਬਹੁਤ ਸਾਰੇ ਡਰਾਈਵਰ ਅਨਪੜ੍ਹ ਹੋਣ ਕਾਰਨ ਆਪਣੇ ਕਲਮ ਸਮੇਂ ਸਿਰ ਆਪ ਨਹੀਂ ਤਿਆਰ ਕਰ ਸਕਦੇ ਸਗੋਂ ਇਨ੍ਹਾਂ ਦੇ ਕਲੇਮ ਦਫਤਰ ਦੇ ਕਰਮਚਾਰੀਆਂ ਵਲੋਂ ਯਾਰਡ ਕੰਟਰੋਲ ਰਜਿਸਟਰ ਦੇ ਆਧਾਰ ਤੇ ਤਿਆਰ ਕੀਤੇ ਜਾਂਦੇ ਹਨ । ਕਲੇਮਾਂ ਦੀ ਸਬੰਧਤ ਡਰਾਈਵਰਾਂ/ਕੰਡਕਟਰਾਂ ਵਲੋਂ ਪੁਸ਼ਟੀ ਕਰਨ ਵਿਚ ਕਈ ਵਾਰ ਦੇਰੀ ਹੋ ਜਾਂਦੀ ਹੈ ਕਿਉਂਕਿ ਇਹ ਆਮ ਤੌਰ ਤੇ ਹੈਡ-ਕੁਆਟਰ ਤੋਂ ਬਾਹਰ ਡਿਊਟੀ ਤੇ ਰਹਿੰਦੇ ਹਨ । ਪੁਸ਼ਟੀ ਕਰਵਾਏ ਜਾਣ ਉਪਰੰਤ ਇਕ ਇਕੱਠਾ ਬਿਲ ਤਿਆਰ ਕੀਤਾ ਜਾਂਦਾ ਹੈ ਜਿਸ ਦੀ ਅੰਦਰੂਨੀ ਆਡਿਟ ਵਲੋਂ ਪੜਤਾਲ ਕੀਤੀ ਜਾਂਦੀ ਹੈ ਪਰੰਤੂ ਫਿਰ ਵੀ ਖ਼ਜ਼ਾਨਾ ਅਫ਼ਸਰਾਂ ਵਲੋਂ ਬਿਲ ਵਿਚ ਕਦੀ ਕਦੀ ਕੋਈ ਇਤਰਾਜ਼ ਲਾ ਦਿੱਤਾ ਜਾਂਦਾ ਹੈ ਜਿਸ ਕਾਰਨ ਇਨ੍ਹਾਂ ਦੀ ਅਦਾਇਗੀ ਵਿਚ ਦੇਰੀ ਹੋ ਜਾਂਦੀ ਹੈ । |
| 2. | ਪੰਜਾਬ ਰੋਡਵੇਜ਼, ਪਠਾਨਕੋਟ | 11/78 ਤੋਂ ਮਿਤੀ ਅੰਤ ਤਕ | |
| 3. | ਪੰਜਾਬ ਰੋਡਵੇਜ਼, ਮੁਕਤਸਰ | 12/78 ਤੋਂ ਮਿਤੀ ਅੰਤ ਤਕ | |
| 4. | ਪੰਜਾਬ ਰੋਡਵੇਜ਼, ਤਰਨਤਾਰਨ | 11/78 ਤੋਂ ਮਿਤੀ ਅੰਤ ਤਕ | |
| 5. | ਪੰਜਾਬ ਰੋਡਵੇਜ਼, ਨਵਾਂ ਸ਼ਹਿਰ | 12/78 ਤੋਂ ਮਿਤੀ ਅੰਤ ਤਕ | |
| 6. | ਪੰਜਾਬ ਰੋਡਵੇਜ਼, ਜਲੰਧਰ | 12/78 ਤੋਂ ਮਿਤੀ ਅੰਤ ਤਕ | |
| 7. | ਪੰਜਾਬ ਰੋਡਵੇਜ਼, ਹੁਸ਼ਿਆਰਪੁਰ | 7/78 ਅਤੇ 10/78 ਤੋਂ ਮਿਤੀ ਅੰਤ ਤਕ | |
| 8. | ਪੰਜਾਬ ਰੋਡਵੇਜ਼, ਬਟਾਲਾ | 12/78 ਤੋਂ ਮਿਤੀ ਅੰਤ ਤਕ | |
| 9. | ਪੰਜਾਬ ਰੋਡਵੇਜ਼, ਮੋਗਾ | 12/78 ਤੋਂ ਮਿਤੀ ਅੰਤ ਤਕ | |

**ਚੌਧਰੀ ਬਲਰਾਮ ਜਾਖੜ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਜਿਨ੍ਹਾਂ ਆਦਮੀਆਂ ਨੇ ਟੀ. ਏ./ਡੀ. ਏ. ਵਾਸਤੇ ਇਨ੍ਹਾਂ ਨੂੰ ਦਰਖ਼ਾਸਤਾਂ ਦਿੱਤੀਆਂ ਹੋਈਆਂ ਹਨ ਜਾਂ ਜਿਨ੍ਹਾਂ ਨੂੰ ਟੀ. ਏ./ਡੀ. ਏ. ਦੇਣਾ ਬਣਦਾ ਹੈ, ਕੀ ਉਨ੍ਹਾਂ ਨੂੰ ਇਹ ਜਲਦੀ ਹੀ ਪੇਮੈਂਟ ਕਰਾ ਦੇਣਗੇ ਤਾਕਿ ਉਹ ਆਪਣਾ ਖ਼ਰਚਾ ਚਲਾ ਸਕਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਜਨਰਲ ਮੈਨੇਜਰਜ਼ ਨੂੰ ਇਹ ਇਨਸਟ੍ਰਕਸ਼ਨਜ਼ ਕਰ ਦਿੱਤੀਆਂ ਹਨ ਕਿ ਇਨ੍ਹਾਂ ਦਾ ਨਿਪਟਾਰਾ ਛੇਤੀ ਕੀਤਾ ਜਾਵੇ । ਸਪੀਕਰ ਸਾਹਿਬ, ਦੇਰ ਇਸ ਕਰਕੇ ਲਗਦੀ ਹੈ ਕਿ ਉਨ੍ਹਾਂ ਦੇ ਇਕੱਠੇ ਬਿਲ ਬਣਦੇ ਹਨ । ਕਈ ਡਰਾਈਵਰ ਅਨਪੜ੍ਹ ਹੁੰਦੇ ਹਨ ਅਤੇ ਉਹ ਗ਼ਲਤ ਫਿਗਰਜ਼ ਬਿਲਾਂ ਵਿਚ ਭਰ ਜਾਂਦੇ ਹਨ, ਜਿਸ ਕਰਕੇ ਕਈ ਵਾਰ ਟਰੇਜ਼ਰੀ ਵਿਚ ਆਬਜੈਕਸ਼ਨ ਲਗ ਜਾਂਦਾ ਹੈ । ਇਸ ਕਰਕੇ ਦੇਰ ਹੋ ਜਾਂਦੀ ਹੈ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਡਰਾਈਵਰ ਹੈਡ ਕੁਆਰਟਰਜ਼ ਤੋਂ ਬਾਹਰ ਜਾ ਕੇ ਰਾਤ ਨੂੰ ਰਹਿੰਦੇ ਹਨ, ਜਿਥੇ ਉਨ੍ਹਾਂ ਨੂੰ ਰਾਤ ਨੂੰ ਸੌਣ ਲਈ ਬੜੀ ਮੁਸ਼ਕਲ ਆਉਂਦੀ ਹੈ । ਕੀ, ਵਜ਼ੀਰ ਸਾਹਿਬ, ਉਨ੍ਹਾਂ ਲਈ ਅਜਿਹੇ ਮੇਨ ਸਟੇਸ਼ਨਾਂ ਤੇ ਜਿਥੇ ਰਾਤ ਨੂੰ ਬੱਸਾਂ ਠਹਿਰਦੀਆਂ ਹਨ, ਕੁਆਰਟਰਜ਼ ਬਣਾ ਦਿਤੇ ਜਾਣਗੇ ਜਿਥੇ ਰਾਤ ਨੂੰ ਜਾਕੇ ਸੌ ਸਕਣ ? ਉਹ ਬੱਸਾਂ ਵਿਚ ਹੀ ਸੁੱਤੇ ਰਹਿੰਦੇ ਹਨ ।

**ਰਾਜ ਮੰਤਰੀ** : ਸਪੀਕਰ ਸਾਹਿਬ, ਕੁਆਰਟਰਜ਼ ਤਾਂ ਨਹੀਂ ਬਣਾ ਸਕਦੇ ਪਰ ਉਨ੍ਹਾਂ ਲਈ ਜਿਥੇ ਵੀ ਬੱਸਾਂ ਰਾਤ ਨੂੰ ਠਹਿਰਦੀਆਂ ਹਨ ਰੈਸਟ ਰੂਮਜ਼ ਬਣਾਏ ਹੋਏ ਹਨ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਇਹ ਪੁਛਦਾ ਹਾਂ ਕਿ ਜਿਥੇ ਡਰਾਈਵਰਾਂ ਨੂੰ ਭੱਤੇ ਵਗੈਰਾ ਦਿੰਦੇ ਹਨ, ਉਥੇ ਕੀ ਉਨ੍ਹਾਂ ਦੀ ਫੈਮਲੀ ਲਈ ਉਨ੍ਹਾਂ ਦੇ ਸੈਰ ਸਪਾਟੇ ਲਈ ਕੋਈ ਪ੍ਰਬੰਧ ਕਰਨਗੇ, ਜਿਸ ਨਾਲ ਕਿ ਉਹ ਡਰਾਈਵਰ ਆਪਣੀ ਫੈਮਿਲੀ ਨੂੰ ਪੰਜਾਬ ਵਿਚ ਸੈਰ ਸਪਾਟਾ ਕਰਾ ਸਕਣ ?

**ਰਾਜ ਮੰਤਰੀ** : ਇਹ ਤਾਂ ਸੁਜੈਸ਼ਨ ਹੈ, ਇਸ ਤੇ ਵਿਚਾਰ ਕੀਤਾ ਜਾ ਸਕਦਾ ਹੈ ।

**ਡਾਕਟਰ ਸਾਧੂ ਰਾਮ** : ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਡੀਆਂ ਬੱਸਾਂ ਸ਼ਿਮਲੇ ਵੀ ਜਾਂਦੀਆਂ ਹਨ, ਗੰਗਾ ਨਗਰ ਵੀ ਜਾਂਦੀਆਂ ਹਨ, ਇਸੇ ਤਰ੍ਹਾਂ ਹੋਰ ਵੀ ਕਈ ਸਟੇਟਾਂ ਵਿੱਚ ਜਾਂਦੀਆਂ ਹਨ, ਪਰ ਉਥੇ ਉਨ੍ਹਾਂ ਦੇ ਰਹਿਣ ਲਈ ਕੋਈ ਇੰਤਜ਼ਾਮ ਨਹੀਂ ਹੁੰਦਾ । ਕੀ ਹੋਰ ਸਟੇਟਾਂ ਵਿਚ ਵੀ ਜਿਥੇ ਸਾਡੀਆਂ ਬੱਸਾਂ ਜਾਂਦੀਆਂ ਹਨ, ਉਥੇ ਉਨ੍ਹਾਂ ਡਰਾਈਵਰਾਂ ਅਤੇ ਕੰਡਕਟਰਾਂ ਦੇ ਰਹਿਣ ਲਈ ਕੋਈ ਇੰਤਜ਼ਾਮ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੇ ਵੀ ਸਾਡੀਆਂ 3 ਬੱਸਾਂ ਰਾਤ ਨੂੰ ਰੁਕਦੀਆਂ ਹਨ, ਉਥੇ ਰੈਸਟ ਰੂਮ ਖੋਹਲੇ ਹੋਏ ਹਨ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਸਿਰਫ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਨੇ ਆਪ ਜਾ ਕੇ ਇਨ੍ਹਾਂ ਰੈਸਟ ਰੂਮਜ਼ ਨੂੰ ਇਨਸਪੈਕਟ ਕੀਤਾ ਹੈ, ਜਿਨ੍ਹਾਂ ਰੈਸਟ ਰੂਮਜ਼ ਦਾ ਇਨ੍ਹਾਂ ਨੇ ਹੁਣੇ ਹੀ ਜ਼ਿਕਰ ਕੀਤਾ ਹੈ ?

**ਰਾਜ ਮੰਤਰੀ** : ਹਾਂ ਜੀ, ਮੈਂ ਆਪ ਵੀ ਇਨਸਪੈਕਟ ਕੀਤਾ ਹੈ। ਬਲਕਿ ਇਥੋਂ ਤਕ ਕਿ ਇਕ ਵਾਰ ਡਰਾਈਵਰਾਂ ਦੀ ਰਿਕੁਐਸਟ ਸਾਡੇ ਕੋਲ ਆਈ ਸੀ ਅਤੇ ਅਸੀਂ ਉਹ ਕਮਰੇ ਖੁਲ੍ਹਵਾ ਦਿੱਤੇ ਸਨ। ਉਨ੍ਹਾਂ ਕਮਰਿਆਂ ਵਿਚ ਕੋਈ ਸਮਾਨ ਵਗੈਰਾ ਪਿਆ ਸੀ ਉਹ ਚੁਕਵਾ ਦਿੱਤਾ ਸੀ। ਪਰ ਅਸਲ ਗੱਲ ਇਹ ਹੈ ਕਿ ਆਮ ਤੌਰ ਤੇ ਡਰਾਈਵਰ ਅਤੇ ਕੰਡਕਟਰ ਉਥੇ ਜਾ ਕੇ ਪੈਂਦੇ ਹੀ ਨਹੀਂ।

SETTING UP OF A MILK PLANT AT GURDASPUR

*1004. **Shri Om Parkash Bhardwaj**: Will the Minister of State for Animal Husbandry be pleased to state :—

(a) whether it is a fact that the Government proposes to set up a Milk Plant at Gurdaspur and the land therefor was acquired two years ago ;

(b) whether the construction of the Plant has been started ;

(c) if the reply to parts (a) and (b) above be in the affirmative, the date by which the Milk Plant is likely to be commissioned ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਹਾਂ ਜੀ।

(ਅ) ਨਹੀਂ ਜੀ।

(ੲ) ਇਹ ਮਾਮਲਾ ਹਾਲ ਦੀ ਘੜੀ ਅੱਗੇ ਪਾ ਦਿੱਤਾ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਅੱਜ ਤਾਂ ਮੈਨੂੰ ਵੀ ਕਟਾਰੀਆ ਸਾਹਿਬ ਦੇ ਸਵਾਲਾਂ ਦੀ ਤਰ੍ਹਾਂ ਦਾ ਜਵਾਬ ਮਿਲਿਆ ਹੈ। ਮੈਂ ਇਹ ਪੁਛਦਾ ਹਾਂ ਕਿ ਇਹ ਜਿਹੜਾ ਮਾਮਲਾ ਅੱਗੇ ਪਾਇਆ ਗਿਆ ਹੈ ਇਹ ਕਿੰਨੀ ਦੇਰ ਲਈ ਅੱਗੇ ਪਾਇਆ ਗਿਆ ਹੈ ਅਤੇ ਕਦੋਂ ਤਕ ਇਹ ਕੰਮ ਸ਼ੁਰੂ ਕਰ ਦੇਣਗੇ ?

**ਰਾਜ ਮੰਤਰੀ** : ਇਸ ਬਜਟ ਸੈਸ਼ਨ ਤੋਂ ਬਾਅਦ ਇਸ ਤੇ ਵਿਚਾਰ ਕੀਤਾ ਜਾਵੇਗਾ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਵੀ ਇਨ੍ਹਾਂ ਨੇ ਇਹੀ ਕਿਹਾ ਸੀ ਕਿ ਇਹ ਵਿਚਾਰ ਅਧੀਨ ਹੈ। ਪਰ ਹੁਣ ਤਕ ਕੰਮ ਸ਼ੁਰੂ ਨਹੀਂ ਹੋਇਆ। ਇਸ ਮਿਲਕ ਪਲਾਂਟ ਨੂੰ ਸੈਂਕਸ਼ਨ ਹੋਏ ਚਾਰ ਸਾਲ ਹੋ ਗਏ ਹਨ ਅਤੇ ਇਹ ਜਗ੍ਹਾ ਡੈਅਰੀ ਲਈ ਬੜੀ ਹੀ ਆਈਡੀਅਲ ਹੈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਗੁਰਦਾਸਪੁਰ ਨਾਲ ਕਿਉਂ ਵਿਤਕਰਾ ਕੀਤਾ ਜਾ ਰਿਹਾ ਹੈ ?

**ਰਾਜ ਮੰਤਰੀ** : ਕੋਈ ਵਿਤਕਰਾ ਨਹੀਂ ਹੁੰਦਾ। ਛੇਤੀ ਹੀ ਇਸ ਵੱਲ ਗੌਰ ਕੀਤਾ ਜਾਵੇਗਾ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਵੇਂ ਜਲੰਧਰ ਅਤੇ ਹੁਸ਼ਿਆਰਪੁਰ ਵਿਚ ਮਿਲਕ ਪਲਾਂਟ ਖੋਲ੍ਹੇ ਹੋਏ ਹਨ ਉਨ੍ਹਾਂ ਨੇ ਪਾਊਡਰ ਮਿਲਕ

ਬਣਾਉਣ ਲਈ ਲਾਈਸੈਂਸ ਵਾਸਤੇ ਐਪਲਾਈ ਕੀਤਾ ਹੋਇਆ ਹੈ । ਕੀ ਇਹ ਉਨ੍ਹਾਂ ਨੂੰ ਲਾਈਸੈਂਸ ਦੇ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਾਊਡਰ ਬਣਾਉਣ ਲਈ ਇਕ ਤਰੀਕਾਕਾਰ ਹੁੰਦਾ ਹੈ । ਉਸ ਤਰੀਕੇਕਾਰ ਮੁਤਾਬਕ ਜੇ ਠੀਕ ਹੋਇਆ ਤਾਂ ਲਾਈਸੈਂਸ ਬਣਾ ਦਿਆਂਗੇ ।

---

## CLASS I AND II POSTS IN THE EMPLOYMENT DEPARTMENT

*947. **Sri A. Vishwanathan** / **Shri Manmohan Kalia**: Will the Minister of State for Labour and Employment be pleased to state :—

(a) the total number of class I and class II posts in the department of Employment ;

(b) the number of such posts categorywise lying vacant at present in the department and the reasons therefor ?

**ਸ਼੍ਰੀ ਧਰਮ ਪਾਲ ਸੱਭਰਵਾਲ** : (ੳ) 74

(ਅ) ਦਰਜਾ-1 —1

ਦਰਜਾ-2 —14

ਖਾਲੀ ਆਸਾਮੀਆਂ ਦੇ ਕਾਰਨ ਹੇਠ ਲਿਖੇ ਅਨੁਸਾਰ ਹਨ :
6 ਆਸਾਮੀਆਂ ਹੁਣੇ ਹੁਣੇ ਪਲਾਨ ਸਕੀਮਾਂ ਅਧੀਨ ਰਚੀਆਂ ਗਈਆਂ ਹਨ । ਚਾਰ ਆਸਾਮੀਆਂ ਬਾਰੇ ਮੰਗ ਪੱਤਰ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਪਹਿਲਾਂ ਹੀ ਭੇਜਿਆ ਜਾ ਚੁਕਾ ਹੈ । ਪਰੰਤੂ ਉਨ੍ਹਾਂ ਵਲੋਂ ਯੋਗ ਉਮੀਦਵਾਰਾਂ ਦੀ ਹਾਲੇ ਸਿਫਾਰਸ਼ ਨਹੀਂ ਪੁਜੀ । ਬਾਕੀ ਦੀਆਂ 4 ਆਸਾਮੀਆਂ ਪ੍ਰਸ਼ਾਸਕੀ ਕਾਰਨਾਂ ਕਰਕੇ ਖਾਲੀ ਪਈਆਂ ਹਨ ।

**श्री अ. विश्वनाथन** : स्पीकर साहिब, मेरी सूचना के मुताबिक क्लास I की 3 पोस्टें हैं जिन में से एक पोस्ट खाली है और क्लास II की 70 पोस्टस हैं जिन में से 17 खाली पड़ी हैं। जिन की परसैंटेज पहले की 33 प्रतिशत और क्लास II की 23 प्रतिशत बनती हैं, इन में जो सब से पुरानी पोस्ट है, वह 1976 से खाली पड़ी है। वह पोस्टें इस लिए नहीं भरी गई क्योंकि 1973 में जो रूल्ज़ बनाये गये थे उन के प्रोविज़न में कमी रह गई थी । फिर 1974 से डराफट रूल्ज़ बनाये जा रहे हैं परन्तु कांग्रेस की सरकार की वजह से वह नहीं बन सके । इस कारण अब तक बटाला, खन्ना, बरनाला, तथा रामपुरा फूल के इम्पलाएमैंट डिपार्टमैंट में काम नहीं हो रहा क्योंकि वहां पर इम्पलाएमैंट अफसर तैयनात नहीं किये गये । क्या वज़ीर साहिब बतायेंगे कि यह डराफट रूल्ज़ अब कब तक कम्पलीट हो जायेंगे तथा जो फिगर्ज़ मैंने दी हैं वह ठीक हैं या जो यह बता रहे हैं वह ठीक हैं ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਮੇਰੇ ਕੋਲ ਮਹਿਕਮੇ ਵਲੋਂ ਆਈ ਹੈ ਉਹ ਸਹੀ ਹੋ ਸਕਦੀ ਹੈ। ਪਰ ਜੇ ਇਹ ਗਲਤ ਹੋਈ ਤਾਂ ਮਹਿਕਮੇ ਵਿਚ ਜਿਸ ਵੀ ਅਫ਼ਸਰ ਦੀ ਇਹ ਅਣਗਹਿਲੀ ਹੋਵੇਗੀ, ਉਸ ਦੇ ਖਿਲਾਫ ਯੋਗ ਕਾਰਵਾਈ ਕੀਤੀ ਜਾਵੇਗੀ। ਦੂਸਰੀ ਜਿਹੜੀ ਇਨ੍ਹਾਂ ਨੇ ਡਰਾਫਟ ਰੂਲਜ਼ ਦੀ ਗੱਲ ਕੀਤੀ ਹੈ, ਇਹ ਡਰਾਫਟ ਰੂਲਜ਼ 1974 ਵਿਚ ਬਣਨੇ ਸੀ, ਜਦੋਂ ਕਿ ਕਾਂਗਰਸ ਦਾ ਰਾਜ ਕਾਇਮ ਸੀ। ਉਸ ਵੇਲੇ ਇਨ੍ਹਾਂ ਨੇ ਡਰਾਫਟ ਰੂਲਜ਼ ਵਾਸਤੇ ਲੋਕ ਸੇਵਾ ਕਮਿਸ਼ਨ ਅਤੇ ਵਿੱਤ ਵਿਭਾਗ ਤੋਂ ਪਰਵਾਨਗੀ ਨਹੀਂ ਲਈ ਅਤੇ ਉਹ ਡਰਾਫਟ ਰੂਲਜ਼ ਦੇ ਡਰਾਫਟ ਦੇ ਅਧਾਰ ਤੇ ਹੀ ਕੁਝ ਗਲਤ ਆਦਮੀਆਂ ਨੂੰ ਨਿਯੁਕਤ ਕੀਤਾ ਗਿਆ। ਇਸ ਬਾਰੇ ਸਵਾਲ ਆਇਆ ਸੀ। ਮੈਂ ਹਾਊਸ ਦੇ ਵਿੱਚ ਹੁਣ ਵੀ ਵਚਣਬੱਧ ਹਾਂ ਕਿ ਜਿਨ੍ਹਾਂ ਦੀਆਂ ਨਿਯੁਕਤੀਆਂ ਗਲਤ ਤਰੀਕੇ ਨਾਲ ਕੀਤੀਆਂ ਗਈਆਂ ਸਨ, ਉਨ੍ਹਾਂ ਨੂੰ ਉਨ੍ਹਾਂ ਦੀ ਜਗ੍ਹਾ ਤੇ ਵਾਪਿਸ ਕੀਤਾ ਜਾਵੇਗਾ। ਅਸੀਂ ਇਨ੍ਹਾਂ ਰੂਲਾਂ ਦੀ ਪਰਵਾਨਗੀ ਲੈ ਰਹੇ ਹਾਂ। ਇਨ੍ਹਾਂ ਰੂਲਾਂ ਦੀ ਪਰਵਾਨਗੀ ਲੋਕ ਸੇਵਾ ਕਮਿਸ਼ਨ ਅਤੇ ਵਿੱਤ ਵਿਭਾਗ ਤੋਂ ਲੈ ਲਈ ਹੈ ਅਤੇ ਹੁਣ ਬਾਕੀ ਮੁੱਖ ਸਕੱਤਰ ਵਲੋਂ ਪਰਵਾਨਗੀ ਰਹਿ ਗਈ ਹੈ। ਇਸ ਦੇ ਨਾਲ ਮਹਿਕਮੇ ਵਲੋਂ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਜਲਦੀ ਹੀ ਇਨ੍ਹਾਂ ਰੂਲਾਂ ਨੂੰ ਬਣਾ ਦਿੱਤਾ ਜਾਵੇ ਅਤੇ ਜਿਨ੍ਹਾਂ ਦਾ ਹੱਕ ਬਣਦਾ ਹੈ, ਉਨ੍ਹਾਂ ਦਾ ਹੱਕ ਛੇਤੀ ਤੋਂ ਛੇਤੀ ਦਿੱਤਾ ਜਾਵੇਗਾ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਚੀਫ ਸਕੱਤਰ ਇਕ ਮਨਿਸਟਰ ਤੋਂ ਉਪਰ ਹੈ ਅਤੇ ਜੇ ਇਹ ਆਪਣੇ ਲੋਕਾਂ ਨੂੰ ਇੰਮਲਾਏਮੈਂਟ ਦੇ ਨਹੀਂ ਸਕਦੇ ਤਾਂ ਫਿਰ ਦੂਸਰਿਆਂ ਨੂੰ ਕਿਸ ਤਰ੍ਹਾਂ ਦੇ ਸਕਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪ੍ਰੋਸੀਜਰ ਦੀ ਗੱਲ ਹੈ। ਇਨ੍ਹਾਂ ਵਾਂਗ ਨਹੀਂ ਕਿ ਮਨਿਸਟਰ ਹੀ ਡਿਕਟੇਟਰ ਬਣ ਜਾਂਦੇ ਸਨ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਐਸੇ ਕਿਤਨੇ ਕਲਾਸ ਵੰਨ ਅਫਸਰ ਹਨ ਜਿਨ੍ਹਾਂ ਦੇ ਖਿਲਾਫ ਐਡਵਰਸ ਐਂਟਰੀਜ਼ ਸਨ ਪਰ ਉਨ੍ਹਾਂ ਨੂੰ ਪ੍ਰੋਮੋਸ਼ਨਾਂ ਦਿੱਤੀਆਂ ਗਈਆਂ। It has been mentioned in the reply that six posts have been created very recently under Plan scheme. In respect of four posts requisition has already been sent to Punjab Public Service Commission but suitable candidates have not yet been recommended. As regards the balance of four posts, these are lying vacant for administrative reasons. ਰੀਜ਼ਨਜ਼ ਤਾਂ ਅਸੀਂ ਪੁਛੇ ਹਨ ਕਿ ਜੇਕਰ 4 ਪੋਸਟਾਂ ਪਬਲਿਕ ਸਰਵਿਸ ਕਮਿਸ਼ਨ ਨੂੰ ਜਾ ਸਕਦੀਆਂ ਹਨ ਤਾਂ ਦੂਜੀਆਂ ਪੋਸਟਾਂ ਇਸ ਕਮਿਸ਼ਨ ਨੂੰ ਕਿਉਂ ਨਹੀਂ ਜਾ ਸਕਦੀਆਂ ਸਨ? ਮਨਿਸਟਰ ਸਾਹਿਬ ਦਾ ਜਵਾਬ ਪੂਰਾ ਨਹੀਂ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਡਰਾਫਟ ਰੂਲਜ਼, 1974 ਦੇ ਬਣਾਏ ਜਾਣ ਤੋਂ ਬਾਅਦ ਸਾਰੀਆਂ ਪੋਸਟਾਂ ਭਰ ਦਿੱਤੀਆਂ ਜਾਣਗੀਆਂ (ਵਿਘਨ) ਸਪੀਕਰ

ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਅਫ਼ਸਰ ਦੀ ਪ੍ਰੋਮੋਸ਼ਨ ਕੀਤੀ ਗਈ ਜਿਸ ਦੇ ਉਪਰ ਕਾਲੀਆ ਸਾਹਿਬ ਨੇ ਰਿਜ਼ੈਂਟਮੈਂਟ ਸ਼ੋਅ ਕੀਤੀ ਸੀ। ਪਿਛੇ ਜਿਹੇ ਕਿਸੇ ਹਰੀਜਨ ਦੇ ਨਾਲ ਧੱਕਾ ਹੁੰਦਾ ਰਿਹਾ ਹੋਵੇ ਅਤੇ ਹੋਇਆ ਵੀ ਸੀ ਪਰ ਹੁਣ ਦੀ ਅਕਾਲੀ ਜਨਤਾ ਸਰਕਾਰ ਦੇ ਰਾਜ ਵਿੱਚ ਉਸ ਅਫ਼ਸਰ ਨੂੰ ਉਸਦਾ ਹੱਕ ਮਿਲਿਆ ਹੈ। ਇਸ ਦੇ ਵਿੱਚ ਰਿਜ਼ੈਂਟਮੈਂਟ ਹੋਣੀ ਸੁਭਾਵਿਕ ਹੀ ਹੈ। (ਵਿਘਨ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੋਸਟਾਂ ਖਾਲੀ ਪਈਆਂ ਹਨ, ਉਨ੍ਹਾਂ ਦੇ ਵਿਚ ਪਰੋਮੋਸ਼ਨ ਰਾਹੀਂ ਭਰਨ ਵਾਲੀਆਂ ਕਿੰਨੀਆਂ ਪੋਸਟਾਂ ਹਨ ਜਿਹੜੀਆਂ ਡਰਾਫਟ ਰੂਲਜ਼ ਨਾ ਬਣਨ ਦੇ ਕਾਰਣ ਰੁਕੀਆਂ ਪਈਆਂ ਹਨ। ਉਨ੍ਹਾਂ ਨੂੰ ਪਰੋਮੋਸ਼ਨ ਦੇਣ ਵਿੱਚ ਕਿਉਂ ਦੇਰੀ ਕੀਤੀ ਜਾ ਰਹੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਨੂੰ ਦਸੱਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਕੁੱਝ ਸਵਰਨ ਜਾਤੀਆਂ ਦੇ ਅਫ਼ਸਰਾਂ ਦਾ ਹੱਥ ਹੈ। ਮੈਂ ਇਸ ਸਬੰਧ ਵਿੱਚ ਕਈ ਵਾਰ ਲਿਖ ਕੇ ਨੋਟ ਭੇਜ ਚੁਕਾ ਹਾਂ ਕਿ ਇਹ ਪੋਸਟਾਂ ਕਿਉਂ ਨਹੀਂ ਭਰੀਆਂ ਜਾ ਰਹੀਆਂ, ਉਨ੍ਹਾਂ ਅਫ਼ਸਰਾਂ ਦੇ ਖ਼ਿਲਾਫ਼ ਕਾਰਵਾਈ ਕੀਤੀ ਜਾਵੇਗੀ ਜਿਨ੍ਹਾਂ ਦਾ ਦੇਰੀ ਕਰਣ ਵਿਚ ਹੱਥ ਹੋਵੇਗਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਜਿਹੜੇ ਕਲਾਸ ਤਿੰਨ ਦੇ ਵਿੱਚ ਐਡਹਾਕ ਕਰਮਚਾਰੀ 89 ਡੇਜ਼ ਲਈ ਨੌਕਰੀ ਤੇ ਲਾਏ ਜਾਂਦੇ ਹਨ, ਉਨ੍ਹਾਂ ਨੂੰ ਬਾਅਦ ਵਿੱਚ ਰੈਗੂਲਰ ਕਰ ਲਿਆ ਜਾਂਦਾ ਹੈ ਜਦ ਕਿ ਪੰਜਾਬ ਸਰਕਾਰ ਦੀਆਂ ਹਦਾਇਤਾਂ ਹਨ ਕਿ ਐਡਹਾਕ ਕਰਮਚਾਰੀ ਨੂੰ ਰੈਗੂਲਰ ਨਹੀਂ ਕਰਨਾ। ਖਾਸ ਕਰਕੇ ਰਾਮਪੁਰਾ ਫੂਲ ਮਾਰਕਿਟ ਕਮੇਟੀ ਦੇ ਵਿਚ 89 ਡੇਜ਼ ਤੋਂ ਬਾਅਦ ਐਡਹਾਕ ਕਰਮਚਾਰੀਆਂ ਨੂੰ ਰੈਗੂਲਰ ਕੀਤਾ ਗਿਆ ਔਰ ਇੰਪਲਾਏ-ਮੈਂਟ ਐਕਸਚੇਂਜ ਵਾਲਿਆਂ ਨੂੰ ਪੁਛਿਆ ਤਕ ਨਹੀਂ ਗਿਆ। ਇਸ ਦਾ ਕੀ ਕਾਰਨ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੇ ਨੋਟਿਸ ਵਿਚ ਇਸ ਤਰ੍ਹਾਂ ਦਾ ਕੋਈ ਕੇਸ ਹੈ ਤਾਂ ਮੈਨੂੰ ਦਸ ਦੇਣ, ਉਸ ਦੇ ਖਿਲਾਫ ਯੋਗ ਕਾਰਵਾਈ ਕੀਤੀ ਜਾਵੇਗੀ।

**श्री अ. विश्वनाथन** : स्पीकर साहिब, अगर किसी हरीजन के साथ धक्का हुआ है तो उस धक्के को दूर किया जाना चाहिये। इस बात से मैं ऐग्री करता हूं। लेकिन यह बतायें कि किस हरीजन के साथ क्या धक्का हुआ है और क्यों देर की गई। मेरी सूचना के मुताबिक उस अफसर को 9 महीने में तीन बार प्रोमोशनें दी गई और तो और उस को एक दिन में दो प्रोमोशन्ज दी गई एक फोरनून में प्रोमोशन दी गई और दूसरी आफटरनून में फिर प्रोमोशन दी गई। क्या यही धक्का हुआ था ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਦੇ ਨਾਲ ਐਮਰਜੈਂਸੀ ਦੇ ਦੌਰਾਨ ਧੱਕਾ ਹੁੰਦਾ ਰਿਹਾ ਹੈ, ਉਸੇ ਤਰ੍ਹਾਂ ਇਨ੍ਹਾਂ ਹਰੀਜਨਾਂ ਦੇ ਨਾਲ ਧੱਕਾ ਹੁੰਦਾ ਰਿਹਾ ਹੈ।

**Sardar Umrao Singh** : It is a fit case where half-an-hour discussion should be allowed. Minister says that he is helpless. He has shown his helplessness, so he should resign. This is a very serious matter. This is a suppression of democratic procedure.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ ਕੀ ਚੀਫ ਸਕੱਤਰ ਮਨਿਸਟਰ ਤੋਂ ਉਪਰ ਹੈ ਜਾਂ ਮਨਿਸਟਰ ਚੀਫ ਸਕੱਤਰ ਤੋਂ ਉਪਰ ਹੈ ? ਮੈਂ ਚਾਹੁੰਦਾ ਹਾਂ ਕਿ ਇਸ ਮਾਮਲੇ ਤੇ ਹਾਊਸ ਵਿਚ ਡਿਸਕਸ਼ਨ ਰੱਖੀ ਜਾਵੇ। It is an important question. It involves the dignity of the House. We are the servants of the democracy/House.

Mr. Speaker : What do you want ?

**Chaudhri Bal Ram Jakhar** : We want half-an-hour discussion. Are the Ministers to submit before the bureaucracy or bureaucracy is to submit before Ministers ?

(Reply not given.)

---

SERVICE RULES FOR CLASS I AND II OFFICERS OF THE EMPLOYMENT DEPARTMENT

*1013. **Shri Madan Mohan Mittal** : Will the Minister of State for Labour and Employment be pleased to state :—

(a) whether there are any service Rules for class I and II officers of the Employment Department;

(b) if the reply to part (a) above be in the affirmative, whether there is any proposal under the consideration of the Government to amend or repeal the same, if so, the reasons therefor and the time by which it is likely to materialise ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਜੀ ਹਾਂ।

(ਅ) 1963 ਵਿਚ ਜਾਰੀ ਕੀਤੇ ਗਏ ਵਰਤਮਾਨ ਨਿਯਮਾਂ ਨੂੰ ਬਦਲਣ ਦੀ ਤਜਵੀਜ਼ ਹੈ ਕਿਉਂਕਿ ਇਹ ਨਿਯਮ ਵਿਭਾਗ ਵਿਚ ਸਾਰੀਆਂ ਪੋਸਟਾਂ ਨੂੰ ਕਵਰ ਨਹੀਂ ਕਰਦੇ ਅਤੇ ਇਨ੍ਹਾਂ ਨੂੰ ਬਦਲਣ ਲਈ ਹੋਰ ਵੀ ਕਈ ਪ੍ਰਬੰਧਕੀ ਕਾਰਨ ਹਨ। ਚਾਹੇ ਰੂਲਾਂ ਵਿਚ ਸੰਸ਼ੋਧਨ ਕਰਨ ਨਾਲ ਕਾਫੀ ਸਮਾਂ ਲਗਣ ਦੀ ਸੰਭਾਵਨਾ ਹੈ, ਫਿਰ ਵੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਰੂਲ ਜਲਦੀ ਹੀ ਦੁਬਾਰਾ ਤਿਆਰ ਹੋ ਜਾਣ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਰੂਲਜ਼ ਕਦੋਂ ਤੱਕ ਫਾਈਨੇਲਾਈਜ਼ ਹੋ ਜਾਣਗੇ ਅਤੇ ਰੂਲਜ਼ ਦੇ ਮੁਤਾਬਿਕ ਕਲਾਸ-1 ਅਤੇ ਕਲਾਸ-2 ਦੀਆਂ ਪੋਸਟਾਂ ਫਿੱਲ-ਅੱਪ ਕਰਨ ਲਈ ਕੀ ਕਰਾਈਟੇਰੀਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਪਹਿਲੇ ਸਵਾਲ ਦੇ ਜਵਾਬ ਵਿਚ ਦੱਸ ਚੁਕਾ ਹਾਂ ਕਿ ਡਰਾਫਟ ਰੂਲਜ਼ 1974 ਦੇ ਜਿਹੜੇ ਹਨ ਉਹ ਛੇਤੀ ਤੋਂ ਛੇਤੀ ਤਿਆਰ ਕੀਤੇ ਜਾ ਰਹੇ ਹਨ। ਇਨ੍ਹਾਂ ਦੀ ਪਰਵਾਨਗੀ ਪਬਲਿਕ ਸਰਵਿਸ ਕਮਿਸ਼ਨ ਅਤੇ ਵਿੱਤ ਵਿਭਾਗ

ਕੋਲੋਂ ਲੈ ਲਈ ਗਈ ਹੈ ਅਤੇ ਮੁੱਖ ਸਕੱਤਰ ਕੋਲੋਂ ਪਰਵਾਨਗੀ ਆਉਣ ਵਾਲੀ ਹੈ ਅਤੇ ਪਰਵਾਨਗੀ ਆਉਣ ਤੇ ਜਲਦੀ ਹੀ ਯੋਗ ਕਾਰਵਾਈ ਕੀਤੀ ਜਾਵੇਗੀ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ACCIDENT AT NOORDI ROAD NEAR TARN TARAN, DISTRICT AMRITSAR

*946. **Comrade Darshan Singh Jhabal** : Will the Chief Minister be pleased to state :—

(a) whether any road accident took place at Noordi Road, near Tarn Taran, District Amritsar on 1st November, 1977 ;

(b) if the reply to part (a) above be in the affirmative whether any person died as a result thereof; if so, the name of the deceased,

(c) whether any culprit has been apprehended; if not, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ ।

(ਅ) ਇਸ ਦੁਰਘਟਨਾ ਦੇ ਨਤੀਜੇ ਵਜੋਂ ਸਾਈਕਲ ਸਵਾਰ ਨਾਜ਼ਰ ਸਿੰਘ ਪੁਤਰ ਕੇਹਰ ਸਿੰਘ, ਵਾਸੀ ਤਰਨ ਤਾਰਨ, ਜ਼ਖਮੀ ਹੋ ਗਿਆ, ਜਿਸ ਦੀ ਬਾਅਦ ਵਿਚ ਮੌਤ ਹੋ ਗਈ ।

(ੲ) ਦੋਸ਼ੀ ਟਰੱਕ ਡਰਾਈਵਰ ਗੁਰਦੇਵ ਸਿੰਘ ਮਿਤੀ 21 ਨਵੰਬਰ, 1977 ਨੂੰ ਗ੍ਰਿਫਤਾਰ ਕੀਤਾ ਜਾ ਚੁਕਾ ਹੈ ।

---

### BREACHES ALONG THE LEFT BANK OF THE SUTLEJ

*1000. **Chaudhri Bal Ram Jakhar** : Will the Chief Minister be pleased to state whether it is a fact that breaches along the left bank of the Sutlej, which caused unprecedented damages in 1978 in Rupar, Ludhiana and Ferozepur Districts, were due to negligence of the staff who did not take adequate measures to strengthen the weak sites such as ramps and ghats etc. ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਵੇਲੇ ਇਹ ਨਹੀਂ ਕਿਹਾ ਜਾ ਸਕਦਾ ਕਿ ਜ਼ਿਲ੍ਹਾ ਰੋਪੜ, ਲੁਧਿਆਣਾ ਅਤੇ ਫਿਰੋਜ਼ਪੁਰ ਵਿਚ ਸਤਲੁਜ ਦੇ ਖੱਬੇ ਕੰਡੇ ਵਿਚ ਦਰਾੜਾਂ ਅਮਲੇ ਦੀ ਅਣਗਹਿਲੀ ਕਾਰਣ ਜਾਂ ਹੋਰ ਤਰ੍ਹਾਂ ਆਈਆਂ ਕਿਉਂਕਿ ਸਾਰਾ ਮਾਮਲਾ ਇਨਕੁਆਇਰੀ ਅਤੇ ਵਿਚਾਰ ਅਧੀਨ ਹੈ ।

POST OF JOINT DIRECTOR IN THE EMPLOYMENT DEPARTMENT

*1021. **Shri Madan Mohan Mittal** : Will the Minister of State for Labour and Employment be pleased to state whether the post of Joint Director was created in the Employment Department for the enforcement of the Employment Exchanges (Compulsory Notification of Vacancies) Act, 1959; if so, the yearwise total number of employers whose records were checked by the incumbent of the said post since his appointment and the number of employers who have been prosecuted for non-compliance with the provisions of the said Act ?

**ਸਾਥੀ ਧਰਮ ਪਾਲ ਸੱਭਰਵਾਲ** : ਜੀ ਹਾਂ। ਸੰਯੁਕਤ ਡਾਇਰੈਕਟਰ ਦੀ ਆਸਾਮੀ ਸਦਰ ਮੁਕਾਮ ਤੇ ਅਗਸਤ, 1976 ਵਿਚ ਰਚੀ ਗਈ ਸੀ। ਉਨ੍ਹਾਂ ਨਿਯੋਜਕਾਂ ਦੀ ਗਿਣਤੀ ਜਿਨ੍ਹਾਂ ਦੇ ਰਿਕਾਰਡ ਉਨ੍ਹਾਂ ਵਲੋਂ ਆਪਣੀ ਨਿਯੁਕਤੀ ਦੇ ਸਮੇਂ ਤੋਂ ਲੈ ਕੇ ਪੜਤਾਲ ਕੀਤੇ ਗਏ, ਦੀ ਸਲਾਨਾਵਾਰ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| | | | |
|---|---|---|---|
| (1) | 21-10-76 ਤੋਂ 31-12-76 | .. | 72 |
| (2) | 1-1-77 ਤੋਂ 31-12-77 | .. | 931 |
| (3) | 13-5-78 ਤੋਂ 31-12-78 | .. | 47 |

(ਸੰਯੁਕਤ ਡਾਇਰੈਕਟਰ ਦੀ ਆਸਾਮੀ ਮਿਤੀ 1-1-78 ਤੋਂ 12-5-78 ਤਕ ਖਾਲੀ ਰਹੀ।)

ਪ੍ਰਾਸੀਕਿਊਟ ਕੀਤੇ ਗਏ ਨਿਯੋਜਕਾਂ ਦੀ ਸਲਾਨਾ-ਵਾਰ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1976 | .. | 8 |
| 1977 | .. | ਨਿਲ |
| 1978 | .. | ਨਿਲ |

---

**ਦਯਾ ਨੰਦ ਮਥਰਾ ਦਾਸ ਕਾਲਜ, ਮੋਗਾ ਦੇ ਪ੍ਰਬੰਧਕਾਂ ਅਤੇ ਅਧਿਆਪਕਾਂ ਵਿਚ ਉਨ੍ਹਾਂ ਦੀਆਂ ਤਨਖਾਹਾਂ ਦੀ ਅਦਾਇਗੀ ਸਬੰਧੀ ਝਗੜੇ ਦਾ ਹੱਲ ।**

*1002. ਸ਼੍ਰੀ ਰਮੇਸ਼ ਚੰਦਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਦਯਾ ਨੰਦ ਮਥਰਾ ਦਾਸ ਕਾਲਜ, ਮੋਗਾ ਦੇ ਪ੍ਰਬੰਧਕਾਂ ਅਤੇ ਅਧਿਆਪਕਾਂ ਵਿਚਕਾਰ ਉਨ੍ਹਾਂ ਦੀਆਂ ਤਨਖਾਹਾਂ ਆਦਿ ਦੀ ਅਦਾਇਗੀ ਸਬੰਧੀ ਝਗੜੇ ਨੂੰ ਹੱਲ ਕਰਨ ਦੇ ਯੋਗ ਹੋਈ ਹੈ ;

(ਅ) ਜੇਕਰ ਪ੍ਰਬੰਧਕ ਆਪਣੇ ਸਟਾਫ਼ ਨੂੰ ਤਨਖਾਹਾਂ ਨਹੀਂ ਦੇ ਸਕਦੇ ਅਤੇ ਕਾਲਜ ਦੇ ਦੂਜੇ ਖਰਚਾਂ ਨੂੰ ਨਿਯਮਿਤ ਰੂਪ ਵਿਚ ਬਰਦਾਸ਼ਤ ਨਹੀਂ ਕਰ ਸਕਦੇ ਤਾਂ ਕੀ ਉਕਤ ਕਾਲਜ ਦਾ ਪ੍ਰਬੰਧ ਆਪਣੇ ਅਧਿਕਾਰ ਵਿਚ ਲੈਣ ਦਾ ਕੋਈ ਪ੍ਰਸਤਾਵ ਵਿਚਾਰ ਅਧੀਨ ਹੈ ?

ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ) : (ੳ) ਡੀ. ਐਮ. ਕਾਲਜ, ਮੋਗਾ ਦੇ ਲੈਕਚਰਾਰਾਂ ਅਤੇ ਮੈਨੇਜਮੈਂਟ ਦਰਮਿਆਨ ਸਮਝੌਤਾ ਹੋ ਚੁਕਾ ਹੈ ।

(ਅ) ਨਹੀਂ ਜੀ ।

---

### ਰਾਜ ਵਿੱਚ ਕੁਝ ਮਿਡਲ ਸਕੂਲਾਂ ਦਾ ਦਰਜਾ ਵਧਾਉਣ ਅਤੇ ਦਰਜਾ ਘਟਾਉਣ ਬਾਰੇ

*1033. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਕੁਝ ਮਿਡਲ ਸਕੂਲਾਂ ਨੂੰ ਹਾਈ ਸਕੂਲ ਤਕ ਅਪਗਰੇਡ ਕਰਨ ਅਤੇ ਬਾਕੀ ਦੇ ਸਕੂਲਾਂ ਦਾ ਦਰਜਾ ਘਟਾ ਕੇ ਪ੍ਰਾਇਮਰੀ ਸਕੂਲ ਕਰਨ ਦਾ ਫੈਸਲਾ ਕੀਤਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਸਕੂਲਾਂ ਦਾ ਦਰਜਾ ਵਧਾਉਣ ਜਾਂ ਦਰਜਾ ਘਟਾਉਣ ਲਈ ਨਿਯਤ ਕੀਤੀ ਗਈ ਕਸੌਟੀ ਕੀ ਹੈ ਅਤੇ ਇਸ ਦੇ ਕਾਰਨ ਕੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਕੁਝ ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਤਕ ਅਪਗਰੇਡ ਕਰਨ ਦਾ ਫੈਸਲਾ ਕੀਤਾ ਹੈ ਪਰ ਬਾਕੀ ਦੇ ਸਕੂਲਾਂ ਦਾ ਦਰਜਾ ਘਟਾ ਕੇ ਪ੍ਰਾਇਮਰੀ ਸਕੂਲ ਕਰਨ ਦਾ ਫੈਸਲਾ ਨਹੀਂ ਕੀਤਾ ਗਿਆ ਹੈ ।

(ਅ) ਸਕੂਲ ਇਲਾਕੇ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਅਪਗਰੇਡ ਕੀਤੇ ਜਾਂਦੇ ਹਨ ।

---

### P.C.S. OFFICERS IN THE STATE

*992. **Giani Kundan Singh Patang** : Will the Chief Minister be pleased to state the total number of P.C.S. Officers in the State together with the number of officers belonging to Scheduled Castes amongst them as on the 30th November, 1978 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਵਿਚ (ਕਾਰਜਕਾਰੀ ਅਤੇ ਅਦਾਲਤੀ ਸ਼ਾਖਾਵਾਂ) ਪੀ. ਸੀ. ਐਸ. ਅਫ਼ਸਰਾਂ ਦੀ ਕੁਲ ਗਿਣਤੀ ਮਿਤੀ 30 ਨਵੰਬਰ, 1978 ਨੂੰ 346 ਸੀ, ਜਿਨ੍ਹਾਂ ਵਿਚੋਂ 294 ਸਿੱਧੀ ਭਰਤੀ ਰਾਹੀਂ ਲਏ ਗਏ ਸਨ । ਅਨੁਸੂਚਿਤ ਜਾਤੀਆਂ ਦੇ 51 ਅਫ਼ਸਰ ਸਨ ।

### ਡਵੀਜ਼ਨਲ ਕਮਿਸ਼ਨਰਾਂ ਦੀਆਂ ਆਸਾਮੀਆਂ ਨੂੰ ਖ਼ਤਮ ਕਰਨਾ

*1003. ਸ੍ਰੀ ਰਮੇਸ਼ ਚੰਦਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਡਵੀਜ਼ਨਲ ਕਮਿਸ਼ਨਰਾਂ ਦੀਆਂ ਆਸਾਮੀਆਂ ਅਤੇ ਜ਼ਿਲ੍ਹਾ ਪ੍ਰਸ਼ਾਸਨ ਅਤੇ ਸਕੱਤਰੇਤ ਦੇ ਵਿਚਕਾਰ ਅਜਿਹੀਆਂ ਦੂਜੀਆਂ ਬਰਾਬਰ ਦੀਆਂ ਆਸਾਮੀਆਂ ਖ਼ਤਮ ਕਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਮਾਮਲਾ ਇਸ ਵੇਲੇ ਕਿਸ ਪੜਾਅ ਤੇ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ। ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਤਜਵੀਜ਼ ਦੀਆਂ ਆਸ਼ਾਵਾਂ (implications) ਦਾ ਅਧਿਐਨ (study) ਕੀਤਾ ਜਾ ਰਿਹਾ ਹੈ ਅਤੇ ਇਸ ਮੰਤਵ ਲਈ ਵੱਖ ਵੱਖ ਵਿਭਾਗਾਂ ਨੂੰ, ਮੰਡਲ ਪੱਧਰ ਦੇ ਢਾਂਚੇ ਦਾ ਵੇਰਵਾ, ਮੰਡਲ ਪੱਧਰ ਦੇ ਦਫਤਰਾਂ ਬਾਰੇ ਅਲੋਚਨਾਤਮਕ ਸਮਿਖਿਆ (critical review) ਅਤੇ ਸਬੰਧਤ ਵਿਭਾਗਾਂ ਦੇ ਇਨ੍ਹਾਂ ਮੰਡਲ ਪੱਧਰ ਦੇ ਦਫਤਰਾਂ ਦੀ ਹੋਂਦ ਜਾਂ ਅਣਹੋਂਦ ਬਾਰੇ ਵਿਚਾਰ ਮੰਗੇ ਗਏ ਹਨ। ਇਸ ਮਾਮਲੇ ਤੇ ਵਿਚਾਰ ਕਰਨ ਬਾਰੇ ਕੈਬਿਨਟ ਸਬ-ਕਮੇਟੀ ਦੀ ਮੀਟਿੰਗ ਮਿਤੀ 19 ਮਾਰਚ, 1979 ਨੂੰ ਹੋਣੀ ਨਿਸ਼ਚਿਤ ਹੋਈ ਹੈ।

---

## UNSTARRED QUESTIONS AND ANSWERS

### MERGER OF GRAM PANCHAYATS IN DISTRICT AMRITSAR

238. **Comrade Satya Pal Dang** : Will the Minister for Development be pleased to state :—

(a) the names of villages (Blockwise) in Amritsar District which had separate Gram Panchayats before August, 1978 but whose Gram Panchayats were merged in the neighbouring area during August, 1978 on the eve of the Panchayat elections :

(b) the estimated population of each of these villages referred to in part (a) above at the time of merger ;

(c) the estimated population of each of the village which these Gram Panchayats were merged ;

(d) the reasons for the said merger ;

(e) whether any objections from the public were invited before the merger was ordered ?

ਸਰਦਾਰ ਆਤਮਾ ਸਿੰਘ : (ੳ) ਕੋਈ ਅਜਿਹਾ ਪਿੰਡ ਸ਼ਾਮਲ ਨਹੀਂ ਕੀਤਾ ਗਿਆ।

(ਅ, ੲ, ਸ ਤੇ ਹ) ਸਵਾਲ ਹੀ ਨਹੀਂ ਉਠਦਾ।

---

SCHEME STARTED BY THE LABOUR WELFARE BOARD FOR GIVING SCHOLARSHIPS/STIPENDS TO THE WARDS OF INDUSTRIAL WORKERS FOR HIGHER STUDIES IN THE STATE.

240. **Comrade Satya Pal Dang** : Will the Minister of State for Labour and Employment be pleased to state .—

(a) the year in which the Labour Welfare Board started its Scheme of giving Scholarships/Stipends to the wards of industria workers for higher studies ;

(b) the total number of students studying in Medical Colleges in the State who have been given these Scholarships/Stipends since the inception of the Scheme upto-date ;

(c) the total number of students studying in the Engineering Colleges in the State who have been given these Scholarships/Stipends ever since the inception of the Scheme upto-date ?

**ਸਾਥੀ ਧਰਮ ਪਾਲ ਸੱਭਰਵਾਲ** : (ੳ) 1976-77.

(ਅ) ਅਤੇ (ੲ) ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| ਸਾਲ | ਡਾਕਟਰੀ ਦੀ ਪੜ੍ਹਾਈ ਲਈ ਦਿੱਤੇ ਗਏ ਵਜ਼ੀਫ਼ਿਆਂ ਵਾਸਤੇ ਵਿਦਿਆਰਥੀਆਂ ਦੀ ਗਿਣਤੀ | ਇੰਜੀਨੀਅਰਿੰਗ ਦੀ ਡਿਗਰੀ ਵਾਸਤੇ ਦਿੱਤੇ ਗਏ ਵਜ਼ੀਫਿਆਂ ਵਾਸਤੇ ਵਿਦਿਆਰਥੀਆਂ ਦੀ ਗਿਣਤੀ |
|---|---|---|
| 1976-77 | — | 2 |
| 1977-78 | 2 | 3 |
| 1978-79 | 5 | 4 |

**ਸਰਕਾਰੀ ਹਾਈ ਸਕੂਲਾਂ ਦੇ ਮੁੱਖ ਅਧਿਆਪਕਾਂ ਦੀਆਂ ਤਨਖਾਹਾਂ ਵਿਚ ਆਈ ਰੁਕਾਵਟ ਦੂਰ ਕਰਨਾ ।**

241. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 15 ਅਗਸਤ, 1978 ਨੂੰ ਆਪਣੀ ਵੱਧ ਤੋਂ ਵੱਧ ਤਨਖਾਹ ਅਤੇ ਗਰੇਡਾਂ ਤੇ ਕੰਮ ਕਰ ਰਹੇ ਸਰਕਾਰੀ ਹਾਈ ਸਕੂਲਾਂ ਦੇ ਮੁੱਖ ਅਧਿਆਪਕਾਂ ਦੀ ਗਿਣਤੀ ਕਿੰਨੀ ਸੀ;

(ਅ) ਸਰਕਾਰੀ ਹਾਈ ਸਕੂਲਾਂ ਦੇ ਉਨ੍ਹਾਂ ਮੁੱਖ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ 300-600 ਰੁਪਏ ਅਤੇ 400-800 ਰੁਪਏ ਦੇ ਉਨ੍ਹਾਂ ਦੇ ਤਨਖਾਹ ਸਕੇਲਾਂ ਦੇ ਪੂਰੇ ਹੋ ਜਾਣ ਕਾਰਣ 1977-78 ਵਿਚ ਸਾਲਾਨਾ ਤਰੱਕੀਆਂ ਨਹੀਂ ਮਿਲੀਆਂ;

(ੲ) ਉਕਤ ਰੁਕਾਵਟ ਨੂੰ ਦੂਰ ਕਰਨ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) 506 .

(ਅ) 408 .

(ੲ) ਸਰਕਾਰੀ ਕਰਮਚਾਰੀਆਂ ਜਿਨ੍ਹਾਂ ਵਿਚ ਹਾਈ ਸਕੂਲਾਂ ਦੇ ਮੁੱਖ ਅਧਿਆਪਕ ਭੀ ਸ਼ਮਿਲਤ ਹਨ ਦੀਆਂ ਵੱਖ ਵੱਖ ਕੈਟੇਗਰੀਆਂ ਦੇ ਤਨਖਾਹ ਸਕੇਲਾਂ ਨੂੰ ਸੋਧਨ ਦਾ ਮਾਮਲਾ ਰਾਜ ਸਰਕਾਰ ਵਲੋਂ ਸਥਾਪਤ ਕੀਤੇ ਤਨਖਾਹ ਕਮਿਸ਼ਨ ਦੇ ਵਿਚਾਰ ਅਧੀਨ ਹੈ । ਜਿਉਂ ਹੀ ਤਨਖਾਹ ਕਮਿਸ਼ਨ ਦੀ ਰਿਪੋਰਟ ਪ੍ਰਾਪਤ ਹੋ ਗਈ ਉਸ ਅਨੁਸਾਰ ਅਗਲੇਰੀ ਕਾਰਵਾਈ ਕੀਤੀ ਜਾਵੇਗੀ ।

---

## REDUCTION OF AMOUNT OF SECURITY AND INITIAL CHARGES FOR DOMESTIC CONNECTIONS FOR BACKWARD CLASSES.

247. **Comrade Satya Pal Dang** : Will the Chief Minister with reference to the reply to Unstarred Question No. 192 included in the list of Unstarred Questions for 13th September, 1978. (Morning Sitting) regarding reduction of amount of security and initial charges for domestic connections for Scheduled Castes be pleased to state —

(a) whether the Government and the Punjab State Electricity Board have under consideration any proposal to reduce similarly the amount of security and initial charges for domestic connections for Backward Classes and the economically backward people;

(b) if the reply to part (a) above be in the affirmative, the time by which a final decision in the matter is likely to be taken ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ।

---

## ਰਾਜ ਦੇ ਹਾਇਰ ਸੈਕੰਡਰੀ ਸਕੂਲਾਂ ਵਿਖੇ ਲੱਗੇ ਹੋਏ ਤਬਲਾ ਮਾਸਟਰਾਂ ਦੀ ਤਨਖਾਹ ਦੇ ਗਰੇਡ

357. **ਮਾਸਟਰ ਚੰਦ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਤਬਲਾ ਮਾਸਟਰਾਂ ਨੂੰ ਤਨਖਾਹ ਦਾ ਕੀ ਗਰੇਡ ਦਿੱਤਾ ਜਾ ਰਿਹਾ ਹੈ ਅਤੇ ਉਨ੍ਹਾਂ ਨੂੰ ਇਹ ਗਰੇਡ ਕਦੋਂ ਤੋਂ ਦਿੱਤਾ ਜਾ ਰਿਹਾ ਹੈ;

(ਅ) ਉਕਤ ਭਾਗ (ੳ) ਵਿਚ ਵਰਣਿਤ ਗਰਡ ਰਾਜ ਵਿਚ ਹਾਇਰ ਸੈਕੰਡਰੀ ਸਕੂਲਾਂ ਵਿਚ ਲੱਗੇ ਹੋਏ ਤਬਲਾ ਮਾਸਟਰਾਂ ਨੂੰ ਨਾ ਦਿਤੇ ਜਾਣ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਤਬਲਾ ਮਾਸਟਰ ਦੀ ਕੋਈ ਆਸਾਮੀ ਨਹੀਂ ਹੈ। ਤਬਲਾ ਇੰਸਟਰਕਟਰਜ਼/ਤਬਲਾ ਪਲੇਅਰਜ਼ ਦੇ ਰੁਪਏ 125-300 ਗਰੇਡ II ਅਤੇ ਰੁਪਏ 160-400 ਗਰੇਡ I ਹਨ ਅਤੇ ਮਿਤੀ I ਫਰਵਰੀ, 1968 ਤੋਂ ਦਿੱਤੇ ਜਾ ਰਹੇ ਹਨ।

(ਅ) ਹਾਇਰ ਸੈਕੰਡਰੀ ਸਕੂਲਾਂ ਵਿਚ ਤਬਲਾ ਇੰਸਟਰਕਟਰਜ਼/ਤਬਲਾ ਪਲੇਅਰਜ਼ ਹੀ ਕੰਮ ਕਰਦੇ ਹਨ ਅਤੇ ਭਾਗ (ੳ) ਵਿਚ ਅੰਕਿਤ ਗਰੇਡ ਲੈ ਰਹੇ ਹਨ ।

---

## ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਕਾਰਪੋਰੇਸ਼ਨਾਂ/ਬੋਰਡਾਂ ਦੇ ਸਭਾਪਤੀਆਂ, ਮੈਂਬਰਾਂ ਦੀ ਨਿਯੁਕਤੀ

287. **ਸ੍ਰੀ ਮਨਮੋਹਨ ਕਾਲੀਆ** : ਕੀ ਖੁਰਾਕ ਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜੂਨ, 1977 ਤੋਂ ਹੁਣ ਤੱਕ ਦੇ ਸਮੇਂ ਦੇ ਦੌਰਾਨ ਖੁਰਾਕ ਅਤੇ ਸਪਲਾਈਜ਼ ਵਿਭਾਗ ਵਿਚ ਜਾਂ ਇਸ ਦੇ ਅਧੀਨ ਕਾਰਪੋਰੇਸ਼ਨਾਂ ਜਾਂ ਬੋਰਡਾਂ ਦੇ ਸਭਾਪਤੀ ਅਤੇ ਮੈਂਬਰਾਂ ਦੇ ਤੌਰ ਤੇ ਨਿਯੁਕਤ ਕੀਤੇ ਗਏ ਗੈਰ-ਸਰਕਾਰੀ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਉਨ੍ਹਾਂ ਦੀਆਂ ਤਨਖਾਹਾਂ ਕੀ ਹਨ;

(ਅ) ਅਜਿਹੀਆਂ ਨਿਯੁਕਤੀਆਂ ਕਰਨ ਸਮੇਂ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਹਰਭਜਨ ਸਿੰਘ** : ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ, ਸਬੰਧੀ ਲੋੜੀਂਦੀ ਸੂਚਨਾ ਹੇਠ ਦਿੱਤੇ ਅਨੁਸਾਰ ਹੈ—

(ੳ) ਲੋੜੀਂਦਾ ਵੇਰਵਾ ਸਦਨ ਦੇ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਸਰਕਾਰ ਅਜਿਹੀਆਂ ਸਾਰੀਆਂ ਨਿਯੁਕਤੀਆਂ ਕੰਪਨੀਜ਼ ਐਕਟ, 1956 ਦੇ ਅਧੀਨ ਬਣਾਏ ਗਏ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੇ "ਮੈਮੋਰੈਂਡਮ ਐਂਡ ਆਰਟੀਕਲਜ਼ ਆਫ ਐਸੋਸੀਏਸ਼ਨ" ਦੇ ਆਰਟੀਕਲ 73(ਏ), 73(ਸੀ) ਅਤੇ 73(ਡੀ) ਅਨੁਸਾਰ ਕਰਦੀ ਹੈ ।

ਵੇਰਵਾ

| ਨਾਂ ਅਤੇ ਪਤਾ | ਨਿਯੁਕਤੀ ਦੀ ਮਿਤੀ | ਤਨਖਾਹ | ਰੀਮਾਰਕਸ |
|---|---|---|---|
| **ਗੈਰ ਸਰਕਾਰੀ ਸਭਾਪਤੀ** | | | |
| ਸ਼੍ਰੀ ਰਾਮ ਪ੍ਰਤਾਪ ਗਰਗ, ਸਾਬਕਾ ਐਮ.ਐਲ.ਏ., ਸਰਹੰਦੀ ਗੇਟ, ਪਟਿਆਲਾ | 17 ਮਾਰਚ, 1977 | ਰੁਪਏ 2,000/—ਪ੍ਰਤੀ ਮਹੀਨਾ (ਕਨਸਾਲੀਡੇਟਿਡ) | ਮਿਤੀ 3 ਜਨਵਰੀ, 1978 ਤੀਕ ਇਸ ਅਹੁੱਦੇ ਤੇ ਰਹੇ । |
| ਸ਼੍ਰੀ ਸ਼ਾਂਤੀ ਸਰੂਪ ਸ਼ਰਮਾ, ਡਾਇਰੈਕਟਰ, ਪਨਸਪ ਪੰਜਾਬ ਆਇਲ ਮਿਲਜ਼, ਜੀ.ਟੀ. ਰੋਡ, ਖੰਨਾ ਜ਼ਿਲ੍ਹਾ ਲੁਧਿਆਣਾ | 3 ਜਨਵਰੀ, 1978 | ਰੁਪਏ 1,500/—ਪ੍ਰਤੀ ਮਹੀਨਾ (ਆਨਰੇਰੀਅਮ) | — |
| **ਗੈਰ ਸਰਕਾਰੀ ਡਾਇਰੈਕਟਰ** | | | |
| ਸ਼੍ਰੀ ਜੀ.ਸੀ. ਤਰੇਹਨ, 2165, ਸੈਕਟਰ 21-ਸੀ, ਚੰਡੀਗੜ੍ਹ । | 20 ਅਪ੍ਰੈਲ, 1977 | ਰੁਪਏ 1,843/—ਪ੍ਰਤੀ ਮਹੀਨਾ | ਉਨ੍ਹਾਂ ਦੀ ਨਿਯੁਕਤੀ ਐਡੀਸ਼ਨਲ ਮੈਨਜਿੰਗ ਡਾਇਰੈਕਟਰ ਦੇ ਤੌਰ ਤੇ ਕੀਤੀ ਗਈ ਅਤੇ 3 ਜਨਵਰੀ, 1978 ਤੀਕ ਇਸ ਅਹੁੱਦੇ ਤੇ ਰਹੇ । |
| ਸ਼੍ਰੀ ਚਿਰੰਜੀ ਲਾਲ ਗਗਨੇਜਾ, ਸਟਰੀਟ ਨੰ: 3, ਜਨ ਨਗਰ, ਅਬੋਹਰ। | 1 ਦਸੰਬਰ, 1976 | ਰੁਪਏ 150/—ਪ੍ਰਤੀ ਮੀਟਿੰਗ ਪ੍ਰਤੀ ਦਿਨ ਦੀ ਦਰ ਨਾਲ ਸਿਟਿੰਗ ਫ਼ੀਸ | ਮਿਤੀ 30 ਸਤੰਬਰ, 1977 ਨੂੰ ਅਹੁਦਾ ਛਡਿਆ । |
| ਸ਼੍ਰੀ ਅਜਮੇਰ ਸਿੰਘ ਪੰਡੋਰੀ, ਪਿੰਡ ਤੇ ਡਾਕਖਾਨਾ ਘਮਾਣ, ਜ਼ਿਲ੍ਹਾ ਗੁਰਦਾਸਪੁਰ । | 1 ਦਸੰਬਰ, 1976 | | |

| | | | |
|---|---|---|---|
| ਸ੍ਰੀ ਮਹਿੰਦਰ ਸਿੰਘ ਕਲਿਆਣ, 15-ਨਵਾਂ ਬੱਸ ਸਟੈਂਡ, ਲੁਧਿਆਣਾ। | 1 ਦਸਬਰ, 1976 | ਰੁ: 150/- ਪ੍ਰਤੀ ਨੀਟਿੰਗ ਪ੍ਰਤੀ ਦਿਨ ਦੀ ਦਰ ਨਾਲ ਸਿੰਟਿਗ ਫੀਸਾ | ਮਿਤੀ 30 ਸਤੰਬਰ, 1977 ਨੂੰ ਅਹੁਦਾ ਛੱਡਿਆ । |
| ਮਾਸਟਰ ਜਾਗੀਰ ਸਿੰਘ, ਪਿੰਡ, ਖੰਡੂਰ ਸਾਹਿਬ, ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ । | 1 ਦਸੰਬਰ, 1976 | | |
| ਸ੍ਰੀ ਮਤੀ ਕ੍ਰਿਸ਼ਨਾ ਚੌਧਰੀ ਮਾਰਫਤ ਸ੍ਰੀ ਗੋਪਾਲ ਕ੍ਰਿਸ਼ਨ ਸੈਣੀ, ਐਡਵੋਕੇਟ, ਹਸਪਤਾਲ ਰੋਡ, ਰੂਪ ਨਗਰ । | 20 ਅਪ੍ਰੈਲ, 1977 | | |
| ਸ੍ਰੀ ਓਮ ਪ੍ਰਕਾਸ਼ ਗੋਇਲ, ਪ੍ਰਧਾਨ, ਪੰਜਾਬ ਰਿਟੇਲ ਕਰਿਆਣਾ ਮਰਚੈਂਟਸ ਐਸੋਸੀਏਸ਼ਨ, ਅਨਾਜ ਮੰਡੀ, ਮੋਗਾ । | 3 ਜਨਵਰੀ, 1978 | | |
| ਸ੍ਰੀ ਰਾਮ ਲੁਭਾਇਆ ਅਟਵਾਲ, ਐਡਵੋਕੇਟ, ਜਲੰਧਰ । | 3 ਜਨਵਰੀ, 1978 | ਰੂਲਾਂ ਅਧੀਨ ਬਣਦੇ ਟੀ.ਏ. ਤੋਂ ਇਲਾਵਾ ਰੁਪਏ 100 ਪ੍ਰਤੀ ਮੀਟਿੰਗ ਪ੍ਰਤੀ ਦਿਨ ਦੀ ਦਰ ਨਾਲ ਸਿਟਿੰਗ ਫੀਸ। | ਮਿਤੀ 29 ਸਤੰਬਰ, 1978 ਨੂੰ ਅਹੁੱਦਾ ਛੱਡਿਆ ਅਤੇ ਮਿਤੀ 30 ਸਤੰਬਰ, 1978 ਤੋਂ ਮੁੜ ਨਿਯੁਕਤੀ ਕੀਤੀ ਗਈ । |
| ਜਥੇਦਾਰ ਸੁਰਜਨ ਸਿੰਘ ਜੀ, ਲੁਧਿਆਣਾ । | 3 ਜਨਵਰੀ, 1978 | | |
| ਸਰਦਾਰ ਦਰਸ਼ਨ ਸਿੰਘ, ਪਿੰਡ ਤੇ ਡਾਕਖਾਨਾ, ਈਸ਼ਾਪੁਰ, ਜ਼ਿਲ੍ਹਾ ਅੰਮ੍ਰਿਤਸਰ। | 3 ਜਨਵਰੀ, 1978 | | |
| ਕਰਨਲ ਜਾਗੀਰ ਸਿੰਘ, ਭੁਚੋ ਖੁਰਦ, ਜ਼ਿਲ੍ਹਾ ਬਠਿੰਡਾ । | 3 ਜਨਵਰੀ, 1978 | | |
| ਪ੍ਰੋ: (ਮਿਸ) ਲਕਸ਼ਮੀ ਕਾਂਤਾ ਚਾਵਲਾ, ਸਾਬਕਾ ਮਿਊਂਸਪਲ ਕਮਿਸ਼ਨਰ, ਅੰਮ੍ਰਿਤਸਰ । | 3 ਜਨਵਰੀ, 1978 | | |

APPOINTMENT OF CHAIRMAN AND MEMBERS OF THE CORPORATIONS/ BOARDS IN THE AGRICULTURE DEPARTMENT.

228. **Shri Manmohan Kalia** : Will the Minister for Agriculture and Forests be pleased to state :—

(a) the names and addresses of the persons appointed as Chairman and members of the various Corporations or Boards in or under the Agriculture Department during the period from June, 1977 to-date to-gether with their emoluments;

(b) the criterion adopted at the time of making such appointments ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ੳ) ਖੇਤੀ ਬਾੜੀ ਵਿਭਾਗ ਅਧੀਨ ਹੇਠ ਲਿਖੇ ਬੋਰਡ ਅਤੇ ਨਿਗਮ ਹਨ :—

1. ਪੰਜਾਬ ਖੇਤੀ ਬਾੜੀ ਮਾਰਕਿਟਿੰਗ ਬੋਰਡ ।

2. ਪੰਜਾਬ ਭੂਮੀ ਵਿਕਾਸ ਅਤੇ ਰੈਕਲਾਮੇਸ਼ਨ ਨਿਗਮ ।

3. ਪੰਜਾਬ ਗੁਦਾਮ ਨਿਗਮ ।

4. ਪੰਜਾਬ ਐਗਰੋ ਇੰਡਸਟਰੀਜ਼ ਨਿਗਮ ।

5. ਪੰਜਾਬ ਰਾਜ ਬੀਜ ਨਿਗਮ

ਚੇਅਰਮੈਨਾਂ, ਮੈਂਬਰਾਂ ਦੇ ਨਾਂ, ਪਤੇ ਅਤੇ ਤਨਖਾਹਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

1. ਪੰਜਾਬ ਰਾਜ ਖੇਤੀ ਬਾੜੀ ਬੋਰਡ ਦੇ ਚੇਅਰਮੈਨ ਤੇ ਮੈਂਬਰਾਂ ਦੀ ਨਿਯੁਕਤੀ ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟ ਐਕਟ, 1961, ਦੀ ਧਾਰਾ 3(1) ਅਧੀਨ ਕੀਤੀ ਜਾਂਦੀ ਹੈ ।

2. ਕਾਰਪੋਰੇਸ਼ਨਾਂ ਦੇ ਚੇਅਰਮੈਨਾਂ ਅਤੇ ਮੈਂਬਰਾਂ ਦੀ ਨਿਯੁਕਤੀ ਕਾਰਪੋਰੇਸ਼ਨਾਂ ਦੀ ਨਿਯਮਾਂਵਲੀ ਕਾਰਪੋਰੇਸ਼ਨਾਂ ਦੇ ਮੈਮੋਰੈਂਡਮ ਐਂਡ ਆਰਟੀਕਲ ਆਫ ਐਸੋਸੀਏਸ਼ਨ ਦੀਆਂ ਧਾਰਾਵਾਂ ਅਧੀਨ ਕੀਤੀ ਜਾਂਦੀ ਹੈ ।

ਚੇਅਰਮੈਨਾਂ, ਮੈਂਬਰਾਂ ਦੇ ਨਾਂ, ਪਤੇ ਅਤੇ ਤਨਖਾਹਾਂ ਦੀ ਸੂਚੀ

ਖੇਤੀ ਬਾੜੀ ਮੰਡੀਕਰਣ ਬੋਰਡ

| ਸਭਾਪਤੀ | ਮੈਂਬਰ | | | | |
|---|---|---|---|---|---|
| | ਸਰਕਾਰੀ ਮੈਂਬਰ | ਕਿਸਾਨਾਂ ਦੀ ਰਜਿਸਟਰਡ ਜੱਥੇਬੰਦੀ ਦਾ ਮੈਂਬਰ | ਅਗਾਂਹ ਵਧੂ ਉਤਪਾਦਕ | ਸਹਿਕਾਰੀ ਸਭਾ ਦਾ ਮੈਂਬਰ | ਤਨਖਾਹ |
| 1 | 2 | 3 | 4 | 5 | 6 |
| ਜੱਥੇਦਾਰ ਜਗਦੇਵ ਸਿੰਘ ਖੁਡੀਆ, ਪਿੰਡ ਖੁਡਿਆ, ਤਹਿ: ਮੁਕਤਸਰ, ਜ਼ਿਲ੍ਹਾ ਫਰੀਦਕੋਟ | | | | | ਬੋਰਡ ਦੇ ਸਭਾਪਤੀ ਨੂੰ 1,800 ਮਾਸਿਕ ਭੱਤਾ ਦਿਤਾ ਜਾਂਦਾ ਹੈ । |
| | 1. ਸੰਯੁਕਤ ਡਾਇਰੈਕਟਰ, ਮੰਡੀਕਰਣ<br>2. ਡਾਇਰੈਕਟਰ, ਖੇਤੀ ਬਾੜੀ, ਪੰਜਾਬ | ਸ: ਭਾਗ ਸਿੰਘ, ਸਰਪੰਚ, ਪਿੰਡ ਤੇ ਡਾਕ: ਜ਼ੈਦ, ਤਹਿ: ਰਾਮਪੁਰਾ ਫੂਲ, ਜ਼ਿਲ੍ਹਾ ਬਠਿੰਡਾ | 1. ਸ: ਮਨਮੋਹਨ ਸਿੰਘ, ਐਮ. ਏ., ਪਿੰਡ ਤੇ ਡਾਕ: ਸਠਿਆਲਾ, ਜ਼ਿਲ੍ਹਾ ਅੰਮ੍ਰਿਤਸਰ | ਸ: ਗੁਰਦਿਆਲ ਸਿੰਘ, ਸਰਪੰਚ ਫਿਰੋਜ਼ਸ਼ਾਹ, ਜ਼ਿਲ੍ਹਾ ਫਿਰੋਜ਼ਪੁਰ | |

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | 3. ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ | | 2. ਸ੍ਰੀ ਆਦ ਲਾਲ ਝੱਖੜ, ਪਿੰਡ ਤੇ ਡਾਕ: ਪੰਜਕੋਸੀ, ਤਹਿ: ਫਾਜ਼ਿਲਕਾ, ਜ਼ਿਲ੍ਹਾ ਫਿਰੋਜ਼ਪੁਰ | | |
| | 4. ਡਾਇਰੈਕਟਰ, ਪਸ਼ੂ ਪਾਲਣ, ਪੰਜਾਬ | | | | |
| | 5. ਡਾਇਰੈਕਟਰ, ਅਬਾਦਕਾਰੀ, ਪੰਜਾਬ | | 3. ਸ. ਹਰਚੰਦ ਸਿੰਘ, ਸਪੁੱਤਰ ਸ. ਭਗਤ ਸਿੰਘ, ਪਿੰਡ ਅਲੀਪੁਰ, ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ | | |
| | 6. ਡਾਇਰੈਕਟਰ, ਖੁਰਾਕ ਤੇ ਸਪਲਾਈਜ਼, ਪੰਜਾਬ | | | | |

## ਪੰਜਾਬ ਭੂਮੀ ਵਿਕਾਸ ਤੇ ਸੁਧਾਰ ਨਿਗਮ

| ਨਾਮ ਅਤੇ ਅਹੁਦਾ | ਪਤਾ | ਸੇਵਾ ਫਲ |
|---|---|---|
| ਸਭਾਪਤੀ | | |
| ਰਾਣਾ ਮੋਤੀ ਸਿੰਘ, ਸਭਾਪਤੀ, ਪੰਜਾਬ ਭੂਮੀ ਵਿਕਾਸ ਤੇ ਸੁਧਾਰ ਕਾਰਪੋਰੇਸ਼ਨ (ਜੂਨ 1977 ਤੋਂ 9 ਅਗਸਤ, 1977) | ਪਿੰਡ ਅਤੇ ਡਾਕਖ਼ਾਨਾ ਜਡਾਲਾ, ਤਹਿ: ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ | ਕੇਵਲ ਕਾਰ ਅਤੇ ਟੈਲੀਫੋਨ ਸਹੂਲਤਾਂ |
| ਮੈਂਬਰ | | |
| 1. ਵਿਕਾਸ ਕਮਿਸ਼ਨਰ, ਪੰਜਾਬ | ਸਰਕਾਰੀ ਪਦਵੀ ਵਜੋਂ | ਨਿਲ, ਪਦਵੀਂ ਵਜੋਂ |
| 2. ਸੰਯੁਕਤ ਸਕੱਤਰ, ਪੰਜਾਬ ਸਰਕਾਰ, ਵਿੱਤ ਵਿਭਾਗ | ਉਹੀ | ਉਹੀ |
| 3. ਸਕੱਤਰ, ਵਿੱਤ, ਚੰਡੀਗੜ੍ਹ ਪ੍ਰਬੰਧ | ਉਹੀ | ਉਹੀ |
| 4. ਉਪ ਸਕੱਤਰ, ਹਰਿਆਣਾ ਸਰਕਾਰ, ਵਿੱਤ ਵਿਭਾਗ | ਉਹੀ | ਉਹੀ |
| 5. ਡਾਇਰੈਕਟਰ, ਖੇਤੀ ਬਾੜੀ, ਹਰਿਆਣਾ | ਉਹੀ | ਉਹੀ |
| 6. ਡਾਇਰੈਕਟਰ, ਖੇਤੀ ਬਾੜੀ ਹਿਮਾਚਲ ਪ੍ਰਦੇਸ਼ | ਉਹੀ | ਉਹੀ |
| 7. ਡਾਇਰੈਕਟਰ, ਖੇਤੀ ਬਾੜੀ, ਪੰਜਾਬ | ਉਹੀ | ਉਹੀ |
| 8. ਮੁੱਖ ਭੂਮੀ ਪਰਿਖਿਅਕ, ਪੰਜਾਬ | ਉਹੀ | ਉਹੀ |

**ਪੰਜਾਬ ਰਾਜ ਮਾਲ ਗੁਦਾਮ ਨਿਗਮ**

| | ਪਤਾ | ਸੇਵਾ ਫਲ |
|---|---|---|
| ਸਭਾਪਤੀ | | |
| ਵਿਕਾਸ ਕਮਿਸ਼ਨਰ, ਪੰਜਾਬ | ਸਰਕਾਰੀ ਪਦਵੀ ਵਜੋਂ | ਨਿਲ, ਪਦਵੀ ਵਜੋਂ |
| ( ਮਈ, 1977 ਤੋਂ 14 ਨਵੰਬਰ, 1977) | ਉਹੀ | ਉਹੀ |
| ਜਸਵੰਤ ਸਿੰਘ, ਵਕੀਲ, 15 ਨਵੰਬਰ, 1977 ਤੋਂ ਅਗੇ | ਪਿੰਡ ਅਤੇ ਡਾਕਖਾਨਾ ਫਫੜੇ ਭਾਈ ਕੇ, ਤਹਿਸੀਲ ਮਾਨਸਾ, ਜ਼ਿਲ੍ਹਾ ਬਠਿੰਡਾ | 1,000 ਪ੍ਰਤੀ ਮਾਹ 14 ਨਵੰਬਰ, 1978 ਤਕ, 1,500 ਬਾਦ ਤਕ |
| ਮੈਂਬਰ | | |
| 1. ਸੀਨੀਅਰ ਰੀਜਨਲ ਮੈਨੇਜਰ ਫੂਡ ਕਾਰਪੋਰੇਸ਼ਨ ਆਫ ਇੰਡੀਆ, ਚੰਡੀਗੜ੍ਹ | ਪਦਵੀ ਵਜੋਂ | ਨਿਲ, ਸਰਕਾਰੀ ਪਦਵੀ |
| 2. ਮੈਨੇਜਿੰਗ ਡਾਇਰੈਕਟਰ, ਮਾਰਕਫੈਡ, ਪੰਜਾਬ | ਉਹੀ | ਉਹੀ |
| 3. ਉਪ ਸਕੱਤਰ (ਪਲੈਨਿੰਗ ਤੇ ਸਟਾਫ) ਸਟੇਟ ਬੈਂਕ ਆਫ ਇੰਡੀਆ (ਲੋਕਲ ਹੈਡ ਆਫਿਸ), ਨਵੀਂ ਦਿੱਲੀ, (ਜੂਨ, 1977 ਤੋਂ 1 ਜਨਵਰੀ, 1979) | ਉਹੀ | ਉਹੀ |

| | | | |
|---|---|---|---|
| 4. | ਚੀਫ ਰੀਜਨਲ ਮੈਨੇਜਰ, ਸਟੇਟ ਬੈਂਕ ਆਫ ਇੰਡੀਆ, ਚੰਡੀਗੜ੍ਹ | ਪਦਵੀ ਵਜੋਂ | ਨਿਲ, ਸਰਕਾਰੀ ਪਦਵੀਂ |
| 5. | ਸ਼੍ਰੀ ਰਜਿੰਦਰ ਸਿੰਘ | ਬੀ-8/4, ਵਸੰਤ ਵਿਹਾਰ, ਨਵੀਂ ਦਿੱਲੀ-57 | ਨਿਲ (ਕੇਂਦਰੀ ਮਾਲ ਗੁਦਾਮ ਨਿਗਮ ਦੀ ਸਥਾਪਨਾ ਤੇ ਪੰਜਾਬ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ ਜਿਵੇਂ ਕਿ ਮਾਲ ਗੁਦਾਮ ਨਿਗਮ ਐਕਟ, 1960 ਵਿਚ ਦਸਿਆ ਗਿਆ ਹੈ) |
| 6. | ਸ਼੍ਰੀ ਕੇ.ਆਰ. ਸੰਤੋਕੇ | ਐਕਸ-2, ਹੌਜ਼ ਖਾਸ, ਨਵੀਂ ਦਿੱਲੀ 16 | ਨਿਲ (ਕੇਂਦਰੀ ਮਾਲ ਗੁਦਾਮ ਨਿਗਮ ਦੀ ਸਥਾਪਨਾ ਤੇ ਪੰਜਾਬ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ ਜਿਵੇਂ ਕਿ ਮਾਲ ਗੁਦਾਮ ਨਿਗਮ ਐਕਟ, 1960 ਵਿਚ ਦਸਿਆ ਗਿਆ ਹੈ) |
| 7. | ਡਾਇਰੈਕਟਰ, ਖੇਤੀ ਬਾੜੀ, ਪੰਜਾਬ | ਸਰਕਾਰੀ ਪਦਵੀ ਵਜੋਂ | ਨਿਲ, ਸਰਕਾਰੀ ਪਦਵੀ ਵਜੋਂ |
| 8. | ਵਿਕਾਸ ਕਮਿਸ਼ਨਰ, ਪੰਜਾਬ | ਉਹੀ | ਉਹੀ |
| 9. | ਚੀਫ ਇੰਜੀਨੀਅਰ, ਪੰਜਾਬ, ਪੀ. ਡਬਲਯੂ. ਡੀ. (ਬੀ. ਐਂਡ ਆਰ) (ਕੇਂਦਰੀ) | ਉਹੀ | ਉਹੀ |
| 10. | ਮੈਨੇਜਿੰਗ ਡਾਇਰੈਕਟਰ, **ਪਜਾਬ** ਰਾਜ ਮਾਲ ਗੁਦਾਮ ਨਿਗਮ | ਉਹੀ | ਉਹੀ |

## ਪੰਜਾਬ ਐਗਰੋ ਇੰਡਸਟਰੀਜ਼ ਨਿਗਮ

| | ਪਤਾ | ਸੇਵਾ ਫਲ |
|---|---|---|
| **ਸਭਾਪਤੀ** | | |
| ਵਿਕਾਸ ਕਮਿਸ਼ਨਰ (19 ਮਈ, 1977 ਤੋਂ 24 ਜਨਵਰੀ, 1978) | ਸਰਕਾਰੀ ਪਦਵੀ ਵਜੋਂ | ਨਿਲ, ਸਰਕਾਰੀ ਪਦਵੀ ਵਜੋਂ |
| ਸ: ਹਰਚਰਨ ਸਿੰਘ ਹੀਰੋ, (25 ਜਨਵਰੀ, 1978 ਤੋਂ ਅਗੇ) | 451/35-ਏ, ਚੰਡੀਗੜ੍ਹ | ਫੈਸਲਾ ਨਹੀਂ ਹੋਇਆ |
| **ਮੈਂਬਰ** | | |
| 1. ਵਿਕਾਸ ਕਮਿਸ਼ਨਰ, ਪੰਜਾਬ | ਸਰਕਾਰੀ ਪਦਵੀ ਵਜੋਂ | ਨਿਲ, ਸਰਕਾਰੀ ਪਦਵੀ ਵਜੋਂ |
| 2. ਸਕੱਤਰ, ਵਿੱਤ, ਪੰਜਾਬ, ਚੰਡੀਗੜ੍ਹ | ਉਹੀ | ਉਹੀ |
| 3. ਸਕੱਤਰ, ਉਦਯੋਗ, ਪੰਜਾਬ | ਉਹੀ | ਉਹੀ |
| 4. ਡਾਇਰੈਕਟਰ, ਖੇਤੀ ਬਾੜੀ, ਪੰਜਾਬ | ਉਹੀ | ਉਹੀ |
| 5. ਮੈਨੇਜਿੰਗ ਡਾਇਰੈਕਟਰ, ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ | ਉਹੀ | ਉਹੀ |
| 6. ਸਕੱਤਰ, ਭਾਰਤ ਸਰਕਾਰ, ਖੇਤੀ ਬਾੜੀ ਮੰਤਰਾਲਯ, ਨਵੀਂ ਦਿੱਲੀ | ਉਹੀ | ਭਾਰਤ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ। |

## ਪੰਜਾਬ ਰਾਜ ਬੀਜ ਕਾਰਪੋਰੇਸ਼ਨ

| ਨਾਮ ਅਤੇ ਪਤਾ | ਨਿਯੁਕਤੀ ਦੀ ਮਿਤੀ ਅਤੇ ਅਹੁਦਾ | ਸੇਵਾ ਫਲ |
|---|---|---|
| 1. ਸ੍ਰੀ ਏ.ਜੇ. ਐਸ. ਸੋਢੀ, ਆਈ.ਏ.ਐਸ., ਸੰਯੁਕਤ ਸਕੱਤਰ (1), ਖੇਤੀ ਬਾੜੀ ਮੰਤਰਾਲਾ, ਨਵੀਂ ਦਿੱਲੀ | ਜੁਲਾਈ, 1977, ਡਾਇਰੈਕਟਰ | |
| 2. ਸ੍ਰੀ ਆਰ.ਪੀ. ਓਜ਼ਾ, ਵਿੱਤ ਕਮਿਸ਼ਨਰ, ਪੰਜਾਬ | ਅਗਸਤ, 1977, ਡਾਇਰੈਕਟਰ | |
| 3. ਸ੍ਰੀ ਐਸ.ਐਸ. ਬੱਲ, ਐਮ.ਡੀ., ਨੈਸ਼ਨਲ, ਨਵੀਂ ਦਿੱਲੀ | ਦਸੰਬਰ, 1977, ਡਾਇਰੈਕਟਰ | |
| 4. ਸ੍ਰੀ ਆਰ.ਐਨ. ਗੁਪਤਾ, ਆਈ.ਏ.ਐਸ., ਐਮ.ਡੀ./ਪੰਜਾਬ ਸਟੇਟ ਸੀਡ ਕਾਰਪੋਰੇਸ਼ਨ, ਚੰਡੀਗੜ੍ਹ | ਮਈ, 1978, ਐਮ.ਡੀ. | ਡੈਪੂਟੇਸ਼ਨ ਦੀਆਂ ਸ਼ਰਤਾਂ ਅਨੁਸਾਰ |
| 5. ਸ੍ਰੀ ਟੀ. ਬਾਲਾ ਰਾਮਨ, ਆਈ.ਏ.ਐਸ., ਐਮ.ਡੀ./ਨੈਸ਼ਨਲ ਸੀਡ ਕਾਰਪੋਰੇਸ਼ਨ, ਨਵੀਂ ਦਿੱਲੀ | ਅਗਸਤ, 1978, ਡਾਇਰੈਕਟਰ | |
| 6. ਸ੍ਰੀ ਐਸ.ਪੀ. ਸਿੰਗਲ, ਆਈ.ਏ.ਐਸ., ਐਮ.ਡੀ/ਪੰਜਾਬ ਸਟੇਟ ਸੀਡ ਕਾਰਪੋਰੇਸ਼ਨ, ਚੰਡੀਗੜ੍ਹ | ਸਤੰਬਰ, 1978, ਐਮ.ਡੀ | ਡੈਪੂਟੇਸ਼ਨ ਦੀਆਂ ਸ਼ਰਤਾਂ ਅਨੁਸਾਰ |
| 7, ਸ੍ਰੀਮਤੀ ਐਨ ਆਰ, ਮਲਹੋਤਰਾ, ਆਈ.ਏ.ਐਸ., ਚੇਅਰਮੈਨ, ਨੈਸ਼ਨਲ ਸੀਡ ਕਾਰਪੋਰੇਸ਼ਨ, ਨਵੀਂ ਦਿੱਲੀ | ਜਨਵਰੀ, 1979, ਡਾਇਰੈਕਟਰ | ਉਹੀ |

ALLOTMENT OF ROUTE PERMITS FOR PASSENGER TRANSPORT

289. **Shri Manmohan Kalia** : Will the Minister of State for Transport, Tourism and Sports be pleased to state the names of those persons, Societies, Firms and Companies who have been granted fresh route permits for passenger transport since June, 1977 together with the details of the routes.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਜਿਨ੍ਹਾਂ ਵਿਅੱਕਤੀਆਂ, ਸੋਸਾਇਟੀਆਂ, ਫਰਮਾਂ ਅਤੇ ਕੰਪਨੀਆਂ ਨੂੰ ਯਾਤਰੂ ਆਵਾਜਾਈ ਲਈ ਜੂਨ, 1977 ਤੋਂ 31 ਜਨਵਰੀ, 1979 ਤਕ ਨਵੇਂ ਰੂਟ ਪਰਮਿਟ ਜਾਰੀ ਕੀਤੇ ਗਏ ਹਨ, ਉਨ੍ਹਾਂ ਦੀ ਸੂਚੀ ਵੇਰਵੇ ਸਮੇਤ ਸਦਨ ਦੀ * ਮੇਜ਼ ਤੇ ਰੱਖੀ ਜਾਂਦੀ ਹੈ ।

---

UNSTARRED QUESTION NO. 290**

(Extension has been asked for in respect of Unstarred Question No. 290.)

---

**ਰਾਜ ਵਿਚ ਪੰਚਾਇਤਾਂ ਦੀਆਂ ਚੋਣਾ ਕਰਾਉਣ ਲਈ ਸਿਖਿਆ ਵਿਭਾਗ ਦੇ ਲਗਾਏ ਗਏ ਕਰਮਚਾਰੀ**

298. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ :—

(ੳ) ਰਾਜ ਵਿਚ, ਅਗਸਤ, 1978 ਵਿਚ ਪੰਚਾਇਤਾਂ ਦੀਆਂ ਚੋਣਾ ਕਰਾਉਣ ਲਈ ਸਿਖਿਆ ਵਿਭਾਗ ਦੇ ਕੁਲ ਕਿੰਨੇ ਕਰਮਚਾਰੀ ਲਾਏ ਗਏ ;

(ਅ) ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਦੁਆਰਾ ਰੋਜ਼ਾਨਾ ਭੱਤਾ/ਯਾਤਰਾ ਭੱਤੇ ਦੀ ਕਿੰਨੀ ਰਕਮ ਕਲੇਮ ਕੀਤੀ ਗਈ ;

*Placed in the Library.

**For Unstarred Question No. 290 and reply thereto please see Appendix to this Debate.

(ੲ) ਉਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਨੇ ਹੁਣ ਤੱਕ ਅਸਲ ਵਿਚ ਡੀ. ਏ./ਟੀ. ਏ. ਦੀ ਕੁਲ ਕਿੰਨੀ ਰਕਮ ਪ੍ਰਾਪਤ ਕੀਤੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : ਜਾਣਕਾਰੀ ਇੱਕਠੀ ਕਰਨ ਵਿਚ ਲੱਗਦਾ ਸਮਾਂ ਅਤੇ ਮਿਹਨਤ ਪ੍ਰਾਪਤ ਕੀਤੇ ਜਾਣ ਵਾਲੇ ਕਿਸੇ ਲਾਭ ਦੇ ਸਮਾਨ ਨਹੀਂ ਹੋਵੇਗਾ ।

---

**ਜ਼ਿਲ੍ਹਾ ਬਠਿੰਡਾ ਵਿਚ ਵਿਦਿਆ ਵਿਭਾਗ ਵਿਚ ਕੰਮ ਕਰ ਰਹੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਵਰਦੀਆਂ ਦੇਣ ਲਈ ਖਰਚ ਕੀਤੀ ਗਈ ਰਕਮ**

299. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1975-76, 1976-77, 1977-78 ਅਤੇ 1978 ਤੋਂ ਹਣ ਤੱਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਬਠਿੰਡਾ ਵਿਚ ਵਿਦਿਆ ਵਿਭਾਗ ਵਿਚ ਕੰਮ ਕਰ ਰਹੇ ਚੌਥੇ ਦਰਜੇ ਦੇ ਮੁਲਾਜ਼ਮਾਂ ਨੂੰ ਵਰਦੀਆਂ ਦੇਣ ਲਈ ਕੁੱਲ ਕਿੰਨੀ ਰਕਮ ਖ਼ਰਚ ਕੀਤੀ ਗਈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) ਜ਼ਿਲ੍ਹਾ ਬਠਿੰਡਾ ਵਿਚ ਵਿਦਿਆ ਵਿਭਾਗ ਵਿਚ ਕੰਮ ਕਰ ਰਹੇ ਚੌਥੇ ਦਰਜੇ ਦੇ ਮੁਲਾਜ਼ਮਾ ਨੂੰ ਵਰਦੀਆਂ ਦੇਣ ਲਈ ਸਾਲ 1975-76, 1976-77. 1977-78 ਵਿਚ ਸਾਲਵਾਰ ਹੇਠ ਲਿਖੀ ਰਕਮ ਖ਼ਰਚ ਕੀਤੀ ਗਈ:

| | | |
|---|---|---|
| 1975-76 | .. | 53,775 |
| 1976-77 | .. | 1,42,450 |
| 1977-78 | .. | 63,850 |
| ਜੋੜ | | 2,60,075 |

ਮਾਲੀ ਸਾਲ 1978-79 ਵਿਚ ਹੁਣ ਤੱਕ ਕੋਈ ਰਕਮ ਨਹੀਂ ਦਿਤੀ ਗਈ । ਇਸ ਜ਼ਿਲ੍ਹੇ ਨੂੰ 1978-79 ਦੇ ਦੌਰਾਨ ਫੰਡਜ਼ ਅਲਾਟ ਕਰਨ ਦਾ ਕੇਸ ਵਿਚਾਰ ਅਧੀਨ ਹੈ ।

---

UNSTARRED QUESTION NO. 300*

(Extension has been asked for in respect of Unstarred Question No. 300)

**For Unstarred Question No. 300 and reply thereto, please see Appendix to this Debate.]

**ਰਾਜ ਵਿੱਚ ਸਰਕਾਰੀ ਸਕੂਲਾਂ ਵਿਚ ਵਸੂਲ ਕੀਤੇ ਜਾ ਰਹੇ ਖੇਡਾਂ ਦੇ ਫੰਡ ਦੀ ਦਰ ਵਧਾਉਣੀ**

340. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਸਰਕਾਰ ਨੇ ਵਿਦਿਅਕ ਸਾਲ 1978-79 ਦੇ ਦੌਰਾਨ ਰਾਜ ਵਿੱਚ ਸਰਕਾਰੀ ਸਕੂਲਾਂ ਵਿੱਚ ਖੇਡਾਂ ਦੇ ਫੰਡ ਦੀ ਦਰ ਵਧਾਈ ਹੈ । ਜੇਕਰ ਅਜਿਹਾ ਹੋਵੇ, ਤਾਂ ਵਿਦਿਆਰਥੀਆਂ ਤੋਂ ਲਏ ਜਾ ਰਹੇ ਖੇਡਾਂ ਦੇ ਫੰਡ ਦੀ ਮੌਜੂਦਾ ਦਰ ਕੀ ਹੈ ;

(ਅ) ਹਰ ਇਕ ਵਿਦਿਅਕ ਸਾਲ 1975-76, 1976-77, 1977-78, ਅਤੇ 1978-79 (ਹੁਣ ਤੱਕ) ਦੇ ਦੌਰਾਨ ਰਾਜ ਵਿੱਚ ਸਰਕਾਰੀ ਮਿਡਲ/ਹਾਈ/ਹਾਇਰ ਸੈਕੰਡਰੀ ਸਕੂਲਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਪਾਸੋਂ ਕੁਲ ਕਿੰਨਾਂ ਖੇਡਾਂ ਦਾ ਫੰਡ ਵਸੂਲ ਕੀਤਾ ਗਿਆ ;

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ): (ੳ) ਜੀ ਹਾਂ ।

ਸਪੋਰਟਸ ਫੰਡ ਦੀ ਵਰਤਮਾਨ ਦਰ ਹੇਠ ਲਿਖੇ ਅਨੁਸਾਰ ਹੈ:—

| | |
|---|---|
| ਪ੍ਰਾਈਮਰੀ ਸੈਕਸ਼ਨ (ਪਹਿਲੀ ਅਤੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਛੱਡ ਕੇ) | 1/-ਰੁਪਿਆ ਪ੍ਰਤੀ ਵਿਦਿਆਰਥੀ ਸਾਲਾਨਾ । |
| ਮਿਡਲ/ਹਾਈ/ਹਾਇਰ ਸੈਕੰਡਰੀ ਸੈਕਸ਼ਨ | 2/- ਰੁਪਏ ਪ੍ਰਤੀ ਵਿਦਿਆਰਥੀ ਸਾਲਾਨਾ । |
| ਕਾਲਜ ਸੈਕਸ਼ਨ .. | 5/- ਰੁਪਏ ਪ੍ਰਤੀ ਵਿਦਿਆਰਥੀ ਸਾਲਾਨਾ । |

(ਅ) ਸਪੋਰਟਸ ਫੰਡ ਵਜੋਂ ਇੱਕਠੀ ਕੀਤੀ ਰਕਮ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ -

| | |
|---|---|
| 1975-76 .. | 4,07,067.58 ਰੁਪਏ |
| 1976-77 .. | 4,54,435.76 ਰੁਪਏ |
| 1977-78 .. | 3,75,391.09 ਰੁਪਏ |
| 1978-79 .. | 8,35,880.79 ਰੁਪਏ |

---

CLEANLINESS OF BUSES OWNED BY THE PUNJAB ROADWAYS

328. **Sardar Natha Singh Dalam**: Will the Minister of State for Transport, Tourism and Sports be pleased to state :—

(a) the details of measures taken to ensure cleanliness in the buses owned by the Punjab Roadways.

(b) the number of hours after which Government buses are washed,

(c) whether any checking of buses, particularly in regard to cleanliness is made at the main bus stands in the State ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਬੱਸਾਂ ਨੂੰ ਰੂਟ ਤੇ ਭੇਜਣ ਤੋਂ ਪਹਿਲਾਂ ਇਨ੍ਹਾਂ ਦੀ ਅੰਦਰੂਨੀ ਸਫ਼ਾਈ ਲਈ ਪੰਜਾਬ ਰੋਡਵੇਜ਼ ਦੀਆਂ ਵਰਕਸ਼ਾਪਾਂ ਅਤੇ ਡੀਜ਼ਲ ਪੰਪਾਂ ਵਿਖੇ ਸਫ਼ਾਈ ਸੇਵਕ ਨਿਯੁੱਕਤ ਕੀਤੇ ਗਏ ਹਨ। ਜਲੰਧਰ, ਤਰਨਤਾਰਨ, ਪਠਾਨਕੋਟ, ਅਮ੍ਰਿਤਸਰ ਅਤੇ ਲੁਧਿਆਣਾ ਦੇ ਮੁੱਖ ਬਸ ਸਟੈਂਡਾਂ ਉਤੇ ਬਸਾਂ ਦੀ ਸਫ਼ਾਈ ਲਈ ਸੇਵਕ ਨਿਯੁੱਕਤ ਹਨ।

(ਅ) ਬਸਾਂ ਦੀ ਸਫ਼ਾਈ ਲਈ ਕੋਈ ਘੰਟੇ ਨਿਸਚਿਤ ਨਹੀਂ, ਬੱਸਾਂ ਦੀ ਧੁਲਾਈ ਦਿਨ ਦੇ ਸਫ਼ਰ ਉਪਰੰਤ ਕੀਤੀ ਜਾਂਦੀ ਹੈ ਜਾਂ ਜਦੋਂ ਕੋਈ ਬਸ ਗੰਦੀ ਪਾਈ ਜਾਂਦੀ ਹੈ।

(ੲ) ਹਾਂ ਜੀ, ਬੱਸ ਸਟੈਂਡਾਂ ਤੇ ਸਟੇਸ਼ਨ ਸੁਪਰਵਾਈਜ਼ਰਾਂ ਦੁਆਰਾ ਬੱਸਾਂ ਦੀ ਚੈਕਿੰਗ ਕੀਤੀ ਜਾਂਦੀ ਹੈ।

---

## CONSTRUCTION OF HOUSES IN RURAL AREAS

333. **Sardar Natha Singh Dalam**: Will the Minister for Public Works be pleased to state whether any scheme has been formulated for the planned construction of houses for the grant of house-building loans at lesser rates of interest and supply of building material at fixed rates in the rural areas if so, the details thereof ?

**ਸਰਦਾਰ ਰਣਧੀਰ ਸਿੰਘ ਚੀਮਾ** : ਦਿਹਾਤੀ ਇਲਾਕਿਆਂ ਵਿੱਚ ਯੋਜਨਾਂ ਬੱਧ ਮਕਾਨ ਬਣਾਉਣ ਲਈ ਰਾਜ ਸਰਕਾਰ ਵਲੋਂ ਹੇਠ ਲਿਖੀਆਂ ਸਕੀਮਾਂ ਚਲਾਈਆਂ ਜਾ ਰਹੀਆਂ ਹਨ :—

(ੳ) ਦਿਹਾਤੀ ਇਲਾਕਿਆਂ ਵਿਚ ਹਰੀਜਨਾਂ ਨੂੰ 100-100 ਵਰਗ ਗਜ਼ ਦੇ ਮੁਫ਼ਤ ਦਿੱਤੇ ਪਲਾਟਾਂ ਉੱਤੇ ਮਕਾਨ ਬਣਾਉਣ ਦਾ ਕੰਮ ਰਾਜ ਸਰਕਾਰ ਵਲੋਂ ਪੰਜਾਬ ਹਾਊਸਿੰਗ ਵਿਕਾਸ ਬੋਰਡ ਨੂੰ ਸੌਂਪਿਆ ਗਿਆ ਹੈ। ਮਕਾਨ ਉਸਾਰਨ ਦੀ ਲਾਗਤ 4,000 ਰੁਪਏ ਹੋਵੇਗੀ ਜਿਸ ਵਿਚੋਂ 75% ਲਾਹੇਵੰਦ ਨੂੰ ਸਬਸਿਡੀ ਵਜੋਂ ਦਿੱਤਾ ਜਾਵੇਗਾ, ਬਾਕੀ 25% ਰਕਮ ਦਸਾਂ ਸਾਲਾਂ ਵਿੱਚ ਸੌਖੀਆਂ ਕਿਸ਼ਤਾਂ ਤੇ ਤਕਰੀਬਨ 10 ਰੁਪਏ ਪ੍ਰਤੀ ਮਹੀਨਾਂ ਦੇ ਹਿਸਾਬ ਨਾਲ ਵਸੂਲ ਕੀਤੀ ਜਾਵੇਗੀ।

(ਅ) ਪੰਜਾਬ ਸਟੇਟ ਫੈਡਰੇਸ਼ਨ ਆਫ ਕੋਆਪਰੇਟਿਵ ਹਾਊਸ ਬਿਲਡਿੰਗ ਸੋਸਾਇਟੀਜ਼ ਲਿਮਟਿਡ, ਚੰਡੀਗੜ੍ਹ ਵੱਲੋਂ ਪਿੰਡਾਂ ਵਿੱਚ ਮਕਾਨ ਬਣਾਉਣ ਲਈ ਕਰਜ਼ਾ ਦਿੱਤਾ ਜਾਂਦਾ ਹੈ। ਇਹ ਕਰਜ਼ੇ ਦੀ ਹੱਦ 4,000 ਰੁਪਏ ਪ੍ਰਤੀ ਕਰਜ਼ਦਾਰ ਹੈ ਜਿਸ ਦਾ ਵਿਆਜ ਮਾਮੂਲੀ ਦਰ 4% ਹੈ ; ਅਤੇ

(ੲ) ਇਸ ਤੋਂ ਬਿਨਾਂ ਲਾਈ ਸਕੀਮ ਵੀ ਹੈ ਜਿਸ ਅਧੀਨ ਪਿੰਡਾਂ/ਸ਼ਹਿਰਾਂ ਵਿਚ ਰਹਿਣ ਵਾਲੇ ਕਿਸੇ ਵਿਅੱਕਤੀ ਨੂੰ ਸਾਢੇ ਬਾਰਾਂ ਹਜ਼ਾਰ ਰੁਪਏ ਨਵਾ ਮਕਾਨ ਬਣਾਉਣ ਲਈ ਕਰਜ਼ਾ ਦਿੱਤਾ ਜਾਂਦਾ ਹੈ।

ਇਸ ਵਿਭਾਗ ਵਿੱਚ ਨਿਸ਼ਚਿਤ ਮੁੱਲ ਤੇ ਮਕਾਨ ਉਸਾਰੀ ਲਈ ਇਮਾਰਤੀ ਸਮਗਰੀ ਸਪਲਾਈ ਕਰਨ ਦੀ ਕੋਈ ਤਜ਼ਵੀਜ ਨਹੀਂ ਹੈ ਜੀ।

---

## ਰਾਜ ਵਿਚ ਡੀਜ਼ਲ ਤੇਲ ਦੀ ਕਮੀ

337. **ਸਰਦਾਰ ਨੱਥਾ ਸਿੰਘ ਦਾਲਮ** : ਕੀ ਖੁਰਾਕ ਅਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਸਾਲ 1978-79 ਦੇ ਦੌਰਾਨ ਡੀਜ਼ਲ ਤੇਲ ਦੀ ਕਮੀ ਹੋਣ ਦੇ ਕੀ ਕਾਰਨ ਹਨ ਅਤੇ ਇਸ ਕਮੀ ਨੂੰ ਪੂਰਾ ਕਰਨ ਅਤੇ ਕਿਸਾਨਾਂ ਨੂੰ ਤੇਲ ਦੀ ਮੁਨਾਸਿਬ ਸਪਲਾਈ ਨੂੰ ਯਕੀਨੀ ਬਣਾਉਣ ਲਈ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਹਰਭਜਨ ਸਿੰਘ** : ਮਹੀਨਾ ਨਵੰਬਰ, 1978 ਤੋਂ ਪੰਜਾਬ ਪ੍ਰਦੇਸ਼ ਵਿਚ ਪੈਟਰੋਲੀਅਮ ਪਦਾਰਥਾਂ ਦੀ ਥੁੜ ਅਨੁਭਵ ਕੀਤੀ ਜਾ ਰਹੀ ਹੈ । ਜਿਸ ਦੇ ਕਾਰਨ ਇਹ ਹਨ :—

(1) ਬਰੂਨੀ ਰਿਫਾਇਨਰੀ ਵਿਚ ਵਰਕਰਾਂ ਦੀ ਹੜਤਾਲ ।

(2) ਇਰਾਨ ਵਿਚ ਅੰਦਰੂਨੀ ਗੜਬੜਾਂ ਕਾਰਨ ਕੱਚੇ ਤੇਲ ਦੀ ਘੱਟ ਸਪਲਾਈ ਦਾ ਹੋਣਾ ।

(3) ਬੰਦਰਗਾਹਾਂ ਤੇ ਡੌਕ ਵਰਕਰਾਂ ਦੀ ਹੜਤਾਲ ।

(4) ਪਿਛਲੇ ਸਾਲਾਂ ਨਾਲੋਂ ਪਦਾਰਥਾਂ ਦੀ ਮੰਗ ਵਿਚ ਵਾਧਾ ਹੋਣਾ ।

2. ਸਮੱਸਿਆ ਤੇ ਕਾਬੂ ਪਾਉਣ ਲਈ ਰਾਜ ਸਰਕਾਰ ਨੇ ਕੇਂਦਰੀ ਸਰਕਾਰ ਅਤੇ ਤੇਲ ਕੰਪਨੀਆਂ ਦੇ ਲੋਕਲ ਪ੍ਰਤੀਨਿੱਧਾਂ ਨਾਲ ਨੇੜਵਾਂ ਅਤੇ ਨਿਰੰਤਰ ਸੰਪਰਕ ਸਥਾਪਿਤ ਕਰ ਰੱਖਿਆ ਹੈ ਤਾਂ ਜੋ ਪ੍ਰਦੇਸ਼ ਨੂੰ ਡੀਜ਼ਲ ਦੀ ਵੱਧ ਤੋਂ ਵੱਧ ਸਪਲਾਈ ਨੂੰ ਯਕੀਨੀ ਬਣਾਇਆ ਜਾ ਸਕੇ । ਥੁੜ ਪੈਦਾ ਹੋਣ ਦੀ ਮੁਢਲੀ ਸਟੇਜ ਤੋਂ ਗੈਰ ਰਸਮੀ ਤੌਰ ਤੇ ਰਾਸ਼ਨਿੰਗ ਲਾਗੂ ਕੀਤਾ ਗਿਆ ਪਰੰਤੂ 21 ਦਸੰਬਰ, 1978 ਤੋਂ ਰਸਮੀ ਤੌਰ ਤੇ ਰਾਸ਼ਨਿੰਗ ਜਾਰੀ ਕੀਤਾ ਗਿਆ । ਗੈਰ ਸਮਾਜੀ ਅਤੇ ਬੇਅਸੂਲੇ ਤੱਤਵਾਂ ਨੂੰ ਇਸ ਪਦਾਰਥ ਦੀ ਜ਼ਖੀਰਾਬਾਜ਼ੀ ਕਰਨ ਤੋਂ ਰੋਕਣ ਲਈ ਇਕ ਹੁਕਮ ਪੰਜਾਬ ਹੋਰਡਿੰਗ ਅਤੇ ਪ੍ਰੋਫੀਟੇਰਿੰਗ ਪ੍ਰਵੈਨਸ਼ਨ ਆਰਡਰ, 1977 ਅਧੀਨ ਜਾਰੀ ਕੀਤਾ ਗਿਆ ਹੈ ।

---

## LOSS CAUSED TO THE FARMERS ON ACCOUNT OF SHORTAGE OF DIESEL OIL IN THE STATE.

338. **Sardar Natha Singh Dalam** : Will the Minister for Agriculture and Forests be pleased to state :—

(a) the total area of land, according to government figures, which could not be brought under Rabi Crop in 1978-79 due to shortage of diesel oil;

(b) the details of measures taken to compensate the farmers for the said loss ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾੜੀ ਦੇ ਮੌਸਮ ਲਈ ਫਸਲਾਂ ਹੇਠ ਰਕਬਾ ਦਰਜ ਕਰਨ ਦਾ ਕੰਮ ਪਹਿਲੀ ਤੋਂ 31 ਮਾਰਚ ਤਕ ਹੋਣਾ ਹੈ । ਇਸ ਲਈ 1978-79 ਲਈ ਅਸਲ ਅੰਕੜੇ ਪ੍ਰਾਪਤ ਨਹੀਂ ਹਨ । ਖੇਤੀਬਾੜੀ ਵਿਭਾਗ ਦੁਆਰਾ ਪੜਤਾਲ ਤੋਂ ਪਤਾ ਲਗਾ ਹੈ ਕਿ ਕਣਕ ਲਈ ਬਿਜਾਈ ਵਿਚ ਦੇਰੀ ਹੋ ਗਈ ਸੀ ਪਰ ਫਸਲ ਹੇਠ ਰਕਬੇ ਤੇ ਅਸਰ ਨਹੀਂ ਹੋਇਆ ।

(ਅ) ਕਿਸਾਨਾਂ ਨੂੰ ਮੁਆਵਜ਼ਾ ਦੇਣ ਦਾ ਕੋਈ ਸਵਾਲ ਨਹੀਂ ।

---

## POPULATION OF GUJJAR COMMUNITY IN THE STATE

353. **Shri Ram Krishan Kataria** : Will the Chief Minister be pleased to state the total population of Gujjar Community in the State, districts and tehsil-wise according to the latest census ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤਾਜ਼ਾ ਮਰਦਮਸ਼ੁਮਾਰੀ ਜਿਹੜੀ ਕਿ 1971 ਵਿੱਚ ਕੀਤੀ ਗਈ ਸੀ ਦੇ ਅਨੁਸਾਰ ਪੰਜਾਬ ਵਿਚ ਵੱਡੀਆਂ ਕੌਮਾਂ ਜਿਵੇਂ ਕਿ ਹਿੰਦੂ, ਸਿੱਖ, ਮੁਸਲਮਾਨ ਈਸਾਈ ਆਦਿ ਦੇ ਅੰਕੜੇ ਮੌਜੂਦ ਹਨ ਪਰ ਇਸ ਮਰਦਮਸ਼ੁਮਾਰੀ ਵਿੱਚ ਛੋਟੇ ਵਰਗਾਂ (Sub groups) ਬਾਰੇ ਅੰਕੜੇ ਇਕੱਤਰ ਨਹੀਂ ਕੀਤੇ ਗਏ । ਇਸ ਲਈ ਪੰਜਾਬ ਰਾਜ ਵਿਚ ਗੁੱਜਰ ਬਰਾਦਰੀ ਦੀ ਆਬਾਦੀ ਬਾਰੇ ਅੰਕੜੇ ਉਪਲੱਬਧ ਨਹੀਂ ਹਨ ।

**ਸ੍ਰੀ ਖੁਸ਼ਹਾਲ ਬਹਿਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਚੌਧਰੀ ਬਲਰਾਮ ਜਾਖੜ ਅਤੇ ਸਰਦਾਰ ਉਮਰਾਓ ਸਿੰਘ ਜੀ ਨਾਲ ਗਲਬਾਤ ਕਰ ਲਈ ਹੈ ਅਤੇ ਉਨ੍ਹਾਂ ਨੂੰ ਇਹ ਗੱਲ ਐਕਸਪਲੇਨ ਕਰ ਦਿੱਤੀ ਹੈ। ਇਹ ਮੈਟਰ ਅੰਡਰ ਕੰਸਿਡਰੇਸ਼ਨ ਹੈ ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਕਦੋਂ ਤਕ ਫੈਸਲਾ ਕਰ ਦਿਉਗੇ ?

**ਸ੍ਰੀ ਸਪੀਕਰ** : ਇਹ ਐਡਜਰਨਮੈਂਟ ਮੋਸ਼ਨ ਤੁਹਾਡੀ ਨਹੀਂ ਹੈ।

**ਮਾਸਟਰ ਚੰਦ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੇਰੇ ਕੋਲ ਤੁਹਾਡੀ ਐਡਜਰਨਮੈਂਟ ਮੋਸ਼ਨ ਆਈ ਨਹੀਂ ਹੈ । ਤੁਸੀਂ ਮੈਨੂੰ ਆਫਿਸ ਵਿਚ ਮਿਲ ਲੈਣਾ ।

**Sri A. Vishwanathan** : ** ** **

**Mr. Speaker** : It is not a Point of Order.

**Sri A. Vishwanathan** : I want to know what has happened to my Motion.

---

**Expunged as ordered by the Chair.

**Mr. Speaker** : You may come to my Chamber.

**Sri A. Vishwanathan** : ** ** **

**Mr. Speaker** : It is no point of order. You may come to my Chamber. You yourself are flouting the rules in raising the matter like this. Why do you raise the matter in the House like this ? Why are you wasting the time of the House ? You are doing the work of the Opposition.

**Sri A. Vishwanathan** : When I should come ?

**Mr. Speaker** : Any time you may come.

**ਖੁਰਾਕ ਤੇ ਸਪਲਾਈਜ਼ ਮੰਤਰੀ** : ਸਪੀਕਰ ਸਾਹਿਬ, ਮੇਰੀ ਇਕ ਪਰਸਨਲ ਐਕਸਪਲੇਨੇਸ਼ਨ ਹੈ ।

**ਸ੍ਰੀ ਸਪੀਕਰ** : ਪਹਿਲਾਂ ਪੇਪਰ ਲੇ ਕਰ ਲੈਣ ਦਿਉ ਔਰ ਬਾਅਦ ਵਿਚ ਪਰਸਨਲ ਐਕਸਪਲੇਨੇਸ਼ਨ ਦੇ ਲੈਣਾ ।

---

## PAPER LAID ON THE TABLE OF THE HOUSE

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਮੈਂ ਸੰਵਿਧਾਨ (45ਵੀਂ ਸੋਧਨਾ) ਬਿਲ, 1978, ਜਿਵੇਂ ਕਿ ਸੰਸਦ ਦੇ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਸਦਨ ਦੀ ਮੇਜ਼ ਤੇ ਰਖਦਾ ਹਾਂ ।

---

## ANNOUNCEMENT BY THE SPEAKER

**Mr. Speaker** : I have to inform the House under Rule 265 of the Rules of Procedure and Conduct of Business in the Punjab Vidhan Sabha (Punjab Legislative Assembly) that the following Members who were arrested on the dates mentioned against each, have been released on the 26th February, 1979 :—

| | | |
|---|---|---|
| Sardar Beant Singh | .. | 20th December, 1979. |
| Shri Chaman Lal | .. | 19th December, 1979. |
| Sardar Lal Singh | .. | 21st December, 1979. |

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਚੌਧਰੀ ਕਾਂਸ਼ੀ ਰਾਮ ਨੂੰ ਹੈਂਡਕਫ ਕੀਤਾ ਗਿਆ ਸੀ, ਜੋ ਕਿ ਨਹੀਂ ਸੀ ਕਰਨਾ ਚਾਹੀਦਾ । ਇਸ ਬਾਰੇ ਹਾਊਸ ਦੀ ਕਮੇਟੀ ਬਣਾਈ ਜਾਵੇ ।

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਮੇਰੇ ਨਾਲ ਗੱਲ ਕਰ ਲਓ ਔਰ ਇਥੇ ਕਹਿਣ ਦਾ ਕੋਈ ਫਾਇਦਾ ਨਹੀਂ ਹੈ । (ਵਿਘਨ)

---

** Expunged as ordered by the Chair.

## FIRST REPORT OF THE BUSINESS ADVISORY COMMITTEE

**Mr. Speaker**: I have to present to the House the First Report of the Business Advisory Committee. The Report reads as under :—

After some discussion it was decided that the following business be transacted at the sittings of the Punjab Vidhan Sabha from the 28th February, 1979 to 9th March, 1979.

| | | |
|---|---|---|
| Wednesday, the 28th February (9.00 A.M.) | .. | Discussion on the Motion of Thanks on the Governor's Address |
| Thursday, the 1st March | | |
| (i) 9.00 A.M. (Morning Sitting) | .. | (i) Resolution regarding Vietnam (for ½ hr.) |
| | | (ii) Non-official Business. |
| (ii) 2.00 P.M. (Afternoon Sitting) | .. | Discussion on the Motion of Thanks on the Governor's Address. |
| Friday, the 2nd March, (9.00 A.M.) | .. | (i) Presentation of the Supplementary Estimates (Second Instalment) for the year 1978-79. |
| | | (ii) Resumption of discussion and Voting on Motion of Thanks on the Governor's Address |
| Saturday, the 3rd March | .. | Off-day |
| Sunday, the 4th March | .. | Holiday. |
| Monday, the 5th March (2.00 P.M.) | .. | Discussion and Voting on Demands for Grants of Supplementary Estimates (Second Instalment) 1978-79. |
| Tuesday, the 6th March (i) 11.00 A.M. (Morning Sitting) | .. | Presentation of the Budget Estimates 1979-80 alongwith Vote on Account for four months. |
| (ii) 2.30 P.M. (Afternoon Sitting) | .. | (i) Appropriation Bill in respect of Supplementary Estimates (Second Instalment) 1978-79. |
| | .. | (ii) Resolution regarding disapproval of the Punjab Agricultural Produce Markets (Second Amendment) Ordinance, 1978 (Punjab Ordinance No. 16 of 1978) and the Punjab Agricultural Produce Markets (Amendment) Bill 1979 |
| Wednesday, the 7th March (9.00 A.M.) | .. | Discussion and Voting on Demands for Grants of Budget regarding Vote on Account for four months. |
| Thursday, the 8th March (9.00 A.M.) | .. | Non-official Business, |
| Firday, the 9th March (9.00 A.M.) | .. | (i) Appropriation Bill in respect of Vote on Account for 1979-80. |
| | .. | (ii) Resolution regarding disapproval of the Punjab Municipal (Second Amendment) Ordinance, 1978 (Punjab Ordinance No. 17 of 1978) and the Punjab Municipal (Amendment) Bill, 1979. |

[Mr. Speaker]

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is are inconsistent with the above recommendations, that rule/those rules will stand suspended to that extent.

**Industries Minister** (Shri Balramji Dass Tandon) : Sir, I beg to move—

> That this House agrees with the recommendations contained in the First Report of the Business Advisory Committee.

**Mr. Speaker**: Motion moved—

> That this House agrees with the recommendations contained in the First Report of the Business Advisory Committee.

**Mr. Speaker**: Question is—

> That this House agrees with the recommendations contained in the First Report of the Business Advisory Committee.

*The Motion was carried unanimously.*

---

## PERSONAL EXPLANATION BY SARDAR HARBHAJAN SINGH, FOOD AND SUPPLIES MINISTER.

**ਖੁਰਾਕ ਤੇ ਸਪਲਾਈਜ਼ ਮੰਤਰੀ** (ਸਰਦਾਰ ਹਰਭਜਨ ਸਿੰਘ): ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਜਦੋਂ ਪਰਸੋਂ ਗਵਰਨਰ ਸਾਹਿਬ ਐਡਰੈਸ ਕਰ ਰਹੇ ਸਨ ਤਾਂ ਸਾਡੇ ਲੀਡਰ ਆਫ ਦੀ ਆਪੋਜ਼ੀਸ਼ਨ ਚੌਧਰੀ ਬਲਰਾਮ ਜੀ ਨੇ ਕੁਝ ਪੜ੍ਹਿਆ, ਜੋ ਕਿ ਸਮਝ ਵਿਚ ਨਹੀਂ ਆਇਆ। ਮੇਰਾ ਜ਼ਿਕਰ ਕਰਦਿਆਂ ਕਿਹਾ ਗਿਆ ਹੈ ਕਿ ਕੁਝ ਮੇਰੇ ਤੇ ਕੁਰੱਪਸ਼ਨ ਦੇ ਚਾਰਜਿਜ਼ ਲਗੇ ਹਨ। ਮੇਰੇ ਵਿਰੁਧ ਕੋਈ ਕੁਰੱਪਸ਼ਨ ਦਾ ਚਾਰਜ ਨਹੀਂ। ਸਪੀਕਰ ਸਾਹਿਬ, ਸਾਡਾ ਕੋਈ ਅੰਦਰੂਨੀ ਪਾਰਟੀ ਦਾ ਮਸਲਾ ਹੈ। ਉਸ ਵਿਚ ਹਾਊਸ ਨੂੰ ਜਾਂ ਕਿਸੇ ਮੈਂਬਰ ਨੂੰ ਦਖਲ ਨਹੀਂ ਦੇਣਾ ਚਾਹੀਦਾ। (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** (ਬੈਠੇ ਬੈਠੇ) : ਇਹ ਗੱਲ ਜਦੋਂ ਅਖਬਾਰਾਂ ਵਿਚ ਆ ਗਈ ਹੈ ਤਾਂ ਇਨ੍ਹਾਂ ਦਾ ਅੰਦਰੂਨੀ ਮਸਲਾ ਕਿਸ ਤਰ੍ਹਾਂ ਹੋ ਸਕਦਾ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕੱਲ ਮੈਂ ਇਨ੍ਹਾਂ ਨੂੰ ਦੱਸਿਆ ਕਿ ਮੇਰੇ ਤੇ ਕੋਈ ਚਾਰਜਿਜ਼ ਨਹੀਂ ਹਨ ਤਾਂ ਇਨ੍ਹਾਂ ਦੀ ਤਸੱਲੀ ਵੀ ਹੋ ਗਈ ਸੀ। ਜੇਕਰ, ਸਪੀਕਰ ਸਾਹਿਬ, ਇਹ ਕੋਈ ਚਾਰਜਿਜ਼ ਦਾ ਐਫੀਡੈਵਿਟ ਦੇਣਾ ਚਾਹੁੰਣ ਤਾਂ ਬੇਸ਼ੱਕ ਦੇ ਦੇਣ ਕਿਉਂਕਿ ਇਹ ਚੀਜ਼ ਅਖ਼ਬਾਰਾਂ ਦੇ ਵਿਚ ਫਿਰ ਆ ਗਈ ਹੈ। ਕੋਈ ਵੀ ਕੁਰੱਪਸ਼ਨ ਦੇ ਚਾਰਜਿਜ਼ ਮੇਰੇ ਤੇ ਨਹੀਂ ਹਨ। ਜੇ ਚੌਧਰੀ ਸਾਹਿਬ ਇਸ ਬਾਰੇ ਕੋਈ ਐਫੀਡੈਵਿਟ ਦੇਣ, ਕੁਰੱਪਸ਼ਨ ਦਾ ਖਾਸ ਚਾਰਜ ਲਗਾਉਣ ਦੀ ਹਿੰਮਤ ਕਰਨ ਤਾਂ ਮੈਂ ਫੇਸ ਕਰਨ ਨੂੰ ਤਿਆਰ ਹਾਂ।

**ਸ੍ਰੀ ਸਪੀਕਰ**: ਮੇਰੇ ਕੋਲ ਸਰਦਾਰ ਹਰਭਜਨ ਸਿੰਘ ਜੀ ਜੋ ਰਿਪੋਰਟ ਚੌਧਰੀ ਬਲਰਾਮ ਹੋਰਾਂ ਕੋਲੋਂ ਆਈ ਹੈ ਉਸ ਵਿਚ ਚੌਧਰੀ ਬਲਰਾਮ ਹੋਰਾਂ ਨੇ ਕੁਝ ਨਹੀਂ ਕਿਹਾ। I am sorry, the reporting by the Press has been faulty.

---

## PERSONAL EXPLANATION BY SARDAR SUKHJINDER SINGH KHAIRA, EX-EDUCATION MINISTER-SEEKING PERMISSION

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਸਪੀਕਰ ਸਾਹਿਬ, ਮੈਂ ਤੁਹਾਨੂੰ ਕਲ ਚੈਂਬਰ ਵਿੱਚ ਮਿਲ ਕੇ ਰਿਕੁਐਸਟ ਕੀਤੀ ਸੀ ਕਿ ਮੈਨੂੰ ਇਜਾਜ਼ਤ ਦਿੱਤੀ ਜਾਏ ਕਿ ਜੋ ਮੈਨੂੰ ਵਜ਼ਾਰਤ ਵਿਚੋਂ ਡਿਸਮਿਸ ਕੀਤਾ ਗਿਆ ਹੈ ਉਸ ਦੇ ਰੀਜ਼ਨਜ਼ ਮੈਂ ਦੱਸ ਸਕਾਂ । ਉਸ ਵਿੱਚ ਮੈਂ ਤੁਹਾਨੂੰ ਇਹ ਵੀ ਅਰਜ਼ ਕੀਤੀ ਸੀ ਕਿ ਰੂਲਜ਼ ਸਾਈਲੈਂਟ ਹਨ, ਐਸੇ ਪ੍ਰੈਸੀਡੈਂਟ ਬੜੇ ਘੱਟ ਹਨ ਔਰ ਇਹ ਇਕ ਖਾਸ ਐਸੀ ਇਨਸਟਾਂਸ ਸੀ ਜਿਹੜੀ ਕਿ ਪਾਰਲੀਮੈਂਟ ਦੀ ਹਿਸਟਰੀ ਵਿੱਚ ਹੋਏਗੀ, ਜਿਸ ਤਰ੍ਹਾਂ ਕਿ ਇਕ ਸਾਥੀ ਨੂੰ ਕੈਬਨਿਟ ਵਿੱਚੋਂ ਵੀਡ ਆਊਟ ਕੀਤਾ ਗਿਆ। ਜੇ ਅੱਗੇ ਪ੍ਰੈਸੀਡੈਂਟ ਨਹੀਂ ਤਾਂ ਇਸ ਬਾਰੇ ਨਵਾਂ ਪ੍ਰੈਸੀਡੈਂਟ ਹੋਣਾ ਚਾਹੀਦਾ ਹੈ । ਇਕ ਮੈਂਬਰ ਦੇ ਕੰਡਕਟ ਤੇ ਐਸਪਰਸ਼ਨਜ਼ ਕੀਤੇ ਗਏ ਹਨ ਅਤੇ ਇਸ ਬਾਰੇ ਹਰ ਇਕ ਮੈਂਬਰ ਨੂੰ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਕਿਸ ਤਰ੍ਹਾਂ ਨਾਲ ਉਸ ਦੀ ਵਜ਼ਾਰਤ ਤੋਂ ਅਲਹਿਦਗੀ ਹੋਈ ਹੈ । ਮੈਨੂੰ ਇਜਾਜ਼ਤ ਹੋਣੀ ਚਾਹੀਦੀ ਹੈ । ਇਹ ਸਾਰੇ ਪੰਜਾਬ ਦਾ ਮਸਲਾ ਹੈ । ਸਾਰੇ ਪੰਜਾਬੀਆਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮਸਲਾ ਕੀ ਹੈ ? ਸਾਰੇ ਹਾਊਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੈਨੂੰ ਵਜ਼ਾਰਤ ਵਿਚੋਂ ਕਢਣ ਦੇ ਕੀ ਰੀਜ਼ਨਜ਼ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਸਬੰਧੀ ਮੈਨੂੰ ਤੁਹਾਡੇ ਰੂਲਜ਼ ਤੋਂ ਜਾਣਕਾਰੀ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਇਸ ਹਾਊਸ ਦੇ ਰੂਲਜ਼ ਵਿਚ ਮੈਂਬਰਾਂ ਔਰ ਮਨਿਸਟਰਾਂ ਵਿੱਚ ਕੋਈ ਵਿਤਕਰਾ ਨਹੀਂ ਹੈ । ਹਰ ਮੈਂਬਰ ਵਾਸਤੇ ਫਾਰ ਪਰਸਨਲ ਐਕਸਪਲੈਨੇਸ਼ਨ ਔਰ ਅੈਲੋਕੇਸ਼ਨ ਆਫ ਐਨੀ ਟਾਈਮ ਉਹੀ ਰੂਲ ਰਖਿਆ ਗਿਆ ਹੈ, ਜੋ ਕਿ ਇਕ ਵਜ਼ੀਰ ਵਾਸਤੇ ਹੈ । So you are covered as a Member, not as a past Minister. ਚੌਧਰੀ ਸਾਹਿਬ ਨੇ ਕੁਝ ਗੱਲਾਂ ਕੀਤੀਆਂ ਸਨ, ਉਸ ਦਾ ਵੇਰਵਾ ਮੇਰੇ ਪਾਸ ਹੈ। If you like to give a personal explanation I will permit you.

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਮੈਨੂੰ ਕੋਈ ਇਤਰਾਜ਼ ਨਹੀਂ । ਮੈਂ ਤੁਹਾਨੂੰ ਬਿਆਨ ਦੇਣ ਤੋਂ ਪਹਿਲਾਂ ਦੋ ਕਾਪੀਆਂ ਭੇਜਾਂਗਾ, ਇਕ ਲੀਡਰ ਆਫ ਦੀ ਹਾਊਸ ਵਾਸਤੇ ਔਰ ਦੂਜੀ ਟੇਬਲ ਆਫ ਦੀ ਹਾਊਸ ਵਾਸਤੇ ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਇਹ ਇਜਾਜ਼ਤ ਦੇ ਸਕਦਾ ਹਾਂ ਜੇ ਲਿਖਤੀ ਰੂਪ ਵਿੱਚ ਤੁਸੀਂ ਮੈਨੂੰ ਐਡਵਾਂਸ ਕਾਪੀਆਂ ਭੇਜ ਦਿਓ । I can even allow you to lay it on the Table of the House provided I am satisfied that it can be laid under the Rules. I can allow you to make your personal explanation tomorrow. ਜੇ ਜ਼ਬਾਨੀ ਕਹਿਣਾ ਚਾਹੁੰਦੇ ਹੋ ਤਾਂ ਅੱਜ ਕਹਿ ਸਕਦੇ ਹੋ ।

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਇਸ ਬਾਰੇ ਕੋਈ ਰਿਜਿਡ ਰੂਲ ਨਹੀਂ ਹੈ । ਇਸੇ ਹਾਊਸ ਨੇ ਹੀ ਰੂਲਜ਼ ਬਣਾਉਣੇ ਹਨ । ਕਿਸੇ ਨਾਲ ਧਕਾ ਨਹੀਂ ਹੋਣਾ ਚਾਹੀਦਾ ।

Mr. Speaker: I will permit you even now if you want to make ex-tempore statement. How would you like to handle it ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : ਕੱਲ ਨੂੰ ਮੈਂ ਆਪਣੀ ਸਟੇਟਮੈਂਟ ਪੜ੍ਹਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਪੀਕਰ** : ਇਸ ਬਾਰੇ ਕਮੇਟੀ ਬਣਾਉਣ ਲਈ ਮੈਂ ਕੰਪੀਟੈਂਟ ਨਹੀਂ ਹਾਂ । ਇਸ ਬਾਰੇ ਹਾਊਸ ਹੀ ਕੰਪੀਟੈਂਟ ਹੈ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਇਹ ਐਕਸਪੰਜ ਕਰ ਦਿੱਤਾ ਜਾਏ ।

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਸਪੀਕਰ** : ਉਹ ਮੇਰੇ ਅੰਡਰ ਕੰਸਿਡਰੇਸ਼ਨ ਹੈ ।

**ਸਰਦਾਰ ਉਮਰਾਓ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਇਸ ਨੂੰ ਡਿਸਅਲਾਓ ਕਰਦਾ ਹਾਂ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਅਖਬਾਰ ਵਿੱਚ ਕਪੂਰਥਲੇ ਤੋਂ ਖ਼ਬਰ ਛੱਪੀ ਹੈ ਕਿ ਅਦਾਲਤ ਵਿੱਚ ਦੋ ਕੇਸਿਜ਼ ਫਾਈਲ ਕੀਤੇ ਗਏ ਹਨ । ਇਕ ਕੇਸ ਸਰਦਾਰ ਸੁਖਜਿੰਦਰ ਸਿੰਘ ਦੇ ਖਿਲਾਫ ਹੈ । (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਕੇਸ ਸਬਜੁਡਿਸ ਹੋ ਜਾਏ ਤਾਂ ਕੀ ਉਸ ਬਾਰੇ ਡਿਸਕਸ਼ਨ ਕਰਨੀ ਲੀਗਲੀ ਹੋਵੇਗੀ ?

Mr. Speaker: There is no discussion going to take place. Personal explanation is an inherent right of a Member. I cannot over-rule it.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਰਦਾਰ ਸੁਖਜਿੰਦਰ ਸਿੰਘ ਹੋਰਾਂ ਦੀ ਜੋ ਡਿਮਾਂਡ ਸੀ ਉਸ ਦੇ ਮੁਤਅੱਲਕ ਤੁਸੀਂ ਫੈਸਲਾ ਕੱਲ ਨੂੰ ਦੇਣਾ ਹੈ । ਜੇ ਅਲਾਓ ਕਰੋਗੇ ਕਿ ਉਹ ਰਿਟਨ ਸਟੇਟਮੈਂਟ ਪੜ੍ਹਨ ਤਾਂ ਉਸ ਦੀ ਐਡਵਾਂਸ ਕਾਪੀ ਮੈਨੂੰ ਅੱਜ ਹੀ ਦੇ ਦਿੱਤੀ ਜਾਏ ।

**ਸ੍ਰੀ ਸਪੀਕਰ** : ਠੀਕ ਹੈ ਜੀ, ਦੇ ਦਿਆਂਗੇ ।

---

**Expunged as ordered by the Chair.

## RESUMPTION OF DISCUSSION ON GOVERNOR'S ADDRESS

**Mr. Speaker**: Now the House will resume discussion on the Motion of Thanks on the Governor's Address moved by Sardar Dalip Singh Pandhi and seconded by Sardar Kirpal Singh. Sardar Parkash Singh Majitha was on his legs when the House adjourned on the 27th February, 1979. He may please resume his speech.

**ਸਰਦਾਰ ਪ੍ਰਕਾਸ਼ ਸਿੰਘ** ਮਜੀਠਾ : ਗਵਰਨਰ ਸਾਹਿਬ ਦੇ ਐਡਰੈਸ ਵਿੱਚ ਪੰਜਾਬ ਦੀ ਉੱਨਤੀ ਦਾ ਹਰ ਪੱਖ ਤੋਂ ਵਿਚਾਰ ਕੀਤਾ ਗਿਆ ਹੈ । ਕਲ ਸਾਡੇ ਫਾਜ਼ਲ ਦੋਸਤਾਂ ਨੇ ਕਝ ਕੰਸਟ੍ਰਕਟਿਵ ਗੱਲਾਂ ਕੀਤੀਆਂ, ਤਾਮੀਰੀ ਗੱਲਾਂ ਕੀਤੀਆਂ ਔਰ ਕੁਝ ਸਾਡੇ ਦੋਸਤਾਂ ਨੇ ਨੁਕਤਾ ਚੀਨੀ ਦੀ ਖਾਤਰ ਨੁਕਤਾ ਚੀਨੀ ਕੀਤੀ । ਸੁਤੇ ਨੂੰ ਤਾਂ ਕੋਈ ਜਗਾ ਸਕਦਾ ਹੈ ਪਰ ਜਾਗਦੇ ਨੂੰ ਕੋਈ ਨਹੀਂ ਜਗਾ ਸਕਦਾ । ਇਹ ਪੰਜਾਬੀ ਦਾ ਮੁਹਾਵਰਾ ਹੈ । ਅਕਾਲੀ ਔਰ ਜਨਤਾ ਪਾਰਟੀਆਂ ਦੀ ਸਰਕਾਰ ਜਦ ਤੋਂ ਪੰਜਾਬ ਵਿਚ ਵਜੂਦ ਵਿੱਚ ਆਈ ਹੈ ਤੱਦ ਤੋਂ ਇਹ ਕੋਈ ਸਾਡੇ ਕਹਿਣ ਦੀ ਗੱਲ ਨਹੀਂ, ਪੰਜਾਬ ਦੇ ਲੋਕ ਮਹਿਸੂਸ ਕਰਦੇ ਹਨ ਕਿ ਜਿਸ ਤੇਜ਼ੀ ਨਾਲ ਪੰਜਾਬ ਦੀ ਉਨਤੀ ਹਈ ਹੈ, ਇਨ੍ਹਾਂ ਦੋ ਸਾਲਾਂ ਵਿੱਚ, ਉਸ ਵਿੱਚ ਕਿਸੇ ਨੂੰ ਕੋਈ ਭੁਲੇਖੇ ਵਾਲੀ ਗੱਲ ਨਜ਼ਰ ਨਹੀਂ ਆਉਂਦੀ ਹੈ ।

ਸਪੀਕਰ ਸਾਹਿਬ,ਸਾਡਾ ਪ੍ਰਦੇਸ਼ ਕ੍ਰਿਸ਼ੀ ਪ੍ਰਧਾਨ ਦੇਸ਼ ਹੈ । 80% ਲੋਕ ਪਿੰਡਾਂ ਵਿੱਚ ਵਸਦੇ ਹਨ, ਜਿਨ੍ਹਾਂ ਦਾ ਦਾਰੋਮਦਾਰ ਖੇਤੀਬਾੜੀ ਤੇ ਹੈ, ਭਾਵੇਂ ਉਹ ਖੇਤੀ ਕਰਦੇ ਹਨ, ਭਾਵੇਂ ਉਹ ਉਨ੍ਹਾਂ ਦੇ ਸਹਾਇਕ ਮਜ਼ਦੂਰ ਹਨ ਅਤੇ ਭਾਵੇਂ ਖੇਤ ਮਜ਼ਦੂਰ ਹਨ। ਜਿਨਾ ਸਾਡੀ ਸਰਕਾਰ ਨੇ, ਬਾਦਲ ਸਰਕਾਰ ਨੇ, ਪਿੰਡਾਂ ਦੀ ਡਿਵੈਲਪਮੈਂਟ ਵੱਲ ਉਚੇਚੇ ਤੌਰ ਤੇ ਧਿਆਨ ਦਿੱਤਾ ਹੈ, ਉਸ ਨੂੰ ਝੁਠਲਾਇਆ ਨਹੀਂ ਜਾ ਸਕਦਾ । ਇਸ ਦੇ ਨਾਲ ਹੀ ਨਾਲ ਸ਼ਹਿਰਾਂ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਗਿਆ ਭਾਵੇਂ ਪਿਛਲੇ 30 ਸਾਲਾਂ ਵਿੱਚ ਪਿੰਡਾਂ ਨੂੰ ਬਿਲਕੁਲ ਇਗਨੋਰ ਕੀਤਾ ਗਿਆ ਸੀ ਅਤੇ ਪਿੰਡਾਂ ਦੀ ਡਿਵੈਲਪਮੈਂਟ ਨਾ ਹੋਣ ਦੇ ਬਰਾਬਰ ਸੀ । ਸਪੀਕਰ ਸਾਹਿਬ, ਅੱਜ ਅਸੀਂ ਜਦ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਐਸਾ ਮਹਿਸੂਸ ਕੀਤਾ ਜਾਂਦਾ ਹੈ ਜਿਵੇਂ ਕੋਈ ਬੜਾ ਭਾਰੀ ਇਨਕਲਾਬ ਆਇਆ ਹੋਇਆ ਹੋਵੇ । ਇਸ ਦੇ ਵਿਚ ਬੜਾ ਭਾਰੀ ਹਿੱਸਾ ਪੰਜਾਬ ਦੇ ਕਿਸਾਨ ਦਾ ਹੈ, ਪੰਜਾਬ ਦੇ ਮਜ਼ਦੂਰ ਦਾ ਹੈ, ਜਿਸ ਨੇ ਆਪਣੀ ਮਿਹਨਤ ਦੇ ਸਦਕਾ ਹੀ ਪੰਜਾਬ ਦੀ ਨੁਹਾਰ ਬਦਲੀ ਹੈ । ਇਸ ਦੇ ਨਾਲ ਹੀ ਜੋ ਸਰਕਾਰ ਨੇ ਹਰ ਪੱਖ ਤੋਂ ਇਮਦਾਦ ਕੀਤੀ ਹੈ ਜਾਂ ਪਲਾਨਿੰਗ ਕੀਤੀ ਹੈ ਜਾਂ ਮਦਦ ਕੀਤੀ ਹੈ ਇਹ ਸਰਕਾਰ ਦੇ ਕਰੈਡਿਟ ਵਿਚ ਜਾਂਦਾ ਹੈ । ਮੇਰੇ ਦੋਸਤਾਂ ਨੇਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਿਸਾਨਾਂ ਦੇ ਮਸਲੇਂ ਨੂੰ ਲੈ ਕੇ ਬੜੇ ਮੱਗਰਮੱਛ ਦੇ ਹੰਝੂ ਕੇਰ ਹਨ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਦੇ 58 ਮੈਂਬਰ ਹਨ । ਇਨ੍ਹਾਂ ਨੂੰ ਕਿਸਾਨਾਂ ਨੇ ਇਥੇ ਲਿਆਂਦਾ ਹੈ । ਇਹ ਕਿਸਾਨਾਂ ਦੇ ਨੁਮਾਇੰਦੇ ਹਨ । ਇਹ ਜਿਹੜੇ ਦੋ ਸਾਡੇ ਸਾਥੀ ਆਜ਼ਾਦ ਮੈਂਬਰ ਹਨ, ਇਹ ਵੀ ਕਿਸਾਨਾਂ ਦੇ ਨੁਮਾਇੰਦੇ ਹਨ । ਇਹ ਜਿਹੜੇ ਸਾਡੇ ਦੋਸਤ ਸੀ.ਪੀ.ਆਈ. (ਐਮ.) ਦੇ ਮੈਂਬਰ ਹਨ, ਇਹ ਵੀ ਕਿਸਾਨਾਂ ਦੇ ਨੁਮਾਇੰਦੇ ਹਨ । ਪਰ ਤੁਹਾਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਿਸਾਨਾਂ ਨੇ ਸਜ਼ਾ ਦਿੱਤੀ ਹੈ, ਜਿਸ ਦਾ ਸਦਕਾ ਤੁਸੀਂ ਆਪੋਜ਼ੀਸ਼ਨ ਵਿਚ ਬੈਠੇ ਹੋ । (ਤਾੜੀਆਂ) ਅੱਜ ਤੁਸੀਂ ਐਨੀਆਂ ਡੀਂਗਾਂ ਮਾਰ ਕੇ ਜੋ ਕਿਸਾਨਾਂ ਦੀ ਹਮਦਰਦੀ ਹਾਸਲ ਕਰਨ ਦੀ ਕੋਸ਼ਿਸ਼ ਕਰ ਰਹੇ ਹੋ, ਇਹ ਹਮਦਰਦੀ ਗੱਲਾਂ ਨਾਲ ਨਹੀਂ ਹੋ ਸਕਦੀ।

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]

ਕਿਸਾਨ ਦੀ ਹਮਦਰਦੀ ਪੰਜਾਬ ਦੀ ਸਰਕਾਰ ਹੀ ਲੈ ਸਕਦੀ ਹੈ। ਇਹ ਹਮਦਰਦੀ ਮੌਜੂਦਾ ਸਰਕਾਰ ਹੀ ਲੈ ਸਕਦੀ ਹੈ, ਜਨਤਾ ਪਾਰਟੀ ਔਰ ਅਕਾਲੀ ਪਾਰਟੀ ਦੀ ਸਰਕਾਰ ਹੀ ਲੈ ਸਕਦੀ ਹੈ। ਕਿਸਾਨ ਨੂੰ ਮੌਜੂਦਾ ਦੌਰ ਦੇ ਵਿਚ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਪਰ ਫਿਰ ਵੀ ਪੰਜਾਬ ਦੇ ਕਿਸਾਨ ਨੇ ਸਾਰੇ ਹਿੰਦੁਸਤਾਨ ਨੂੰ ਅਨਾਜ ਦਿੱਤਾ ਹੈ। ਨਿਰਾ ਅਨਾਜ ਹੀ ਨਹੀਂ ਦਿਤਾ ਸਗੋਂ ਸਾਰੇ ਹਿੰਦੁਸਤਾਨ ਨੂੰ ਖੇਤੀਬਾੜੀ ਕਰਨ ਦੀ ਜਾਂਚ ਸਿਖਾਈ ਹੈ। ਅੱਜ ਦੂਸਰੀਆਂ ਸਟੇਟਾਂ ਵੀ ਅਨਾਜ ਦੇ ਮਾਮਲੇ ਵਿਚ ਆਤਮ ਨਿਰਭਰ ਹਨ ਅਤੇ ਉਨ੍ਹਾਂ ਨੂੰ ਬਾਹਰੋਂ ਅਨਾਜ ਮੰਗਵਾਉਣ ਦੀ ਲੋੜ ਨਹੀਂ ਹੈ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਕਿਸਾਨ ਨੇ ਜੋ ਐਨੀ ਮਿਹਨਤ ਕੀਤੀ ਹੈ ਅਤੇ ਜਿਸ ਦਾ ਸਦਕਾ ਐਨਾ ਅਨਾਜ ਪੈਦਾ ਹੋ ਰਿਹਾ ਹੈ, ਸਾਨੂੰ ਆਉਣ ਵਾਲੇ ਸਾਲਾ ਦੇ ਵਿਚ ਫਿਕਰ ਲੱਗ ਜਾਣਾ ਹੈ ਕਿ ਸਾਡਾ ਅਨਾਜ ਕਿਸ ਤਰ੍ਹਾਂ ਚੁੱਕਿਆ ਜਾਵੇਗਾ। ਗੰਨੇ ਦਾ ਫਿਕਰ ਲੱਗ ਜਾਣਾ ਹੈ ਕਿ ਕਿਸ ਤਰ੍ਹਾਂ ਚੁਕਿਆ ਜਾਵੇਗਾ, ਆਲੂ ਅਤੇ ਕਪਾਹ ਦੀ ਫਸਲ ਕਿਸ ਤਰ੍ਹਾਂ ਚੁਕੀ ਜਾਵੇਗੀ। ਇਸ ਸਬੰਧ ਵਿਚ ਇਨ੍ਹਾਂ ਦੋਸਤਾਂ ਵਲੋਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਕੁਝ ਸੁਝਾਓ ਦਿੱਤੇ ਜਾਣੇ ਚਾਹੀਦੇ ਸਨ, ਦਲੀਲਾਂ ਦਿਤੀਆਂ ਜਾਣੀਆਂ ਚਾਹੀਦੀਆਂ ਸਨ ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਬਾਦਲ ਦੀ ਸਰਕਾਰ ਨੇ ਗੰਨੇ ਦਾ ਮੁੱਲ ਗਿਰਨ ਨਹੀਂ ਦਿਤਾ। ਸਰਕਾਰ ਨੇ ਇਹ ਘਾਟਾ ਆਪ ਪੂਰਾ ਕਰਨਾ ਮਨਜ਼ੂਰ ਕੀਤਾ ਹੈ। ਆਲੂ ਪੈਦਾ ਕਰਨ ਵਾਲਿਆਂ ਨਾਲ ਹਮਦਰਦੀ ਕੀਤੀ ਹੈ। ਇਸ ਸਰਕਾਰ ਨੇ ਲਗ ਭਗ ਡੇਢ ਕਰੋੜ ਰੁਪਏ ਦਾ ਘਾਟਾ ਆਪਣੇ ਕੋਲੋਂ ਦੇਣਾ ਪ੍ਰਵਾਨ ਕੀਤਾ ਹੈ। ਇਸੇ ਤਰ੍ਹਾਂ ਹੀ ਪਿਛਲੇ ਸਾਲ ਨੂੰ ਵੇਖਿਆ ਜਾਵੇ। ਹੁਣ ਤਕ ਇਸ ਸਰਕਾਰ ਨੂੰ ਬਣੇ ਨੂੰ ਦੋ ਸਾਲ ਦਾ ਟਾਈਮ ਹੋਣ ਲੱਗਾ ਹੈ, ਇਸ ਸਰਕਾਰ ਨੇ ਖਾਦਾਂ ਵਿਚ, ਬੀਜਾਂ ਵਿਚ ਅਤੇ ਬਿਜਲੀ ਦੇ ਰੇਟਾਂ ਵਿਚ ਜੋ ਕਿਸਾਨ ਨੂੰ ਰਾਹਤ ਦਿਤੀ ਹੈ, ਇਸ ਤੋਂ ਭਲੀ ਭਾਂਤ ਇਹ ਪਤਾ ਲੱਗਦਾ ਹੈ ਕਿ ਇਹ ਕਿਸਾਨਾਂ ਦੀ ਹਮਦਰਦ ਸਰਕਾਰ ਹੈ। ਇਸ ਕਰਕੇ ਹੀ ਇਨ੍ਹਾਂ ਨੂੰ ਇਹ ਮਾਣ ਦਿੱਤਾ ਹੈ ਕਿ ਇਹ ਪੰਜਾਬ ਦੀ ਸਰਕਾਰ ਚਲਾਉਣ। ਸਪੀਕਰ ਸਾਹਿਬ, ਮੇਰੇ ਇਨ੍ਹਾਂ ਦੋਸਤਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਸ਼ਾਇਦ ਗਵਰਨਰ ਐਡਰੈਸ ਨੂੰ ਚੰਗੀ ਤਰ੍ਹਾਂ ਪੜ੍ਹਿਆ ਨਹੀਂ ਹੈ। ਚੌਧਰੀ ਸਾਹਿਬ ਮੇਰੇ ਮੁਅਜ਼ੱਜ਼ ਦੋਸਤ ਪਿਛਲੇ ਸਾਲ ਦੇ ਗਵਰਨਰ ਐਡਰੈਸ ਦਾ ਹਵਾਲਾ ਜ਼ਰੂਰ ਦਿੰਦੇ ਰਹੇ ਹਨ ਪਰ ਉਨ੍ਹਾਂ ਨੂੰ ਖੇਚਲ ਕਰਨੀ ਚਾਹੀਦੀ ਸੀ ਕਿ ਹੁਣ ਦੇ ਗਵਰਨਰ ਐਡਰੈਸ ਨੂੰ ਵੀ ਉਸੇ ਐਂਗਲ ਤੋਂ ਪੜ੍ਹਦੇ। ਉਸ ਵਿਚੋਂ ਇਹ ਝਲਕ ਮਿਲਦੀ ਹੈ ਕਿ ਪੰਜਾਬ ਦੀ ਸਰਕਾਰ...... (ਵਿਘਨ)

**ਹਾਜੀ ਅਨਵਰ ਅਹਿਮਦ ਖਾਨ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਮਾਮਲਾ ਵਾਕਿਆ ਹੀ ਬੜਾ ਸੰਗੀਨ ਹੈ। ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ।

**ਹਾਜੀ ਅਨਵਰ ਅਹਿਮਦ ਖਾਨ** : ਬੜੇ ਕਨਫੀਡੈਂਸ਼ਲ ਪੇਪਰ ਸਨ ਜਿਹੜੇ ਮੈਂਬਰ ਚੁਕ ਕੇ ਲੈ ਗਿਆ ਹੈ। ਮੈਂ ਉਹ ਪੜ੍ਹ ਰਿਹਾ ਸੀ। ਉਹ ਬੜੇ ਕਨਫੀਡੈਂਸ਼ਲ ਪੇਪਰ ਸਨ।

**Expunged as Ordered by the Chair.

**ਸ਼੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਜਾਣਾ ਅਸੀਂ ਦੇਖ ਲਵਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜੇ ਇਹ ਮੇਰੇ ਦੋਸਤ ਗਵਰਨਰ ਐਡਰੈਸ ਨੂੰ ਚੰਗੀ ਤਰ੍ਹਾਂ ਪੜ੍ਹ ਲੈਂਦੇ ਤਾਂ ਉਨ੍ਹਾਂ ਦੀ ਤਸੱਲੀ ਹੋ ਜਾਂਦੀ। ਪੰਜਾਬ ਦੀ ਸਰਕਾਰ ਨੇ ਪੰਜਾਬ ਦੇ ਲੋਕਾਂ ਵਾਸਤੇ, ਪੰਜਾਬ ਵਾਸਤੇ ਜੋ ਪਲਾਨਿੰਗ ਕੀਤੀ ਹੈ, ਉਹ ਵਾਕਿਆ ਹੀ ਪ੍ਰਸ਼ੰਸਾਯੋਗ ਹੈ । ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ ਜੋ ਪੰਜਾਬ ਦੇ ਕਿਸਾਨ ਦੀ ਹਰ ਪੱਖ ਤੋਂ ਮੱਦਦ ਕੀਤੀ ਹੈ, ਉਸ ਦੇ ਸਦਕੇ ਹੀ ਅੱਜ ਪੰਜਾਬ ਦੇ ਵਿੱਚ ਅਨਾਜ ਦੀ ਉਪਜ ਦਾ ਇੱਕ ਰਿਕਾਰਡ ਹੈ । ਅੱਜ ਜਿੱਥੇ ਅਸੀਂ ਪੰਜਾਬ ਦੇ ਕਿਸਾਨ ਦੀ ਪ੍ਰਸ਼ੰਸਾ ਕਰਦੇ ਹਾਂ, ਉਥੇ ਇਹ ਝੁਠਲਾਇਆ ਨਹੀਂ ਜਾ ਸਕਦਾ ਕਿ ਮੌਜੂਦਾ ਸਰਕਾਰ ਨੇ ਕਿਸਾਨ ਨੂੰ ਸਾਰੀਆਂ ਸਹੂਲਤਾਂ ਦਿੱਤੀਆਂ ਹਨ ਤਦ ਹੀ ਉਸ ਨੇ ਅਨਾਜ ਦੀ ਇਕ ਰਿਕਾਰਡ ਪੈਦਾਵਾਰ ਕੀਤੀ ਹੈ ।

ਮੈਂ ਇੱਕ ਇੱਕ ਆਈਟਮ ਤੇ ਸੰਖੇਪ ਜਿਹੀ ਗੱਲ ਕਹਿਣੀ ਚਾਹੁੰਦਾ ਹਾਂ ਤਾਕਿ ਮੇਰੇ ਇਹ ਦੋਸਤ ਸਮਝ ਸਕਣ ਕਿ ਇਸ ਐਡਰੈਸ ਦੇ ਵਿਚ ਪੰਜਾਬ ਵਾਸਤੇ, ਪੰਜਾਬ ਦੇ ਲੋਕਾਂ ਵਾਸਤੇ ਕੀ ਕੀ ਨੀਤੀਆਂ ਦੱਸੀਆਂ ਗਈਆਂ ਹਨ । ਸਪੀਕਰ ਸਾਹਿਬ, ਜਿਥੇ ਸਾਡੇ ਪ੍ਰਦੇਸ਼ ਵਿਚ ਅਨਾਜ ਦੀ ਉਪਜ ਦਾ ਰਿਕਾਰਡ ਹੈ, ਉਥੇ ਸਾਡੀ ਸਰਕਾਰ ਦਾ ਖਿਆਲ ਬਾਗਵਾਨੀ ਵੱਲ ਵੀ ਗਿਆ ਹੈ । ਆਉਣ ਵਾਲੇ ਸਾਲਾਂ ਵਿਚ ਸਰਕਾਰ ਨੇ ਪੰਜਾਬ ਵਿਚ 64 ਬਲਾਕਾਂ ਵਿਚ ਹਾਰਟੀਕਲਚਰ-ਕਮ-ਫਾਰੈਸਟਰੀ ਲਗਾਉਣ ਦਾ ਫੈਸਲਾ ਕੀਤਾ ਹੈ । ਇਸ ਦੇ ਨਾਲ ਪੰਜਾਬ ਵਿਚ ਪੰਜਾਬ ਦੇ ਕਿਸਾਨ ਜੋ ਬਾਗ ਲਗਾਉਣਗੇ, ਉਨ੍ਹਾਂ ਨੂੰ ਬਾਗਾਂ ਤੋਂ ਕਾਫੀ ਆਮਦਨ ਹੋ ਸਕੇਗੀ । ਇਹ ਇਕ ਬੜਾ ਫਾਇਦੇਮੰਦ ਫੈਸਲਾ ਹੈ, ਅੱਛਾ ਫੈਸਲਾ ਹੈ ।

ਸਪੀਕਰ ਸਾਹਿਬ, ਪੰਜਾਬ ਦੇ ਵਿਚ ਐਨੀ ਕੱਲਰ ਵਾਲੀ ਜ਼ਮੀਨ ਪਈ ਸੀ । ਸਾਡੀ ਪਿਛਲੀ ਸਰਕਾਰ ਨੂੰ ਕਦੇ ਇਸ ਪਾਸੇ ਖਿਆਲ ਨਹੀਂ ਸੀ ਆਇਆ । ਉਹ ਕੇਵਲ ਇਕ ਮਲੇਰਕੋਟਲੇ ਦੀ ਹੀ ਕੱਲਰ ਵਾਲੀ ਜ਼ਮੀਨ ਨੂੰ ਆਬਾਦ ਕਰਨ ਵਿਚ ਲੱਗੇ ਰਹੇ । ਜੇ ਉਹ ਸਾਰੇ ਸੂਬੇ ਦੀ ਕੱਲਰ ਵਾਲੀ ਜ਼ਮੀਨ ਆਬਾਦ ਕਰ ਦਿੰਦੇ ਤਾਂ ਮੈਂ ਸਮਝਦਾ ਹਾਂ ਕਿ ਸਾਰੀ ਦੁਨੀਆਂ ਨੂੰ ਕੇਵਲ ਪੰਜਾਬ ਹੀ ਅਨਾਜ ਦੇ ਸਕਦਾ ਸੀ । ਸਾਡੀ ਸਰਕਾਰ ਨੇ ਕੱਲਰ ਵਾਲੀ ਜ਼ਮੀਨ ਨੂੰ ਵਾਹੀਯੋਗ ਬਣਾਉਣ ਵਾਸਤੇ ਬੜਾ ਮਹੱਤਵਪੂਰਣ ਫੈਸਲਾ ਕੀਤਾ ਹੈ । ਕੱਲਰ ਵਾਲੀ ਜ਼ਮੀਨ ਨੂੰ ਵਾਹੀਯੋਗ ਬਣਾਉਣ ਵਾਸਤੇ ਚਾਲੂ ਸਾਲ ਵਿਚ 1 ਲੱਖ 20 ਹਜ਼ਾਰ ਮੀਟ੍ਰਿਕ ਟਨ ਜਿਪਸਮ ਦਿੱਤਾ ਜਾਵੇਗਾ, ਜਦ ਕਿ ਪਿਛਲੇ ਸਾਲ ਇਹ 60 ਹਜ਼ਾਰ ਮੀਟ੍ਰਿਕ ਟਨ ਦਿੱਤਾ ਗਿਆ ਸੀ । ਇਸੇ ਤਰ੍ਹਾਂ, ਸਪੀਕਰ ਸਾਹਬ, ਜੋ ਚਾਲੂ ਸਾਲ ਦੇ ਵਿਚ ਰਕਬਾ ਰਿਕਲੇਮ ਕਰਨਾ ਹੈ ਉਸ ਬਾਰੇ ਇਸ ਗਵਰਨਰ ਐਡਰੈਸ ਵਿਚ ਬੜਾ ਸਾਫ਼ ਤੇ ਸਪੱਸ਼ਟ ਦੱਸਿਆ ਹੈ ਕਿ ਉਹ 18 ਹਜ਼ਾਰ ਹੈਕਟੇਅਰ ਹੋਵੇਗਾ, ਜਦ ਕਿ ਪਿਛਲੇ ਸਾਲ ਇਹ 9 ਹਜ਼ਾਰ ਹੈਕਟੇਅਰ ਸੀ । ਇਹੀ ਨਹੀਂ, ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕੱਲਰ ਜ਼ਮੀਨ ਨੂੰ ਰਿਕਲੇਮ ਕਰਨ ਵਾਸਤੇ ਪ੍ਰਾਇਰਿਟੀ ਬੇਸਿਜ਼ ਤੇ ਟਿਊਬਵੈਲ ਕੁਨੈਕਸ਼ਨਜ਼ ਦਿੱਤੇ ਜਾਣਗੇ ਔਰ ਸਾਡੀ ਸਰਕਾਰ ਨੇ ਇਹ ਟੀਚਾ ਮਿੱਥਿਆ ਹੈ ਕਿ ਤਕਰੀਬਨ 6 ਹਜ਼ਾਰ ਟਿਊਬਵੈਲਜ਼ ਨੂੰ ਪ੍ਰਾਇਰਿਟੀ ਬੇਸਿਜ਼ ਤੇ ਬਿਜਲੀ ਦੇ ਕੁਨੈਕਸ਼ਨ ਦਿਤੇ ਜਾਣਗੇ । ਸਪੀਕਰ ਸਾਹਿਬ, ਇਹ ਹੈ ਸਾਡੀ ਸਰਕਾਰ

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]

ਦਾ ਫੈਸਲਾ ਜੋ ਨਿਕੰਮੀ ਜ਼ਮੀਨ ਨੂੰ, ਕੱਲਰ ਜ਼ਮੀਨ ਨੂੰ ਵਾਹੀਯੋਗ ਬਣਾ ਕੇ ਹਿੰਦੁਸਤਾਨ ਵਿੱਚ ਹੀ ਨਹੀਂ ਸਗੋਂ ਇਥੋਂ ਸ਼ਾਇਦ ਦੂਸਰੇ ਦੇਸ਼ਾਂ ਨੂੰ ਵੀ ਅਸੀਂ ਆਨਾਜ ਦੇ ਸਕਾਂਗੇ ।

ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਖਾਲਾਂ ਦੀ ਗੱਲ ਕੀਤੀ ਸੀ ਕਿ ਅਸੀਂ ਆਪਣੇ ਘਰ ਤੋਂ ਇਹ ਤਜਰਬਾ ਸ਼ੁਰੂ ਕੀਤਾ ਸੀ । ਪਰ ਅਸੀਂ ਤਾਂ ਸਾਰੇ ਪੰਜਾਬ ਵਾਸਤੇ ਖਾਲਾਂ ਬਣਾਉਣ ਦਾ ਫੈਸਲਾ ਕੀਤਾ ਹੈ ਤਾਂ ਕਿ ਸਿੰਜਾਈ ਯੋਗ ਜੋ ਪਾਣੀ ਹੈ ਉਸ ਨੂੰ ਸਹੀ ਤਰੀਕੇ ਨਾਲ ਖੇਤਾਂ ਵਿਚ ਪਾਇਆ ਜਾ ਸਕੇ ਅਤੇ ਉਸ ਨਾਲ ਵੱਧ ਤੋਂ ਵੱਧ ਜ਼ਮੀਨ ਕਾਸ਼ਤ ਹੋ ਸਕੇ ਔਰ ਆਨਾਜ ਪੈਦਾ ਕੀਤਾ ਜਾ ਸਕੇ ।

ਸਪੀਕਰ ਸਾਹਿਬ, ਜਿਥੇ ਅਸੀਂ ਅਨਾਜ ਦੇ ਵਿਚ ਸਫਲਤਾ ਪ੍ਰਾਪਤ ਕੀਤੀ ਹੈ, ਉਥੇ ਸਾਡੀ ਸਰਕਾਰ ਦਾ ਧਿਆਨ ਪਸ਼ੂ ਧਨ ਵੱਲ ਵੀ ਗਿਆ ਹੈ । ਸਪੀਕਰ ਸਾਹਿਬ, ਪਸ਼ੂ ਧਨ ਵੀ ਸਾਡੇ ਦੇਸ਼ ਦਾ ਚੰਗਾ ਰੁਜ਼ਗਾਰ ਹੈ ਅਤੇ ਇਹ ਵੀ ਇਕ ਐਸਾ ਸਾਧਨ ਹੈ ਜਿਸ ਦੇ ਨਾਲ ਸਾਡੇ ਲੋਕਾਂ ਦਾ ਗੁਜ਼ਰਾਨ ਚਲਦਾ ਹੈ । ਇਸ ਵੱਲ ਵੀ ਸਾਡੀ ਸਰਕਾਰ ਨੇ ਉਚੇਚਾ ਧਿਆਨ ਦਿੱਤਾ ਹੈ ਤਾਂ ਕਿ ਸੁਧਰੀ ਹੋਈ ਕਿਸਮ ਦੇ ਪਸ਼ੂ ਲੋਕੀਂ ਰੱਖ ਸਕਣ ਔਰ ਆਪਣਾ ਗੁਜ਼ਰਾਨ ਕਰ ਸਕਣ ।

10-32 ਸਵੇਰੇ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਪਿੰਡਾਂ ਦੇ ਵਿਚ ਇਨ੍ਹਾਂ ਪਸ਼ੂਆਂ ਦੇ ਵਾਸਤੇ ਹਸਪਤਾਲ ਔਰ ਹਸਪਤਾਲਾਂ ਦੇ ਨਾਲ ਹੀ ਮਸਨੂਈ ਗਰਭਦਾਨ ਸੈਂਟਰ ਖੋਲ੍ਹੇ ਹਨ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਕੋਆਪਰੇਟਿਵਜ਼ ਦੇ ਮੁਤੱਲਕ ਕੁਝ ਗੱਲਾਂ ਕਰਨਾ ਚਾਹਾਂਗਾ । ਕੋਆਪਰੇਟਿਵ ਡਿਪਾਰਟਮੈਂਟ ਦੇ ਵਿਚ ਜਿੰਨਾ ਘਾਲਾ ਮਾਲਾ ਇਨ੍ਹਾਂ ਪਿਛਲੀਆਂ ਸਰਕਾਰਾਂ ਨੇ ਕੀਤਾ, ਇਸ ਦੇ ਨਾਲ ਕੋਆਪਰੇਟਿਵ ਦੇ ਅਦਾਰੇ ਨੂੰ ਇਨ੍ਹਾਂ ਨੇ ਤਬਾਹ ਕਰ ਦਿੱਤਾ ਹੈ । ਕੋਆਪਰੇਟਿਵ ਦਾ ਅਦਾਰਾ ਇਹਨਾ ਬਦਨਾਮ ਹੋ ਗਿਆ ਕਿ ਜਿਥੇ ਕੋਆਪਰੇਟਿਵ ਅਦਾਰਾ ਜ਼ਿਮੀਦਾਰਾਂ ਦੀ ਸਹੂਲਤ ਵਾਸਤੇ, ਗ਼ਰੀਬ ਲੋਕਾਂ ਦੇ ਸੁੱਖ ਵਾਸਤੇ ਬਣਾਇਆ ਗਿਆ ਸੀ ਤਾਂ ਕਿ ਛੋਟੇ ਕਿਸਾਨ, ਗ਼ਰੀਬ ਲੋਕ ਉਥੋਂ ਕਰਜ਼ਾ ਲੈ ਸਕਣ ਅਤੇ ਉਹ ਆਪਣਾ ਧੰਧਾ ਚਲਾ ਸਕਣ ਅਤੇ ਉਹ ਆਪਣਾ ਕਰਜ਼ਾ ਵਾਪਸ ਕਰ ਦੇਣ ਉਥੇ ਇਨ੍ਹਾਂ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਭੱਦਰ ਪੁਰਸ਼ਾਂ ਨੇ ਆਪਣੇ ਬੰਦੇ ਇਸ ਕੋਆਪਰੇਟਿਵ ਅਦਾਰੇ ਵਿਚ ਵਾੜ ਕੇ ਇਸ ਅਦਾਰੇ ਨੂੰ ਤਬਾਹ ਕਰ ਦਿੱਤਾ ਅਤੇ ਜੋ ਲੋਕਾਂ ਨੂੰ ਇਸ ਤੋਂ ਲਾਭ ਪਹੁੰਚਣਾ ਸੀ ਉਹ ਨਹੀਂ ਪੁਜ ਰਿਹਾ । ਪਰ ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਉਹ ਛੋਟੀਆਂ ਛੋਟੀਆਂ ਸੋਸਾਇਟੀਆਂ ਪ੍ਰਿੰਸੀਪਲ ਸੋਸਾਇਟੀਆਂ ਵਿਚ ਬਦਲ ਕੇ ਲੋਕਾਂ ਦੀ ਬੇਹਤਰੀ ਵਾਸਤੇ ਕੰਮ ਕੀਤਾ ਹੈ । ਪ੍ਰਿੰਸੀਪਲ ਸੋਸਾਇਟੀ ਰਾਹੀਂ ਉਹ ਹਰ ਵਸਤੂ ਜੋ ਪਿੰਡਾਂ ਦੇ ਲੋਕਾਂ ਨੂੰ ਦਰਕਾਰ ਹੋਵੇ, ਉਹ ਉਨ੍ਹਾਂ ਸੈਂਟਰਾਂ ਵਿਚ ਮਿਲ ਜਾਂਦੀ ਹੈ । ਇਸ ਦੇ ਨਾਲ ਲੋਕਾਂ ਨੂੰ ਬੜਾ ਭਾਰੀ ਸੁੱਖ ਦਾ ਸਾਹ ਮਿਲਿਆ ਹੈ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਕੋਆਪਰੇਟਿਵ ਅਦਾਰੇ ਵਿਚ ਇਕ ਹੋਰ ਨਵਾਂ ਜੋ ਸੁਧਾਰ ਲਿਆਂਦਾ ਗਿਆ ਹੈ, ਉਹ ਇਹ ਹੈ ਕਿ ਹਰ ਇਕ ਇੰਡੀਵਿਜੂਅਲ ਨੂੰ ਚੈਕ ਬੁੱਕਾਂ ਦਿੱਤੀਆਂ ਗਈਆਂ ਹਨ ਔਰ ਇਸ ਦੇ ਨਾਲ ਜੋ

ਘੱਪਲੇਬਾਜ਼ੀ ਦਾ ਰਸਤਾ ਸੀ, ਉਹ ਬੰਦ ਕਰ ਦਿੱਤਾ ਗਿਆ ਹੈ । (ਸਰਦਾਰ ਉਮਰਾਓ ਸਿੰਘ ਜੀ ਵਲੋਂ ਵਿਘਨ : ਚੈਕ ਬੁੱਕਾਂ ਨਹੀਂ ਪਾਸ ਬੁੱਕਾਂ) ਉਨ੍ਹਾਂ ਨੂੰ ਚੈਕ ਬੁੱਕਾਂ ਦਿੱਤੀਆਂ ਗਈਆਂ ਹਨ ਤਾਂ ਕਿ ਉਹ ਆਪਣਾ ਰੁਪਿਆ ਚੈਕ ਕੱਟ ਕੇ ਬੈਂਕਾਂ ਤੋਂ ਲੈ ਸਕਣ ।

ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਮਨਿਸਟਰ ਸਾਹਿਬ ਹਾਊਸ ਵਿਚ ਬੈਠੇ ਨਹੀਂ ਹਨ । ਮੈਂ ਉਨ੍ਹਾਂ ਨੂੰ ਇਕ ਬੇਨਤੀ ਕਰਨਾ ਚਾਹੁੰਦਾ ਸੀ ਕਿ ਸਾਡੀ ਪਾਰਟੀ ਜੋ ਹੈ ਉਹ ਡੀ-ਸੈਂਟਰੇਲਾਈਜ਼ੇਸ਼ਨ ਦੇ ਹੱਕ ਵਿਚ ਹੈ । ਪਰ ਇਸ ਕੋਆਪਰੇਟਿਵ ਅਦਾਰੇ ਵਿਚ ਜੋ ਖਾਮੀ ਆਈ ਹੈ, ਉਸ ਬਾਰੇ ਮੇਰੀ ਬੇਨਤੀ ਹੈ ਕਿ ਮਨਿਸਟਰ ਇਨਚਾਰਜ ਉਸ ਨੂੰ ਦੂਰ ਕਰਨ । ਸਾਡੇ ਜੋ ਸੈਂਟਰਲ ਕੋਆਪਰੇਟਿਵ ਬੈਂਕਸ ਹਨ, ਡਿਸਟ੍ਰਿਕਟ ਲੈਵਲ ਤੇ ਲੈਂਡ ਮਾਰਟਗੇਜ ਬੈਂਕਸ ਹਨ ਉਨ੍ਹਾਂ ਦਾ ਡਾਇਰੈਕਟੋਰੇਟ ਹੈ, ਉਥੇ ਡਾਇਰੈਕਟਰਜ਼ ਹਨ । ਪਹਿਲਾਂ ਉਥੇ ਛੋਟੇ ਮੋਟੇ ਮੁਲਾਜ਼ਮ ਨੂੰ ਉਹ ਆਪ ਭਰਤੀ ਕਰਦੇ ਸਨ ਪਰ ਉਹ ਸਾਰੀ ਤਾਕਤ ਉਨ੍ਹਾਂ ਤੋਂ ਛੀਨ ਕੇ ਸੈਂਟਰੈਲਾਈਜ਼ ਕਰ ਦਿੱਤੀ ਗਈ ਹੈ । ਇਸ ਦੇ ਵਿਚ ਸ਼ੱਕ ਹੋ ਸਕਦਾ ਹੈ, ਖਾਮੀਆਂ ਹੋ ਸਕਦੀਆਂ ਹਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਮਨਿਸਟਰ ਸਾਹਿਬ ਨੂੰ ਇਸ ਦੇ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ ਅਤੇ ਉਨ੍ਹਾਂ ਦੀਆਂ ਖੋਹੀਆਂ ਹੋਈਆਂ ਤਾਕਤਾਂ ਉਨ੍ਹਾਂ ਨੂੰ ਵਾਪਸ ਦੇਣੀਆਂ ਚਾਹੀਦੀਆਂ ਹਨ । ਉਨ੍ਹਾਂ ਬੈਂਕਾਂ ਦੇ ਡਾਇਰੈਕਟਰਜ਼ ਨੂੰ, ਬੋਰਡ ਆਫ਼ ਡਾਇਰੈਕਟਰਜ਼ ਨੂੰ, ਉਨ੍ਹਾਂ ਦੀਆਂ ਖੋਹੀਆਂ ਹੋਈਆਂ ਤਾਕਤਾਂ ਵਾਪਸ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਹ ਠੀਕ ਢੰਗ ਨਾਲ ਬੈਂਕਾਂ ਦਾ ਪ੍ਰਬੰਧ ਚਲਾ ਸਕਣ ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ ਸਾਡੀ ਸਰਕਾਰ ਨੇ ਜਿਥੇ ਪਹਿਲਾਂ $12\frac{1}{2}\%$ ਸੂਦ ਲਿਆ ਜਾਂਦਾ ਸੀ ਉਥੇ ਘਟਾ ਕਿ ਇਹ $10\frac{1}{2}\%$ ਕਰ ਦਿੱਤਾ ਹੈ, ਜਿਸ ਦੇ ਨਾਲ ਗਰੀਬ ਲੋਕਾਂ ਨੂੰ 2 ਕਰੋੜ ਰੁਪਏ ਦਾ ਲਾਭ ਪਹੁੰਚੇਗਾ ।

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਦੇ ਵਜੂਦ ਵਿਚ ਆਉਣ ਤੋਂ ਬਾਅਦ ਅਸੀਂ ਗਰਾਮ ਪੰਚਾਇਤ ਐਕਟ ਵਿਚ ਤਰਮੀਮ ਵੀ ਕੀਤੀ ਹੈ। ਉਸ ਦੇ ਨਾਲ ਅਸੀਂ ਗਰਾਮ ਪੰਚਾਇਤਾਂ ਨੂੰ ਤਾਕਤਵਰ ਬਣਾਇਆ ਹੈ, ਉਨ੍ਹਾਂ ਨੂੰ ਸ਼ਕਤੀਸ਼ਾਲੀ ਬਣਾਇਆ ਹੈ ਤਾਂਕਿ ਉਹ ਨਗਰਾਂ ਵਿਚ ਮਾਲੀ ਤੌਰ ਤੇ ਅਤੇ ਜੁਡੀਸ਼ਰੀ ਦੇ ਤੌਰ ਤੇ ਫੈਸਲੇ ਲੈ ਸਕਣ ਅਤੇ ਨਗਰਾਂ ਵਿਚ ਵੱਧ ਤੋਂ ਵੱਧ ਡਿਵੈਲਪਮੈਂਟ ਕਰ ਸਕਣ ਅਤੇ ਲੋਕਾਂ ਨੂੰ ਇਨਸਾਫ਼ ਦੇ ਸਕਣ । ਇਹ ਅਸੀਂ ਗਰਾਮ ਪੰਚਾਇਤ ਐਕਟ ਵਿਚ ਸੋਧ ਕਰਕੇ ਉਨ੍ਹਾਂ ਪੰਚਾਇਤਾਂ ਨੂੰ ਤਾਕਤ ਦਿੱਤੀ ਹੈ । ਇਹ ਵੀ ਇਕ ਪੁਰਾਣਾ ਅਤੇ ਬੋਸੀਦਾ ਐਕਟ ਚਲਿਆ ਆ ਰਿਹਾ ਸੀ, ਜਿਸ ਨੂੰ ਇਨ੍ਹਾਂ ਨੇ (ਵਿਰੋਧੀ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਨਜ਼ਰ ਅੰਦਾਜ਼ ਕੀਤਾ ਹੋਇਆ ਸੀ । ਸਾਡੀ ਸਰਕਾਰ ਨੇ ਇਸ ਦੇ ਵਿਚ ਸੋਧ ਕਰਕੇ ਪੰਚਾਇਤਾਂ ਨੂੰ ਸ਼ਕਤੀਸ਼ਾਲੀ ਬਣਾ ਦਿੱਤਾ ਹੈ ।

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਦੇ ਆਉਣ ਤੇ ਜੋ ਸੰਗਠਿਤ ਵਿਕਾਸ ਪ੍ਰੋਗਰਾਮ ਚਾਲੂ ਕੀਤਾ ਗਿਆ ਹੈ, ਉਸ ਦੇ ਨਾਲ ਅੱਜ ਪਿੰਡਾਂ ਦੀ ਨੁਹਾਰ ਬਦਲ ਗਈ ਹੈ । ਕਈ ਵਾਰੀ ਚੰਡੀਗੜ੍ਹ ਤੋਂ ਵਾਪਸ ਜਾਂਦਿਆਂ ਰਸਤੇ ਵਿਚੋਂ ਜਦੋਂ ਲੰਘਦੇ ਹਾਂ ਤਾਂ ਚੱਪੇ ਚੱਪੇ ਤੇ ਮੰਡੀਆਂ ਨਜ਼ਰ ਆਉਂਦੀਆਂ ਹਨ, ਲਾਟੂ ਜਗਦੇ ਨਜ਼ਰ ਆਉਂਦੇ ਹਨ ਅਤੇ ਇਉਂ ਜਾਪਦਾ ਹੈ ਕਿ ਕੋਈ ਬਹੁਤ ਵੱਡਾ ਦਿਵਾਲੀ ਵਰਗਾ ਤਿਉਹਾਰ ਮਨਾਇਆ ਜਾ ਰਿਹਾ ਹੈ ।

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]

ਪਰ ਉਥੇ ਪੁੱਛਣ ਤੇ ਪਤਾ ਲੱਗਿਆ ਕਿ ਇਹ ਤਾਂ ਮੰਡੀਆਂ ਹਨ । ਹੁਣ ਜ਼ਿਮੀਦਾਰਾਂ ਨੂੰ ਬਹੁਤ ਦੂਰ ਦੁਰਾਡੇ ਨਹੀਂ ਜਾਣਾ ਪੈਂਦਾ ਔਰ ਬਹੁਤ ਨੇੜੇ ਨੇੜੇ ਸੈਂਟਰ ਖੋਲ੍ਹ ਦਿੱਤੇ ਗਏ ਹਨ । ਡਿਪਟੀ ਸਪੀਕਰ ਸਾਹਿਬ, ਜੋ ਸੰਗਠਿਤ ਵਿਕਾਸ ਪ੍ਰੋਗਰਾਮ ਦੇ ਮੁਤਾਬਿਕ 500 ਫੋਕਲ ਪੁਆਇੰਟਸ ਖੋਲ੍ਹੇ ਗਏ ਹਨ, ਉਥੇ ਜੋ ਪੇਂਡੂਆਂ ਨੂੰ, ਦਿਹਾਤੀਆਂ ਨੂੰ, ਗਰੀਬਾਂ ਨੂੰ ਸਹੂਲਤਾਂ ਦਿੱਤੀਆਂ ਜਾਣੀਆਂ ਹਨ ਜਾਂ ਦਿੱਤੀਆਂ ਗਈਆਂ ਹਨ, ਉਹ ਮੰਡੀਆਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਹਨ ਜਿਵੇਂ ਕਿ ਬੈਂਕਾਂ ਦੀਆਂ ਸ਼ਾਖ਼ਾਵਾਂ, ਪਸ਼ੂਆਂ ਦੇ ਹਸਪਤਾਲ, ਬੰਦਿਆਂ ਦੇ ਹਸਪਤਾਲ, ਪਰਚੂਣ ਦੇ ਡਿਪੂ ਵਗ਼ੈਰਾ, ਵਗ਼ੈਰਾ, ਸਹੂਲਤਾਂ ਉਨ੍ਹਾਂ ਫ਼ੋਕਲ ਪੁਆਇੰਟਸ ਤੇ ਸਾਡੀ ਸਰਕਾਰ ਨੇ ਦਿੱਤੀਆਂ ਹਨ । ਇਹ ਸਹੂਲਤਾਂ ਪੰਜਾਬ ਦੇ ਗਰੀਬ ਲੋਕਾਂ ਵਾਸਤੇ ਦਿੱਤੀਆਂ ਗਈਆਂ ਹਨ ।

ਡਿਪਟੀ ਸਪੀਕਰ ਸਾਹਿਬ, ਇਥੇ ਕੰਡੀ ਏਰੀਏ ਦੀ ਬੜੀ ਚਰਚਾ ਚਲਦੀ ਰਹੀ ਹੈ । ਇਹ ਕੋਈ ਅੱਜ ਦੀ ਚਰਚਾ ਨਹੀਂ ਬਲਕਿ ਇਹ ਤਾਂ ਕਈ ਸਾਲਾਂ ਤੋਂ ਉਨ੍ਹਾਂ ਲੋਕਾਂ ਨਾਲ ਜ਼ਬਰ ਅਤੇ ਧੱਕਾ ਕੀਤਾ ਜਾ ਰਿਹਾ ਹੈ । ਉਨ੍ਹਾਂ ਲੋਕਾਂ ਨੂੰ ਸਿੰਜਾਈ ਲਈ ਪਾਣੀ ਤਾਂ ਕੀ ਮਿਲਣਾ ਹੈ ਬਲਕਿ ਉਨ੍ਹਾਂ ਨੂੰ ਪੀਣ ਲਈ ਪਾਣੀ ਵੀ ਨਹੀਂ ਮਿਲਦਾ ਰਿਹਾ । ਡਿਪਟੀ ਸਪੀਕਰ ਸਾਹਿਬ, ਮੁਬਾਰਕ ਹੈ ਅੱਜ ਉਸ ਸਰਕਾਰ ਨੂੰ ਜਿਸ ਨੇ ਕੰਡੀ ਏਰੀਏ ਦੇ ਲੋਕਾਂ ਨੂੰ ਪਾਣੀ ਦਿੱਤਾ ਹੈ । ਉਨ੍ਹਾਂ ਲੋਕਾਂ ਵਾਸਤੇ ਸਿੰਜਾਈ ਦੇ ਪਾਣੀ ਦੀਆਂ ਸਕੀਮਾਂ, ਪੀਣ ਦੇ ਪਾਣੀ ਦੀਆਂ ਸਕੀਮਾਂ, ਚੋਆਂ ਤੇ ਕਾਬੂ ਪਾਉਣ ਦੀਆਂ ਸਕੀਮਾਂ ਅਤੇ ਉਨ੍ਹਾਂ ਦੀ ਜ਼ਮੀਨ ਨੂੰ ਵਾਹੀਯੋਗ ਬਣਾਉਣ ਵਾਸਤੇ ਹਰ ਪ੍ਰਕਾਰ ਦੀਆਂ ਸਕੀਮਾਂ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ । ਸਾਡੇ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਇਸ ਉਤੇ ਰੋਸ਼ਨੀ ਪਾਈ ਹੈ ।

ਡਿਪਟੀ ਸਪੀਕਰ ਸਾਹਿਬ, ਅੱਜ ਦੇ ਯੁੱਗ ਦੇ ਵਿਚ ਬਿਜਲੀ ਦਾ ਅਹਿਮ ਰੋਲ ਹੈ । ਉਦਯੋਗ ਵਾਸਤੇ ਔਰ ਖੇਤਾਂ ਵਾਸਤੇ ਸਾਡੀ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਬਿਜਲੀ ਦੇ ਵਿਕਾਸ ਵੱਲ ਉਚੇਚਾ ਧਿਆਨ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਅਸੀਂ ਸਾਰਿਆਂ ਨੇ ਵੇਖਿਆ ਹੈ, ਤੁਸੀਂ ਵੀ ਵੇਖਿਆ ਹੋਵੇਗਾ, ਜੋ ਬਿਜਲੀ ਦੀ ਹਾਹਾਕਾਰ ਉਸ ਸਰਕਾਰ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਦੇ ਸਮੇਂ ਚਲਦੀ ਸੀ ਉਹ ਹਾਲਤ ਅੱਜ ਨਹੀਂ ਹੈ । ਹੁਣ ਬਾਦਲ ਦੀ ਸਰਕਾਰ ਦੇ ਸਮੇਂ 24 ਘੰਟੇ ਬਿਜਲੀ ਮਿਲਦੀ ਹੈ, ਜਿਸ ਦੇ ਨਾਲ ਅਨਾਜ ਵਿਚ ਵਾਧਾ ਹੋਇਆ ਹੈ । ਇਸ ਦੇ ਨਾਲ ਸਨੱਤ ਦੀ ਪ੍ਰੋਡਕਸ਼ਨ ਵੀ ਵੱਧ ਹੋਈ ਹੈ । ਸਾਡੀ ਸਰਕਾਰ ਨੇ ਇਹ ਤਹੱਈਆ ਕੀਤਾ ਹੋਇਆ ਹੈ ਕਿ ਉਹ ਆਉਣ ਵਾਲੇ ਸਾਲਾਂ ਵਿਚ ਬਿਜਲੀ ਦੀ ਪ੍ਰੋਡਕਸ਼ਨ ਹੋਰ ਜ਼ਿਆਦਾ ਕਰੇ ਤਾਂਕਿ ਕਦੇ ਵੀ ਸਾਡੇ ਪੰਜਾਬ ਵਿਚ ਬਿਜਲੀ ਦੀ ਕਟੌਤੀ ਨਾ ਲੱਗ ਸਕੇ । ਸਭ ਨਾਲੋਂ ਵੱਧ ਜੋ ਖ਼ੁਸ਼ੀ ਦੀ ਗੱਲ ਹੈ, ਉਹ ਇਹ ਹੈ ਕਿ ਜਿਹੜਾ ਮਸਲਾ ਬੜੇ ਲੰਬੇ ਸਮੇਂ ਤੋਂ ਲਟਕਿਆ ਆ ਰਿਹਾ ਸੀ, ਥੀਨ ਡੈਮ ਦਾ, ਉਸ ਬਾਰੇ ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਦੀਆਂ ਸਰਕਾਰ ਨਾਲ ਫੈਸਲਾ ਕਰ ਲਿਆ ਗਿਆ ਹੈ ਔਰ ਥੀਨ ਡੈਮ ਦਾ ਕੰਮ ਚਾਲੂ ਹੋ ਗਿਆ ਹੈ । ਇਸ ਤੋਂ ਵੱਧ ਬਿਜਲੀ ਪੈਦਾ ਹੋਵੇਗੀ ਜਿਸ ਨਾਲ ਸਨੱਅਤ ਔਰ ਐਗਰੀਕਲਚਰ ਵਿਚ ਬੜਾ ਭਾਰੀ ਵਾਧਾ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਗੁਰੂ ਨਾਨਕ ਥਰਮਲ ਪਲਾਂਟ ਦਾ ਜੋ ਚੌਥਾ ਯੂਨਿਟ

ਹੈ, ਜਿਸ ਤੋਂ 110 ਮੈਗਾਵਾਟ ਬਿਜਲੀ ਪੈਦਾ ਹੋਵੇਗੀ, ਉਹ ਵੀ ਚਾਲੂ ਕਰ ਦਿੱਤਾ ਗਿਆ ਹੈ । ਇਹ ਸਾਡੀ ਸਰਕਾਰ ਦਾ ਪ੍ਰੋਗਰਾਮ ਹੈ ਔਰ ਇਸ ਦੇ ਮੁਤਾਬਕ ਹੀ ਇਹ ਬਿਜਲੀ ਦਾ ਸਾਰਾ ਜੋ ਵਿਕਾਸ ਹੈ, ਪੰਜਾਬ ਵਿਚ ਕੀਤਾ ਜਾ ਰਿਹਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਤਾਲੀਮ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਔਰ ਇਸ ਦਾ ਜ਼ਿਕਰ ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਹੈ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਤਾਲੀਮ ਦਾ ਮਿਆਰ ਬੜਾ ਮਾੜਾ ਸੀ । ਸਾਡੇ ਚੀਫ਼ ਮਨਿਸਟਰ ਸਾਹਿਬ ਦਾ, ਸਾਡੀ ਸਰਕਾਰ ਦਾ ਪਿੰਡਾਂ ਦੇ ਸਕੂਲਾਂ ਵੱਲ ਉਚੇਚ ਧਿਆਨ ਗਿਆ ਹੈ । ਜਿਥੇ ਬਾਕੀ ਸਕੂਲਾਂ ਦਾ ਮਿਆਰ ਉੱਚਾ ਕਰਨਾ ਹੈ ਉਥੇ, ਡਿਪਟੀ ਸਪੀਕਰ ਸਾਹਿਬ, ਪਿੰਡਾਂ ਦੇ ਵਿਚ ਆਦਰਸ਼ ਸਕੂਲ ਬਣਾਉਣ ਦਾ ਕੰਮ ਵੀ ਕਰਨਾ ਹੈ । ਹਾਇਰ ਸੈਕੰਡਰੀ ਆਦਰਸ਼ ਸਕੂਲ ਬਣਨਗੇ, ਜਿਸ ਨਾਲ ਸਾਡੇ ਗ਼ਰੀਬ ਬੱਚਿਆਂ ਨੂੰ ਲਾਭ ਪਹੁੰਚੇਗਾ । ਅੱਗੇ ਸ਼ਹਿਰਾਂ ਦੇ ਵਿਚ ਪਬਲਿਕ ਸਕੂਲ ਚਲਦੇ ਸਨ ਉਥੇ ਕੇਵਲ ਸ੍ਰੀ ਹੰਸ ਰਾਜ ਸ਼ਰਮਾ ਜੀ ਵਰਗੇ ਅਮੀਰ ਆਦਮੀਆਂ ਦੇ ਬੱਚ ਹੀ ਪੜ੍ਹਦੇ ਸਨ ਅਤੇ ਗ਼ਰੀਬ ਆਦਮੀਆਂ ਦੇ ਬੱਚੇ ਨਹੀਂ ਪੜ੍ਹਦੇ ਸਨ । (ਵਿਘਨ) ਹੁਣ ਜਿਹੜੇ ਬਲਾਕਾਂ ਵਿਚ ਸਕੂਲ ਖੁਲ੍ਹਣਗੇ ਉਥੇ ਗ਼ਰੀਬਾਂ ਦੇ, ਹਰੀਜਨਾਂ ਦੇ, ਮਜ਼ਦੂਰਾਂ ਅਤੇ ਕਿਸਾਨਾਂ ਦੇ ਜਿਹੜੇ ਬੱਚੇ ਹਨ, ਉਨ੍ਹਾਂ ਨੂੰ ਉੱਚੀ ਵਿਦਿਆ ਦਿੱਤੀ ਜਾਏਗੀ । ਉਹ ਅੱਛੇ ਇੰਜੀਨੀਅਰ, ਅੱਛੇ ਡਾਕਟਰ ਅਤੇ ਅੱਛੇ ਜਰਨੈਲ ਬਣ ਸਕਣਗੇ । ਉਹ ਉਚੀ ਵਿਦਿਆ ਪ੍ਰਾਪਤ ਕਰਕੇ ਦੇਸ਼ ਦੀ ਸੇਵਾ ਕਰ ਸਕਣਗੇ ਅਤੇ ਤੁਹਾਡੇ ਵਾਂਗ ਸਪੀਕਰ, ਡਿਪਟੀ ਸਪੀਕਰ ਅਤੇ ਚੀਫ਼ ਮਨਿਸਟਰ ਵੀ ਬਣ ਸਕਣਗੇ । ਇਹ ਵਿਦਿਆ ਦਾ ਪ੍ਰਸਾਰ ਹੀ ਹੈ, ਜੋ ਕਿਸੇ ਵਿਅੱਕਤੀ ਨੂੰ ਉੱਚਾ ਕਰ ਸਕਦਾ ਹੈ । ਇਸ ਪੱਖ ਤੋਂ ਸਾਡੀ ਸਰਕਾਰ ਨੇ ਮਹੱਤਵਪੂਰਣ ਕੰਮ ਕੀਤਾ ਹੈ ਅਤੇ ਇਹ ਸਰਾਹਣਾਯੋਗ ਹੈ ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਪਿੰਡਾਂ ਵਿਚ ਲੋਕਾਂ ਦੀ ਸਿਹਤ ਦਾ ਬੜਾ ਖ਼ਿਆਲ ਰੱਖਿਆ ਗਿਆ ਹੈ । ਪਹਿਲਾਂ ਪਿੰਡਾਂ ਵਿਚ ਉਹ ਮਾੜਾ ਹਾਲ ਸੀ ਜੋ ਮੈਂ ਵੀ ਵੇਖਦਾ ਰਿਹਾ ਹਾਂ ਕਿ ਇਕ ਆਮ ਆਦਮੀ ਜਿਹੜਾ ਸਿਰਫ਼ ਟੀਕਾ ਲਾਉਣ ਜਾਣਦਾ ਹੁੰਦਾ ਸੀ, ਉਸ ਨੂੰ ਪਿੰਡਾਂ ਵਿਚ ਠੋਕ ਦਿੰਦੇ ਸੀ । ਸਾਡੇ ਪਿੰਡਾਂ ਵਾਲਿਆਂ ਵਿੱਚ ਇਤਨੀ ਰਜ਼ਿਸਟੈਂਸ ਪਾਵਰ ਹੈ ਕਿ ਅਸੀਂ ਬੀਮਾਰੀ ਨਾਲ ਟਕਰਾ ਜਾਂਦੇ ਹਾਂ ਅਤੇ ਬੀਮਾਰੀ ਆਪਣੇ ਆਪ ਚਲੀ ਜਾਂਦੀ ਹੈ ਅਤੇ ਅਸੀਂ ਠੀਕ ਹੋ ਜਾਂਦੇ ਹਾਂ । ਸਾਡੀ ਮਜਬੂਰੀ ਨੂੰ ਮੱਦੇਨਜ਼ਰ ਰੱਖਦੇ ਹੋਏ ਉਹ ਪਾਣੀ ਦੇ ਹੀ ਟੀਕੇ ਠੋਕ ਦਿੰਦੇ ਸਨ । ਗਲਤ ਟੀਕੇ ਲਗਾਏ ਜਾਂਦੇ ਸਨ । ਸਾਡੀ ਸਰਕਾਰ ਨੇ ਮਹਿਸੂਸ ਕੀਤਾ ਕਿ ਪਿੰਡਾਂ ਦੇ ਲੋਕਾਂ ਦੀ ਸਿਹਤ ਵਾਸਤੇ ਪਿੰਡਾਂ ਵਿਚ ਹਸਪਤਾਲ ਬਣਾਉਣੇ ਹਨ । ਇਹ ਮਹਤੱਵ ਪੂਰਣ ਫੈਸਲਾ ਹੈ ਕਿ 25 ਬੈਡਜ਼ ਦਾ ਹਸਪਤਾਲ ਹਰ ਬਲਾਕ ਵਿਚ ਬਣੇਗਾ । ਇਸੇ ਤਰ੍ਹਾਂ ਦੰਦਾਂ ਦਾ ਕਲੀਨਿਕ ਬਣੇਗਾ ਔਰ ਮੇਰੀ ਸਰਕਾਰ ਦਾ ਇਹ ਫੈਸਲਾ ਹੈ । ਇਸ ਸਰਕਾਰ ਨੇ ਪਿੰਡ ਵਿਚ ਗਰੀਬ ਲੋਕਾਂ ਦੀ ਸਿਹਤ ਦੀ ਸੰਭਾਲ ਵਾਸਤੇ ਜੋ ਫੈਸਲਾ ਕੀਤਾ ਹੈ, ਇਹ ਬੜਾ ਮੁਬਾਰਕ ਫੈਸਲਾ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਸੂਬੇ ਦੇ ਵਿਚ ਕੁਝ ਐਸੇ ਨਗਰ ਹਨ, ਕੁਝ ਐਸੇ ਇਲਾਕੇ ਹਨ ਜਿਥੇ ਜਾਂ ਤਾਂ ਪੀਣ ਦਾ ਪਾਣੀ ਹੀ ਨਹੀਂ ਜਾਂ ਫਿਰ ਉਥੇ ਦਾ ਪਾਣੀ ਪੀਣ ਦੇ ਕਾਬਲ ਹੀ ਨਹੀਂ । ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਇਸ ਸਾਲ ਵਿਚ 130 ਪਿੰਡਾਂ ਵਿਚ ਜਲ ਸਪਲਾਈ ਸਕੀਮ ਚਾਲੂ ਕਰ ਦਿੱਤੀ ਜਾਏ, ਇਸ ਤੇ 5 ਕਰੋੜ ਰੁਪਏ ਖ਼ਰਚ ਆਉਣਗੇ । ਇਹ ਲੋਕਾਂ ਦੀ ਚੁਣੀ ਹੋਈ ਸਰਕਾਰ

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]

ਜਨਤਾ-ਅਕਾਲੀ ਪਾਰਟੀਆਂ ਦੀ ਸਰਕਾਰ ਦਾ ਪ੍ਰੋਗਰਾਮ ਹੈ । ਇਹ ਸੂਬੇ ਦੇ ਪਿੰਡਾਂ ਦੇ ਲੋਕਾਂ ਲਈ ਹਮਦਰਦੀ ਵਾਲਾ ਕੰਮ ਹੈ । ਇਸ ਦੇ ਨਾਲ ਲੋਕਾਂ ਨੂੰ ਸੁਖ ਦਾ ਸਾਹ ਆਇਆ ਹੈ ।

ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਪੱਛੜੇ ਹੋਏ ਵਰਗ ਦੇ ਲੋਕਾਂ ਲਈ, ਜਿਨ੍ਹਾਂ ਬਾਰੇ ਇਹ (ਆਪੋਜ਼ੀਸ਼ਨ ਦੇ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਬੜਾ ਰੌਲਾ ਪਾਉਂਦੇ ਹਨ, ਉਨ੍ਹਾਂ ਨੇ ਜੋ ਕੁਝ ਅੱਜ ਤਕ ਕੀਤਾ, ਉਸ ਦਾ ਮੁਕਾਬਲਾ ਅਗਰ ਸਾਡੀ ਸਰਕਾਰ ਦੇ ਕੰਮਾਂ ਨਾਲ ਕੀਤਾ ਜਾਏ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਪ੍ਰਸ਼ੰਸਾ ਦੀ ਹੱਕਦਾਰ ਹੈ । ਪੱਛੜੇ ਵਰਗ ਦੇ ਲੋਕਾਂ ਵਾਸਤੇ ਮਕਾਨ ਔਰ ਸ਼ਹਿਰਾਂ ਵਿਚ ਪਲਾਟ ਦੇਣ ਦੀ ਸਕੀਮ ਤਿਆਰ ਕੀਤੀ ਹੈ । ਸ਼ਹਿਰਾਂ ਦੇ ਵਿਚ 7,500 ਪਲਾਟ ਦਿੱਤੇ ਜਾਣਗੇ ਔਰ ਉਨ੍ਹਾਂ ਲੋਕਾਂ ਨੂੰ ਮਕਾਨ ਬਣਾ ਕੇ ਦਿੱਤੇ ਜਾਣਗੇ । ਇਨ੍ਹਾਂ ਵਾਂਗ ਨਾ ਕਾਗਜ਼ੀ ਪਲਾਟ ਅਤੇ ਨਾਂ ਕਾਗਜ਼ੀ ਮਕਾਨ ਬਣਾਉਣੇ ਹਨ । ਅਸਲ ਮਕਾਨ ਔਰ ਅਸਲ ਪਲਾਟ ਹੀ ਦਿੱਤੇ ਜਾਣਗੇ । ਸਾਡੇ ਪਛੜੇ ਹੋਏ ਵਰਗ ਵਾਸਤੇ ਸਾਡੀ ਸਰਕਾਰ ਕੋਲ ਹੋਰ ਬਹੁਤ ਸਾਰੀਆਂ ਸਕੀਮਾਂ ਹਨ । ਜੇ ਮੈਂ ਤਫਸੀਲ ਵਿਚ ਜਾਵਾਂ ਤਾਂ ਬੜਾ ਸਮਾਂ ਚਾਹੀਦਾ ਹੈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਜਿਥੇ ਅਸੀਂ ਪਿੰਡਾਂ ਦੀ ਗੱਲ ਕਰਦੇ ਹਾਂ, ਉਥੇ ਸਾਡੀ ਸਰਕਾਰ ਨੇ ਸ਼ਹਿਰਾਂ ਵੱਲ ਵੀ ਬੜਾ ਧਿਆਨ ਦਿੱਤਾ ਹੈ । 84 ਸ਼ਹਿਰਾਂ ਵਿਚ ਸੀਵਰੇਜ ਸਕੀਮ ਵਾਸਤੇ 66 ਕਰੋੜ 77 ਲੱਖ ਰੁਪਏ ਦੀ ਸਕੀਮ ਤਿਆਰ ਕਰ ਲਈ ਗਈ ਹੈ ਔਰ ਇਹ ਸਾਰੀ 1979 ਤਕ ਮੁਕੰਮਲ ਕਰ ਦਿੱਤੀ ਜਾਏਗੀ । ਇਥੇ ਚੀਫ ਮਨਿਸਟਰ ਸਾਹਿਬ ਬੈਠੇ ਹਨ । ਮੈਂ ਇਨ੍ਹਾਂ ਨੂੰ ਕਹਿਣਾ ਚਾਹਵਾਂਗਾ ਕਿ ਜਿੱਥੇ ਵੱਡੇ ਸ਼ਹਿਰਾਂ ਦਾ ਵਿਕਾਸ ਕਰਨਾ ਹੈ, ਜਿਸ ਦਾ ਗਵਰਨਰ ਐਡਰਸ ਵਿਚ ਵੀ ਜ਼ਿਕਰ ਕੀਤਾ ਗਿਆ ਹੈ, ਉਸ ਦੇ ਨਾਲ ਹੀ 45 ਲੱਖ ਰੁਪਏ ਰੱਖੇ ਗਏ ਹਨ, ਸੀ ਕਲਾਸ ਮਿਊਂਸਪਲ ਕਮੇਟੀਆਂ ਵਾਸਤੇ ਜਿਹੜੀਆਂ ਸਾਡੇ ਸੂਬੇ ਵਿਚ ਹਨ, ਉਨ੍ਹਾਂ ਕੋਲ ਜ਼ਰਾਏ ਆਮਦਨ ਨਹੀਂ ਹੈ । ਉਹ ਆਪਣੇ ਸਟਾਫ਼ ਨੂੰ ਤਨਖਾਹ ਤਕ ਨਹੀਂ ਦੇ ਸਕਦੀਆਂ । ਸਾਡੇ ਉਹ ਕਸਬੇ ਗੰਦੇ ਹਨ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਉਨ੍ਹਾਂ ਮਿਊਂਸਪਲ ਕਮੇਟੀਆਂ ਨੂੰ ਉਚੇਚੇ ਤੌਰ ਤੇ ਗ੍ਰਾਂਟਾਂ ਦੇ ਕੇ ਸੀਵਰੇਜ ਸਕੀਮ ਔਰ ਵਾਟਰ ਸਪਲਾਈ ਦੀ ਸਕੀਮ ਜ਼ਰੂਰ ਚਾਲੂ ਕਰਾਉਣ ਤਾਕਿ ਉਹ ਲੋਕ ਵੀ ਜਿਹੜੇ ਛੋਟੇ ਕਸਬਿਆਂ ਵਿਚ ਵਸਦੇ ਹਨ ਆਪਣੇ ਕਸਬਿਆਂ ਦੀ ਅੱਛੀ ਤਰ੍ਹਾਂ ਸਫ਼ਾਈ ਰਖ ਸਕਣ । ਉਨ੍ਹਾਂ ਨੂੰ ਵੀ ਇਹ ਸਹੂਲਤਾਂ ਮਿਲ ਸਕਣ । ਡਿਪਟੀ ਸਪੀਕਰ ਸਾਹਿਬ, ਇਹ ਲੋਕ ਬੜਾ ਰੌਲਾ ਪਾਉਂਦੇ ਸੀ, ਬੜੀ ਹਮਦਰਦੀ ਪ੍ਰਗਟ ਕਰਦੇ ਸਨ ਨਿਕਾਸੀ ਜ਼ਮੀਨ ਬਾਰੇ, ਪਰ ਇਨ੍ਹਾਂ ਨੇ ਕੀਤਾ ਕੁਝ ਨਹੀਂ । ਸਾਡੀ ਸਰਕਾਰ ਆਈ ਅਤੇ ਇਸ ਨੇ ਫ਼ਾਲਤੂ ਨਿਕਾਸੀ ਜ਼ਮੀਨ ਬਾਰੇ ਇਹ ਫੈਸਲਾ ਕੀਤਾ ਕਿ ਇਹ ਉਨ੍ਹਾਂ ਲੋਕਾਂ ਨੂੰ ਦੇ ਦਿਤੀ ਜਾਏ ਜਿਹੜੇ ਵਾਹੀ ਕਰਦੇ ਹਨ । ਇਹ ਮਹੱਤਵਪੂਰਣ ਫੈਸਲਾ ਹੈ । ਇਸ ਜ਼ਮੀਨ ਬਾਰੇ ਬੜੇ ਝਗੜੇ ਹੁੰਦੇ ਸੀ । ਕਦੇ ਕੋਈ ਕਬਜ਼ਾ ਕਰ ਲੈਂਦਾ ਸੀ ਅਤੇ ਕਦੇ ਕੋਈ ਹੱਕਦਾਰ ਬਣ ਜਾਂਦਾ ਸੀ । ਜਿਹੜੇ ਲੋਕ ਵਾਹੀ ਕਰਦੇ ਸਨ ਉਨ੍ਹਾਂ ਨੂੰ ਧੱਕੇ ਮਾਰ ਕੇ ਉਠਾ ਦਿੱਤਾ ਜਾਂਦਾ ਸੀ । ਇਹ ਮਸਲਾ ਕਈ ਸਾਲਾਂ ਤੋਂ ਲਟਕਿਆ ਆਉਂਦਾ ਸੀ ਜਿਹੜਾ ਕਿ ਇਸ ਸਰਕਾਰ ਨੇ ਸੁਲਝਾ ਦਿਤਾ ਹੈ ਅਤੇ ਇਸ ਦੇ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ । ਇਸੇ ਤਰ੍ਹਾਂ ਹੀ ਸਾਡੀ ਸਰਕਾਰ ਨੇ ਪ੍ਰਬੰਧਕੀ ਢਾਂਚੇ ਬਾਰੇ ਵੀ ਸਕੀਮ ਬਣਾਈ ਹੈ ਤਾਂਕਿ ਠੀਕ ਢੰਗ ਨਾਲ ਕੰਮ ਚਲ ਸਕੇ ਅਤੇ ਪਲਾਨਾਂ

ਵਾਸਤੇ ਘੱਟ ਤੋਂ ਘੱਟ ਖ਼ਰਚ ਹੋ ਸਕੇ । ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਜੋ ਮਤਾ ਧੰਨਵਾਦ ਦਾ ਪਾਂਧੀ ਸਾਹਿਬ ਨੇ ਰੱਖਿਆ ਹੈ. ਉਹ ਸਰਬ ਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਗਵਰਨਰ ਮਹੋਦਯ ਦਾ ਐਡਰੈਸ ਸਾਡੇ ਕੋਲ ਮੌਜੂਦ ਹੈ ਔਰ ਗਵਰਨਰ ਐਡਰੈਸ ਵਿਚ ਜੋ ਪਿਛਲੇ ਸਾਲ ਸਰਕਾਰ ਨੇ ਕੀਤਾ ਉਸ ਦਾ ਕੁਝ ਵੇਰਵਾ ਅਤੇ ਆਉਣ ਵਾਲੇ ਸਾਲ ਦੀਆਂ ਸਰਕਾਰ ਦੀਆਂ ਨੀਤੀਆਂ ਦੀ ਦਿਸ਼ਾ ਕੀ ਹੋਵੇਗੀ, ਰੁਖ ਕੀ ਹੋਵੇਗਾ, ਉਸ ਦੇ ਬਾਰੇ ਚਾਨਣਾ ਪਾਇਆ ਹੁੰਦਾ ਹੈ ! ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਵਿਚੋਂ ਨਹੀਂ ਜਿਹੜਾ ਆਪੋਜ਼ੀਸ਼ਨ ਫ਼ਾਰ ਦੀ ਸੇਕ ਆਫ ਆਪੋਜ਼ੀਸ਼ਨ ਕਰੇ। ਜਿਹੜੀ ਗੱਲ ਠੀਕ ਹੈ, ਦਰੁਸਤ ਹੈ, ਉਸ ਨੂੰ ਠੀਕ ਅਰ ਦਰੁਸਤ ਕਿਹਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ ਨਾਲ ਇਸ ਗੱਲ ਤੇ ਸਹਿਮਤ ਹਾਂ ਕਿ ਅਬਾਦਕਾਰਾਂ ਦੀ ਬੜੀ ਵਾਜਿਬ ਮੰਗ ਬੜੀ ਦੇਰ ਤੋਂ ਚਲੀ ਆਉਂਦੀ ਸੀ। ਠੀਕ ਹੈ ਉਨ੍ਹਾਂ ਨੇ ਬੜੇ ਘੋਲ ਕੀਤੇ, ਕੁਰਬਾਨੀਆਂ ਕੀਤੀਆਂ, ਉਨ੍ਹਾਂ ਦਾ ਇਹ ਲਟਕਦਾ ਮਸਲਾ ਸੀ । ਉਸ ਦੇ ਬਾਰੇ ਜਿਹੜਾ ਸਰਕਾਰ ਨੇ ਇਹ ਫੈਸਲਾ ਕੀਤਾ ਹੈ, ਉਸ ਫੈਸਲੇ ਦੀ ਜ਼ਰੂਰ ਸ਼ਲਾਘਾ ਹੋਣੀ ਚਾਹੀਦੀ ਹੈ ਪਰ ਉਸ ਫੈਸਲੇ ਵਿਚ ਕੁਝ ਤਰੁੱਟੀਆਂ ਹਨ । ਉਨ੍ਹਾਂ ਵਿਚ ਤਰਮੀਮਾਂ ਕਰਨ ਲਈ ਮੈਂ ਆਪਣੀਆਂ ਕੁੱਝ ਤਜਵੀਜ਼ਾਂ ਚੀਫ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਦਿਆਂਗਾ । ਉਹ ਚੰਗਾ ਫੈਸਲਾ ਸੀ । ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ ਜਿਹੜੀ ਜ਼ਮੀਨ ਆਬਾਦਕਾਰ ਨੇ ਆਬਾਦ ਕੀਤੀ ਹੈ ਅਤੇ ਜਿਹੜੀ ਜ਼ਮੀਨ ਉਸ ਕੋਲ ਪਹਿਲਾਂ ਹੈ, ਉਸ ਨੂੰ ਮਿਲਾ ਕੇ ਉਹ ਪੰਜ ਏਕੜ ਤੱਕ ਰੱਖ ਸਕਦਾ ਹੈ । ਇਹ ਜ਼ਮੀਨ ਅੱਡ ਅੱਡ ਕਿਸਮ ਦੀ ਹੁੰਦੀ ਹੈ, ਕੋਈ ਵੱਧ ਜ਼ਰਖੇਜ਼ ਹੁੰਦੀ ਹੈ ਅਤੇ ਕੋਈ ਘੱਟ ਜ਼ਰਖੇਜ਼ ਹੁੰਦੀ ਹੈ । ਇਹ ਲਿਮਿਟ ਪੰਜ ਆਰਡੀਨਰੀ ਏਕੜ ਤੱਕ ਰਖਣ ਨਾਲ ਇਨਸਾਫ ਨਹੀਂ ਹੋਵੇਗਾ। ਇਸ ਦੇ ਵਿਚ ਤਰਮੀਮ ਕਰਕੇ 10 ਆਰਡੀਨਰੀ ਏਕੜ ਜਾਂ ਫਿਰ 5 ਸਟੈਂਡਰਡ ਏਕੜ ਲਿਮਿਟ ਫਿਕਸ ਕੀਤੀ ਜਾਵੇ ਤਾਂ ਬਹੁਤ ਚੰਗਾ ਹੋਵੇਗਾ । ਇਹ ਸ਼ਲਾਘਾਯੋਗ ਗੱਲ ਹੈ ਕਿ ਹਰੀਜਨਾਂ ਲਈ ਬਹੁਤ ਘੱਟ ਕੀਮਤ ਰੱਖੀ ਗਈ ਹੈ । ਬਾਕੀ ਆਬਾਦਕਾਰਾਂ ਲਈ 2,000 ਰੁਪਏ ਪ੍ਰਤੀ ਏਕੜ ਕੀਮਤ ਰਖੀ ਹੈ। ਇਕ ਵਾਰੀ ਪਿਛੇ ਇਹ ਸਰਕਾਰ ਦੀ ਤਜਵੀਜ਼ ਸੀ ਕਿ ਸਾਰਿਆਂ ਨੂੰ ਚਾਹੇ ਉਹ ਰਾਏ ਸਿੱਖ ਹਨ, ਗਰੀਬ ਹਨ, ਬੈਕਵਰਡ ਹਨ, ਉਨ੍ਹਾਂ ਆਬਾਦਕਾਰਾਂ ਨੂੰ 1,000 ਰੁਪਿਆ ਪ੍ਰਤੀ ਏਕੜ ਦੇ ਹਿਸਾਬ ਨਾਲ ਇਹ ਜ਼ਮੀਨ ਦਿਤੀ ਜਾਵੇਗੀ । ਇਹ ਜਿਹੜੀ 2,000 ਰੁਪਏ ਪਰ ਏਕੜ ਕੀਮਤ ਰੱਖੀ ਹੈ, ਇਹ ਜ਼ਿਆਦਾ ਹੈ ਔਰ ਇਹ ਘਟਾਉਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਸਭ ਨੂੰ ਪਤਾ ਹੈ , ਮਜੀਠਾ ਸਾਹਿਬ ਵੀ ਸਹਿਮਤ ਹੋਣਗੇ, ਕਿ ਕਈ ਦਫਾ ਆਬਾਦਕਾਰ ਕੋਈ ਹੁੰਦਾ ਹੈ ਪਰ ਗਿਰਦਾਵਰੀ ਕਿਸੇ ਤਕੜੇ ਆਦਮੀ ਦੇ ਨਾਂ ਤੇ ਹੁੰਦੀ ਹੈ। ਇਹੋ ਜਿਹੇ ਕੇਸਾਂ ਵਿਚ ਮੌਕੇ ਤੇ ਜਾ ਕੇ ਪੜਤਾਲ ਕਰਕੇ ਅਤੇ ਗਿਰਦਾਵਰੀ ਦਰੁਸਤ ਕਰਵਾ ਕੇ ਅਸਲੀ ਆਬਾਦਕਾਰ ਨੂੰ ਫਾਇਦਾ ਦਿਵਾਉਣਾ ਚਾਹੀਦਾ ਹੈ । ਇਸ ਤਰ੍ਹਾਂ ਦਾ ਕੋਈ ਉਪਰਾਲਾ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਇਨ੍ਹਾਂ ਨੇ ਕੇਵਲ ਇਕ ਕਿਸਮ ਦੀ ਨਿਕਾਸੀ ਜ਼ਮੀਨ ਬਾਰੇ ਫੈਸਲਾ ਕੀਤਾ ਹੈ । ਲੇਕਿਨ ਜਿਹੜੀ ਹੋਰ ਨਿਕਾਸੀ ਜ਼ਮੀਨ ਹੈ, ਜਿਨ੍ਹਾਂ ਵਿਚ ਆਬਾਦਕਾਰ

[ਕਾਮਰੇਡ ਸੱਤ ਪਾਲ ਡਾਂਗ]

ਬੈਠੇ ਹਨ, ਉਨ੍ਹਾਂ ਬਾਰੇ ਵੀ ਫੈਸਲਾ ਹੋਣਾ ਚਾਹੀਦਾ ਹੈ । ਸ਼ਾਇਦ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਚੀਜ਼ ਨਾ ਆਈ ਹੋਵੇ, ਕਿ ਜਿਹੜਾ ਫਾਇਦਾ ਹੈ ਇਹ ਤਾਂ ਗਰੀਬ ਆਬਾਦਕਾਰ ਨੂੰ ਹੀ ਮਿਲਣਾ ਹੈ । ਜਿਸ ਕੋਲ ਪਹਿਲਾਂ ਹੀ 15 ਏਕੜ ਜ਼ਮੀਨ ਅਪਣੀ ਹੈ, ਉਸ ਨੇ ਜੇ ਹੋਰ ਜ਼ਮੀਨ ਆਬਾਦ ਕਰ ਲਈ ਹੋਵੇ ਤਾਂ ਉਸ ਨੂੰ ਤਾਂ ਇਹ ਮਿਲਣੀ ਨਹੀਂ । ਉਨ੍ਹਾਂ ਗ਼ਰੀਬ ਆਬਾਦਕਾਰਾਂ ਤੋਂ ਸਟੈਂਪ ਡਿਊਟੀ ਜਿਹੜੀ ਲਈ ਜਾਂਦੀ ਹੈ, ਇਹ ਮੁਆਫ ਹੋਣੀ ਚਾਹੀਦੀ ਹੈ ਜਾਂ ਫਿਰ ਇਹ ਵੇਚਣ ਵਾਲੇ ਤੇ ਲਾਈ ਜਾ ਸਕਦੀ ਹੈ। ਜੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਵੀ ਇਹ ਸਰਕਾਰ ਦੇ ਘਰ ਆ ਜਾਵੇਗੀ। ਇਕ ਬੇਨਤੀ ਮੈਂ ਹੋਰ ਕਰਾਂਗਾ ਕਿ ਆਬਾਦਕਾਰਾਂ ਤੋਂ ਇਲਾਵਾ ਜਿਹੜੀ ਬਾਕੀ ਨਿਕਾਸੀ ਜ਼ਮੀਨ ਹੈ, ਇਹ ਹਰੀਜਨਾਂ ਨੂੰ ਦਿੱਤੀ ਜਾਵੇਗੀ । ਇਹ ਚੀਫ਼ ਮਨਿਸਟਰ ਸਾਹਿਬ ਨੇ ਦਰੁਸਤ ਕੀਤਾ ਹੈ । ਪਰ ਜੇ ਇਹ ਆਕਸ਼ਨ ਕਰਕੇ ਗ਼ਰੀਬ ਹਰੀਜਨਾਂ ਵਿਚ ਦਿੱਤੀ ਜਾਣੀ ਹੈ ਤਾਂ ਫਿਰ ਗ਼ਰੀਬ ਹਰੀਜਨ ਇਹ ਨਹੀਂ ਲੈ ਸਕਣਗੇ । ਹੋਰ ਤਕੜੇ ਆਦਮੀ ਬੇਨਾਮੀ ਹਰੀਜਨ ਨਾਂ ਉਤੇ ਖ਼ਰੀਦ ਕੇ ਲੈ ਜਾਣਗੇ । ਇਸ ਲਈ ਬਾਕੀ ਦੀ ਜਿਹੜੀ ਨਿਕਾਸੀ ਜ਼ਮੀਨ ਹੈ, ਇਹ ਹਰੀਜਨਾਂ ਨੂੰ ਨਿਲਾਮੀ ਰਾਹੀਂ ਨਾ ਦਿਤੀ ਜਾਵੇ । ਕੋਈ ਲਾਟਰੀ ਵਗੈਰਾ ਕੱਢ ਕੇ ਅਲਾਟ ਕੀਤੀ ਜਾਵੇ । ਜਿਸ ਪਿੰਡ ਵਿਚ ਇਹ ਜ਼ਮੀਨ ਹੋਵੇ, ਉਸ ਪਿੰਡ ਦੇ ਗ਼ਰੀਬ ਹਰੀਜਨਾਂ ਨੂੰ ਲਾਟਰੀ ਰਾਹੀਂ ਇਹ ਜ਼ਮੀਨ ਦੇਣ ਦਾ ਕੋਈ ਪ੍ਰਬੰਧ ਕੀਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੀ ਬਹੁਤ ਦੇਰ ਤੋਂ ਜੱਦੋ-ਜਹਿਦ ਚਲ ਰਹੀ ਸੀ । ਪਿਛਲੀ ਸਰਕਾਰ ਨੇ ਵੀ ਉਨ੍ਹਾਂ ਨਾਲ ਕਈ ਵਾਅਦੇ ਕੀਤੇ ਪਰ ਅਮਲ ਨਹੀਂ ਕੀਤਾ ਗਿਆ । ਇਸ ਸਰਕਾਰ ਦੇ ਐਜੂਕੇਸ਼ਨ ਮਨਿਸਟਰ, ਸਰਦਾਰ ਸੁਖਜਿੰਦਰ ਸਿੰਘ ਨੇ ਵੀ ਕੁਮਿਟਮੈਂਟ ਕੀਤੀ ਸੀ ਪਰ ਉਸ ਤੇ ਵੀ ਕੋਈ ਅਮਲ ਨਹੀਂ ਹੋਇਆ । ਉਨ੍ਹਾਂ ਨੇ ਮੁੜ ਕੇ ਐਜੀਟੇਸ਼ਨ ਕੀਤੀ । ਮੈਨੂੰ ਖੁਸ਼ੀ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ, ਇਸ ਤੋਂ ਪਹਿਲਾਂ ਕਿ ਉਨ੍ਹਾਂ ਦੀ ਐਜੀਟੇਸ਼ਨ ਕੋਈ ਹੋਰ ਰੂਪ ਧਾਰਨ ਕਰ ਲਵੇ, ਉਨ੍ਹਾਂ ਨਾਲ ਵਾਜਬ ਸਮਝੌਤਾ ਕਰ ਲਿਆ ਹੈ ਅਤੇ ਅਸੂਲੀ ਤੌਰ ਤੇ ਵਾਅਦਾ ਕੀਤਾ ਹੈ ਕਿ ਉਨ੍ਹਾਂ ਦੀਆਂ ਸਾਰੀਆਂ ਜਾਇਜ਼ ਮੰਗਾਂ ਛੇਤੀ ਤੋਂ ਛੇਤੀ ਪੂਰੀਆਂ ਕੀਤੀਆਂ ਜਾਣਗੀਆਂ । ਮੈਂ ਇਸ ਨੂੰ ਵੀ ਜੀ ਆਇਆਂ ਕਹਿੰਦਾ ਹਾਂ। ਇਸੇ ਤਰ੍ਹਾਂ ਪ੍ਰਾਈਵਟ ਕਾਲਜਾਂ ਨੂੰ 95 ਪ੍ਰਤੀਸ਼ਤ ਗਰਾਂਟ ਦੇਣ ਦਾ ਵਾਅਦਾ ਜੋ ਦੋ ਸਾਲ ਪਹਿਲਾਂ ਹੋਇਆ ਸੀ, ਉਸ ਤੇ ਹੁਣ ਅਮਲ ਹੋ ਰਿਹਾ ਹੈ। ਇਹ ਭਾਵੇਂ ਲੇਟ ਹੋ ਰਿਹਾ ਹੈ, ਫਿਰ ਵੀ ਠੀਕ ਹੈ । ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਜਿਹੜਾ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੀ ਸਿਕਿਉਰਿਟੀ ਆਫ ਸਰਵਿਸ ਦਾ ਬਿਲ ਹੈ, ਉਹ ਉਤਨਾ ਹੀ ਨਾਕਸ ਹੈ ਜਿਤਨਾ ਕਿ ਪ੍ਰਾਈਵੇਟ ਏਡਿਡ ਕਾਲਜਾਂ ਦੇ ਟੀਚਰਾਂ ਦਾ ਹੈ । ਪ੍ਰਾਈਵੇਟ ਰਿਕੁਗਨਾਈਜ਼ਡ ਕਾਲਜਾਂ ਦੇ ਟੀਚਰ ਵੀ ਚਾਹੁੰਦੇ ਹਨ ਕਿ ਉਨ੍ਹਾਂ ਦੀ ਸਿਕਿਉਰਿਟੀ ਆਫ ਸਰਵਿਸ ਹੋਵੇ। ਜੁਡੀਸ਼ਿਅਲ ਰਿਵਿਊ ਹੋਵੇ । ਇਸ ਸਬੰਧ ਵਿਚ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਬਿਲ ਦੇ ਵਿਚ ਤਰਮੀਮ ਕਰਨੀ ਚਾਹੀਦੀ ਹੈ । ਇਹ ਅਮੈਂਡ-ਮੈਂਟ ਕਰਕੇ ਉਨ੍ਹਾਂ ਦੀ ਇਹ ਡਿਮਾਂਡ ਵੀ ਮੰਨਣੀ ਚਾਹੀਦੀ ਹੈ । ਮੈਂ ਇਸ ਗੱਲ ਦਾ ਵੀ ਸੁਆਗਤ ਕਰਦਾ ਹਾਂ ਜਿਹੜਾ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਔਰਤਾਂ ਦੀ ਬਹਿਬੂਦੀ ਲਈ ਵੱਖਰੀ ਕਾਰਪੋਰੇਸ਼ਨ ਬਣਾਈ ਜਾਵੇਗੀ । ਮੈਂ ਆਸ ਕਰਾਂਗਾ ਕਿ ਉਹ ਕਾਰਪੋਰੇਸ਼ਨ ਜਲਦੀ ਹੀ ਅਮਲ ਵਿਚ ਆ ਜਾਵੇਗੀ ਅਤੇ ਔਰਤਾਂ ਦੀ ਬਹਿਬੂਦੀ ਲਈ ਠੋਸ

ਕਦਮ ਉਠਾਏ ਜਾਣਗੇ । ਲੇਕਿਨ ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਥੋੜ੍ਹੀ ਜਿਹੀ ਸ਼ੱਕ ਮੈਨੂੰ ਜ਼ਰੂਰ ਹੈ ਕਿ ਜਿਹੜੇ ਸੱਜਣ ਲੜਕੀਆਂ ਨੂੰ ਆਪਣੀ ਵਾਲਿਦ ਸਾਹਿਬਾਨ ਦੀ ਜਾਇਦਾਦ ਦੇ ਹਿੱਸੇ ਵਿਚੋਂ ਮਹਿਰੂਮ ਕਰਨਾ ਚਾਹੁੰਦੇ ਹਨ, ਉਹ ਵਾਕਿਆ ਹੀ ਔਰਤਾਂ ਦੀ ਬਹਿਬੂਦੀ ਕਰਨਗੇ ਅਤੇ ਉਨ੍ਹਾਂ ਨੂੰ ਪੂਰੇ ਹੱਕ ਦਿਵਾਉਣ ਲਈ ਮੱਦਦ ਕਰਨਗੇ । ਮੈਂ ਫਿਰ ਵੀ ਇਹ ਕਾਰਪੋਰੇਸ਼ਨ ਵੱਖਰੀ ਬਣਾਉਣ ਦਾ ਸੁਆਗਤ ਕਰਦਾ ਹਾਂ । ਅਗਰ ਕੋਈ ਹੋਰ ਵੀ ਇਹੋ ਜਿਹਾ ਕਨਸੈਸ਼ਨ ਦੇ ਰਹੇ ਹਨ ਤਾਂ ਮੈਂ ਉਸ ਦਾ ਵੀ ਸੁਆਗਤ ਕਰਦਾ ਹਾਂ ।

ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਰੀ ਦੁਨੀਆਂ ਵਿਚ ਬੱਚਿਆਂ ਦਾ ਸਾਲ ਮਨਾਇਆ ਜਾ ਰਿਹਾ ਹੈ । ਇਸ ਪਾਸੇ ਵੀ ਠੋਸ ਕਦਮ ਉਠਾਏ ਜਾਣਗੇ ਅਤੇ ਠੋਸ ਸਕੀਮਾਂ ਬਣਾਈਆਂ ਜਾਣਗੀਆਂ । ਡਿਪਟੀ ਸਪੀਕਰ ਸਾਹਿਬ, ਪਰ ਮੇਰੀ ਇਸ ਗੱਲ ਨਾਲ ਤਸੱਲੀ ਨਹੀਂ ਹੁੰਦੀ । ਅਗਰ ਕੋਈ ਠੋਸ ਸਕੀਮਾਂ ਹਨ ਤਾਂ ਉਹ ਹਾਊਸ ਵਿਚ ਆਉਣੀਆਂ ਚਾਹੀਦੀਆਂ ਹਨ । ਮੈਂ ਚੀਫ ਮਨਿਸਟਰ ਸਾਹਿਬ ਕੋਲ ਤਜਵੀਜ਼ ਰਖਾਂਗਾ ਕਿ ਜਿਸ ਤਰ੍ਹਾਂ ਲੇਡੀਜ਼ ਦੇ ਸਾਲ ਵਿਚ ਇਕ ਵੱਡੀ ਬਰਾਡ ਬੇਸਡ ਕਮੇਟੀ ਬਣੀ ਸੀ, ਜਿਸ ਵਿਚ ਹਰ ਇਕ ਜੱਥੇਬੰਦੀ ਨੂੰ ਨੁਮਾਇੰਦਗੀ ਦਿੱਤੀ ਗਈ ਸੀ ਇਸੇ ਤਰ੍ਹਾਂ ਹਾਊਸ ਦੀਆਂ ਪਾਰਟੀਆਂ ਨੂੰ ਨੁਮਾਇੰਦਗੀ ਦੇ ਕੇ ਅਤੇ ਹੋਰ ਲੀਡਿੰਗ ਸੋਸ਼ਲ ਵਰਕਰਾਂ ਨੂੰ ਐਸੋਸ਼ੀਏਟ ਕੀਤਾ ਜਾਵੇ ਤਾਂ ਕਿ ਉਹ ਇਸ ਸਬੰਧ ਵਿਚ ਸਕੀਮਾਂ ਬਣਾਉਣ ਲਈ ਠੋਸ ਸਲਾਹ ਦੇ ਸਕਣ । ਮੈਂ ਕਹਿੰਦਾ ਹਾਂ ਕਿ ਸਰਕਾਰ ਘੱਟ ਤੋਂ ਘੱਟ ਇਹ ਗਰੰਟੀ ਕਰੇ ਕਿ ਪੰਜਾਬ ਵਿਚ ਐਸਾ ਕੋਈ ਇਕ ਵੀ ਪਿੰਡ ਨਾ ਹੋਵੇ ਜਿਸ ਵਿਚ ਇਕ ਜਾਂ ਇਕ ਤੋਂ ਵੱਧ ਟਰੇਂਡ ਦਾਈਆਂ ਨਾ ਹੋਣ । ਬਹੁਤ ਬੱਚੇ ਇਸ ਕਰਕੇ ਹੀ ਮਰ ਜਾਂਦੇ ਹਨ ਕਿਉਂਕਿ ਜਦੋਂ ਪੈਦਾਇਸ਼ ਹੁੰਦੀ ਹੈ ਤਾਂ ਟਰੇਂਡ ਦਾਈਆਂ ਅਵੇਲੇਬਲ ਨਹੀਂ ਹੁੰਦੀਆਂ । ਇਕ ਮਿਆਰ ਮਿਥਿਆ ਜਾਵੇ ਕਿ ਇਤਨੀ ਆਬਾਦੀ ਪਿਛੇ ਇਕ ਮੈਟਰਨਿਟੀ ਸੈਂਟਰ ਜ਼ਰੂਰ ਹੋਵੇਗਾ । ਅਗਰ ਬੱਚਿਆਂ ਦੀ ਦੇਖਭਾਲ ਕਰਨੀ ਹੈ ਤਾਂ ਉਨ੍ਹਾਂ ਦੀਆਂ ਮਾਂਵਾਂ ਦੀ ਵੀ ਦੇਖਭਾਲ ਕਰਨੀ ਜ਼ਰੂਰੀ ਹੈ ਤਾਂ ਕਿ ਬੱਚਿਆਂ ਦੀ ਬਹਿਬੂਦੀ ਹੋਵੇ । ਜਿਹੜੀਆਂ ਸਾਡੀਆਂ ਭੈਣਾਂ ਸਰਕਾਰੀ ਦਫ਼ਤਰਾਂ ਵਿਚ ਕੰਮ ਕਰਦੀਆ ਹਨ, ਇੰਡਸਟਰੀਆਂ ਵਿਚ ਕੰਮ ਕਰਦੀਆਂ ਹਨ ਜਾਂ ਖੇਤਾਂ ਵਿਚ ਕੰਮ ਕਰਦੀਆਂ ਹਨ, ਕੀ ਉਨ੍ਹਾਂ ਦੇ ਬੱਚਿਆਂ ਲਈ ਕਰੈਸ਼ਾਂ ਹਨ ਅਤੇ ਜੇ ਬੱਚੇ ਦੋ ਢਾਈ ਸਾਲ ਤੋਂ ਵੱਡੇ ਹੋਣ ਤਾਂ ਕੀ ਉਨ੍ਹਾਂ ਲਈ ਬਾਲਵਾੜੀਆਂ ਹਨ ? ਪੰਜਾਬ ਵਿਚ ਬਾਲਵਾੜੀਆਂ ਅਤੇ ਕ੍ਰੈਸ਼ਾਂ ਦਾ ਜਾਲ ਵਿਛਿਆ ਹੋਵੇ, ਇਸ ਗੱਲ ਵਿਚ ਪੰਜਾਬ ਕਾਫੀ ਪਛੜਿਆ ਹੋਇਆ ਹੈ । ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਉਚੇਚਾ ਧਿਆਨ ਦੇਣਾ ਚਾਹੀਦਾ ਹੈ । ਹਰ ਪਿੰਡ ਵਿਚ, ਹਰ ਕਸਬੇ ਵਿਚ ਛੋਟੇ ਪਿੰਡਾਂ ਦਾ ਗਰੁੱਪ ਬਣਾ ਕੇ, ਕੰਮ ਕਰਨ ਵਾਲੀਆਂ ਔਰਤਾਂ ਦੇ ਬੱਚਿਆਂ ਲਈ ਕਰੈਸ਼ਾਂ ਤੇ ਬਾਲਵਾੜੀਆਂ ਪ੍ਰੋਵਾਈਡ ਕੀਤੀਆਂ ਜਾਣ । ਪ੍ਰਾਈਵੇਟ ਬਾਲਵਾੜੀਆਂ ਅਤੇ ਕਰੈਸ਼ਾਂ ਵਾਲੇ ਇਤਨੇ ਜ਼ਿਆਦਾ ਪੈਸੇ ਲੈਂਦੇ ਹਨ ਕਿ ਦਰਮਿਆਨੇ ਵਰਗ ਦੀਆਂ ਕੰਮ ਕਰਨ ਵਾਲੀਆਂ ਔਰਤਾਂ ਵੀ ਉਤਨੇ ਪੈਸੇ ਦੇ ਕੇ ਆਪਣੇ ਬੱਚੇ ਨਹੀਂ ਰੱਖ ਸਕਦੀਆਂ ਅਤੇ ਉਹ ਆਪਣੇ ਬੱਚਿਆਂ ਨੂੰ ਲਾਵਾਰਸ ਛੱਡ ਕੇ ਕੰਮ ਕਰਨ ਜਾਂਦੀਆ ਹਨ । ਚੀਫ ਮਨਿਸਟਰ ਸਾਹਿਬ ਮੇਰੇ ਨਾਲ ਸਹਿਮਤ ਹੋਣਗੇ । ਮੈਨੂੰ ਦੁੱਖ ਹੁੰਦਾ ਹੈ ਕਿ ਇਥੇ ਸਕੱਤਰੇਤ ਵਿਚ ਐਨੀਆਂ ਭੈਣਾਂ ਕੰਮ ਕਰਦੀਆਂ ਹਨ ਪਰ ਉਨ੍ਹਾਂ ਦੇ ਬੱਚਿਆਂ ਲਈ ਕੋਈ ਇਥੇ ਕਰੈਸ਼ ਜਾਂ ਬਾਲਵਾੜੀ ਨਹੀਂ ਹੈ । ਅਸੀਂ ਪ੍ਰਾਈਵੇਟ ਇੰਪਲਾਇਰ

[ਕਾਮਰੇਡ ਸੱਤ ਪਾਲ ਡਾਂਗ]

ਨੂੰ ਤਾਂ ਇਹ ਕਹਿੰਦੇ ਹਾਂ ਕਿ ਜਿੱਥੇ 20 ਤੋਂ ਵੱਧ ਕੰਮ ਕਰਨ ਵਾਲੀਆਂ ਔਰਤਾਂ ਹੋਣ, ਉਥੇ ਕ੍ਰੈਸ਼ ਖੋਲ੍ਹੋ ਜਾਂ ਬਾਲਵਾੜੀਆਂ ਖੋਲ੍ਹੋ ਪਰ ਸੈਕਟਰ ਸਤਾਰਾਂ ਵਿਚ ਜਾਂ ਸੈਕਰੇਟੇਰੀਏਟ ਵਿਚ ਜਿਥੇ ਸੈਂਕੜੇ ਔਰਤਾਂ ਕੰਮ ਕਰਦੀਆਂ ਹੋਣ ਅਤੇ ਉਥੇ ਕੋਈ ਸਰਕਾਰੀ ਬਾਲਵਾੜੀ ਜਾਂ ਕਰੈਸ਼ ਨਾ ਹੋਵੇ ਤਾਂ ਇਹ ਕੋਈ ਠੀਕ ਗਲ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਚੰਗੀਆਂ ਗੱਲਾਂ ਦਾ ਸੁਆਗਤ ਕਰਦਾ ਹੋਇਆ ਮੈਂ ਇਹ ਕਹਿਣਾ ਚਾਹਾਂਗਾ ਕਿ ਜੇ ਮਜਮੂਈ ਤੌਰ ਤੇ ਇਸ ਐਡਰੈਸ ਨੂੰ ਵੇਖਿਆ ਜਾਵੇ ਤਾਂ ਇਹ ਇਕ ਟੁੱਟਿਆ ਹੋਇਆ ਅਤੇ ਨਾ ਪੂਰੇ ਕੀਤੇ ਵਾਅਦਿਆਂ ਦੀ ਇਕ ਕਹਾਣੀ ਹੈ । ਜਿਥੋਂ ਤਕ ਪਿਛਲੇ ਸਾਲ ਦਾ ਤੁਅੱਲਕ ਹੈ, ਜਿਥੋਂ ਤੱਕ ਆਉਣ ਵਾਲੇ ਸਾਲ ਦਾ ਤੁਅੱਲਕ ਹੈ, ਇਸ ਦੇ ਵਿਚ ਉਸ ਬਾਰੇ ਕੋਈ ਡਾਇਰੈਕਸ਼ਨ ਨਹੀਂ, ਕੋਈ ਦਿਸ਼ਾ ਨਹੀਂ । ਵੈਸਟਿਡ ਇੰਟਰੈਸਟ ਦੀ ਰਾਖੀ ਆਉਣ ਵਾਲੇ ਸਾਲ ਵਿਚ ਵੀ ਕੀਤੀ ਜਾਵੇਗੀ । ਟੁੱਟੇ ਵਾਅਦਿਆਂ ਦੀ ਗੱਲ ਮੈਂ ਕਰਦਾ ਹਾਂ । ਪਿਛਲੀ ਵਾਰੀ ਥੀਨ ਡੈਮ ਬਾਰੇ ਕਿਹਾ ਗਿਆ ਸੀ ਕਿ ਵਾਰ-ਫੁਟਿੰਗ ਤੇ ਇਹ ਬਣਾਇਆ ਜਾਵੇਗਾ । ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ 10 ਕਰੋੜ ਰੁਪਏ ਇੱਕ ਸਾਲ ਵਿਚ ਖ਼ਰਚ ਕੀਤੇ ਜਾਣਗੇ । ਪਰ ਉਥੇ ਹੁਣ ਖ਼ਰਚ ਕਿਤਨੇ ਹੋਏ ਹਨ ? ਇਸ ਗਵਰਨਰ ਐਡਰੈਸ ਵਿਚ ਦੱਸਿਆ ਗਿਆ ਹੈ ਕਿ ਉਥੇ ਇੰਜੀਨੀਅਰਾਂ ਅਤੇ ਸਟਾਫ ਵਾਸਤੇ ਕੁਝ ਕੋਠੇ ਬਣਾਏ ਗਏ ਹਨ । ਅਗਰ ਕੋਈ ਇਸ ਸਬੰਧ ਵਿਚ ਬਾਈ-ਲੇਟਰਲ ਐਗਰੀਮੈਂਟ ਹੋਇਆ ਹੋਵੇ ਤਾਂ ਮੈਨੂੰ ਖੁਸ਼ੀ ਹੈ । ਬਹੁਤ ਵੱਡੇ ਵੱਡ ਲੀਡਰਾਂ ਨੇ ਅਤੇ ਕਈ ਚੀਫ਼ ਮਨਿਸਟਰਾਂ ਨੇ ਇਹ ਕਿਹਾ ਹੈ ਕਿ ਅਜੇ ਕੁਝ ਨਹੀਂ ਹੋਇਆ । ਭਾਵੇਂ ਬਾਈਲੇਟਰਲ ਐਗਰੀਮੈਂਟ ਲੀਗਲ ਹੋਵੇ ਜਾਂ ਇਲ-ਲੀਗਲ ਹੋਵੇ, ਭਾਵੇਂ ਇਥੇ ਇਸ ਪਾਸੇ ਦੀ ਸਰਕਾਰ ਸੀ ਅਤੇ ਮੁਖਤਲਿਫ ਸੂਬਿਆਂ ਵਿਚ ਇਕੋ ਪਾਰਟੀ ਦੀ ਸਰਕਾਰ ਸੀ, ਫਿਰ ਵੀ ਝਗੜਾ ਨਹੀਂ ਮੁਕਿਆ ।

ਡਿਪਟੀ ਸਪੀਕਰ ਸਾਹਿਬ, ਅੱਜ ਇਥੇ ਸਰਕਾਰ ਹੈ ਜਨਤਾ ਪਾਰਟੀ ਦੀ ਔਰ ਅਕਾਲੀ ਪਾਰਟੀ ਦੀ, ਦਿੱਲੀ ਵਿਚ ਜਨਤਾ ਪਾਰਟੀ ਦੀ ਸਰਕਾਰ ਹੈ ਔਰ ਕਈ ਸੂਬਿਆਂ ਵਿਚ ਜਨਤਾ ਪਾਰਟੀ ਦੀ ਸਰਕਾਰ ਹੈ । ਇਹ ਸਰਮਾਏਦਾਰ ਪਾਰਟੀਆਂ ਹਨ ਔਰ ਸਰਮਾਏਦਾਰੀ ਦੀ ਸੋਚ, ਡਿਪਟੀ ਸਪੀਕਰ ਸਾਹਿਬ, ਅਜੀਬ ਹੀ ਹੁੰਦੀ ਹੈ । ਇਸ ਵਾਸਤੇ ਹੀ ਕਿਸੇ ਵੀ ਝਗੜੇ ਨੂੰ ਜਨਤਾ ਪਾਰਟੀ ਦੀ ਸਰਕਾਰ ਨਹੀਂ ਮੁਕਾ ਸਕੀ ।

ਫਿਰ ਐਡਮਨਿਸਟਰੇਟਿਵ ਰਿਫਾਰਮਜ਼ ਵਿਚ ਅੱਛੀਆਂ ਅੱਛੀਆਂ ਤਬਦੀਲੀਆਂ ਕਰਨੀਆਂ ਸਨ । ਇਸ ਬਾਰੇ ਵੀ ਮੈਂ ਕਹਾਂਗਾ ਕਿ ਉਹ ਇਨ੍ਹਾਂ ਦੇ ਵਾਅਦੇ ਕਿੱਥੇ ਗਏ । ਇਹ ਕਹਿੰਦੇ ਸਨ ਕਿ ਪੁਲਿਸ ਦੇ ਮਹਿਕਮੇ ਵਿਚ ਡੀ. ਆਈ. ਜੀ. ਦੀਆਂ ਪੋਸਟਾਂ ਖ਼ਤਮ ਕੀਤੀਆਂ ਜਾਣਗੀਆਂ । ਚੰਡੀਗੜ੍ਹ ਔਰ ਜ਼ਿਲੇ ਦੇ ਦਰਮਿਆਨ ਜਿਹੜੇ ਇਸ ਤਰ੍ਹਾਂ ਦੇ ਡਿਵੀਜ਼ਨਲ ਅਫਸਰ ਬੈਠੇ ਹਨ, ਉਨ੍ਹਾਂ ਦੀ ਕੀ ਲੋੜ ਹੈ ? ਇਸ ਬਾਰੇ ਇਨ੍ਹਾਂ ਦਾ ਵਾਅਦਾ ਕਿਥੇ ਗਿਆ ? ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ, ਇਨ੍ਹਾਂ ਨੇ ਕਿਹਾ ਸੀ ਐਡਮਨਿਸਟਰੇਸ਼ਨ ਨੂੰ ਸਟਰੀਮਲਾਈਨ ਕਰਨਾ ਹੈ, ਇਨ੍ਹਾਂ ਨੇ ਇਹ ਵਾਅਦਾ ਕੀਤਾ ਸੀ । ਪਰ ਹੋ ਕੀ ਰਿਹਾ ਹੈ ? ਪਹਿਲਾਂ ਜ਼ਿਲ੍ਹਾ ਲੈਵਲ ਤੇ ਸੁਪਰਡੰਟ ਅਤੇ ਜ਼ਿਲ੍ਹੇ ਦਾ ਅਫਸਰ ਕੇਸ ਨੂੰ ਵੇਖਦਾ ਹੈ ਫਿਰ ਡਿਵੀਜ਼ਨ ਦਾ ਸੁਪਰਡੰਟ ਅਤੇ ਡਵੀਜ਼ਨਲ ਅਫਸਰ ਕੇਸ ਨੂੰ ਵੇਖ ਕੇ

ਚੰਡੀਗੜ੍ਹ ਘੱਲਦੇ ਹਨ ਅੌਰ ਫਿਰ ਇਥੇ ਚੰਡੀਗੜ੍ਹ ਵਿਚ ਬੈਠੇ ਹੋਏ ਉਸੇ ਹੀ ਕੇਸ ਨੂੰ ਸੁਪਰਡੰਟ ਅਤੇ ਡਿਪਟੀ ਡਾਇਰੈਕਟਰ, ਡਾਇਰੈਕਟਰ ਸਾਹਿਬ ਵੇਖਦੇ ਹਨ, ਇਹ ਤਾਂ ਉਹ ਹੀ ਪੁਰਾਣਾ ਸਰਮਾਏਦਾਰੀ ਢਾਂਚਾ ਚਲਿਆ ਆਉਂਦਾ ਹੈ । ਇਨ੍ਹਾਂ ਨੇ ਐਡਮਨਿਸਟਰੇਸ਼ਨ ਨੂੰ ਸੁਧਾਰਨ ਲਈ ਕੋਈ ਕੰਮ ਨਹੀਂ ਕੀਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਪਾਸੇ ਤਾਂ ਬਿਊਰੋਕ੍ਰੇਸੀ ਰੂਲ ਕਰਦੀ ਹੈ ਅੌਰ ਦੂਸਰੇ ਪਾਸੇ ਜਿਹੜੇ ਅਫਸਰ ਆਪਣੇ ਅਸੂਲ ਦੇ ਮੁਤਾਬਿਕ ਸਟੈਂਡ ਲੈਣ ਵਾਸਤੇ ਤਿਆਰ ਹਨ, ਉਨ੍ਹਾਂ ਦੇ ਕੰਮਾਂ ਵਿਚ ਨਜਾਇਜ਼ ਤੌਰ ਤੇ ਇੰਟਰਫੀਅਰੈਂਸ ਹੁੰਦੀ ਹੈ । ਜਿਹੜੇ ਜ਼ਿੱਦ ਕਰਦੇ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ । ਜਿਹੜੇ ਇਨ੍ਹਾਂ ਦੇ ਹੁਕਮ ਦੇ ਮੁਤਾਬਿਕ ਚੱਲਣ ਉਨ੍ਹਾਂ ਨੂੰ ਖੁਲ੍ਹ ਦਿੱਤੀ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਉਹ ਆਪਣੀ ਮਨਮਾਨੀ ਕਰਦੇ ਹਨ । ਇਹ ਐਡਮਨਿਸ-ਟਰੇਸ਼ਨ ਦਾ ਹਾਲ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਟੁੱਟੇ ਵਾਅਦਿਆਂ ਦੀ ਕੀ ਗਲ ਕਰਾਂ ? ਸੰਨ 1972 ਦੇ ਵਿਚ ਇਕ ਜ਼ਰਈ ਸੁਧਾਰ ਦਾ ਕਾਨੂੰਨ ਬਣਾਇਆ ਗਿਆ ਸੀ । ਉਸ ਨੂੰ ਲੰਗੜਾ ਬਣਾਉਣ ਲਈ ਬੇਨਾਮੀ ਮੁਜ਼ਾਰੇ ਸਨ, ਉਨ੍ਹਾਂ ਦੇ ਵਾਸਤੇ ਸਰਕਾਰ ਨੇ ਐਗਜ਼ੈਕਟਿਵ ਇਨਸ-ਟਰੱਕਸ਼ਨਜ਼ ਜਾਰੀ ਕੀਤੀਆਂ । ਡਿਪਟੀ ਸਪੀਕਰ ਸਾਹਿਬ, ਹਾਈ ਕੋਰਟ ਨੇ ਉਸ ਨੂੰ ਰੱਦ ਕਰ ਦਿੱਤਾ । ਉਸ ਫੈਸਲੇ ਦੇ ਖਿਲਾਫ ਸੁਪ੍ਰੀਮ ਕੋਰਟ ਵਿਚ ਅਪੀਲ ਹੋਣੀ ਚਾਹੀਦੀ ਸੀ । ਪਰ ਕਿਉਂ ਨਾ ਅਪੀਲ ਕੀਤੀ ਗਈ ? ਪਿਛਲੇ ਅਸੈਂਬਲੀ ਸੈਸ਼ਨ ਵਿਚ ਇਹ ਮਸਲਾ ਉਠਿਆ ਸੀ । ਜਿਹੜੇ ਆਪਣੇ ਆਪ ਨੂੰ ਪ੍ਰੋਗਰੈਸਿਵ ਬੰਦੇ ਸਮਝਦੇ ਹਨ, ਸਰਦਾਰ ਬਲਵੰਤ ਸਿੰਘ ਨੂੰ ਚਾਹੀਦਾ ਸੀ, ਕਿ ਉਹ ਸੁਪ੍ਰੀਮ ਕੋਰਟ ਵਿਚ ਅਪੀਲ ਕਰਦੇ ਚਾਹੇ ਟਾਈਮ ਜ਼ਿਆਦਾ ਲਗਦਾ । ਚਾਹੇ ਆਰਡੀਨੈਂਸ ਕਰਕੇ ਜਾਂ ਇਸ ਤਰ੍ਹਾਂ ਦੀ ਕੋਈ ਤਰਮੀਮ ਕਰਕੇ ਇਹ ਕੰਮ ਕਰਦੇ, ਪਰ ਇਹ ਕਿਉਂ ਨਹੀਂ ਕੀਤਾ ਗਿਆ ? ਡਿਪਟੀ ਸਪੀਕਰ ਸਾਹਿਬ, ਕਿੱਥੇ ਗਿਆ ਉਹ ਵਾਅਦਾ ਇਨ੍ਹਾਂ ਦਾ ? ਡਿਪਟੀ ਸਪੀਕਰ ਸਾਹਿਬ, ਜਿਹੜੇ ਵੈਸਟਿਡ ਇੰਟਰੱਸਟਸ ਹਨ ਉਹ ਇਸ ਤਰ੍ਹਾਂ ਦਾ ਵਾਅਦਾ ਪੂਰਾ ਨਹੀਂ ਕਰਨ ਦਿੰਦੇ ।

ਡਿਪਟੀ ਸਪੀਕਰ ਸਾਹਿਬ, ਲੈਂਡ ਰਿਫਾਰਮਜ਼ ਵੀ ਇਸ ਤਰ੍ਹਾਂ ਹੀ ਸੈਬੋਟੇਜ ਹੋਣੇ ਹਨ ਅੌਰ ਹੋ ਰਹੇ ਹਨ । ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਸਰਵੇ ਕੀਤਾ ਹੈ । ਸਰਵੇ ਵਿਚ ਉਸ ਨੇ ਕੀ ਕਿਹਾ ਹੈ ? ਉਸ ਨੇ ਕਿਹਾ ਹੈ ਕਿ ਇਸ ਵੇਲੇ ਸੋਸ਼ਲ ਸੈਟ ਅੱਪ ਜੋ ਹੈ, ਜੋ ਖੇਤੀ ਬਾੜੀ ਦੀ ਪੁਜ਼ੀਸ਼ਨ ਹੈ, ਜੋ ਪੈਸਾ ਖੇਤੀ ਬਾੜੀ ਤੇ ਖਰਚਿਆ ਜਾਵੇਗਾ ਉਹ ਕੈਪੀਟੇਲਿਸਟ, ਲੈਂਡਲਾਰਡ ਅੌਰ ਧਨੀ ਲੋਕ ਲੈ ਜਾਣਗੇ ਅੌਰ ਜਿਹੜਾ ਪਾੜਾ ਹੈ ਪਿੰਡਾਂ ਵਿਚ, ਉਹ ਅੱਗੇ ਨਾਲੋਂ ਵੱਧਦਾ ਜਾਵੇਗਾ । ਇਹ ਗੱਲ ਅਖਬਾਰਾਂ ਵਿਚ ਆਈ ਹੈ । ਨਤੀਜਾ ਉਨ੍ਹਾਂ ਨੇ ਕੀ ਕੱਢਿਆ ਹੈ ? ਨਤੀਜਾ ਇਹ ਕੱਢਿਆ ਹੈ ਕਿ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਦਾ ਐਗਰੇਰੀਅਨ ਰਿਫਾਰਮਜ਼ ਲਾਗੂ ਕੀਤੇ ਬਿਨਾਂ ਇਹੋ ਜਿਹਾ ਹੀ ਹਾਲ ਹੋਣਾ ਹੈ । ਜੋ ਕੁਝ ਪਿੱਛੇ ਹੋਇਆ ਹੈ, ਉਹ ਵੀ ਇਸ ਸਰਕਾਰ ਦੇ ਸਾਹਮਣੇ ਹੈ । ਇਸ ਬਾਰੇ ਉਨ੍ਹਾਂ ਨੇ ਇਹ ਨਤੀਜਾ ਕੱਢ ਕੇ ਦੱਸਿਆ ਹੈ । ਮੈਂ ਜ਼ਿਆਦਾ ਇਸ ਝਗੜੇ ਵਿਚ ਨਹੀਂ ਪੈਣਾ ਚਾਹੁੰਦਾ । ਮੈਂ ਤਾਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਨੇ ਜੋ ਵਾਅਦੇ ਕੀਤੇ ਸਨ, ਉਹ ਪੂਰੇ ਨਹੀਂ ਹੋ ਰਹੇ । ਇਕ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਪੰਜਾਬ ਕਾਟਨ ਕਾਰਪੋਰੇਸ਼ਨ ਬਣਾਵਾਂਗੇ । ਡਿਪਟੀ ਸਪੀਕਰ ਸਾਹਿਬ, ਕਿੱਥੇ ਗਿਆ ਉਹ ਵਾਅਦਾ, ਇਹ ਕਹਿੰਦੇ ਹਨ ਕਿ ਸੈਂਟਰ ਵਾਲੇ ਪੈਸੇ ਨਹੀਂ ਦਿੰਦੇ । ਜੇ ਕਾਟਨ ਕਾਰਪੋਰੇਸ਼ਨ ਬਣਾਈ ਜਾਏ

[ਕਾਮਰੇਡ ਸੱਤ ਪਾਲ ਡਾਂਗ]

ਜਾਂ ਹੋਰ ਇਸ ਤਰ੍ਹਾਂ ਦੇ ਕੰਮ ਕੀਤੇ ਜਾਣ ਤਾਂ ਸਾਰਾ ਪੰਜਾਬ, ਸਾਰੇ ਕਿਸਾਨ ਇਨ੍ਹਾਂ ਦੇ ਨਾਲ ਹੋਣਗੇ। ਫਿਰ ਡਿਪਟੀ ਸਪੀਕਰ ਸਾਹਿਬ, ਗੰਨੇ ਵਿਚ ਕੀ ਹੋਇਆ ਹੈ ? ਆਲੂਆਂ ਵਿਚ ਕੀ ਹੋਇਆ ਹੈ ? ਮਜੀਠਾ ਸਾਹਿਬ ਨੇ ਤਾਰੀਫ਼ ਕੀਤੀ ਹੈ। ਜੇਕਰ ਨਰਮੇ ਦਾ ਭਾਅ ਠੀਕ ਨਹੀਂ ਮਿਲਿਆ ਤਾਂ ਬਾਦਲ ਸਾਹਿਬ ਨੇ ਸਰਕਾਰੀ ਖਜ਼ਾਨੇ ਵਿੱਚੋਂ ਕਿਸਾਨਾਂ ਨੂੰ ਕੁਝ ਰਿਆਇਤ ਦਿੱਤੀ ਹੈ। ਜੇਕਰ ਕਰਮ ਚੰਦ ਥਾਪਰ ਵਰਗੇ ਪੂਰਾ ਭਾਅ ਨਹੀਂ ਦਿੰਦੇ, ਗੰਨੇ ਦਾ ਭਾਅ ਦਸ ਰੁਪਏ ਦੇਣ ਨੂੰ ਵੀ ਤਿਆਰ ਨਹੀਂ ਹਨ ਤਾਂ ਬਾਦਲ ਸਾਹਿਬ ਨੇ ਸਰਕਾਰੀ ਖਜ਼ਾਨੇ ਵਿਚੋਂ ਸਬਸਿਡੀ ਦੇ ਦਿੱਤੀ। ਠੀਕ ਹੈ, ਮੈਨੂੰ ਇਸ ਗੱਲ ਦੀ ਖੁਸ਼ੀ ਹੈ। ਭਾਵੇਂ ਉਨ੍ਹਾਂ ਦਾ ਹੱਕ ਕਿਸਾਨਾਂ ਦਾ ਪੂਰਾ ਨਹੀਂ ਹੋਇਆ। ਪਰ ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀ ਸੋਚ ਸਾਡੇ ਦੇਸ਼ ਵਿਚੋਂ ਜਾਵੇਗੀ ਕਦੋਂ ? ਜਿਹੜਾ ਬਿੱਗ ਬਿਜ਼ਨੇਸ ਹਾਊਸ ਹੈ, ਕਪੜੇ ਦਾ ਮਿੱਲ ਮਾਲਕ ਹੈ, ਦਿੱਲੀ ਦਾ ਸਿਰੀ ਰਾਮ ਹੋਵੇ, ਜੋ ਕਿ ਨਰਮੇ ਵਿਚ ਕਿਸਾਨ ਨੂੰ ਲੁਟ ਕੇ ਲੈ ਜਾਵੇ ਔਰ ਫਿਰ 50% ਕਪੜੇ ਦਾ ਰੇਟ ਵਧਾ ਦੇਵੇ, ਕਿਸਾਨ ਲੁਟਿਆ ਜਾਵੇ, ਉਸ ਨੂੰ ਕੱਪੜਾ ਮਹਿੰਗਾ ਮਿਲੇ ਔਰ ਇਸ ਤਰ੍ਹਾਂ ਨਾਲ ਸਰਕਾਰੀ ਖਜ਼ਾਨੇ ਵਿਚੋਂ ਉਸ ਦੇ ਨੁਕਸਾਨ ਦਾ ਚੌਥਾ ਪੰਜਵਾਂ ਹਿੱਸਾ ਪੂਰਾ ਕਰ ਦਿੱਤਾ ਜਾਵੇ ਔਰ ਲੁਟ ਖਸੁਟ ਕਰਨ ਵਾਲੇ ਨੂੰ ਹੱਥ ਨਾ ਪਾਇਆ ਜਾਵੇ, ਇਹ ਇਸ ਤਰ੍ਹਾਂ ਕਦ ਤਕ ਕਰਦੇ ਰਹਿਣਗੇ। ਗੰਨੇ ਮਿੱਲ ਮਾਲਕਾਂ ਨੇ, ਜਿਨ੍ਹਾਂ ਨੇ ਕਿਸਾਨ ਦੀ ਛਿਲ ਲਾਹੀ, ਪਿੱਛੇ ਇਨ੍ਹਾਂ ਨੇ 8/- ਰੁਪਏ ਕਿੱਲੋ ਤਕ ਖੰਡ ਕਰ ਦਿੱਤੀ ਸੀ, ਉਸ ਵੇਲੇ ਜਿਨ੍ਹਾਂ ਨੇ ਕਿਸਾਨ ਦਾ ਖ਼ੂਨ ਚੂਸਿਆ, ਲੋਕਾਂ ਦਾ ਖ਼ੂਨ ਚੂਸਿਆ, ਉਹ ਅੱਜ ਦਸ ਰੁਪਏ ਕੁਇੰਟਲ ਦਾ ਭਾਅ ਦੇਣ ਨੂੰ ਤਿਆਰ ਨਹੀਂ ਹਨ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਠੀਕ ਹੈ ਜੇਕਰ ਤੁਸੀਂ ਦਸ ਰੁਪਏ ਭਾਅ ਤੋਂ ਨਹੀਂ ਵਧਾਉਣਾ ਤਾਂ ਅਸੀਂ ਕਿਸਾਨਾਂ ਨੂੰ ਸਬਸਿਡੀ ਦੇ ਤੌਰ ਤੇ ਸਰਕਾਰੀ ਖਜ਼ਾਨੇ ਵਿਚੋਂ ਪੈਸੇ ਦੇ ਦਿੰਦੇ ਹਾਂ। ਇਹ ਵੀ ਇੰਨਡਾਇਰੈਕਟਲੀ ਲੋਕਾਂ ਤੇ ਲਗਾਏ ਹੋਏ ਟੈਕਸਾਂ ਦਾ ਹੀ ਰੁਪਿਆ ਹੈ। ਇਹ ਪੈਸਾ ਬਿੱਗ ਬਿਜ਼ਨੈਸ ਹਾਊਸਿਜ਼ ਤੋਂ ਲੈਣਾ ਸੀ, ਜਿਹੜਾ ਕਿ ਇਨ੍ਹਾਂ ਨੇ ਆਪ ਦਿੱਤਾ ਹੈ ! ਮੈਂ ਕਹਿੰਦਾ ਹਾਂ ਕਿ ਕਿਉਂ ਨਹੀਂ ਉਨ੍ਹਾਂ ਮਿੱਲਾਂ ਨੂੰ ਨੈਸ਼ਨੇਲਾਈਜ਼ ਕਰਦੇ ? ਕਿਉਂ ਨਹੀਂ ਆਪਣੀਆਂ ਪਰਚੇਜ਼ਿੰਗ ਏਜੰਸੀਜ਼, ਕਾਟਨ ਲਈ, ਆਲੂਆਂ ਲਈ ਬਣਾਈਆਂ ਜਾਂਦੀਆਂ ? ਜੇਕਰ ਇਸ ਤਰ੍ਹਾਂ ਬਿੱਗ ਬਿਜ਼ਨੈਸ ਹਾਊਸਿਜ਼ ਦਾ ਹੀ ਸੋਚਦੇ ਰਹਿਣਾ ਹੈ ਤਾਂ ਕਿਸਾਨਾਂ ਦਾ ਕੀ ਬਣੇਗਾ ? ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਦਿੱਲੀ ਵਿਚ ਬਿੱਗ ਬਿਜ਼ਨੈਸਮੈਨ ਦਾ ਜ਼ੋਰ ਹੈ। ਅਗਰ ਦਿੱਲੀ ਦੀ ਸਰਕਾਰ ਬਿੱਗ ਬਿਜ਼ਨੈਸਮੈਨ ਦੇ ਮਾਮਲੇ ਵਿਚ ਘੁਟਨੇ ਟੇਕ ਦੇਣਾ ਚਾਹੁੰਦੀ ਹੈ ਤਾਂ ਮੈਂ ਕਹਾਂਗਾ ਕਿ ਤੁਸੀਂ ਡੱਟ ਜਾਓ। ਤੁਸੀਂ ਕਿਸਾਨ ਦੇ ਪਾਸੇ ਖੜੇ ਹੋਵੋ। ਕਿਸਾਨ ਨੂੰ ਉਸ ਦੀ ਵਰਤੋਂ ਲਈ ਚੀਜ਼ਾਂ ਸਸਤੀਆਂ ਮਿਲਣ, ਉਸ ਦੀ ਉਪਜ ਦਾ ਭਾਅ ਉਸ ਨੂੰ ਠੀਕ ਮਿਲੇ, ਇਹ ਵੇਖਣਾ ਤੁਹਾਡੀ ਜ਼ਿਮੇਵਾਰੀ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਇਥੇ ਨੀਤੀ ਨੂੰ ਚੇਂਜ ਕਰਨ ਦੀ ਲੋੜ ਹੈ। (ਵਿਘਨ) ਮੈਂ ਕੀਤੇ ਵਾਅਦਿਆਂ ਦੀ ਗੱਲ ਕਰ ਰਿਹਾ ਸੀ। ਇਸ ਹਾਊਸ ਦੇ ਵਿਚ, ਸਰਦਾਰ ਬਲਵੰਤ ਸਿੰਘ, ਨੇ ਕਿਹਾ ਸੀ ਕਿ 31 ਮਾਰਚ ਤਕ ਕਾਰਪੋਰੇਸ਼ਨਾਂ ਦੀਆਂ ਚੋਣਾਂ ਹੋ ਜਾਣਗੀਆਂ ਪਰ ਹੁਣ ਇਹ ਤਾਰੀਖ 31 ਮਾਰਚ ਤੋਂ ਵਧਾ ਕੇ 30 ਜੂਨ ਕਰ ਦਿੱਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਸ਼ੱਕ ਹੈ ਕਿ ਇਹ ਚੋਣਾਂ 30 ਜੂਨ ਤਕ ਵੀ ਸ਼ਾਇਦ ਹੀ ਹੋਣ। ਡਿਪਟੀ ਸਪੀਕਰ ਸਾਹਿਬ, ਜਦੋਂ ਕਾਨੂੰਨ ਬਣਾਇਆ ਸੀ ਤਾਂ ਉਦੋਂ ਮੰਗ

ਕੀਤੀ ਗਈ ਸੀ ਕਿ ਕਾਰਪੋਰੇਸ਼ਨ ਐਕਟ ਵਿਚ ਇਹ ਗੱਲ ਲਿਖ ਦਿਓ ਕਿ ਛੇ ਮਹੀਨੇ ਤੋਂ ਬਾਅਦ ਕਾਰਪੋਰੇਸ਼ਨ ਚੁਣੇ ਹੋਏ ਨੁਮਾਇੰਦਿਆਂ ਤੋਂ ਬਿਨਾਂ ਨਹੀਂ ਰਹਿ ਸਕੇਗੀ। ਕਾਰਪੋਰੇਸ਼ਨ ਦੀਆਂ ਚੋਣਾਂ ਹੀ ਨਹੀਂ ਬਲਕਿ ਮਾਰਕਿਟ ਅਦਾਰਿਆਂ ਦੀਆਂ ਚੋਣਾਂ ਵੀ ਪਿੱਛੇ ਜਾ ਰਹੀਆਂ ਹਨ।

ਇਸ ਤਰ੍ਹਾਂ ਹੀ ਸਰਕਾਰ ਰਾਜਨੀਤਕ ਵਾਅਦੇ ਕਰਦੀ ਰਹੀ। ਇੱਕ ਵਾਅਦਾ ਕੀਤਾ ਸੀ ਕਿ ਅਸੀਂ ਸਾਰੇ ਹੀ ਨੈਕਸੇਲਾਈਟਸ ਨੂੰ ਛੱਡ ਦੇਵਾਂਗੇ। ਕੁਝ ਨੈਕਸੇਲਾਈਟਸ ਤਾਂ ਰਿਹਾਅ ਕਰ ਦਿੱਤੇ ਗਏ ਪਰ ਹਾਲੇ ਵੀ ਐਸੇ ਨੈਕਸੇਲਾਈਟਸ ਹਨ ਜਿਨ੍ਹਾਂ ਨੂੰ ਰਿਹਾਅ ਨਹੀਂ ਕੀਤਾ ਗਿਆ। ਇਸ ਲਈ ਮੈਂ ਮੰਗ ਕਰਾਂਗਾ ਕਿ ਉਹ ਰਿਹਾਅ ਹੋਣੇ ਚਾਹੀਦੇ ਹਨ।

ਮੈਂ ਬਾਦਲ ਸਾਹਿਬ ਦਾ ਧਿਆਨ ਇਕ ਹੋਰ ਗੱਲ ਵੱਲ ਦਿਵਾਉਂਦਾ ਹਾਂ। ਸਨ 1969-74 ਤਕ ਤਾਰਕੁੰਡੇ ਕਮਿਸ਼ਨ ਬੈਠਾ ਸੀ। ਉਸ ਨੇ ਪੜਤਾਲ ਕੀਤੀ। ਜੋ ਕਿਹਾ ਗਿਆ ਸੀ ਕਿ ਇਹ ਲੋਕ ਪੁਲਿਸ ਮੁਕਾਬਲੇ ਵਿਚ ਮਾਰੇ ਗਏ, ਉਸ ਕਮਿਸ਼ਨ ਨੇ ਰਿਪੋਰਟ ਦਿੱਤੀ ਕਿ ਇਕ ਵੀ ਆਦਮੀ ਮੁਕਾਬਲੇ ਵਿਚ ਨਹੀਂ ਮਾਰਿਆ ਗਿਆ। ਰਿਪੋਰਟ ਵਿਚ ਇਹ ਦੱਸਿਆ ਗਿਆ ਕਿ ਪੁਲਿਸ ਨੇ ਉਨ੍ਹਾਂ ਆਦਮੀਆਂ ਨੂੰ ਫੜ ਕੇ ਕਤਲ ਕੀਤਾ ਹੈ। It was nothing less than gruesome murders in all those cases. ਉਹ ਰਿਪੋਰਟ ਸੈਂਟਰਲ ਗੌਰਮਿੰਟ ਨੂੰ ਦਿੱਤੀ ਗਈ। ਸੈਂਟਰਲ ਗੌਰਮਿੰਟ ਨੇ ਕਿਹਾ ਹੈ ਕਿ ਅਸੀਂ ਇਸ ਪਾਸੇ ਪੰਜਾਬ ਸਰਕਾਰ ਦਾ ਧਿਆਨ ਦਿਵਾਇਆ ਹੈ। ਇਹ ਗੱਲ ਅਖ਼ਬਾਰਾਂ ਵਿਚ ਆਈ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ, ਤੁਸੀਂ ਉਨ੍ਹਾਂ ਅਫ਼ਸਰਾਂ ਦੇ ਖਿਲਾਫ ਕਿਉਂ ਐਕਸ਼ਨ ਨਹੀਂ ਲੈਂਦੇ। ਉਨ੍ਹਾਂ ਦੇ ਵਾਸਤੇ ਭਾਵੇਂ ਅਕਾਲੀ ਸਰਕਾਰ ਜ਼ਿੰਮੇਵਾਰ ਨਿਕਲੇ, ਭਾਵੇਂ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਜ਼ਿੰਮੇਵਾਰ ਨਿਕਲੇ, ਜਿਨ੍ਹਾਂ ਦੇਸ਼-ਭਗਤ ਨੈਕਸੇਲਾਈਟ ਨੌਜਵਾਨਾਂ ਨੂੰ ਕਤਲ ਕੀਤਾ ਹੈ, ਉਨ੍ਹਾਂ ਨਾਲ ਮੱਤ-ਭੇਦ ਹੋ ਸਕਦਾ ਹੈ ਪਰ ਪੁਲਿਸ ਨੂੰ ਕੀ ਅਧਿਕਾਰ ਹੈ ਉਨ੍ਹਾਂ ਨੂੰ ਕਤਲ ਕਰਨ ਦਾ? ਇਸ ਤਰ੍ਹਾਂ ਹੁੰਦਾ ਰਿਹਾ ਤਾਂ ਕੀ ਬਣੇਗਾ ਇਸ ਲਾਅ-ਐਂਡ ਆਰਡਰ ਦਾ? ਦਿੱਲੀ ਸਰਕਾਰ ਨੇ ਕਿਹਾ ਹੈ ਕਿ ਇਸ ਉਪਰ ਪੰਜਾਬ ਸਰਕਾਰ ਕੁਝ ਕਰੇਗੀ। ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ, ਮੈਂ ਇਹ ਕਹਾਂਗਾ ਕਿ ਚਾਹੇ ਕੋਈ ਲੈਂਡਲਾਰਡ ਸ਼ਹਿਰ ਦਾ ਹੋਵੇ, ਚਾਹੇ ਕੋਈ ਪਿੰਡ ਦਾ ਹੋਵੇ, ਜਿਸ ਨੇ ਵੀ ਇਸ ਤਰ੍ਹਾਂ ਦੀ ਜ਼ਿਆਦਤੀ ਕੀਤੀ ਹੈ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ।

ਮਕਾਨਾਂ ਅਤੇ ਜ਼ਮੀਨਾਂ ਦੀ ਅਲਾਟਮੈਂਟ ਵਿਚ ਜੇ ਕੋਈ ਮਾੜੀ ਮੋਟੀ ਵੀ ਅਜਿਹੀ ਗਲ ਹੁੰਦੀ ਹੈ ਅਤੇ ਜੇ ਉਸ ਤੇ ਕੋਈ ਕਾਰਵਾਈ ਨਹੀਂ ਹੁੰਦੀ ਤਾਂ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਲਿਖ ਕੇ ਭੇਜਦਾ ਰਿਹਾ ਹਾਂ। ਪਰ ਅਫ਼ਸੋਸ ਦੀ ਗੱਲ ਹੈ ਕਿ ਉਸ ਤੇ ਜਲਦੀ ਗੌਰ ਨਹੀਂ ਕੀਤਾ ਜਾਂਦਾ।

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਇਕ ਬੇਨਤੀ ਕਰਾਂਗਾ ਕਿ ਪਿੰਡ ਰੱਤਾ ਖੇੜਾ ਵਿਚ ਇੱਕ ਬੰਦੇ ਤੇ ਗੋਲੀ ਚਲਾਈ ਗਈ। ਉਸ ਦੀ ਅਸੀਂ ਐਫ. ਆਈ. ਆਰ. ਨੰ: 232 ਦਰਜ ਕਰਵਾਈ। ਇਹ ਐਫ. ਆਈ. ਆਰ. ਮਿਤੀ 28 ਦਸੰਬਰ, 1976 ਦੀ ਹੈ ਪਰ ਅੱਜ ਤਕ ਉਸ ਬੰਦੇ ਦਾ ਜਿਸ ਨੇ ਗੋਲੀ ਚਲਾਈ ਸੀ ਨਾ

[ਕਾਮਰੇਡ ਸੱਤ ਪਾਲ ਡਾਂਗ]

ਕੋਈ ਚਲਾਨ ਕੀਤਾ ਗਿਆ ਹੈ ਅਤੇ ਨਾ ਹੀ ਕੋਈ ਹੋਰ ਕਾਰਵਾਈ ਕੀਤੀ ਗਈ ਹੈ। ਇਹੋ ਜਿਹੇ ਹੋਰ ਵੀ ਕਈ ਕੇਸ ਪੰਜਾਬ ਵਿਚ ਮੌਜੂਦ ਹਨ ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਸਤਿਆਗ੍ਰਹਿ ਵਲ ਆਉਂਦਾ ਹਾਂ। ਇਨ੍ਹਾਂ ਮੇਰੇ ਕਾਂਗਰਸੀ ਦੋਸਤਾਂ ਨੇ ਪਿਛੇ ਸਤਿਆ ਗ੍ਰਹਿ ਕੀਤਾ ਸੀ । ਮੈਂ ਇਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ ਕਿ ਇਹ ਸਤਿਆਗ੍ਰਹਿ ਠੀਕ ਸੀ ਜਾਂ ਗਲਤ ਸੀ । ਪਰ ਉਸ ਸਤਿਆਗ੍ਰਹਿ ਵਿੱਚ ਕਈ ਥਾਵਾਂ ਤੇ ਪੁਲਿਸ ਨੇ ਕਾਂਗਰਸੀ ਵਰਕਰਾਂ ਤੇ ਬਹੁਤ ਜ਼ਿਆਦਤੀਆਂ ਕੀਤੀਆਂ । ਮੈਨੂੰ ਖੁਸ਼ੀ ਹੈ ਕਿ ਹੁਣ ਇਸ ਬਾਰੇ ਫੈਸਲਾ ਹੋ ਗਿਆ ਹੈ ਅਤੇ ਚੀਫ਼ ਮਨਿਸਟਰ ਸਾਹਿਬ ਮੰਨ ਗਏ ਹਨ ਕਿ ਸਾਰੇ ਕੇਸ ਵਾਪਸ ਲੈ ਲਏ ਜਾਣਗੇ । ਪਰ ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਤੇ ਜਿਹੜਾ ਪੁਲਿਸ ਵਲੋਂ ਤਸ਼ਦਦ ਕੀਤਾ ਗਿਆ ਹੈ, ਉਹ ਪੁਲਿਸ ਵਲੋਂ ਇਕ ਬੜੀ ਜ਼ਿਆਦਤੀ ਕੀਤੀ ਗਈ ਹੈ ਜਿਹੜੀ ਕਿ ਨਹੀਂ ਸੀ ਹੋਣੀ ਚਾਹੀਦੀ।

ਇਸੇ ਤਰ੍ਹਾਂ ਹੀ ਚੀਫ਼ ਮਨਿਸਟਰ ਸਾਹਿਬ ਦੇ ਧਿਆਨ ਵਿਚ ਮੈਂ ਇਕ ਹੋਰ ਗੱਲ ਵੀ ਲਿਆਉਂਦਾ ਹਾਂ ਕਿ ਸਤੰਬਰ, 1977 ਵਿਚ ਕਮਿਊਨਿਸਟਾਂ ਨੇ ਵੀ ਸਤਿਆਗ੍ਰਹਿ ਕੀਤਾ ਸੀ ਅਤੇ ਉਸ ਵੇਲੇ ਵੀ ਕਮਿਊਨਿਸਟ ਵਰਕਰਾਂ ਤੇ ਬਹੁਤ ਜ਼ੁਲਮ ਕੀਤਾ ਗਿਆ ਸੀ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦਸਿਆ ਸੀ ਕਿ ਫਿਰੋਜ਼ਪੁਰ ਵਿਚ ਕੀ ਹੋ ਰਿਹਾ ਹੈ ? ਉਥੇ ਜ਼ੁਲਮ ਹੋ ਰਿਹਾ ਹੈ ਅਤੇ ਉਸ ਵੇਲੇ ਚੀਫ਼ ਮਨਿਸਟਰ ਸਾਹਿਬ ਨੇ ਉਸ ਨੂੰ ਜਸਟੀਫਾਈ ਕਰਨ ਦੀ ਕੋਸ਼ਿਸ਼ ਕੀਤੀ ਸੀ ਅਤੇ ਕਿਹਾ ਸੀ ਕਿ ਇਸ ਕਰਕੇ ਪੁਲਿਸ ਨੇ ਉਥੇ ਕਾਰਵਾਈ ਕੀਤੀ ਕਿਉਂਕਿ ਉਥੇ ਕਮਿਊਨਿਸਟਾਂ ਨੇ ਅੱਗਾਂ ਲਾਉਣ ਦੀ ਕੋਸ਼ਿਸ਼ ਕੀਤੀ ਸੀ। ਮੈਂ ਉਨ੍ਹਾਂ ਦੀ ਇਸ ਸਟੇਟਮੈਂਟ ਨੂੰ ਚੈਲੰਜ ਕੀਤਾ ਸੀ ਕਿ ਉਨ੍ਹਾਂ ਨੇ ਸਟੇਟਮੈਂਟ ਗਲਤ ਦਿੱਤੀ ਹੈ । ਇਸ ਤੋਂ ਬਾਅਦ ਕਮਿਊਨਿਸਟ ਵਰਕਰਾਂ ਤੇ ਝੂਠੇ ਮੁਕੱਦਮੇ ਬਣਾ ਦਿਤੇ, ਜਿਹੜੇ ਕਿ ਅੱਜ ਤਕ ਵੀ ਚਲ ਰਹੇ ਹਨ । ਮੈਂ ਇਸ ਲਈ ਹੁਣ ਫਿਰ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਮੁਕੱਦਮੇ ਜ਼ਰੂਰ ਵਾਪਸ ਹੋਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਦੇ ਪਲਾਟਾਂ ਦੇ ਬਾਰੇ ਵੀ ਗਲ ਕਰਨੀ ਚਾਹੁੰਦਾ ਹਾਂ। ਇਥੇ ਕਿਹਾ ਜਾਂਦਾ ਰਿਹਾ ਹੈ ਅਤੇ ਕਾਂਗਰਸ ਦੀ ਸਰਕਾਰ ਵੀ ਕਹਿੰਦੀ ਰਹੀ ਹੈ ਕਿ ਅਸੀਂ ਹਰੀਜਨਾਂ ਨੂੰ ਪਲਾਟ ਦੇ ਰਹੇ ਹਾਂ । ਪਰ ਮੈਂ ਉਸ ਵੇਲੇ ਵੀ ਕਹਿੰਦਾ ਸੀ ਕਿ ਇਹ ਸਾਰੀ ਕਾਗਜ਼ੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਅਮਲ ਇਸ ਤੇ ਨਹੀਂ ਹੋ ਰਿਹਾ । ਉਸ ਵੇਲੇ ਗਿਆਨੀ ਜ਼ੈਲ ਸਿੰਘ ਨੇ ਕਿਹਾ ਸੀ ਕਿ ਹਰੀਜਨਾਂ ਨੂੰ 3 ਲੱਖ ਪਲਾਟ ਦਿੱਤੇ ਗਏ ਹਨ । ਉਨ੍ਹਾਂ ਨੇ ਇਥੇ ਇਸ ਗਲ ਦਾ ਕਈ ਵਾਰ ਕਲੇਮ ਕੀਤਾ ਸੀ ਪਰ ਅਸਲ ਵਿਚ ਉਹ ਵੀ ਕਾਗਜ਼ੀ ਕਾਰਵਾਈ ਹੀ ਸੀ । ਮੈਂ ਉਸ ਵੇਲੇ ਵੀ ਗਿਆਨੀ ਜ਼ੈਲ ਸਿੰਘ ਨੂੰ ਕਿਹਾ ਸੀ ਕਿ ਸਿਰਫ 60 ਹਜ਼ਾਰ ਪਲਾਟ ਵੀ ਹੁਣ ਤਕ ਹਰੀਜਨਾਂ ਨੂੰ ਨਹੀਂ ਮਿਲ ਸਕੇ । ਔਰ ਗਿਆਨੀ ਜ਼ੈਲ ਸਿੰਘ ਨੇ ਇਹ ਆਪ ਮੰਨਿਆ ਸੀ ਕਿ 3,077 ਪਿੰਡ ਐਸੇ ਹਨ ਜਿਥੇ ਹਰੀਜਨਾਂ ਨੂੰ ਇਕ ਵੀ ਪਲਾਟ ਨਹੀਂ ਸੀ ਮਿਲ ਸਕਿਆ । ਫਿਰ ਬਾਦਲ ਸਾਹਿਬ ਦੀ ਸਰਕਾਰ ਆਈ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਨੂੰ ਰੈਕਟੀਫਾਈ ਕਰਾਂਗੇ । ਲੇਕਿਨ ਦੋ ਸਾਲ ਹੋ ਗਏ ਹਨ ਅਤੇ ਹੁਣ ਤਕ ਕੁਝ ਵੀ ਨਹੀਂ ਹੋ ਸਕਿਆ । ਗਿਆਨੀ ਜ਼ੈਲ ਸਿੰਘ ਨੇ ਦਸਿਆ ਸੀ

ਕਿ ਇਨ੍ਹਾਂ ਪਿੰਡਾਂ ਵਿਚ ਇਸੇ ਕਰਕੇ ਪਲਾਟ ਨਹੀਂ ਦਿੱਤੇ ਜਾ ਸਕੇ ਕਿਉਂਕਿ ਇਨ੍ਹਾਂ ਪਿੰਡਾਂ ਵਲੋਂ ਹੁਣ ਤਕ ਪਲਾਟਾਂ ਲਈ ਕੋਈ ਇਤਲਾਹ ਸਾਡੇ ਕੋਲ ਨਹੀਂ ਆਈ ਅਤੇ ਤਾਰੀਖ ਲੰਘ ਗਈ ਹੈ, ਇਸ ਲਈ ਸਾਡਾ ਕਸੂਰ ਨਹੀਂ। ਪਰ ਇਹ ਬਾਦਲ ਸਾਹਿਬ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਭਰੋਸਾ ਦਿਵਾਇਆ ਕਿ ਉਹ ਇਸ ਨੀਤੀ ਨੂੰ ਰੈਕਟੀਫਾਈ ਕਰਨਗੇ ਅਤੇ ਦੁਬਾਰਾ ਹਰੀਜਨਾਂ ਨੂੰ ਪਲਾਟ ਦੇਣਗੇ। ਪਰ ਹੋਇਆ ਕੀ? ਉਹੀ ਨੀਤੀ, ਉਹੀ ਗੱਲਾਂ (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਕੋਈ ਫਰਕ ਨਹੀਂ ਪਿਆ ਔਰ ਕੋਈ ਹਰੀਜਨਾਂ ਨੂੰ ਪਲਾਟ ਨਹੀਂ ਮਿਲ ਸਕੇ।

ਡਿਪਟੀ ਸਪੀਕਰ ਸਾਹਿਬ, ਇਕ ਇਨ੍ਹਾਂ ਨੇ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਦੀ ਸਕੀਮ ਬਣਾਈ ਸੀ। ਅਸੀਂ ਕਿਹਾ ਸੀ ਕਿ ਬੜੀ ਅੱਛੀ ਗੱਲ ਹੈ। ਅਸੀਂ ਇਸ ਦੀ ਸ਼ਲਾਘਾ ਕੀਤੀ ਸੀ ਪਰ ਹੁਣ ਉਸ ਸਕੀਮ ਦੀ ਰਫਤਾਰ ਕੀ ਹੈ ? ਇਸ ਸਬੰਧ ਵਿਚ ਮੈਂ ਸਵਾਲ ਦਿੱਤਾ ਸੀ ਅਤੇ ਉਸ ਦਾ ਜਵਾਬ ਮੇਰੇ ਕੋਲ ਹੈ। ਇਨ੍ਹਾਂ ਨੇ ਦਸਿਆ ਹੈ ਕਿ ਇਨ੍ਹਾਂ ਦੇ ਆਉਣ ਤੋਂ ਪਹਿਲਾਂ 6999 ਪਿੰਡਾਂ ਵਿਚ ਧਰਮਸ਼ਾਲਾਵਾਂ ਹਰੀਜਨਾਂ ਲਈ ਬਣੀਆਂ ਸਨ ਪਰ ਇਨ੍ਹਾਂ ਦੇ ਆਉਣ ਤੋਂ ਬਾਅਦ ਹੁਣ ਤਕ 890 ਬਣੀਆਂ ਹਨ। 2,240 ਪਿੰਡ ਹਾਲੇ ਵੀ ਅਜਿਹੇ ਹਨ ਜਿਥੇ ਹਰੀਜਨਾਂ ਲਈ ਕੋਈ ਧਰਮਸ਼ਾਲਾ ਨਹੀਂ। ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਕਿਹਾ ਕਿ ਧਰਮਸ਼ਾਲਾਵਾਂ ਲਈ ਪਲਾਟ ਲੈਣ ਲਈ ਸੁਸਾਇਟੀਆਂ ਬਣਾ ਲਈਆਂ ਜਾਣ ਅਤੇ ਉਨ੍ਹਾਂ ਨੂੰ ਬਣਾਉਣ ਵਾਸਤੇ ਪੈਸੇ ਚਾਰ ਹਜ਼ਾਰ ਰੁਪਿਆ ਇਕ ਧਰਮਸ਼ਾਲਾ ਦੇ ਹਿਸਾਬ ਨਾਲ ਸਰਕਾਰ ਦੇ ਦੇਵੇਗੀ। ਉਸ ਮੁਤਾਬਿਕ ਕੋਈ 10 ਹਜ਼ਾਰ ਧਰਮਸ਼ਾਲਾਵਾਂ ਬਣਾਈਆਂ ਗਈਆਂ ਅਤੇ ਉਸ ਤੇ ਖਰਚ ਕਿੰਨਾ ਹੋਇਆ ਸਿਰਫ ਦੋ ਲੱਖ ਰੁਪਿਆ। ਇਹ ਸਰਕਾਰ ਨੇ ਉਨ੍ਹਾਂ ਦੀ ਮੱਦਦ ਕੀਤੀ। ਇਸ ਲਈ ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕਿ ਉਨ੍ਹਾਂ ਧਰਮਸ਼ਾਲਾਵਾਂ ਦਾ ਡੀਜ਼ਾਈਨ ਠੀਕ ਨਹੀਂ ਹੈ। ਇੱਕ ਧਰਮਸ਼ਾਲਾ ਦਾ ਡੀਜ਼ਾਈਨ ਮੈਂ ਆਪ ਜਾਕੇ ਵੇਖਿਆ ਹੈ। ਉਸ ਧਰਮਸ਼ਾਲਾ ਦੇ ਦਰਵਾਜ਼ੇ ਵਿਚੋਂ ਇਕ ਮੰਜਾ ਵੀ ਨਹੀਂ ਲੰਘ ਸਕਦਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਪਾਸੇ ਇਹ ਪੂਰਾ ਧਿਆਨ ਦੇਣ।

ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਮੈਂ ਇਸ ਦੇ ਨਾਲ ਹੀ ਹਾਊਸਿੰਗ ਬੋਰਡ ਬਾਰੇ ਵੀ ਕਰ ਦੇਣੀ ਚਾਹੁੰਦਾ ਹਾਂ। ਇਨ੍ਹਾਂ ਨੇ ਕਿਹਾ ਸੀ ਕਿ ਮਕਾਨ ਬਣਾ ਕੇ ਲੋਕਾਂ ਨੂੰ ਦਿੱਤੇ ਜਾਣਗੇ ਪਰ ਅੱਜ ਅੰਮ੍ਰਿਤਸਰ ਵਿਚ ਮਕਾਨ ਬਣਿਆਂ ਨੂੰ ਡੇਢ ਸਾਲ ਹੋ ਗਿਆ ਹੈ ਪਰ ਹਾਲੇ ਤਕ ਉਹ ਖਾਲੀ ਪਏ ਹਨ, ਉਹ ਕਿਸੇ ਨੂੰ ਅਲਾਟ ਨਹੀਂ ਕੀਤੇ ਗਏ। ਮੈਂ ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਵੀ ਲਿਖੀ, ਫਿਰ ਅਖ਼ਬਾਰਾਂ ਵਿਚ ਵੀ ਛਪਿਆ ਉਸ ਤੋਂ ਬਾਅਦ ਹੁਣ ਹਾਊਸਿੰਗ ਬੋਰਡ ਨੇ ਕਹਿ ਦਿੱਤਾ ਕਿ ਹੁਣ ਉਹ ਮਕਾਨ ਅਲਾਟ ਕੀਤੇ ਜਾਣਗੇ ਅਤੇ ਉਸ ਲਈ ਲਾਟਰੀ ਪਾਈ ਜਾਵੇਗੀ। ਪਰ ਉਹ ਲਾਟਰੀ ਪਾਈ ਕਿਥੇ ਜਾਵੇਗੀ, ਉਹ ਪਾਈ ਜਾਵੇਗੀ ਚੰਡੀਗੜ੍ਹ ਵਿੱਚ। ਮਕਾਨ ਅੰਮ੍ਰਿਤਸਰ ਬਣੇ ਹਨ, ਉਨ੍ਹਾਂ ਨੂੰ ਅਲਾਟ ਕਰਨ ਲਈ ਲਾਟਰੀ ਪਾਈ ਜਾਵੇਗੀ ਚੰਡੀਗੜ੍ਹ ਵਿੱਚ। ਅੰਮ੍ਰਿਤਸਰ ਵਿਚ ਲੋਕਾਂ ਨੇ 10, 10 ਸਾਲ ਤੋਂ ਪਹਿਲੇ ਦੇ ਇਹ ਪੈਸੇ ਜਮ੍ਹਾ ਕਰਵਾਏ ਹੋਏ ਹਨ। ਕੋਈ ਉਸ ਤੇ ਵਿਆਜ ਨਹੀਂ ਲਗ ਰਿਹਾ। ਕੀਮਤਾਂ ਦਿਨ ਬਦਿਨ ਵੱਧ ਰਹੀਆਂ ਹਨ, ਪਰ ਉਹ ਮਕਾਨ ਉਨ੍ਹਾਂ ਨੂੰ ਅਲਾਟ ਨਹੀਂ ਕੀਤੇ ਜਾਂਦੇ। ਇਸੇ ਤਰ੍ਹਾਂ ਹੀ ਲੁਧਿਆਣੇ ਵਿਚ ਮਕਾਨ ਬਣਾਏ ਗਏ ਪਰ ਉਹ ਅਲਾਟ ਨਹੀਂ ਕੀਤੇ ਗਏ। ਉਨ੍ਹਾਂ ਵਿਚ ਬਿਜਲੀ ਨਹੀਂ ਦਿੱਤੀ ਗਈ, ਸੀਵਰੇਜ ਕੁਨੈਕਸ਼ਨ ਨਹੀਂ ਦਿਤੇ ਗਏ। ਮੈਂ

[ਕਾਮਰੇਡ ਸੱਤ ਪਾਲ ਡਾਂਗ]

ਬਾਦਲ ਸਾਹਿਬ ਨੂੰ ਕਹਾਂਗਾ ਕਿ ਇਸ ਸਕੀਮ ਹੇਠਾਂ ਜਿੰਨੇ ਵੀ ਮਕਾਨ ਬਣਨੇ ਸਨ, ਉਨ੍ਹਾਂ ਵਿੱਚ ਬਿਜਲੀ, ਸੀਵਰੇਜ ਆਦਿ ਸਭ ਮਿਲਣੀ ਸੀ, ਪਰ ਦਿੱਤੀ ਨਹੀਂ ਗਈ । ਉਥੇ ਸੀਵਰੇਜ ਦੀ ਲਾਈਨ ਪਹੁੰਚੀ ਹੋਈ ਹੈ, ਉਥੇ ਬਿਜਲੀ ਮੇਨ ਲਾਈਨ ਤਕ ਚਲੀ ਗਈ ਹੈ ਪਰ ਇਹ ਕੁਨੈਕਸ਼ਨ ਦੇ ਕੇ ਉਹ ਪਲਾਟ ਅਲਾਟ ਨਹੀਂ ਕੀਤੇ ਜਾ ਰਹੇ । ਇਹ ਅਲਾਟਮੈਂਟ ਇਸ ਕਰਕੇ ਨਹੀਂ ਕੀਤੀ ਜਾ ਰਹੀ ਕਿਉਂਕਿ ਇਸ ਕੈਬਨਿਟ ਵਿੱਚ ਇਕ ਸੱਜਣ ਬੈਠੇ ਹਨ ਉਹ ਉਨ੍ਹਾਂ ਨੂੰ ਦੇਣਾ ਨਹੀਂ ਚਾਹੁੰਦੇ ਜਿਨ੍ਹਾਂ ਨੇ ਇਸ ਵਾਸਤੇ ਲਿੱਖ ਕੇ ਦਿੱਤਾ ਹੈ, ਬਲਕਿ ਆਪਣੇ ਯਾਰਾਂ ਨੂੰ ਦੇਣਾ ਚਾਹੁੰਦੇ ਹਨ । ਲੱਖਾਂ ਰੁਪਿਆ ਉਨ੍ਹਾਂ ਮਕਾਨਾਂ ਤੇ ਲਗ ਗਿਆ ਹੈ, ਸਰਕਾਰ ਦਾ ਨੁਕਸਾਨ ਹੋ ਰਿਹਾ ਹੈ ਪਰ ਉਹ ਮਕਾਨ ਅਲਾਟ ਨਹੀਂ ਕੀਤੇ ਜਾ ਰਹੇ ।

ਡਿਪਟੀ ਸਪੀਕਰ ਸਾਹਿਬ, ਹੁਣ ਜੋ ਸ਼ਡਿਊਲਡ ਕਾਸਟਾਂ ਨੂੰ ਸਹੂਲਤਾ ਦੇਣ ਵਾਸਤੇ ਨੀਤੀ ਬਣਾਈ ਗਈ ਹੈ, ਉਸ ਬਾਰੇ ਮੈਂ ਅਰਜ਼ ਕਰਨ ਲੱਗਾ ਹਾਂ । ਇਸ ਬਾਰੇ ਇੰਡੀਅਨ ਐਕਸਪ੍ਰੈਸ ਵਿਚ ਵੀ ਆਇਆ ਹੈ । ਉਸ ਵਿਚ ਦੱਸਿਆ ਹੈ ਕਿ ਗਰੀਬ ਹਰੀਜਨਾਂ ਦਾ ਕੋਈ ਫਾਇਦਾ ਨਹੀਂ ਹੋ ਰਿਹਾ । ਤਕੜੇ ਸ਼ਡਿਊਲਡ ਕਾਸਟਾਂ ਦੀ ਹੀ ਸੇਵਾ ਕੀਤੀ ਜਾ ਰਹੀ ਹੈ । ਮੈਨੂੰ ਖੁਸ਼ੀ ਹੈ ਕਿ ਇਸ ਬਾਰੇ ਹੁਣ ਬਾਦਲ ਸਾਹਿਬ ਨੇ ਨੋਟ ਲਿਖ ਕੇ ਭੇਜਿਆ ਹੈ ਕਿ ਗਰੀਬ ਹਰੀਜਨਾਂ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ । ਇਸ ਤੋਂ ਇਲਾਵਾ ਭਾਵੇਂ ਕੋਈ ਆਈ.ਏ. ਐਸ. ਅਫ਼ਸਰ ਹੋਵੇ ਜਾਂ ਹੋਰ ਕੋਈ ਵੱਡਾ ਲੈਂਡ ਲਾਰਡ ਹੋਵੇ ਉਸ ਨੂੰ ਇਹ ਸਹੂਲਤਾਂ ਨਹੀਂ ਮਿਲਣੀਆਂ ਚਾਹੀਦੀਆਂ ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਵੈਸਟਿਡ ਇੰਟਰਸਟਸ ਦੇ ਬਾਰੇ ਵੀ ਗੱਲ ਕਰਨਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, 1966 ਵਿੱਚ ਪਹਿਲੀ ਵਾਰ ਰੈਂਟ ਕੰਟਰੋਲ ਐਕਟ ਵਿੱਚ ਸੋਧ ਕਰਨ ਲਈ ਕਾਨੂੰਨ ਬਣਾਇਆ ਗਿਆ, ਉਸ ਤੋਂ ਬਾਅਦ ਹਰ ਸਾਲ ਇਸ ਐਕਟ ਵਿਚ ਸੋਧ ਕਰਨ ਲਈ ਕਮੇਟੀਆਂ ਬਣਦੀਆਂ ਰਹੀਆਂ ਹਨ । ਪਰ ਇਸ ਐਕਟ ਵਿਚ ਸੋਧ ਨਹੀਂ ਕੀਤੀ ਜਾ ਸਕੀ । ਉਹ ਇਸ ਲਈ ਨਹੀਂ ਹੋ ਸਕੀ ਕਿਉਂਕਿ ਲੈਂਡਲਾਰਡ ਇਹ ਸੋਧ ਨਹੀਂ ਚਾਹੁੰਦੇ । ਹੁਣ ਸਰਦਾਰ ਬਲਵੰਤ ਸਿੰਘ ਨੇ ਪਿਛਲੇ ਸਾਲ ਇਕ ਹੋਰ ਕਮੇਟੀ ਬਣਾ ਦਿੱਤੀ ਹੈ ਪਰ ਹੁਣ ਤਕ ਉਸ ਦੀ ਵੀ ਰਿਪੋਰਟ ਨਹੀਂ ਆ ਰਹੀ । ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਨਹੀਂ ਹੋ ਸਕਦਾ ਕਿਉਂਕਿ ਲੈਂਡਲਾਰਡ ਇਹ ਸੋਧ ਨਹੀਂ ਚਾਹੁੰਦੇ । ਜੇ ਤੁਸੀਂ ਇਸ ਵਿਚ ਸੋਧ ਕਰਨਾ ਚਾਹੁੰਦੇ ਹੋ ਤਾਂ ਕਿਉਂ ਨਹੀਂ ਕਮੇਟੀ ਨੂੰ ਕਹਿੰਦੇ ਕਿ ਇਸ ਦੀ ਰਿਪੋਰਟ 15 ਦਿਨਾਂ ਵਿਚ ਦੇਵੇ ਤਾਕਿ ਫਿਰ ਉਹ ਲਾਗੂ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਟਰੇਡ ਯੂਨੀਅਨ ਦਾ ਲੀਡਰ ਹਾਂ, ਹੁਣ ਮੈਂ ਇਸ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਲਿਖਿਆ ਹੈ ਕਿ 5 ਸਾਲ ਤੋਂ ਬਾਅਦ ਇਨ੍ਹਾਂ ਦੇ ਮਿਨੀਮਮ ਵੇਜਿਜ਼ ਰਿਵਿਊ ਹੋਣੇ ਚਾਹੀਦੇ ਹਨ । ਡਿਪਟੀ ਸਪੀਕਰ ਸਾਹਿਬ, ਕਾਨੂੰਨ ਇਹ ਨਹੀਂ । ਕਾਨੂੰਨ ਇਹ ਹੈ ਕਿ ਇਸ ਕੰਮ ਵਾਸਤੇ 5 ਸਾਲ ਦੀ ਹੱਦ ਕਿਸੇ ਤਰ੍ਹਾਂ ਵੀ ਟੱਪਣੀ ਨਹੀਂ ਚਾਹੀਦੀ ਪਰ ਮਿਲ ਮਾਲਕ ਇਹ ਨਹੀਂ ਹੋਣ ਦੇਣਾ ਚਾਹੁੰਦੇ । ਇਸ ਕਰਕੇ ਇਹ ਵੇਜਿਜ਼ ਮੁਕੱਰਰ ਨਹੀਂ ਹੋ ਸਕਦੀਆ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇੰਡਸਟਰੀ ਦੇ ਵਿੱਚ ਇੱਕ ਹਾਈਲੀ ਸੱਕਿਲਡ ਕੈਟੇਗਰੀ ਦੇ ਵਰਕਰਜ਼ ਹੁੰਦੇ ਹਨ । ਇਨ੍ਹਾਂ

ਵਰਕਰਾਂ ਦੀ ਗਿਣਤੀ ਇੰਡਸਟਰੀ ਵਿੱਚ ਬਹੁਤ ਜ਼ਿਆਦਾ ਹੈ । ਪਰ ਜਦੋਂ ਵੀ ਮਿਨੀਮਮ ਵੇਜਿਜ਼ ਫਿਕਸ ਹੁੰਦੀਆਂ ਹਨ ਤਾਂ ਇਹ ਰਹਿ ਜਾਂਦੇ ਹਨ ਅਤੇ ਇਨ੍ਹਾਂ ਦੀਆਂ ਮਿਨੀਮਮ ਵੇਜਿਜ਼ ਫਿਕਸ ਨਹੀਂ ਹੁੰਦੀਆਂ। ਇਹ ਕਿਉਂ ਨਹੀਂ ਹੁੰਦੀਆਂ? ਇਹ ਇਸ ਕਰਕੇ ਨਹੀਂ ਹੁੰਦੀਆਂ ਕਿਉਂਕਿ ਇਸ ਵਿਚ ਵੱਡੇ ਵੱਡੇ ਮਿੱਲ ਮਾਲਕਾਂ ਦਾ ਹੱਥ ਹੈ । ਉਹ ਨਹੀਂ ਚਾਹੁੰਦੇ ਕਿ ਇਨ੍ਹਾਂ ਦੀਆਂ ਵੇਜਿਜ਼ ਫਿਕਸ ਕੀਤੀਆਂ ਜਾਣ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੇ ਹਾਈਲੀ ਸਕਿਲਡ ਵਰਕਰਜ਼ ਦੀ ਕੈਟੇਗਰੀ ਹੈ, ਇਨ੍ਹਾਂ ਦੀ ਵੀ ਵੇਜਿਜ਼ ਮੁਕੱਰਰ ਕਰਨ ਲਈ ਇਕ ਨਵੀਂ ਨੋਟੀਫਿਕੇਸ਼ਨ ਕਰਨੀ ਚਾਹੀਦੀ ਹੈ ।

ਇੱਕ ਗੱਲ ਮੈਂ ਚੀਫ ਮਨਿਸਟਰ ਸਾਹਿਬ ਨੂੰ ਅਨਸੱਕਿਲਡ ਵਰਕਰਜ਼ ਬਾਰੇ ਵੀ ਕਹਾਂਗਾ। ਉਨ੍ਹਾਂ ਲਈ ਜੋ ਹੁਣ ਵੇਜਿਜ਼ ਮੁਕੱਰਰ ਕੀਤੀਆਂ ਹਨ, ਉਹ ਮਿਨੀਮਮ ਵੇਜ 225 ਰੁਪਏ ਫਿਕਸ ਕੀਤੀ ਗਈ ਹੈ । ਮੈਂ ਕਹਿੰਦਾ ਹਾਂ ਕਿ ਇਹ ਬਹੁਤ ਘੱਟ ਹੈ । ਉਨ੍ਹਾਂ ਦੀ ਮੰਗ ਹੈ ਕਿ ਇਹ 350/ ਰੁਪਏ ਫਿਕਸ ਹੋਣੀ ਚਾਹੀਦੀ ਹੈ । ਇਸ 225 ਰੁਪਏ ਨਾਲ ਉਹ ਗੁਜ਼ਾਰਾ ਨਹੀਂ ਕਰ ਸਕਣਗੇ । ਮੈਂ ਤਾਂ ਇਹ ਕਹਿੰਦਾ ਹਾਂ ਕਿ ਘੱਟੋ ਘੱਟ ਉਨ੍ਹਾਂ ਅਨਸਕਿਲਡ ਵਰਕਰਜ਼ ਨੂੰ ਆਪਣੇ ਮਹਿਕਮੇ ਦੇ ਚੌਥੇ ਦਰਜੇ ਦੇ ਮੁਲਾਜ਼ਮਾਂ ਦੇ ਬਰਾਬਰ ਤਾਂ ਪੈਸੇ ਦਿਓ । ਵੈਸਟ ਬੰਗਾਲ ਵਿਚ ਇਹ ਵੇਜਿਜ਼ 262 ਰੁਪਏ ਮੁਕੱਰਰ ਹੋਏ ਹਨ ਤਾਂ ਫਿਰ ਤੁਹਾਡੇ ਇਤਨੇ ਘੱਟ ਕਿਉਂ ਹਨ ? ਫਿਰ ਸਾਡੀ ਸਰਕਾਰ ਨੇ ਇਕ ਲਿਵਿੰਗ ਇੰਡੇਕਸ ਬਣਾਇਆ ਹੈ, ਉਸ ਵਿੱਚ ਪੰਜਾਬ ਦੇ 5 ਸੈਂਟਰਾਂ ਦੀ ਮਹਿੰਗਾਈ ਦੀ ਔਸਤ ਕੱਢ ਕੇ ਉਸ ਦੇ ਹਿਸਾਬ ਨਾਲ ਉਨ੍ਹਾਂ ਦੀ ਵੇਜਿਜ਼ ਮੁਕੱਰਰ ਕੀਤੀਆਂ ਗਈਆਂ ਹਨ । ਮੈਂ ਕਹਿੰਦਾ ਹਾਂ ਕਿ ਇਹ ਤਰੀਕਾ ਗਲਤ ਹੈ । ਇਸ ਨਾਲ ਮਿਲ ਮਾਲਕਾਂ ਨੂੰ ਫਾਇਦਾ ਹੈ । ਚਾਹੀਦਾ ਤਾਂ ਇਹ ਹੈ ਕਿ ਅੰਮ੍ਰਿਤਸਰ ਵਿਚ ਜਿੰਨੀ ਮਹਿੰਗਾਈ ਹੈ, ਉਸ ਮੁਤਾਬਕ ਉਥੇ ਵੇਜਿਜ਼ ਫਿਕਸ ਕੀਤੇ ਜਾਣ । ਧਾਰੀਵਾਲ ਵਿਚ ਜਿੰਨੀ ਮਹਿੰਗਾਈ ਹੈ ਉਸ ਦੇ ਮੁਤਾਬਿਕ ਉਨ੍ਹਾਂ ਨੂੰ ਕੁੱਝ ਦਿੱਤਾ ਜਾਵੇ । ਇਸ ਤਰ੍ਹਾਂ 6 ਸੈਂਟਰਾਂ ਨੂੰ ਮਿਲਾ ਕੇ ਉਨ੍ਹਾਂ ਦੀ ਔਸਤ ਕੱਢਣ ਨਾਲ ਤਾਂ ਉਨ੍ਹਾਂ ਨਾਲ ਹੇਰਾਫੇਰੀ ਕੀਤੀ ਜਾ ਰਹੀ ਹੈ ਅਤੇ ਮਜ਼ਦੂਰਾਂ ਦਾ ਨੁਕਸਾਨ ਕੀਤਾ ਜਾ ਰਿਹਾ ਹੈ । ਇਸ ਵਿੱਚ ਮਿਲ ਮਾਲਕਾਂ ਦਾ ਫਾਇਦਾ ਹੈ ।

ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਮੁਲਾਜ਼ਮਾਂ ਦੀ ਗਲ ਕਰਨ ਲਗਾ ਹਾਂ । ਮਾਰਕਫੈਡ ਨੇ ਆਪਣਾ ਬਨਾਸਪਤੀ ਘੀ ਦਾ ਕਾਰਖਾਨਾ ਲਗਾਇਆ ਹੋਇਆ ਹੈ । ਉਥੇ ਕਰਮਚਾਰੀਆਂ ਨੇ ਗੇਟ ਅੱਗੇ ਧਰਨਾ ਮਾਰਿਆ ਅਤੇ ਜਨਰਲ ਮੈਨੇਜਰ ਨੇ ਝੰਡਾ ਚੁੱਕ ਕੇ ਫੂਕਿਆ । ਇਸੇ ਤਰ੍ਹਾਂ ਐਗਰੋ-ਇੰਡਸਟਰੀਜ਼ ਕਰਮਚਾਰੀਆਂ ਦੀ ਐਜੀਟੇਸ਼ਨ ਚਲੀ । ਉਸ ਦੇ ਵਿਚ ਚੀਫ ਮਨਿਸਟਰ ਸਾਹਿਬ ਨੇ ਦਖਲ ਦਿੱਤਾ ਅਤੇ ਉਥੇ ਇਨ੍ਹਾਂ ਨੇ ਵਾਅਦੇ ਕੀਤੇ । ਪਰ ਹੁਣ ਉਨ੍ਹਾਂ ਕਰਮਚਾਰੀਆਂ ਨੂੰ ਵਿਕਟੇਮਾਈਜ਼ ਕੀਤਾ ਜਾ ਰਿਹਾ ਹੈ ਤਾਂਕਿ ਕਰਮਚਾਰੀਆਂ ਦੀ ਯੂਨੀਅਨ ਨੂੰ ਖਤਮ ਕੀਤਾ ਜਾ ਸਕੇ । ਕੇਰਲਾ ਸਰਕਾਰ ਆਪਣੇ ਗੌਰਮਿੰਟ ਮੁਲਾਜ਼ਮਾਂ ਲਈ ਹਰ 5 ਸਾਲ ਬਾਅਦ ਉਨ੍ਹਾਂ ਦੇ ਗਰੇਡ ਰਿਵਾਈਜ਼ ਕਰਦੀ ਹੈ, ਪਰ ਇਥੇ ਕੀ ਹੁੰਦਾ ਹੈ ? ਜੇਕਰ ਪੇ ਕਮਿਸ਼ਨ ਬੈਠ ਜਾਂਦਾ ਹੈ, ਫਿਰ ਉਹ ਪੇ ਕਮਿਸ਼ਨ ਚਲਦਾ ਹੀ ਰਹਿੰਦਾ ਹੈ । ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਕਰਮਚਾਰੀਆਂ ਨੇ ਮਾਰਚ, 1977 ਨੂੰ ਰੈਗੂਲਰ ਹੋ ਜਾਣਾ ਸੀ, ਉਸ ਦੀ ਹਾਲੇ ਤਕ ਕੀ ਪੁਜ਼ੀਸ਼ਨ ਹੈ ? ਉਸ ਦੀ ਰਫ਼ਤਾਰ ਬਹੁਤ ਘੱਟ ਹੈ । ਜਿਸ ਤਰੀਕੇ ਨਾਲ ਸਰਕਾਰ ਮੁਲਾਜ਼ਮਾਂ ਦੇ ਨਾਲ ਵਿੱਤਕਰਾ ਕਰ ਰਹੀ ਹੈ, ਇਹ ਸਰਕਾਰ ਲਈ ਠੀਕ ਨਹੀਂ ਹੈ । ਪਿਛਲੀ ਸਰਕਾਰ ਨੇ, ਜਦੋਂ ਸ੍ਰੀ ਹੰਸ ਰਾਜ ਸ਼ਰਮਾ, ਲੇਬਰ

[ਕਾਮਰੇਡ ਸੱਤ ਪਾਲ ਡਾਂਗ]

ਮਨਿਸਟਰ ਸਨ ਉਨ੍ਹਾਂ ਨੇ ਕਿਹਾ ਸੀ ਕਿ ਜਿਸ ਮੁਲਾਜ਼ਮ ਦੀ ਸਰਵਿਸ 5 ਸਾਲ ਦੀ ਹੋ ਗਈ ਹੈ, ਉਸ ਨੂੰ ਰੈਗੂਲਰ ਕਰ ਦਿੱਤਾ ਜਾਵੇਗਾ ਪਰ ਇਹ ਫੈਸਲਾ ਨਾ ਤਾਂ ਉਹ ਲਾਗੂ ਕਰਕੇ ਗਏ ਅਤੇ ਨਾ ਹੀ ਇਹ ਸਰਕਾਰ ਲਾਗੂ ਕਰਦੀ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਵੱਲ ਧਿਆਨ ਦੇਣ ਔਰ ਜਿਨ੍ਹਾਂ ਦੀ ਸਰਵਿਸ 5 ਸਾਲ ਦੀ ਹੋ ਗਈ ਹੈ, ਉਨ੍ਹਾਂ ਨੂੰ ਰੈਗੂਲਰ ਕਰ ਦੇਣਾ ਚਾਹੀਦਾ ਹੈ। ਅੱਗੇ ਤੋਂ ਇਕ ਆਰਡਰ ਕਰ ਦਿਓ ਕਿ ਜਿਸ ਦੀ ਸਰਵਿਸ 5 ਸਾਲ ਦੀ ਹੋ ਜਾਏ, ਉਸ ਨੂੰ ਰੈਗੂਲਰ ਕਰ ਦਿੱਤਾ ਜਾਵੇ। ਇਸ ਦੇ ਨਾਲ ਬਿਆਸ ਡੈਮ ਦੇ ਕਰਮਚਾਰੀਆਂ ਦੇ ਨਾਲ ਵੀ ਕੁਝ ਵਾਅਦੇ ਕੀਤੇ ਗਏ ਸਨ। ਉਨ੍ਹਾਂ ਨੂੰ ਕਿਹਾ ਸੀ ਕਿ ਜਿੰਨੇ ਖਾਲੀ ਕੁਆਰਟਰਜ਼ ਪਏ ਹਨ, ਉਨ੍ਹਾਂ ਨੂੰ ਦਿੱਤੇ ਜਾਣਗੇ। ਪਰ ਹੁਣ ਕਹਿੰਦੇ ਹਨ ਕਿ 10% ਦੇ ਹਿਸਾਬ ਨਾਲ ਸਾਨੂੰ ਘੱਟ ਕਰਾਇਆ ਮਿਲਦਾ ਹੈ, ਇਸ ਲਈ ਤੁਹਾਨੂੰ ਇਹ ਕੁਆਟਰਜ਼ ਨਹੀਂ ਦੇਣੇ। ਇਸੇ ਤਰ੍ਹਾਂ ਹਸਪਤਾਲ ਦੇ ਕਰਮਚਾਰੀਆਂ ਦੇ ਨਾਲ ਵਾਅਦਾ ਕੀਤਾ ਗਿਆ ਸੀ ਕਿ ਤੁਹਾਨੂੰ ਘੱਟ ਕਿਰਾਏ ਤੇ ਮਕਾਨ ਦਿੱਤੇ ਜਾਣਗੇ, ਪਰ ਉਹ ਵੀ ਪੂਰਾ ਨਹੀਂ ਕੀਤਾ ਗਿਆ। ਬਿਆਸ ਡੈਮ ਦੇ ਕਰਮਚਾਰੀਆਂ ਨੂੰ ਸਪੈਸ਼ਲ ਟਰਮੀਨਲ ਬੈਨੀਫਿੱਟ ਮਿਲਣਾ ਚਾਹੀਦਾ ਹੈ। ਜਿਨ੍ਹਾਂ ਕਰਮਚਾਰੀਆਂ ਨੇ ਇਸ ਡੈਮ ਦੇ ਬਣਾਉਣ ਦੇ ਵਿਚ ਕੰਮ ਕੀਤਾ ਹੈ, ਉਨ੍ਹਾਂ ਨੂੰ ਇਹ ਕੁਆਰਟਰਜ਼ ਦਿੰਦੇ ਨਹੀਂ ਅਤੇ ਦੂਜਿਆਂ ਨੂੰ ਇਹ ਦੇ ਦਿੰਦੇ ਹਨ। ਹੁਣ ਬਿਆਸ ਬੋਰਡ ਦੀ ਥਾਂ ਤੇ ਭਾਖੜਾ ਬਿਆਸ ਬੋਰਡ ਹੀ ਬਿਆਸ ਪ੍ਰੋਜੈਕਟ ਦੇ ਕਰਮਚਾਰੀਆਂ ਨੂੰ ਮਕਾਨ ਦੇਵੇਗਾ, ਜਿਸ ਦੇ ਨਾਲ ਉਨ੍ਹਾਂ ਕਰਮਚਾਰੀਆਂ ਦੀ ਪਿਛਲੀ ਸਰਵਿਸ ਗਿਣੀ ਨਹੀਂ ਜਾ ਰਹੀ ਕਿਉਂਕਿ ਇਹ ਭਾਖੜਾ ਬਿਆਸ ਬੋਰਡ ਅਲੱਗ ਬਣ ਗਿਆ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਖੁਦ ਇਸ ਵੱਲ ਧਿਆਨ ਦੇ ਕੇ ਇਸ ਵਿੱਤਕਰੇ ਨੂੰ ਦੂਰ ਕਰਵਾਓ।

ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਜ਼ਿਲ੍ਹੇ ਵਿਚ ਪੰਚਾਇਤ ਸੈਕਟਰੀਜ਼ ਨੂੰ 7ਵੇਂ ਮਹੀਨੇ ਤੋਂ ਲੈ ਕੇ 11ਵੇਂ ਮਹੀਨੇ ਤਕ ਦੀ ਤਨਖਾਹ ਨਹੀਂ ਮਿਲੀ ਹੈ। ਇਸੇ ਤਰ੍ਹਾਂ ਪੰਚਾਇਤ ਸੰਮਤੀ ਦੇ ਵੈਟਰਨਰੀ ਕਰਮਚਾਰੀਆਂ ਨੂੰ ਤਨਖਾਹ ਨਹੀਂ ਮਿਲ ਰਹੀ ਹੈ। ਇਹ ਕਰਮਚਾਰੀ ਐਡਹਾਕ ਬੇਸਿਜ਼ ਤੇ ਹਨ। ਉਨ੍ਹਾਂ ਨੂੰ ਪਿਛਲੇ 4 ਤੋਂ 6 ਮਹੀਨਿਆਂ ਦੀ ਤਨਖਾਹ ਨਹੀਂ ਮਿਲੀ ਹੈ। ਇਸ ਲਈ ਇਨ੍ਹਾਂ ਮੁਲਾਜ਼ਮਾਂ ਨੂੰ ਤਨਖਾਹ ਦਿਵਾਉਣ ਦਾ ਪਰਬੰਧ ਕਰਨਾ ਚਾਹੀਦਾ ਹੈ। ਮੈਂ ਤਾਂ ਕਹਾਂਗਾ ਕਿ ਚੀਫ਼ ਮਨਿਸਟਰ ਸਾਹਿਬ, ਤੁਹਾਨੂੰ ਐਡਮਨਿਸਟ੍ਰੇਸ਼ਨ ਦਾ ਤਰੀਕਾ ਤਬਦੀਲ ਕਰਨਾ ਪਵੇਗਾ।

ਇਹ ਠੀਕ ਹੈ ਕਿ ਪੰਜਾਬ ਸਰਕਾਰ ਨੇ ਅਨਇੰਪਲਾਇਮੈਂਟ ਅਲਾਊਂਸ ਬੇ-ਰੁਜ਼ਗਾਰਾਂ ਨੂੰ ਦਿੱਤਾ ਹੈ। ਇਸ ਦੀ ਅਸੀਂ ਵੀ ਸ਼ਲਾਘਾ ਕੀਤੀ ਸੀ, ਪਰ ਜਿਹੜੀਆਂ ਸ਼ਰਤਾਂ ਇਨ੍ਹਾਂ ਨੇ ਇਸ ਦੇ ਲਈ ਲਗਾਈਆਂ ਹੋਈਆਂ ਹਨ, ਉਨ੍ਹਾਂ ਦੇ ਮੁਤਾਬਿਕ ਕਿੰਨੇ ਲੋਕਾਂ ਨੂੰ ਇਸ ਦਾ ਫਾਇਦਾ ਹੋਇਆ ਹੈ ? ਮੇਰੇ ਹਿਸਾਬ ਨਾਲ ਕੇਵਲ 2,400 ਵਿਅਕਤੀ ਇਹ ਅਲਾਊਂਸ ਲੈਣ ਦੇ ਹੱਕਦਾਰ ਹਨ ਕਿਉਂਕਿ ਇਨ੍ਹਾਂ ਦੀ ਸ਼ਰਤ 5 ਸਾਲ ਦੀ ਰਜਿਸਟ੍ਰੇਸ਼ਨ ਦੀ ਹੈ, ਜਦ ਕਿ ਕੈਰਲਾ ਅਤੇ ਬੰਗਾਲ ਵਿਚ ਇਹ ਸ਼ਰਤ ਤਿੰਨ ਸਾਲ ਦੀ ਹੈ। ਮੈਂ ਕਹਿੰਦਾ ਹਾਂ ਕਿ ਹਿੰਦੁਸਤਾਨ ਦੀ ਪਹਿਲੀ ਜਨਤਾ ਸਰਕਾਰ ਨੇ ਪੰਜਾਬ ਵਿਚ ਇਹ ਚੰਗਾ ਕੰਮ ਕੀਤਾ ਹੈ। ਪਰ ਕੈਰਲਾ ਅਤੇ ਬੰਗਾਲ ਸਰਕਾਰਾਂ ਦੇ ਵਾਂਗ ਇਥੇ ਵੀ ਸ਼ਰਤ 5 ਸਾਲ ਦੀ ਥਾਂ

ਤਿੰਨ ਸਾਲ ਕਰ ਦਿੱਤੀ ਜਾਵੇ ਤਾਕਿ ਜ਼ਿਆਦਾ ਤੋਂ ਜ਼ਿਆਦਾ ਲੋਕ ਇਸ ਸਕੀਮ ਤੋਂ ਫਾਇਦਾ ਉਠਾ ਸਕਣ । ਮੈਂ ਇਹ ਸ਼ਰਤ ਦੋ ਸਾਲ ਦੀ ਨਹੀਂ ਕਹਿੰਦਾ ਅਤੇ ਤੁਸੀਂ 3 ਸਾਲ ਹੀ ਕਰ ਦਿਓ । ਫਿਰ ਦੂਜੀ ਗੱਲ ਇਹ ਹੈ ਕਿ ਇਨ੍ਹਾਂ ਦੀ ਸ਼ਰਤ ਹੈ ਕਿ ਮੈਟ੍ਰਿਕ ਪਾਸ ਹੋਣਾ ਚਾਹੀਦਾ ਹੈ ਤਾ ਫਿਰ ਇਹ ਅਨਇੰਪਲਾਇਮੈਂਟ ਅਲਾਊਂਸ ਮਿਲੇਗਾ । ਲੇਕਿਨ ਕੇਰਲਾ ਅਤੇ ਬੰਗਾਲ ਦੇ ਵਿਚ ਇਹ ਸ਼ਰਤ ਨਹੀਂ ਲੱਗੀ ਹੋਈ ਕਿ ਮੈਟ੍ਰਿਕ ਪਾਸ ਹੋਵੇਗਾ ਤਾਂ ਹੀ ਇਹ ਅਲਾਊਂਸ ਮਿਲੇਗਾ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਹ ਸ਼ਰਤ ਹਟਾ ਦੇਣੀ ਚਾਹੀਦੀ ਹੈ ਤਾਕਿ ਗਰੀਬ ਜਨਤਾ ਨੂੰ ਇਸ ਦਾ ਲਾਭ ਹੋ ਸਕੇ ।

ਫਿਰ ਇਕ ਸਰਦਾਰ ਸਰੂਪ ਸਿੰਘ ਕਮੇਟੀ ਬਣੀ ਸੀ ਉਸ ਨੇ ਬੀ. ਐਡ., ਜੇ. ਬੀ. ਟੀ., ਟੀਚਰਾਂ ਲਈ ਸਿਲੈਕਸ਼ਨ ਕਰਨੀ ਸੀ । ਉਨ੍ਹਾਂ ਵਲੋਂ ਕੀਤੀਆਂ ਗਈਆਂ ਸਿਲੈਕਸ਼ਨਾਂ ਦੇ ਵਿਚੋਂ ਅੱਧੇ ਤਾਂ ਲੱਗ ਗਏ ਹਨ ਅਤੇ ਬਾਕੀ ਜਿਹੜੇ ਸਿਲੈਕਟਿਡ ਹਨ ਉਹ ਵੇਹਲੇ ਫਿਰ ਰਹੇ ਹਨ । ਉਨ੍ਹਾਂ ਨੂੰ ਰੁਜ਼ਗਾਰ ਦੇਣ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ; ਇਹ ਲੋਕ ਬੇਕਾਰ ਫਿਰ ਰਹੇ ਹਨ ਭਾਵੇਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਅਨ-ਇੰਪਲਾਇਮੈਂਟ ਅਲਾਊਂਸ ਦਿੱਤਾ ਹੈ । ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਹ ਅਲਾਊਂਸ ਇਥੇ ਦਿੱਤਾ ਗਿਆ ਹੈ ਜਦ ਕਿ ਮਹਾਰਾਸ਼ਟਰਾ, ਕਰਨਾਟਕਾ ਅਤੇ ਆਂਧਰਾ ਪ੍ਰਦੇਸ਼ ਦੀਆਂ ਸਰਕਾਰਾਂ ਇਹ ਅਲਾਊਂਸ ਨਹੀਂ ਦੇ ਸਕੀਆਂ ਹਨ ।

ਇਸ ਦੇ ਨਾਲ ਹੀ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਰੀਜਨਾਂ ਨੂੰ ਪਲਾਟ ਦੇਵਾਂਗੇ । ਕਾਫੀ ਕਹਿਣ ਦੇ ਬਾਵਜੂਦ ਹੁਣ ਇਨ੍ਹਾਂ ਨੇ ਇੰਪਰੂਵਮੈਂਟ ਟ੍ਰੱਸਟਾਂ ਨੂੰ ਕਿਹਾ ਹੈ ਕਿ ਇਨ੍ਹਾਂ ਹਰੀਜਨਾਂ ਨੂੰ ਸ਼ਹਿਰਾਂ ਦੇ ਵਿਚ ਪਲਾਟ ਅਲਾਟ ਕੀਤੇ ਜਾਣ ।

ਡਿਪਟੀ ਸਪੀਕਰ ਸਾਹਿਬ, ਮੈਂ ਕੁਰੱਪਸ਼ਨ ਦੇ ਬਾਰੇ ਵੀ ਜ਼ਿਕਰ ਕਰਾਂਗਾ ਕਿ ਕਿਸ ਤਰੀਕੇ ਨਾਲ ਕੁਰੱਪਸ਼ਨ ਫੈਲ ਰਹੀ ਹੈ । ਮੈਂ ਇਥੇ ਇੰਡਸਟਰੀ ਮਹਿਕਮੇ ਦੇ ਬਾਰੇ ਗਲ ਨਹੀਂ ਕਰਨਾ ਚਾਹੁੰਦਾ । ਇਸ ਦੇ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰੋਜੈਕਟ ਮਿਲੇ ਹਨ, ਉਨ੍ਹਾਂ ਦੇ ਚਲੇ ਜਾਣ ਦੀਆਂ ਖ਼ਬਰਾਂ ਮਿਲ ਰਹੀਆਂ ਹਨ ।

The Industries Minister replied to a question in Parliament on the 28th November, 1978 as under :—

> "District Industries Centres have come up in all States except Punjab, where Scheme will be put into operation very soon."

ਜ਼ਿਲ੍ਹਾ ਇੰਡਸਟਰੀਜ਼ ਸੈਂਟਰਜ਼ ਖੋਲ੍ਹਣ ਵਿਚ ਇਸ ਲਈ ਦੇਰੀ ਕੀਤੀ ਜਾ ਰਹੀ ਹੈ ਕਿ ਉਸ ਦੇ ਵਿਚ ਕਿਹੜੇ ਕਿਹੜੇ ਅਫ਼ਸਰ ਲਗਣੇ ਹਨ ਅਤੇ ਕਿੰਨੀ ਕੁਆਲੀਫੀਕੇਸ਼ਨਜ਼ ਵਾਲੇ ਬੰਦੇ ਲਗਣੇ ਚਾਹੀਦੇ ਹਨ । ਇਲੈਕਟ੍ਰੌਨਿਕਸ ਯੂਨਿਟ ਜਿਹੜਾ ਮੋਹਾਲੀ ਲਗਾਇਆ ਗਿਆ ਸੀ, ਉਸ ਨੂੰ ਹੋਰ ਕਿਧਰੇ ਲਿਜਾਣ ਦੀਆਂ ਖਬਰਾਂ ਮਿਲ ਰਹੀਆਂ ਹਨ । ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਿਚ ਇੰਡਸਟਰੀ ਦੀ ਪਾਲਿਸੀ ਹੇਠਾਂ ਨੂੰ ਜਾ ਰਹੀ ਹੈ।

ਮੈਨੂੰ ਖੁਸ਼ੀ ਹੁੰਦੀ ਜੇਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਨਸ਼ਾਬੰਦੀ ਦੇ ਬਾਰੇ ਕੁਝ ਕਿਹਾ ਜਾਂਦਾ । ਪਰ ਮੈਂ ਕਹਿੰਦਾ ਹਾਂ ਕਿ ਜੇਕਰ ਬਾਦਲ ਸਾਹਿਬ ਅਸੂਲੀ ਤੌਰ ਤੇ ਨਸ਼ਾਬੰਦੀ ਕਰਨਾ ਚਾਹੁੰਦੇ ਹਨ ਤਾਂ ਫਿਰ ਇਹ ਸ਼ਰਾਬ ਬੰਦੀ ਕੇਵਲ ਕਾਨੂੰਨ ਦੇ ਰਾਹੀਂ ਹੀ

[ਕਾਮਰੇਡ ਸੱਤਪਾਲ ਡਾਂਗ]

ਲਾਗੂ ਨਹੀਂ ਹੋ ਸਕਦੀ ਕਿਉਂਕਿ ਇਨ੍ਹਾਂ ਨੇ ਡਰਾਈ ਡੇਜ਼ ਕਰਕੇ ਵੇਖ ਲਿਆ ਹੈ ਕਿ ਇਸ ਦੇ ਨਾਲ ਕੇਵਲ ਕੁਰੱਪਸ਼ਨ ਅਤੇ ਲੀਕੂਅਰ ਦੀ ਕਨਜ਼ੰਪਸ਼ਨ ਵੱਧੀ ਹੈ, ਘੱਟੀ ਨਹੀਂ ਹੈ। ਇਸੇ ਤਰ੍ਹਾਂ ਦਿੱਲੀ ਦੇ ਵਿਚ ਡਰਾਈ ਡੇਜ਼ ਜ਼ਿਆਦਾ ਕਰਨ ਦੇ ਨਾਲ ਕਨਜ਼ੰਪਸ਼ਨ ਵੱਧੀ ਹੈ, ਘੱਟੀ ਨਹੀਂ ਹੈ। ਇਸ ਦਾ ਜੋ ਨਤੀਜਾ ਨਿਕਲਿਆ ਹੈ, ਉਹ ਤੁਹਾਡੇ ਸਾਹਮਣੇ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਕੇਰਲਾ ਸਰਕਾਰ ਨੇ ਕਿਹਾ ਹੈ ਕਿ ਲੀਕੂਅਰ ਦੀ ਕਨਜ਼ੰਪਸ਼ਨ ਡਰਾਈ ਡੇਜ਼ ਕਰਨ ਨਾਲ ਘੱਟ ਨਹੀਂ ਹੋ ਸਕਦੀ, ਇਸ ਲਈ ਇਹ ਤਾਂ ਕੇਵਲ ਲੋਕਾਂ ਦੇ ਵਿਚ ਪ੍ਰਚਾਰ ਕਰਕੇ ਅਤੇ ਕਲਚਰ ਦੇ ਨਾਲ ਹੀ ਲੋਕਾਂ ਦੇ ਵਿਚ ਗਿਆਨ ਪੈਦਾ ਕੀਤਾ ਜਾਵੇ ਫਿਰ ਇਹ ਨਸ਼ਾਬੰਦੀ ਹੋ ਸਕਦੀ ਹੈ, ਨਹੀਂ ਤਾਂ ਇਹ ਵੱਧਦੀ ਜਾ ਰਹੀ ਹੈ ਅਤੇ ਘੱਟਦੀ ਨਜ਼ਰ ਨਹੀਂ ਆ ਰਹੀ ਹੈ। ਇਹ ਨਸ਼ਾਬੰਦੀ ਅਗਰ ਬਾਦਲ ਸਾਹਿਬ ਕਰਨਾ ਚਾਹੁੰਦੇ ਹਨ ਤਾਂ ਫਿਰ ਪਹਿਲੇ ਇਹ ਆਪਣੇ ਮੈਂਬਰਾਂ ਅਤੇ ਆਪੋਜ਼ੀਸ਼ਨ ਦੇ ਮੈਂਬਰਾਂ ਦੀ ਸ਼ਰਾਬਬੰਦੀ ਕਰਨ। ਇਸ ਤਰ੍ਹਾਂ ਨਾਲ ਇਕ ਚੰਗੀ ਮਿਸਾਲ ਪੈਦਾ ਕਰਕੇ ਲੋਕਾਂ ਦੇ ਵਿਚ ਪ੍ਰਚਾਰ ਕਰਨ ਕਿ ਸ਼ਰਾਬ-ਬੰਦੀ ਹੋਣੀ ਚਾਹੀਦੀ ਹੈ। ਇਹ ਨਹੀਂ ਕਿ ਆਪ ਤਾਂ ਸ਼ਰਾਬ ਪੀਂਦੇ ਰਹਿਣ ਤੇ ਲੋਕਾਂ ਨੂੰ ਕਹੀ ਜਾਣ ਕਿ ਸ਼ਰਾਬ-ਬੰਦੀ ਕਰੋ। ਮੈਂ ਫਿਰ ਕਹਿੰਦਾ ਹਾਂ ਕਿ ਇਹ ਨਸ਼ਾਬੰਦੀ ਕਾਨੂੰਨ ਦੇ ਰਾਹੀਂ ਬੰਦ ਨਹੀਂ ਹੋ ਸਕਦੀ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਖੁਸ਼ਹਾਲ ਬਹਿਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਹਟਾਉਣ ਲਈ ਬਾਦਲ ਸਾਹਿਬ ਨੇ ਵੀ ਕੁਝ ਵਾਅਦੇ ਕੀਤੇ ਸਨ, ਪਰ ਅੱਜ ਕੱਲ ਇਨ੍ਹਾਂ ਦੀ ਪਾਰਟੀ ਦੇ ਬੰਦੇ ਕੀ ਕਰ ਰਹੇ ਹਨ? ਉਹ ਕੁਰੱਪਸ਼ਨ ਰੱਜ ਕੇ ਕਰ ਰਹੇ ਹਨ। ਕੋਈ ਮਨੀ ਗਰੈਬਿੰਗ ਕਰ ਰਿਹਾ ਹੈ, ਕੋਈ ਲੈਂਡ ਗਰੈਬਿੰਗ ਕਰ ਰਿਹਾ ਹੈ ਅਤੇ ਕੋਈ ਨਵੀਆਂ ਪੋਸਟਾਂ ਕਰੀਏਟ ਕਰਕੇ ਆਪਣੀ ਪਾਰਟੀ ਅਕਾਲੀ ਦਲ ਦੇ ਵਰਕਰਾਂ ਨੂੰ ਐਡਜਸਟ ਕਰਨ ਦਾ ਕੰਮ ਕਰ ਰਿਹਾ ਹੈ। ਇਸ ਬਾਰੇ ਜਨਤਾ ਪਾਰਟੀ ਦੇ 18 ਐਮ. ਐਲ. ਏਜ਼. ਨੇ ਲਿਖ ਕੇ ਇਕ ਮਨਿਸਟਰ ਦੇ ਖਿਲਾਫ ਕੁਰੱਪਸ਼ਨ ਦੀ ਸ਼ਿਕਾਇਤ ਕੀਤੀ ਸੀ, ਪਰ ਉਸ ਦੀ ਕੋਈ ਇਨਕੁਆਇਰੀ ਨਹੀਂ ਕਰਵਾਈ ਗਈ। ਫਿਰ ਜਨਤਾ ਪਾਰਟੀ ਦੇ ਅੱਧੇ ਮੈਂਬਰਾਂ ਨੇ ਇਕ ਮਨਿਸਟਰ ਦੇ ਖਿਲਾਫ ਕੁਰੱਪਸ਼ਨ ਦੇ ਚਾਰਜਿਜ਼ ਲਗਾਏ ਪਰ ਹੋਇਆ ਫਿਰ ਵੀ ਕੁਝ ਨਹੀਂ। ਇਸ ਤੋਂ ਇਲਾਵਾ ਅਕਾਲੀ ਦਲ ਦੇ ਆਦਮੀ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੇ ਚੇਅਰਮੈਨ ਲਗਾਏ ਜਾ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਿਰ ਇਨ੍ਹਾਂ ਦੀ ਪਾਰਟੀ ਅਤੇ ਕਾਂਗਰਸ ਪਾਰਟੀ ਦੇ ਵਿਚ ਕੀ ਫਰਕ ਰਹਿ ਗਿਆ ਹੈ ਜੇਕਰ ਇਨ੍ਹਾਂ ਨੇ ਵੀ ਉਹੀ ਕੰਮ ਕਰਨੇ ਹਨ ਜੋ ਕਾਂਗਰਸ ਪਾਰਟੀ ਕਰਦੀ ਰਹੀ ਹੈ। ਇਸ ਦੇ ਨਾਲ ਕੁਰੱਪਸ਼ਨ ਵੱਧ ਰਹੀ ਹੈ ਅਤੇ ਘੱਟ

**Expunged as ordered by the Chair.

ਨਹੀਂ ਰਹੀ । ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ ਕਿ ਇਨ੍ਹਾਂ ਨੇ ਹਾਈ ਕੋਰਟ ਦੇ ਵਿਚ ਰਿੱਟ ਕੀਤੀ ਕਿ ਤੇਜਪੁਰੀ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਚੇਅਰਮੈਨ ਨਹੀਂ ਹੈ, ਪਰ ਉਹ ਕੋਰਟ ਦੇ ਵਿਚ ਕਹਿੰਦਾ ਹੈ ਕਿ ਮੈਂ ਇਸ ਕਾਰਪੋਰੇਸ਼ਨ ਦਾ ਚੇਅਰਮੈਨ ਹਾਂ ਜਦ ਕਿ ਉਸ ਦੀ ਟਰਮ ਖਤਮ ਹੋ ਚੁਕੀ ਹੈ । ਉਹ ਗੌਰਮਿੰਟ ਦੀ ਪਰਵਾਹ ਨਹੀਂ ਕਰਦਾ । ਇਥੋਂ ਤਕ ਕਿ ਅਕਾਲੀ ਦਲ ਦੇ ਵਰਕਰਾਂ ਨੂੰ ਕਿਸੇ ਨਾ ਕਿਸੇ ਥਾਂ ਤੇ ਐਡਜਸਟ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਅਤੇ ਅਕਾਲੀ ਦਲ ਲੀਡਰਾਂ ਦੇ ਰਿਸ਼ਤੇਦਾਰਾਂ ਨੂੰ ਪੋਸਟਾਂ ਦਿੱਤੀਆਂ ਜਾ ਰਹੀਆਂ ਹਨ । ਫਿਰ ਇਥੋਂ ਤੱਕ ਕਿ ਟ੍ਰੀਬਿਊਨ ਅਖਬਾਰ ਦੇ ਐਡੀਟਰ ਨੂੰ ਐਡੀਟੋਰੀਅਲ ਲਿਖਣ ਲਈ ਮਜਬੂਰ ਹੋਣਾ ਪੈਂਦਾ ਹੈ । ਇਸੇ ਤਰ੍ਹਾਂ ਸਰਦਾਰ ਸੁਖਜਿੰਦਰ ਸਿੰਘ ਦੇ ਖਿਲਾਫ ਕੁਰੱਪਸ਼ਨ ਦੇ ਚਾਰਜਿਜ਼ ਲਗੇ । ਉਸ ਦੇ ਖਿਲਾਫ ਘੁੰਮਣ ਵਲੋਂ ਐਫੀਡੇਵਿਟ ਦਿੱਤਾ ਗਿਆ, ਪਰ ਹੁਣ ਉਹ ਹੀ ਕਹਿੰਦਾ ਹੈ ਕਿ ਜਿਹੜਾ ਪਹਿਲਾ ਮੇਰਾ ਐਫੀਡੇਵਿਟ ਸੀ ਉਹ ਮੇਰੇ ਕੋਲੋਂ ਜਾਣ ਬੁੱਝ ਕੇ ਬਣਵਾਇਆ ਗਿਆ ਸੀ । ਉਹ ਐਫੀਡੇਵਿਟ ਝੂਠਾ ਹੈ । ਚੀਫ ਮਨਿਸਟਰ ਸਾਹਿਬ ਨੇ ਇਸ ਦੀ ਇਨਕੁਆਇਰੀ ਕਰਵਾਈ, ਉਸ ਦੀ ਰਿਪੋਰਟ ਚੀਫ ਮਨਿਸਟਰ ਸਾਹਿਬ ਕਿਉਂ ਨਹੀਂ ਹਾਊਸ ਦੀ ਮੇਜ਼ ਤੇ ਰੱਖ ਦਿੰਦੇ ਤਾਕਿ ਪੰਜਾਬ ਦੀ ਜਨਤਾ ਨੂੰ ਇਸ ਬਾਰੇ ਪਤਾ ਲਗ ਸਕੇ । ਮੇਰਾ ਖਿਆਲ ਹੈ ਕਿ ਚੀਫ ਮਨਿਸਟਰ ਸਾਹਿਬ ਨੂੰ ਅਕਾਲੀ ਦਲ ਹਾਈ ਕਮਾਂਡ ਵਲੋਂ ਜ਼ੋਰ ਪੈ ਰਿਹਾ ਹੈ । ਮੇਰੇ ਕੋਲ ਪਹਿਲੇ ਐਫੀਡੇਵਿਟ ਦੀ ਫੋਟੋਸਟੈਟ ਕਾਪੀ ਹੈ ਅਤੇ ਦੂਜੀ ਜਿਹੜੀ ਐਲੀਗੇਸ਼ਨ ਤੋਂ ਫਿਰਨ ਵਾਲੀ ਕਾਪੀ ਹੈ ਉਹ ਵੀ ਮੈਂ ਦੇਖੀ ਹੈ । ਮੇਰਾ ਖਿਆਲ ਹੈ ਕਿ ਕੋਈ ਵੀ ਆਦਮੀ ਇਸ ਦੂਜੇ ਐਫੀਡੇਵਿਟ ਦੇ ਉਤੇ ਵਿਸ਼ਵਾਸ਼ ਨਹੀਂ ਕਰੇਗਾ । ਜਿਹੜੀ ਇਨਕੁਆਇਰੀ ਬਿਠਾਈ ਗਈ ਸੀ, ਉਸ ਵਿਚ ਕਿਹਾ ਹੈ ਕਿ ਕੁਰੱਪਸ਼ਨ ਚਾਰਜਿਜ਼ ਸਾਬਤ ਹੋ ਗਏ ਹਨ । ਪਰ ਮੈਂ ਕਹਿੰਦਾ ਹਾਂ ਕਿ ਜਦ ਬਾਦਲ ਸਾਹਿਬ ਨੂੰ ਪਤਾ ਸੀ ਕਿ ਸੁਖਜਿੰਦਰ ਸਿੰਘ ਇਕ ਕੁਰੱਪਟ ਆਦਮੀ ਹੈ, ਫਿਰ ਉਸ ਨੂੰ ਇਨ੍ਹਾਂ ਨੇ ਆਪਣੀ ਮਨਿਸਟਰੀ ਦੇ ਵਿਚ ਕਿਉਂ ਲੈ ਲਿਆ ? ਜਦ ਸੁਖਜਿੰਦਰ ਸਿੰਘ ਪੁਲਿਸ ਦੇ ਵਿਚ ਹੁੰਦਾ ਸੀ, ਉਸ ਸਮੇਂ ਦੀ ਫਾਈਲ ਹਾਲੇ ਵੀ ਸਕੱਤਰੇਤ ਦੇ ਵਿਚ ਪਈ ਹੋਈ ਹੈ ਉਸ ਤੋਂ ਵੇਖ ਸਕਦੇ ਸਨ ਕਿ ਕਿਸ ਹਾਲਾਤ ਦੇ ਵਿਚ ਸੁਖਜਿੰਦਰ ਸਿੰਘ ਨੂੰ ਰੀਜ਼ਾਈਨ ਕਰਨਾ ਪਿਆ ਸੀ । ਮੈਨੂੰ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਜੇਕਰ ਕੁਰੱਪਸ਼ਨ ਦੇ ਖਿਲਾਫ ਫਾਈਟ ਕਰਨਾ ਚਾਹੁੰਦੀ ਹੈ ਤਾਂ ਫਿਰ ਪਿਛੇ ਕਿਉਂ ਹਟ ਰਹੀ ਹੈ । ਜਿਹੜੇ ਐਲੀਗੇਸ਼ਨ ਘੁੰਮਣ ਨੇ ਆਪਣੇ ਪਹਿਲੇ ਐਫੀਡੇਵਿਟ ਵਿਚ ਲਗਾਏ ਹਨ, ਔਰ ਹੁਣ ਉਹ ਕਹਿ ਰਿਹਾ ਹੈ ਕਿ ਮੇਰੇ ਕੋਲੋਂ ਐਲੀਗੇਸ਼ਨ ਲਗਵਾਏ ਗਏ ਹਨ, ਇਹ ਕੋਈ ਵੀ ਆਦਮੀ ਦੇਖ ਕੇ ਸਚਾਈ ਵਿਚ ਨਹੀਂ ਜਾ ਸਕਦਾ । That is an insult to the intelligentsia ਇਨ੍ਹਾਂ ਨੇ ਕੁਰੱਪਸ਼ਨ ਦੇ ਖਿਲਾਫ ਕੀ ਲੜਾਈ ਕਰਨੀ ਹੈ । ਇਹ ਤਾਂ ਖੁਦ ਇਨਟਰਨਲ ਲੜਾਈ ਦੇ ਵਿਚ ਪਏ ਹੋਏ ਹਨ ਅਤੇ ਕੁਰੱਪਸ਼ਨ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ । ਮੈਂ ਪਹਿਲੇ ਵੀ ਮੰਗ ਕੀਤੀ ਸੀ ਅਤੇ ਹੁਣ ਵੀ ਇਸ ਹਾਊਸ ਵਿਚ ਫਿਰ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਤੁਸੀਂ ਇਕ ਇੰਡੀਪੈਂਡੇਂਟ ਜੁਡੀਸ਼ਅਲ ਕਮਿਸ਼ਨ ਕਾਇਮ ਕਰ ਦਿਓ, ਜਿਸ ਦੇ ਵਿਚ ਹਰ ਸ਼ਹਿਰੀ 250/- ਜਾਂ 500/- ਰੁਪਏ ਜਮ੍ਹਾਂ ਕਰਵਾ ਕੇ ਐਫੀਡੇਵਿਟ ਦੇ ਕੇ ਐਲੀਗੇਸ਼ਨ, ਚਾਰਜਿਜ਼ ਲਗਾ ਸਕੇ । ਭਾਵੇਂ ਕੋਈ ਐਮ. ਐਲ. ਏ. ਦੇ ਖਿਲਾਫ ਹੋਵੇ, ਭਾਵੇਂ ਕਿਸੇ ਆਈ. ਏ. ਐਸ. ਅਫ਼ਸਰ ਦੇ ਖਿਲਾਫ ਹੋਵੇ ਅਤੇ ਭਾਵੇਂ ਕਿਸੇ ਮਨਿਸਟਰ ਦੇ ਖਿਲਾਫ ਹੋਵੇ ਉਹ ਐਲੀਗੇਸ਼ਨਜ਼ ਲਗਾ ਸਕੇ ਅਤੇ

[ਕਾਮਰੇਡ ਸੱਤ ਪਾਲ ਡਾਂਗ]

ਇਨਕੁਆਇਰੀ ਦੀ ਮੰਗ ਕਰ ਸਕੇ ਲੇਕਿਨ ਇਸ ਗੱਲ ਵੱਲ ਧਿਆਨ ਹੀ ਨਹੀਂ ਦਿੱਤਾ ਜਾ ਰਿਹਾ । ਸਰਕਾਰ ਐਸੇ ਮਾਮਲੇ ਨੂੰ ਆਰਬਿਟ੍ਰੇਰੀ ਤਰੀਕੇ ਨਾਲ ਖਤਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ । ਮੈਂ ਅਰਜ਼ ਕਰਦਾ ਹਾਂ ਕਿ ਐਲੀਗੇਸ਼ਨਜ਼ ਲਗਾਏ ਜਾਂਦੇ ਹਨ ਅਤੇ ਇਨਕੁਆਇਰੀ ਹੁੰਦੀ ਨਹੀਂ ਹੈ ਬਲਕਿ ਕੇਸ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਜੇਕਰ ਬਾਦਲ ਸਾਹਿਬ ਸੱਚੇ ਦਿਲੋਂ ਕੁਰੱਪਸ਼ਨ ਦੇ ਖਿਲਾਫ ਲੜਾਈ ਕਰਨਾ ਚਾਹੁੰਦੇ ਹਨ ਤਾਂ ਫਿਰ ਅਗੇ ਹੋ ਕੇ ਕੰਮ ਕਰਨ । ਕੁਰੱਪਸ਼ਨ ਦੇ ਖਿਲਾਫ ਤਾਂ ਲੜਾਈ ਕਰਨੀ ਹੀ ਪਵੇਗੀ ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਟਾਨੋਮੀ ਦੀ ਬੜੀ ਜ਼ਰੂਰਤ ਹੈ, ਪਰ ਅਟਾਨੋਮੀ ਬਾਰੇ ਗਵਰਨਰ ਐਡਰੈਸ ਦੇ ਵਿਚ ਕੋਈ ਜ਼ਿਕਰ ਨਹੀਂ ਹੈ । ਅਟਾਨੋਮੀ ਦਾ ਜ਼ਿਕਰ ਪੰਜਾਬ ਦੇ ਵਿਚ ਪਹਿਲਾਂ ਵੀ ਕਈ ਦਫ਼ਾ ਹੋਇਆ ਹੈ । ਸਾਡੇ ਕੋਲ ਪੂਰੇ ਅਖਤਿਆਰਾਤ ਹਨ ਜਾਂ ਨਹੀਂ, ਇਸ ਨਾਲ ਸਾਰੇ ਮੈਂਬਰ ਸਹਿਬਾਨ ਸਹਿਮਤ ਹੋਣਗੇ ਕਿ ਪੰਜਾਬ ਕੋਲ ਅਖਤਿਆਰ ਘੱਟ ਹਨ । ਸਟੇਟ ਦੀਆਂ ਜ਼ਿੰਮੇਵਾਰੀਆਂ ਬਹੁਤ ਜ਼ਿਆਦਾ ਹਨ । ਸੈਂਟਰ ਵਾਲੇ ਆਪਣੀ ਮਰਜ਼ੀ ਦੇ ਨਾਲ ਪੈਸੇ ਵੰਡਣ, ਇਹ ਕਿਵੇਂ ਹੋ ਸਕਦਾ ਹੈ । ਸੈਂਟਰ ਕੋਲ ਬਹੁਤ ਜ਼ਿਆਦਾ ਅਖਤਿਆਰਾਤ ਹਨ। ਇਹ ਗਵਰਨਰੀ ਰਾਜ ਬੰਦ ਹੋਣਾ ਚਾਹੀਦਾ ਹੈ, ਕਿਉਂਕਿ ਜਦ ਵੀ ਸੈਂਟਰ ਚਾਹੇ ਤਾਂ ਗਵਰਨਰੀ ਰਾਜ ਹੋ ਜਾਂਦਾ ਹੈ । ਇਸ ਲਈ ਸਟੇਟਾਂ ਦੇ ਅਖਤਿਆਰਾਤ ਵੱਧਣੇ ਚਾਹੀਦੇ ਹਨ । ਮੈਨੂੰ ਇਨ੍ਹਾਂ ਦੋਸਤਾਂ ਦੀ ਗੱਲ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦੇ ਮੈਨੀਫੈਸਟੋ ਵਿਚ ਜੋ ਗੱਲਾਂ ਹਨ, ਉਨ੍ਹਾਂ ਨੂੰ ਪੂਰਾ ਕਿਉਂ ਨਹੀਂ ਕੀਤਾ ਜਾ ਰਿਹਾ । ਇਹ ਚਾਹੁੰਦੇ ਹਨ ਕਿ ਸੈਂਟਰ ਪਾਸੋਂ ਵੱਧ ਪੈਸਾ ਮਿਲੇ ਔਰ ਸੈਂਟਰ ਕੋਲ ਆਪਣੀ ਮਰਜ਼ੀ ਦੇ ਨਾਲ ਪੈਸੇ ਦੇਣ ਦੇ ਅਖਤਿਆਰ ਘੱਟਣੇ ਚਾਹੀਦੇ ਹਨ । ਅਸਲ ਗੱਲ ਤਾਂ ਇਹ ਹੈ । ਡਿਪਟੀ ਸਪੀਕਰ ਸਾਹਿਬ, ਹਰ ਚੀਫ ਮਨਿਸਟਰ ਇਹ ਮਹਿਸੂਸ ਕਰਦਾ ਹੈ, ਭਾਵੇਂ ਉਹ ਚੀਫ ਮਨਿਸਟਰ ਕਾਂਗਰਸੀ ਹੋਵੇ, ਭਾਵੇਂ ਜਨਤਾ ਪਾਰਟੀ ਦਾ ਹੋਵੇ ਅਤੇ ਭਾਵੇਂ ਕੋਈ ਹੋਰ ਪਾਰਟੀ ਦਾ ਹੋਵੇ ਕਿ ਸੂਬੇ ਦੇ ਅਖਤਿਆਰਾਤ ਵੱਧਣੇ ਚਾਹੀਦੇ ਹਨ । ਇਸ ਬਾਰੇ ਮੈਂ ਇਨ੍ਹਾਂ ਭਰਾਵਾਂ ਨੂੰ ਬੇਨਤੀ ਕਰਾਂਗਾ ਕਿ ਜੇਕਰ ਪੰਜਾਬ ਦੀ ਸਰਕਾਰ ਸੈਂਟਰ ਦੀ ਸਰਕਾਰ ਕੋਲੋਂ ਵੱਧ ਅਖ਼ਤਿਆਰਾਤ ਮੰਗਦੀ ਹੈ ਤਾਂ ਸਾਨੂੰ ਸਾਰਿਆਂ ਨੂੰ ਇਕੱਠੇ ਹੋਣਾ ਚਾਹੀਦਾ ਹੈ ਅਤੇ ਇਸ ਗੱਲ ਨੂੰ ਨਜ਼ਰ-ਅੰਦਾਜ਼ ਨਹੀਂ ਕਰਨਾ ਚਾਹੀਦਾ । ਇਹ ਠੀਕ ਹੈ ਕਿ ਸੈਂਟਰ ਦੀ ਸਰਕਾਰ ਦੇ ਅਖਤਿਆਰਾਤ ਇਤਨੇ ਨਹੀਂ ਘਟਾਏ ਜਾ ਸਕਦੇ ਕਿਉਂਕਿ ਸੈਂਟਰ ਨੇ ਪੱਛੜੀਆਂ ਹੋਈਆਂ ਸਟੇਟਾਂ ਦਾ ਵੀ ਖਿਆਲ ਰੱਖਣਾ ਹੈ ਪਰ, ਡਿਪਟੀ ਸਪੀਕਰ ਸਾਹਿਬ, ਵਿਧਾਨ ਵਿਚ ਤਬਦੀਲੀ ਜ਼ਰੂਰ ਹੋਣੀ ਚਾਹੀਦੀ ਹੈ ਅਤੇ ਸੂਬਿਆਂ ਦੇ ਅਖਤਿਆਰਾਤ ਵਧਾਉਣੇ ਚਾਹੀਦੇ ਹਨ । ਰਾਜਨੀਤੀ ਨੂੰ ਧਰਮ ਦੇ ਨਾਲ ਨਹੀਂ ਜੋੜਨਾ ਚਾਹੀਦਾ । ਅਟਾਨੋਮੀ ਦੀ ਗੱਲ ਕਰਦਿਆਂ ਹੋਇਆਂ ਮੈਂ ਇਕ ਛੋਟੀ ਜਿਹੀ ਗੱਲ ਹੋਰ ਕਰਦਾ ਹਾਂ । ਸਰਦਾਰ ਬਲਵਿੰਦਰ ਸਿੰਘ ਹੋਰਾਂ ਨੇ ਐਗਰੀਕਲਚਰ ਯੂਨੀਵਰਸਿਟੀ ਦੇ ਵਿਚ ਇੰਟਰਫੀਅਰੈਂਸ ਕੀਤੀ । ਟੀਚਰਾਂ ਦਾ ਉਥੇ ਮਸਲਾ ਸੀ ਅਤੇ ਮਨਿਸਟਰ ਸਾਹਿਬ ਨੇ ਦਖਲ ਦਿੱਤਾ ਸੀ । ਉਥੇ ਐਪੁਆਇੰਟਮੈਂਟ ਕਰਨ ਲਈ ਵਖਰੀ ਐਡਮਨਿਸਟ੍ਰੇਟਿਵ ਕਮੇਟੀ ਬਣਾ ਦਿੱਤੀ । ਡਿਪਟੀ ਸਪੀਕਰ ਸਾਹਿਬ, ਇਕ ਪਾਸੇ ਤਾਂ ਕਹਿੰਦੇ ਹਨ ਕਿ ਸੂਬੇ ਨੂੰ ਅਖਤਿਆਰ ਵੱਧ ਮਿਲਣੇ ਚਾਹੀਦੇ ਹਨ ਪਰ ਦੂਜੇ ਪਾਸੇ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਹਨ । ਇਸ ਲਈ ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਉਨ੍ਹਾਂ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਰਿਜ਼ਰਵੇਸ਼ਨ ਬਾਰੇ ਵੀ, ਡਿਪਟੀ ਸਪੀਕਰ ਸਾਹਿਬ, ਬੜੇ ਨਾਹਰੇ ਲੱਗ ਰਹੇ ਹਨ । ਮੈਂ ਆਪਣੀ ਪਾਰਟੀ ਵਲੋਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਹਰੀਜਨਾਂ ਦੀ ਰਿਜ਼ਰਵੇਸ਼ਨ ਦੀ ਪਾਲਿਸੀ ਕੰਟੀਨਊ ਕਰਨੀ ਚਾਹੀਦੀ ਹੈ । ਅਜੇ ਤਕ ਹਰੀਜਨਾਂ ਨੂੰ ਬਰਾਬਰ ਪੱਧਰ ਤੇ ਨਹੀਂ ਲਿਆਂਦਾ ਗਿਆ ! ਅੱਜ ਜਿਹੜੀ ਪੋਜ਼ੀਸ਼ਨ ਹਰੀਜਨਾਂ ਲਈ ਰਿਜ਼ਰਵੇਸ਼ਨ ਦੀ ਹੋਣੀ ਚਾਹੀਦੀ ਹੈ ਉਹ ਇਸ ਤਰ੍ਹਾਂ ਨਹੀਂ ਹੋਣੀ ਚਾਹੀਦੀ ਹੈ ਕਿ ਹਰੀਜਨ ਆਈ.ਏ.ਐਸ. ਅਫ਼ਸਰ ਦੇ ਲੜਕੇ ਨੂੰ ਰਿਆਇਤਾਂ ਮਿਲਣ । ਇਸ ਬਾਰੇ ਹਰੀਜਨਾਂ ਨੇ ਵੀ ਆਵਾਜ਼ ਉਠਾਈ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਸਬੰਧੀ ਜੋ ਹਾਰਟ ਬਰਨਿੰਗ ਹੈ ਉਹ ਦੂਰ ਹੋਣੀ ਚਾਹੀਦੀ ਹੈ । ਇਸ ਚੀਜ਼ ਨੂੰ ਦੂਰ ਕਰਨ ਵਾਸਤੇ ਮੈਂ ਬਨਤੀ ਕਰਾਂਗਾ ਕਿ ਸਾਡੀ ਸਰਕਾਰ ਨੂੰ ਸਾਰੀਆਂ ਪਾਰਟੀਆਂ ਦੀ ਮੀਟਿੰਗ ਬੁਲਾਉਣੀ ਚਾਹੀਦੀ ਹੈ ਅਤੇ ਇਹ ਮਾਮਲਾ ਉਥੇ ਡਿਸਕਸ ਹੋਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਰਿਜ਼ਰਵੇਸ਼ਨ ਹਰੀਜਨਾਂ ਲਈ ਜ਼ਰੂਰ ਰਖਣੀ ਚਾਹੀਦੀ ਹੈ ਪਰ ਇਸ ਬਾਰੇ ਜੋ ਤਰੀਕਾ ਹੁਣ ਰਖਿਆ ਗਿਆ ਹੈ, ਉਹ ਰੀਵਿਊ ਹੋਣਾ ਚਾਹੀਦਾ ਹੈ । ਜੋ ਵੱਡੇ ਵੱਡੇ ਆਈ.ਏ.ਐਸ. ਅਫ਼ਸਰ ਹਨ, ਉਨ੍ਹਾਂ ਨੂੰ ਰਿਆਇਤਾਂ ਨਾ ਦੇਵੋ ਭਾਵੇਂ ਉਹ ਹਰੀਜਨ ਹੀ ਕਿਉਂ ਨਾ ਹੋਣ । ਬਾਕੀ ਮੀਟਿੰਗ ਵਿਚ ਫੈਸਲਾ ਹੋ ਸਕਦਾ ਹੈ ਕਿ ਕਿਸ ਨੂੰ ਛੋਟ ਦੇਣੀ ਹੈ ਅਤੇ ਕਿਸ ਨੂੰ ਨਹੀਂ ਦੇਣੀ ਹੈ ।

ਡਿਪਟੀ ਸਪੀਕਰ ਸਾਹਿਬ, ਅਖੀਰਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਕਲ ਦੇਸ਼ ਵਿਚ ਆਰ. ਐਸ. ਐਸ. ਦੀ ਚਰਚਾ ਹੈ । ਆਰ. ਐਸ. ਅਸ. ਨੇ ਕਿਸ ਤਰ੍ਹਾਂ ਮੁਸਲਮਾਨ ਖਤਮ ਕਰਾਏ ਅਤੇ ਹੁਣ ਜਨਤਾ ਪਾਰਟੀ ਨੂੰ ਵੀ ਆਰ. ਐਸ. ਐਸ. ਨਕੇਲ ਪਾਉਂਦਾ ਜਾ ਰਿਹਾ ਹੈ । ਤੁਹਾਡੇ ਐਮ. ਪੀ. ਖਾਲਸਾ ਜੀ ਨੇ ਵੀ ਆਰ. ਐਸ. ਐਸ. ਬਾਰੇ ਖੁਦ ਕਿਹਾ ਹੈ ਕਿ ਇਨ੍ਹਾ ਨੇ ਅਲੀਗੜ੍ਹ ਵਿਚ ਦੰਗੇ ਫਸਾਦ ਕਰਾਏ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਥੇ ਪੰਜਾਬ ਦੀ ਜਨਤਾ ਪਾਰਟੀ ਨੂੰ ਵੀ ਆਰ.ਐਸ.ਐਸ. ਨਕੇਲ ਪਾ ਰਹੀ ਹੈ । (ਵਿਘਨ) ਸ਼ੋਰ)

**ਸ੍ਰੀ ਹਰਬੰਸ ਲਾਲ ਖੰਨਾ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਪਹਿਲਾਂ ਆਰ.ਐਸ.ਐਸ. ਪੁਲੀਟੀਕਲ ਪਾਰਟੀ ਨਹੀਂ ਸੀ ਲੇਕਿਨ ਅੱਜ ਇਹ ਇਕ ਪੁਲੀਟੀਕਲ ਪਾਰਟੀ ਹੈ (ਵਿਘਨ)

**ਸਾਥੀ ਰੂਪ ਲਾਲ** : ** ** *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮਹਿਕਮੇ ਜਨਤਾ ਪਾਰਟੀ ਦੇ ਮਨਿਸਟਰਾਂ ਕੋਲ ਹਨ, ਜੋ ਕਿ ਪਹਿਲਾਂ ਜਨਸੰਘੀ ਸਨ, ਉਹ ਹੁਣ ਵੀ ਆਰ. ਐਸ.ਐਸ. ਨਾਲ ਸਬੰਧ ਰਖਦੇ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਯੂ. ਪੀ. ਅਤੇ ਬਿਹਾਰ ਦੇ ਵਿਚ ਕੀ ਹੋਇਆ ਹੈ ? ਅਸੀਂ ਉਨ੍ਹਾਂ ਨਾਲੋਂ ਅਜੇ ਚੰਗੇ ਹਾਂ । ਮੈਂ ਤਹਾਡਾ ਧਿਆਨ ਦਿਵਾਉਂਦਾ ਹਾਂ ਕਿ ਅੱਜ ਲੋੜ

*Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਹੈ ਕਿ ਖੱਬੂ ਪੱਖੀ ਇਕੱਠੇ ਹੋਣ (ਵਿਘਨ)। ਮੈਂ ਅਖੀਰ ਵਿਚ ਗਵਰਨਰ ਸਾਹਿਬ ਦੇ ਭਾਸ਼ਣ ਦੀ ਵਿਰੋਧਤਾ ਕਰਦਾ ਹੋਇਆ ਬੈਠਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ। (ਵਿਘਨ)

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਡਿਪਟੀ ਸਪੀਕਰ ਸਾਹਿਬ, ਗਵਰਨਰ ਐਡਰਸ ਵਿਚ ਜ਼ਿਆਦਾ ਜ਼ੋਰ ਪਿਛਲੇ ਸਾਲ ਦੀਆਂ ਪ੍ਰਾਪਤੀਆਂ ਤੇ ਦਿੱਤਾ ਗਿਆ ਹੈ ਲੇਕਿਨ ਇਸ ਸਾਲ ਵਾਸਤੇ ਇਸ ਸਰਕਾਰ ਦੀਆਂ ਕੀ ਪਾਲਿਸੀਆਂ ਹੋਣਗੀਆਂ, ਉਸ ਦਾ ਜ਼ਿਕਰ ਬਹੁਤ ਘੱਟ ਕੀਤਾ ਗਿਆ ਹੈ। ਖਾਸ ਕਰਕੇ ਜਿਹੜੇ ਲੋਕ ਪੱਛੜੇ ਹੋਏ ਹਨ, ਬੇਰੁਜ਼ਗਾਰ ਹਨ, ਛੋਟੇ ਮਜ਼ਦੂਰ ਜਾਂ ਕਿਸਾਨ ਹਨ ਇਨ੍ਹਾਂ ਲੋਕਾਂ ਬਾਰੇ ਕੀ ਪਾਲਿਸੀ ਅਪਣਾਈ ਜਾਏਗੀ ਇਸ ਬਾਰੇ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਗਵਰਨਰ ਐਡਰੈਸ ਕਾਹਲੀ ਕਾਹਲੀ ਵਿਚ ਪਿਛਲੇ ਸਾਲ ਦੀਆਂ ਪ੍ਰਾਪਤੀਆ ਬਾਰੇ ਲਿਖ ਦਿੱਤਾ ਗਿਆ ਹੈ। ਮੇਰਾ ਖਿਆਲ ਹੈ ਕਿ ਕੈਬਨਿਟ ਨੇ ਗਵਰਨਰ ਐਡਰੈਸ ਬਣਾਉਣ ਵਿਚ ਪੂਰਾ ਧਿਆਨ ਨਹੀ ਦਿੱਤਾ। ਇਥੋਂ ਤਕ ਕਿ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇਕ ਬੜੀ ਵੱਡੀ ਪ੍ਰਾਪਤੀ ਹੈ ਗੰਨੇ ਦੇ ਸਵਾਲ ਉਤੇ ਕਿ ਪੰਜਾਬ ਸਰਕਾਰ ਨੇ 2/- ਰੁਪਏ ਕੁਇੰਟਲ ਦੇ ਹਿਸਾਬ ਨਾਲ ਪੰਜਾਬ ਦੇ ਕਿਸਾਨ ਨੂੰ ਸਬਸਿਡੀ ਦਿਤੀ ਲੇਕਿਨ ਉਸ ਦਾ ਜ਼ਿਕਰ ਤਕ ਇਸ ਐਡਰੈਸ ਵਿਚ ਨਹੀਂ ਕੀਤਾ ਗਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਸ ਐਡਰੈਸ ਦਾ ਤੁਅੱਲਕ ਹੈ, ਇਹ ਐਡਰੈਸ ਅਧੂਰਾ ਰਹਿ ਗਿਆ ਹੈ ਔਰ ਇਹ ਐਡਰੈਸ ਲੋਕਾਂ ਨੂੰ ਉਦੋਂ ਤਕ ਸੈਟਿਸਫਾਈ ਨਹੀਂ ਕਰੇਗਾ ਜਦੋਂ ਤਕ ਕਿ ਇਸ ਸਾਲ ਦੀਆਂ ਆਮ ਪਾਲਿਸੀਆਂ ਸਰਕਾਰ ਲੋਕਾਂ ਸਾਹਮਣੇ ਪੇਸ਼ ਨਹੀਂ ਕਰਦੀ, ਉਨ੍ਹਾਂ ਦੀਆਂ ਤਕਲੀਫਾਂ ਨੂੰ ਮੀਟ ਵਿਦ ਕਰਨ ਵਾਸਤੇ ਕੋਈ ਸਟੈਪਸ ਜੋ ਲੈਣੇ ਹਨ, ਉਹ ਪੇਸ਼ ਨਹੀਂ ਕਰਦੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਦਾ ਹਾਂ ਕਿ ਜਦੋਂ ਮੁੱਖ ਮੰਤਰੀ ਸਾਹਿਬ ਆਪਣੇ ਜਵਾਬ ਵਿਚ ਬੋਲਣਗੇ ਤਾਂ ਇਨ੍ਹਾਂ ਪੁਆਇੰਟਸ ਬਾਰੇ ਜ਼ਰੂਰ ਕੁਝ ਕਹਿਣਗੇ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜ਼ਿਆਦਾ ਜ਼ੋਰ ਦਿਤਾ ਗਿਆ ਹੈ ਜ਼ਰਅਈ ਪੈਦਾਵਾਰ ਵਾਸਤੇ ਕਿ ਪਿਛਲੇ ਸਾਲ ਜ਼ਰਅਈ ਪੈਦਾਵਾਰ ਜ਼ਿਆਦਾ ਹੋਈ ਹੈ। ਇਹ ਦਰੁਸਤ ਗੱਲ ਹੈ। ਪਰ ਸਰਕਾਰ ਨੇ ਇਸ ਪਾਸੇ ਜਿੰਨਾ ਹਿੱਸਾ ਪਾਇਆ ਹੈ ਉਸ ਬਾਰੇ ਮੈਂ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਇਹ ਜੋ ਪੈਦਾਵਾਰ ਜ਼ਿਆਦਾ ਵੱਧੀ ਹੈ ਇਸ ਦੇ ਵਿਚ ਜ਼ਿਆਦਾ ਹਿੱਸਾ ਵੀਕਰ ਸੈਕਸ਼ਨ ਦਾ ਹੈ। ਚਾਹੇ ਛੋਟੇ ਕਿਸਾਨ ਔਰ ਦਰਮਿਆਨੇ ਕਿਸਾਨ ਕੋਲ ਐਨੇ ਸਾਧਨ ਮੌਜੂਦ ਨਹੀਂ ਹਨ ਕਿ ਉਹ ਹੋਰ ਵੱਧ ਚੜ੍ਹ ਕੇ ਆਪਣਾ ਹਿੱਸਾ ਪਾ ਸਕਣ। ਮੈਂ ਬੇਨਤੀ ਕਰਾਂਗਾ ਕਿ ਅਗਰ ਇਸ ਗਲ ਦਾ ਯਤਨ ਕਰਨ ਕਿ ਜਿਹੜੀ ਇਹ ਪ੍ਰੋਡਕਸ਼ਨ ਵੱਧਦੀ ਹੈ ਤਾਂ ਇਸ ਵਿਚ ਜ਼ਿਆਦਾ ਕਟ੍ਰੀਬਿਊਸ਼ਨ ਛੋਟੇ ਕਿਸਾਨ ਦੀ ਹੋਣੀ ਚਾਹੀਦੀ ਹੈ ਤਾ ਠੀਕ ਹੋਵੇਗਾ। ਸਭ ਤੋਂ ਵੱਡੀ ਗਲ ਜਿਸ ਦਾ ਜ਼ਿਕਰ ਇਸ ਐਡਰੈਸ ਵਿਚ ਹੋਣਾ ਚਾਹੀਦਾ ਸੀ, ਉਹ ਇਹ ਹੈ ਕਿ ਇਸ ਵੇਲੇ ਸਾਰੇ ਹਿੰਦੁਸਤਾਨ ਅੰਦਰ ਕਿਸਾਨਾਂ ਨੂੰ ਭਿਆਨਕ ਕਿਸਮ ਦਾ ਸਲੰਪ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਜਿਥੋਂ ਤਕ ਅਨਾਜ ਦਾ ਤੁਅੱਲਕ ਹੈ, ਮੰਡੀਆਂ ਵਿਚ ਇਹ ਰੁਲਿਆ ਹੈ ਔਰ ਸਰਕਾਰੀ ਖਰੀਦ ਕਿਤੇ ਨਜ਼ਰ ਨਹੀਂ ਆਉਂਦੀ ਹੈ। ਜੋ ਕਮਰਸ਼ੀਅਲ ਕਰਾਪ ਜਿਵੇਂ ਕਿ ਆਲੂ, ਕਪਾਹ ਆਦਿ ਦਾ

ਜੋ ਹਸ਼ਰ ਹੋਇਆ ਹੈ, ਉਹ ਸਾਰਿਆਂ ਨੂੰ ਪਤਾ ਹੈ । ਮੈਂ ਸਮਝਦਾ ਹਾਂ ਕਿ ਇਸ ਗਲ ਬਾਰੇ ਸਾਡੀ ਪੰਜਾਬ ਸਰਕਾਰ ਨੇ ਸੈਂਟਰਲ ਸਰਕਾਰ ਨਾਲ ਗਲਾਂ ਕੀਤੀਆਂ ਹਨ, ਪਰ ਸਾਡੀ ਸਰਕਾਰ ਦੀ ਕੋਈ ਪੇਸ਼ ਨਹੀਂ ਗਈ ਹੈ । ਮੈਂ ਸਾਫ਼ ਸਾਫ਼ ਕਹਿਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਜਨਤਾ ਸਰਕਾਰ ਕਿਸਾਨਾਂ ਨਾਲ ਚੰਗਾ ਸਲੂਕ ਨਹੀਂ ਕਰ ਰਹੀ ਹੈ (ਥੰਪਿੰਗ) ਇਸ ਵੇਲੇ ਸਾਡਾ ਮੁਲਕ ਇਕਨਾਮਿਕ ਕ੍ਰਾਈਸਿਜ਼ ਵਿਚ ਫਸਿਆ ਹੋਇਆ ਹੈ ਔਰ ਇਸ ਬਾਰੇ ਜੋ ਰਸਤਾ ਪਹਿਲਾਂ ਕਾਂਗਰਸ ਸਰਕਾਰ ਨੇ ਅਖਤਿਆਰ ਕੀਤਾ ਹੋਇਆ ਸੀ, ਉਹੀ ਰਸਤਾ ਹੁਣ ਦੀ ਸੈਂਟਰ ਦੀ ਜਨਤਾ ਸਰਕਾਰ ਨੇ ਅਖਤਿਆਰ ਕੀਤਾ ਹੋਇਆ ਹੈ । ਮੈਂ ਸਮਝਦਾ ਹਾਂ ਕਿ ਕਿਸਾਨ ਜਿਹੜਾ ਕਿ ਹਿੰਦੁਸਤਾਨ ਦੀ ਜ਼ਿੰਦਗੀ ਦੀ ਰੀੜ ਦੀ ਹੱਡੀ ਹੈ, ਇਸ ਲਈ ਕਿਸਾਨਾਂ ਦਾ ਸਵਾਲ ਸਿਰਫ ਕਿਸਾਨਾਂ ਦਾ ਹੀ ਨਹੀਂ ਹੈ ਬਲਕਿ ਇਹ ਸਾਰੀ ਕੌਮ ਦਾ ਸਵਾਲ ਹੈ । ਕਿਸਾਨਾਂ ਦੀ ਪ੍ਰਾਬਲਮ, ਨੈਸ਼ਨਲ ਪ੍ਰਾਬਲਮ ਹੈ । ਅਗਰ ਕਿਸਾਨਾਂ ਦੀ ਹਾਲਤ ਨਿਘਰਦੀ ਜਾਏਗੀ ਤਾਂ ਸਾਰੀ ਕੌਮ ਥਲੇ ਨੂੰ ਚਲੀ ਜਾਏਗੀ । ਜੇ ਕਿਸਾਨਾਂ ਨੂੰ ਸਲੰਪ ਤੋਂ ਬਚਾਉਣਾ ਹੈ ਤਾਂ ਇਹ ਗਲਾਂ ਬਾਤਾਂ ਨਾਲ ਨਹੀਂ ਬਚ ਸਕਦੇ ਬਲਕਿ ਸੈਂਟਰਲ ਗੌਰਮਿੰਟ ਦੀ ਇਹ ਕਿਸਾਨ ਮਾਰੂ ਪਾਲਿਸੀ ਦੇ ਖਿਲਾਫ ਸਾਰੇ ਹਿੰਦੁਸਤਾਨ ਭਰ ਵਿਚ ਅੰਦੋਲਨ ਕਰਨਾ ਪਏਗਾ । ਸੈਂਟਰਲ ਗੌਰਮਿੰਟ ਨਾਲ ਇਸ ਸਬੰਧੀ ਚੰਗੀ ਸਟਰੱਗਲ ਕਰਨੀ ਪੈਣੀ ਹੈ ਔਰ ਇਸ ਸਟਰੱਗਲ ਤੋਂ ਬਿਨਾ ਸੈਂਟਰਲ ਗੌਰਮਿੰਟ ਨੇ ਕੁੱਝ ਨਹੀਂ ਕਰਨਾ ਹੈ। (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਲੀਪ ਸਿੰਘ ਟਪਿਆਲਾ :** ਕਿਸਾਨਾਂ ਸਬੰਧੀ ਸੈਂਟਰਲ ਗੌਰਮਿੰਟ ਦੀ ਪਾਲਿਸੀ ਠੀਕ ਨਹੀਂ ਹੈ ਔਰ ਸੈਂਟਰਲ ਗੌਰਮਿੰਟ ਦੀ ਪਾਲਿਸੀ ਮਨਾਪਲਿਸਟਾਂ ਦੇ ਰਾਈਟਸ ਨੂੰ ਸੇਫਗਾਰਡ ਕਰਨ ਦੀ ਹੈ । ਇਹ ਚੌਧਰੀ ਚਰਨ ਸਿੰਘ ਜੀ ਨੂੰ ਐਨੀ ਵੱਡੀ ਤਾਕਤ ਕਿਸ ਨੇ ਦਿਤੀ ਹੈ ? ਇਹ ਤਾਕਤ ਇਨ੍ਹਾਂ ਨੂੰ ਕਿਸਾਨਾਂ ਨੇ ਹੀ ਤਾਂ ਦਿਤੀ ਹੈ ਔਰ ਕਿਸਾਨ ਇਨ੍ਹਾਂ ਤੋਂ ਇਹ ਐਕਸਪੈਕਟ ਕਰਦੇ ਹਨ ਕਿ ਇਹ ਇਨ੍ਹਾਂ ਦੇ ਹੱਕਾਂ ਦੀ ਰਾਖੀ ਜ਼ਿਆਦਾ ਕਰਨਗੇ ਹੁਣ ਇਨ੍ਹਾਂ ਚੌਧਰੀ ਸਾਹਿਬ ਦਾ ਇਮਤਿਹਾਨ ਆ ਗਿਆ ਹੈ । ਮੈਨੂੰ ਇਹ ਯਕੀਨ ਹੈ ਕਿ ਜਿਸ ਤਰ੍ਹਾਂ ਨਾਲ ਮਨੋਪਲਿਸਟਾਂ ਦੀ ਇਨ੍ਹਾਂ ਦੀ ਸਰਕਾਰ ਤੇ ਗਰਿਫਤ ਹੈ, ਇਸ ਤਰ੍ਹਾਂ ਕਰਕੇ ਇਹ ਸਰਕਾਰ ਕਿਸਾਨਾਂ ਲਈ ਕੁੱਝ ਨਹੀਂ ਕਰ ਸਕੇਗੀ । ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਪੰਜਾਬ ਸਰਕਾਰ ਨੂੰ ਜਿਸ ਨੂੰ ਕਿ ਕਿਸਾਨਾਂ ਨੇ ਪਾਵਰ ਵਿਚ ਲਿਆਂਦਾ ਹੈ, ਸੈਂਟਰਲ ਗੌਰਮਿੰਟ ਦੀ ਕਿਸਾਨ ਮਾਰੂ ਪਾਲਿਸੀ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ ।

ਇਸ ਤੋਂ ਇਲਾਵਾ ਮੈਂ ਐਡਮਨਿਸਟਰੇਸ਼ਨ ਦੇ ਬਾਰੇ ਕੁਝ ਬੁਨਿਆਦੀ ਗੱਲਾਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਕੱਤਰੇਤ ਪੱਧਰ ਤੇ ਕੁਝ ਡੀਸੈਂਟ੍ਰੇਲਾਈਜ਼ੇਸ਼ਨ ਕੀਤੀ ਹੈ, ਲੇਕਿਨ ਮੈਂ ਸਾਫ਼ ਤੌਰ ਤੇ ਕਹਿ ਦੇਣਾ ਚਾਹੁੰਦਾ ਹਾਂ ਕਿ ਜਦੋਂ ਤਕ ਪੁਰਾਣੀ ਐਡਮਨਿਸਟ੍ਰੇਸ਼ਨ ਦੇ

** Expunged as ordered by the Chair.

[ਕਾਮਰੇਡ ਦਲੀਪ ਸਿੰਘ ਟਪਿਆਲਾ]

ਲਾਅਜ਼ ਜੋ ਕਿ ਅੰਗਰੇਜ਼ਾਂ ਦੇ ਵੇਲੇ ਦੇ ਬਣੇ ਹੋਏ ਹਨ, ਉਹ ਐਡਮਨਿਸਟ੍ਰੇਸ਼ਨ ਦਾ ਢਾਂਚਾ ਜੋ ਉਸ ਤੇ ਖੜਾ ਕੀਤਾ ਹੋਇਆ ਹੈ, ਜਿਸ ਨੂੰ ਅਸੀਂ ਬਿਉਰੋਕ੍ਰੇਸੀ ਕਹਿੰਦੇ ਹਾਂ, ਜਿਨਾਂ ਚਿਰ ਇਸ ਨੂੰ ਠੀਕ ਨਹੀਂ ਕੀਤਾ ਜਾਂਦਾ ਉਨਾਂ ਚਿਰ ਇਥੇ ਸੁਧਾਰ ਹੋਣਾ ਮੁਸ਼ਕਿਲ ਹੈ। ਇਕ ਸ਼ਾਇਰ ਨੇ ਕਿਹਾ ਹੈ :—

"ਹੈ ਆਰਜ਼ੂਏ ਸਾਹਿਲ ਟੂਟਾ ਹੂਆ ਸਫੀਨਾ,
ਮਾਯੂਸੀ ਸੇ ਗੋਇਆ ਉਮੀਦ ਕਹ ਰਹੇ ਹੈਂ" ।

ਇਹ ਪੁਰਾਣੇ ਬਿਊਰੋਕ੍ਰੇਸੀ ਢਾਂਚੇ ਅੰਦਰ ਤਬਦੀਲੀ ਲਿਆਉਣ ਦੀ ਲੋੜ ਹੈ। ਇਨ੍ਹਾਂ ਨੇ ਸ਼ਾਇਦ ਇਸ ਪਾਸੇ ਸੋਚਿਆ ਨਹੀਂ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਊਰੋ-ਕ੍ਰੇਸੀ ਕਦਮ ਕਦਮ ਤੇ ਰੁਕਾਵਟਾਂ ਪਾ ਰਹੀ ਹੈ, ਇਸ ਲਈ ਇਸ ਵਿਚ ਸੁਧਾਰ ਲਿਆਉਣ ਦੀ ਲੋੜ ਹੈ। ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵਕਤ ਹੈਡਜ਼ ਆਫ ਦੀ ਡਿਪਾਰਟਮੈਂਟਸ ਨੂੰ ਐਗਜ਼ੈਕਟਿਵ ਦੇ ਅਧੀਨ ਕਰ ਦਿਤਾ ਸੀ। ਮੈਂ ਇਹ ਕਹਿੰਦਾ ਹਾਂ ਕਿ ਹੈਡ ਆਫ਼ ਦੀ ਡਿਪਾਰਟਮੈਂਟ ਹੀ ਉਸ ਡਿਪਾਰਟਮੈਂਟ ਦਾ ਸੈਕਟਰੀ ਹੋਣਾ ਚਾਹੀਦਾ ਹੈ। ਜਿਹੜਾ ਅਫ਼ਸਰ ਕਿਸੇ ਡਿਪਾਰਟਮੈਂਟ ਬਾਰੇ ਕੁੱਝ ਜਾਣਦਾ ਹੀ ਨਹੀਂ ਹੈ, ਉਸ ਨੂੰ ਉਸ ਡਿਪਾਰਟਮੈਂਟ ਦਾ ਸਕੱਤਰ ਕਿਸ ਤਰ੍ਹਾਂ ਨਾਲ ਬਣਾਇਆ ਜਾ ਸਕਦਾ ਹੈ। ਕਿਸੇ ਆਈ.ਏ.ਐਸ. ਅਫਸਰ ਨੂੰ ਉਨ੍ਹਾਂ ਦੇ ਉਪਰ ਕਿਸ ਤਰ੍ਹਾਂ ਨਾਲ ਲਗਾਇਆ ਜਾ ਸਕਦਾ ਹੈ। ਹੈਡ ਆਫ ਦੀ ਡਿਪਾਰਟਮੈਂਟ ਹੀ ਉਸ ਡਿਪਾਰਟਮੈਂਟ ਦਾ ਸਕੱਤਰ ਹੋਣਾ ਚਾਹੀਦਾ ਹੈ। ਅਸੀਂ ਸਾਰੇ ਬਾਦਲ ਸਾਹਿਬ ਦੇ ਨਾਲ ਸਿਰ ਜੋੜ ਕੇ ਕੰਮ ਕਰਨ ਨੂੰ ਤਿਆਰ ਹਾਂ ਕਿ ਇਸ ਫਰੇਮ ਵਰਕ ਦੇ ਅੰਦਰ ਕਿੰਨਾ ਸੁਧਾਰ ਕਰ ਸਕਦੇ ਹਾਂ।

ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਜਿਥੇ ਮੈਂ ਕਿਸਾਨਾਂ ਦੇ ਮਸਲੇ ਲਈ ਮੇਨਲੀ ਸੈਂਟਰਲ ਗੌਰਮਿੰਟ ਨੂੰ ਜ਼ਿਮੇਵਾਰ ਠਹਿਰਾਇਆ ਹੈ, ਉਥੇ ਪੰਜਾਬ ਅੰਦਰ ਜਿਹੜੀ ਮਜ਼ਦੂਰ ਜਮਾਤ ਹੈ ਜਾਂ ਲੇਬਰ ਕਲਾਸ ਹੈ, ਉਸ ਸਬੰਧ ਵਿਚ ਮੈਂ ਬਾਦਲ ਸਾਹਿਬ ਨੂੰ ਸਾਫ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਅੰਦਰ, ਇਸ ਦੀ ਐਡਮਨਿਸਟਰੇਸ਼ਨ ਦੇ ਅੰਦਰ ਇਕ ਐਸੀ ਤਕੜੀ ਲਾਬੀ ਹੈ ਜਿਹੜੀ ਕਿ ਹਰ ਲੈਵਲ ਤੇ ਕਾਰਖਾਨੇਦਾਰਾਂ ਦੀ ਮੱਦਦ ਕਰਦੀ ਹੈ। ਰਾਜਪੁਰੇ ਵਿਚ ਹੜਤਾਲ ਹੋਈ। ਉਥੇ ਮਜ਼ਦੂਰਾਂ ਤੇ ਮੁਕਦਮੇ ਚਲ ਰਹੇ ਹਨ। ਮਜ਼ਦੂਰਾ ਦੇ ਖਿਲਾਫ 107/151 ਹੇਠ ਮੁਕੱਦਮਾ ਰਜਿਸਟਰ ਹੋਇਆ। ਰਾਤੀਂ ਖਰੜ ਗੋਲੀ ਚਲ ਗਈ ਹੈ। ਜਦ ਇਹ ਮਸਲਾ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਂਦੇ ਹਾਂ ਤਾਂ ਪੁਲਿਸ ਦੀ ਰਿਪੋਰਟ ਆ ਜਾਂਦੀ ਹੈ ਕਿ ਉਹ ਵਾਇਉਲੈਂਸ ਤੇ ਉੱਤਰ ਆਏ ਸਨ। ਲੱਖਪਤੀ ਆਦਮੀ ਪੁਲਿਸ ਕੋਲੋਂ ਜੋ ਮਰਜ਼ੀ ਕਰਵਾ ਸਕਦਾ ਹੈ, ਪਰ ਗਰੀਬ ਦੀ ਸੁਣਵਾਈ ਨਹੀਂ ਹੁੰਦੀ। ਮੈਂ ਅਰਜ਼ ਕਰਦਾ ਹਾਂ ਕਿ ਵੱਡੇ ਵੱਡੇ ਅਫਸਰ ਅੜਿੱਕਾ ਡਾਹ ਲੈਂਦੇ ਹਨ ਕਿ ਇਹ ਕੇਸ ਵਾਪਿਸ ਨਾ ਲਏ ਜਾਣ। ਉਸ ਵਿਚ ਰੁਕਾਵਟ ਬਣ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਕੇਸਿਜ਼ ਕਿਸ ਤਰ੍ਹਾਂ ਵਾਪਿਸ ਹੋ ਗਏ। (ਤਾੜੀਆਂ) ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਯਤਨ ਕਰਨ ਅਤੇ ਕੇਸਿਜ਼ ਵਾਪਿਸ ਲਏ ਜਾਣ। ਨੌਕਰਸ਼ਾਹੀ ਐਂਟੀ ਵਰਕਰ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਨੌਕਰਸ਼ਾਹੀ ਦੇ ਖਿਲਾਫ ਤਕੜੇ ਹੋ ਕੇ ਸਟੈਂਡ ਲੈਣ ਨਹੀਂ ਤਾਂ ਗਰੀਬ ਮਜ਼ਦੂਰਾਂ ਦਾ ਬੁਰਾ ਹਾਲ ਹੋਵੇਗਾ।

ਹੁਣ ਮੈਂ ਜ਼ਮੀਨ ਤਬਾਲਕਾ ਦੀ ਗੱਲ ਕਰਦਾ ਹਾਂ । ਇਹ ਅੱਛੀ ਗੱਲ ਕੀਤੀ ਗਈ ਹੈ, ਮੈਂ ਇਸ ਨੂੰ ਵੈਲਕਮ ਕਰਦਾ ਹਾਂ । ਇਹ ਕਾਫ਼ੀ ਦੇਰ ਤੋਂ ਲਿੰਗਰ ਆਨ ਕਰ ਰਿਹਾ ਸੀ । ਬਾਦਲ ਸਾਹਿਬ ਨੇ ਇਸ ਮਸਲੇ ਨੂੰ ਹੱਲ ਕੀਤਾ ਹੈ । ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਉਸ ਵਿਚ ਚਾਰ ਵੱਡੀਆਂ ਔਕੜਾਂ ਆ ਰਹੀਆਂ ਹਨ, ਇੰਪਲੀਮੈਂਟ ਕਰਨ ਵਿਚ, ਪਹਿਲੀ ਗੱਲ ਇਹ ਹੈ ਕਿ ਸੈਂਟਰਲ ਗੌਰਮਿੰਟ ਨੇ ਉਸ ਜ਼ਮੀਨ ਦਾ ਫੈਸਲਾ ਕੀਤਾ ਹੈ, ਲੇਕਿਨ ਉਸ ਦੇ ਨਾਲ ਪੰਜਾਬ ਗੌਰਮਿੰਟ ਦੀ ਵੀ ਜ਼ਮੀਨ ਹੈ । ਇਸ ਫੈਸਲੇ ਨਾਲ ਆਬਾਦਕਾਰਾਂ ਵਿਚ ਬੜੀ ਮਾਯੂਸੀ ਆਈ ਹੈ । ਉਨ੍ਹਾਂ ਨੂੰ ਹੱਕ ਨਹੀਂ ਮਿਲੇ । ਉਨ੍ਹਾਂ ਨੂੰ ਹੱਕ ਮਿਲਣੇ ਚਾਹੀਦੇ ਹਨ । ਦੂਸਰੀ ਗੱਲ ਇਹ ਹੈ ਕਿ ਜਿਥੋਂ ਤੱਕ ਦਰਖਾਸਤਾਂ ਦਾ ਤੁਅੱਲਕ ਹੈ, ਇਸ ਬਾਰੇ 28 ਤਾਰੀਖ ਸੀ । ਬਹੁਤ ਸਾਰੀਆਂ ਤਹਿਸੀਲਾਂ ਵਿਚ ਲੋਕਾਂ ਨੂੰ ਫਾਰਮ ਹੀ ਨਹੀਂ ਮਿਲੇ, ਜਿੰਨੇ ਕਿ ਉਨ੍ਹਾਂ ਨੂੰ ਚਾਹੀਦੇ ਸਨ । ਮੈਂ ਰੈਵੇਨਿਊ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦੀ ਮਿਆਦ ਵਧਾਈ ਜਾਵੇ । ਸ਼ਾਇਦ ਉਨ੍ਹਾਂ ਨੇ ਵਧਾ ਹੀ ਦਿੱਤੀ ਹੋਵੇ। ਪਰ ਜੇ ਨਹੀਂ ਵਧਾਈ ਤਾਂ ਇਸ ਦੀ ਮਿਆਦ 31 ਮਾਰਚ ਤਕ ਵਧਾ ਦਿਤੀ ਜਾਵੇ । ਤੀਸਰੀ ਗੱਲ ਇਹ ਹੈ ਕਿ ਮੈਂ ਵੇਖਿਆ ਹੈ ਕਿ ਜਦੋਂ ਉਹ ਐਪਲੀਕੇਸ਼ਨ ਦੇਣ ਵਾਸਤੇ ਜਾਂਦੇ ਹਨ ਤਾਂ ਉਥੇ ਦੇ ਛੋਟੇ ਕਰਮਚਾਰੀ ਕਹਿੰਦੇ ਹਨ ਕਿ ਕੀ ਤੁਸੀਂ ਪਿਛਲਾ ਰੈਂਟ ਉਤਾਰਿਆ ਹੈ ਜਾਂ ਨਹੀਂ, ਜੇ ਨਹੀਂ ਉਤਾਰਿਆ ਤਾਂ ਦਰਖਾਸਤ ਨਹੀਂ ਲੈਣੀ । ਮੈਂ ਅਜਨਾਲੇ ਵਿਚ ਸਬ-ਡਵੀਜ਼ਨਲ ਅਫਸਰ ਨਾਲ ਗੱਲ ਕੀਤੀ ਅਤੇ ਕਿਹਾ ਕਿ ਤੁਸੀਂ ਦਰਖਾਸਤਾਂ ਐਂਟਰਟੇਨ ਕਰੋ । ਫਿਰ ਉਨ੍ਹਾਂ ਨੇ ਦਰਖਾਸਤਾਂ ਐਂਟਰਟੇਨ ਕੀਤੀਆਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣੇ ਅਫਸਰਾਂ ਨੂੰ ਕਹਿਣ ਕਿ ਦਰਖਾਸਤਾਂ ਲੈਣ ਵਿਚ ਰੁਕਾਵਟ ਨਹੀਂ ਹੋਣੀ ਚਾਹੀਦੀ । ਚੌਥੀ ਗੱਲ ਗਿਰਦਾਵਰੀ ਦੀ ਹੈ । ਇਥੇ ਸਾਡੇ ਹੁੰਦਾ ਕੀ ਹੈ ਕਿ ਪਟਵਾਰੀ ਨੂੰ ਜ਼ਮੀਨ ਦਾ ਬਾਦਸ਼ਾਹ ਕਿਹਾ ਜਾਂਦਾ ਹੈ । ਉਹ ਕਿਸਾਨਾਂ ਨੂੰ ਤੰਗ ਕਰਦਾ ਹੈ । ਇਸ ਡੈਮੋਕਰੈਟਿਕ ਸੈਟ ਅੱਪ ਵਿਚ ਪੰਚਾਇਤਾਂ ਹਨ, ਐਮ. ਐਲ. ਏਜ਼. ਹਨ, ਉਹ ਠੀਕ ਫੈਸਲਾ ਕਰ ਸਕਦੇ ਹਨ । ਉਨ੍ਹਾਂ ਨੂੰ ਅਧਿਕਾਰ ਹੋਣੇ ਚਾਹੀਦੇ ਹਨ । ਮੈਂ ਕਹਿੰਦਾ ਹਾਂ ਕਿ ਪਟਵਾਰੀਆਂ ਦੇ ਹੱਥੋਂ ਕਿਸਾਨਾਂ ਨੂੰ ਬਚਾਉਣ ਦੀ ਕੋਸ਼ਿਸ਼ ਕਰੋ । (ਤਾੜੀਆਂ) ਮੈਨੂੰ ਇਸ ਗੱਲ ਦਾ ਯਕੀਨ ਹੈ ਕਿ ਇਹ ਜਿਹੜੀਆਂ ਇਸ ਕਿਸਮ ਦੀਆਂ ਤਰੁੱਟੀਆਂ ਹਨ, ਉਨ੍ਹਾਂ ਨੂੰ ਇਹ ਦੂਰ ਕਰਨਗੇ ਅਤੇ ਦਰਖਾਸਤਾਂ ਲੈਣ ਦੀ ਮਿਆਦ 31 ਮਾਰਚ ਤੱਕ ਕਰ ਦੇਣਗੇ । ਬਾਕੀ ਡਾਂਗ ਸਾਹਿਬ ਨੇ ਬੜੀ ਠੀਕ ਗੱਲ ਕਹੀ ਹੈ । ਸਰਕਾਰ ਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਸਰਕਾਰ ਲੋਕ ਭਲਾਈ ਦੇ ਜਿਹੜੇ ਫੈਸਲੇ ਕਰਦੀ ਹੈ, ਉਨ੍ਹਾਂ ਦੀ ਇੰਪਲੀ-ਮੈਂਟਸ਼ਨ ਹੁੰਦੀ ਹੈ ਜਾਂ ਨਹੀਂ । ਜਿਸ ਤਰ੍ਹਾਂ ਹਰੀਜਨਾਂ ਨੂੰ ਪਿੰਡਾਂ ਵਿਚ ਪਲਾਟ ਦੇਣ ਦਾ ਸਵਾਲ ਹੈ ਮੈਂ ਸਮਝਦਾ ਹਾਂ ਕਿ ਇਹ ਮਸਲਾ ਅਜੇ ਤੱਕ ਹੱਲ ਨਹੀਂ ਹੋਇਆ । ਮੈਂ ਤਹਿਸੀਲਦਾਰਾਂ ਨੂੰ ਕਈ ਵਾਰੀ ਕਿਹਾ ਹੈ ਕਿ ਤੁਸੀਂ ਨਿਸ਼ਾਨਦੇਹੀ ਦਿਉ ਤਾਕਿ ਪਤਾ ਲੱਗੇ ਕਿ ਪਲਾਟ ਕਿਥੇ ਹੈ, ਪਰ ਕੋਈ ਪਤਾ ਨਹੀਂ ਲੱਗ ਰਿਹਾ । ਮੈਂ ਬੇਨਤੀ ਕਰਾਂਗਾ ਕਿ ਹਰੀਜਨਾਂ ਦੇ ਪਲਾਟਾਂ ਦੇ ਸਵਾਲ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ । ਬਾਕੀ ਜਿਹੜੇ ਮਾਲ ਦੇ ਕਰਮਚਾਰੀ ਹਨ, ਪਟਵਾਰੀਆਂ ਤੋਂ ਲੈ ਕੇ ਉਪਰ ਤਕ, ਸਾਰੇ ਪੈਸੇ ਲੈਣ ਤੋਂ ਬਗੈਰ ਕੰਮ ਨਹੀਂ ਕਰਦੇ । ਇਸ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ । ਕੋਈ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ, ਜਿਸ ਨਾਲ ਅਜਿਹੀਆਂ ਗੱਲਾਂ ਤੋਂ ਹਰੀਜਨ ਲੋਕਾਂ ਅਤੇ ਕਿਸਾਨਾਂ ਨੂੰ ਬਚਾਇਆ ਜਾ ਸਕੇ । ਨੰਬਰ ਲੈਣ ਵਾਸਤੇ ਜਦ ਉਹ ਪਟਵਾਰੀ ਕੋਲ ਜਾਂਦੇ ਹਨ ਤਾਂ ਉਹ ਪੈਸੇ ਮੰਗਦਾ ਹੈ ।

[ਕਾਮਰੇਡ ਦਲੀਪ ਸਿੰਘ ਟਪਿਆਲਾ]

ਹੁਣ ਮੈਂ ਕੋਆਪ੍ਰੇਟਿਵ ਸੁਸਾਇਟੀਆਂ ਦੀ ਗਲ ਕਰਨਾ ਚਾਹੁੰਦਾ ਹਾਂ । ਡਾਂਗ ਸਾਹਿਬ ਨੇ ਵੀ ਇਸ ਬਾਰੇ ਕਿਹਾ ਹੈ । ਅਜੇ ਉਸ ਦੀ ਵਰਕਿੰਗ ਹੋ ਰਹੀ ਹੈ, ਇਸ ਲਈ ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ । ਪਰ ਮੈਨੂੰ ਡਰ ਹੈ ਕਿ ਇਹ ਜਿਹੜਾ ਕਾਨੂੰਨ ਬਣਿਆ ਹੈ, ਇਹ ਕੈਪੀਟਿਲਿਸਟ ਮੁਲਕਾਂ ਦੇ ਪੈਟਰਨ ਤੇ ਬਣਿਆ ਹੈ । ਇਹ ਸੁਸਾਇਟੀਆਂ ਕੈਪੀਟਿਲਿਸਟ ਮੁਲਕਾਂ ਦੇ ਪੈਟਰਨ ਤੇ ਬਣ ਰਹੀਆਂ ਹਨ । ਕੈਪੀਟਿਲਿਸਟ ਮੁਲਕਾਂ ਦੇ ਲੋਕ ਸੁਸਾਇਟੀਆਂ ਬਿਜ਼ਨੈਸ ਦੇ ਨੁਕਤਾਨਿਗਾਹ ਤੋਂ ਬਣਾਉਂਦੇ ਹਨ, ਲੇਕਿਨ ਸਾਡੇ ਵਰਗੇ ਦੇਸ਼ ਵਿਚ ਪਿੰਡਾਂ ਵਿਚ ਜਿਹੜੀਆਂ ਸੁਸਾਇਟੀਆਂ ਬਣਾਉਣਗੇ, ਉਹ ਆਪਣੇ ਨਿੱਜੀ ਕਾਰੋਬਾਰ ਨੂੰ ਚਲਾਉਣ ਵਾਸਤੇ ਬਣਾਉਂਦੇ ਹਨ । ਮੈਨੂੰ ਇਹ ਡਰ ਹੈ, ਬਰਾੜ ਸਾਹਿਬ, ਕਿ ਜਿਸ ਜੈਪੇਨੀਜ਼ ਪੈਟਰਨ ਤੇ ਇਹ ਕੰਮ ਕੀਤਾ ਜਾ ਰਿਹਾ ਹੈ, ਜੇ ਉਸ ਦੇ ਵਿਚ ਸੋਧ ਨਾ ਕੀਤੀ ਤਾਂ ਇਹ ਕੰਮ ਠੀਕ ਨਹੀਂ ਚੱਲੇਗਾ । ਇਥੇ ਬਾਦਲ ਸਾਹਿਬ ਵੀ ਬੈਠੇ ਹਨ, ਮੈਂ ਕਹਾਂਗਾ ਕਿ ਜਿਸ ਐਕਟ ਅਧੀਨ ਸੁਸਾਇਟੀਆਂ ਬਣੀਆਂ ਹਨ, ਉਸ ਐਕਟ ਦੇ ਵਿਚ ਕਿਹਾ ਗਿਆ ਹੈ ਕਿ ਏ. ਆਰ. ਫਾਈਨਲ ਅਥਾਰਿਟੀ ਹੈ ਅਤੇ ਉਸ ਫਾਈਨਲ ਅਥਾਰਿਟੀ ਦੇ ਬਰਖਿਲਾਫ ਅਪੀਲ ਨਹੀਂ ਹੋ ਸਕਦੀ । (ਵਿਘਨ) ਬਹੁਤ ਸਾਰੇ ਐਮ. ਐਲ. ਏਜ਼. ਨੇ ਕਿਹਾ ਕਿ ਇਹ ਜਿਹੜੇ ਏ. ਆਰ. ਹਨ ਉਨ੍ਹਾਂ ਨੇ ਬਹੁਤ ਸਾਰੇ ਕੇਸਿਜ਼ ਵਿਚ ਪੈਸੇ ਲਏ, ਕਿਉਂਕਿ ਕਾਨੂੰਨ ਕੁਝ ਇਸ ਕਿਸਮ ਦਾ ਹੈ ਅਤੇ ਏ. ਆਰ. ਫਾਈਨਲ ਅਥਾਰਿਟੀ ਹੈ । ਮੈਂ ਬਰਾੜ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਕਿਸਮ ਦੀ ਕਲਾਜ਼ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੋ ਅਤੇ ਉਨ੍ਹਾਂ ਨੂੰ ਐਨੇ ਅਖਤਿਆਰ ਨਾ ਦਿਤੇ ਜਾਣ । ਇਸ ਨਾਲ ਕਿਸਾਨ ਦਾ ਨੁਕਸਾਨ ਹੋ ਰਿਹਾ ਹੈ ।

ਇਥੇ ਬਾਗ਼ਬਾਨੀ ਦੀ ਗੱਲ ਚਲੀ ਹੈ । ਸੂਬਾ ਅੱਗੇ ਹੀ ਕਾਫ਼ੀ ਉਵਰ ਬਰਡਨ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਬਾਰੇ ਵੱਖਰਾ ਮਹਿਕਮਾ ਬਣਾ ਕੇ ਸੂਬੇ ਤੇ ਹੋਰ ਬੋਝ ਨਾ ਪਾਓ । ਐਗਰੀਕਲਚਰ ਡਿਪਾਰਟਮੈਂਟ ਨੂੰ ਹੋਰ ਕੱਸੋ । ਮੈਨੂੰ ਪਤਾ ਹੈ ਕਿ ਬਾਗਬਾਨੀ ਕਿਸ ਨੇ ਕਰਨੀ ਹੈ । ਅਬੋਹਰ ਜਾ ਕੇ ਦੇਖ ਲਵੋ, ਬਾਗ ਕਾਫ਼ੀ ਹਨ । (ਵਿਘਨ) ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਬਾਗਬਾਨੀ ਦਾ ਮਹਿਕਮਾ ਵੱਖਰਾ ਨਹੀਂ ਬਣਾਉਣਾ ਚਾਹੀਦਾ । ਇਸ ਤਰ੍ਹਾਂ ਇਹ ਸਟੇਟ ਤੇ ਵਾਧੂ ਬੋਝ ਹੈ ।

ਇਕ ਗੱਲ ਮੈਂ ਸਰਦਾਰ ਆਤਮਾ ਸਿੰਘ ਜੀ ਨੂੰ ਕਹਿਣੀ ਚਾਹੁੰਦਾ ਹਾਂ । ਉਹ ਇਸ ਵੇਲੇ ਇਥੇ ਮੌਜੂਦ ਨਹੀਂ ਹਨ ਅਤੇ ਚਲੇ ਗਏ ਹਨ । ਇਹ ਗੱਲ ਪਿੰਡਾਂ ਵਿਚ ਮਾਡਲ ਸਕੂਲ ਬਣਾਉਣ ਸਬੰਧੀ ਹੈ । ਇਨ੍ਹਾਂ ਦਾ ਖ਼ਿਆਲ ਹੈ ਕਿ ਪਿੰਡਾਂ ਵਿਚ ਮਾਡਲ ਸਕੂਲ ਖੋਲ੍ਹੇ ਜਾਣ। ਇਨ੍ਹਾਂ ਦਾ ਖ਼ਿਆਲ ਹੈ ਕਿ ਅੰਗਰੇਜ਼ਾਂ ਦੇ ਪੈਟਰਨ ਤੇ ਸਕੂਲ ਪਿੰਡਾਂ ਵਿਚ ਵੀ ਕਾਇਮ ਹੋ ਜਾਣ ਅਤੇ ਮੁੰਡੇ ਟਾਈਆਂ ਸ਼ਾਈਆਂ ਲਗਾ ਕੇ ਉਥੇ ਵਿਦਿਆ ਪ੍ਰਾਪਤ ਕਰ ਸਕਣ । ਜੇ ਇਹ ਸਕੂਲ ਉਸ ਪੈਟਰਨ ਤੇ ਬਣਾਉਣੇ ਹਨ ਤਾਂ ਇਸ ਤਰ੍ਹਾਂ ਸਾਡੇ ਕਿਸਾਨਾਂ ਦਾ ਪੈਸਾ ਜ਼ਾਇਆ ਹੋਵੇਗਾ। ਇਸ ਤਰ੍ਹਾਂ ਸਾਡੇ ਕਿਸਾਨਾਂ ਦਾ ਪੈਸਾ ਜ਼ਾਇਆ ਨਹੀਂ ਹੋਣਾ ਚਾਹੀਦਾ । (ਤਾੜੀਆਂ)

ਆਖ਼ਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਇਸ ਗੱਲ ਤੇ ਡਾਂਗ ਸਾਹਿਬ ਨੇ ਜ਼ੋਰ ਦਿਤਾ ਹੈ ਕਿ ਸੂਬਿਆਂ ਨੂੰ ਮਾਲੀ, ਆਰਥਿਕ ਔਰ ਰਾਜਸੀ ਅਧਿਕਾਰ ਅਗਰ ਪ੍ਰਾਪਤ ਨਹੀਂ ਹੁੰਦੇ ਤਾਂ ਤੁਸੀਂ ਆਪਣੇ ਸਾਰੇ ਮਸਲੇ ਹੱਲ ਨਹੀਂ ਕਰ ਸਕਦੇ ।

ਇਹ ਤਾਂ ਬੜੀ ਦੇਰ ਦੀ ਗੱਲ ਹੈ ਕਿ ਕਾਂਗਰਸ ਰਾਜ ਵਿਚ ਜਨਤਾ ਨੇ ਸਰਕਾਰ ਨੂੰ ਮਜਬੂਰ ਕਰ ਦਿੱਤਾ ਕਿ ਜ਼ਬਾਨ ਦੇ ਲਿਹਾਜ਼ ਨਾਲ ਸੂਬੇ ਬਣਾਏ ਜਾਣ । ਜਦੋਂ ਮੁਲਕ ਆਜ਼ਾਦ ਹੋਇਆ, ਉਦੋਂ ਇਕ ਖਿਆਲ ਇਹ ਵੀ ਮੌਜੂਦ ਸੀ ਕਿ ਯੂਨੇਟਰੀ ਟਾਈਪ ਆਫ਼ ਸਿਸਟਮ ਸ਼ੁਰੂ ਕੀਤਾ ਜਾਵੇ ਜਿਥੇ ਇੱਕ ਗੌਰਮਿੰਟ, ਇਕ ਸਰਕਾਰ ਅਤੇ ਇਕ ਜ਼ਬਾਨ ਹੋਵੇ ਅਤੇ ਦੂਸਰਾ ਖਿਆਲ ਇਹ ਸੀ ਕਿ ਫੈਡਰਲ ਸਿਸਟਮ ਸ਼ੁਰੂ ਕੀਤਾ ਜਾਵੇ ਜਿਥੇ ਸੈਂਟਰ ਦੀ ਗੌਰਮਿੰਟ ਅਤੇ ਸੂਬਿਆਂ ਦੀ ਗੌਰਮਿੰਟ ਹੋਵੇ । ਦੋ ਖ਼ਿਆਲਾਤ ਆਪਸ ਵਿਚ ਟਕਰਾਏ ਅਤੇ ਅਖ਼ੀਰ ਵਿਚ ਦੂਸਰਾ ਖ਼ਿਆਲ ਹਾਵੀ ਹੋ ਗਿਆ । ਪਰ ਉਸ ਵੇਲੇ ਜੋ ਗੱਲ ਉਨ੍ਹਾਂ ਲੋਕਾਂ ਦੇ ਦਿਮਾਗ ਵਿਚ ਸਮਾ ਗਈ ਸੀ ਕਿ ਯੂਨੇਟਰੀ ਟਾਈਪ ਆਫ਼ ਸਿਸਟਮ ਹੋਵੇ, ਉਸ ਦਾ ਅਸਰ ਦਿਮਾਗ ਵਿਚੋਂ ਨਾ ਗਿਆ । ਮੇਰਾ ਖ਼ਿਆਲ ਹੈ ਕਿ ਅੱਜ ਦੇ ਯੁਗ ਦੇ ਵਿਚ ਅਲਹਿਦਗੀ ਦੀ ਗੱਲ ਕਰਨਾ ਕਮਲੀ ਗੱਲ ਹੋਵੇਗੀ, ਇਹ ਸੋਚ ਹੀ ਗਲਤ ਹੈ (ਵਿਘਨ) । ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਆਉਣ ਵਾਲਾ ਸਮਾਂ ਜੋ ਹੈ ਉਸ ਦੇ ਬਾਰੇ ਮੈਂ ਗੌਰਮਿੰਟ ਨੂੰ ਕਹਿਣਾ ਚਾਹੁੰਦਾ ਹਾਂ ਅਤੇ ਤੁਹਾਨੂੰ ਵੀ, (ਵਿਰੋਧੀ ਪਾਰਟੀ ਵਲ ਇਸ਼ਾਰਾ) ਕਹਿਣਾ ਚਾਹੁੰਦਾ ਹਾਂ, ਡਾਂਗ ਸਾਹਿਬ ਨੇ ਵੀ ਇਹ ਚੀਜ਼ ਸਪੱਸ਼ਟ ਕਰ ਦਿੱਤੀ ਹੈ, ਉਦੋਂ ਤਕ ਸਾਡੇ ਸੂਬੇ ਦੀ ਤਰੱਕੀ ਨਹੀਂ ਹੋ ਸਕੇਗੀ ਜਦੋਂ ਤਕ ਸਾਨੂੰ ਮਾਲੀ, ਸਿਆਸੀ ਅਤੇ ਆਰਥਿਕ ਸਹੂਲਤਾਂ ਹੋਰ ਨਹੀਂ ਮਿਲਦੀਆਂ । ਇਸ ਵਾਸਤੇ ਮੈਂ ਇਸ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਆਪਣਾ ਧਿਆਨ ਇਸ ਪਾਸੇ ਵੱਲ ਦੇਵੇ । (ਵਿਘਨ) ਇਕ ਦਿਨ ਸਰਦਾਰ ਬਲਵੰਤ ਸਿੰਘ ਜੀ ਨੇ ਬਿਆਨ ਦੇ ਦਿੱਤਾ ਕਿ ਹਿੰਦੁਸਤਾਨ ਇਕ ਕੌਮ ਹੈ । ਹਿੰਦੁਸਤਾਨ ਇਤਨਾ ਵੱਡਾ ਮੁਲਕ ਹੈ, ਇਸ ਮੁਲਕ ਦੇ ਵਿਚ ਬਹੁਤ ਸਾਰੀਆਂ ਜ਼ਬਾਨਾਂ ਦੇ ਲੋਕ ਵਸਦੇ ਹਨ ਔਰ ਉਨ੍ਹਾਂ ਦੀ ਤਰੱਕੀ ਵਾਸਤੇ ਅਸੀਂ ਕੁਮਿਟਿੱਡ ਹਾਂ । (ਵਿਘਨ) ਮੈਂ ਸਮਝਦਾ ਹਾਂ ਕਿ ਸੂਬਿਆਂ ਨੂੰ ਜ਼ਿਆਦਾ ਅਧਿਕਾਰ ਦੇਣ ਦੇ ਨਾਲ ਜਿਥੇ ਸੂਬੇ ਮਜ਼ਬੂਤ ਹੋਣਗੇ ਉਥੇ ਸੈਂਟਰਲ ਗੌਰਮਿੰਟ ਵੀ ਮਜ਼ਬੂਤ ਹੋਵੇਗੀ ਔਰ ਸੈਂਟਰਲ ਗੌਰਮਿੰਟ ਦੀ ਸਿਰਦਰਦੀ ਵੀ ਹਟੇਗੀ । ਇਸ ਲਈ ਆਖ਼ਿਰ ਵਿਚ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਸਵਾਲ ਤੇ ਝਿਜਕਣ ਦੀ ਲੋੜ ਨਹੀਂ, ਦੂਸਰੀਆਂ ਗੌਰਮਿੰਟਾਂ ਇਸ ਗਲ ਦੀ ਅਗਵਾਹੀ ਕਰ ਰਹੀਆਂ ਹਨ । ਜਦੋਂ ਤਕ ਇਹ ਵੱਡਾ ਪੁਲੀਟੀਕਲ ਸਵਾਲ ਜੋ ਹੈ, ਉਹ ਹੱਲ ਨਹੀਂ ਕਰਾਂਗੇ, ਉਦੋਂ ਤਕ ਇਹ ਮਸਲਾ ਹੱਲ ਨਹੀਂ ਹੋਵੇਗਾ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ ਪਰ ਸ੍ਰੀ ਡਿਪਟੀ ਸਪੀਕਰ ਨੇ ਸਰਦਾਰ ਸਰੂਪ ਸਿੰਘ ਨੂੰ ਬੋਲਣ ਲਈ ਕਿਹਾ) .

**ਸ੍ਰੀ ਮਨਮੋਹਨ ਕਾਲੀਆ** : ** ** **

**ਸ੍ਰੀ ਡਿਪਟੀ ਸਪੀਕਰ** : ਉਸ ਮੀਟਿੰਗ ਵਿਚ ਕੋਈ ਟਾਈਮ ਤਹਿ ਨਹੀਂ ਹੋਇਆ । ਤਸ਼ਰੀਫ਼ ਰੱਖੋ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਵੀ ਸਮਾਂ ਬੋਲਣ ਲਈ ਮਿਲੇਗਾ । ਇਹ ਕੋਈ ਪੁਆਇਟ ਆਫ਼ ਆਰਡਰ ਨਹੀਂ ਹੈ ।

**Expunged as ordered by the Chair.

**ਸਰਦਾਰ ਸਰੂਪ ਸਿੰਘ** (ਆਦਮਪੁਰ) : ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਕੱਲ ਪਾਂਧੀ ਸਾਹਿਬ ਨੇ ਪੇਸ਼ ਕੀਤਾ ਹੈ ... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਸਾਹਿਬਾਨ ਅੱਗੇ ਇੱਕ ਬੇਨਤੀ ਕਰਨਾ ਚਾਹਾਂਗਾ ਕਿ ਉਹ ਘੱਟ ਤੋਂ ਘੱਟ ਸਮਾਂ ਲੈ ਕੇ ਆਪਣੀ ਗਲ ਨੂੰ ਪੂਰਾ ਕਰਨ ਤਾਂ ਕਿ ਬਹੁਤ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਇਸ ਦੇ ਵਿਚ ਆਪਣਾ ਆਪਣਾ ਹਿੱਸਾ ਪਾ ਸਕਣ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਕੱਲ ਪਾਂਧੀ ਸਾਹਿਬ ਨੇ ਪੇਸ਼ ਕੀਤਾ ਹੈ ਅਤੇ ਜਿਸ ਦੀ ਤਾਈਦ ਸਰਦਾਰ ਕਿਰਪਾਲ ਸਿੰਘ ਜੀ ਨੇ ਕੀਤੀ ਹੈ, ਮੈਂ ਉਸ ਦੀ ਪ੍ਰੋੜਤਾ ਕਰਨ ਵਾਸਤੇ ਖੜਾ ਹੋਇਆ ਹਾਂ । ਪਰ ਕੁਝ ਗੱਲਾਂ ਜਿਹੜੀਆ ਐਡਰੈਸ ਵਿਚ ਨਹੀਂ ਆਈਆਂ ਜਾਂ ਜਿਨ੍ਹਾਂ ਨਾਲ ਮੈਂ ਡਿਫਰ ਕਰਦਾ ਹਾਂ ਉਹ ਮੈਂ ਜ਼ਰੂਰ ਦੱਸਾਂਗਾ । ਸਭ ਤੋਂ ਪਹਿਲਾਂ ਇਸ ਗਵਰਨਰ ਐਡਰੈਸ ਵਿਚ ਖੇਤੀਬਾੜੀ ਵਾਸਤੇ 6-7 ਪੈਰੇ ਸਾਡੇ ਆਏ ਹਨ । ਇਸ ਗੱਲ ਦੇ ਨਾਲ ਮੈਂ ਸਹਿਮਤ ਹਾਂ ਕਿ ਸਾਡੀ ਸਰਕਾਰ, ਮੌਜੂਦਾ ਸਰਕਾਰ, ਨੇ ਜਦੋਂ ਦੀ ਉਹ ਹੋਂਦ ਵਿਚ ਆਈ ਹੈ, ਉਸਨੇ ਆਪਣਾ ਪੂਰਾ ਜ਼ੋਰ ਲਾਇਆ ਹੈ ਕਿ 80% ਲੋਕ ਜਿਹੜੇ ਪਿੰਡਾਂ ਵਿਚ ਰਹਿੰਦੇ ਹਨ, ਉਨ੍ਹਾਂ ਦੀ ਖੁਸ਼ਹਾਲੀ ਵਾਸਤੇ ਕੁੱਝ ਕਰੀਏ । ਇਸ ਤੇ ਬੋਲਦਿਆਂ ਕੱਲ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਬਹੁਤ ਕੁਝ ਕਿਹਾ ਹੈ ਕਿ ਪਹਿਲਾਂ ਕੀ ਹੁੰਦਾ ਰਿਹਾ ਹੈ । ਮੈਂ ਜ਼ਿਆਦਾ ਡਿਟੇਲ ਵਿਚ ਨਾ ਜਾਂਦਾ ਹੋਇਆ, ਇਕ ਦੋ ਗੱਲਾਂ ਹੀ ਕਰਨੀਆਂ ਹਨ । ਜੋ ਕੁਝ ਪਹਿਲਾਂ ਹੁੰਦਾ ਰਿਹਾ ਹੈ ਉਹ ਵੀ ਸਾਨੂੰ ਪਤਾ ਹੈ ਅਤੇ ਜੋ ਕੁੱਝ ਹੁਣ ਹੋ ਰਿਹਾ ਹੈ ਉਹ ਵੀ ਸਾਨੂੰ ਸਾਰਿਆਂ ਨੂੰ ਪਤਾ ਹੈ । ਡਿਪਟੀ ਸਪੀਕਰ ਸਾਹਿਬ, 1977 ਵਿਚ ਜਦੋਂ ਮੈਂ ਇਲੈਕਸ਼ਨ ਲੜ ਰਿਹਾ ਸਾਂ ਤਾਂ ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਸਾਂ ਤਾਂ ਕਿਸਾਨਾਂ ਨੂੰ ਮਿਲਦੇ ਸਾਂ ਅਤੇ ਕਹਿੰਦੇ ਸਾਂ ਕਿ ਸਾਡੇ ਨਾਲ ਚਲੋ ਤਾਂ ਉਹ ਕਹਿੰਦੇ ਸਨ ਕਿ ਹਾਲੇ ਫਸਲ ਸਾਂਭਣ ਵਾਲੀ ਪਈ ਹੈ, ਅਸੀਂ ਫਸਲ ਸੰਭਾਲੀਏ ਜਾਂ ਵੋਟਾਂ ਲਈ ਚਲੀਏ । ਇਹ ਤਾਂ ਡਿਪਟੀ ਸਪੀਕਰ ਸਾਹਿਬ, ਉਦੋਂ ਹਾਲਤ ਸੀ ਕਿ ਲੋਕਾਂ ਨੇ ਉਸ ਵੇਲੇ ਤਕ ਆਪਣੀ ਫਸਲ ਵੀ ਨਹੀਂ ਸੀ ਸੰਭਾਲੀ । ਜੂਨ ਦਾ ਮਹੀਨਾ ਸੀ ਔਰ ਲੋਕਾਂ ਨੇ ਉਦੋਂ ਤਕ ਆਪਣੀਆਂ ਫਸਲਾਂ ਨਹੀਂ ਸੀ ਸੰਭਾਲੀਆਂ । ਪਿਛਲੀ ਸਰਕਾਰ ਵੇਲੇ ਵਿਚਾਰੇ ਕਿਸਾਨਾਂ ਨੂੰ ਕੋਈ ਸਹੂਲਤ ਹੀ ਨਹੀਂ ਸੀ ਮਿਲਦੀ, ਪੂਰੀ ਬਿਜਲੀ ਨਹੀਂ ਸੀ ਮਿਲਦੀ, ਪੂਰਾ ਪਾਣੀ ਨਹੀਂ ਸੀ ਮਿਲਦਾ । ਇਸ ਸਰਕਾਰ ਨੇ ਆਉਂਦੇ ਹੀ ਕਿਸਾਨਾਂ ਨੂੰ ਸਹੂਲਤਾਂ ਦਿੱਤੀਆਂ ਹਨ । ਉਨ੍ਹਾਂ ਨੂੰ ਪੂਰੇ ਟਾਈਮ ਲਈ ਬਿਜਲੀ ਦਿੱਤੀ ਹੈ, ਪਾਣੀ ਦਾ ਰੇਟ ਘਟਾਇਆ ਹੈ, ਕਿਸਾਨਾਂ ਨੂੰ ਖਾਦ ਸਸਤੇ ਰੇਟਾਂ ਤੇ ਦਿੱਤੀ ਜਾ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਜਦੋਂ ਸਾਹਮਣੇ ਬੈਂਚਾਂ ਤੇ ਬੈਠੇ ਸੱਜਣਾਂ ਦੀ ਸਰਕਾਰ ਸੀ ਤਾਂ ਉਦੋਂ ਜੋ ਖਾਦ ਕਿਸਾਨ ਨੂੰ ਦਿੱਤੀ ਜਾਂਦੀ ਸੀ, ਉਹ ਖੋਲ ਕੇ ਨਹੀਂ ਸੀ ਦਿਖਾਈ ਜਾਂਦੀ ਅਤੇ ਵਜ਼ਨ ਵੀ ਘੱਟ ਹੁੰਦਾ ਸੀ । ਕਿਸਾਨਾਂ ਨੂੰ ਖਾਦ ਹਰ ਬੋਰੀ ਵਿਚ 10 ਕਿੱਲੋ ਜਾਂ 5 ਕਿੱਲੋ ਘੱਟ ਮਿਲਦੀ ਸੀ । ਅੱਜ, ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਨੂੰ ਖਾਦ ਤੋਲ ਕੇ ਮਿਲ ਰਹੀ ਹੈ ਔਰ ਖਾਦ ਸਸਤੀ ਮਿਲ ਰਹੀ ਹੈ । (ਵਿਘਨ) ਪੰਜਾਬ ਦੀ ਮੌਜੂਦਾ ਸਰਕਾਰ ਨੇ, ਡਿਪਟੀ ਸਪੀਕਰ ਸਾਹਿਬ, ਇਹ ਫੈਸਲਾ ਕਰ ਲਿਆ ਹੈ ਕਿ ਇਨ੍ਹਾਂ 5 ਸਾਲਾਂ ਵਿਚ ਕਿਸਾਨ ਦੀ ਫਸਲ ਦੁਗਣੀ ਕਰਨੀ ਹੈ । ਮੇਰੇ ਵੀਰਾ ਨੇ ਕੁਝ ਖਦਸ਼ਾ ਜ਼ਾਹਰ ਕੀਤਾ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਫਸਲ ਉਗਾਉਣ ਵਲ ਧਿਆਨ ਦੇਣਾ ਹੈ ਤਾਂ ਫਸਲ ਨੂੰ ਸੰਭਾਲਣ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਅੱਜ

ਹੀ ਤੁਸੀਂ ਦੇਖ ਲਓ ਕਿ ਆਲੂਆਂ ਦੀ ਕੀ ਪੋਜ਼ੀਸ਼ਨ ਹੈ । ਡਿਪਟੀ ਸਪੀਕਰ ਸਾਹਿਬ, ਦੁਆਬਾ ਜ਼ਿਆਦਾ ਅਫੈਕਟਿਡ ਹੈ । ਮੈਂ ਜ਼ੋਰ ਨਾਲ ਕਹਿੰਦਾ ਹਾਂ ਕਿ ਸਾਡੀ ਮੌਜੂਦਾ ਸਰਕਾਰ ਨੇ ਇਸ ਪਾਸੇ ਵਲ ਜ਼ਰੂਰ ਧਿਆਨ ਦਿੱਤਾ ਹੈ। ਡੇਢ ਕਰੋੜ ਰੁਪਿਆ ਸਬਸੇਡਾਈਜ਼ ਕਰਨ ਵਾਸਤੇ ਲਿਆ ਹੈ, ਪਰ ਮੇਰੀ ਬੇਨਤੀ ਹੈ ਕਿ ਇਸ ਦੇ ਨਾਲ ਵੀ ਜ਼ਿਮੀਂਦਾਰਾਂ ਦਾ ਘਰ ਪੂਰਾ ਨਹੀਂ ਹੋਣਾ। ਡਿਪਟੀ ਸਪੀਕਰ ਸਾਹਿਬ, ਹੁਣ ਇਕ ਹੋਰ ਲੁੱਟ ਚਲ ਰਹੀ ਹੈ । ਕੋਲਡ ਸਟੋਰਾਂ ਵਿਚ ਅੱਗੇ 10 ਰੁਪਏ ਜਾਂ 11 ਰੁਪਏ ਰੇਟ ਸੀ ਪਰ ਹੁਣ ਇਹ ਰੇਟ 15 ਰੁਪਏ ਹ ਗਿਆ ਹੈ ਬਾਵਜੂਦ ਇਸ ਗਲ ਦੇ ਕਿ ਸਰਕਾਰ ਨੇ $11\frac{1}{2}$ ਰੁਪਏ ਲੈਣ ਦਾ ਫੈਸਲਾ ਕੀਤਾ ਹੈ । ਕਈ ਕੋਲਡ ਸਟੋਰਾਂ ਦੇ ਮਾਲਕਾਂ ਨੇ 15 ਰੁਪਏ ਦੇ ਹਿਸਾਬ ਨਾਲ ਐਡਵਾਂਸ ਪੈਸਾ ਲੈ ਲਿਆ ਹੈ ਤਾਂ ਕਿ ਸਰਕਾਰ ਵਲੋਂ ਜੋ ਆਰਡੀਨੈਂਸ ਜਾਰੀ ਹੋਣਾ ਹੈ, ਉਸ ਦੀ ਜ਼ਦ ਵਿਚ ਨਾ ਆ ਜਾਈਏ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕੋਈ ਪਾਰਟੀ ਇਸ ਗਲ ਦੇ ਖ਼ਿਲਾਫ਼ ਨਹੀਂ ਸੀ, ਕਿਉਂਕਿ ਇਸ ਦੇ ਵਿਚ ਕਿਸਾਨਾਂ ਦਾ ਭਲਾ ਸੀ । ਇਸ ਲਈ ਉਸ ਨੂੰ ਤੁਰਤ ਲਾਗੂ ਕਰਨਾ ਚਾਹੀਦਾ ਸੀ । ਹੁਣ ਮੇਰੀ ਬੇਨਤੀ ਹੈ ਕਿ ਇਸ ਗਲ ਵਲ ਜਲਦੀ ਧਿਆਨ ਦੇਣਾ ਚਾਹੀਦਾ ਹੈ ਅਗਰ ਹੋਰ ਮਹੀਨਾ ਜਾਂ ਡੇਢ ਮਹੀਨਾ ਇਸ ਕੰਮ ਵਿਚ ਲਗ ਗਿਆ ਤਾਂ ਉਸ ਦੇ ਨਾਲ ਹੋਰ ਸਾਰੇ ਕੋਲਡ ਸਟੋਰਾਂ ਵਾਲੇ ਐਡਵਾਂਸ ਪੈਸੇ ਲੈ ਕੇ ਗਰੀਬ ਕਿਸਾਨਾਂ ਨੂੰ ਲੁਟਣਗੇ । ਇਸ ਲਈ ਇਸ ਸਬੰਧੀ ਜਲਦੀ ਹੀ ਜ਼ਰੂਰ ਕੋਈ ਫੈਸਲਾ ਕਰਨਾ ਚਾਹੀਦਾ ਹੈ ।

ਮੈਂ ਨਾਲ ਇਹ ਵੀ ਕਹਿ ਦਿਆਂ ਕਿ ਜਿਹੜੀਆਂ ਅਗਲੀਆਂ ਫ਼ਸਲਾਂ ਆ ਰਹੀਆਂ ਹਨ ਉਨ੍ਹਾਂ ਦਾ ਵੀ ਕਿਤੇ ਉਹੀ ਹਾਲ ਨਾ ਹੋਵੇ ਜਿਸ ਤਰ੍ਹਾਂ ਕਿ ਐਤਕੀਂ ਆਲੂਆਂ ਦਾ ਹੋਇਆ ਹੈ। ਕਣਕ ਦੇ ਗੋਦਾਮ ਹਾਲੇ ਤਕ ਭਰੇ ਪਏ ਹਨ ਅਤੇ ਖਾਲੀ ਨਹੀਂ ਹੋਏ ਜਦੋਂ ਕਿ ਅਗਲੀ ਫਸਲ ਬੜੀ ਚੰਗੀ ਆ ਰਹੀ ਹੈ । ਜੇਕਰ ਕਣਕ ਨੂੰ ਬਾਹਰ ਭੇਜਣ ਦਾ ਕੋਈ ਇੰਤਜ਼ਾਮ ਨਾ ਕੀਤਾ ਗਿਆ ਤਾਂ ਠੀਕ ਹਾਲਾਤ ਨਹੀਂ ਹੋਣਗੇ ਕਣਕ ਲਈ ਪਹਿਲਾਂ ਕੋਈ ਨਾ ਕੋਈ ਪਲਾਨਿੰਗ ਕਰਨੀ ਚਾਹੀਦੀ ਹੈ । ਇਥੇ ਇਲਜ਼ਾਮ ਲਗਾਏ ਗਏ ਹਨ ਕਿ ਸੈਂਟਰ ਦੀ ਸਰਕਾਰ ਕਿਸਾਨਾਂ ਦੇ ਖ਼ਿਲਾਫ ਹੈ । ਮੈਂ ਕਹਿੰਦਾ ਹਾਂ ਕਿ ਅੱਜ ਜੋ ਵੀ ਕੋਈ ਸਰਕਾਰ ਹੋਵੇ ਭਾਵੇਂ ਸੈਂਟਰ ਦੀ ਹੋਵੇ ਤੇ ਭਾਵੇਂ ਸੂਬੇ ਦੀ ਹੋਵੇ, ਜ਼ਿਆਦਾ ਦੇਰ ਨਹੀਂ ਰਹਿ ਸਕਦੀ ਅਗਰ ਉਹ ਕਿਸਾਨਾਂ ਦਾ ਖ਼ਿਆਲ ਨਹੀਂ ਰਖਦੀ । ਇਸ ਗਲ ਨੂੰ ਮੱਦੇ ਨਜ਼ਰ ਰਖਦਿਆਂ ਹੋਇਆਂ ਸਾਡੀ ਹਿੰਦ ਸਰਕਾਰ ਨੇ ਪੰਜਾਬ ਦੇ ਕਿਸਾਨ ਨੂੰ ਐਗਰੀਕਲਚਰ ਮਨਿਸਟਰ ਬਣਾਇਆ ਹੈ । ਅਗਰ ਮਨਿਸਟਰ ਸਾਹਿਬ ਨੂੰ ਕੋਈ ਔਕੜ ਆਉਂਦੀ ਹੈ ਤਾਂ ਉਹ ਸਾਨੂੰ ਦਸਣ ਅਸੀਂ ਉਨ੍ਹਾਂ ਦੇ ਨਾਲ ਮਿਲਕੇ ਔਕੜ ਦੂਰ ਕਰਾਵਾਂਗੇ ਔਰ ਅਗਰ ਔਕੜ ਦੂਰ ਨਾ ਹੋ ਸਕੀ ਤਾਂ ਅਸੀਂ ਅਸਤੀਫੇ ਦੇ ਕੇ ਘਰਾਂ ਵਿੱਚ ਬੈਠ ਜਾਵਾਂਗੇ । ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨਾਂ ਵਾਸਤੇ 600 ਟਿਊਬਵੈੱਲਾਂ ਦੇ ਨਵੇਂ ਕੁਨੈਕਸ਼ਨ ਦੇਣ ਦਾ ਫੈਸਲਾ ਕੀਤਾ ਹੈ । ਠੀਕ ਹੈ ਦੇਣੇ ਚਾਹੀਦੇ ਹਨ, ਲੇਕਿਨ ਡਿਪਟੀ ਸਪੀਕਰ ਸਾਹਿਬ, ਹਾਲੇ ਵੀ ਕਈ ਪਿਛਲੇ ਸਾਲ ਦੇ ਐਸੇ ਕੁਨੈਕਸ਼ਨਜ਼ ਪਏ ਹਨ, ਜਿਨ੍ਹਾਂ ਦਾ ਹਾਲੇ ਤਕ ਨੰਬਰ ਨਹੀਂ ਆਇਆ ਹੈ । ਸਰਕਾਰ ਤਾਂ ਜ਼ਰੂਰ ਦੇਣਾ ਚਾਹੁੰਦੀ ਹੈ ਪਰ ਜਿਹੜੀ ਬਿਊਰੋਕ੍ਰੇਸੀ ਹੈ. ਉਹ ਕੰਮ ਠੀਕ ਨਹੀਂ ਕਰਨ ਦਿੰਦੀ । ਜੇਕਰ ਕੋਈ ਵਾਅਦੇ ਸਰਕਾਰ ਕਰਦੀ ਹੈ ਤਾਂ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਲਈ ਵੀ ਬਿਊਰੋਕ੍ਰੇਸੀ ਤੇ ਜ਼ੋਰ ਪਾਉਣਾ ਚਾਹੀਦਾ ਹੈ ।

[ਸਰਦਾਰ ਸਰੂਪ ਸਿੰਘ]

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਆਪ੍ਰੇਸ਼ਨ ਦੇ ਮਹਿਕਮੇ ਵਲ ਆਉਂਦਾ ਹਾਂ। ਇਥੇ ਕੁੱਝ ਜ਼ਿਕਰ ਕੀਤਾ ਗਿਆ ਹੈ ਕਿ 11,000 ਸੁਸਾਇਟੀਆਂ ਤੋਂ ਘਟਾ ਕੇ ਇਹ 2,581 ਕਰ ਦਿੱਤੀਆਂ ਗਈਆਂ ਹਨ। ਇਸ ਦੇ ਨਾਲ ਮਸਲਾ ਹਲ ਨਹੀਂ ਹੋ ਜਾਣਾ। ਮੈਂ ਪਰਸੋਂ ਹੀ ਕਿਸੇ ਮੀਟਿੰਗ ਵਿੱਚ ਬੈਠਾ ਸੀ ਅਤੇ ਉਸ ਦੇ ਵਿਚ ਇਹ ਚੀਜ਼ ਆਈ ਸੀ ਕਿ ਹਾਲੇ ਤਕ 227 ਸੁਸਾਇਟੀਆਂ ਵਿਚੋਂ 29 ਸੁਸਾਇਟੀਆਂ ਦਾ ਆਡਿਟ ਹੋ ਸਕਿਆ ਹੈ। ਜੇਕਰ ਆਡਿਟ ਦਾ ਇਹ ਹਾਲ ਹੈ ਤਾਂ ਸੁਸਾਇਟੀਆਂ ਜਿਹੜੀਆਂ ਅੱਗੇ ਹੀ ਮਰੀਆਂ ਪਈਆਂ ਹਨ, ਉਨ੍ਹਾਂ ਦਾ ਕੀ ਹਾਲ ਹੋਵੇਗਾ ? ਮੈਂ ਦਸਦਾ ਹਾਂ ਕਿ ਆਦਮਪੁਰ ਦੀ ਮਾਰਕਿਟਿੰਗ ਸੁਸਾਇਟੀ ਵਿੱਚ ਸਾਢੇ ਪੰਜ ਲੱਖ ਰੁਪਏ ਦਾ ਗ਼ਬਨ ਹੋਇਆ ਹੈ, ਭੋਗਪੁਰ ਸੁਸਾਇਟੀ ਦਾ ਕੇਸ ਦਰਜ ਹੋਏ ਨੂੰ ਡੇਢ ਮਹੀਨਾ ਹੋ ਗਿਆ ਹੈ ਪਰ ਕਿਸੇ ਨੂੰ ਅਜੇ ਤਕ ਪੁਛਿਆ ਹੀ ਨਹੀਂ ਗਿਆ ਕਿ ਗ਼ਬਨ ਕਰਨ ਵਾਲਾ ਕੌਣ ਹੈ। ਜੇ ਇਸ ਤਰ੍ਹਾਂ ਹੀ ਹੋਣਾ ਹੈ ਤਾਂ ਇਹ ਠੀਕ ਨਹੀਂ ਹੈ। ਜੇਕਰ ਚੰਗੀ ਤਰ੍ਹਾਂ ਧਿਆਨ ਨਾ ਦਿੱਤਾ ਗਿਆ ਤਾਂ ਕੋਆਪ੍ਰੇਟਿਵ ਸੁਸਾਇਟੀਆਂ ਦਾ ਕੋਈ ਹਾਲ ਨਹੀਂ ਰਹਿਣਾ।

ਪੰਚਾਇਤ ਐਕਟ ਨੂੰ ਤਬਦੀਲ ਕੀਤਾ ਗਿਆ। ਇਲੈਕਸ਼ਨਾਂ ਹੋਈਆਂ ਬੜੀ ਖੁਸ਼ੀ ਦੀ ਗੱਲ ਹੈ ਕਿ ਸਾਡੇ ਜਿਹੜੇ ਆਪੋਜ਼ੀਸ਼ਨ ਵਾਲੇ ਨਾਅਰੇ ਲਾਉਂਦੇ ਸਨ ਕਿ ਇਸ ਤਰੀਕੇ ਨਾਲ ਹਰੀਜਨ ਮੈਂਬਰ ਨਹੀਂ ਆ ਸਕਣਗੇ, ਹੁਣ ਇਲੈਕਸ਼ਨਾਂ ਬਾਰੇ ਕਦੇ ਗੱਲ ਨਹੀਂ ਕਰ ਸਕਦੇ ਕਿਉਂਕਿ ਇਸ ਵਾਰ ਹਰੀਜਨ ਅਗੇ ਨਾਲੋਂ ਜ਼ਿਆਦਾ ਆਏ ਹਨ। ਉਨ੍ਹਾਂ ਦੇ ਵੇਲੇ ਹਰੀਜਨ ਮੈਂਬਰ 456 ਸਨ ਅਤੇ ਐਤਕੀਂ 1,187 ਹਨ। ਇਸਤਰੀਆਂ ਪਿਛਲੀ ਵਾਰੀ 32 ਸਨ ਅਤੇ ਐਤਕੀਂ 194 ਹਨ। ਇਕ ਗੱਲ ਮੈਂ ਸਰਦਾਰ ਆਤਮਾ ਸਿੰਘ ਨੂੰ ਜ਼ਰੂਰ ਕਹਾਂਗਾ ਕਿ ਜੋ ਵਾਅਦਾ ਇਨ੍ਹਾਂ ਨੇ ਕੀਤਾ ਸੀ ਕਿ ਜਿਥੇ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਜਾਣਗੀਆਂ, ਉਨ੍ਹਾਂ ਨੂੰ 5,000 ਰੁਪਏ ਦਿੱਤੇ ਜਾਣਗੇ ਔਰ ਜਿਥੇ ਹਰੀਜਨ ਸਰਪੰਚ ਚੁਣਿਆ ਜਾਏਗਾ ਉਥੇ 7,000 ਰੁਪਏ ਦਿੱਤੇ ਜਾਣਗੇ, ਉਹ ਵਾਅਦਾ ਪੂਰਾ ਨਹੀਂ ਹੋਇਆ ਅਤੇ ਹਾਲੇ ਤਕ ਇਹ ਪੈਸੇ ਦਿੱਤੇ ਨਹੀਂ ਗਏ ਹਨ। ਮੈਂ ਕਹਿੰਦਾ ਹਾਂ ਕਿ ਅਗਰ ਪੈਸੇ ਨਹੀਂ ਦੇਣੇ ਸੀ ਤਾਂ ਫਿਰ ਅਨਾਊਂਸਮੈਂਟ ਵੀ ਨਹੀਂ ਸੀ ਕਰਨੀ। ਅਗਰ ਸਰਦਾਰ ਬਲਵੰਤ ਸਿੰਘ ਜੀ ਨੂੰ ਕਿਹਾ ਜਾਏ ਕਿ ਇਸ ਗੱਲ ਲਈ ਉਹ ਫੰਡ ਕੱਢ ਦੇਣ ਤਾਂ ਉਹ ਜ਼ਰੂਰ ਕੱਢ ਦੇਣਗੇ, ਕਿਉਂਕਿ ਅਗਰ ਵਾਅਦਾ ਪੂਰਾ ਨਹੀਂ ਕਰਾਂਗੇ ਤਾਂ ਝੂਠੇ ਸਾਬਤ ਹੋਵਾਂਗੇ।

ਹੁਣ ਮੈਂ ਦਿਹਾਤੀ ਸੰਗਠਨ ਵਿਕਾਸ ਪ੍ਰੋਗਰਾਮ ਦੀ ਗੱਲ ਕਰਦਾ ਹਾਂ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਬੜੇ ਸਾਲਾਂ ਤੋਂ ਜਿਹੜੇ ਇਲਾਕੇ ਪਛੜੇ ਹੋਏ ਸਨ, ਉਨ੍ਹਾਂ ਲਈ ਇਕ ਪ੍ਰੋਗਰਾਮ ਲਿਆ ਕੇ ਅਸੀਂ ਦਿਹਾਤਾਂ ਵਿਚ ਗਏ। ਇਸ ਚੀਜ਼ ਦੀ ਇੱਕ ਇੱਕ ਪਿੰਡ ਵਿੱਚ ਸਰਾਹਣਾ ਹੋਈ। ਹਰ ਇਕ ਫੋਕਲ ਪੁਆਇੰਟ ਤੇ ਸਾਰੀਆਂ ਸ਼ਹਿਰਾਂ ਵਾਲੀਆਂ ਸਹੂਲਤਾਂ ਮੁਹੱਈਆ ਕਰ ਦਿੱਤੀਆਂ। ਉਥੇ ਬੈਂਕ, ਹਸਪਤਾਲ, ਡੰਗਰਾਂ ਦੇ ਹਸਪਤਾਲ ਖੋਲ੍ਹੇ ਗਏ ਹਨ। ਮੰਡੀਆਂ ਵੀ ਨੇੜੇ ਨੇੜੇ ਬਣਾਈਆਂ ਗਈਆਂ ਹਨ। ਲੋਕ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਰਾਹਤ ਮਿਲੀ ਹੈ। ਲੇਕਿਨ, ਡਿਪਟੀ ਸਪੀਕਰ ਸਾਹਿਬ, ਇਕ ਵਾਅਦਾ ਸਰਦਾਰ ਆਤਮਾ ਸਿੰਘ ਨੇ ਹਾਊਸ ਵਿਚ ਕੀਤਾ ਸੀ ਕਿ ਉਹ ਪਿੰਡ ਜਿਹੜੇ ਫੋਕਲ ਪੁਆਇੰਟਸ ਦੇ ਨਾਲ ਲਗਦੇ ਹਨ ਅਗਰ ਉਹ ਪਿੰਡ 25% ਪੈਸੇ ਜਮ੍ਹਾਂ ਕਰਵਾ ਦੇਣ ਔਰ ਪਿੰਡ ਵਾਲੇ ਅਗਰ ਮਿਟੀ ਪਾ ਦੇਣ ਤਾਂ ਉਨ੍ਹਾਂ ਪਿੰਡਾਂ ਦੀਆਂ ਸੜਕਾਂ ਨੂੰ ਪੱਕਾ ਕਰ ਦਿਆਂਗੇ। ਹਾਊਸ ਵਿਚ ਵਾਅਦਾ ਕੀਤਾ ਗਿਆ

ਹੈ ਔਰ ਉਸ ਮੁਤਾਬਕ ਲੋਕ ਮਿੱਟੀ ਪਾਉਣ ਨੂੰ ਤਿਆਰ ਹਨ ਜਾਂ ਪਾ ਦਿੱਤੀ ਗਈ ਹੈ ਅਤੇ 25% ਉਹ ਦੇਣ ਲਈ ਤਿਆਰ ਹਨ ਜਾਂ ਇਹ ਰਕਮ ਦੇ ਦਿੱਤੀ ਗਈ ਹੈ, ਮਤਲਬ ਹੈ ਕਿ ਲੋਕ ਕਹਿੰਦੇ ਹਨ ਕਿ ਅਸੀਂ ਸ਼ਰਤਾਂ ਪੂਰੀਆਂ ਕਰਨ ਲਈ ਤਿਆਰ ਹਾਂ ਪਰ ਫਿਰ ਵੀ ਸਾਡੇ ਪਿੰਡ ਕਿਉਂ ਨਹੀਂ ਪੱਕੇ ਕੀਤੇ ਜਾਂਦੇ। ਮੇਰੀ ਸਰਕਾਰ ਅਗੇ ਬੇਨਤੀ ਹੈ ਕਿ ਕੀਤੇ ਵਾਅਦਾ ਪੂਰੇ ਕਰਨੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ :** ਮੈਂ ਸਰਦਾਰ ਸਰੂਪ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਵਾਸਤੇ ਉਨ੍ਹਾਂ ਦੀ ਪਾਰਟੀ ਨੇ 10 ਮਿੰਟ ਦੇਣ ਲਈ ਕਿਹਾ ਹੈ। (ਵਿਘਨ) ਇਸ ਲਈ ਤੁਸੀਂ ਹੁਣ ਵਾਈਂਡ ਅੱਪ ਕਰ ਦਿਓ।

**ਸਰਦਾਰ ਸਰੂਪ ਸਿੰਘ :** ਮੇਰੇ ਵਾਸਤੇ 20 ਮਿੰਟਾਂ ਲਈ ਲਿਖ ਕੇ ਦਿੱਤਾ ਹੋਇਆ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਖੁਰਾਕ ਵਲ ਆਉਂਦਾ ਹਾਂ। ਕਈ ਕਹਿੰਦੇ ਹਨ ਕਿ ਚੀਜ਼ਾਂ ਸਸਤੀਆਂ ਹੋਈਆਂ ਹਨ, ਕੋਈ ਕਹਿੰਦਾ ਹੈ ਕਿ ਘੀ ਸਸਤਾ ਹੋਇਆ ਹੈ, ਮੈਂ ਵੀ ਕਹਿੰਦਾ ਹਾਂ ਕਿ ਜ਼ਰੂਰ ਸਸਤਾ ਹੋਇਆ ਹੈ। ਪਰ, ਡਿਪਟੀ ਸਪੀਕਰ ਸਾਹਿਬ, ਪਾਮ ਆਇਲ ਪੀਪਿਆਂ ਵਿਚ ਭਰ ਕੇ ਘੀ ਦਾ ਲੇਬਲ ਲਗਾ ਦਿਤਾ ਜਾਂਦਾ ਹੈ ਔਰ ਉਸ ਨੂੰ ਘੀ ਕਹਿਕੇ ਵੇਚਿਆ ਜਾਂਦਾ ਹੈ। ਜੇਕਰ ਇਸ ਤਰ੍ਹਾਂ ਅਡਲਟਰੇਸ਼ਨ ਕਰਕੇ ਹੀ ਸੱਸਤੀਆਂ ਚੀਜ਼ਾਂ ਕਰਨੀਆਂ ਹਨ ਤਾਂ ਇਹ ਲੋਕਾਂ ਨਾਲ ਧੋਖਾ ਕੀਤਾ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਪਨਸੱਪ ਦੀਆਂ ਦੁਕਾਨਾਂ ਖੋਲੀਆਂ ਗਈਆਂ ਹਨ, ਪਰ ਪਨਸੱਪ ਦੀਆਂ ਦੁਕਾਨਾਂ ਤੋਂ ਮਾਲ ਥੋਕ ਵਿਚ ਹੀ ਵਿੱਕ ਜਾਂਦਾ ਹੈ। ਜਿਨ੍ਹਾਂ ਲੋਕਾਂ ਲਈ ਇਥੇ ਚੀਜ਼ਾਂ ਹਨ, ਉਨ੍ਹਾਂ ਨੂੰ ਮਿਲਦੀਆਂ ਨਹੀਂ।

ਇਸ ਦੇ ਅੱਗੇ ਕੋਲੇ ਦਾ ਮਸਲਾ ਹੈ, ਜਿਹੜਾ ਕਿ ਹਾਲੇ ਤਕ ਹਲ ਨਹੀਂ ਹੋ ਰਿਹਾ। ਕੋਲੇ ਲਈ ਹਾਹਾਕਾਰ ਮੱਚੀ ਹੋਈ ਹੋਈ ਹੈ। ਰੇਲਵੇ ਮਨਿਸਟਰ ਦੀ ਮੈਂ ਇਕ ਮੀਟਿੰਗ ਵਿਚ ਗਿਆ। ਉਨ੍ਹਾਂ ਨੇ ਕਿਹਾ ਕਿ 25% ਵੈਗਨਾਂ ਕੱਟ ਕੇ ਬਾਕੀ ਸਾਰੀਆਂ ਕੋਲੇ ਵਾਸਤੇ ਲਗਾ ਦਿੱਤੀਆਂ ਹਨ। ਇਸ ਦੇ ਬਾਵਜੂਦ ਕਿਸੇ ਸਟੇਟ ਵਿਚ ਕੋਲਾ ਨਹੀਂ ਪਹੁੰਚਿਆ। ਸਾਰੇ ਸਮਾਨ ਨੂੰ ਛੱਡ ਕੇ ਵੈਗਨਾਂ ਕੋਲੇ ਵਾਸਤੇ ਅਗਰ ਲਗਾ ਦਿਤੀਆਂ ਹੁੰਦੀਆਂ ਤਾਂ ਇਸ ਤਰ੍ਹਾਂ ਸਾਰੇ ਪੰਜਾਬ ਵਿਚ ਹਾਹਾਕਾਰ ਨਾ ਹੁੰਦੀ। ਮੈਨੂੰ ਸਮਝ ਨਹੀਂ ਆਉਂਦੀ ਕਿ ਸਾਡੇ ਖੁਰਾਕ ਮਨਿਸਟਰ ਸਾਹਿਬ ਕਿਉਂ ਚੁਪ ਹਨ। ਕੋਲੇ ਕਰਕੇ ਇੱਟਾਂ ਦਾ ਕੀ ਹਾਲ ਹੋ ਰਿਹਾ ਹੈ ? ਭੱਠੇ ਚਲਿਆਂ ਨੂੰ ਕਾਫ਼ੀ ਦੇਰ ਹੋ ਗਈ ਹੈ, ਪਰ ਹਾਲੇ ਤਕ ਇੱਟਾਂ ਦਾ ਭਾਅ ਸਵਾ ਦੋ ਸੌ ਰੁਪਏ ਪ੍ਰਤੀ ਹਜ਼ਾਰ ਤੋਂ ਘਟਿਆ ਨਹੀਂ। (ਵਿਘਨ) ਜਦੋਂ ਇੱਟਾਂ ਐਨੀਆਂ ਮਹਿੰਗੀਆਂ ਵਿਕੀਆਂ ਤਾਂ ਤਰੱਕੀ ਦੇ ਸਾਰੇ ਕੰਮ ਰੁਕ ਗਏ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕੀਤਾ ਸੀ ਕਿ 31 ਮਾਰਚ ਤਕ ਸਾਰੇ ਫ਼ਸਟ ਲਿੰਕਸ ਜਿਹੜੇ ਰਹਿੰਦੇ ਹਨ ਉਹ ਪ੍ਰਾਇਰਿਟੀ ਬੇਸਿਜ਼ ਤੇ ਕੰਪਲੀਟ ਕੀਤੇ ਜਾਣਗੇ। ਪਰ ਉਨ੍ਹਾਂ ਤੋਂ ਪ੍ਰਾਇਰਟੀ ਖੋਹ ਕੇ ਫ਼ੋਕਲ ਪੁਆਇੰਟਸ ਨੂੰ ਦੇ ਦਿੱਤੀ ਗਈ ਹੈ। ਮੈਂ ਕਹਿੰਦਾ ਹਾਂ ਕਿ ਜੇਕਰ ਸਰਕਾਰ ਨੇ ਭੱਠੇ ਵਾਲਿਆਂ ਨਾਲ ਕੋਈ ਐਗਰੀਮੈਂਟ ਇੱਟਾਂ ਬਾਰੇ ਕੀਤਾ ਹੋਇਆ ਹੈ, ਤਾਂ ਫਿਰ ਕਿਉਂ 225 ਰੁਪਏ ਪ੍ਰਤੀ ਹਜ਼ਾਰ ਦੇ ਹਿਸਾਬ ਇੱਟਾਂ ਵਿਕਣ ਔਰ ਕਿਉਂ ਨਾ ਭੱਠਿਆਂ ਵਾਲਿਆਂ ਨੂੰ ਫੜ ਕੇ ਅੰਦਰ ਦਿੱਤਾ ਜਾਵੇ।

ਹੁਣ ਮੈਂ ਮਾਡਲ ਸਕੂਲਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਦੇ ਬੜੇ ਫ਼ਾਇਦੇ ਹਨ ਔਰ ਅਸੀਂ ਇਸ ਬਾਰੇ ਪ੍ਰਸ਼ੰਸਾ ਕਰਦੇ ਹਾਂ। ਲੇਕਿਨ ਇਹ ਹਰ ਬਲਾਕ ਵਿਚ

[ਸਰਦਾਰ ਸਰੂਪ ਸਿੰਘ]

ਇੱਕ ਹੀ ਸਕੂਲ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਜਿਹੜੇ ਪ੍ਰਾਇਮਰੀ ਸਕੂਲ ਹਨ ਜਾਂ ਹੋਰ ਦੂਸਰੇ ਸਕੂਲ ਹਨ, ਜਿਥੇ ਗਰੀਬਾਂ ਦੇ ਬੱਚੇ ਪੜ੍ਹਦੇ ਹਨ ਜੇਕਰ ਉਨ੍ਹਾਂ ਸਕੂਲਾਂ ਦੀ ਛਤ ਨਾ ਹੋਵੇ ਅਤੇ ਜੇ ਹੋਵੇ ਤਾਂ ਜਦੋਂ ਬਾਰਸ਼ ਹੋਵੇ ਤਾਂ ਸਾਰਾ ਪਾਣੀ ਅੰਦਰ ਆਵੇ, ਤਾਂ ਬੜੇ ਦੁੱਖ ਦੀ ਗੱਲ ਹੈ । ਮੈਂ ਪਰਸੋਂ ਇਕ ਪਿੰਡ ਗੀਗਨਵਾਲਾ ਵਿੱਚ ਗਿਆ ਕਿਉਂਕਿ ਮੈਨੂੰ ਪਤਾ ਲੱਗਿਆ ਕਿ ਉਥੇ ਸਕੂਲ ਤਿੰਨ ਦਿਨ ਬੰਦ ਰਖਿਆ ਗਿਆ ਸੀ । ਪੁੱਛਣ ਤੇ ਉਥੇ ਦਾ ਮਾਸਟਰ ਕਹਿਣ ਲਗਾ ਕਿ ਸਕੂਲ ਦੀ ਛੱਤ ਬਿਲਕੁਲ ਖ਼ਰਾਬ ਹੈ ਅਤੇ ਅਗਰ ਇਹ ਡਿੱਗ ਪਈ ਤਾਂ ਬੱਚੇ ਨੀਚੇ ਆ ਜਾਣਗੇ । ਮਾਡਲ ਸਕੂਲ ਖੋਹਲੇ ਜਾ ਰਹੇ ਹਨ, ਅਸੀਂ ਇਸ ਚੀਜ਼ ਦੀ ਸਰਾਹਨਾ ਕਰਦੇ ਹਾਂ, ਪਰ ਜਿਹੜੇ ਦੂਸਰੇ ਸਕੂਲ ਹਨ ਉਨ੍ਹਾਂ ਦੀ ਮੁਰੰਮਤ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਰਕਾਰ ਨੂੰ ਜ਼ਰੂਰ ਬੇਨਤੀ ਕਰਾਂਗਾ, ਸਾਡੇ ਹੈਲਥ ਮਨਿਸਟਰ ਸਾਹਿਬ ਇਥੇ ਬੈਠੇ ਹਨ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 25, 25 ਬੈਡਾਂ ਦੇ ਹਸਪਤਾਲ ਬਣਾ ਰਹੇ ਹਾਂ, ਇਹ ਬੜੀ ਖੁਸ਼ੀ ਦੀ ਗਲ ਹੈ । ਮੇਰੇ ਬਲਾਕ ਵਿਚ ਵੀ ਇਕ ਬਣ ਰਿਹਾ ਹੈ । ਇਸ ਗਲ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਇਨ੍ਹਾਂ ਨੇ ਪਿਛਲੇ ਸਾਲ ਇਹ ਕਿਹਾ ਸੀ ਕਿ ਪੀ. ਡਬਲਿਊ. ਡੀ. ਮਹਿਕਮੇ ਨੂੰ ਹੈਲਥ ਡਿਪਾਰਟਮੈਂਟ 25 ਲੱਖ ਰੁਪਿਆ ਡਿਸਪੈਂਸਰੀਆਂ ਦੀ ਮੁਰੰਮਤ ਵਾਸਤੇ ਦਿੰਦਾ ਹੈ । ਮੈਂ ਕਹਿੰਦਾ ਹਾਂ ਕਿ ਉਹ ਰੁਪਿਆ ਇਹ ਆਪਣੇ ਕੋਲ ਰਖਣ ਅਤੇ ਆਪ ਇਹ ਕੰਮ ਕਰਨ । ਮੇਰੇ ਨਾਲ ਹੈਲਥ ਮਨਿਸਟਰ ਸਾਹਿਬ ਪ੍ਰੋਗਰਾਮ ਬਣਾ ਲੈਣ । ਪਿਛੇ ਮੈਂ ਇਕ ਹਸਪਤਾਲ ਵਿੱਚ ਗਿਆ । ਉਥੇ ਡੀ.ਡੀ.ਟੀ. ਦੀਆਂ ਬੋਰੀਆਂ ਭਿਜੀਆਂ ਹੋਈਆਂ ਸਨ । ਉਥੇ ਦਾ ਡਾਕਟਰ ਆਪਣੇ ਬੱਚੇ ਨੂੰ ਲੈ ਕੇ ਹਸਪਤਾਲ ਦੇ ਕਮਰੇ ਵਿਚ ਬੈਠਾ ਸੀ । ਜੇ ਇਸ ਤਰ੍ਹਾਂ ਦੀ ਹਾਲਤ ਹੋਵੇ ਤਾਂ ਠੀਕ ਗੱਲ ਨਹੀਂ । ਅੱਗੇ ਦੌੜ ਪਿਛੇ ਚੌੜ ਵਾਲੀ ਗੱਲ ਨਾ ਕਰੋ । ਹਸਪਤਾਲ ਨਵੇਂ ਜ਼ਰੂਰ ਬਣਾਓ । ਪਰ ਨਾਲ ਦੀ ਨਾਲ ਪੁਰਾਣੇ ਹਸਪਤਾਲਾਂ ਦੀ ਮੁਰੰਮਤ ਵੀ ਕਰੀ ਜਾਓ ਤਾਂ ਕਿ ਉਥੇ ਕੰਮ ਠੀਕ ਚਲ ਸਕੇ ।

ਡਿਪਟੀ ਸਪੀਕਰ ਸਾਹਿਬ, ਸ਼ਹਿਰੀ ਵਿਕਾਸ ਵਾਸਤੇ 66.70 ਕਰੋੜ ਰੁਪਿਆ ਰਖਿਆ ਹੈ । ਇਹ ਵੀ ਖੁਸ਼ੀ ਦੀ ਗਲ ਹੈ । ਪਿੰਡਾਂ ਦੇ ਵਿਚ ਵੀ 302 ਕਰੋੜ ਰੁਪਏ ਦੀ ਸਕੀਮ ਅਧੀਨ ਵਿਕਾਸ ਦੇ ਕੰਮ ਹੋ ਰਹੇ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਵੱਡੇ ਸ਼ਹਿਰਾਂ ਦਾ ਵਿਕਾਸ ਹੋ ਜਾਵੇ ਅਤੇ ਪਿੰਡਾਂ ਵਲ ਵੀ ਅਸੀਂ ਤੁਰ ਪਈਏ ਤਾਂ ਉਨ੍ਹਾਂ ਗਰੀਬ ਕਸਬਿਆਂ, ਜਿਥੇ ਥਰਡ ਕਲਾਸ ਮਿਊਂਸਪੈਲਟੀਆਂ ਹਨ, ਉਨ੍ਹਾਂ ਨੇ ਕੀ ਕਸੂਰ ਕੀਤਾ ਹੈ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦਾ ਵਿਤਕਰਾ ਨਹੀਂ ਕਰਨਾ ਚਾਹੀਦਾ । ਜੇ ਇਸ ਤਰ੍ਹਾਂ ਕਰੋਗੇ ਤਾਂ ਉਹ ਵੀ ਆਪਣੇ ਹੱਕਾਂ ਲਈ ਉਠ ਖੜਣਗੇ । ਉਨ੍ਹਾਂ ਨੇ ਕੀ ਗੁਨਾਹ ਕੀਤਾ ਹੈ? ਕਈ ਐਸੇ ਛੋਟੇ ਕਸਬੇ ਵੀ ਹਨ ਜਿਥੇ ਜਾਹਲੀ ਬਜਟ ਬਣਾਏ ਜਾਂਦੇ ਹਨ । ਜੇ ਉਨ੍ਹਾਂ ਦੇ ਬਜਟ ਵਿਚ ਆਮਦਨ ਅਤੇ ਖਰਚ ਬਰਾਬਰ ਨਾ ਹੋਵੇ ਤਾਂ ਉਹ ਪਾਸ ਨਹੀਂ ਹੁੰਦਾ । ਆਦਮਪੁਰ ਦਾ ਕਸਬਾ ਹੈ । ਉਥੇ ਆਮਦਨ ਤਾਂ 70,000/- ਰੁਪਿਆ ਹੈ ਪਰ ਖਰਚ ਇਸ ਨਾਲੋਂ ਦੁਗਣਾ ਹੈ । ਉਥੇ ਬਜਟ ਪਾਸ ਨਹੀਂ ਹੋਣ ਦਿੱਤਾ । ਉਥੇ ਆਮਦਨ ਦੁਗਣੀ ਵਿਖਾ ਕੇ ਫਿਰ ਬਜਟ ਪਾਸ ਕਰਵਾਇਆ ਗਿਆ ਹੈ । ਜੇ ਉਪਰੋਂ ਇਹ ਕਿਹਾ ਜਾਵੇ ਕਿ ਇਸ ਤਰ੍ਹਾਂ

ਦਾ ਬਜਟ ਬਣਾਓ ਤਾਂ ਫਿਰ ਕੰਮ ਕਿਸ ਤਰ੍ਹਾਂ ਚਲੇਗਾ। ਉਨ੍ਹਾਂ ਥਰਡ ਕਲਾਸ ਮਿਊਂਸਪੈਲਟੀਆਂ ਵਾਸਤੇ ਵੀ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ। ਜਿਹੜੀ ਮਾਰਕਿਟ ਫੀਸ ਉਨ੍ਹਾਂ ਦੇ ਇਲਾਕੇ ਵਿਚੋਂ ਇੱਕਠੀ ਕੀਤੀ ਜਾਂਦੀ ਹੈ, ਉਸ ਵਿਚ ਉਸ ਮਿਊਂਸਪੈਲਟੀ ਦਾ ਵੀ ਹਿੱਸਾ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਵੀ ਡਿਵੈਲਪਮੈਂਟ ਹੋ ਸਕੇ।

ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੇ ਬਾਰੇ ਮੈਂ ਬਹੁਤਾ ਕੁਝ ਨਹੀਂ ਕਹਿਣਾ। ਮੈਂ ਸਿਰਫ ਇੱਕ ਗੱਲ ਕਹਾਂਗਾ ਕਿ ਕੋਈ ਬੱਸ ਵੇਖੋ ਲਟਕਦੀ ਫਿਰਦੀ ਹੈ। ਪਤਾ ਨਹੀਂ ਕਿਥੇ ਐਕਸੀਡੈਂਟ ਹੋ ਜਾਵੇ। ਜਦੋਂ ਬੱਸ ਵਰਕਸ਼ਾਪ ਵਿਚੋਂ ਨਿਕਲਦੀ ਹੈ ਤਾਂ ਉਸ ਦੀਆਂ ਬਰੇਕਾਂ ਕੋਈ ਚੈਕ ਨਹੀਂ ਕਰਦਾ। ਇਸ ਕਾਰਣ ਕਈ ਐਕਸੀਡੈਂਟ ਹੋਏ ਹਨ, ਮੌਤਾਂ ਹੋਈਆਂ ਹਨ। ਮੇਰੇ ਜ਼ਿਲੇ ਵਿਚ ਇਨ੍ਹਾਂ ਟਰਾਂਸਪੋਰਟ ਵਾਲਿਆਂ ਦੀਆਂ ਯੂਨੀਅਨਾਂ ਦੇ ਕਈ ਲੀਡਰ ਭੌਂਦੇ ਫਿਰਦੇ ਹਨ। ਉਹ ਇਸ ਗਲ ਵਾਸਤੇ ਜ਼ੋਰ ਨਹੀਂ ਲਾਉਂਦੇ ਕਿ ਬਸ ਠੀਕ ਚਲੇ। ਉਹ ਤਾਂ ਇਸ ਗਲ ਲਈ ਜ਼ੋਰ ਲਾਉਂਦੇ ਰਹਿੰਦੇ ਹਨ ਕਿ ਪੈਸੇ ਵਧਾਏ ਜਾਣ। ਸਾਡੇ ਵਿਚ ਨੈਸ਼ਨਲਿਟੀ ਦਾ ਮਾਦਾ ਹੋਣਾ ਚਾਹੀਦਾ ਹੈ। ਠੀਕ ਹੈ, ਉਨ੍ਹਾਂ ਨੂੰ ਪੈਸੇ ਵਧ ਦਿਤੇ ਜਾਣ ਪਰ ਇਸਦੇ ਨਾਲ ਨਾਲ ਕੰਮ ਵੀ ਠੀਕ ਹੋਣਾ ਚਾਹੀਦਾ ਹੈ। ਕੋਈ ਵੀ ਬੱਸ ਵਰਕਸ਼ਾਪ ਤੋਂ ਉਤਨੀ ਦੇਰ ਬਾਹਰ ਨਹੀਂ ਨਿਕਲਣੀ ਚਾਹੀਦੀ, ਜਿਤਨੀ ਦੇਰ ਉਸ ਦੀਆਂ ਬਰੇਕਾਂ ਵਗੈਰਾ ਚੈਕ ਨਾ ਹੋ ਜਾਣ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਸਮਾਂ ਬਹੁਤ ਹੋ ਗਿਆ ਹੈ। ਹੁਣ ਖ਼ਤਮ ਕਰੋ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਗਵਰਨਰ ਐਡਰੈਸ ਵਿਚ ਬੜਾ ਕੁਝ ਆਇਆ ਹੈ, ਪਰ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ, ਸ਼ਰਾਬ-ਬੰਦੀ ਕਰਨ ਵਾਸਤੇ ਇਸ ਵਿੱਚ ਕੋਈ ਗਲ ਨਹੀਂ ਕੀਤੀ ਗਈ। ਜਿਥੇ ਵੀ ਸਰਦਾਰ ਆਤਮਾ ਸਿੰਘ ਜੀ ਨੂੰ ਲੈ ਜਾਉ ਇਹ ਐਲਾਨ ਕਰ ਦਿਦੇ ਹਨ ਕਿ ਸ਼ਰਾਬ ਬੰਦ ਹੋਣੀ ਚਾਹੀਦੀ ਹੈ। ਪਹਿਲਾਂ ਇਹ ਆਪਸ ਵਿਚ ਬੈਠ ਕੇ ਅਕਾਲੀ ਪਾਰਟੀ ਵਾਲੇ ਗੱਲ ਕਰ ਲੈਣ, ਇਨ੍ਹਾਂ ਕੋਲੋਂ ਹਲਫ਼ੀਆ ਬਿਆਨ ਲੈਣ ਕਿ ਸ਼ਰਾਬ ਨਹੀਂ ਪੀਣੀ। ਜੇ ਇਕੱਲੇ ਸਰਦਾਰ ਆਤਮਾ ਸਿੰਘ ਨੇ ਹੀ ਸ਼ਰਾਬ ਨਹੀਂ ਪੀਣੀ ਅਤੇ ਬਾਕੀ ਪੀਂਦੇ ਰਹਿਣ ਤਾਂ ਕਿਸ ਤਰੀਕੇ ਨਾਲ ਸ਼ਰਾਬ-ਬੰਦੀ ਹੋ ਸਕਦੀ ਹੈ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਸਰੂਪ ਸਿਘ ਜੀ, ਜਨਤਾ ਪਾਰਟੀ ਵਾਲਿਆਂ ਕੋਲੋਂ ਕਿਉਂ ਨਾ ਹਲਫ਼ ਲਿਆ ਜਾਵੇ ?

**ਸਰਦਾਰ ਸਰੂਪ ਸਿੰਘ** : ਡਿਸਾਈ ਸਾਹਿਬ ਕਹਿੰਦੇ ਹਨ ਕਿ ਸ਼ਰਾਬ-ਬੰਦੀ ਕਰਨੀ ਹੈ। ਜਨਤਾ ਪਾਰਟੀ ਵਾਲੇ ਵੀ ਕਹਿੰਦੇ ਹਨ ਕਿ ਜਿਹੜੇ ਸ਼ਰਾਬ ਪੀਂਦੇ ਹਨ ਉਨ੍ਹਾਂ ਨੇ ਟਿਕਟ ਨਾ ਦਿਓ। ਪਰ ਇਥੇ ਪੀਣ ਵਾਲਾ ਕਿਹੜਾ ਨਹੀਂ ਹੈ ? ਜੇ ਸ਼ਰਾਬ ਪੀਣੀ ਬੰਦ ਕਰਨੀ ਹੈ ਤਾਂ ਨੇਕ ਨਿਯਤ ਨਾਲ ਕੰਮ ਕਰੋ। ਪਾਖੰਡ ਨਾ ਕਰੋ। ਸ਼ਰਾਬ ਦੀ ਬੋਤਲ ਪੀ ਕੇ ਇਹ ਲੈਕਚਰ ਕਰਨਾ ਕਿ ਸ਼ਰਾਬ ਨਹੀਂ ਪੀਣੀ ਚਾਹੀਦੀ, ਕੋਈ ਚੰਗੀ ਗਲ ਨਹੀਂ। ਜੇ ਸ਼ਰਾਬ ਬੰਦ ਕਰਨੀ ਚਾਹੁੰਦੇ ਹੋ ਤਾਂ ਇਹ ਕੰਮ ਨੇਕ ਨਿਯਤ ਨਾਲ ਕਰੋ।

**ਸਰਦਾਰ ਬਲਦੇਵ ਸਿੰਘ ਖਿਆਲਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਇਕ ਮਸਲਾ ਬੜੀ ਦੇਰ ਤੋਂ ਕਾਂਗਰਸ ਵਾਲੇ ਲਟਕਾਉਂਦੇ ਆ ਰਹੇ ਸਨ । ਇਹ ਚੰਡੀਗੜ੍ਹ ਦਾ ਮਸਲਾ ਹੈ । ਹੁਣ ਵੀ ਇਸ ਐਡਰੈਸ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਆਇਆ । ਇਸ ਦਾ ਫੈਸਲਾ ਵੀ ਹੋਣਾ ਚਾਹੀਦਾ ਹੈ। ਸਾਨੂੰ ਸਾਰੇ ਸਦਨ ਨੂੰ ਇਹ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ । ਇਕ ਡੈਡ-ਲਾਈਨ ਮੁਕੱਰਰ ਕਰਨੀ ਚਾਹੀਦੀ ਹੈ । ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਨਹੀਂ ਤਾਂ ਸਾਨੂੰ ਕਹੋ, ਜੋ ਕੁਰਬਾਨੀਆਂ ਵੀ ਕਰਨੀਆਂ ਪੈਣ, ਅਸੀਂ ਕਰਾਂਗੇ । ਬੇਸ਼ਕ ਸਾਡੇ ਅਸਤੀਫੇ ਲੈ ਲਓ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਰਨੀ ਚਾਹੁੰਦਾ ਹਾਂ । ਜਦੋਂ ਵੀ ਸੈਂਟਰ ਵਿਚ ਬਜਟ ਪੇਸ਼ ਹੁੰਦਾ ਹੈ ਤਾਂ ਪੰਜਾਬ ਨੂੰ ਇਗਨੋਰ ਕੀਤਾ ਜਾਂਦਾ ਹੈ । ਕਿਤਨੀ ਦੇਰ ਤੋਂ ਇਹ ਡਿਮਾਂਡ ਚਲੀ ਆਉਂਦੀ ਹੈ ਕਿ ਲੁਧਿਆਣੇ ਅਤੇ ਚੰਡੀਗੜ੍ਹ ਵਿਚ ਰੇਲ ਲਿੰਕ ਬਣਾਇਆ ਜਾਵੇ । ਪਰ ਇਸ ਵਾਰੀ ਫਿਰ ਇਗਨੋਰ ਕੀਤਾ ਗਿਆ ਹੈ । ਜੇ ਹਰ ਵਾਰੀ ਪੰਜਾਬ ਨੂੰ ਇਸ ਤਰ੍ਹਾਂ ਇਗਨੋਰ ਹੀ ਕਰੀ ਜਾਣਾ ਹੈ ਤਾਂ ਫਿਰ ਕਿਉਂ ਨਹੀਂ ਪੰਜਾਬ ਦੀ ਸਰਕਾਰ ਇਸ ਦੇ ਖਿਲਾਫ ਜਦੋ ਜਹਿਦ ਕਰਦੀ । ਇਸ ਹਾਊਸ ਵਿਚ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ । ਬੇਸ਼ਕ ਸਾਡੇ ਅਸਤੀਫੇ ਸਰਕਾਰ ਲੈ ਲਵੇ । ਪਰ ਸਾਡੀਆਂ ਜਾਇਜ਼ ਡਿਮਾਂਡਾਂ ਜ਼ਰੂਰ ਮੰਨੀਆਂ ਜਾਣ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਾਥੀ ਰੂਪ ਲਾਲ** (ਮੋਗਾ) : ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਐਡਰੈਸ ਤੇ ਸ਼ੁਕਰੀਆ ਅਦਾ ਕਰਨ ਲਈ ਖੜਾ ਹੋਇਆ ਹਾਂ। ਅਕਾਲੀ ਜਨਤਾ ਪਾਰਟੀਆਂ ਦੀ ਸਰਕਾਰ ਦੀਆਂ ਪ੍ਰਾਪਤੀਆਂ ਇਤਨੀਆਂ ਸ਼ਾਨਦਾਰ ਹਨ ਕਿ ਇਸ ਬਾਰੇ ਧੰਨਵਾਦ ਕਰਨਾ ਜ਼ਰੂਰੀ ਹੈ । ਟਪਿਆਲਾ ਸਾਹਿਬ ਆਪ ਵੀ ਉਨ੍ਹਾਂ ਪ੍ਰਾਪਤੀਆਂ ਨੂੰ ਭੁਲ ਗਏ ਹਨ । ਇਨ੍ਹਾਂ ਪ੍ਰਾਪਤੀਆਂ ਦੀ ਸਾਰੇ ਦੇਸ਼ ਅੰਦਰ ਕੋਈ ਮਿਸਾਲ ਨਹੀਂ ਮਿਲਦੀ । ਕਿਸੇ ਰਾਜ ਵਿਚ ਵੀ ਇਹੋ ਜਿਹੀਆਂ ਪ੍ਰਾਪਤੀਆ ਨਹੀਂ ਹੋਈਆਂ । ਸਰਕਾਰ ਇਸ ਪਾਸੇ ਬਹੁਤ ਕਦਮ ਉਠਾ ਰਹੀ ਹੈ । ਬਾਦਲ ਸਾਹਿਬ ਨੇ ਬੜੇ ਵਿਸਥਾਰ ਨਾਲ ਸਾਰੀਆਂ ਪ੍ਰਾਪਤੀਆਂ ਨੂੰ ਹਾਸਲ ਕਰਨ ਲਈ, ਟੀਚੇ ਪੂਰੇ ਕਰਨ ਲਈ, ਜੋ ਜੋ ਪਲਾਨ ਬਣਾਏ ਗਏ ਹਨ, ਉਹ ਦੱਸੇ ਹਨ । ਉਹ ਇਸ ਲਈ ਆਪਣੀ ਪੂਰੀ ਤਾਕਤ ਲਗਾ ਰਹ ਹਨ। ਲੇਕਿਨ ਕਈ ਪ੍ਰਾਪਤੀਆਂ ਪੂਰੀਆਂ ਨਹੀਂ ਹੋਈਆਂ ਅਤੇ ਕਈ ਤਰੁੱਟੀਆਂ ਰਹਿ ਗਈਆਂ ਹਨ । ਮੈਂ ਬਾਦਲ ਸਾਹਿਬ ਦੀ ਸਰਕਾਰ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਨ੍ਹਾਂ ਤਰੁੱਟੀਆਂ ਨੂੰ ਦਰੁਸਤ ਕਰਨਾ ਚਾਹੀਦਾ ਹੈ । ਮਿਸਾਲ ਦੇ ਤੌਰ ਤੇ ਇਹ ਗੱਲ ਕਹੀ ਗਈ ਹੈ ਕਿ ਪੰਜਾਬ ਵਿਚ ਸਮੁਚੇ ਵਿਕਾਸ ਲਈ ਫੋਕਲ ਪੁਆਇੰਟ ਬਣਾਉਣੇ ਹਨ । ਜਿਹੜੇ ਦੋ ਤਿੰਨ ਹਜ਼ਾਰ ਪਿੰਡ ਸੜਕਾਂ ਨਾਲ ਜੋੜਨ ਵਾਲੇ ਰਹਿੰਦੇ ਸਨ

**Expunged as ordered by the Chair.

ਕਾਂਗਰਸ ਰਾਜ ਦੇ ਖੋਖਲੇ ਵਾਅਦਿਆਂ ਤੋਂ ਬਾਅਦ, ਉਹ ਸੜਕਾਂ ਬਣਾਉਣੀਆਂ ਹਨ । 25 ਬੈਡਾਂ ਵਾਲੇ ਹਸਪਤਾਲ ਬਣਾਉਣ ਵਿਚ ਜੋ ਤਰੁਟੀਆ ਰਹਿ ਗਈਆਂ ਹਨ, ਜੋ ਕਮੀਆਂ ਰਹਿ ਗਈਆਂ ਹਨ, ਉਨ੍ਹਾਂ ਦਾ ਕਾਰਣ ਕੀ ਹੈ? ਆਨਰੇਬਲ ਮੈਂਬਰ ਚੌਧਰੀ ਬਲਰਾਮ ਜੀ ਨੇ ਇਹ ਗੱਲ ਕਹੀ ਹੈ ਕਿ ਸਰਕਾਰ ਨੇ 3,400 ਕਿੱਲੋ ਮੀਟਰ ਖਾਲੇ ਪੱਕੇ ਕੀਤੇ ਹਨ, ਜਦੋਂ ਕਿ 4,000 ਕਿਲੋ ਮੀਟਰ ਪੱਕੇ ਕਰਨ ਦਾ ਵਾਅਦਾ ਕੀਤਾ ਸੀ । ਇਸੇ ਤਰ੍ਹਾਂ ਸੜਕਾਂ ਦੀ ਗੱਲ ਹੋਈ ਹੈ ।

**ਸ੍ਰੀ ਡਿਪਟੀ ਸਪੀਕਰ** : ਉਨ੍ਹਾਂ ਨੇ ਤਾਂ 2,400 ਕਿੱਲੋਮੀਟਰ ਕਿਹਾ ਸੀ ਤੁਸੀਂ 3,400 ਕਿਲੋ ਮੀਟਰ ਬਣਾ ਦਿੱਤਾ ਹੈ ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਸਾਡੇ ਵਿਚ ਵੀ ਕੁਝ ਤਰੁੱਟੀਆਂ ਹਨ । ਸੜਕਾਂ ਪੂਰੀਆਂ ਕਿਉਂ ਨਹੀਂ ਬਣੀਆਂ । ਇਹ ਮੁਤੱਲਕਾ ਵਜ਼ੀਰ ਦੀ ਨਾ-ਅਹਲਿਅਤ ਦੀ ਵਜ੍ਹਾ ਨਾਲ ਨਹੀਂ ਬਣੀਆਂ । ਮੈਂ ਇਹ ਗੱਲ ਇਸ ਕਰਕੇ ਕਹੀ ਹੈ ਕਿਉਂਕਿ ਮੈਨੂੰ ਕਿਸੇ ਵਜ਼ੀਰ ਦਾ ਖਿਆਲ ਨਹੀਂ । ਵੈਸੇ ਮੈਂ ਆਪਣੀ ਸਰਕਾਰ ਦੀ ਹਰ ਕੀਮਤ ਤੇ ਮੱਦਦ ਕਰਦਾ ਹਾਂ । ਪਰ ਜੋ ਸਰਕਾਰ ਦੀਆਂ ਕਮਜ਼ੋਰੀਆਂ ਹਨ, ਜੋ ਉਸ ਵਿਚ ਖਾਮੀਆਂ ਹਨ, ਉਨ੍ਹਾਂ ਨੂੰ ਦੂਰ ਕਰਨਾ ਵੀ ਲਾਜ਼ਮੀ ਹੈ । ਇਹ ਖਾਮੀਆਂ ਦੂਰ ਕਰਕੇ ਹੀ ਅਸੀਂ ਆਪਣੇ ਟੀਚੇ ਪ੍ਰਾਪਤ ਕਰ ਸਕਦੇ ਹਾਂ । ਇਥੇ ਇੱਟਾਂ ਦਾ ਮਸਲਾ ਆਇਆ । 16 ਜੁਲਾਈ ਨੂੰ ਭੱਠਿਆਂ ਵਾਲਿਆਂ ਨੇ ਸਾਡੇ ਮੰਤਰੀ ਨੂੰ ਲਿਖ ਕੇ ਦਿੱਤਾ ਕਿ ਕੋਇਲੇ ਦੀ ਕਮੀ ਹੈ । ਇਸ ਦੇ ਲਈ ਸਾਧਨ ਜੁਟਾਉਣੇ ਚਾਹੀਦੇ ਹਨ । ਉਨ੍ਹਾਂ ਨੇ ਕਿਹਾ ਕਿ ਟਰੱਕਾਂ ਵਿਚ ਕੋਇਲਾ ਲਿਆਂਦਾ ਜਾਵੇ । 16 ਜੁਲਾਈ ਨੂੰ ਉਨ੍ਹਾਂ ਨੇ ਇਹ ਮੁਤੱਲਕਾ ਵਜ਼ੀਰ ਨੂੰ ਲਿਖ ਕੇ ਦਿੱਤਾ, ਪਰ ਉਸ ਤੇ ਚਾਰ ਮਹੀਨੇ ਕੋਈ ਅਮਲ ਨਹੀਂ ਕੀਤਾ ਗਿਆ । ਜੇ ਸਾਡਾ ਵਜ਼ੀਰ ਇਸ ਮਸਲੇ ਤੇ ਗੌਰ ਕਰਦਾ ਜਾਂ ਤਵੱਜੋ ਦਿੰਦਾ ਤਾਂ ਇਹ ਮਸਲਾ ਹੱਲ ਹੋ ਜਾਣਾ ਸੀ ਅਤੇ ਅੱਜ ਇਹ ਸ਼ਿਕਾਇਤ ਸਾਲ ਬਾਅਦ ਨਾ ਹੁੰਦੀ । 16 ਜੁਲਾਈ ਤੋਂ ਬਾਅਦ ਜੋ ਟਰੱਕਾਂ ਤੇ ਭਾੜੇ ਤੇ ਢੋਣ ਲਈ ਕੋਇਲੇ ਦਾ ਰੇਟ 125 ਰੁਪਏ ਜਾਂ 150 ਰੁਪਏ ਸੀ, ਉਹ ਵੱਧ ਗਿਆ । ਇਹ ਡਿਫੀਕਲਟੀ ਨਾ ਆਉਂਦੀ ਜੇਕਰ ਵਜ਼ੀਰ ਸਾਹਿਬ ਵਲਾਇਤ ਨਾ ਜਾਂਦੇ । ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਜਿਹੜਾ ਮਨਿਸਟਰ ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਨਾ ਗਿਆ ਹੋਵੇ, ਉਹ ਵਲਾਇਤ ਨੂੰ ਕਿਵੇਂ ਚਲਾ ਗਿਆ । ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਇਸ ਤਰ੍ਹਾਂ ਦੇ (** **) ਮਨਿਸਟਰ ਹੋਣ, ਉਨ੍ਹਾਂ ਦਾ ਰਵੱਈਆ ਇਸ ਕਿਸਮ ਦਾ ਹੋਵੇ ਔਰ ਉਹ ਮਹਿਕਮੇ ਨੂੰ ਸਮਝ ਨਾ ਸਕੇ . . . . . (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਾਥੀ ਜੀ, ਮੈਂ ਬੇਨਤੀ ਕਰਾਂਗਾ ਕਿ ਇਹ ਸ਼ਬਦ ** ** ਜਸਟੀਫਾਈਡ ਨਹੀਂ ਹੈ । ਇਸ ਨੂੰ ਨਾ ਵਰਤੋ । It is expunged.

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਨਾ-ਅਹਿਲ ਦਾ ਮਤਲਬ ਹੈ ਜਿਹੜਾ ਕੰਮ ਕਰਨ ਦੇ ਅਹਿਲ ਨਾ ਹੋਵੇ । ਜੇਕਰ ਇਹ ਲਫਜ਼ ਪਾਰਲੀਮੈਂਟਰੀ ਨਹੀਂ ਹੈ, ਤਾਂ ਹੋਰ ਅਸੀਂ ਕੀ ਕਹਾਂਗੇ ।

**ਵਿਰੋਧੀ ਧਿਰ ਵੱਲੋਂ ਆਵਾਜ਼ਾਂ** : ਇਨਐਫੀਸ਼ੈਂਟ ਕਹੋ, ਨਾਲਾਇਕ ਕਹੋ । (ਹਾਸਾ)

---

**Expunged as Ordered by the Chair.

**ਸਾਥੀ ਰੂਪ ਲਾਲ** : ਮੈਂ ਨਾਲਾਇਕ ਨਹੀਂ ਕਹਿੰਦਾ, ਲਾਇਕ ਨਹੀਂ ਹਨ ਕਹਿ ਦਿੰਦਾ ਹਾਂ । (ਹਾਸਾ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ 16 ਜੁਲਾਈ ਨੂੰ ਇਹ ਮਸਲਾ ਹੱਲ ਨਾ ਕੀਤਾ ਗਿਆ। ਆਖਿਰਕਾਰ 29 ਨਵੰਬਰ ਨੂੰ ਭੱਠੇ ਵਾਲੇ ਇਕੱਠੇ ਹੋਕੇ ਬਾਦਲ ਸਾਹਿਬ ਨੂੰ ਮਿਲੇ, ਇਨ੍ਹਾਂ ਨੂੰ ਬੇਨਤੀ ਕੀਤੀ। ਇਨ੍ਹਾਂ ਨੇ ਇਸ ਮਸਲੇ ਦਾ ਹੱਲ ਕਢਿਆ ਔਰ ਰੇਟ ਮੁਕੱਰਰ ਕੀਤਾ। ਡਿਪਟੀ ਸਪੀਕਰ ਸਾਹਿਬ, ਜੇਕਰ 16 ਜੁਲਾਈ ਤੋਂ ਛੇਤੀ ਹੀ ਬਾਅਦ ਰੇਟ ਮੁਕੱਰਰ ਕਰਦੇ ਤਾਂ 100 ਰੁਪਏ ਹੁੰਦਾ ਪਰ 29 ਨਵੰਬਰ ਨੂੰ ਜੋ ਇੱਟਾਂ ਦਾ ਰੇਟ ਮੁਕੱਰਰ ਹੋਇਆ, ਜਿਸ ਵੇਲੇ ਕਿ ਕੋਲਾ 500 ਰੁਪਏ ਟਨ ਹੋ ਚੁਕਾ ਸੀ ਤਾਂ ਇਹ ਭਾਅ ਇੱਟਾਂ ਦਾ 153 ਰੁਪਏ ਜਾਂ 154 ਰੁਪਏ ਮੁਕੱਰਰ ਕਰਨਾ ਪਿਆ। ਮਨਿਸਟਰ ਲਾਇਕ ਨਾ ਹੋਣ ਕਰਕੇ, ਕੰਮ ਵਿਚ ਤਾਕ ਨਾ ਹੋਣ ਕਰਕੇ, ਇਹ ਭਾਅ ਜ਼ਿਆਦਾ ਮੁਕੱਰਰ ਕਰਨਾ ਪਿਆ। ਇਹ ਸਾਰਾ ਕੰਮ ਹੀ ਅੱਜ ਬਲੈਕ ਵਿਚ ਚਲਦਾ ਹੈ। ਜੇਕਰ ਠੀਕ ਸਮੇਂ ਸਿਰ ਭੱਠੇ ਚਲਦੇ, ਜੁਲਾਈ ਤੋਂ ਬਾਅਦ ਅਗਸਤ ਵਿਚ ਭੱਠੇ ਚਲਦੇ ਤਾਂ ਛੇਤੀ ਅੱਗ ਫੜਦੇ, ਛੇਤੀ ਇੱਟਾਂ ਬਣਦੀਆਂ ਔਰ ਅੱਜ ਭੱਠੇ ਵਾਲਿਆਂ ਪਾਸ ਇੱਟਾਂ ਬੇਸ਼ੁਮਾਰ ਹੁੰਦੀਆਂ ਔਰ ਉਹ ਮਜਬੂਰ ਹੋਕੇ ਸਸਤੇ ਭਾਅ ਤੇ ਲੋਕਾਂ ਨੂੰ ਇੱਟਾਂ ਵੇਚਦੇ।

ਇਸ ਤਰ੍ਹਾਂ ਲੇਟ ਫੈਸਲਾ ਕਰਨ ਨਾਲ ਦੂਜਾ ਨੁਕਸਾਨ ਕੀ ਹੋਇਆ ਹੈ ? ਛੇ ਮਹਿਕਮੇਂ ਜਿਹੜੇ ਸਾਡੇ ਸੂਬੇ ਦੀ ਡਿਵੈੱਲਪਮੈਂਟ ਤੇ ਲਗੇ ਹੋਏ ਹਨ, ਚਾਹੇ ਵਿਕਾਸ ਦਾ ਮਹਿਕਮਾ ਹੈ, ਚਾਹੇ ਸੀਵਰੇਜ ਦਾ ਹੈ, ਚਾਹੇ ਸੜਕਾਂ ਦਾ ਹੈ, ਚਾਹੇ ਫੋਕਲ ਪੁਆਇੰਟਸ ਵਾਲਾ ਹੈ, ਇਨ੍ਹਾਂ ਸਭ ਨੂੰ ਇੱਟਾਂ ਨਾ ਮਿਲਣ ਕਾਰਣ ਡਿਵੈਲਪਮੈਂਟ ਦੇ ਕੰਮ ਰੋਕਣੇ ਪਏ। ਜੋ ਕੰਮ ਇਨ੍ਹਾਂ ਨੇ ਕਰਨਾ ਸੀ, ਉਹ ਰੁਕ ਗਿਆ। ਇਸ ਦਾ ਉਲਟਾ ਅਸਰ ਇਹ ਹੋਇਆ ਕਿ ਜਿਹੜੇ ਇਨ੍ਹਾਂ ਮਹਿਕਮਿਆਂ ਵਿਚ ਮੁਲਾਜ਼ਮ ਕੰਮ ਕਰਦੇ ਹਨ, ਉਨ੍ਹਾਂ ਨੂੰ ਸਰਕਾਰ ਨੂੰ ਤਨਖਾਹਾਂ ਦੇਣੀਆਂ ਪਈਆਂ ਔਰ ਕੰਮ ਡਿਵੈਲਪਮੈਂਟ ਦਾ ਰੁਕ ਗਿਆ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜੋ ਇਸ ਤਰ੍ਹਾਂ ਦੀ ਤਰੁੱਟੀ ਹੈ, ਉਸ ਨੂੰ ਦੂਰ ਕਰੋ। ਤੁਸੀਂ ਸ੍ਰੀ ਆਨੰਦਪੁਰ ਸਾਹਿਬ ਜਾ ਕੇ ਸੌਂਹ ਖਾ ਕੇ ਆਏ ਹੋ, ਉਥੋਂ ਸਰੋਪਾ ਲੈ ਕੇ ਆਏ ਹੋ, ਤੁਸੀਂ ਸੌਂਹ ਚੁਕ ਕੇ ਆਏ ਹੋ ਕਿ ਕਿਸੇ ਨਾਲ ਰਿਆਇਤ ਨਹੀਂ ਕਰਨੀ। ਸੋ ਕਿਸੇ ਵੀ ਕੁਰੱਪਟ ਨੂੰ ਬਖਸ਼ਾਂਗੇ ਨਹੀਂ, ਨਾ-ਅਹਿਲ ਆਦਮੀ ਜਿਹੜਾ ਹੈ, ਉਸ ਨੂੰ ਸਰਕਾਰ ਵਿਚ ਨਹੀਂ ਰੱਖਾਂਗੇ, ਇਨ੍ਹਾਂ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ। ਇਹ ਭਾਰੀ ਗੱਲ ਹੈ। ਰਿਸ਼ਵਤਖੋਰ ਨਾਲੋਂ ਨਾ-ਅਹਿਲ ਆਦਮੀ ਜ਼ਿਆਦਾ ਬੁਰਾ ਹੁੰਦਾ ਹੈ। ਜੇਕਰ ਰਿਸ਼ਵਤਖੋਰ 100 ਰੁਪਏ ਲੈਂਦਾ ਹੈ ਤਾਂ ਉਹ 1,000 ਰੁਪਏ ਦਾ ਫਾਇਦਾ ਵੀ ਕਰਦਾ ਹੈ। ਪਰ ਜਿਹੜਾ ਨਾ-ਅਹਿਲ ਆਦਮੀ ਹੋਵੇ, ਉਹ ਤਾ ਲੱਖਾਂ ਕਰੋੜਾਂ ਰੁਪਿਆਂ ਦਾ ਨੁਕਸਾਨ ਕਰ ਦਿੰਦਾ ਹੈ ? ਇਹ ਸਾਰੀਆਂ ਗੱਲਾਂ ਬਾਦਲ ਸਾਹਿਬ ਦੇ ਸੋਚਣ ਵਾਲੀਆਂ ਹਨ। ਜਿਤਨੀ ਹਿੰਮਤ ਨਾਲ ਪੰਜਾਬ ਦੇ ਵਾਸਤੇ ਇਹ ਸਕੀਮਾਂ ਬਣਾਉਂਦੇ ਹਨ, ਉਨ੍ਹਾਂ ਨੂੰ ਲਾਗੂ ਕਰਨ ਲਈ ਵੀ ਸੋਚਣਾ ਜ਼ਰੂਰੀ ਹੈ। ਚੌਧਰੀ ਬਲਰਾਮ ਹੋਰੀਂ ਇਸ ਮਾਮਲੇ ਤੇ ਬੋਲਦਿਆਂ ਹੋਇਆਂ ਬੋਲ ਨਹੀਂ ਸਕੇ। ਸਿਰਫ ਇਹ ਗੱਲ ਲੈ ਕੇ ਬੈਠ ਗਏ ਕਿ ਕਪਾਹ ਦੇ ਰੇਟ ਪੂਰੇ ਨਹੀਂ ਮਿਲੇ। ਇਹ ਠੀਕ ਹੈ ਕਿ ਕਪਾਹ ਦ ਪੂਰਾ ਰੇਟ ਨਹੀਂ ਮਿਲਿਆ। ਪਰ, ਡਿਪਟੀ ਸਪੀਕਰ ਸਾਹਿਬ, ਸਾਡੇ ਕਿਸਾਨ ਨੇ ਪੈਦਾਵਾਰ ਇਤਨੀ ਕੀਤੀ ਹੈ ਕਿ ਆਲੂ ਖੇਤਾਂ ਵਿਚ ਪਏ ਹਨ, ਕਪਾਹ ਰੁਲ ਰਹੀ ਹੈ, ਝੋਨਾ

ਬੇਸ਼ੁਮਾਰ ਪੈਦਾ ਹੋਇਆ ਹੈ, ਸੋ ਸਰਕਾਰ ਲਈ ਇਹ ਪ੍ਰਾਬਲਮ ਹੋ ਗਈ ਹੈ ਕਿ ਇਸ ਸਾਰੀ ਜਿਣਸ ਨੂੰ ਸੰਭਾਲੇ ਕਿਸ ਤਰ੍ਹਾਂ । ਸਰਕਾਰ ਨੇ ਸਬਸਿੱਡੀ ਦੇਣ ਦੀ ਸਕੀਮ ਬਣਾਈ ਹੈ । ਇਹ ਗਲ ਸਰਕਾਰ ਨੇ ਸ਼ਲਾਘਾਯੋਗ ਕੀਤੀ ਹੈ । ਮਗਰ ਸਰਕਾਰ ਦੇ ਵੀ ਹੱਥ ਬੰਨੇ ਹੋਏ ਹਨ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੀ ਹੈ ਕਿ ਅਗਰ ਕਿਸੇ ਪਿੰਡ ਦਾ ਨਾਮ ਵੀ ਬਦਲਣਾ ਹੋਵੇ ਤਾਂ ਵੀ ਸੈਂਟਰ ਦੀ ਸਰਕਾਰ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ । ਇਥੋਂ ਤਕ ਕਿ ਅਸੀਂ ਵਰਲਡ ਬੈਂਕ ਤੋਂ ਕਰਜ਼ਾ ਲਿਆ ਹੈ । ਇਹ ਵਿਕਾਸ ਵਾਸਤੇ ਕਰਜ਼ਾ ਲਿਆ ਹੈ, ਕੰਡੀ ਦੇ ਇਲਾਕੇ ਲਈ ਕਰਜ਼ਾ ਲਿਆ ਹੈ । ਇਹ ਕਰਜ਼ਾ ½% ਸੂਦ ਤੇ ਕਰਜ਼ਾ ਲਿਆ ਹੈ । ਪਰ ਸੈਂਟਰ ਦੀ ਸਰਕਾਰ ਨੇ ਇਹ ਹੀ ਕਰਜ਼ਾ ਸਾਨੂੰ 8% ਜਾਂ 8½% ਦੀ ਦਰ ਨਾਲ ਸੂਦ ਤੇ ਦਿੱਤਾ ਹੈ । ਇਹ ਸਾਰੀਆਂ ਹੀ ਵਿਤਕਰੇ ਵਾਲੀਆਂ ਗੱਲਾਂ ਹਨ । ਇਸ ਲਈ ਇਸ ਵਿਤਕਰੇ ਨੂੰ ਦੂਰ ਕਰਨ ਲਈ ਸਾਨੂੰ ਸਾਰਿਆਂ ਨੂੰ ਚਾਹੇ ਇਸ ਪਾਸੇ ਦੇ ਹੋਈਏ ਚਾਹੇ ਉਸ ਪਾਸੇ ਦੇ ਹੋਈਏ, ਮਿਲ ਕੇ ਵਧੇਰੇ ਅਖਤਿਆਰਾਤ ਸੂਬੇ ਲਈ ਲੈਣੇ ਚਾਹੀਦੇ ਹਨ । ਜਿਹੜੇ ਲੋਕ ਇਸ ਗਲ ਦੀ, ਇਸ ਤਰ੍ਹਾਂ ਦੇ ਅਖਤਿਆਰਾਂ ਦੀ ਮੁਖਾਲਫਤ ਕਰਦੇ ਹਨ, ਉਹ ਫਿਰਕਾਪ੍ਰਸਤੀ ਫੈਲਾਉਂਦੇ ਹਨ (ਥੰਪਿੰਗ) ਅਸਲ ਵਿਚ ਉਨ੍ਹਾਂ ਲੋਕਾਂ ਨੂੰ ਸੂਬੇ ਨਾਲ ਕੋਈ ਹਮਦਰਦੀ ਨਹੀਂ ਹੈ । ਉਹ ਲੋਕ ਫਿਰਕਾਪ੍ਰਸਤੀ ਫੈਲਾ ਕੇ ਆਪਣਾ ਫਾਇਦਾ ਉਠਾਉਣਾ ਚਾਹੁੰਦੇ ਹਨ ।

**ਸਰਦਾਰ ਉਮਰਾਓ ਸਿੰਘ :** ਕਾਲੀਆ ਸਾਹਿਬ, ਸੁਣ ਲਓ, ਸਾਥੀ ਜੀ ਕੀ ਕਹਿੰਦੇ ਹਨ । (ਹਾਸਾ)

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਇਹੋ ਜਿਹੀਆਂ ਗੱਲਾਂ ਸਾਡੇ ਵਿਚੋਂ ਸਾਡੀ ਸਰਕਾਰ ਦੇ ਥੈਂਦੇ ਕਰਨ ਤਾਂ ਮੈਂ ਕਹਿੰਦਾ ਹਾਂ ਕਿ ਸ਼ਰਮ ਵਾਲੀ ਗੱਲ ਹੈ । ਇਹ ਇਸ ਤਰ੍ਹਾਂ ਕਰਨ ਵਾਲੇ ਲੋਕ ਹਾਈ ਕਮਾਂਡ ਦੇ ਕੰਨ ਭਰਦੇ ਹਨ, ਪ੍ਰਧਾਨ ਮੰਤਰੀ ਜੀ ਦੇ ਕੰਨ ਭਰਦੇ ਰਹਿੰਦੇ ਹਨ ਕਿ ਇਹ ਤਾਂ ਹੋਮਲੈਂਡ ਮੰਗਦੇ ਹਨ । ਇਸ ਵਿਚ, ਡਿਪਟੀ ਸਪੀਕਰ ਸਾਹਿਬ, ਹੋਮਲੈਂਡ ਵਾਲੀ ਕੋਈ ਗੱਲ ਨਹੀਂ ਹੈ । ਪੰਜਾਬੀ ਬੋਲਦੇ ਇਲਾਕੇ ਅਸੀਂ ਲਏ ਹਨ ਅਤੇ ਜਿਹੜੇ ਰਹਿ ਗਏ ਹਨ, ਉਹ ਵੀ ਮਿਲਣੇ ਚਾਹੀਦੇ ਹਨ । ਸਾਨੂੰ ਕਹਿਣਾ ਚਾਹੀਦਾ ਹੈ ਕਿ ਬਾਕੀ ਦੇ ਪੰਜਾਬੀ ਬੋਲਦੇ ਇਲਾਕੇ ਸਾਨੂੰ ਵਾਪਿਸ ਕਰੋ । ਇਸ ਤਰ੍ਹਾਂ ਕਰਕੇ ਕਾਂਗਰਸ ਨੇ ਸਾਨੂੰ ਇਹ ਇਲਾਕੇ ਨਹੀਂ ਸੀ ਦਿੱਤੇ ਕਿ ਸਿਆਸੀ ਤੌਰ ਤੇ ਕੁਰੱਪਸ਼ਨ ਕੀਤੀ ਗਈ । ਇਸ ਲਈ ਸਾਨੂੰ ਉਹ ਇਲਾਕੇ ਵਾਪਿਸ ਕਰਨ । ਮੈਂ ਇਹ ਕਹਿੰਦਾ ਹਾਂ ਕਿ ਜੇਕਰ ਉਹ ਸਾਡੇ ਇਲਾਕੇ ਸਾਨੂੰ ਵਾਪਿਸ ਆਉਣ ਤਾਂ ਹਿੰਦੁਸਤਾਨ ਦੀ ਸਰਕਾਰ ਦੇ ਕੀ ਸੂਲ ਪੈਦਾ ਹੁੰਦਾ ਹੈ । ਹਿੰਦੁਸਤਾਨ ਦੀ ਸਰਕਾਰ ਦਾ ਸਵਾਲ ਇਸ ਤਰ੍ਹਾਂ ਨਾਲ ਹੱਲ ਨਹੀਂ ਹੁੰਦਾ ਨਾ ਇਸ ਤਰ੍ਹਾਂ ਨਾਲ ਕੋਈ ਸਾਨੂੰ ਕਰਜ਼ਾ ਠੀਕ ਤਰ੍ਹਾਂ ਮਿਲ ਸਕਦਾ ਹੈ ਔਰ ਨਾ ਹੀ ਹੋਰ ਕੋਈ ਗੱਲ ਹੋ ਸਕਦੀ ਹੈ । ਵਧੇਰੇ ਅਖਤਿਆਰ ਲੈਣੇ ਇਕ ਬੜਾ ਹੀ ਜ਼ਰੂਰੀ ਮਸਲਾ ਹੈ । ਇਸ ਤਰ੍ਹਾਂ ਨਾਲ ਅਸੀਂ ਤਰੱਕੀ ਕਰ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਠੀਕ ਹੈ ਕਿ ਅਸੀਂ ਥੋੜ੍ਹੀ ਬਹੁਤ ਤਰੱਕੀ ਕੀਤੀ ਹੈ, ਸਾਡੇ ਕਿਸਾਨ ਨੇ ਤਰੱਕੀ ਕੀਤੀ ਹੈ, ਉਸ ਤਰੱਕੀ ਦਾ ਨਤੀਜਾ ਕੀ ਹੋਇਆ ਹੈ ? ਜਿਸ ਤਰ੍ਹਾਂ ਚੰਦਰ ਸ਼ੇਖਰ ਜੀ ਨੂੰ ਗਲਤ ਫਹਿਮੀ ਹੋ ਗਈ ਸੀ ਅਤੇ ਉਨ੍ਹਾਂ ਨੇ ਇਥੇ ਆ ਕੇ ਕਿਹਾ ਕਿ ਪੰਜਾਬ ਦੇ ਮੁਕਾਬਲੇ ਸਾਡੇ ਬਿਹਾਰ ਔਰ ਯੂ. ਪੀ. ਦੇ ਸੂਬੇ

[ਸਾਥੀ ਰੂਪ ਲਾਲ]

ਗ਼ਰੀਬ ਹਨ । ਮੈਂ ਉਨ੍ਹਾਂ ਨੂੰ ਕਿਹਾ ਕਿ ਚੰਦਰ ਸ਼ੇਖਰ ਜੀ ਸੁਣੋ, ਠੀਕ ਹੈ ਕਿ ਸਾਡੇ ਕਿਸਾਨ ਨੇ ਥੋਹੜੀ ਬਹੁਤ ਤਰੱਕੀ ਕੀਤੀ ਹੈ ਔਰ ਉਸ ਤਰੱਕੀ ਦਾ ਹੀ ਇਹ ਨਤੀਜਾ ਹੋਇਆ ਹੈ ਕਿ ਅੱਜ ਬਿਹਾਰ, ਯੂ. ਪੀ., ਰਾਜਿਸਥਾਨ ਦੇ ਕੋਈ 25 ਲੱਖ ਭਈਏ ਪੰਜਾਬ ਵਿਚ ਕੰਮ ਕਰ ਰਹੇ ਹਨ ਔਰ ਇਸ ਤਰ੍ਹਾਂ ਨਾਲ ਪੰਜਾਬ ਦੀ ਮਾਇਆ ਉਨ੍ਹਾਂ ਸੂਬਿਆਂ ਵਿਚ ਜਾ ਰਹੀ ਹੈ । ਜੇਕਰ ਤੁਸੀਂ, ਡਿਪਟੀ ਸਪੀਕਰ ਸਾਹਿਬ, ਪੰਜ ਰੁਪਏ ਦਿਹਾੜੀ ਵੀ ਲਗਾ ਲਵੋ ਤਾਂ ਵੀ ਸਵਾ ਕਰੋੜ ਰੁਪਿਆ ਅਸੀਂ ਦਿੰਦੇ ਹਾਂ । (ਥੰਪਿੰਗ) ਇਸ ਤਰ੍ਹਾਂ ਅਸੀਂ ਦੇਸ਼ ਦੇ ਗ਼ਰੀਬਾਂ ਦੀ ਸੇਵਾ ਕਰਦੇ ਹਾਂ । ਮੈਂ ਉਨ੍ਹਾਂ ਨੂੰ ਕਿਹਾ ਕਿ ਜੇਕਰ ਤੁਸੀਂ ਹੋਰ ਮੌਕਾ ਦਿਓ ਤਾਂ 50 ਲੱਖ ਘੰਦਿਆਂ ਨੂੰ, ਭਈਆਂ ਨੂੰ ਅਸੀਂ ਪਾਲ ਸਕਦੇ ਹਾਂ । ਇਕ ਕਰੋੜ ਆਦਮੀ ਨੂੰ ਅਸੀਂ ਰੋਟੀ ਦੇ ਸਕਦੇ ਹਾਂ । ਇਸ ਲਈ ਸਾਨੂੰ ਪਿਛੇ ਨਾ ਖਿੱਚੋ, ਸਾਨੂੰ ਅੱਗੇ ਵੱਧਣ ਦਿਓ । ਸਾਡੇ ਵਿਚ ਕੰਮ ਕਰਨ ਦੀ ਕਪੈਸਿਟੀ ਬਹੁਤ ਹੈ, ਸਾਡੇ ਵਿਚ ਵਪਾਰ ਕਰਨ ਦੀ ਕਪੈਸਿਟੀ ਬਹੁਤ ਹੈ । ਸਾਡੇ ਵਿਚ ਹਰ ਕੰਮ ਕਰਨ ਦੀ ਕਪੈਸਿਟੀ ਹੈ, ਇਸ ਲਈ ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਸਾਡੇ ਨਾਲ ਇਹ ਵਿਤਕਰਾ ਨਾ ਕਰੋ । ਮੈਂ ਉਨ੍ਹਾਂ ਨੂੰ ਹਾਸੇ ਵਿਚ ਇਹ ਵੀ ਕਿਹਾ ਕਿ ਜੇ ਤੁਸੀਂ ਬੜੇ ਕਾਹਲੇ ਹੋ ਕਿ ਉਨ੍ਹਾਂ ਦੀ ਮੱਦਦ ਕੀਤੀ ਜਾਵੇ ਕਿਉਂਕਿ ਉਥੋਂ ਦੇ ਆਦਮੀ ਕੰਮ ਨਹੀਂ ਕਰਦੇ, ਉਥੇ ਜ਼ਨਾਨੀਆਂ ਕੰਮ ਕਰਦੀਆਂ ਹਨ, ਇਸ ਕਰਕੇ ਉਹ ਤਰੱਕੀ ਨਹੀਂ ਕਰ ਸਕੇ, ਤਾਂ ਸਾਡੇ ਬੰਦੇ ਉਥੇ ਲੈ ਜਾਵੋ ਅਤੇ ਉਨ੍ਹਾਂ ਦੀ ** ਬਦਲ ਲਓ ਤਾਕਿ ਉਹ ਜਿਹੜੇ ਆਦਮੀ ਹਨ, ਉਹ ਕੰਮ ਕਰਨ ਵਾਲੇ ਬਣਨ । ਸਾਡੇ ਵਿਚ ਕੰਮ ਕਰਨ ਦੀ ਤਾਕਤ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ** ਬਦਲਣ ਦੀ ਗੱਲ ਕੀਤੀ ਹੈ ਇਹ ਗੁਡ ਟੇਸਟ ਵਿਚ ਨਹੀਂ ਹੈ । ਇਹ ਐਕਸਪੰਜ ਹੋਣੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿੱਤਾ ਜਾਵੇ ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਇਹ ਆਪਸ ਵਿਚ ਸਾਨੂੰ ਲੜਾਉਣ ਦੀਆਂ ਗੱਲਾਂ ਕਰਦੇ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਤਨੇ ਵੀ 10ਵੀਂ ਪਾਤਸ਼ਾਹੀ ਨੂੰ ਮੰਨਣ ਵਾਲੇ ਸਿਖ ਹਨ, ਉਹ ਤਾਂ ਸਰਬਤ ਦਾ ਭਲਾ ਮੰਗਦੇ ਹਨ । ਇਸ ਲਈ ਉਹ ਜੰਗੇ ਆਜ਼ਾਦੀ ਵਿਚ ਵੱਧ ਤੋਂ ਵੱਧ ਹਿੱਸਾ ਲੈ ਕੇ ਵੀ ਲੋਕਾਂ ਦਾ ਭਲਾ ਕਰਦੇ ਹਨ । ਇਸ ਲਈ ਸਾਡੇ ਪੰਜਾਬੀ ਕਿਵੇਂ ਹੋਮਲੈਂਡ ਦੀ ਮੰਗ ਕਰ ਸਕਦੇ ਹਨ । ਇਹ ਬਿਲਕੁਲ ਨਹੀਂ ਕਰ ਸਕਦੇ । ਇਹ 10ਵੀਂ ਪਾਤਸ਼ਾਹੀ ਨੂੰ ਮੰਨਣ ਵਾਲੇ ਹਨ, ਜਿਨ੍ਹਾਂ ਨੇ ਦੇਸ਼ ਦੇ ਲਈ ਸਭ ਕੁਝ ਲੁਟਾ ਦਿੱਤਾ ਸੀ । ਪਰ ਇਹ ਮੇਰੇ ਭਰਾ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਮੱਲੋ ਮੱਲੀ ਇਹੋ ਜਿਹੀਆਂ ਗੱਲਾਂ ਸਾਡੇ ਮੂੰਹ ਵਿਚ ਪਾਉਣਾ ਚਾਹੁੰਦੇ ਹਨ । ਇਹੋ ਜਿਹੇ ਜਿਹੜੇ ਵੀ ਆਦਮੀ ਹਨ, ਚਾਹੇ ਉਨ੍ਹਾਂ ਵਿਚ ਸਾਡਾ ਕੋਈ ਮਨਿਸਟਰ ਵੀ ਹੈ, ਮੈਂ ਉਨ੍ਹਾਂ ਨੂੰ ਵਾਰਨਿੰਗ ਦਿੰਦਾ ਹਾਂ ਕਿ ਇਸ ਤਰ੍ਹਾਂ ਨਾਲ ਤੁਸੀਂ ਪੰਜਾਬ ਦਾ ਭਲਾ ਨਹੀਂ ਕਰ ਸਕਣਾ । ਜੇ ਤੁਸੀਂ ਇਹੋ ਜਿਹੀਆਂ ਗੱਲਾਂ ਕਰੋਗੇ ਤਾਂ ਤੁਸੀਂ ਪੰਜਾਬ ਦੀ ਤਰੱਕੀ ਵਿਚ ਰੁਕਾਵਟ ਪਾਉਗੇ । ਇਹੋ ਜਿਹੇ ਬੰਦੇ ਸਾਡੇ ਮਨਿਸਟਰ ਵੀ ਹਨ ਅਤੇ ਮੈਂ ਉਨ੍ਹਾਂ ਨੂੰ ਵੀ

**Expunged as ordered by the Chair.

ਕਹਿੰਦਾ ਹਾਂ ਕਿ ਇਹ ਨਹੀਂ ਹੋ ਸਕਦਾ ਕਿ ਇਕ ਪਾਸੇ ਤਾਂ ਤੁਸੀਂ ਮੌਜਾਂ ਮਾਰੋ, ਰੈਸਟ ਹਾਊਸਾਂ ਵਿਚ ਬੈਠੋ, ਕਾਰਾਂ ਵਿਚ ਫਿਰੋ ਅਤੇ ਦੂਜੇ ਪਾਸੇ ਇਹੋ ਜਿਹੀਆਂ ਗੱਲ ਕਰੋ ਇਹ ਗੱਲਾਂ ਨਹੀਂ ਚਲਣੀਆਂ। ਮੈਂ ਇਹ ਗੱਲ ਸਾਫ ਕਹਿ ਦੇਣਾ ਚਾਹੁੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਕੱਲ ਬਲਰਾਮ ਜੀ ਨੇ ਇਥੇ ਪੰਜਾਬ ਦੇ ਕਈ ਮਸਲੇ ਰੱਖੇ ਸਨ। ਪਰ ਮੈਂ ਉਨ੍ਹਾਂ ਨੂੰ ਦੱਸਦਾ ਹਾਂ ਕਿ ਸਾਡੀ ਸਰਕਾਰ ਨੇ ਪੰਜਾਬ ਦੇ ਕਈ ਮਸਲਿਆਂ ਨੂੰ ਬੜੀ ਕਾਮਯਾਬੀ ਨਾਲ ਹੱਲ ਕੀਤਾ ਹੈ, ਜਿਵੇਂ ਕਿ ਨਿਰੰਕਾਰੀਆਂ ਦਾ ਮਸਲਾ ਹੈ। ਵੈਸੇ ਇਹ ਕੋਈ ਮਸਲਾ ਨਹੀਂ ਸੀ। ਮਸਲਾ ਕੀ ਹੈ ? ਕਿਸੇ ਨੂੰ ਮਜ਼ਹਬ ਮੰਨ ਲੈਣਾ, ਕੋਈ ਮਜ਼ਹਬ ਵਾਲੀ ਗੱਲ ਨਹੀਂ। ਜੇ ਕੋਈ ਮਜ਼ਹਬ, ਸ਼ਰਾਬ ਪੀਣਾ ਸਿਖਾਏ ਜਾਂ ਹੋਰ ਭੈੜੇ ਕੰਮ ਕਰਨਾ ਸਿਖਾਏ ਤਾਂ ਉਹ ਮਜ਼ਹਬ ਨਹੀਂ ਬਣ ਜਾਂਦਾ। ਇਹ ਸਿਰਫ ਬਣਾਇਆ ਹੋਇਆ ਮਸਲਾ ਸੀ। ਇਹ ਮਸਲਾ ਕਾਂਗਰਸੀਆਂ ਵੱਲੋਂ ਚੁੱਕ ਚੁਕਾਏ ਤੇ ਖੜ੍ਹਾ ਕੀਤਾ ਗਿਆ ਸੀ। ਪਰ ਮੈਨੂੰ ਖੁਸ਼ੀ ਹੈ ਕਿ ਸਾਡੀ ਸਰਕਾਰ ਨੇ ਇਸ ਮਸਲੇ ਨੂੰ ਬੜੀ ਕਾਮਯਾਬੀ ਨਾਲ ਹੱਲ ਕੀਤਾ ਹੈ। ਅਸੀਂ ਇਸ ਦੀ ਸਰਾਹਨਾ ਕਰਦੇ ਹਾਂ। ਦੂਜਾ ਮਸਲਾ ਕੱਲ ਬਲਰਾਮ ਜੀ ਨੇ ਸਤਿਆਗ੍ਰਹਿ ਦਾ ਚੁਕਿਆ ਸੀ। ਸਤਿਆਗ੍ਰਹਿ ਕੀ ਸੀ ? ਇਹ ਮੇਰੇ ਵੀਰ ਚੌਧਰੀ ਬਲਰਾਮ ਜੀ ਭੱਜੇ ਗਏ ਜੇਲ੍ਹਾਂ ਵਿਚ, ਇਨ੍ਹਾਂ ਨੂੰ ਤੌਖਲਾ ਹੋ ਗਿਆ ਕਿ ਸਾਨੂੰ ਵੀ ਪੈਨਸ਼ਨਾਂ ਮਿਲਣਗੀਆਂ, ਜਿਸ ਤਰ੍ਹਾਂ ਐਮਰਜੈਂਸੀ ਦੇ ਦੌਰਾਨ ਕੈਦੀਆਂ ਨੂੰ ਪੈਨਸ਼ਨਾਂ ਦਿੱਤੀਆਂ ਹਨ, ਉਸੇ ਤਰ੍ਹਾਂ ਇਨ੍ਹਾਂ ਨੂੰ ਵੀ ਪੈਨਸ਼ਨਾਂ ਮਿਲਣਗੀਆਂ। ਪਰ ਮੈਂ ਕਹਿੰਦਾ ਹਾਂ ਕਿ ਇਹ ਪੈਨਸ਼ਨਾਂ ਦੇਣ ਵਿਚ ਸਾਡੀ ਸਰਕਾਰ ਇੱਕ ਗ਼ਲਤੀ ਵੀ ਕਰ ਗਈ ਹੈ। ਇਹ ਪੈਨਸ਼ਨਾਂ ਕਈ ਜੇਬ ਕਤਰੇ ਵੀ ਲੈ ਗਏ ਹਨ ਅਤੇ ਕਈ ਅਫੀਮ ਵੇਚਣ ਵਾਲੇ ਵੀ ਲੈ ਗਏ ਹਨ। ਇਸ ਕਰਕੇ ਇਨ੍ਹਾਂ ਨੂੰ ਵੀ ਭੁਲੇਖਾ ਹੋ ਗਿਆ ਹੈ ਕਿ ਸਾਡਾ ਰਾਜ ਅਏਗਾ ਤਾਂ ਸਾਨੂੰ ਵੀ ਪੈਨਸ਼ਨਾਂ ਮਿਲ ਜਾਣਗੀਆਂ। ਇਹ ਸਾਰਾ ਕਿੱਸਾ ਅਸਲ ਵਿਚ 'ਕਿੱਸਾ ਕੁਰਸੀ ਦਾ' ਹੈ ਅਤੇ ਹੋਰ ਕੁਝ ਨਹੀਂ। ਔਰ ਇਨ੍ਹਾਂ ਨੇ ਵੇਖ ਲਿਆ ਹੈ ਕਿ 'ਕਿੱਸਾ ਕੁਰਸੀ ਦਾ', ਕੇਸ ਬਾਰੇ ਕੱਲ ਨਤੀਜਾ ਕੀ ਨਿਕਲਿਆ ਹੈ ? ਉਨ੍ਹਾਂ ਨੂੰ ਢਾਈ ਸਾਲਾਂ ਲਈ ਜੇਲ੍ਹ ਵਿਚ ਦੇ ਦਿੱਤਾ ਹੈ। ਇਨ੍ਹਾਂ ਨੇ ਇਸ ਵਾਸਤੇ ਸਤਿਆਗ੍ਰਹਿ ਕੀਤਾ ਹੈ। ਬੀਬੀ ਇੰਦਰਾ ਨੂੰ ਸਜ਼ਾ ਹੋ ਗਈ, ਉਹ ਫਿਰ ਬਾਹਰ ਵੀ ਆ ਗਈ ਪਰ ਇਨ੍ਹਾਂ ਨੇ ਆਪਣਾ ਸਤਿਆਗ੍ਰਹਿ ਜਾਰੀ ਰੱਖਿਆ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਹੁਣ ਸੰਜੇ ਅੰਦਰ ਹੋ ਗਿਆ ਹੈ ਤਾਂ ਹੁਣ ਫਿਰ ਸਤਿਆਗ੍ਰਹਿ ਸ਼ੁਰੂ ਕਰ ਦਿਓ। ਇਹ ਤਾਂ ਹੁੰਦੇ ਹੀ ਰਹਿਣਾ ਹੈ, ਕਦੇ ਮਾਂ ਅੰਦਰ ਅਤੇ ਕਦੇ ਪੁੱਤਰ ਅੰਦਰ। ਜਿਸ ਨੇ ਗਲਤ ਕੰਮ ਕੀਤਾ ਹੈ, ਉਸ ਨੂੰ ਤਾਂ ਸਜ਼ਾ ਹੋਣੀ ਹੈ। ਹੁਣ ਤੁਸੀਂ ਇਥੇ ਕਿਉਂ ਬੈਠੇ ਹੋ, ਜਾਓ ਅੰਦਰ।

ਇਕ ਗੱਲ ਮੈਂ ਬਾਦਲ ਸਾਹਿਬ ਨੂੰ ਵੀ ਜ਼ਰੂਰ ਕਹਾਂਗਾ, ਮੈਨੂੰ ਉਨ੍ਹਾਂ ਤੇ ਬੜਾ ਰੋਸ ਹੈ ਕਿ ਉਹ ਸਖ਼ਤੀ ਨਾਲ ਇਨ੍ਹਾਂ ਨੂੰ ਹੱਥ ਨਹੀਂ ਪਾਉਂਦੇ। ਤੁਸੀਂ ਅਨੰਦਪੁਰ ਸਾਹਿਬ ਜਾਕੇ ਸੌਂਹਾਂ ਖਾਧੀਆਂ ਹਨ ਕਿ ਅਸੀਂ ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨਾ ਹੈ। ਜੇ ਇਹ ਭ੍ਰਿਸ਼ਟਾਚਾਰ ਖ਼ਤਮ ਨਹੀਂ ਸੀ ਕਰਨਾ ਤਾਂ ਤੁਹਾਨੂੰ ਕਿਸ ਹਕੀਮ ਨੇ ਕਿਹਾ ਸੀ ਕਿ ਤੁਸੀਂ ਉਥੇ ਜਾਕੇ ਸੌਂਹਾਂ ਖਾਓ। ਜੇ ਹੁਣ ਤੁਸੀਂ ਉਸ ਤੇ ਅਮਲ ਨਹੀਂ ਕਰਨਾ ਤਾਂ ਉਥੇ ਸੌਂਹਾਂ ਕਿਉਂ ਖਾਧੀਆਂ ਸਨ। ਨਾਲ ਇਕ ਮਨਿਸਟਰ ਰੱਖ

[ਸਾਥੀ ਰੂਪ ਲਾਲ]

ਕੇ, ਜਾਂ ਬੇਈਮਾਨ ਮਨਿਸਟਰ ਰੱਖ ਕੇ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ। ਤੁਸੀਂ ਅਨੰਦਪੁਰ ਸਾਹਿਬ ਵਿਖੇ ਸੌਂਹਾਂ ਖਾਧੀਆਂ ਹਨ। ਜੇ ਕੋਈ ਮਨਿਸਟਰ ਉਨ੍ਹਾਂ ਸੌਂਹਾਂ ਤੇ ਅਮਲ ਨਹੀਂ ਕਰੇਗਾ ਤਾਂ ਉਸ ਨੂੰ ਐਨੇ ਐਨੇ ਵੱਡੇ ਫੋੜੇ ਨਿਕਲਣਗੇ। ਗੁਰੂ ਦੇ ਘਰ ਤੁਸੀਂ ਸੌਂਹਾਂ ਖਾਧੀਆਂ ਹਨ। ਗੁਰੂ ਤੁਹਾਨੂੰ ਕਦੇ ਨਹੀਂ ਬਖ਼ਸ਼ੇਗਾ। ਗੁਰੂ ਕਿਸੇ ਦਾ ਲਿਹਾਜ਼ ਨਹੀਂ ਰੱਖਦੇ ਔਰ ਤੁਸੀਂ ਉਸ ਤੋਂ ਹੁਣ ਬੱਚ ਨਹੀਂ ਸਕਦੇ। ਜਿਹੜੇ ਹੁਣ ਤਕ ਗਲਤ ਕਦਮ ਚੁੱਕੇ ਹਨ, ਉਨ੍ਹਾਂ ਨੂੰ ਵਾਪਸ ਲਓ।

ਮੈਂ ਹੁਣ ਆਪੋਜ਼ੀਸ਼ਨ ਵਾਲੇ ਸਾਥੀਆਂ ਨੂੰ ਵੀ ਕਹਾਂਗਾ ਕਿ ਹੁਣ ਇਸ ਤਰ੍ਹਾਂ ਜੇਲ੍ਹਾਂ ਵਿਚ ਜਾਕੇ ਆਪਣੇ ਆਪ ਖਾਹਮਖਾਹ ਨਾ ਮਰੋ। ਜੇ ਤੁਸੀਂ ਕੋਈ ਇਥੇ ਤਜਵੀਜ਼ਾਂ ਦੇਣਾ ਚਾਹੁੰਦੇ ਹੋ ਤਾਂ ਚੰਗੀਆਂ ਤਜਵੀਜ਼ਾਂ ਦਿਓ।

ਇਥੇ ਨਾਲਾਇਕ ਵਜ਼ੀਰਾਂ ਦੀ ਵਜ੍ਹਾ ਨਾਲ, ਡੀਜ਼ਲ ਦੀ ਤੰਗੀ ਹੋ ਗਈ। ਤੇਲ ਦੀ ਕਮੀ ਆ ਗਈ। ਇਸ ਦਾ ਕਾਰਨ ਇਹ ਸੀ ਕਿ ਇਸ ਦੀ ਵੰਡ ਮੁਨਾਸਬ ਤਰੀਕੇ ਨਾਲ ਨਹੀਂ ਕੀਤੀ ਗਈ ਸੀ। ਉਸ ਨੇ ਇਕ ਡਿਪਟੀ ਡਾਇਰੈਕਟਰ, ਜਿਥੋਂ ਤੇਲ ਆਉਂਦਾ ਹੈ, ਉਥੇ ਬਿਠਾ ਦਿੱਤਾ। ਚਾਹੀਦਾ ਤਾਂ ਇਹ ਸੀ ਕਿ ਪੈਟਰੋਲ ਪੰਪਾਂ ਤੇ ਉਨ੍ਹਾਂ ਨੂੰ ਬਿਠਾਇਆ ਜਾਂਦਾ ਅਤੇ 12 ਲਿੱਟਰ ਵਾਲੇ ਨੂੰ 12 ਲਿੱਟਰ ਦਿੱਤਾ ਜਾਂਦਾ ਅਤੇ 20 ਲਿਟਰ ਵਾਲੇ ਨੂੰ 20 ਲਿਟਰ ਦਿੱਤਾ ਜਾਂਦਾ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਸ ਦੀ ਜਿਹੜੀ ਵੰਡ ਸੀ, ਉਹ ਮੁਨਾਸਬ ਤਰੀਕੇ ਨਾਲ ਨਹੀਂ ਕੀਤੀ ਗਈ। ਜੇ ਇਸ ਦੀ ਵੰਡ ਠੀਕ ਤਰੀਕੇ ਨਾਲ ਕੀਤੀ ਜਾਂਦੀ ਤਾਂ ਜਿਨ੍ਹਾਂ ਲੋਕਾਂ ਨੇ ਤੇਲ ਦੇ ਢੋਲ ਭਰ ਲਏ ਹਨ, ਉਹ ਨਾਂ ਭਰ ਸਕਦੇ।

**ਸ੍ਰੀ ਡਿਪਟੀ ਸਪੀਕਰ:** ਸਾਥੀ ਜੀ, ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ। ਤੁਹਾਡਾ ਟਾਈਮ ਹੋ ਗਿਆ ਹੈ।

**ਸਾਥੀ ਰੂਪ ਲਾਲ:** ਬਸ, ਇਤਨਾ ਕਹਿਕੇ ਮੈਂ ਇਨ੍ਹਾਂ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦੇ ਮਤੇ ਨੂੰ ਮੁਤਫਿਕਾ ਤੌਰ ਤੇ ਪਾਸ ਕਰਨ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਪਾਂਧੀ ਸਾਹਿਬ ਨੇ ਪੇਸ਼ ਕੀਤਾ ਹੈ ਅਤੇ ਸਰਦਾਰ ਕਿਰਪਾਲ ਸਿੰਘ ਵੱਲੋਂ ਉਸ ਦਾ ਸਮਰਥਨ ਕੀਤਾ ਗਿਆ ਹੈ, ਮੈਂ ਉਸ ਮਤੇ ਦਾ ਆਪਣੀ ਪਾਰਟੀ ਵਲੋਂ ਵਿਰੋਧ ਕਰਨ ਲਈ ਖੜਾ ਹੋਇਆ ਹਾਂ।

'ਬੜਾ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ,
ਚੀਰਾ ਤੋ ਕਤਰਾ ਏ ਖ਼ੂਨ ਨਾ ਨਿਕਲਾ।'

ਡਿਪਟੀ ਸਪੀਕਰ ਸਾਹਿਬ, ਬੜੇ ਧਿਆਨ ਨਾਲ ਇਹ ਐਡਰੈਸ ਪੜ੍ਹਨ ਤੋਂ ਬਾਅਦ ਵੀ ਮਹਿਸੂਸ ਇਹ ਹੁੰਦਾ ਹੈ ਕਿ ਇਸ ਐਡਰੈਸ ਵਿਚ ਕੋਈ ਦਿਸ਼ਾ ਔਰ ਕੋਈ ਪਰੋਗਰਾਮ ਅਜਿਹਾ ਨਹੀਂ ਜਿਹੜਾ ਕਿ ਸਮੁੱਚੇ ਪ੍ਰਾਂਤ ਦੇ ਹਿੱਤ ਵਿਚ ਹੋਵੇ। ਅਜਿਹਾ ਕੋਈ ਪਰੋਗਰਾਮ

ਲਿੱਖਣ ਵਿਚ ਤਾਂ ਸ਼ਾਇਦ ਆਇਆ ਹੋਵੇ, ਪਰ ਮੈਨੂੰ ਸ਼ਕ ਹੈ ਕਿ ਉਹ ਅਮਲ ਵਿਚ ਬਿਲਕੁਲ ਨਹੀਂ ਆਉਣਾ। ਡਿਪਟੀ ਸਪੀਕਰ ਸਾਹਿਬ, ਮੈਨੂੰ 1978 ਦੇ ਐਡਰੈਸ ਵਿਚ ਕੁੱਝ ਐਸੀਆਂ ਚੀਜ਼ਾਂ ਨਜ਼ਰ ਆਈਆਂ ਹਨ, ਜਿਨ੍ਹਾਂ ਤੇ ਅਮਲ ਬਿਲਕੁਲ ਨਹੀਂ ਕੀਤਾ ਗਿਆ।

ਪਿਛਲੇ ਐਡਰੈਸ ਵਿਚ ਗਵਰਨਰ ਸਾਹਿਬ ਨੇ ਇਹ ਵਾਅਦਾ ਕੀਤਾ ਸੀ ਕਿ ਰਿਫਿਊਜੀ ਵੈਲਫੇਅਰ ਫੰਡ ਬਣਾਇਆ ਜਾਵੇਗਾ, ਪਰ ਉਸ ਪਾਸੇ ਹਾਲੇ ਤਕ ਇਸ ਸਰਕਾਰ ਨੇ ਕੋਈ ਕਦਮ ਨਹੀਂ ਚੁਕਿਆ। ਇਸੇ ਤਰ੍ਹਾਂ ਦੀ ਇਕ ਹੋਰ ਮਿਸਾਲ ਹੈ, ਪਿਛਲੇ ਐਡਰੈਸ ਵਿਚ 4 ਕਰੋੜ ਰੁਪਿਆ ਲੁਧਿਆਣੇ ਵਿਚ ਟੂਲ ਰੂਮ ਬਣਾਉਣ ਲਈ ਰੱਖਿਆ ਗਿਆ ਸੀ, ਲੇਕਿਨ ਉਹ ਵੀ ਅਜੇ ਤਕ ਨਹੀਂ ਬਣਾਇਆ ਗਿਆ। ਇਸੇ ਤਰ੍ਹਾਂ ਹੀ ਐਕਸ-ਸਰਵਿਸਮੈਨ ਵਾਸਤੇ ਕਾਰਪੋਰੇਸ਼ਨ ਬਣਾਉਣ ਲਈ ਜ਼ਿਕਰ ਕੀਤਾ ਗਿਆ ਸੀ ਅਤੇ ਉਸ ਸਬੰਧ ਵਿਚ ਇਕ ਬਿਲ ਸਤੰਬਰ ਸੈਸ਼ਨ ਵਿਚ ਪਾਸ ਵੀ ਕੀਤਾ ਗਿਆ, ਪਰ ਉਹ ਕਾਰਪੋਰੇਸ਼ਨ ਹਾਲੇ ਤਕ ਨਹੀਂ ਬਣ ਸਕੀ ਔਰ ਨਾ ਹੀ ਕੋਈ ਇਸ ਵਾਸਤੇ ਰੁਪਿਆ ਅਲਾਟ ਕੀਤਾ ਹੈ। ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਨਾਲ ਫਰਾਡ ਕੀਤਾ ਜਾ ਰਿਹਾ ਹੈ। ਇਸੇ ਤਰ੍ਹਾਂ ਹੀ ਪਿਛਲੇ ਐਡਰੈਸ ਵਿਚ 300 ਪਿੰਡਾਂ ਨੂੰ ਲਿੰਕ ਸੜਕਾਂ ਦੇਣ ਦਾ ਜ਼ਿਕਰ ਕੀਤਾ ਗਿਆ ਸੀ, ਜਿਹੜੀਆਂ ਕਿ 31 ਮਾਰਚ, 1979 ਤਕ ਪਿੰਡਾਂ ਨੂੰ ਦੇਣੀਆਂ ਹਨ, ਪਰ ਮੈਂ ਇਹ ਪੂਰੇ ਵਸੂਖ ਨਾਲ ਕਹਿ ਸਕਦਾ ਹਾਂ ਕਿ ਇਹ ਵਾਅਦਾ ਵੀ ਬਿਲਕੁਲ ਪੂਰਾ ਨਹੀਂ ਕਰ ਸਕਣਗੇ ਕਿਉਂਕਿ ਇਨ੍ਹਾਂ ਨੇ ਸੜਕਾਂ ਬਣਾਉਣ ਦੀ ਨੀਤੀ ਵਿਚ ਕੁਝ ਤਬਦੀਲੀ ਕੀਤੀ ਹੈ। ਪਰ ਸੜਕਾਂ ਨਹੀਂ ਬਣ ਰਹੀਆਂ। ਹੁਣ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਉਥੇ ਅਰਥ-ਵਰਕ ਕੀਤਾ ਜਾ ਰਿਹਾ ਹੈ, ਲੇਕਿਨ ਇਨ੍ਹਾਂ ਨੇ ਕਿਹਾ ਹੈ ਕਿ ਸੜਕਾਂ ਬਣਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਪਰ ਕਿਉਂਕਿ ਲੋਕ ਜ਼ਮੀਨ ਨਹੀਂ ਦਿੰਦੇ ਫਿਰ ਸੜਕ ਕਿਸ ਤਰ੍ਹਾਂ ਬਣੇਗੀ ? ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਉਨ੍ਹਾਂ ਦੀ ਲੈਂਡ ਨੂੰ ਐਕੁਆਇਰ ਕਰ ਲਵੇ ਤਾਕਿ ਅਰਥ ਵਰਕ ਦਾ ਕੰਮ ਚਲ ਸਕੇ। ਇਸ ਗਵਰਨਰ ਐਡਰੈਸ ਵਿਚ ਬਹੁਤ ਸਾਰੀਆਂ ਐਸੀਆਂ ਗੱਲਾਂ ਹਨ, ਜਿਨ੍ਹਾਂ ਨੂੰ ਇਹ ਸਰਕਾਰ ਛੱਡ ਗਈ ਹੈ ਅਤੇ ਉਨ੍ਹਾਂ ਗੱਲਾਂ ਦਾ ਜ਼ਿਕਰ ਮੈਂ ਇਥੇ ਕਰਨਾ ਚਾਹੁੰਦਾ ਹਾਂ। ਇਸ ਐਡਰੈਸ ਦੇ ਸਬੰਧ ਵਿਚ ਮੈਂ ਇਕ ਆਪਣੀ ਅਮੈਂਡਮੈਂਟ ਦੀ ਮੋਸ਼ਨ ਦਿੱਤੀ ਹੈ ਜਿਸ ਦੇ ਵਿਚ ਕੁਝ ਗੱਲਾਂ ਦਾ ਜ਼ਿਕਰ ਕੀਤਾ ਗਿਆ ਹੈ, ਲੇਕਿਨ ਮੈਂ ਉਨ੍ਹਾਂ ਦਾ ਜ਼ਿਕਰ ਇਥੇ ਹੁਣ ਕਰ ਦੇਣਾ ਚਾਹੁੰਦਾ ਹਾਂ।

| *12.50 ਬਾਅਦ ਦੁਪਹਿਰ | (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਉਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਦਾ ਇਸ ਗਵਰਨਰ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਮੈਨੂੰ ਅਫਸੋਸ ਹੈ ਕਿ ਜਦ ਇਹ ਅਕਾਲੀ-ਜਨਤਾ ਪਾਰਟੀਆਂ ਦੀ ਕੁਲੀਸ਼ਨ ਸਰਕਾਰ ਬਣੀ ਸੀ ਤਾਂ ਇਨ੍ਹਾਂ ਨੇ ਸਭ ਤੋਂ ਨੇਕ ਕੰਮ ਇਹ ਕੀਤਾ ਕਿ ਇਨ੍ਹਾਂ ਨੇ ਰਾਜ ਦੀਆਂ ਸਾਰੀਆਂ ਮਿਉਂਸਿਪਲ ਕਮੇਟੀਆਂ ਨੂੰ ਤੋੜ ਦਿੱਤਾ। ਇਨ੍ਹਾਂ ਨੂੰ ਤੋੜਨ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਸੀ, ਪਰ ਇਨ੍ਹਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਇਨ੍ਹਾਂ ਮਿਉਂਸਿਪਲ ਕਮੇਟੀਆਂ ਦੀਆਂ

[ਡਾਕਟਰ ਕੇਵਲ ਕ੍ਰਿਸ਼ਨ]

ਇਲੈਕਸ਼ਨਾਂ ਜਲਦੀ ਤੋਂ ਜਲਦੀ ਦੋ, ਚਾਰ ਜਾਂ ਛੇ ਮਹੀਨਿਆਂ ਵਿਚ ਕਰਵਾ ਦਿੰਦੇ। ਲੇਕਿਨ ਹੁਣ ਜੂਨ ਤਕ ਦੋ ਸਾਲ ਹੋ ਜਾਣੇ ਹਨ। ਉਥੇ ਐਸ. ਓਜ਼. ਬੈਠੇ ਹਨ, ਉਹ ਕਰੋੜਾਂ ਰੁਪਏ ਦਾ ਐਸਟੀਮੇਟ ਬਣਾਕੇ ਖਾਈ ਜਾ ਰਹੇ ਹਨ, ਲੇਕਿਨ ਸਰਕਾਰ ਇਸ ਗੱਲ ਵੱਲ ਕੋਈ ਧਿਆਨ ਨਹੀਂ ਦੇ ਰਹੀ ਹੈ। ਇਸ ਦੇ ਨਾਲ ਇਨ੍ਹਾਂ ਨੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ। ਮੈਂ ਸਮਝਦਾ ਹਾਂ ਕਿ ਪੰਚਾਇਤਾਂ ਠੀਕ ਸਾਬਤ ਨਹੀਂ ਹੋ ਸਕਦੀਆਂ ਜਦ ਤਕ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਨਹੀਂ ਹੋ ਜਾਂਦੀਆਂ। ਜਿੰਨੇ ਚਿਰ ਤਕ ਪਿੰਡਾਂ ਦੇ ਵਿਚ ਰਹਿਣ ਵਾਲੇ ਲੋਕਾਂ ਨੂੰ ਨੁਮਾਇੰਦਗੀ ਨਹੀਂ ਮਿਲ ਜਾਂਦੀ ਉਨੇ ਚਿਰ ਤਕ ਉਹ ਆਪਣੇ ਪਿੰਡਾਂ ਦੇ ਵਿਕਾਸ ਦੇ ਕੰਮਾਂ ਵਿਚ ਹਿੱਸਾ ਨਹੀਂ ਲੈ ਸਕਦੇ। ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਏ ਨੂੰ 8, 9 ਮਹੀਨਿਆਂ ਦਾ ਅਰਸਾ ਗੁਜ਼ਰ ਗਿਆ ਹੈ। ਇਨ੍ਹਾਂ ਨੇ ਕਿਹਾ ਸੀ ਕਿ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਲਈ ਇਕ ਬਿਲ ਇਸ ਹਾਊਸ ਵਿਚ ਪੇਸ਼ ਕਰਾਂਗੇ, ਲੇਕਿਨ ਇਹ ਹਾਲੇ ਤਕ ਪੇਸ਼ ਨਹੀਂ ਕਰ ਸਕੇ ਔਰ ਕਿਹਾ ਇਹ ਵੀ ਸੀ ਕਿ ਬਿਲ ਪਾਸ ਕਰਵਾ ਕੇ ਇਲੈਕਸ਼ਨਾਂ ਜਲਦੀ ਤੋਂ ਜਲਦੀ ਕਰਵਾਉਣ ਦੇ ਯਤਨ ਕੀਤੇ ਜਾਣਗੇ। ਚੇਅਰਮੈਨ ਸਾਹਿਬ, ਸਾਡੇ ਪਿੰਡਾਂ ਦੇ ਵਿਚ ਰਹਿਣ ਵਾਲੀ 80% ਆਬਾਦੀ ਇਹ ਮਹਿਸੂਸ ਕਰਦੀ ਹੈ ਕਿ ਸਾਡੇ ਜਮਹੂਰੀਅਤ ਦੇ ਹੱਕ ਇਹ ਸਰਕਾਰ ਖੋਹ ਰਹੀ ਹੈ। ਇਹ ਜਮਹੂਰੀਅਤ ਦੇ ਬੜੇ ਵੱਡੇ ਅਲੰਬਰਦਾਰ ਅਤੇ ਠੇਕੇਦਾਰ ਬਣਦੇ ਸਨ ਪਰ ਹੁਣ ਇਹ ਹੀ ਖੁਦ ਜਮਹੂਰੀਅਤ ਦਾ ਕਤਲ ਕਰ ਰਹੇ ਹਨ। ਜਦੋਂ ਐਮਰਜੈਂਸੀ ਲੱਗੀ ਸੀ ਤਾਂ ਇਹ ਕਹਿੰਦੇ ਹੁੰਦੇ ਸਨ ਕਿ ਜਮਹੂਰੀਅਤ ਦਾ ਕਤਲ ਕੀਤਾ ਜਾ ਰਿਹਾ ਹੈ। ਮੈਂ ਪੁੱਛਦਾ ਹਾਂ ਕਿ ਜਮਹੂਰੀਅਤ ਦੇ ਠੇਕੇਦਾਰ ਕਿਧਰ ਗਏ, ਹੁਣ ਕਿਉਂ ਨਹੀਂ ਇਲੈਕਸ਼ਨਾਂ ਕਰਵਾ ਦਿੰਦੇ। ਅਸੀਂ ਤਾਂ ਇਲੈਕਸ਼ਨਾਂ ਕਰਵਾਈਆਂ ਸੀ। ਪੰਜਾਬ ਦੇ 12,188 ਪਿੰਡਾਂ ਵਾਲੇ ਅਤੇ ਸ਼ਹਿਰਾਂ ਵਾਲੇ ਜਮਹੂਰੀਅਤ ਦਾ ਕਤਲ ਹੁੰਦਾ ਵੇਖ ਰਹੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਤੁਸੀਂ ਇਲੈਕਸ਼ਨਾਂ ਕਿਉਂ ਨਹੀਂ ਕਰਵਾਉਂਦੇ ਅਤੇ ਮਿਊਂਸਿਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਉਣ ਵਿਚ ਤੁਹਾਨੂੰ ਤਕਲੀਫ਼ ਕੀ ਹੈ ? ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਸਰਕਾਰ ਲੋਕਾਂ ਦੀ ਜਮਹੂਰੀਅਤ ਦੀ ਆਵਾਜ਼ ਨੂੰ ਦਬਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਇਸ ਤੋਂ ਅੱਗੇ ਮਾਰਕਿਟ ਕਮੇਟੀ ਦੇ ਬਾਰੇ ਕਈ ਵਾਰ ਅਖਬਾਰ ਦੇ ਵਿਚ ਆਉਂਦਾ ਹੈ ਕਿ ਸਰਕਾਰ ਨੌਮੀਨੇਸ਼ਨ ਕਰਨ ਬਾਰੇ ਸੋਚ ਰਹੀ ਹੈ। ਕਦੇ ਆ ਜਾਂਦਾ ਹੈ ਕਿ ਸਰਕਾਰ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਉਣ ਬਾਰੇ ਸੋਚ ਰਹੀ ਹੈ। ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਸਰਕਾਰ ਪਾਸ ਨਾ ਤਾਂ ਕੋਈ ਪ੍ਰੋਗਰਾਮ ਹੈ ਅਤੇ ਨਾ ਕੋਈ ਠੋਸ ਪਾਲਿਸੀ ਹੈ। ਇਸ ਦੇ ਨਾਲ ਇਸ ਗਵਰਨਰ ਐਡਰੈਸ ਦੇ ਵਿਚ ਕਿਹਾ ਗਿਆ ਹੈ ਕਿ ਸਾਡੀ ਸਰਕਾਰ ਅਨਾਜ ਦੀ ਪੈਦਾਵਾਰ ਵਧਾਉਣ ਵਿਚ ਅੱਗੇ ਰਹੀ ਹੈ। ਲੇਕਿਨ ਚੌਧਰੀ ਬਲਰਾਮ ਜੀ ਨੇ ਕਿਹਾ ਹੈ ਕਿ ਇਸ ਨੇਕ ਕੰਮ ਲਈ ਸਾਡਾ ਕਿਸਾਨ ਹੀ ਵਧਾਈ ਦਾ ਪਾਤਰ ਹੈ, ਨਾ ਕਿ ਸਰਕਾਰ ਹੈ। ਇਹ ਅਨਾਜ ਦੀ ਪੈਦਾਵਾਰ ਜੇਕਰ ਵਧੀ ਹੈ ਤਾਂ ਇਹ ਪਿਛਲੀ ਸਰਕਾਰ ਦੀਆਂ ਬੁਨਿਆਦੀ ਪਾਲਿਸੀਆਂ ਦੇ ਕਾਰਨ ਵੱਧੀ ਹੈ ਨਾ ਕਿ ਇਨ੍ਹਾਂ ਦੀ ਸਰਕਾਰ ਨੇ ਆ ਕੇ ਪੈਦਾਵਾਰ ਵਿਚ ਵਾਧਾ ਕੀਤਾ ਹੈ। ਹੁਣ ਸਰਦਾਰ ਆਤਮਾ ਸਿੰਘ ਜੀ ਆ ਗਏ ਹਨ। ਇਸ ਲਈ ਮੈਂ ਮੰਗ ਕਰਦਾ ਹਾਂ ਕਿ ਇਨ੍ਹਾਂ ਨੂੰ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਕਰਵਾ

ਦੇਣੀਆਂ ਚਾਹੀਦੀਆਂ ਹਨ । ਇਨ੍ਹਾਂ ਨੇ ਕੁਝ ਵਾਅਦੇ ਕੀਤੇ ਸਨ ਜੇਕਰ ਕੋਈ ਪੰਚਾਇਤ ਯੂਨਾਨੀਮਸਲੀ ਇਲੈਕਸ਼ਨ ਕਰੇਗੀ ਤਾਂ ਸਰਕਾਰ ਉਨ੍ਹਾਂ ਨੂੰ ਇਨਾਮ ਦੇਵੇਗੀ, ਪਰ ਹੁਣ ਬਜਟ ਦਾ ਇਜਲਾਸ ਵੀ ਆ ਗਿਆ ਹੈ ਅਤੇ ਹਾਲੇ ਤਕ ਕਿਸੇ ਪੰਚਾਇਤ ਨੂੰ ਕੋਈ ਪੈਸਾ ਨਹੀਂ ਮਿਲਿਆ । ਅਗਰ ਇਹ ਸਰਕਾਰ ਸੱਚ ਮੁੱਚ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਨਾ ਚਾਹੁੰਦੀ ਹੈ, ਤਾਂ ਫਿਰ ਇਹ ਕਿਉਂ ਨਹੀਂ ਉਨ੍ਹਾਂ ਨੂੰ ਵਾਜਬ ਭਾਅ ਆਲੂਆਂ ਦਾ, ਗੰਨੇ ਦਾ ਅਤੇ ਕਪਾਹ ਦਾ ਦਿਵਾਉਣ ਵਿਚ ਮਦਦ ਕਰਦੀ । ਆਲੂ ਤਾਂ 80% ਵਿੱਕ ਚੁੱਕਾ ਹੈ ਅਤੇ ਜਿਹੜਾ ਬਾਕੀ ਰਹਿ ਗਿਆ ਹੈ ਉਹ ਕੋਲਡ ਸਟੋਰਜ਼ ਵਿਚ ਪਿਆ ਹੋਇਆ ਹੈ, ਲੇਕਿਨ ਕੋਲਡ ਸਟੋਰਜ਼ ਦੇ ਵਿੱਚ ਰੇਟ ਕਿੰਨਾ ਜ਼ਿਆਦਾ ਹੈ ? ਉਸ ਦੇ ਨਾਲ ਕਿਸਾਨ ਨੂੰ ਫਿਰ ਆਲੂਆਂ ਅਤੇ ਦੂਜੀਆਂ ਚੀਜ਼ਾਂ ਦੇ ਵਿਚ ਨੁਕਸਾਨ ਹੋਵੇਗਾ ਅਤੇ ਕਿਸਾਨਾਂ ਨੂੰ ਤਕਰੀਬਨ 10 ਕਰੋੜ ਰੁਪਏ ਦਾ ਨੁਕਸਾਨ ਹੋਇਆ, ਜਦ ਕਿ ਸਰਕਾਰ ਨੇ ਕੇਵਲ ਇਕ ਕਰੋੜ ਰੁਪਿਆ ਦਿੱਤਾ ਹੈ । ਇਸ ਦੇ ਨਾਲ ਹੀ ਚੀਫ਼ ਮਨਿਸਟਰ ਸਾਹਿਬ ਨੇ ਦਿੱਲੀ ਦੇ ਵਿਚ ਇਕ ਬਿਆਨ ਦਿੱਤਾ ਸੀ, ਜਿਸ ਤੋਂ ਪਤਾ ਲਗਦਾ ਸੀ ਕਿ ਚੀਫ਼ ਮਨਿਸਟਰ ਸਾਹਿਬ ਖੁਦ ਮਹਿਸੂਸ ਕਰਦੇ ਹਨ ਕਿ ਇਸ ਦੇ ਨਾਲ ਕਿਸਾਨਾਂ ਦਾ ਨੁਕਸਾਨ ਹੋ ਰਿਹਾ ਹੈ ਅਤੇ ਕਿਸਾਨ ਅੱਗੇ ਤੋਂ ਪੈਦਾਵਾਰ ਇਤਨੀ ਮਾਤਰਾ ਦੇ ਵਿਚ ਨਹੀਂ ਕਰੇਗਾ । ਚੀਫ਼ ਮਨਿਸਟਰ ਸਾਹਿਬ ਦਾ ਬਿਆਨ ਸਪੱਸ਼ਟ ਹੈ, ਉਹ ਮੈਂ ਪੜ੍ਹਕੇ ਦੱਸਦਾ ਹਾਂ ਕਿ—

The Punjab Chief Minister, Mr. Parkash Singh Badal warned here today that unless the farmers were assured of an economic and remunerative price of their products, they were bound to lose interest in farming and the country might once again fall in the throes and food shortages.

ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਕੋਲਡ ਸਟੋਰਜ ਦੇ ਰੇਟ ਫਿਕਸ ਕਰਨ ਲਈ ਇਕ ਆਰਡੀਨੈਂਸ ਕੀਤਾ ਜਾਵੇਗਾ, ਪਰ ਹਾਲੇ ਤੱਕ ਨਹੀਂ ਕੀਤਾ ਗਿਆ । ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਜਨਤਾ ਪਾਰਟੀ ਦੀ ਸਰਕਾਰ ਨੇ ਲੋਕਾਂ ਨੂੰ ਖੰਡ ਸਸਤੀ ਦਿੱਤੀ ਹੈ, ਪਰ ਤੁਸੀਂ ਦੇਖੋ ਗੰਨੇ ਦਾ ਕੀ ਹਾਲ ਹੋਇਆ ਹੈ । ਖੰਡ ਸਸਤੀ ਤਾਂ ਕਾਂਗਰਸ ਰਾਜ ਦੇ ਵਿਚ ਮਿਲਦੀ ਸੀ ਪਰ ਫਰਕ ਕੇਵਲ ਇਤਨਾ ਹੈ ਕਿ ਉਦੋਂ ਰਾਸ਼ਨ ਤੇ ਮਿਲਦੀ ਸੀ ਅਤੇ ਹੁਣ ਇਹ ਖੁਲੀ ਦੇ ਰਹੇ ਹਨ । ਜਨਤਾ ਪਾਰਟੀ ਨੂੰ ਇਹ ਆਪਣੀ ਪਾਲਿਸੀ ਬਦਲਣੀ ਪਵੇਗੀ । ਮੈਂ ਕਹਾਂਗਾ ਕਿ ਬਾਦਲ ਸਾਹਿਬ ਨੂੰ ਆਪਣੀ ਫੀਲਿੰਗ ਤੇ ਅਮਲ ਕਰਨਾ ਚਾਹੀਦਾ ਹੈ। ਜੇਕਰ ਇਹ ਅਮਲ ਨਹੀਂ ਕਰਦੇ ਤਾਂ ਫਿਰ ਕਿਉਂ ਇਹ ਮਗਰਮੱਛ ਦੇ ਆਂਸੂ ਬਹਾ ਰਹੇ ਹਨ ।

ਚੇਅਰਮੈਨ ਸਾਹਿਬ, ਪੰਜਾਬ ਵਿਚ ਪਿਛਲੇ ਕੁਝ ਮਹੀਨਿਆਂ ਤੋਂ ਅਕਾਲੀ ਪਾਰਟੀ ਦੇ ਲੀਡਰਾਂ ਵਲੋਂ ਪ੍ਰੋਵਿੰਸ਼ੀਅਲ ਅਟਾਨੋਮੀ ਦੀ ਮੰਗ ਕੀਤੀ ਗਈ ਹੈ ਅਤੇ ਨਾਅਰੇ ਲਗਾਏ ਜਾ ਰਹੇ ਹਨ । ਦੂਜੇ ਅਕਾਲੀ ਪਾਰਟੀ ਦੇ ਲੀਡਰ ਕਹਿੰਦੇ ਹਨ ਕਿ ਇਥੇ ਮਲਟੀਨੈਸ਼ਨਲ ਅਟਾਨੋਮੀ ਹੋਣੀ ਚਾਹੀਦੀ ਹੈ, ਕਿਉਂਕਿ ਇਥੇ ਵੱਖ ਵੱਖ ਤਬਕਿਆਂ ਦੇ ਲੋਕ ਰਹਿੰਦੇ ਹਨ ਅਤੇ ਇਸੇ ਤਰ੍ਹਾਂ ਇਕ ਹੋਰ ਲੀਡਰ ਵਲੋਂ ਮੰਗ ਕੀਤੀ ਗਈ ਕਿ ਸਾਨੂੰ ਪੁਲੀਟੀਕਲ ਆਟੋਨੋਮੀ ਅਤੇ ਫਾਈਨੈਂਸ਼ਿਅਲ ਆਟੋਨੋਮੀ ਦਿੱਤੀ ਜਾਵੇ । ਇਸ ਬਾਰੇ ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਸਾਡੀ ਪਾਰਟੀ ਦੇ ਸਟੈਂਡ ਬਾਰੇ ਕਿਹਾ ਸੀ ਅਤੇ ਇਸ ਬਾਰੇ ਜਨਤਾ ਪਾਰਟੀ ਦੇ ਡਿਪਟੀ ਲੀਡਰ ਅਤੇ ਜਨਤਾ ਪਾਰਟੀ ਦੇ ਮਨਿਸਟਰ ਸ੍ਰੀ ਟੰਡਨ ਨੇ ਜ਼ੋਰਦਾਰ ਸ਼ਬਦਾਂ ਦੇ ਵਿਚ ਇਨ੍ਹਾਂ ਮੰਗਾਂ ਦਾ ਵਿਰੋਧ ਕੀਤਾ ਸੀ । ਉਨ੍ਹਾਂ ਨੇ ਕਿਹਾ ਸੀ ਕਿ ਪ੍ਰੋਵਿਸ਼ਿਅਲ ਆਟੋਨੋਮੀ ਅਤੇ ਮਲਟੀਨੈਸ਼ਨਲ

[ਡਾਕਟਰ ਕੇਵਲ ਕ੍ਰਿਸ਼ਨ]

ਆਟੋਨੋਮੀ ਅਤੇ ਫਾਈਨੈਂਸ਼ਿਅਲ, ਪੁਲੀਟੀਕਲ ਆਟੋਨੋਮੀ ਦੇ ਨਾਲ ਸਟੇਟ ਨੂੰ ਕੋਈ ਫਾਇਦਾ ਨਹੀਂ ਹੋਣਾ, ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਕਿਧਰੇ ਇਹ ਅਕਾਲੀ ਪਾਰਟੀ ਵਾਲੇ ਇਸ ਮੰਗ ਨੂੰ ਮਨਵਾਉਣ ਤੋਂ ਬਾਅਦ ਹੀ ਇਸ ਜਮਹੂਰੀਅਤ ਦੇ ਢਾਂਚੇ ਨੂੰ ਹੀ ਨਾ ਬਦਲ ਦੇਣ। ਇਸ ਲਈ ਉਨ੍ਹਾਂ ਨੇ ਸਪਸ਼ਟ ਸ਼ਬਦਾਂ ਵਿਚ ਇਸ ਦਾ ਵਿਰੋਧ ਕੀਤਾ ਸੀ। ਸਾਡੀ ਪਾਰਟੀ ਦੀ ਰਾਏ ਵਿਚ ਪ੍ਰੋਵਿੰਸ਼ਿਅਲ ਆਟੋਨੋਮੀ, ਪੁਲੀਟੀਕਲ ਆਟੋਨੋਮੀ ਅਤੇ ਮਲਟੀਨੈਸ਼ਨਲ ਆਟੋਨੋਮੀ ਸਟੇਟ ਦੇ ਲਈ ਖਤਰਨਾਕ ਸਾਬਤ ਹੋ ਸਕਦੀ ਹੈ। ਇਸ ਲਈ ਸਾਡੀ ਪਾਰਟੀ ਕੇਵਲ ਫਾਈਨੈਂਸ਼ਲ ਪਾਵਰ ਜ਼ਿਆਦਾ ਸੈਂਟਰ ਤੋਂ ਲੈਣ ਦੇ ਹੱਕ ਵਿਚ ਹੈ। (ਘੰਟੀ) ਇਨ੍ਹਾਂ ਅਕਾਲੀ ਪਾਰਟੀ ਦੀ ਖੁਦਮੁਖਤਿਆਰੀ ਦੀ ਮੰਗ ਬੜੀ ਖਤਰਨਾਕ ਹੈ। ਸਾਡੇ ਚੀਫ ਮਨਿਸਟਰ ਸਾਹਿਬ ਨੂੰ ਇਸ ਹਾਊਸ ਵਿਚ ਇਹ ਗੱਲਾਂ ਕਲੀਅਰ ਕਰ ਦੇਣੀਆਂ ਚਾਹੀਦੀਆਂ ਹਨ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਨੂੰ ਫਾਈਨੈਂਸ਼ਿਅਲ ਪਾਵਰ ਜ਼ਿਆਦਾ ਤੋਂ ਜ਼ਿਆਦਾ ਮਿਲੇ ਤਾਂ ਕਿ ਅਸੀਂ ਹੋਰ ਵਿਕਾਸ ਕਰ ਸਕੀਏ। ਇਨ੍ਹਾਂ ਸਾਰੀਆਂ ਗੱਲਾ ਨੂੰ ਮੁੱਖ ਰਖਦੇ ਹੋਏ ਅਕਾਲੀ ਪਾਰਟੀ ਦੇ ਲੀਡਰਾਂ ਦੀਆਂ ਇਹ ਮੰਗਾਂ ਅਤੇ ਨਾਅਰੇ ਬਾਜ਼ੀ ਬਿਲਕੁਲ ਜਾਇਜ਼ ਨਹੀਂ ਹੈ। ਸਾਡੀ ਪਾਰਟੀ ਬਿਲਕੁਲ ਡਟ ਕੇ ਇਨ੍ਹਾਂ ਦਾ ਮੁਕਾਬਲਾ ਕਰੇਗੀ। ਇਨ੍ਹਾਂ ਦੇ ਖਤਰਨਾਕ ਇਰਾਦੇ ਨਾਕਾਮ ਬਣਾਏ ਜਾਣਗੇ, ਦੇਸ਼ ਨੂੰ ਇਨ੍ਹਾਂ ਗੱਲਾਂ ਦੇ ਨਾਲ ਨੁਕਸਾਨ ਹੋ ਸਕਦਾ ਹੈ।

ਚੇਅਰਮੈਨ ਸਾਹਿਬ, ਜਦੋਂ ਇਹੋ ਜਿਹੀ ਵਖਰੀ ਵਖਰੀ ਹੋਂਦ ਦੀ ਸੋਚ ਦੇਸ਼ ਵਿਚ ਆਉਂਦੀ ਹੈ ਤਾਂ ਦੇਸ਼ ਗੁਲਾਮ ਹੁੰਦਾ ਹੈ ਅਤੇ ਦੇਸ਼ ਦਾ ਨੁਕਸਾਨ ਹੁੰਦਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਅਕਾਲੀ-ਜਨਤਾ ਪਾਰਟੀਆਂ ਦੀ ਜੋ ਸਰਕਾਰ ਹੈ, ਇਸ ਦੇ ਵਿਚ ਦੋ ਰਾਵਾਂ ਹਨ। ਸਾਡੇ ਦੇਸ਼ ਦੇ ਮਹਾਨ ਨੇਤਾ ਜਗਤ ਨਰਾਇਣ ਨੇ ਵੀ ਇਸ ਦੀ ਮੁਖਾਲਫਤ ਕੀਤੀ ਹੈ। ਅਖ਼ਬਾਰਾਂ ਵਿਚ ਵੀ ਕਈ ਆਰਟੀਕਲ ਆਏ ਹਨ, ਜਿਨ੍ਹਾਂ ਵਿਚ ਕਿ ਮੁਖਾਲਫਤ ਕੀਤੀ ਗਈ ਹੈ। ਜਨਤਾ ਪਾਰਟੀ ਨੂੰ ਵੀ ਇਕ ਆਰਟੀਕਲ ਵਿਚ ਕਿਹਾ ਗਿਆ ਹੈ ਕਿ ਇਹ ਤਾਂ, ਚੇਅਰਮੈਨ ਸਾਹਿਬ, ਇਸ ਤਰ੍ਹਾਂ ਹੈ ਕਿ ਜਿਵੇਂ ਮਾਲਕ ਕੋਲ ਨੌਕਰ ਕੰਮ ਕਰਦਾ ਹੈ ਅਤੇ ਨੌਕਰ ਕਹਿੰਦਾ ਹੈ ਕਿ ਤਨਖਾਹ ਵਧਾ ਦਿਉ ਪਰ ਮਾਲਕ ਤਨਖਾਹ ਨਹੀਂ ਵਧਾਉਂਦਾ ਤਾਂ ਨੌਕਰ ਉਸੇ ਤਨਖਾਹ ਤੇ ਕੰਮ ਕਰਦਾ ਰਹਿੰਦਾ ਹੈ। ਚੇਅਰਮੈਨ ਸਾਹਿਬ, ਇਸ ਤਰ੍ਹਾਂ ਦਾ ਸਿਲਸਿਲਾ ਚਲ ਰਿਹਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਜਨਤਾ ਪਾਰਟੀ ਦੇ ਮਨਿਸਟਰ ਕੁਰਸੀਆਂ ਦੇ ਨਾਲ ਚਿਪਕ ਕੇ ਬੈਠੇ ਹੋਏ ਹਨ, ਲੇਕਿਨ ਅਸੂਲ ਨੂੰ ਨਹੀਂ ਸਮਝਦੇ। ਜਨਤਾ ਪਾਰਟੀ ਦੇ ਮਨਿਸਟਰਾਂ ਨੂੰ ਚੀਫ਼ ਮਨਿਸਟਰ ਸਾਹਿਬ ਕੋਲ ਜਾਣਾ ਚਾਹੀਦਾ ਹੈ ਅਤੇ ਆਪਣੀ ਪਾਲਿਸੀ ਦਾ ਐਲਾਨ ਕਰ ਦੇਣਾ ਚਾਹੀਦਾ ਹੈ। ਚੀਫ਼ ਮਨਿਸਟਰ ਸਾਹਿਬ ਦਾ ਇਸ ਬਾਰੇ ਕੀ ਪ੍ਰੋਗਰਾਮ ਹੈ ?

**ਸਰਦਾਰ ਯਸ਼ਪਾਲ ਸਿੰਘ** : ਤੁਹਾਡਾ ਕੀ ਖਿਆਲ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਤਾ ਆਪਣਾ ਖਿਆਲ ਪਹਿਲਾਂ ਹੀ ਦੱਸ ਚੁਕਾ ਹਾਂ ਕਿ more financial powers to the States. (ਵਿਘਨ) ਮੈਂ ਚੇਅਰਮੈਨ ਸਾਹਿਬ, ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿਚ ਕਈ ਲੋਕਾਂ ਨੇ ਜ਼ਮੀਨਾਂ ਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। (ਵਿਘਨ)

ਮੈਂ ਬੜੇ ਫਖਰ ਨਾਲ ਇਲਜ਼ਾਮ ਲਗਾਉਂਦਾ ਹਾਂ ਕਿ ਜੋ ਪੰਜਾਬ ਸਰਕਾਰ ਦੀ ਸੋਚ ਹੈ, ਉਹ ਕਮਿਊਨਲ ਹੈ ।(ਵਿਘਨ) ਚੇਅਰਮੈਨ ਸਾਹਿਬ, ਇਸ ਬਜਟ ਸੈਸ਼ਨ ਨੂੰ ਕਿਉਂ ਘੱਟ ਕੀਤਾ ਗਿਆ ਹੈ ? ਇਹ ਬਜਟ ਸੈਸ਼ਨ ਪੂਰਾ ਹੋਣਾ ਚਾਹੀਦਾ ਸੀ। ਚੇਅਰਮੈਨ ਸਾਹਿਬ, ਉਮੀਦ ਹੈ ਕਿ ਇਹ ਬਜਟ ਸੈਸ਼ਨ 9 ਮਾਰਚ, 1979 ਨੂੰ ਹੀ ਖਤਮ ਹੋ ਜਾਵੇਗਾ। ਇਸ ਬਜਟ ਸੈਸ਼ਨ ਨੂੰ ਕਿਉਂ ਘਟਾਇਆ ਗਿਆ ਹੈ ? ਇਸ ਦਾ ਕਾਰਨ ਇਹ ਹੈ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਹੋਣ ਵਾਲੀਆਂ ਹਨ । ਉਨ੍ਹਾਂ ਗੁਰਦਵਾਰਾ ਕਮੇਟੀਆਂ ਦੀਆਂ ਇਲੈਕਸ਼ਨਾਂ ਵਿਚ ਅਕਾਲੀ ਪਾਰਟੀ ਨੇ ਹਿੱਸਾ ਲੈਣਾ ਹੈ। ਚੇਅਰਮੈਨ ਸਾਹਿਬ, ਇਹ ਇਲੈਕਸ਼ਨ ਅੱਗੇ ਵੀ ਹੋ ਸਕਦੀ ਸੀ। ਇਹ ਇਲੈਕਸ਼ਨ ਮਈ ਜਾਂ ਜੂਨ ਦੇ ਮਹੀਨੇ ਵਿਚ ਵੀ ਹੋ ਸਕਦੀ ਸੀ। ਚੇਅਰਮੈਨ ਸਾਹਿਬ, ਖਾਸ ਕਰਕੇ ਜਨਤਾ ਪਾਰਟੀ ਦੇ ਮੈਂਬਰਾਂ ਨੇ ਅਕਾਲੀ ਪਾਰਟੀ ਦੇ ਮੈਂਬਰਾਂ ਅੱਗੇ ਸਿਰ ਝੁਕਾਇਆ ਹੈ । ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੱਛੇ ਕੰਮ ਕਰ ਰਹੀ ਹੈ । ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਕਈ ਚੰਗੇ ਧਾਰਮਕ ਕੰਮ ਕੀਤੇ ਹਨ। ਪਰ ਪੰਜਾਬ ਸਰਕਾਰ ਦੀ ਇਹ ਪਾਲਿਸੀ ਠੀਕ ਨਹੀਂ ਹੈ ਕਿ ਬਜਟ ਸੈਸ਼ਨ ਛੋਟਾ ਕੀਤਾ ਜਾਏ । ਇਸ ਵੇਲੇ ਬਜਟ ਸੈਸ਼ਨ ਨੂੰ ਛੋਟਾ ਕਰਨਾ ਮੁਨਾਸਿਬ ਨਹੀਂ ਹੈ । ਸਾਰੇ ਮੈਂਬਰ ਸਾਹਿਬਾਨ ਦੂਰੋਂ ਦੂਰੋਂ ਆਏ ਹੋਏ ਹਨ ਅਤੇ ਉਨ੍ਹਾਂ ਨੇ ਆਪਣੇ ਖਿਆਲਾਤ ਰੱਖਣੇ ਹਨ । ਮੈਂ ਪੰਜਾਬ ਸਰਕਾਰ ਤੇ ਇਕ ਹੋਰ ਇਲਜ਼ਾਮ ਲਗਾਉਂਦਾ ਹਾਂ ਕਿ ਸਰਵਿਸਿਜ਼ ਵਿਚ ਮੁਲਾਜ਼ਮਾਂ ਨੂੰ ਰੱਖਣ ਵਿਚ ਅਤੇ ਕੱਢਣ ਵਿਚ ਕਮਿਊਨਲ ਵਤੀਰਾ ਵਰਤਿਆ ਜਾਂਦਾ ਹੈ। ਸਾਡੇ ਕੋਲ, ਚੇਅਰਮੈਨ ਸਾਹਿਬ ਇਸ ਸਬੰਧ ਵਿਚ ਡੈਪੂਟੇਸ਼ਨ ਆਉਂਦੇ ਹਨ ਅਤੇ ਜਨਤਾ ਪਾਰਟੀ ਵਾਲੇ ਵੀ ਇਹ ਮਹਿਸੂਸ ਕਰਦੇ ਹੋਣਗੇ। ਚੇਅਰਮੈਨ ਸਾਹਿਬ, ਇਸ ਤਰ੍ਹਾਂ ਦਾ ਵਿਤਕਰਾ ਨਹੀਂ ਹੋਣਾ ਚਾਹੀਦਾ।

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਸਰਕਾਰ ਨੇ ਸ਼ੁਰੂ ਕੀਤਾ ਹੈ, ਅੱਛੀ ਗੱਲ ਹੈ । ਚੇਅਰਮੈਨ ਸਾਹਿਬ, ਇਸ ਸਕੀਮ ਨੂੰ ਚਾਲੂ ਹੋਏ ਨੂੰ ਡੇਢ ਸਾਲ ਹੋ ਚੁਕਾ ਹੈ। 22 ਅਕਤੂਬਰ ਨੂੰ ਪ੍ਰਾਈਮ ਮਨਿਸਟਰ ਸਾਹਿਬ ਨੇ ਇਸ ਸਕੀਮ ਦਾ ਉਦਘਾਟਨ ਕੀਤਾ ਸੀ । ਚੇਅਰਮੈਨ ਸਾਹਿਬ, ਇਤਨੇ ਸਮੇਂ ਵਿਚ ਸਾਰੇ ਪੰਜਾਬ ਵਿਚ ਜਿਤਨੇ ਫੋਕਲ ਪੁਆਇੰਟਸ ਬਣੇ ਹਨ, ਉਨ੍ਹਾਂ ਸਾਰੇ ਫੋਕਲ ਪੁਆਇੰਟਾਂ ਵਿਚੋਂ ਇਕ ਵੀ ਫੋਕਲ ਪੁਆਇੰਟ 100% ਕੰਪਲੀਟ ਨਹੀਂ ਹੋਇਆ ਹੈ । ਜਿਹੜੇ ਫੋਕਲ ਪੁਆਇੰਟਾਂ ਲਈ ਨੀਂਹ ਪੱਥਰ ਰਖੇ ਗਏ ਸਨ ਉਹ ਵੀ ਕੰਪਲੀਟ ਨਹੀਂ ਹੋਏ ਹਨ । (ਵਿਘਨ)

**Mr. Chairman** : Please wind up.

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, 500 ਅਜਿਹੇ ਫੋਕਲ ਪੁਆਇੰਟਸ ਚੁਣੇ ਗਏ ਹਨ, ਜਿਨ੍ਹਾਂ ਵਿਚ 12,188 ਪਿੰਡ ਆਉਣਗੇ । ਕੁਲ 25,000 ਪਿੰਡ ਹਨ । ਇਸ ਲਈ ਬਾਕੀ ਲਗਭਗ 10,000 ਪਿੰਡ ਰਹਿ ਜਾਣਗੇ । ਉਨ੍ਹਾਂ ਪਿੰਡਾਂ ਵਾਲੇ ਕਿਸ ਦੀ ਮਾਂ ਨੂੰ ਮਾਸੀ ਕਹਿਣਗੇ । ਚੇਅਰਮੈਨ ਸਾਹਿਬ, ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਇਹ ਕਿਸ

** Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਤਰ੍ਹਾਂ ਦੀ ਪਾਲਿਸੀ ਹੈ । ਸਾਰੇ ਪੰਜਾਬ ਦੇ ਪਿੰਡਾਂ ਨੂੰ ਫੋਕਲ ਪੁਆਇੰਟਾਂ ਵਿਚ ਕਵਰ ਕਰਨਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਕੋ ਪਿੰਡ ਨੂੰ ਹੀ ਡਿਵੈਲਪ ਕਰੀ ਜਾਂਦੇ ਹਨ ਅਤੇ ਬਾਕੀ ਦੇ ਚਾਰ ਪਿੰਡਾਂ ਨੂੰ ਵਾਂਝਿਆਂ ਰਖਿਆ ਜਾਂਦਾ ਹੈ । ਚਾਰ ਪਿੰਡਾਂ ਵਾਲੇ ਕਹਿੰਦੇ ਹਨ ਕਿ ਤੁਸੀਂ ਇਕ ਪਿੰਡ ਨੂੰ ਹੀ ਖੀਰ ਕਿਉਂ ਦੇਈ ਜਾਂਦੇ ਹੋ । ਮੈਂ ਸਮਝਦਾ ਹਾਂ ਕਿ ਫੋਕਲ ਪੁਆਇੰਟ ਬਣਾਉਣ ਬਾਰੇ ਵਿਤਕਰਾ ਵਰਤਿਆ ਜਾ ਰਿਹਾ ਹੈ । ਜੋ ਐਮ. ਐਲ. ਏ. ਰਿਕੁਮੈਂਡ ਕਰਦਾ ਹੈ, ਉਸ ਵਲ ਧਿਆਨ ਨਹੀਂ ਦਿੱਤਾ ਜਾਂਦਾ । ਮੈਂ ਆਪਣੇ ਇਲਾਕੇ ਹੁਸ਼ਿਆਰਪੁਰ ਦੇ ਵਿਚ ਦੋ ਪਿੰਡਾਂ ਵਾਸਤੇ ਰਿਕੁਮੈਂਡ ਕੀਤਾ ਸੀ ਪਰ ਕਿਸੇ ਜੱਥੇਦਾਰ ਦੇ ਕਹਿਣ ਤੇ ਉਨ੍ਹਾਂ ਦੋਨਾਂ ਪਿੰਡਾਂ ਨੂੰ ਵਾਂਝਿਆਂ ਰੱਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਕਿਸੇ ਐਮ. ਐਲ. ਏ. ਨੂੰ ਕੁਝ ਕਹਿਣ ਦਾ ਹੱਕ ਨਹੀਂ ਹੈ । ਮੈਨੂੰ ਬੜਾ ਅਫਸੋਸ ਹੈ ਕਿ ਫੋਕਲ ਪੁਆਇੰਟਸ ਐਮ. ਐਲ. ਏਜ਼. ਦੀ ਰਿਕੁਮੈਂਡੇਸ਼ਨ ਤੇ ਨਹੀਂ ਚਣੇ ਜਾਂਦੇ । (ਵਿਘਨ)

**ਸਰਦਾਰ ਦਲਬੀਰ ਸਿੰਘ** : ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਇਸ ਸਬੰਧੀ ਗੌਰਮਿੰਟ ਵਲੋਂ ਬੀ. ਡੀ. ਪੀ. ਓ. ਤੋਂ ਅਤੇ ਐਮ. ਐਲ. ਏਜ਼. ਤੋਂ ਰਿਕੁਮੈਂਡੇਸ਼ਨਾਂ ਮੰਗੀਆਂ ਗਈਆਂ ਸਨ । ਮੇਰਾ ਖਿਆਲ ਹੈ ਕਿ ਇਸ ਬਾਰੇ ਮੈਂਬਰ ਸਾਹਿਬ ਨੂੰ ਪਤਾ ਨਹੀਂ ਹੈ । ਚੇਅਰਮੈਨ ਸਾਹਿਬ, ਗਵਰਨਰ ਐਡਰੈਸ ਵਿਚ ਪੰਨਾ 9 ਤੇ 'ਮਿਸਟਰ ਸਪੀਕਰ' ਸ਼ਬਦ ਦੀ ਵਰਤੋਂ ਕੀਤੀ ਗਈ ਹੈ । ਗਵਰਨਰ ਸਟੇਟ ਦਾ ਹੈਡ ਹੁੰਦਾ ਹੈ । ਗਵਰਨਰ ਸਾਹਿਬ ਸਾਰਿਆ ਮਾਨਯੋਗ ਮੈਂਬਰਾਂ ਨੂੰ ਐਡਰੈਸ ਕਰਦੇ ਹਨ । ਇਸ ਲਈ ਮਾਨਯੋਗ ਮੈਂਬਰ ਸ਼ਬਦ ਵਰਤਿਆ ਜਾ ਸਕਦਾ ਹੈ ਜਾਂ ਕੋਈ ਹੋਰ ਕਿਸੇ ਚੰਗੇ ਸ਼ਬਦ ਦੀ ਵਰਤੋਂ ਹੋ ਸਕਦੀ ਹੈ । ਇਹ ਸ਼ਬਦ 'ਮਿਸਟਰ ਸਪੀਕਰ' ਕਦੇ ਵੀ ਕਿਸੇ ਪਿਛਲੇ ਗਵਰਨਰ ਐਡਰੈਸ ਵਿਚ ਨਹੀਂ ਲਿਖਿਆ ਹੋਇਆ । ਇਸ ਲਈ ਚੇਅਰਮੈਨ ਸਾਹਿਬ, ਅੱਗੇ ਤੋਂ ਆਨਰੇਬਲ ਮੈਂਬਰ ਲਿਖਿਆ ਜਾਇਆ ਕਰੇ ।

ਹੁਣ ਮੈਂ ਥੋੜ੍ਹਾ ਜਿਹਾ ਪ੍ਰੋਹਿਬਿਸ਼ਨ ਔਰ ਐਜੂਕੇਸ਼ਨ ਦੇ ਬਾਰੇ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ । ਪ੍ਰੋਹਿਬਿਸ਼ਨ ਦੇ ਸਬੰਧ ਵਿਚ ਜੋ ਇਹ ਸਰਕਾਰ ਕਰ ਰਹੀ ਹੈ, ਉਸ ਨਾਲ ਕੋਈ ਫਾਇਦਾ ਨਹੀਂ ਹੈ । ਸਰਦਾਰ ਆਤਮਾ ਸਿੰਘ ਹੋਰੀਂ ਜਾਕੇ ਹੱਥ ਖੜੇ ਕਰਾ ਲੈਂਦੇ ਹਨ । ਇਸ ਦਾ ਕੋਈ ਫਾਇਦਾ ਨਹੀਂ ।

ਐਜੂਕੇਸ਼ਨ ਦੇ ਬਾਰੇ ਵਿਚ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਾਡਲ ਸਕੂਲਜ਼ ਬਣਾਏ ਜਾ ਰਹੇ ਹਨ । ਡੀ. ਸੀ. ਸਾਹਿਬ ਦੀ ਚਿੱਠੀ ਮੈਨੂੰ ਮਿਲੀ ਹੈ । ਉਸ ਵਿਚ ਲਿਖਿਆ ਹੋਇਆ ਹੈ ਕਿ ਜਿਹੜੇ 30 ਏਕੜ ਜ਼ਮੀਨ ਔਰ ਦੋ ਲੱਖ ਰੁਪਏ ਜਮ੍ਹਾਂ ਕਰਾਨਗੇ ਉਨ੍ਹਾਂ ਨੂੰ, ਉਸ ਪਿੰਡ ਨੂੰ ਮਾਡਲ ਸਕੂਲ ਦੇਵਾਂਗੇ । ਇਹ ਤਾਂ ਉਹ ਗੱਲ ਹੋਈ ਕਿ 'ਨਾ ਨੌ ਮਣ ਤੇਲ ਹੋਵੇ ਤੇ ਨਾ ਰਾਧਾ ਨਚੇ ।" ਨਾ ਪਿੰਡ ਵਾਲੇ ਇਹ ਕੰਡੀਸ਼ਨਾਂ ਪੂਰੀਆਂ ਕਰ ਸਕਣਗੇ ਔਰ ਨਾ ਹੀ ਕਿਤੇ ਮਾਡਲ ਸਕੂਲ ਖੁਲ੍ਹ ਸਕੇਗਾ ।

---

**Expunged as ordered by the Chair.

**ਸਰਦਾਰ ਕਿਰਪਾਲ ਸਿੰਘ** : ਰਾਧਾ ਦੇ ਨੱਚਣ ਵਾਲੀ ਜੋ ਗੱਲ ਇਨ੍ਹਾਂ ਨੇ ਕੀਤੀ ਹੈ, ਇਹ ਇਤਰਾਜ਼ਯੋਗ ਗੱਲ ਹੈ। ਇਹ ਮੁਹਾਵਰਾ ਇਨ੍ਹਾਂ ਨੇ ਬਹੁਤ ਗਲਤ ਵਰਤਿਆ ਹੈ। ਇਸ ਮੁਹਾਵਰੇ ਨੂੰ ਇਸਤੇਮਾਲ ਕਰਨ ਲੱਗਿਆਂ ਇਨ੍ਹਾਂ ਨੂੰ ਸੋਚਣਾ ਚਾਹੀਦਾ ਸੀ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਜਿਹੜੀ ਚਿੱਠੀ ਮੈਨੂੰ ਡੀ. ਸੀ. ਸਾਹਿਬ ਤੋਂ ਮਿਲੀ, ਉਸ ਵਿਚ ਇਹ ਲਿਖਿਆ ਸੀ ਕਿ 20 ਰੁਪਏ ਤੋਂ 30 ਰੁਪਏ ਫੀਸ ਰੱਖੀ ਜਾਏਗੀ। ਇਸ ਤਰ੍ਹਾਂ ਇਹ ਸਕੀਮ ਕਾਮਯਾਬ ਨਹੀਂ ਹੋਵੇਗੀ। ਮੈਂ ਤਾਂ ਇਹ ਸਮਝਦਾ ਹਾਂ ਕਿ ਸਾਰੇ ਬੱਚਿਆਂ ਨੂੰ ਇਕ ਨਜ਼ਰ ਨਾਲ ਦੇਖਣਾ ਚਾਹੀਦਾ ਹੈ। ਇਸ ਵੇਲੇ ਜਿਹੜੇ ਪ੍ਰਾਇਮਰੀ ਸਕੂਲਜ਼ ਹਨ, ਜੇ ਉਨ੍ਹਾਂ ਦੀ ਹਾਲਤ ਹੀ ਸੁਧਾਰੀ ਜਾਏ ਤਾਂ ਠੀਕ ਰਹੇਗਾ। ਮਿਡਲ ਸਕੂਲਜ਼ ਬਾਰੇ ਇਨ੍ਹਾਂ ਦਾ ਜਵਾਬ ਆਇਆ ਹੈ ਕਿ ਕੋਈ ਡਾਊਨ ਗਰੇਡ ਨਹੀਂ ਕਰਾਂਗੇ। ਪਰ ਨਾ ਤਾਂ ਕੋਈ ਪਿਛਲੇ ਸਾਲ ਹੀ ਮਿਡਲ ਸਕੂਲ ਖੁਲ੍ਹਿਆ ਹੈ ਔਰ ਨਾ ਐਤਕੀਂ ਕੋਈ ਮਿਡਲ ਸਕੂਲ ਖੋਲ੍ਹਣ ਦਾ ਵਿਚਾਰ ਹੈ। ਹਾਈ ਸਕੂਲਜ਼ ਬਣ ਜਾਂਦੇ ਹਨ ਔਰ ਵਿਚਕਾਰ ਮਿਡਲ ਸਕੂਲ ਕੋਈ ਨਾ ਹੋਵੇ, ਇਸ ਤਰ੍ਹਾਂ ਕਰਨ ਨਾਲ ਜੋ ਸਿਖਸ਼ਾ ਲੋਕਾਂ ਨੂੰ ਮਿਲਣੀ ਚਾਹੀਦੀ ਹੈ, ਉਹ ਮਿਲ ਨਹੀਂ ਸਕੇਗੀ। ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਦੁਆਰਾ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਮਿਡਲ ਸਕੂਲਜ਼ ਖੋਲ੍ਹਣ ਦੀ ਸਕੀਮ ਬੰਦ ਨਾ ਕੀਤੀ ਜਾਏ ਔਰ ਮਿਡਲ ਸਕੂਲਜ਼ ਵੀ ਖੋਲ੍ਹੇ ਜਾਣੇ ਚਾਹੀਦੇ ਹਨ।

ਪਹਿਲਾਂ ਵੋਕੇਸ਼ਨਲ ਐਜੂਕੇਸ਼ਨ ਚਾਲੂ ਕੀਤੀ ਗਈ ਸੀ ਪਰ ਉਸ ਦਾ ਜ਼ਿਕਰ ਇਸ ਐਡਰੈਸ ਵਿਚ ਬਿਲਕੁਲ ਨਹੀਂ ਕੀਤਾ ਗਿਆ ਹੈ। ਅਨ-ਐਂਪਲਾਇਮੈਂਟ ਬਹੁਤ ਜ਼ਿਆਦਾ ਹੈ। ਜਿੰਨਾ ਚਿਰ ਸਕੂਲਾਂ ਵਿਚ ਜਾਬ ਓਰਿਐਂਟਿਡ ਸਕੂਲਜ਼ ਜਾਂ ਸਕੂਲਾਂ ਵਿਚ ਵੋਕੇਸ਼ਨੇਲਾਈਜ਼ੇਸ਼ਨ ਨਹੀਂ ਕਰੋਗੇ, ਓਨਾਂ ਚਿਰ ਸਾਡੇ ਇਥੇ ਅਨ-ਐਂਪਲਾਇਮੈਂਟ ਦੂਰ ਨਹੀਂ ਹੋ ਸਕੇਗੀ।

ਇਥੇ ਜ਼ਿਕਰ ਆਇਆ ਹੈ ਨਾ-ਅਹਿਲ, ਨਾਲਾਇਕ ਵਜ਼ੀਰਾਂ ਦਾ ਪਰ ਨਾ-ਅਹਿਲ ਔਰ ਨਾਲਾਇਕ ਮੈਂ ਕਿਸੇ ਨੂੰ ਨਹੀਂ ਕਹਿਣਾ ਚਾਹੁੰਦਾ। ਜੇ ਕੋਈ ਸਾਥੀ ਕਿਸੇ ਨੂੰ ਇਸ ਤਰ੍ਹਾਂ ਕਹਿੰਦਾ ਹੈ ਤਾਂ ਇਸ ਵਿਚ ਮੈਨੂੰ ਕੋਈ ਖੁਸ਼ੀ ਮਹਿਸੂਸ ਨਹੀਂ ਹੁੰਦੀ। ਲੇਕਿਨ ਇਕ ਗੱਲ ਮੈਂ ਜ਼ਰੂਰ ਕਹਾਂਗਾ ... (ਵਿਘਨ)

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਮਝਦਾ ਹਾਂ ਕਿ ਇਹੋ ਜਿਹੇ ਸ਼ਬਦ ਆਪਣੇ ਸਾਥੀਆਂ ਲਈ ਨਹੀਂ ਵਰਤਣੇ ਚਾਹੀਦੇ ਹਨ। ਚੀਫ ਮਨਿਸਟਰ ਸਾਹਿਬ ਨੂੰ ਮੈਮੋਰੈਂਡਮ ਆਇਆ। ਸੁਖਜਿੰਦਰ ਸਿੰਘ, ਐਕਸ-ਐਜੂਕੇਸ਼ਨ ਮਨਿਸਟਰ ਦੇ ਖਿਲਾਫ ਕੁਰੱਪਸ਼ਨ ਦੇ ਚਾਰਜਿਜ਼ ਲਗਾਏ ਗਏ ਔਰ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਕੁਰੱਪਸ਼ਨ ਨਹੀਂ ਹੋਣੀ ਚਾਹੀਦੀ ਅਤੇ ਕੁਰੱਪਸ਼ਨ ਦੂਰ ਹੋਣੀ ਚਾਹੀਦੀ ਹੈ। ਉਨ੍ਹਾਂ ਨੂੰ ਡਿਸਮਿਸ ਕੀਤਾ ਗਿਆ। ਜਿਸ ਨੇ ਪਹਿਲਾਂ ਕੁਰੱਪਸ਼ਨ ਦੇ ਚਾਰਜਿਜ਼ ਲਗਾਏ ਸੀ ਉਹ ਕਹਿੰਦਾ ਹੈ ਕਿ ਉਹ ਚਾਰਜਿਜ਼ ਮੈਂ ਵਾਪਸ ਲੈ ਲਏ

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਹਨ । ਅਫਸੋਸ ਇਹ ਹੈ ਕਿ ਐਨੀ ਦੇਰ ਮਾਮਲਾ ਅਬੇਐਂਸ ਵਿੱਚ ਰੱਖਣਾ ਠੀਕ ਨਹੀਂ ਹੈ । ਐਨੀ ਦੇਰ ਤਕ ਕੁਰੱਪਸ਼ਨ ਦੇ ਚਾਰਜਿਜ਼ ਦੀ ਸਰਕਾਰ ਕੋਈ ਇਨਕੁਆਇਰੀ ਨਾ ਕਰਾਏ, ਇਹ ਠੀਕ ਗੱਲ ਨਹੀਂ ਹੈ । । ਇਸ ਤਰ੍ਹਾਂ ਕਰਕੇ ਕਿਸ ਤਰ੍ਹਾਂ ਨਾਲ ਸਰਕਾਰ ਚਲ ਸਕਦੀ ਹੈ । ਅਗਰ ਕੁਰੱਪਸ਼ਨ ਚਾਰਜਿਜ਼ ਹੋਣ ਤਾਂ ਸਰਕਾਰ ਨੂੰ ਇਨਕੁਆਇਰੀ ਕਰਾਉਣੀ ਚਾਹੀਦੀ ਸੀ (ਘੰਟੀ) ਸੁਖਜਿੰਦਰ ਸਿੰਘ ਹੋਰਾਂ ਨੇ ਬਾਦਲ ਸਾਹਿਬ ਦੇ ਖਿਲਾਫ ਇਲਜ਼ਾਮ ਲਗਾਏ । ਇਹ ਸਦਨ ਦੀ ਮੇਜ਼ ਤੇ ਆਉਣੇ ਚਾਹੀਦੇ ਹਨ ਔਰ ਉਨ੍ਹਾਂ ਨੂੰ ਇਸ ਬਾਰੇ ਸਟੇਟਮੈਂਟ ਦੇਣੀ ਚਾਹੀਦੀ ਹੈ । ਇਨ੍ਹਾਂ ਦੋਵੇਂ ਇਲਜ਼ਾਮਾਂ ਦੀ ਜਾਂ ਤਾਂ ਹਾਈ ਕੋਰਟ ਦੇ ਜੱਜ ਤੋਂ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਜਾਂ ਫਿਰ ਇਸ ਹਾਊਸ ਦੀ ਕਮੇਟੀ ਦੇ ਸਪੁਰਦ ਉਹ ਇਲਜ਼ਾਮ ਕਰਨੇ ਚਾਹੀਦੇ ਹਨ ਅਤੇ ਇਨਕੁਆਇਰੀ ਤੋਂ ਬਾਅਦ ਜੇ ਸੁਖਜਿੰਦਰ ਸਿੰਘ ਐਗਜ਼ਾਨਰੇਟ ਹੋ ਜਾਣ ਤਾਂ ਉਨ੍ਹਾਂ ਨੂੰ ਬਾ-ਇਜ਼ਤ ਐਜੂਕੇਸ਼ਨ ਮਨਿਸਟਰ ਬਣਾਉਣਾ ਚਾਹੀਦਾ ਹੈ ਔਰ ਅਗਰ ਉਹ ਇਲਜ਼ਾਮ ਗਲਤ ਸਾਬਤ ਹੋਣ ਤਾਂ ਬਾਦਲ ਸਾਹਿਬ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਹਾਲਤ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਇਥੇ ਲਾਅ ਐਂਡ ਆਰਡਰ ਦੀ ਹਾਲਤ ਅੱਛੀ ਨਹੀਂ ਹੈ । ਨਿਰੰਕਾਰੀਆਂ ਦਾ ਮਸਲਾ ਜਿਸ ਢੰਗ ਨਾਲ ਹੋਇਆ ਉਸ ਨਾਲ ਪੰਜਾਬ ਦੇ ਮੱਥੇ ਤੇ ਕਲੰਕ ਲਗਿਆ ਹੈ ਔਰ ਇਹ ਸ਼ਾਇਦ ਸਦੀਆਂ ਤਕ ਮਿਟ ਨਹੀਂ ਸਕੇਗਾ, ਜਿਸ ਤਰ੍ਹਾਂ ਕਿ ਉਥੇ ਗਿਣਤੀ ਹੋਈ ਹੈ ਕਿ ਐਨੇ ਲੋਕ ਮਰੇ ਚਾਹੇ ਉਹ ਨਿਰੰਕਾਰੀ ਮਰੇ ਜਾਂ ਹੋਰ ਕੋਈ ਮਰੇ, ਇਹ ਪੰਜਾਬ ਸਰਕਾਰ ਦੀ ਨਾ-ਅਹਿਲੀਅਤ ਦਾ ਸਬੂਤ ਸੀ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ ।

**ਡਾਕਟਰ ਕੇਵਲ ਕ੍ਰਿਸ਼ਨ** : 560 ਕਤਲ ਹੋਏ । ਇਸ ਦਾ ਮਤਲਬ ਹੈ ਕਿ ਤਕਰੀਬਨ ਦੋ ਦੋ ਬੰਦੇ ਰੋਜ਼ ਮਰ ਰਹੇ ਹਨ । ਆਈ.ਜੀ. ਸਾਹਿਬ ਦੀ ਰਿਪੋਰਟ ਹੈ ਕਿ 4,225 ਜੁਰਮ ਹੋਏ । ਇਸ ਦਾ ਮਤਲਬ ਹੋਇਆ ਕਿ ਲੱਗਭੱਗ 12 ਜੁਰਮ ਪ੍ਰਤੀ ਦਿਨ ਹੋਏ । ਪਟਿਆਲਾ ਜੇਲ੍ਹ ਵਿਚ ਲਾਠੀ ਚਾਰਜ ਹੋਈ, ਜਿਸ ਦੀ ਕਿ ਕੋਈ ਜੁਡੀਸ਼ੀਅਲ ਇਨਕੁਆਇਰੀ ਨਹੀਂ ਕਰਾਈ ਗਈ । ਹਰੀਜਨਾਂ ਤੇ ਲਾਠੀਚਾਰਜ ਹੋਇਆ । ਪੰਜਾਬ ਦੀ ਹਾਲਤ ਅਜਿਹੇ ਮਾਮਲਿਆਂ ਵਿਚ ਬਹੁਤ ਖ਼ਰਾਬ ਹੈ । ਲਾਅ ਐਂਡ ਆਰਡਰ ਵਿਚ ਅੱਜ ਕੋਈ ਵੀ ਆਪਣੇ ਆਪ ਨੂੰ ਮਹਿਫੂਜ਼ ਨਹੀਂ ਸਮਝਦਾ ਹੈ । ਧਨਵਾਦ ।

**ਸ੍ਰੀ ਰਮੇਸ਼ ਚੰਦਰ (ਜਲੰਧਰ ਉਤਰ)** : ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਨੇ ਇਸ ਸਦਨ ਵਿੱਚ ਜੋ ਭਾਸ਼ਣ ਦਿੱਤਾ ਹੈ, ਉਸ ਤੇ ਸ਼ੁਕਰੀਏ ਦੇ ਪ੍ਰਸਤਾਵ ਦਾ ਸਮਰਥਨ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ । ਪਿਛਲੇ ਦੋ ਤਿੰਨ ਦਿਨਾਂ ਤੋਂ ਇਸ ਸਦਨ ਵਿਚ ਭਾਸ਼ਣ ਹੋ ਰਹੇ ਹਨ । ਆਪੋਜ਼ੀਸ਼ਨ ਮੈਂਬਰਾਂ ਦੀ ਸਭ ਤੋਂ ਵੱਡੀ ਕੋਸ਼ਿਸ਼ ਇਹੀ ਹੈ ਕਿ ਜਿਹੜੀਆਂ ਪ੍ਰਾਪਤੀਆਂ ਇਸ ਸਰਕਾਰ ਦੀਆਂ ਹਨ ਉਨ੍ਹਾਂ ਨੂੰ ਘਟਾ ਕੇ ਦਸਿਆ ਜਾਏ ਔਰ ਜਿਹੜੇ ਨੁਕਸ ਹਨ ਜਾਂ ਖਾਮੀਆਂ ਹਨ, ਉਨ੍ਹਾਂ ਨੂੰ ਵਧਾ ਚੜ੍ਹਾ ਕੇ ਦਸਿਆ ਜਾਏ । ਮੈਂ ਸਮਝਦਾ ਹਾਂ ਕਿ ਕੋਈ ਵੀ ਸਰਕਾਰ

ਐਸੀ ਨਹੀਂ ਆ ਸਕਦੀ, ਜਿਹੜੀ ਕਿ ਬਿਲਕੁਲ ਹਰ ਲਿਹਾਜ਼ ਨਾਲ ਮੁਕੰਮਲ ਹੋਵੇ । ਜਿਹੜੀ ਸਰਕਾਰ ਕੰਮ ਕਰੇਗੀ ਉਹਦੇ ਵਿਚ ਕੁੱਝ ਨਾ ਕੁੱਝ ਖਾਮੀਆਂ ਰਹਿਣਗੀਆਂ । ਮੈਂ ਸਮਝਦਾ ਹਾਂ ਕਿ ਪਿਛਲੇ ਡੇਢ ਸਾਲ ਵਿਚ ਜਨਤਾ-ਅਕਾਲੀ ਸਰਕਾਰ ਨੇ ਉਹ ਕੰਮ ਕਰਕੇ ਦਿਖਾਏ ਹਨ, ਜਿਹੜੇ ਕਿ ਕਾਂਗਰਸ ਪਿਛਲੇ 30 ਸਾਲਾਂ ਵਿੱਚ ਨਹੀਂ ਕਰ ਸਕੀ (ਥੰਪਿੰਗ) ਔਰ ਉਸ ਨੂੰ ਅੱਖੋਂ ਓਹਲੇ ਕੀਤਾ ਜਾ ਰਿਹਾ ਹੈ । ਸਭ ਤੋਂ ਵੱਡੀ ਗੱਲ ਜੋ ਹੋਈ ਹੈ, ਜਿਸ ਦਾ ਜ਼ਿਕਰ ਇਸ ਹਾਊਸ ਵਿਚ ਬਾਰ ਬਾਰ ਹੋਇਆ ਹੈ, ਉਹ ਇਹ ਹੈ ਕਿ ਹਿੰਦੁਸਤਾਨ ਨੂੰ ਪੰਜਾਬ ਦੀ ਵਜ੍ਹਾ ਨਾਲ ਅੱਜ ਅਨਾਜ ਵਿਚ ਖ਼ੁਦ ਕਫਾਲਤ ਮਿਲੀ ਹੈ । ਦੇਸ਼ ਵਿਚ ਅਨਾਜ ਦੀ ਕੋਈ ਕਮੀ ਨਹੀਂ ਰਹੀ ਔਰ ਜਿਹੜੀ ਭੁੱਖ ਸਦੀਆਂ ਤੋਂ ਚਲੀ ਆ ਰਹੀ ਸੀ, ਉਹ ਖ਼ਤਮ ਹੋਈ ਹੈ । ਇਸ ਵਿਚ ਪੰਜਾਬ ਦਾ ਬਹੁਤ ਵੱਡਾ ਹਿੱਸਾ ਹੈ । 1971-72 ਵਿੱਚ ਜਦੋਂ ਇੰਦਰਾ ਗਾਂਧੀ ਦੀ ਸਰਕਾਰ ਸੀ, ਉਸ ਵੇਲੇ 79 ਲੱਖ ਟਨ ਅਨਾਜ ਪੰਜਾਬ ਵਿਚ ਪੈਦਾ ਹੋਇਆ ਸੀ । ਜਦੋਂ ਇਥੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਸੀ, ਉਦੋਂ 1972-73 ਵਿਚ 76 ਲੱਖ ਟਨ ਅਨਾਜ ਦੀ ਪੈਦਾਵਾਰ ਹੋਈ ਸੀ । 1973-74 ਵਿੱਚ ਫਿਰ 76 ਲੱਖ ਟਨ ਦੀ ਪੈਦਾਵਾਰ ਹੋਈ । 1974-75 ਵਿਚ ਤਿੰਨ ਲੱਖ ਟਨ ਦਾ ਪੈਦਾਵਾਰ ਵਿਚ ਵਾਧਾ ਹੋਇਆ ਔਰ ਇਹ 79 ਲੱਖ ਟਨ ਤਕ ਪਹੁੰਚ ਗਈ । 1975-76 ਵਿਚ 88 ਲੱਖ ਟਨ ਪੈਦਾਵਾਰ ਹੋਈ । ਇਨ੍ਹਾਂ ਅਕਾਲੀ-ਜਨਤਾ ਪਾਰਟੀਆਂ ਦੀ ਸਰਕਾਰ ਵੇਲੇ ਇਥੇ ਅਨਾਜ ਦੀ ਪੈਦਾਵਾਰ ਐਨੀ ਵਧੀ ਹੈ ਕਿ ਇਹ ਵੱਧ ਕੇ 112 ਲੱਖ ਟਨ ਹੋ ਗਈ ਹੈ, ਜਿਹੜਾ ਕਿ ਪੰਜਾਬ ਦੀ ਤਾਰੀਖ਼ ਵਿਚ ਇੱਕ ਰਿਕਾਰਡ ਹੈ । ਇਸ ਦੇ ਲਈ ਮੈਂ ਸਮਝਦਾ ਹਾਂ ਕਿ ਬਾਦਲ ਸਰਕਾਰ ਨੂੰ ਹਰ ਲਿਹਾਜ਼ ਨਾਲ ਮੁਬਾਰਕਬਾਦ ਦੇਣੀ ਚਾਹੀਦੀ ਹੈ । ਇਹੋ ਹੀ ਨਹੀਂ ਬਲਕਿ ਹੋਰ ਵੀ ਵੱਡੀਆਂ ਵੱਡੀਆਂ ਚੀਜ਼ਾ ਹੋਈਆਂ ਹਨ । ਇਨ੍ਹਾਂ ਡੇਢ ਸਾਲਾਂ ਵਿਚ ਕੀਮਤਾਂ ਵਿਚ ਠਹਿਰਾਓ ਆਇਆ ਹੈ । ਤੁਸੀਂ ਪਿਛਲੇ 30 ਸਾਲਾਂ ਦਾ ਪ੍ਰਾਈਸ ਇੰਡੈਕਸ ਦੇਖ ਲਵੋ, ਕੀਮਤਾਂ ਵੱਧਦੀਆਂ ਹੀ ਗਈਆਂ ਹਨ। ਇਕ ਸਾਲ ਵੀ ਐਸਾ ਨਹੀਂ ਆਇਆ ਜਦੋਂ ਕਿ ਕੀਮਤਾਂ ਵਿਚ ਠਹਿਰਾਓ ਆਇਆ ਹੋਵੇ । ਇਸ ਸਬੰਧੀ ਮੇਰੇ ਕੋਲ ਕੁਝ ਫਿੱਗਰਜ਼ ਹਨ, ਉਹ ਮੈਂ ਦੱਸਦਾ ਹਾਂ । 1971-72 ਦਾ ਪ੍ਰਾਈਸ ਇੰਡੈਕਸ 198 ਸੀ । 1972-73 ਦਾ 221 ਸੀ, 1973-74 ਦਾ 259 ਸੀ, 1974-75 ਦਾ 340 ਸੀ, 1975-76 ਦਾ 346 ਹੋ ਗਿਆ, 1976-77 ਦਾ 360 ਸੀ ਅਤੇ 1977-78 ਦਾ ਪ੍ਰਾਈਸ ਇੰਡੈਕਸ 361 ਹੋ ਗਿਆ । ਇਨ੍ਹਾਂ 7 ਸਾਲਾਂ ਦੇ ਵਿਚ ਪ੍ਰਾਈਸ ਇੰਡੈਕਸ ਦੇ ਵਿਚ 163 ਪੁਆਇੰਟਸ ਦਾ ਵਾਧਾ ਹੋਇਆ । ਇਸ ਦਾ ਮਤਲਬ ਹੈ ਕਿ ਐਵਰੇਜ 22.8% ਮਹਿੰਗਾਈ ਵੱਧ ਗਈ, ਜਦੋਂ ਕਿ ਬਾਦਲ ਸਰਕਾਰ ਆਈ ਤਾਂ ਉਦੋਂ ਇਸ ਵਿਚ ਸਿਰਫ 1.8% ਦਾ ਵਾਧਾ ਹੋਇਆ । ਇਥੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਕੀਮਤਾਂ ਨੂੰ ਥੱਲੇ ਲਿਆਉਣ ਵਿਚ ਇਸ ਸਰਕਾਰ ਨੇ ਕਿੰਨਾ ਵੱਡਾ ਪਾਰਟ ਪਲੇ ਕੀਤਾ ਹੈ । ਇਨ੍ਹਾਂ ਕਮਿਊਨਿਸਟ ਪਾਰਟੀ ਦੇ ਮੈਂਬਰਾਂ ਵਲੋਂ ਅਤੇ ਹੋਰ ਦੂਸਰੀਆਂ ਪਾਰਟੀਆਂ ਦੇ ਮੈਂਬਰਾਂ ਵਲੋਂ ਇਥੇ ਪੰਜਾਬ ਵਿਚ ਕਿਸੇ ਨਾ ਕਿਸੇ ਮਸਲੇ ਤੇ ਝਗੜੇ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ। (ਵਿਘਨ) ਅੱਜ ਇਹ ਕਹਿੰਦੇ ਹਨ ਕਿ ਪੰਜਾਬ ਸਰਕਾਰ ਦੀ ਐਂਟੀ-ਮਜ਼ਦੂਰ ਪਾਲਿਸੀ ਹੈ। ਪਰ ਮੈਂ ਕਹਿੰਦਾ ਹਾਂ ਕਿ ਅੱਜ ਇਹ ਲੋਕ ਜਿਹੜੇ ਅਜਿਹੀਆਂ ਗੱਲਾਂ ਕਰ ਰਹੇ ਹਨ, ਇਨ੍ਹਾਂ ਨੇ ਪੰਜਾਬ ਵਿਚ ਕਿਸੇ ਨਾ ਕਿਸੇ ਮਸਲੇ ਤੇ ਗੜਬੜ ਕਰਾਉਣ ਦੀ ਕੋਸ਼ਿਸ਼ ਕੀਤੀ । ਉਨ੍ਹਾਂ ਦੀ ਆਪਣੀ ਪਾਲਿਸੀ ਐਂਟੀ-ਮਜ਼ਦੂਰ ਪਾਲਿਸੀ ਸੀ । ਮੈਂ ਕਹਿ ਸਕਦਾ ਹਾਂ ਕਿ ਕਿਸਾਨਾਂ ਔਰ ਮਜ਼ਦੂਰਾਂ ਨੂੰ ਇਨ੍ਹਾਂ ਡੇਢ ਸਾਲਾਂ ਵਿਚ ਜਿਨਾਂ ਫਾਇਦਾ ਹੋਇਆ ਹੈ, ਉਤਨਾ ਫਾਇਦਾ ਪਹਿਲਾਂ ਕਦੇ ਨਹੀਂ ਹੋਇਆ । ਤੁਸੀਂ ਵੇਖ ਲਵੋ ਪ੍ਰਾਈਵੇਟ ਟੀਚਰਾਂ

[ਸ੍ਰੀ ਰਮੇਸ਼ ਚੰਦਰ]

ਦੀ ਮੰਗ ਸਰਕਾਰ ਨੇ ਮੰਨੀ ਹੈ। ਪ੍ਰਾਈਵੇਟ ਕਾਲਜਾਂ ਦਾ 95% ਘਾਟਾ ਇਸ ਸਰਕਾਰ ਨੇ ਪੂਰਾ ਕਰਨਾ ਮੰਨਿਆ ਹੈ। ਪਹਿਲੀ ਸਰਕਾਰ ਨੇ ਇਸ ਬਾਰੇ ਕੁਝ ਨਹੀਂ ਸੀ ਕੀਤਾ। ਇਸ ਸਰਕਾਰ ਨੇ ਮਿਨੀਮਮ ਵੇਜਿਜ਼ ਹੁਣ ਹੋਰ ਵਧਾਏ ਹਨ। ਪ੍ਰਾਈਸ ਇੰਡੈਕਸ ਵਿਚ ਠਹਿਰਾਓ ਲਿਆਂਦਾ ਹੈ। ਇਹ ਚਾਰੇ ਚੀਜ਼ਾਂ ਮਜ਼ਦੂਰ ਦੇ ਹੱਕ ਵਿਚ ਹਨ। ਅੱਜ ਇਹ ਕਿਵੇਂ ਕਹਿ ਸਕਦੇ ਹਨ ਕਿ ਇਹ ਸਰਕਾਰ ਐਂਟੀ-ਮਜ਼ਦੂਰ ਸਰਕਾਰ ਹੈ। ਜਿਥੋਂ ਤਕ ਕਿਸਾਨਾਂ ਦਾ ਤੁਅੱਲਕ ਹੈ, ਇਹ ਠੀਕ ਹੈ ਕਿ ਪਰੋਡਕਸ਼ਨ ਦੇ ਵੱਧਣ ਨਾਲ ਭਾਅ ਥੱਲੇ ਆਏ ਹਨ ਔਰ ਇਸ ਨਾਲ ਕਿਸਾਨ ਨੂੰ ਨੁਕਸਾਨ ਹੋਇਆ ਹੈ। ਲੇਕਿਨ ਮੈਂ ਸਮਝਦਾ ਹਾਂ ਕਿ ਇਹ ਇਕ ਅਣਹੋਣੀ ਚੀਜ਼ ਸੀ। ਪਤਾ ਨਹੀਂ ਸੀ ਐਨੀ ਜ਼ਿਆਦਾ ਪੈਦਾਵਾਰ ਵੱਧ ਜਾਵੇਗੀ ਅਤੇ ਇਸ ਤਰੀਕੇ ਨਾਲ ਕੀਮਤਾਂ ਥੱਲੇ ਆਉਣਗੀਆਂ। ਇਸ ਗੱਲ ਦਾ ਅੰਦਾਜ਼ਾ ਸ਼ਾਇਦ ਕੋਈ ਵੀ ਸਰਕਾਰ ਨਹੀਂ ਲਗਾ ਸਕਦੀ। ਜਿਹੜੀ ਸਰਕਾਰ ਕੰਮ ਕਰੇਗੀ, ਉਸ ਕੋਲੋਂ ਖਾਮੀਆਂ ਰਹਿ ਜਾਣਗੀਆਂ। ਇਹ ਠੀਕ ਹੈ ਕਿ ਭਾਅ ਗਿਰੇ ਹਨ। ਪਰ ਅਗਲੀ ਫਸਲ ਵਾਸਤੇ ਸਰਕਾਰ ਹੁਣ ਤੋਂ ਹੀ ਇੰਤਜ਼ਾਮ ਕਰੇ। ਆਲੂ ਐਕਸਪੋਰਟ ਕੀਤਾ ਜਾਵੇ। ਬਾਕੀ ਫਸਲਾਂ ਦਾ ਵੀ ਪੂਰਾ ਇੰਤਜ਼ਾਮ ਕੀਤਾ ਜਾਵੇ। ਜਿਸ ਤਰ੍ਹਾਂ ਬਾਦਲ ਸਾਹਿਬ ਨੇ ਐਲਾਨ ਕੀਤਾ ਹੈ ਕਿ ਅਗਲੇ ਸੀਜ਼ਨ ਤੋਂ ਕਾਟਨ ਕਾਰਪੋਰੇਸ਼ਨ 6-7 ਸੂਬਿਆਂ ਨਾਲ ਮਿਲਕੇ, ਪਰਚੇਜ਼ ਕਰੇਗੀ ਤਾਕਿ ਕਾਟਨ ਦੇ ਭਾਅ ਥੱਲੇ ਨਾ ਆਉਣ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਕਿਸਾਨਾਂ ਨੂੰ ਅਤੇ ਆਮ ਲੋਕਾਂ ਨੂੰ ਬਹੁਤ ਸਹੂਲਤਾਂ ਦਿੱਤੀਆਂ ਹਨ, ਜਿਸ ਨਾਲ ਪੈਦਾਵਾਰ ਵੱਧੀ ਹੈ। ਤੁਸੀਂ (ਕਾਂਗਰਸ ਵੱਲ ਇਸ਼ਾਰਾ) ਕੋਈ ਸਹੂਲਤਾਂ ਨਹੀਂ ਸੀ ਦਿੱਤੀਆਂ। (ਵਿਘਨ) ਮੈਂ ਕਹਿੰਦਾ ਹਾਂ ਕਿ ਆਮ ਲੋਕਾਂ ਨੂੰ ਹੋਰ ਸਹੂਲਤਾਂ ਦਿੱਤੀਆਂ ਜਾਣ। ਇਹ ਤਾਂ ਨੁਕਸ ਹੀ ਕੱਢ ਸਕਦੇ ਹਨ। ਹੋਰ ਕੁਝ ਨਹੀਂ ਕਰ ਸਕਦੇ। ਇਹ ਨੁਕਸਾਂ ਨੂੰ ਦੂਰ ਨਹੀਂ ਕਰ ਸਕਦੇ ਸਿਰਫ ਨੁਕਸ ਕੱਢ ਹੀ ਸਕਦੇ ਹਨ। ਇਹ ਤਾਂ ਉਹ ਗੱਲ ਹੈ ਕਿ ਇਕ ਆਦਮੀ ਨੇ ਤਸਵੀਰ ਬਣਾਈ ਅਤੇ ਉਸ ਨੂੰ ਚੁਰਸਤੇ ਵਿਚ ਰੱਖ ਦਿਤਾ ਅਤੇ ਕਿਹਾ ਕਿ ਉਸ ਵਿਚ ਕੋਈ ਨੁਕਸ ਹੋਵੇ ਤਾਂ ਦਸੋ। ਅਗਲੇ ਦਿਨ ਜਦ ਉਹ ਆਇਆ ਤਾਂ ਦੇਖਿਆ ਕਿ ਉਸ ਤੇ ਬਹੁਤ ਸਾਰੇ ਨਿਸ਼ਾਨ ਲੱਗੇ ਹੋਏ ਸਨ। ਉਸ ਨੇ ਅਗਲੇ ਦਿਨ ਉਸ ਤਸਵੀਰ ਨੂੰ ਦੁਬਾਰਾ ਉਥੇ ਰੱਖ ਦਿਤਾ ਅਤੇ ਕਿਹਾ ਕਿ ਜਿਹੜਾ ਇਸ ਵਿਚ ਨੁਕਸ ਹੈ, ਉਹ ਦੂਰ ਕਰ ਦਿਓ। ਜਦ ਉਸ ਨੇ ਅਗਲੇ ਦਿਨ ਜਾ ਕੇ ਦੇਖਿਆ ਤਾਂ ਕਿਸੇ ਨੇ ਕੋਈ ਨੁਕਸ ਨਹੀਂ ਸੀ ਕੱਢਿਆ। ਸੋ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਤਾਂ ਨੁਕਸ ਕੱਢ ਹੀ ਸਕਦੇ ਹਨ, ਨੁਕਸ ਦੂਰ ਨਹੀਂ ਕਰ ਸਕਦੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਗਰੀਬੀ ਦੂਰ ਕਰ ਦਿਤੀ? ਕੀ ਇਨ੍ਹਾਂ ਦਾ ਸੋਸ਼ਲਿਜ਼ਮ ਆ ਗਿਆ, ਜਿਸ ਬਾਰੇ ਇਹ ਐਨਾ ਕੁਝ ਕਹਿੰਦੇ ਹੁੰਦੇ ਸਨ? ਕੀ ਇਨ੍ਹਾਂ ਦੇ ਰਾਜ ਵਿਚ ਮੁਲਕ ਅਨਾਜ ਦੀ ਪੈਦਾਵਾਰ ਵਿਚ ਖੁਦ ਕਫੀਲ ਹੋਇਆ? ਇਹ ਤਾਂ ਵੱਡੇ ਵੱਡੇ ਮਨਾਪਲਿਸਟਾਂ ਨੂੰ ਪਾਲਦੇ ਰਹੇ। ਟਾਟੇ ਬਿਰਲਿਆਂ ਵਰਗਿਆਂ ਨੇ ਇਨ੍ਹਾਂ ਦੇ ਰਾਜ ਵਿਚ ਕਈ ਹਜ਼ਾਰ ਕਰੋੜਾਂ ਰੁਪਏ ਦੀ ਪ੍ਰਾਪਰਟੀ ਬਣਾ ਲਈ ਹੈ। (ਵਿਘਨ) ਅੱਜ ਇਹ ਇਸ ਸਰਕਾਰ ਨੂੰ ਕਹਿੰਦੇ ਹਨ ਕਿ ਇਹ ਮਨਾਪਲਿਸਟਾਂ ਦੀ ਸਰਕਾਰ ਹੈ। ਮਨਾਪਲਿਸਟਾਂ ਦੀ ਤਾਂ ਇਹ ਆਪ ਮੱਦਦ ਕਰਦੇ ਰਹੇ ਹਨ। ਅੱਜ ਇਹ ਇੰਦਰਾ ਗਾਂਧੀ ਦਾ ਦਮ ਭਰਦੇ ਹਨ ਅਤੇ ਇਸ ਸਰਕਾਰ ਨੂੰ ਕਹਿੰਦੇ ਹਨ ਕਿ ਇਹ ਮਨਾਪਲਿਸਟਾਂ ਦੀ ਸਰਕਾਰ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 30

ਸਾਲਾਂ ਵਿਚ ਇਸ ਮੁਲਕ ਉਤੇ 45 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਵੱਧ ਗਿਆ ਹੈ, ਜਿਹੜਾ ਕਿ ਅੱਜ ਇਸ ਸਰਕਾਰ ਨੂੰ ਲਾਹੁਣਾ ਪੈ ਰਿਹਾ ਹੈ । ਇਸ ਕਿਸਮ ਦੀਆਂ ਪ੍ਰਾਪਤੀਆਂ ਤਾਂ ਕਾਂਗਰਸ ਸਰਕਾਰ ਦੀਆਂ ਹਨ ।

**ਕਾਮਰੇਡ ਬਲਦੇਵ ਸਿੰਘ ਲੰਬਾ :** ** ** **

**Mr. Chairman** : This is no Point of Order.

**ਸ੍ਰੀ ਰਮੇਸ਼ ਚੰਦਰ:** ਜਿਸ ਤਰ੍ਹਾਂ ਨਾਲ ਪੰਜਾਬ ਨੇ ਅਨਾਜ ਦੇ ਮਾਮਲੇ ਵਿਚ ਰਹਿਨੁਮਾਈ ਕੀਤੀ ਹੈ ਉਸੇ ਤਰ੍ਹਾਂ ਨਾਲ ਸਫੈਦ ਇਨਕਲਾਬ ਵੀ ਇਥੇ ਪੰਜਾਬ ਵਿਚ ਬੜੀ ਤੇਜ਼ੀ ਨਾਲ ਆ ਰਿਹਾ ਹੈ ਔਰ ਇਥੇ ਦੁੱਧ ਸਰਪਲੱਸ ਹੋ ਗਿਆ ਹੈ । 1975-76 ਵਿਚ 4 ਲੱਖ 31 ਹਜ਼ਾਰ ਲਿਟਰ ਦੁੱਧ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਇੱਕਠਾ ਕੀਤਾ, ਜਦ ਕਿ 1977-78 ਵਿਚ 4 ਕਰੋੜ 4 ਲੱਖ ਲਿੱਟਰ ਦੁੱਧ ਹੋ ਗਿਆ। 1978-79 ਵਿਚ 5 ਕਰੋੜ ਲਿਟਰ ਤੇ ਪਹੁੰਚ ਗਿਆ । ਪੰਜ ਸਾਲ ਪਹਿਲਾਂ ਪੰਜਾਬ ਦੁੱਧ ਦੇ ਮਾਮਲੇ ਵਿਚ ਸਾਰੀਆਂ ਸਟੇਟਾਂ ਵਿਚੋਂ ਦੂਜੇ ਨੰਬਰ ਤੇ ਸੀ, ਲੇਕਿਨ ਪਿਛਲੇ ਕੁਝ ਸਾਲਾਂ ਵਿਚ ਗੁਜਰਾਤ ਔਰ ਆਂਧਰਾ ਪ੍ਰਦੇਸ਼ ਇਸ ਤੋਂ ਅੱਗੇ ਨਿਕਲ ਗਏ । ਉਸ ਦੀ ਵਜ੍ਹਾ ਇਹ ਹੈ ਕਿ ਪੰਜਾਬ ਦੇ ਵਿਚ ਜਿਹੜਾ ਦੁੱਧ ਸਰਪਲੱਸ ਹੋਇਆ, ਉਸ ਦਾ ਪਾਊਡਰ ਬਣਾਉਣ ਵਾਸਤੇ ਕਾਰਖਾਨਾ ਨਹੀਂ ਸੀ । ਇਸ ਦੇ ਵਿਚ ਇਕ ਹੋਰ ਚੀਜ਼ ਦੀ ਜਿਹੜੀ ਰੁਕਾਵਟ ਬਣ ਗਈ, ਉਹ ਇਹ ਕਿ ਕੁਝ ਇੰਪੋਰਟਿਡ ਦੁੱਧ ਦਾ ਅਸਰ ਹੋਇਆ । ਇਹ ਵੀ ਭਾਅ ਗਿਰਾਉਣ ਦੇ ਵਿਚ ਕਾਫੀ ਪਾਰਟ ਪਲੇਅ ਕਰ ਰਿਹਾ ਹੈ । ਸੈਂਟਰਲ ਗੌਰਮਿੰਟ ਦੀ ਜਿਹੜੀ ਪਾਲਿਸੀ ਹੈ, ਉਸ ਦੇ ਵਿਚ ਵੀ ਮੈਂ ਸਮਝਦਾ ਕਿ ਖਾਮੀਆਂ ਹਨ । ਕੁਝ ਵਡੀਆਂ ਵਡੀਆਂ ਕੰਪਨੀਆਂ ਜਿਹੜੀਆਂ ਦੁੱਧ ਦਾ ਪਾਊਡਰ ਬਣਾਉਂਦੀਆਂ ਹਨ, ਉਨ੍ਹਾਂ ਨੂੰ ਸਬਸੇਡਾਈਜ਼ ਕੀਤਾ ਜਾਂਦਾ ਹੈ । ਬਾਦਲ ਸਾਹਿਬ ਨੂੰ ਸੈਂਟਰਲ ਗੌਰਮਿੰਟ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਇੰਪੋਰਟਿਡ ਦੁੱਧ ਬੰਦ ਕੀਤਾ ਜਾਵੇ ਅਤੇ ਜਿਹੜੀਆਂ ਕੰਪਨੀਆਂ ਪਾਊਡਰ ਬਣਾ ਰਹੀਆਂ ਹਨ ਉਨ੍ਹਾਂ ਨੂੰ ਸਬਸੇਡਾਈਜ਼ ਕਰਨਾ ਬੰਦ ਕੀਤਾ ਜਾਵੇ ਔਰ ਪੰਜਾਬ ਨੂੰ ਹੋਰ ਪਾਊਡਰ ਬਣਾਉਣ ਵਾਸਤੇ ਨਵੇਂ ਕਾਰਖਾਨੇ ਦੇ ਲਾਈਸੈਂਸ ਦਿਤੇ ਜਾਣ ਤਾਂਕਿ ਦੁੱਧ ਦੀ ਖਪਤ ਨੂੰ ਪੂਰਾ ਕਰ ਸਕੀਏ । ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਇਸ ਲਈ ਵੀ ਮੁਬਾਰਕਬਾਦ ਦੀ ਮੁਸਤਹਿੱਕ ਹੈ ਕਿ ਪਿਛਲੇ ਡੇਢ ਸਾਲ ਵਿਚ ਪਾਵਰ ਕੱਟ ਨਹੀਂ ਲੱਗੀ ਅਤੇ ਕਿਸਾਨਾਂ ਨੂੰ ਪੂਰਾ ਪਾਣੀ ਅਤੇ ਬਿਜਲੀ ਮਿਲਦੀ ਰਹੀ ਹੈ, ਜਿਸ ਦੀ ਵਜਾ ਹੈ ਕਿ ਐਨੀ ਪੈਦਾਵਾਰ ਹੋਈ ਹੈ । ਲੇਕਿਨ ਇਸ ਦੇ ਨਾਲ ਹੀ ਬਠਿੰਡਾ ਥਰਮਲ ਪਲਾਂਟ ਦੀ ਜਿਹੜੀ ਕਾਰਕਰਦਗੀ ਹੈ, ਉਹ ਬੜੀ ਨਾ-ਤਸੱਲੀਬਖਸ਼ ਰਹੀ ਹੈ । ਮੈਂ ਪਿਛਲੇ ਸੈਸ਼ਨ ਵਿਚ ਪੁਛਿਆ ਸੀ ਕਿ ਕਿੰਨੇ ਦਿਨ ਬਠਿੰਡਾ ਥਰਮਲ ਪਲਾਂਟ ਬੰਦ ਰਿਹਾ ਤਾਂ ਜਵਾਬ ਵਿਚ ਦਸਿਆ ਗਿਆ ਕਿ 198 ਦਿਨ ਬੰਦ ਰਿਹਾ ਅਤੇ 57 ਕਰੋੜ 84 ਲੱਖ ਯੂਨਿਟ ਬਿਜਲੀ ਦਾ ਨੁਕਸਾਨ ਹੋਇਆ । ਜਿਹੜਾ ਪਲਾਂਟ ਸਾਲ ਵਿਚ 6 ਮਹੀਨੇ ਬੰਦ ਰਿਹਾ, ਉਸ ਦੀ ਕਾਰਕਰਦਗੀ ਬੜੀ ਅਫਸੋਸਨਾਕ ਹੈ ਔਰ ਉਸ ਦਾ ਜਿੰਨਾ ਫਾਇਦਾ ਪੰਜਾਬ ਨੂੰ ਹੋਣਾ ਚਾਹੀਦਾ ਸੀ, ਉਹ ਨਹੀਂ ਹੋ ਰਿਹਾ । ਮੈਂ ਕਹਾਂਗਾ ਕਿ ਉਹ ਬੰਦ ਇਸ ਕਰਕੇ ਰਿਹਾ ਕਿ ਕੋਲੇ ਦੀ ਇਨਫੀਰੀਅਰ ਕੁਆਲਿਟੀ ਸੀ । ਜੇ ਕੋਈ ਪਲਾਂਟ ਦਾ ਪੁਰਜ਼ਾ ਫੇਲ੍ਹ ਹੋ ਗਿਆ, ਤਾਂ ਹੈਵੀ ਇਲੈਕਟਰੀਕਲ ਤੋਂ ਸਪੇਅਰ ਪਾਰਟ ਆਉਣ ਵਿਚ ਦੇਰੀ ਹੋ ਜਾਂਦੀ ਹੈ ।ਮੈਂ ਸਮਝਦਾ

**Expunged as ordered by the Chair.

[ਸ਼੍ਰੀ ਰਮੇਸ਼ ਚੰਦਰ]
ਹਾਂ ਕਿ ਦੇਸ਼ ਵਿਚ ਹੋਰ ਥਰਮਲ ਪਲਾਂਟ ਵੀ ਚਲ ਰਹੇ ਹਨ ਲੇਕਿਨ ਕਿਸੇ ਹੋਰ ਥਰਮਲ ਪਲਾਂਟ ਦੀ ਕਾਰਕਰਦਗੀ ਐਨੀ ਨਾ-ਤਸੱਲੀਬਖਸ਼ ਨਹੀਂ ਜਿੰਨੀ ਬਠਿੰਡਾ ਥਰਮਲ ਪਲਾਂਟ ਦੀ ਹੈ। ਇਸ ਵਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਜਿਹੜੀ ਪੰਜਾਬ ਸਰਕਾਰ ਦੀ ਨਵੀਂ ਸੱਨਅਤ ਪਾਲਿਸੀ ਅਨਾਊਂਸ ਹੋਈ ਹੈ, ਉਹ ਬਹੁਤ ਖੁਸ਼ਆਮਦੀਦ ਹੈ। ਉਸ ਦੇ ਵਿਚ ਜਿਹੜੀਆਂ ਸਹੂਲਤਾ ਸਰਕਾਰ ਨੇ ਇੰਡਸਟਰੀਆਲਿਸਟਸ ਨੂੰ ਦੇਣ ਦਾ ਐਲਾਨ ਕੀਤਾ ਹੈ, ਉਨ੍ਹਾਂ ਉਤੇ ਹਾਲਾਂ ਅਮਲ ਦਰਾਮਦ ਹੋਣਾ ਹੈ। ਲੇਕਿਨ ਸਾਨੂੰ ਉਮੀਦ ਕਰਨੀ ਚਾਹੀਦੀ ਹੈ ਕਿ ਇਸ ਦੇ ਨਾਲ ਇੰਡਸਟਰੀਆਲਿਸਟਸ ਨੂੰ ਕੁਝ ਫਾਇਦਾ ਪਹੁੰਚੇਗਾ। ਲੇਕਿਨ ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਕੱਚੇ ਮਾਲ ਦੀਆ ਕੀਮਤਾਂ ਐਨੀਆਂ ਵੱਧ ਰਹੀਆਂ ਹਨ ਕਿ ਜੇ ਇਹ ਟਰੈਂਡ ਬੰਦ ਨਾ ਹੋਇਆ ਤਾਂ ਉਨ੍ਹਾਂ ਲੋਕਾਂ ਨੂੰ ਜਿੰਦਾ ਰਹਿਣਾ ਮੁਸ਼ਕਿਲ ਹੋ ਜਾਵੇਗਾ। ਇਸ ਸਿਲਸਿਲੇ ਵਿਚ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ 6 ਮਹੀਨੇ ਪਹਿਲਾਂ ਗੰਧਕ ਦਾ ਰੇਟ 400/- ਰੁਪਏ ਸੀ, ਜੋ ਹੁਣ 1500/- ਰੁਪਏ ਹੋ ਗਿਆ ਹੈ। ਕਾਸਟਿਕ ਸੋਡਾ 150/- ਰੁਪਏ ਸੀ, ਜੋ ਹੁਣ 300/- ਰੁਪਏ ਹੋ ਗਿਆ ਹੈ।

**ਸ਼੍ਰੀ ਸਭਾਪਤੀ** : ਤੁਸੀਂ ਇਕ ਮਿੰਟ ਵਿਚ ਖ਼ਤਮ ਕਰੋ।

**ਸ਼੍ਰੀ ਰਮੇਸ਼ ਚੰਦਰ** : ਸੋਡਾ ਐਸ਼ 90/-ਰੁਪਏ 75 ਕੇ. ਜੀ. ਸੀ ਜਿਹੜਾ ਕਿ ਹੁਣ 250/- ਰੁਪਏ ਹੋ ਗਿਆ ਹੈ। ਸਰੇਸ਼ 135/- ਰੁਪਏ ਤੋਂ 295/- ਰੁਪਏ ਹੋ ਗਈ ਅਤੇ ਇਸੇ ਤਰ੍ਹਾਂ ਸਰੀਆ 1800/-ਰੁਪਏ ਟਨ ਤੋਂ 2,750/- ਰੁਪਏ ਟਨ ਹੋ ਗਿਆ। ਇਸੇ ਤਰ੍ਹਾਂ ਤਾਰਾਂ ਔਰ ਪਲੇਟਾਂ ਦੇ ਰੇਟਾ ਵਿਚ ਵੀ ਕਾਫੀ ਉਛਾਲਾ ਆਇਆ ਹੈ। ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਪੰਜਾਬ ਨੂੰ ਇੱਕ ਵੱਡਾ ਨੁਕਸਾਨ ਹੋਇਆ ਹੈ। ਇਕ ਕਰੋੜ ਰੁਪਏ ਦਾ ਮਾਲ ਮੋਟਰ ਪਾਰਟਸ ਦਾ ਜਿਹੜਾ ਈਰਾਨ ਗਿਆ ਸੀ... (ਵਿਘਨ)

**Mr. Chairman** : The House stands adjourned till 9-00 A. M. on Thursday, the 1st March, 1979.

* *

1-30 P.M. *(The Sabha then adjourned till 9.00 A.M. on Thursd y, the 1st March 1979.)*

1147—28-11-79—305 ਪੰਜਾਬ ਸਰਕਾਰ ਪਰੈਸ, ਪਟਿਆਲਾ।

# APPENDIX

# TO

# PUNJAB VIDHAN SABHA DEBATES

*Dated the 28th February, 1979*

Vol. I—No. 2

## UNSTARRED QUESTIONS AND ANSWERS

### NAMES AND QUALIFICATIONS OF CHAIRMEN AND MEMBERS OF THE IMPROVEMENT TRUSTS IN THE STATE

**290. Shri Manmohan Kalia** : Will the Minister for Finance be pleased to state—

(a) the names and qualifications of the persons appointed as Chairmen of various Improvement Trusts in the State after June, 1977;

(b) the names and qualifications of the Members of various Improvement Trusts in the State appointed after the said date;

(c) the criterion followed while making the appointments referred to in parts (a) and (b) above ?

**Sardar Balwant Singh** : (a) & (b) Lists I, II and III containing the requisite information are enclosed.

No qualifications have been prescribed in the case of three Members of the Municipal Committee who are elected by the Municipal Committee concerned to be trustees of the Local Improvement Trust under Section 4(3) of the Punjab Town Improvement Act, 1922 and whose appointment as such is notified by Government in the official gazette.

(c) The criterion followed for making appointments of—

(i) Chairmen, and

(ii) three other persons as trustees of an improvement trust under section 4(2) of the aforesaid Act.

is contained in Punjab Government Memo. No. 21300-4CI-74, dated the 12th November, 1974 and Memo. No. 1185-4CII-64/43812 dated the 8th December, 1964 respectively, copies of which are enclosed Relaxation in this criterion has been made by Government in making appointments in certain cases keeping in view the merits of each case.

## LIST-I

**Names and Qualifications of the persons appointed as Chairmen of various Improvement Trusts in the State after June, 1977.**

| Name of Trust | Name of the Chairman | Qualifications |
|---|---|---|
| 1 | 2 | 3 |
| 1. Abohar | 1. S. Inder Singh (the then Executive Magistrate Abohar) | P.C.S. Officer |
| | 2. Sh. Bajrang Dass Jain | B.A.,LL.B. |
| 2. Amritsar | S. J.S. Bhutani, P.C.S. | P.C.S. Officer |
| 3. Barnala | S. Jagjit Singh | M.A. |
| 4. Batala | 1. Sh. Hari Mittar Hans | Matric |
| | 2. S. G.S. Multani, P.C.S., Distt. Officer Removal of Grievances, Gurdaspur | P.C.S. Officer |
| 5. Bhatinda | Sh. Jagdish Rai Monga | Under Matric |
| 6. Faridkot | — | — |
| 7. Ferozepur | 1. Sh. Jatinder Pal, P.C.S. (the then Deputy Director, Local Government, Ferozepur | P.C.S. Officers |
| | 2. S. D.S. Multani, P.C.S. (the then Deputy Director, Local Government, Ferozepur) | |
| | 3. S. N.S. Sahota, P.C.S. (the then Deputy Director Local Government, Ferozepur) | |
| | 4. S. Dalip Singh Sadhar, P.C.S. (Deputy Director, Local Government, Ferozepur) | |
| 8. Hoshiarpur | S. Parnam Singh | B.A.,LL.B. |
| 9. Jullundur | S. Surjit Singh Minhas | M.A., LL.B. |
| 10. Kapurthala | 1. Sh. P.D. Vishisht, I.A.S. (the then Deputy Commissioner Kapurthala) | I.A.S. Officer |
| | 2. Sh. Bana Ram | Matric |
| 11. Khanna | 1. S. Bhupinder Singh, P.C.S. (the then S.D.O. (C) Samrala) | |
| | 2. S. Man Singh Khatra | B.A. |
| 12. Kot Kapura | S. Major Singh | Matric |

| Name of Trust | Name of the Chairman | Qualificattons |
|---|---|---|
| 1 | 2 | 3 |
| 13. Ludhiana | 1. Sh. N. S. Rattan, I.A.S. (the then Deputy Commissioner, Ludhiana) | I.A.S. Officer |
| | 2. S. Gurdip Singh | B.A. |
| 14. Malerkotla | 1. Sh. Sabir Ali Dhillon | B.A. |
| | 2. S. A.S. Dhugga, P.C.S. S.D.O. (C) Malerkotla | P.C.S. Officer |
| 15. Mansa | — | — |
| 16. Moga | . Rajinder Singh | F.A. |
| 17. Patiala | S. Arjan Singh | B.A., B.Ed., LL.B. |
| 18. Pathankot | 1. Sh. Kenneth Gonsalves, I.A.S. | I.A.S. Officer |
| | 2. Sh. S. C. Aggarwal, I.A.S. | I.A.S. Officer |
| | 3. Sh. Jagan Nath Sharma | F.Sc. |
| 19. Phagwara | S. Jagat Singh Palahi | B.A. |
| 20. Ropar | 1. Sh. V.V. Kohli, I.A.S., D.C. Ropar | I.A.S. Officer |
| | 2. S. Sarmukh Singh | Intermediate |
| 21. Sangrur | S. Rajinder Singh | F.Sc. |

## LIST II

**Names and Qualifications of the Members of various Improvement Trusts appointed under Section 4 (2) of the Punjab Town Improvement Act, 1922 after June, 1977.**

| Name of Trust | Name of Trustee | Qualifications |
|---|---|---|
| 1. Abohar | 1. Shri Ram Saran Dass Arora | B. A. |
| | 2. S. Sukhwinder Singh | Matric |
| | 3. Sh. Sadhu Ram | Middle |
| 2. Amritsar | 1. Dr. Mohan Lal Sandal | B.A., Hons. in Punjabi, D. U. M. S. Ludhiana |
| | 2. S. Gurdial Singh Monga | B.A., LL.B. |
| | 3. S. Baldev Singh Chowhan | F.A.,Hons. in Punjabi |
| | 4. Sh. Satya Pal Mahajan | B.A., Hons. in Hindi Sahitya Rattan. |
| | 5. Sh. Satya Nand Ohri | Under Matric |
| | 6. S. Gopal Singh Khalsa | Intermediate. |
| 3. Barnala | 1. S. Gurbax Singh | Knows Punjabi |
| | 2. S. Mohinder Singh | Matric |
| | 3. Shri Raj Kumar Mahajan | B.A. |
| | 4. Sh. Magh Singh | Under Matric |
| | 5. Sh. Gian Chand | Matric |
| | 6. Sh. Krishan Chand | Matric |
| 4. Batala | 1. Shri Rishi Dutt | Matric |
| | 2. Prof. Parkash Singh | M.A. B. Ed. |
| 5. Bhatinda | ——— | ——— |
| 6. Faridkot | ——— | ——— |
| 7. Ferozepur | 1. Smt. Suraksha Sood (Died) | Under Matric |
| . Hoshiarpur | 1. S. Hira Singh Sethi | Middle |
| | 2. Jathedar Satnam Singh | Matric |
| | 3. S. Gurbachan Singh | Middle |
| | 4, Sh. Harish Chander | Middle |
| | 5. Sh. Jagdish Chander Marwaha | F.A. |
| | 6. Sh. Mukand Lal | Middle |

| Name of Trust | Name of Trustee | Qualifications |
|---|---|---|
| 9. Jullundur | 1. Sh. Brajesh Kumar Chopra | B.A.,LL.B. |
| | 2. Capt. Attar Chand | Matric |
| | 3. S. Kuldip Singh Bhatia | Matric |
| | 4. Sh. Jagdish Narain | B.A. |
| | 5. Sh. Maharaj Krishan Khanna | Intermediate |
| | 6. Sh. Partap Singh | B.A.,LL.B. |
| 10. Kapurthala | 1. S. Darshan Singh Josh | B.A.,LL.B. |
| | 2. Sh. Dharminder Kalia | Matric |
| | 3. S. Mohinder Singh | F.A. |
| 11. Khanna | 1. S. Karnail Singh | Matric |
| | 2. Sh. Prem Krishan Kalia | B.A. |
| | 3. S. Mehar Singh | Matric |
| 12. Kotkapura | 1. S. Ajmer Singh | B.A. |
| | 2. S. Bakhtaur Singh | Can read and write Punjabi |
| | 3. Sh. Bansi Ram | Under Matric |
| | 4. Sh. Genda Mal Gupta | F.A. |
| | 5. Sh. Dharm Vir Sharma | M.A. |
| | 6. Dr. Shiv Charan Dass Goel | Matric |
| 13. Ludhiana | 1. S. Surjan Singh | Under Matric |
| | 2. S. Gurnam Singh | Under Matric |
| | 3. S. Ranjit Singh Naz | Under Matric |
| | 4. Sh. K. K. Jain | B.A.,LL.B. |
| | 5. Sh. Satish Mohindru | B.A.,LL.B. |
| | 6. Sh. Sukhdev Raj | Under Matric |
| 14. Malerkotla | 1. S. Darshan Singh | Matric |
| | 2. Sh. Isfaq Khan | Can read and write |
| | 3. Smt. Swaran Gupta | B.A. |
| | 4. Sh. Mohd Bashir | Can read and write |
| | 5. Sh. Mohd Yasin | B.A. |
| | 6. Sh. Hans Raj | Middle |
| 15. Mansa | 1. S.Bagga Singh | 7th Pass |
| | 2. S. Karnail Singh | 5th Pass |
| | 3. S. Bhagat Singh Mann | Hindi,English and Punjabi can read and write |

| Name of Trust | Name of Trustee | Qualifications |
|---|---|---|
| 16 Moga | 1. Sh. Hem Raj | Matric |
| | 2. Shri Parshotam Kumar Goel | B.A. |
| | 3. S. Ravinder Singh Gill | Higher Secondary |
| 17. Patiala | | |
| 18. Pathankot | 1. Sh. Kharaiti Lal | Matric |
| | 2. S. Manohar Singh | Matric |
| | 3. S. Dhian Singh | Under Matric |
| | 4. Sh. Rattan Chand | Under Matrie |
| | 5. Sh. Vishnu Dutt Sharma | Matric |
| | 6. Sh. Raghunath Zia | Matric |
| 9. Phagwara | 1. Sh. Joginder Paul Viz. | B.A. |
| | 2. Sh. Birbal Pahwa | Matric |
| | 3. S. Kuldip Singh Kang | F.A. |
| 20. Ropar | 1. S. Sucha Singh | B.A.,LL.B. |
| | 2. Sh. Om Parkash Jain | Matric |
| 21. Sangrur | 1. Sh. Ram Sarup | B.A.,LL.B. |
| | 2. Giani Bhagwan Singh (Died) | Matric |
| | 3. Capt. Gurdial Singh | Matric |
| | 4. S. Birsukhpal Singh | B.A.,LL.B. |

## LIST III

Names of the Members of the Municipal Committees elected by the Municipal Committees concerned to be trustees of the Local Improvement trust under section 4(3) of the Punjab Town Improvement Act, 1922, and whose appointment as such has been notified by Govt., in the official gazette, after June, 1977.

| Sr. No. | Name of Trust | | Name of Trustee |
|---|---|---|---|
| 1. | Abohar | .. | — |
| 2. | Amritsar | .. | — |
| 3. | Barnala | .. | |
| 4. | Batala | .. | 1. Sh. Naunidh Rai |
| | | | 2. S. Dilbag Singh |
| | | | 3. S. Ranjit Singh |
| 5. | Bhatinda | .. | — |
| 6. | Faridkot | .. | 1. S. Jarnail Singh |
| | | | 2. S. Harkewal Singh |
| | | | 3. S. Jaswant Singh Kohli |
| 7. | Ferozepur | .. | 1. Sh. Sohan Lal |
| | | .. | 2. S. Anoop Singh |
| | | .. | 3. S. Pritam Singh |
| 8. | Hoshiarpur | .. | — |
| 9. | Jullundur | .. | — |
| 10. | Kapurthala | .. | — |
| 11. | Khanna | .. | 1. Sh. Krishan Lal |
| | | | 2. Sh. Dev Raj |
| | | | 3. Sh. Omkar Rai |
| 12. | Kotkapura | .. | 1. Sh. Dharam Vir |
| | | | 2. Sh. Kala Ram |
| | | | 3. S. Harpal Singh |
| 13. | Ludhiana | .. | — |
| 14. | Malerkotla | .. | 1. Sh. Satish Kumar |
| | | | 2. Sh. Mohammad Sardar |
| | | | 3. Sh. Mohammad Rafiq |
| 15. | Mansa | .. | 1. S. Sukhdev Singh |
| | | | 2. Sh. Jatinder Lal |
| | | | 3. S. Dalvir Singh |
| 16. | Moga | .. | — |

| Sr. No. | Name of Trust | | Name of Trustee |
|---|---|---|---|
| 17. | Patiala | .. | 1. Sh. Basakhi Ram |
| | | | 2. Sh. Krishan Lal |
| | | | 3. Sh. Om Parkash |
| 18. | Pathankot | .. | — |
| 19. | Phagwara | .. | 1. Sh. Sewa Singh |
| | | | 2. Sh. Gurditta Ram |
| | | | 3. Sh. Manmohan Sharma |
| 20. | Ropar | .. | 1. Sh. Dilla Ram Aggarwal |
| | | | 2. S. Jagir Singh |
| | | | 3. S. Prem Singh |
| 21. | Sangrur | .. | 1. Sh. Raghbir Chand |
| | | | 2. Sh. Maghar Chand |
| | | | 3. S. Pal Singh |

From

The Secretary to Government, Punjab,
Local Government Department.

To

1. Commissioners,
   Jullundur, Patiala and Ferozepur Divisions.
2. All the Deputy Commissioners in the State

Memo. No. 21300—4CI—74/

Dated Chandigarh, the 12th November, 1974

Subject :—Policy and procedure governing the appointment, reappointment, qualifications, maximum and minimum age limits and salaries of Chairman of Improvement Trusts.

---

Reference Punjab Government Memo. No. 6105—4CII—64/30572, date,d 25-8-1964 read with Memo. No. 2(4)—3CI—72/21277—21300, dated 16th November 1972, on the subject noted above.

2. Government have recently reviewed the existing system of appointment of Chairman of Improvement Trusts in terms of criteria for selection of incumbents, fixation of their salaries, tenure, educational qualifications and age limits. The have come to the conclusion that the system should be rationalised on the basis y of clear cut principles and policies. They have accordingly decided that :—

(a) **Procedure**;

(i) The Deputy Commissioners/Commissioners should be asked on each occassion to send a panel of three names of persons possessing the requisite qualifications.

(ii) Government may appoint a person as Chairman out of the panel recommended by the Deputy Commissioners /Commissioners or where necessary and expedient, a person outside the panel or from outside the local area, who is otherwise eligible.

**(b) Qualifications :**

1. Classification of Trusts :-

For the purpose of qualifications the Trusts may be divided into two categories :—

(a) Trusts set up for Ist Class Municipalities, and Chairman of Trusts of the two categories should have the following qualifications :—

(ii) **Academic qualifications**

| For Ist Class Improvement Trusts | For other Improvement Trusts |
|---|---|
| Graduate with at least 5 years experience, A person possessing qualifications declared equivalent to a Degree by the University having jurisdiction in the local area may also be eligible. | Matriculate |

Government (in Local Government Department) can relax the condition of educational qualifications in the case of political sufferers and Member of the Scheduled Castes and Backward Classes.

(C) Experience for both classes of Improvement Trust

Experience of Public Administration or special knowledge or practica experience in municipal and or town planning administration.

(D) Other qualifications for both classes of Improvement Trusts.

Candidates should be selected from amongst persons who :

(a) are local residents to obviate evils flowing from absenteeism.

(b) enjoy good reputation for :—

(i) Integrity, (ii) public spirit, and (iii) altruism, and

(c) have no sizeable land within the urbanizable limits of the town either in their personal ownership or that of their wife's sons, daughter's brothers and fathers.

"(E) Age limits.

Minimum and maximum age for appointment, whether of a Government officer or an outsider should be 30 years and 58 years, respectively, but a person may be allowed to continue, subject to a satisfactory performance, upto the age of 60 years. In cases of exceptional merit, the tenure would be extensible upto the age of 62 years. In all such cases, the special merit of the person being allowed extension, beyond the age of 60 years should be recorded in writing. In case of political sufferer, the maximum age of appointment may be relaxed by Government upto a period not exceeding 10 years and the age of retirement in such cases shall not exceed 70 years".

(F) **Tenure of appointment.**

All initial appointments of Chairmen may, as a rule, be made for one year. On the expiry of this initial appointment, the work of the incumbent should be carefully assessed and if found satisfactory, he may be given a further appointment of two years, and where incumbent has displayed exceptional merit in performance of his duties he may be reappointed for a period of three years.

(G) **Salary**

The existing system of determining salary in each case after taking into account, the financial resources of the Trust, the population of the town and the income of the Municipal Committee concerned is reasonable and should continue.

3. Policy decisions mentioned in para 3 should, as a rule, apply to all future cases of appointments including re-appointment of Chairman.

You are requested to kindly observe these instructions at the time of recommending the candidates for such appointments.

Receipt of this letter may kindly be acknowledged.

Sd/—

Under Secretary Local Government,
*for* Secretary to Government, Punjab,
Local Government Department.

---

No. 21300-4CI-74/ Dated Chandigarh, the 12th November, 1974

A copy is forwarded to all Chairmen of Improvement Trusts in Punjab for information.

2. Its receipt may please be acknowledged.

Sd/—

Under Secretary Local Government,
*for* Secretary to Government, Punjab,
Department of Local Government.

---

No. 21300-4CI-74/ Dated Chandigarh, the 12th November, 1974.

A copy is forwarded to :—

1. Officer on Special Duty to Chief Minister, Punjab.
2. Secretary/Finance Minister, Punjab.
3. P.A./Secretary, Local Government, Punjab.
4. Assistant Section Officer, Cabinet Secretariat; and
5. Examiner, Local Fund Accounts, Punjab, Chandigarh.

Sd/

Under Secretary, Local Government
*for* Secretary Local Government, Punjab,
Local Government Department.

---

From

The Secretary Government, Punjab.
Local Government Department.

To

All the Commissioners and All the Deputy Commissioners in Punjab.

Memo No. 1185-4 CIII-64/43812

Dated Chandigarh, the 8th December, 1964

Subject :—A question of laying down qualifications for Trustees of Improvement Trusts by Government.

Government have recently considered the question of laying down qualifications for non-official Trustees of Improvement Trusts appointed by them under section 4(2) of the Punjab Town Improvement Act, 1922. They have laid down the following criteria for selection of persons for appointment of trustees :—

(i) **Procedure:**

The Deputy Commissioner/Commissioner should on each occasion send a panel of three persons possessing requisite qualification for filling up each vacancy.

(2) **Qualifications:**

Candidates for appointment as non-official trustees should be :—

(i) Indian Citizen with reputation for integrity and public spirit and Age limit.

(ii) At least 25 years of age.
Residence.

(iii) Ordinarliy resident of area under the jurisdiction of the Improvement Trust concerned.

**Education:**

(iv) Ordinarily resident of area under the jurisdiction of the

(v) Preferably having special knowledge of practical expereince in respect of at least one of the following namely :—

Municipal Administration, Town Planning, Housing and special service.

(3) **Disqualification:**

Any person who has any sizeable land within the urbanizable limits of the town either in their ownership or the wife's sons, daughters and parents should be disqualified for the Trusteeship.

(4) You are requested kindly to observe these instructions at the time of making recommendations for appointment of non official Trustees of Improvement Trusts.

The receipt of this communication may kindly be acknowledged.

Sd/—

Rattan Lal Khanna
*for* Secretary to Govt. Punjab.

No. 11185-4 CIII-64/43815, Dated Chandigarh, the 8th December, 1974

A copy is forwarded to all Chairman of Improvement Trusts in Punjab for information.

Sd/—

R. L. Khanna
*for* Secretary to Govt. Punjab.

## ਰਾਜ ਵਿਚ ਗੌਰਮਿੰਟ ਹਾਈ/ਹਾਇਰ ਸੈਕੰਡਰੀ ਸਕੂਲਾਂ ਦੇ ਵਿਦਿਆਰਥੀਆਂ ਤੋਂ ਲਈ ਜਾਂਦੀ ਟਿਊਸ਼ਨ ਫੀਸ

300. **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿੱਚ ਗੌਰਮਿੰਟ ਹਾਈ/ਹਾਇਰ ਸੈਕੰਡਰੀ ਸਕੂਲਾਂ ਦੇ ਵਿਦਿਆਰਥੀ ਤੋਂ ਕਿਸ ਦਰ ਤੇ ਟਿਊਸ਼ਨ ਫ਼ੀਸ ਲਈ ਜਾਂਦੀ ਹੈ;

(ਅ) ਜ਼ਿਲ੍ਹਾ ਬਠਿੰਡਾ ਵਿਚ 1 ਨਵੰਬਰ, 1978 ਨੂੰ ਗੌਰਮਿੰਟ ਹਾਈ/ਹਾਇਰ ਸੈਕੰਡਰੀ ਸਕੂਲਾਂ ਦੀ ਗਿਣਤੀ ਕਿੰਨੀ ਸੀ ਅਤੇ ਉਨ੍ਹਾਂ ਦੇ ਨਾਂ ਕੀ ਸਨ;

(ੲ) ਵਿਦਿਅਕ ਸਾਲਾਂ 1975-76, 1976-77, 1977-78 ਅਤੇ 1978 ਤੋਂ ਅੱਜ ਤਕ ਦੇ ਸਮੇਂ ਦੌਰਾਨ 9ਵੀਂ, 10ਵੀਂ ਅਤੇ 11ਵੀਂ ਜਮਾਤਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਤੋਂ ਕੁਲ ਕਿੰਨੀ ਟਿਊਸ਼ਨ ਫੀਸ ਵਸੂਲ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) :

(ੳ) ਟਿਊਸ਼ਨ ਫੀਸ ਦੀ ਦਰ ਜੋ ਸਰਕਾਰੀ ਹਾਈ/ਹਾਇਰ ਸੈਕਡਰੀ ਸਕੂਲਾਂ ਦੇ ਵਿਦਿਆਰਥੀਆਂ ਤੋਂ ਵਸੂਲ ਕੀਤੀ ਜਾਂਦੀ ਹੈ ।

(1) ਅੱਠਵੀਂ ਜਮਾਤ ਤਕ ਕੋਈ ਟਿਊਸ਼ਨ ਫ਼ੀਸ ਵਸੂਲ ਨਹੀਂ ਕੀਤੀ ਜਾਂਦੀ ।

(2) ਸਰਕਾਰੀ ਹਾਈ ਸਕੂਲਜ਼

| | ਮੁੰਡੇ | ਕੁੜੀਆਂ |
|---|---|---|
| 9ਵੀਂ ਅਤੇ 10ਵੀਂ ਸ਼੍ਰੇਣੀਆਂ | ਰੁ: 6/- ਪ੍ਰਤੀ ਮਹੀਨਾ | ਰੁ: 3/- ਪ੍ਰਤੀ ਮਹੀਨਾ |

(3) ਸਰਕਾਰੀ ਹਾਇਰ ਸੈਕੰਡਰੀ ਸਕੂਲਜ਼ :

| | | |
|---|---|---|
| 9ਵੀ ਸ਼੍ਰੇਣੀ | ਰੁ: 7/- ਪ੍ਰਤੀ ਮਹੀਨਾ | ਰੁ: 4/- ਪ੍ਰਤੀ ਮਹੀਨਾ |
| 10ਵੀ ਸ਼੍ਰੇਣੀ | ਰੁ: 8/- ,, ,, | ਰੁ: 5/- ,, ,, |
| 11ਵੀ ਸ਼੍ਰੇਣੀ | ਰੁ: 9/- ,, ,, | ਰੁ: 6/- ,, ,, |

(ਅ) (1) ਸਰਕਾਰੀ ਹਾਈ ਸਕੂਲਜ਼ = 119

(2) ਸਰਕਾਰੀ ਹਾਇਰ ਸੈਕੰਡਰੀ ਸਕੂਲਜ਼ = 3

ਕੁਲ 122

(ਸਕੂਲਾਂ ਦੇ ਨਾਂ ਦੀ ਸੂਚੀ ਹਾਊਸ ਦੇ ਟੇਬਲ ਤੇ ਰੱਖੀ ਜਾਂਦੀ ਹੈ)

(ੲ) ਬਠਿੰਡਾ ਜ਼ਿਲ੍ਹਾ ਵਿੱਚ 9ਵੀਂ ਅਤੇ 11ਵੀ ਜਮਾਤਾਂ ਵਿੱਚ ਪੜ੍ਹਦੇ ਵਿਦਿਆਰਥੀਆਂ ਤੋਂ ਕੁਲ ਸਾਲ ਵਾਰ ਵਸੂਲ ਕੀਤੀ ਟਿਊਸ਼ਨ ਫੀਸ ਹੇਠ ਲਿਖੇ ਅਨੁਸਾਰ ਹੈ :

| 1975-76 | 1976-77 | 1977-78 | 11-4-1978 ਤੋਂ 1-11-1978 ਤੱਕ |
|---|---|---|---|
| ਰੁ: 1,93,197.76 | ਰੁ: 2,20,972.75 | ਰੁ: 2,79,222.50 | ਰੁ: 1,81,446.66 |

ਜ਼ਿਲ੍ਹਾ ਬਠਿੰਡਾ ਵਿਚ 1-11-1978 ਨੂੰ ਗੌਰਮਿੰਟ ਹਾਈ/ਹਾਇਰ ਸੈਕੰਡਰੀ ਸਕੂਲਾਂ ਦੀ ਸੂਚੀ

ਹਾਇਰ ਸੈਕੰਡਰੀ ਸਕੂਲ

1. ਬਠਿੰਡਾ (ਕੁੜੀਆਂ)
2. ਮਾਨਸਾ (ਕੁੜੀਆਂ)
3. ਨਥਾਨਾ

ਸਰਕਾਰੀ ਹਾਈ ਸਕੂਲ

1. ਅਕਲੀਆਂ ਕਲਾਂ
2. ਅਕਲੀਆਂ
3. ਅਕਲੀਆਂ ਜਲਾਲ
4. ਅੱਕਾਨਵਾਲੀ
5. ਆਲਮਪੁਰ ਮੰਦਰਾ
6. ਬਠਿੰਡਾ
7. ਬਹਿਮਨ ਦਿਵਾਨਾ
8. ਬਲੂਆਨਾਂ
9. ਬੁਚੂ (ਕੁੜੀਆਂ)
10. ਬੁਚੂ (ਲੜਕੇ)
11. ਬਾਂਗੀ ਕਲਾਂ
12. ਬਾਲੀਆ ਵਾਲੀ
13. ਭਗਵਾਨ ਗੜ੍ਹ
14. ਭਗਤਾ
15. ਭੋਂਦੀਪੁਰਾ
16. ਭੈਰੂਪਾ
17. ਭੈਰੂਪਾ (ਕੁੜੀਆਂ)
18. ਬਾਰਾਹ
19. ਬਾਰੀਤਾ
20. ਬਾਰੀਤਾ (ਕੁੜੀਆਂ)
21. ਭੈਣੀ ਬਾਗਾ
22. ਬੋਹਾ
23. ਬੋਹਾ (ਕੁੜੀਆਂ)
24. ਭੁਚੂ ਕਲਾਂ
25. ਭਿੱਖੀ
26. ਭਿੱਖੀ (ਕੁੜੀਆਂ)
27. ਬੀਰਹਡਲਾਕਲਾਂ
28. ਬੁਢਲਾਡਾ
29. ਬੁਢਲਾਡਾ (ਕੁੜੀਆਂ)
30. ਬਖਸ਼ੀ ਵਾਲਾ
31. ਬੀਰੋਕੇ ਕਲਾਂ
32. ਚੱਪੇ ਕਲਾ
33. ਚਹਿਲਾ ਵਾਲੀ
34. ਚੌਕੇ
35. ਚਕਰਮ ਸਿੰਘ ਵਾਲਾ
36. ਚੱਠੇਵਾਲਾਂ
37. ਡਾਡੇ
38. ਦਿਓਨ
39. ਦਾਤੇਵਾਸ
40. ਡਾਪਾਲੀ
41. ਦਿਆਲਪੁਰਾ ਮਿਰਜ਼ਾ
42. ਪਟਾ ਮਾਲੂਕਾਂ
43. ਗੋਬਿੰਦਪੁਰਾ
44. ਗੋਨੀਡਨਾ (ਲੜਕੇ)

45. ਗੋਨੀਡਨਾਂ (ਲੜਕੀਆਂ)
46. ਘੁਮਨ ਕਲਾਂ
47. ਗੁਮਟੀ ਕਲਾਂ
48. ਘੰਡਬਾਨਾ
49. ਘੁੜਾ
50. ਝੁੰਭਾ
51. ਜਿੱਡਾ
52. ਜੱਸੀ ਪਾਉਵਾਲੀ
53. ਜੱਜਲ
54. ਜਲਾਲ
55. ਜੰਡਨ ਵਾਲਾ
56. ਝੰਡੂਕੇ
57. ਜਿਉਡਾ
58. ਜੇਠੂਕੇ
59. ਜੋਧਪੁਰ ਪੱਖੜ
60. ਝੁਨੀਰ
61. ਜੋਗਾ
62. ਜੋਗਾ (ਕੁੜੀਆਂ)
63. ਕੋਲੀਨਿਹਾਲ ਸਿੰਘ ਵਾਲਾ
64. ਕੋਟ ਫੱਤਾ
65. ਕੁਟੀ
66. ਕੋਟ ਸ਼ਮੀਰ
67. ਕਲਿਆਣ ਸੁੱਖਾ
68. ਖੀਵਾ ਸਹਿਜਾਦੇਵਾਲਾ
69. ਕੋਠਕਾਗੁਰੂ
70. ਕਰਾਰਵਾਲਾ
71. ਖੀਆਲਾ ਕਲਾਂ
72. ਕੁਲੇਰੀਆਂ
73. ਕੁਸ਼ਲਾ
74. ਖੋਖਰ ਕਲਾਂ
75. ਕਮਾਲਸ਼ਬੇਛ
76. ਖੇਮਆਨਾ
77. ਲਹਿਰੀ
78. ਲਹਿਰਾ ਮੁਹਾਬਤ
79. ਮੌਰ ਮੰਡੀ (ਕੁੜੀਆਂ)
80. ਮਹਿਮਾ ਸਰਜਾ
81. ਮੰਡੀ ਕਲਾਂ
82. ਮਹਿਰਾਜ
83. ਮਹਿਰਾਜ (ਲੜਕੀਆਂ)
84. ਮਾਲੂਕਾ
85. ਮਾਨਸਾ
86. ਮੰਡੀਫੂਲ
87. ਮਹਿਤਾ
88. ਮੱਟੀ
89. ਮੂਸਾ
90. ਨਾਰੂਆਣਾ
91. ਨਥੇਹਾ
92. ਨੰਦਗੜ੍ਹ
93. ਨੰਗਲ ਕਲਾ
94. ਧੱਕਾ ਕਲਾਂ
95. ਪੱਥਰਾਲਾ
96. ਫੂਲ
97. ਫੂਲ (ਲੜਕੀਆਂ)
98. ਪੂਹਲਾ
99. ਫੱਫੜੇ ਬੈਕੇ
100. ਰਾਏ ਕੇ ਕਲਾਂ
101. ਰਾਏਪੁਰ
102. ਰੱਲਾ
103. ਰਾਮਗੜ੍ਹ ਸ਼ਾਹਪੁਰੀਆਂ
104. ਰਿਉਦਕਲਾਂ
105. ਰਾਮਪੁਰਾ ਵਿਲਗੇ
106. ਸ਼ੇਖਪੁਰਾ
107. ਸੀਵੀਆਂ
108. ਸੰਗਤ
109. ਸਰਦੂਲਗੜ੍ਹ
110. ਸਰਦੂਲਗੜ੍ਹ (ਕੁੜੀਆਂ)
111. ਸੀੜੇਵਾਲਾ
112. ਸੈਲ ਬਰਾਹ
113. ਸਲਾਬਤਪੁਰਾ
114. ਟਿਊਣਾਂ
115. ਤੁੰਗਵਾਲੀ
116. ਉਬਾਬੁਰਜ ਝਿਲਵਾਂ
117. ਵਿਰਕ ਕਲਾਂ
118. ਸੀਮਾਂ
119. ਸਰਦਾਰ ਗੜ੍ਹ ।

# PUNJAB VIDHAN SABHA

## DEBATES

*1st March, 1979*

(Forenoon Sitting)

Vol. I—No. 3

OFFICIAL REPORT

CONTENTS

*Thursday, the 1st March, 1979*

(Forenoon Sitting)


| | | PAGE |
|---|---|---|
| Starred Questions and Answers | .. | (3)1 |
| Written Answers to Starred Questions laid on the Table of the House under Rule 38 | .. | (3)29 |
| Unstarred Questions and Answers | .. | (3)32 |
| Call Attention Notices under Rule 66 | .. | (3)47 |
| **Legislative Business—** | | |
| **Bill—** | | |
| The Punjab Industrial Establishments (Declaration of Permanent Posts)—, 1979 | .. | (3)51 |
| Resolution regarding condemnation of the Chinese Aggression against Vietnam | .. | (3)63 |



**Punjab Vidhan Sabha Secretariat, Chandigarh.**

**Price : Rs 54.50**

| | | PAGE |
|---|---|---|
| Extension of time | .. | (3)63 |
| Resolution regarding condemnation of the Chinese Aggression against Vietnam (*Resumption*) | .. | (3)64 |
| Resolution regarding setting up of a separate Wakf Board for the Punjab State | .. | (3)80 |
| Appendix | .. | (i) |

## PUNJAB VIDHAN SABHA

*Thursday, the 1st March, 1979.*

(Forenoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 a.m. of the Clock. Mr. Speaker (Sardar Ravi Inder Singh) in the Chair.*

---

### STARRED QUESTIONS AND ANSWERS

NUMBER OF PANCHAYATS IN KAPURTHALA DISTRICT ALONGWITH THE NUMBER OF PANCHAYAT SECRETARIES WORKING THEREIN

*1120. **Doctor Sadhu Ram** : Will the Minister for Development be pleased to state the total number of Panchayats in District Kapurthala alongwith the number of Panchayat Secretaries working therein ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : 1. ਪੰਚਾਇਤਾਂ ਦੀ ਗਿਣਤੀ .. 427

2. ਪੰਚਾਇਤ ਸਕੱਤਰਾਂ ਦੀ ਗਿਣਤੀ .. 63

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੈਕਟਰੀ ਇਤਨੇ ਕਿਉਂ ਘੱਟ ਹਨ ; ਕੀ ਪੜ੍ਹੇ ਲਿਖੇ ਆਦਮੀ ਨਹੀਂ ਮਿਲਦੇ ਜਾਂ ਕੋਈ ਹੋਰ ਵਜ੍ਹਾ ਹੈ ; ਨਾਲ ਹੀ ਇਹ ਵੀ ਦਸਿਆ ਜਾਵੇ ਕਿ ਇਨ੍ਹਾਂ ਵਿਚੋਂ ਹਰੀਜਨ ਕਿੰਨੇ ਹਨ ?

**ਵਿੱਤ ਮੰਤਰੀ** : ਹਰੀਜਨਾਂ ਬਾਰੇ ਤਾਂ ਜੀ ਇਹ ਨੋਟਿਸ ਦੇ ਦੇਣ ਮੈਂ, ਦੱਸ ਦਿਆਂਗਾ । ਬਾਕੀ 5 ਪੰਚਾਇਤਾਂ ਤੇ ਇਕ ਸੈਕਟਰੀ ਹੁੰਦਾ ਹੈ ਔਰ ਕਈ ਦਫ਼ਾ ਜ਼ਿਆਦਾ ਪੰਚਾਇਤਾਂ ਤੇ ਵੀ ਇਕ ਲਗਾ ਦਿਤਾ ਜਾਂਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੇ ਇਲਮ ਵਿਚ ਇਹ ਗਲ ਹੈ ਕਿ ਇਕ ਹਜ਼ਾਰ ਤੋਂ ਵੱਧ ਪੰਚਾਇਤ ਸੈਕਟਰੀ ਪੰਜਾਬ ਦੇ ਵਿਚ ਰੈਗੂਲਰ ਨਹੀਂ ? ਅੰਮ੍ਰਿਤਸਰ ਵਿਚ 100 ਤੋਂ ਵੱਧ ਪੰਚਾਇਤ ਸੈਕਟਰੀ ਜਿਹੜੇ ਹਨ ਉਨ੍ਹਾਂ ਨੂੰ 7 ਮਹੀਨਿਆਂ ਤੋਂ ਲੈ ਕੇ 11 ਮਹੀਨੇ ਤਕ ਦੀ ਤਨਖ਼ਾਹ ਨਹੀਂ ਮਿਲੀ ਕਿਉਂਕਿ ਉਹ ਹਾਫ਼-ਏ-ਮਿਲੀਅੱਨ ਜਾਬਜ਼ ਦੇ ਹੇਠਾਂ ਲਗੇ ਹੋਏ ਹਨ ?

**ਮੰਤਰੀ** : ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ ।

---

AMOUNT GIVEN TO THE BACKWARD CLASSES LAND DEVELOPMENT AND FINANCE CORPORATION AND THE SCHEDULED CASTES LAND DEVELOPMENT AND FINANCE CORPORATION

*1052. 1. Sathi Rup Lal
2. Shri Manmohan Kalia : Will the Minister for Finance and Local Government be pleased to state the amount paid by the Finance Department during the year 1978-1979 to (a) the Backward Classes Land Development and Finance Corporation and (b) the Scheduled Castes Land Development and Finance Corporation respectively ?

**ਸਰਦਾਰ ਬਲਵੰਤ ਸਿੰਘ** : (ੳ) ਵਿੱਤ ਵਿਭਾਗ ਵਲੋਂ 27 ਲੱਖ ਰੁਪਏ ਦੀ ਰਕਮ ਬਤੌਰ ਕੈਪੀਟਲ ਰਲੀਜ਼ ਕੀਤੀ ਗਈ ।

(ਅ) ਨਿੱਲ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸਰਕਾਰ ਕਹਿ ਰਹੀ ਹੈ ਕਿ ਪਛੜੀਆਂ ਸ੍ਰੇਣੀਆਂ ਅਤੇ ਸ਼ਡਿਊਲਡ ਕਾਸਟਾਂ ਦਾ ਬੜਾ ਭਲਾ ਕਰ ਦਿਤਾ ਹੈ । ਇਹ ਕਾਰਪੋਰੇਸ਼ਨ 5 ਕਰੋੜ ਰੁਪਏ ਨਾਲ ਸ਼ੁਰੂ ਹੋਈ ਸੀ । ਇਸ ਵਾਰ 27 ਲੱਖ ਰੁਪਿਆ ਦਿੱਤਾ ਹੈ ਜਦ ਕਿ ਪੰਜਾਬ ਵਿਚ ਬਹੁਤ ਸਾਰੇ ਗਰੀਬ ਲੋਕ ਇਸ ਕਾਰਪੋਰੇਸ਼ਨ ਤੋਂ ਫ਼ਾਇਦਾ ਉਠਾਉਣਾ ਚਾਹੁੰਦੇ ਹਨ । ਜਿਹੜਾ ਮੌਜੂਦਾ ਚੇਅਰਮੈਨ ਹੈ ਉਸ ਨੇ ਆਪਣੇ ਤੇ ਹੀ 23,978.80 ਰੁਪਏ ਖਰਚ ਕਰ ਦਿਤੇ । ਇਸ ਬਾਰੇ ਵਿਜੀਲੈਂਸ ਨੇ ਇਨਕੁਆਇਰੀ ਕੀਤੀ ਹੈ । ਇਸੇ ਤਰ੍ਹਾਂ ਹੀ ਬੈਕਵਰਡ ਕਲਾਸਿਜ਼ ਦੀ ਕਾਰਪੋਰੇਸ਼ਨ ਦਾ ਚੇਅਰਮੈਨ ਪ੍ਰਾਪਰਲੀ ਫੰਕਸ਼ਨ ਨਹੀਂ ਕਰ ਰਿਹਾ । ਇਹ ਚੇਅਰਮੈਨ ਆਪ ਹੀ ਸਾਰੇ ਪੈਸੇ ਖਾ ਗਿਆ ਹੈ । ਲੋਨਜ਼ ਲਈ ਹਜ਼ਾਰਾਂ ਅਰਜ਼ੀਆਂ ਪੈਂਡਿਗ ਪਈਆਂ ਹਨ । ਕੀ ਸਰਕਾਰ ਹੋਰ ਪੈਸੇ ਦੇ ਕੇ ਕਾਰਪੋਰੇਸ਼ਨ ਨੂੰ ਠੀਕ ਤਰ੍ਹਾਂ ਚਲਾਏਗੀ ?

**ਮੰਤਰੀ** : ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦਾ ਕੈਪੀਟਲ 5 ਕਰੋੜ ਰੁਪਏ ਰਿਖਿਆ ਗਿਆ ਸੀ । ਜੇਕਰ ਜ਼ਿਆਦਾ ਕੈਪੀਟਲ ਕਰਨਾ ਹੋਵੇ ਤਾਂ ਐਕਟ ਵਿਚ ਤਬਦੀਲੀ ਕਰਨੀ ਪੈਂਦੀ ਹੈ । ਇਸ ਵੇਲੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਕੋਲ 66 ਲੱਖ ਰੁਪਏ ਪਏ ਹਨ ਅਤੇ 1.50 ਕਰੋੜ ਰੁਪਏ ਦੀਆਂ ਰਿਕਵਰੀਆਂ ਡਿਊ ਹਨ। ਬਾਕੀ ਜੋ ਪਾਂਧੀ ਸਾਹਿਬ ਨੇ ਗਲ ਕਹੀ ਹੈ ਉਸ ਬਾਰੇ ਵੀ ਧਿਆਨ ਦਿਆਂਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪੰਜਾਬ ਗੌਰਮੈਂਟ ਨੇ ਫੈਸਲਾ ਕੀਤਾ ਸੀ ਕਿ ਇਵੈਕਿਊ ਲੈਂਡ ਦੀ ਸੇਲ ਦੀ ਜਿਹੜੀ ਆਮਦਨੀ ਹੋਵੇਗੀ ਉਹ ਸਾਰੀ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਦਿੱਤੀ ਜਾਏਗੀ । ਮੈਂ ਪੁੱਛਦਾ ਹਾਂ ਕਿ ਕੀ ਉਹ ਪਾਲਿਸੀ ਕਾਇਮ ਹੈ ਜਾਂ ਬਦਲ ਦਿੱਤੀ ਗਈ ਹੈ ?

**ਮੰਤਰੀ** : ਇਹ ਸਪਲੀਮੈਂਟਰੀ ਤਾਂ ਜੀ ਇਸ ਵਿਚੋਂ ਅਰਾਈਜ਼ ਨਹੀਂ ਹੁੰਦਾ । ਇਸ ਲਈ ਸੈਪਰੇਟ ਨੋਟਿਸ ਚਾਹੀਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਫੰਡਜ਼ ਦੀ ਹੋਰ ਲੋੜ ਹੈ। ਇਹ ਗਲ ਚੀਫ ਮਨਿਸਟਰ ਸਾਹਿਬ ਨੇ ਮੰਨੀ ਹੈ ਅਤੇ ਹਾਊਸ ਵਿਚ ਐਸ਼ੋਰੈਂਸ ਦਿੱਤੀ ਹੈ ਕਿ ਕੈਪੀਟਲ ਦੀ ਲਿਮਿਟ 5 ਕਰੋੜ ਤੋਂ ਵਧਾ ਕੇ ਫੌਰੀ ਤੌਰ ਤੇ 10 ਕਰੋੜ ਰੁਪਏ

ਤਕ ਲੈ ਜਾਣੀ ਹੈ। ਜੇਕਰ ਚੀਫ ਮਨਿਸਟਰ ਸਾਹਿਬ ਦੀ ਅਸ਼ੋਰੈਂਸ ਦੇ ਮੁਤਾਬਿਕ ਐਕਟ ਤਬਦੀਲ ਕਰਨਾ ਹੈ ਤਾਂ ਤਰਮੀਮ ਕਿਉਂ ਨਹੀਂ ਲਿਆਂਦੀ ਗਈ ?

**ਮੰਤਰੀ** : ਸਪੀਕਰ ਸਾਹਿਬ, 66 ਲੱਖ ਰੁਪਏ ਹਾਲੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਕੋਲ ਪਏ ਹਨ ਅਤੇ 40 ਲੱਖ ਰੁਪਏ ਡੀ.ਆਈ.ਆਰ. ਸਕੀਮ ਥਲੇ ਪਏ ਹਨ ਅਤੇ ਡੇਢ ਕਰੋੜ ਰੁਪਏ ਦੀ ਰਿਕਵਰੀ ਡਿਊ ਹੈ। ਮੈਂ ਅਸ਼ੋਅਰ ਕਰਦਾ ਹਾਂ ਕਿ ਕਾਰਪੋਰੇਸ਼ਨ ਨੂੰ ਪੈਸੇ ਦੀ ਕਮੀ ਨਹੀਂ ਆਉਣ ਦਿੱਤੀ ਜਾਵੇਗੀ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਇਹ ਚੀਜ਼ ਸਾਡੀ ਆਪਣੀ ਨਾਲਜ ਵਿਚ ਵੀ ਹੈ ਕਿ ਡਿਸਟ੍ਰਿਕਟ ਲੈਵਲ ਤੇ ਔਰ ਹੈਡਕੁਆਟਰ ਤੇ ਹਰੀਜਨਾਂ ਦੀਆਂ ਜਿੰਨੀਆਂ ਐਪਲੀਕੇਸ਼ਨਾਂ ਪੈਂਡਿੰਗ ਹਨ ਉਹ ਕੇਵਲ ਫੰਡਜ਼ ਦੀ ਕਮੀ ਕਾਰਣ ਹੀ ਹਨ। ਪਹਿਲੀ ਸਰਕਾਰ ਨੇ 5 ਕਰੋੜ ਰੁਪਏ ਦਿੱਤੇ। ਕੀ ਇਹ ਦੱਸਣਗੇ ਕਿ ਕਿੰਨੀਆਂ ਅਰਜ਼ੀਆਂ ਕਰਜ਼ੇ ਲਈ ਪੈਂਡਿੰਗ ਹਨ ?

**ਮੰਤਰੀ** : ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ ਜੀ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਕਈ ਵਾਰੀ ਮੰਤਰੀ ਸਾਹਿਬ ਨੂੰ ਮਿਲਿਆ ਹਾਂ ਸ਼ਡਿਊਲਡ ਕਾਸਟਸ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਮੁਤਅੱਲਕ ਕਿ ਇਸ ਕਾਰਪੋਰੇਸ਼ਨ ਕੋਲ ਲੋਕਾਂ ਦੀਆਂ ਬੇਬਹਾ ਐਪਲੀਕੇਸ਼ਨਜ਼ ਕਰਜ਼ੇ ਲਈ ਪੈਂਡਿੰਗ ਪਈਆਂ ਹਨ। ਜ਼ਮੀਨ ਤਾਂ ਦਿੱਤੀ ਨਹੀਂ। ਮੁੱਲ ਕੋਈ ਖਰੀਦ ਨਹੀਂ ਸਕਦਾ। ਕਾਰਪੋਰੇਸ਼ਨ ਦਾ ਤਾਂ ਭੱਠਾ ਹੀ ਬਿਠਾ ਦਿਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ 10 ਕਰੋੜ ਰੁਪਏ ਦਿਆਂਗੇ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਇਸ ਬਾਰੇ ਤਰਮੀਮ ਲੈ ਆਉਣਗੇ ?

**ਮੰਤਰੀ** : 1971 ਵਿਚ ਬਾਦਲ ਸਾਹਿਬ ਦੀ ਸਰਕਾਰ ਨੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ 5 ਕਰੋੜ ਰੁਪਏ ਨਾਲ ਬਣਾਈ ਸੀ। ਮੈਂ ਚੌਧਰੀ ਸਾਹਿਬ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਕਾਰਪੋ-ਰੇਸ਼ਨ ਵਿਚ ਪੈਸੇ ਦੀ ਕਮੀ ਨਹੀਂ ਹੈ। 66 ਲੱਖ ਰੁਪਏ ਹਾਲੇ ਵੀ ਕਾਰਪੋਰੇਸ਼ਨ ਕੋਲ ਪਏ ਹਨ ਅਤੇ ਹੋਰ ਵੀ ਜਿੰਨਾ ਅਮਾਊਂਟ ਕਾਰਪੋਰੇਸ਼ਨ ਮੰਗੇਗੀ ਦੇ ਦੇਵਾਂਗੇ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਕੋਲ ਕਿੰਨੀਆਂ ਦਰਖ਼ਾਸਤਾਂ ਪੈਂਡਿੰਗ ਪਈਆਂ ਹਨ; ਕਿਸ ਵਜ੍ਹਾ ਕਰਕੇ ਪਈਆਂ ਹਨ ਔਰ ਲੋਕਾਂ ਨੂੰ ਲੋਨ ਕਦੋਂ ਤਕ ਸੈਂਕਸ਼ਨ ਹੋ ਜਾਣਗੇ ? (ਵਿਘਨ)

**ਸ੍ਰੀ ਸਪੀਕਰ** : ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ। (ਵਿਘਨ)

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, 1976 ਤੋਂ ਕਈ ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਹਨ ਔਰ ਮੈਂ ਖੁਦ ਕਾਰਪੋਰੇਸ਼ਨ ਵਿਚ ਗਿਆ ਸੀ ਅਤੇ ਉਹ ਐਪਲੀਕੇਸ਼ਨਜ਼ ਫ਼ਾਰ ਵਾਂਟ ਆਫ਼ ਫੰਡਜ਼ ਪਈਆਂ ਹਨ। ਦੂਸਰਾ ਇਹ ਹੈ ਕਿ 1,500/- ਰੁਪਏ ਕਰਜ਼ਾ ਲੈਣ ਲਈ ਜਿਹੜੀ ਫ਼ਾਰਮੈਲਿਟੀ ਪੂਰੀ ਕਰਨੀ ਪੈਂਦੀ ਹੈ ਉਸ ਲਈ 2,3 ਸੌ ਰੁਪਏ ਖਰਚ ਆ ਜਾਂਦੇ ਹਨ। ਕੀ ਮੰਤਰੀ ਸਾਹਿਬ ਫਾਰਮ ਨੂੰ ਸਿੰਪਲੀਫ਼ਾਈ ਕਰਨਗੇ ਅਤੇ ਕੀ ਕਾਰਪੋਰੇਸ਼ਨ ਦੇ ਬੰਦੇ ਡੋਰ ਟੂ ਡੋਰ ਜਾ ਕੇ ਫ਼ਾਰਮੈਲਿਟੀਜ਼ ਪੂਰੀਆਂ ਕਰਨਗੇ ਅਤੇ ਉਥੇ ਹੀ ਦੱਸ ਕੇ ਆਉਣਗੇ ਕਿ ਫਲਾਣੀ ਡੇਟ ਤਕ ਤੁਹਾਨੂੰ ਕਰਜ਼ਾ ਮਿਲ ਜਾਏਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਗਲ ਠੀਕ ਨਹੀਂ ਕਿ ਐਪਲੀਕੇਸ਼ਨਜ਼ ਫ਼ਾਰ ਵਾਂਟ ਆਫ਼ ਫੰਡਜ਼ ਪੈਂਡਿੰਗ ਪਈਆਂ ਹਨ, ਕਿਉਂਕਿ ਇਸ ਵਕਤ ਵੀ ਕਾਰਪੋਰੇਸ਼ਨ ਕੋਲ 66 ਲੱਖ ਰੁਪਏ ਜਮ੍ਹਾਂ ਪਏ ਹਨ । ਇਹ ਹੋ ਸਕਦਾ ਹੈ ਕਿ ਐਪਲੀਕੇਸ਼ਨਜ਼ ਸਹੀ ਨਾ ਹੋਣ ਇਸ ਕਰਕੇ ਪੈਂਡਿੰਗ ਹੋਣ ਵਰਨਾ ਪੈਸਿਆਂ ਦੀ ਕਮੀ ਨਹੀਂ ਹੈ । (ਵਿਘਨ) ਇਸ ਤੋਂ ਇਲਾਵਾ ਮੈਂ ਅਸ਼ੋਰੈਂਸ ਵੀ ਦਿੱਤੀ ਹੈ ਕਿ ਕਾਰਪੋਰੇਸ਼ਨ ਨੂੰ ਹੋਰ ਜਿੰਨੇ ਪੈਸੇ ਦੀ ਲੋੜ ਹੋਵੇਗੀ ਦਿੱਤੇ ਜਾਣਗੇ । ਜਿਹੜਾ ਇਨ੍ਹਾਂ ਦਾ ਦੂਸਰਾ ਸੁਆਲ ਸੀ ਕਿ ਹਰੀਜਨਾਂ ਦੇ ਦਰਵਾਜਿਆਂ ਤੇ ਜਾ ਕੇ ਪੈਸੇ ਦਿੱਤੇ ਜਾਣ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਮੁੱਖ ਮੰਤਰੀ ਸਾਹਿਬ ਨੇ ਆਰਡਰ ਦਿੱਤਾ ਹੈ ਕਿ ਕੇਵਲ ਐਪਲੀਕੇਸ਼ਨਜ਼ ਹੀ ਪ੍ਰਾਸੈਸ ਨਹੀਂ ਕਰਨੀਆਂ ਬਲਕਿ ਹਰੀਜਨਾਂ ਦੇ ਘਰਾਂ ਵਿਚ ਜਾਕੇ ਚੈਕਸ ਵੀ ਦੇਣੇ ਹਨ ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਇਲਮ ਵਿਚ ਇਹ ਗੱਲ ਹੈ ਕਿ ਬੈਕਵਿਨਕੋ ਅਤੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਜਿਹੜੇ ਕਰਜ਼ੇ ਡੇਅਰੀ ਡਿਵੈਲਪਮੈਂਟ ਲਈ ਦਿੰਦੇ ਹਨ, ਇਹ ਕਰਜ਼ੇ ਲੈਣ ਲਈ ਉਨਾਂ ਲੋਕਾਂ ਨੂੰ ਬਿਲਾ ਵਜ੍ਹਾ ਇੱਕ ਇੱਕ ਮਹੀਨੇ ਦੀ ਟਰੇਨਿੰਗ ਲੈਣੀ ਪੈਂਦੀ ਹੈ । ਜੇ ਇਹ ਟਰੇਨਿੰਗ ਦੇਣੀ ਜ਼ਰੂਰੀ ਹੀ ਹੈ ਤਾਂ ਕੀ ਬਲਾਕ ਪੱਧਰ ਤੇ ਇਹ ਟਰੇਨਿੰਗ ਦੇਣ ਦਾ ਇੰਤਜ਼ਾਮ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਤਜਵੀਜ਼ ਤੇ ਗੌਰ ਕਰ ਲਵਾਂਗੇ ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਕਾਰਪੋਰੇਸ਼ਨ ਨੂੰ ਜਿਹੜੇ ਪੰਜ ਕਰੋੜ ਰੁਪਏ ਦੇਣੇ ਸੀ ਕੀ ਉਹ ਦੇ ਦਿੱਤੇ ਹਨ ਜਾਂ ਅਜੇ ਪੰਜਾਬ ਸਰਕਾਰ ਨੇ ਕੁਝ ਦੇਣੇ ਹਨ ?

**ਮੰਤਰੀ :** 5 ਕਰੋੜ ਰੁਪਿਆ ਪੂਰਾ ਕਾਰਪੋਰੇਸ਼ਨ ਨੂੰ ਦੇ ਦਿੱਤਾ ਹੈ ਜੀ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਫ਼ਾਇਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 66 ਲੱਖ ਰੁਪਿਆ ਕਾਰਪੋਰੇਸ਼ਨ ਕੋਲ ਹੈ । ਮੈਂ ਤੁਹਾਡੇ ਰਾਹੀਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵੈਲਫੇਅਰ ਮਨਿਸਟਰ ਸਾਹਿਬਾ ਵੀ ਇਥੇ ਬੈਠੇ ਹਨ, ਉਨ੍ਹਾਂ ਕੋਲੋਂ ਇਸ ਬਾਰੇ ਪੁੱਛ ਲਿਆ ਜਾਵੇ। ਦੋ ਮਨਿਸਟਰ ਅੱਡ ਅੱਡ ਬਿਆਨ ਦਿੰਦੇ ਹਨ । ਕਾਰਪੋਰੇਸ਼ਨ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਪੈਸਾ ਨਹੀਂ ਹੈ । ਮੁੱਖ ਮੰਤਰੀ ਸਾਹਿਬ ਵੀ ਕਹਿ ਆਏ ਸਨ ਕਿ ਪੈਸੇ ਹੋਰ ਦੇਵਾਂਗੇ ।

**ਸ੍ਰੀ ਸਪੀਕਰ :** ਇਨ੍ਹਾਂ ਦੀ ਜੁਆਇੰਟ ਰਿਸਪਾਂਸੀਬਿਲਟੀ ਹੈ । ਤੁਸੀਂ ਇਨ੍ਹਾਂ ਨੂੰ ਵੱਖ ਵੱਖ ਕਿਉਂ ਸਮਝਦੇ ਹੋ ?

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਕਾਰ-ਪੋਰੇਸ਼ਨ ਕੋਲ 66 ਲੱਖ ਰੁਪਿਆ ਪਿਆ ਹੈ ਅਤੇ ਕਈ ਐਪਲੀਕੇਸ਼ਨਾਂ ਪੈਂਡਿੰਗ ਵੀ ਹਨ । ਇਸ ਬਾਰੇ ਆਨਰੇਬਲ ਮੈਂਬਰਾਂ ਨੇ ਦੱਸਿਆ ਹੈ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ 66 ਲੱਖ ਰੁਪਏ ਵਿਚ ਹੋਰ ਪੈਸੇ ਪਾ ਕੇ 31 ਮਾਰਚ ਤੱਕ ਇਹ ਸਾਰੀਆਂ ਪੈਂਡਿੰਗ ਐਪਲੀਕੇਸ਼ਨਾਂ ਕਲੀਯਰ ਕਰਵਾ ਦੇਣਗੇ ?

**ਮੰਤਰੀ** : ਮੈਂ ਆਪਣਾ ਬੱਜਟ ਲੀਕ ਨਹੀਂ ਕਰਨਾ ਚਾਹੁੰਦਾ ।

**ਚੌਧਰੀ ਸੁੰਦਰ ਸਿੰਘ** : ** ** ** ** ** **

**Mr. Speaker**: Sorry, I disallow this question. It should be expunged.

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਰਿਟਨ ਜਵਾਬ ਦਿੱਤਾ ਹੈ, ਉਸ ਦੇ ਵਿਚ ਲਿਖਿਆ ਹੈ :

The amount of Rs. 27 Lakhs (Rupees twenty seven lakhs) was released as capital contribution of the State Government.

ਸਾਡਾ ਸਵਾਲ ਇਹ ਸੀ ਕਿ ਬੱਜਟ ਐਲੋਕੇਸ਼ਨ ਕਿਤਨੀ ਸੀ ਅਤੇ ਇਨ੍ਹਾਂ ਦੋਨਾਂ ਕਾਰਪੋਰੇਸ਼ਨਾਂ ਨੂੰ ਅਲਹਿਦਾ ਅਲਹਿਦਾ ਬੱਜਟ ਐਲੋਕੇਸ਼ਨ ਤੋਂ ਬਾਅਦ ਕਿਤਨਾ ਕਿਤਨਾ ਰੁਪਿਆ ਰਿਲੀਜ਼ ਕੀਤਾ ਗਿਆ । ਜੇ ਇਹ ਬੱਜਟ ਐਲੋਕੇਸ਼ਨ ਤੋਂ ਘੱਟ ਦਿੱਤਾ ਗਿਆ ਤਾਂ ਉਸਦੇ ਕੀ ਕਾਰਣ ਹਨ ? ਸਪੀਕਰ ਸਾਹਿਬ, ਦੂਜਾ ਮੇਰਾ ਸਵਾਲ ਇਹ ਹੈ ਕਿ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਵਾਲੇ ਇਕਨਾਮੀਕਲੀ ਬੈਕਵਰਡ ਨੂੰ ਡਿਫਰੈਂਸ਼ਲ ਰੇਟ ਆਫ ਇੰਟਰੈਸਟ ਤੇ ਲੋਨ ਦਿੰਦੇ ਹਨ । ਜਲੰਧਰ ਦਾ ਸ੍ਰੀ ਕ੍ਰਿਸ਼ਨ ਲਾਲ ਹੈ, ਇਹ ਮੇਰੇ ਨਾਲ ਉਥੇ ਗਏ ਹਨ । ਕਾਰਪੋਰੇਸ਼ਨ ਵਾਲਿਆਂ ਨੇ ਕਿਹਾ ਕਿ ਸਾਡੇ ਕੋਲ ਤਾਂ ਇਕ ਪੈਸਾ ਵੀ ਨਹੀਂ ਹੈ । ਫਾਇਨਾਂਸ ਮਨਿਸਟਰ ਸਾਹਿਬ ਨੂੰ ਮੈਂ ਤੁਹਾਡੇ ਰਾਹੀਂ ਕਹਾਂਗਾ ਕਿ ਉਹ ਸੋਸ਼ਲ ਵੈਲਫੇਅਰ ਮਨਿਸਟਰ ਸਾਹਿਬਾ ਤੋਂ ਇਥੇ ਹੀ ਪਤਾ ਕਰ ਲੈਣ ਕਿ ਉਥੇ ਕੋਈ ਰੁਪਿਆ ਹੈ ਵੀ ਜਾਂ ਨਹੀਂ । ਹਾਊਸ ਵਿਚ ਇਹ ਸਟੇਟਮੈਂਟ ਦੇਣੀ ਕਿ ਉਨ੍ਹਾਂ ਕੋਲ ਪੈਸਾ ਹੈ ਜਦੋਂ ਕਿ ਉਨ੍ਹਾਂ ਕੋਲ ਕੋਈ ਪੈਸਾ ਨਾ ਹੋਵੇ ਇਹ ਬੜੀ ਗੰਭੀਰ ਗੱਲ ਹੈ ।

**ਮੰਤਰੀ** : 27 ਲੱਖ ਰੁਪਿਆ ਅਸੀਂ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਨਹੀਂ ਦਿੱਤਾ । ਇਹ ਅਸੀਂ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਨੂੰ ਦਿੱਤਾ ਹੈ । ਬਾਕੀ ਇਹ ਸੈਪਰੇਟ ਨੋਟਿਸ ਦੇ ਦੇਣ ਮੈਂ ਇਨ੍ਹਾਂ ਨੂੰ ਸਭ ਕੁਝ ਦੱਸ ਦੇਵਾਂਗਾ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਇਨਾਂਸ ਮਨਿਸਟਰ ਸਾਹਿਬ ਤੋਂ ਇਹ ਗੱਲ ਕਲੀਯਰ ਕਰਾਉਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦਾ ਚੇਅਰਮੈਨ ਕਹਿੰਦਾ ਹੈ ਕਿ ਪੈਸਾ ਉਨ੍ਹਾਂ ਕੋਲ ਕੋਈ ਨਹੀਂ ਹੈ। ਇਹ ਕਹਿੰਦੇ ਹਨ ਕਿ ਹੈ । ਇਨ੍ਹਾਂ ਵਿਚੋਂ ਕਿਹੜੀ ਗੱਲ ਠੀਕ ਹੈ ?

**Mr. Speaker** : What I have understood from what the Minister has said is that the money is available. If there is any fault that is with the operation of the Corporation.

**ਚੌਧਰੀ ਬਲਰਾਮ ਜਾਖੜ** : ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਉਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ ਜਾਂ ਇਰਰਿਸਪਾਂਸੀਬਿਲਟੀ ਸ਼ੋ ਕੀਤੀ ਹੈ ਤਾਂ ਕੀ ਫਾਇਨਾਂਸ ਮਨਿਸਟਰ ਸਾਹਿਬ ਉਸਦੇ ਖਿਲਾਫ ਐਕਸ਼ਨ ਲੈਣਗੇ ?

---

**Expunged as ordered by the Chair.

ਮੰਤਰੀ : ਸਪੀਕਰ ਸਾਹਿਬ, ਕੋਈ ਖਾਸ ਤਰੁੱਟੀ ਇਹ ਪੁਆਇੰਟ ਆਊਟ ਕਰ ਦੇਣ, ਮੈਂ ਜਵਾਬ ਦੇ ਦੇਵਾਂਗਾ ।

**Chaudhri Bal Ram Jakhar** : Will he take any action against the Managing Director for making mis-statement or showing irresponsibility?

**Mr. Speaker** I think he is very clear. If you give him in writing, he will definitely take action.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਕਿ ਬੈਕਵਰਡ ਕਲਾਸਿਜ਼ ਨੂੰ ਲੋਨ ਦੇਣ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਦੀ ਆਮਦਨ 3,600 ਰੁਪਏ ਤੋਂ ਘੱਟ ਹੋਵੇ । ਅਗਰ ਇਹ ਠੀਕ ਹੈ ਤਾਂ ਕੀ ਇਨ੍ਹਾਂ ਦੇ ਨੋਟਿਸ ਵਿਚ ਇਹ ਚੀਜ਼ ਹੈ ਕਿ ਜਿਹੜੇ ਇਨਕਮ-ਟੈਕਸ ਦਿੰਦੇ ਹਨ ਉਨ੍ਹਾਂ ਨੇ ਵੀ ਕਰਜ਼ੇ ਇਸ ਕਾਰਪੋਰੇਸ਼ਨ ਕੋਲੋਂ ਲਏ ਹੋਏ ਹਨ ?

**ਮੰਤਰੀ** : ਆਰਟੀਕਲਜ਼ ਆਫ ਐਸੋਸੀਏਸ਼ਨ ਦੇ ਮੁਤਾਬਿਕ 3,600 ਰੁਪਏ ਤੋਂ ਜਿਸਦੀ ਇਨਕਮ ਘੱਟ ਹੈ, ਉਨ੍ਹਾਂ ਨੂੰ ਹੀ ਲੋਨ ਦਿੱਤਾ ਜਾਂਦਾ ਹੈ । ਇਨ੍ਹਾਂ ਪਾਸ ਕੋਈ ਸਪੈਸਿਫਿਕ ਕੇਸ ਹੋਵੇ ਤਾਂ ਇਹ ਦੱਸ ਦੇਣ । ਮੈਂ ਇਨਕੁਆਇਰੀ ਕਰਵਾ ਲਵਾਂਗਾ ।

---

### EXTENSION OF LIMITS OF THE MUNICIPAL CORPORATION, JULLUNDUR

* 1132. **Sardar Umrao Singh**: Will the Minister for Finance be pleased to state whether there is any proposal to extend the present limits of the Municipal Corporation, Jullundur, if so, the names of the villages and the area likely to be included together with the reasons therefor ?

**Sardar Balwant Singh**: Yes, Sir. The following villages are contemplated to be included in the city limits.

| | | |
|---|---|---|
| 1. | Rama Mandi | Whole village. |
| 2. | Dakoha | —do— |
| 3. | Baringh | —do— |
| 4. | Kaki Pind | —do— |
| 5. | Paragpur | —do— |
| 6. | Ladheywali | —do— |
| 7. | Dhanowali | —do— |
| 8. | Chuck Jinda | —do— |
| 9. | Gadhaipur | —do— |
| 10. | Garha | —do— |
| 11. | Rerru | Some part of Village |

The above villages are contemplated to be included within the Corporation limits on administrative grounds.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਪਿੰਡ ਜਿਹੜੇ ਜਲੰਧਰ ਦੀ ਕਾਰਪੋਰੇਸ਼ਨ ਵਿਚ ਲਏ ਜਾ ਰਹੇ ਹਨ, ਕੀ ਮਨਿਸਟਰ ਸਾਹਿਬ ਇਹ ਗੱਲ ਦਸੱਣਗੇ ਕਿ ਜਿਨ੍ਹਾਂ ਪਿੰਡਾਂ ਦੀਆਂ ਹੁਣੇ ਹੀ ਚੋਣਾਂ ਹੋਈਆਂ ਹਨ ਕੀ ਉਨ੍ਹਾਂ ਪਿੰਡਾਂ ਨੂੰ ਕਾਰਪੋਰੇਸ਼ਨ ਵਿਚ ਸ਼ਾਮਲ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਰਾਇ ਲਈ ਗਈ ਹੈ। ਜੇ ਨਹੀਂ ਲਈ ਗਈ ਤਾਂ ਕੀ ਇਹ ਪਿੰਡ ਸ਼ਾਮਲ ਕਰਨ ਤੋਂ ਪਹਿਲਾਂ ਰਾਇ ਲੈਣਗੇ ?

**ਮੰਤਰੀ** : ਅਜੇ ਇਹ ਸ਼ਾਮਲ ਨਹੀਂ ਕੀਤੇ । ਸ਼ਾਮਲ ਕਰਨ ਦੀ ਸਾਡੀ ਤਜਵੀਜ਼ ਹੈ । ਉਨ੍ਹਾਂ ਤੋਂ ਪੁੱਛ ਲਵਾਂਗੇ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਿੰਡ ਵੀ ਕਾਰਪੋਰੇਸ਼ਨ ਦੀ ਹਦੂਦ ਵਿਚ ਆ ਜਾਂਦੇ ਹਨ ਉਨ੍ਹਾਂ ਨੂੰ ਹਾਊਸ ਟੈਕਸ ਦੇਣਾ ਪੈਂਦਾ ਹੈ । ਪਿੰਡਾਂ ਵਿਚ ਐਗਰੀਕਲਚਰ ਬੇਸਡ ਹਾਊਸ ਹਨ । ਪਿੰਡਾਂ ਦੇ ਮਕਾਨਾਂ ਦੀ ਤਾਮੀਰ ਇਸ ਕਿਸਮ ਦੀ ਹੈ ਕਿ ਉਨ੍ਹਾਂ ਨੂੰ ਹਾਊਸ ਟੈਕਸ ਬਹੁਤ ਜ਼ਿਆਦਾ ਦੇਣਾ ਪਵੇਗਾ । ਕੀ ਵਜ਼ੀਰ ਸਾਹਿਬ ਇਸ ਦੇ ਮੁਤਅੱਲਕ ਵਿਚਾਰ ਕਰਨ ਲਈ ਤਿਆਰ ਹਨ ਕਿ ਹਾਊਸ ਟੈਕਸ ਉਨ੍ਹਾਂ ਦਾ ਉਸ ਹੱਦ ਤੱਕ ਘੱਟ ਕੀਤਾ ਜਾਵੇ, ਜਿਤਨਾ ਉਹ ਡਿਜ਼ਰਵ ਕਰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਵੈਲਿਡ ਸਵਾਲ ਹੈ । ਲੋਕਲ ਬਾਡੀਜ਼ ਲਈ ਇਕ ਹਾਊਸ ਕਮੇਟੀ ਬਣਾਈ ਹੋਈ ਹੈ । ਇਹ ਇਸ਼ੂ ਉਨ੍ਹਾਂ ਦੇ ਸਾਹਮਣੇ ਰੱਖ ਦੇਵਾਂਗੇ । ਇਹ ਐਮ.ਐਲ.ਐਜ਼. ਦੀ ਕਮੇਟੀ ਹੈ । ਜੋ ਉਨ੍ਹਾਂ ਦੀ ਰਿਕਮੈਂਡੇਸ਼ਨ ਹੋਵੇਗੀ ਉਹ ਗੌਰਮਿੰਟ ਮੰਨ ਲਵੇਗੀ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਜਿਹੜਾ ਹਾਊਸ ਟੈਕਸ ਉਹ ਪਿੰਡ ਵਾਲੇ ਇਸ ਵਕਤ ਪੰਚਾਇਤਾਂ ਨੂੰ ਦਿੰਦੇ ਹਨ ਕੀ ਮਨਿਸਟਰ ਸਾਹਿਬ ਅੱਸ਼ੋਅਰ ਕਰਨਗੇ ਕਿ ਉਹੀ ਟੈਕਸ ਉਨ੍ਹਾਂ ਤੋਂ ਲਿਆ ਜਾਵੇਗਾ ?

**ਮੰਤਰੀ** : ਜੋ ਇਹ ਕਮੇਟੀ ਡਿਸਾਇਡ ਕਰੇਗੀ, ਅਸੀਂ ਅਸੈਪਟ ਕਰ ਲਵਾਂਗੇ । ਇਹ ਲੈਜਿਸਲੇਟਰਜ਼ ਦੀ ਕਮੇਟੀ ਹੈ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਬ, ਕਪੂਰਥਲੇ ਅੰਦਰ ਕੁਝ ਐਸੇ ਪਿੰਡ ਹਨ ਜਿਨ੍ਹਾਂ ਨੂੰ ਨਾ ਤਾਂ ਮਿਊਂਸਪਲ ਕਮੇਟੀ ਅਡਾਪਟ ਕਰਦੀ ਹੈ ਅਤੇ ਨਾ ਹੀ ਉਥੇ ਪੰਚਾਇਤ ਬਣ ਰਹੀ ਹੈ। ਉਹ ਦਰਮਿਆਨ ਵਿਚ ਲਟਕ ਰਹੇ ਹਨ । ਕੀ ਇਹ ਚੀਜ਼ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ, ਜੇ ਹੈ, ਤਾਂ ਇਸ ਬਾਰੇ ਕੀ ਕਰ ਰਹੇ ਹਨ ?

**ਮੰਤਰੀ** : ਇਹ ਲਿਖ ਕੇ ਦੇ ਦੇਣ, ਮੈਂ ਐਗਜ਼ਾਮਿਨ ਕਰ ਲਵਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਪਿੰਡ ਸ਼ਾਮਲ ਕਰਨ ਲਈ ਅਸੀਂ ਸਟੈਪ ਚੁਕੇ ਹਨ । ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਵੀ ਫੈਸਲਾ ਕਰਨਾ ਹੈ ਉਹ ਜਲਦੀ ਕਰ ਦੇਣ ਅਤੇ ਕੀ ਚੋਣਾਂ ਮੁਲਤਵੀ ਕਰਨ ਲਈ ਕੋਈ ਬਹਾਨਾ ਇਸ ਨੂੰ ਨਹੀਂ ਬਣਾਉਣਗੇ । ਕੀ ਇਹ ਕੋਈ ਡੇਟ ਮਿਥਣ ਨੂੰ ਤਿਆਰ ਹਨ ਜਿਸ ਡੇਟ ਤੱਕ ਜਲੰਧਰ, ਲੁਧਿਆਣਾ ਅਤੇ ਅੰਮ੍ਰਿਤਸਰ ਦੀਆਂ ਕਾਰਪੋਰੇਸ਼ਨਾਂ ਦੀਆਂ ਚੋਣਾਂ ਕਰਵਾ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਰ, ਸਾਡਾ ਪ੍ਰੋਗਰਾਮ ਹੈ ਕਿ ਕਾਰਪੋਰੇਸ਼ਨਾਂ ਦੀਆਂ ਹੱਦਬੰਦੀਆਂ ਹੋ ਰਹੀਆਂ ਹਨ, ਵੋਟਰ ਲਿਸਟਾਂ ਬਣ ਰਹੀਆਂ ਹਨ, ਜਦੋਂ ਬਣ ਗਈਆਂ then we will go for elections.

---

**ਰਾਜ ਵਿਚ ਚੌਲਾਂ ਦੇ ਸੂਹੜੇ ਦੀ ਵਿਕਰੀ ਤੇ ਲਗਾਈ ਗਈ ਪਾਬੰਦੀ ਹਟਾਉਣੀ**

*1109. **ਸ੍ਰੀ ਹਰਬੰਸ ਲਾਲ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਕਈ ਰਾਜਾਂ ਵਿਚ ਚੌਲਾਂ ਦੇ ਸੂਹੜੇ ਦੀ ਵਿਕਰੀ ਤੇ ਪਾਬੰਦੀ ਨਹੀਂ ਹੈ;

(ਅ) ਸਾਲ 1978-79 ਦੇ ਦੌਰਾਨ ਰਾਜ ਵਿਚ ਸ਼ੈਲਰਾਂ ਦੁਆਰਾ ਚੌਲਾਂ ਦੇ ਸੂਹੜੇ ਦਾ ਕਿੰਨਾ ਉਤਪਾਦਨ ਕੀਤਾ ਗਿਆ ਅਤੇ ਸਰਕਾਰ ਦੁਆਰਾ ਕਿੰਨੀ ਮਾਤਰਾ ਖਰੀਦੀ ਗਈ ਅਤੇ ਚੌਲਾਂ ਦੇ ਸੂਹੜੇ ਦੀ ਕਿੰਨੀ ਮਾਤਰਾ ਬਕਾਇਆ ਹੈ;

(ੲ) ਕੀ ਚੌਲਾਂ ਦਾ ਸੂਹੜਾ ਜਿਹੜਾ ਕਿ ਸਰਕਾਰ ਨਹੀਂ ਉਠਾ ਸਕੀ, ਗਰਮੀ ਵਿਚ ਪਿਆ ਰਿਹਾ ਅਤੇ ਇਸ ਦੇ ਸਿੱਟੇ ਵਜੋਂ ਉਸ ਵਿਚੋਂ ਤੇਲ ਦੀ ਮਾਤਰਾ ਘਟ ਗਈ ਸੀ, ਜੇਕਰ ਅਜਿਹਾ ਹੋਵੇ ਤਾਂ ਇਸ ਘਾਟੇ ਲਈ ਜ਼ਿਮੇਂਵਾਰ ਵਿਅਕਤੀ ਦਾ ਨਾਂ ਕੀ ਹੈ;

(ਸ) ਕੀ ਉਕਤ ਭਾਗ (ੲ) ਵਿਚ ਹਵਾਲਾ ਦਿੱਤੇ ਗਏ ਘਾਟਿਆਂ ਨੂੰ ਰੋਕਣ ਲਈ, ਪੰਜਾਬ ਵਿਚ ਚੌਲਾਂ ਦੇ ਸੂਹੜੇ ਦੀ ਵਿਕਰੀ ਤੋਂ ਪਾਬੰਦੀਆਂ ਹਟਾਈਆਂ ਜਾਣਗੀਆਂ, ਜੇਕਰ ਨਹੀਂ ਹਟਾਈਆਂ ਜਾਣੀਆਂ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਹਰਭਜਨ ਸਿੰਘ** : (ੳ) ਨਹੀਂ ਜੀ।

(ਅ) ਸਰਕਾਰ ਸਿੱਧੇ ਤੌਰ ਤੇ ਰਾਈਸ ਬਰੇਨ ਦੀ ਖਰੀਦ ਨਹੀਂ ਕਰਦੀ। ਪੰਨਸਪ ਨੂੰ ਰਾਈਸ ਮਿਲਰਾਂ ਵਲੋਂ ਮਿਲੀ ਸੂਚਨਾ ਅਨੁਸਾਰ 56 ਹਜ਼ਾਰ ਟਨ ਰਾਈਸ ਬਰਾਨ ਆਫਰ ਹੋਇਆ ਹੈ। ਇਸ ਵਿਚੋਂ ਪੰਨਸਪ ਨੇ ਹੁਣ ਤੱਕ 36 ਹਜ਼ਾਰ ਟਨ ਖਰੀਦਿਆ ਹੈ। ਬਾਕੀ ਦਾ ਮਿਥੇ ਸਮੇਂ ਦੇ ਅੰਦਰ ਅੰਦਰ ਪੰਨਸਪ ਚੁੱਕ ਲਵੇਗੀ।

(ੲ) ਕਿਸੇ ਵੀ ਮਿੱਲਰ ਤੋਂ ਸਰਕਾਰ ਨੂੰ ਐਸੇ ਨੁਕਸਾਨ ਬਾਰੇ ਕੋਈ ਸ਼ਿਕਾਇਤ ਨਹੀਂ ਆਈ। ਇਸ ਲਈ ਕਿਸੇ ਦੀ ਜ਼ੁਮੇਂਵਾਰੀ ਕਿਸੇ ਨੁਕਸਾਨ ਬਾਰੇ ਨਿਸ਼ਚਿਤ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

(ਸ) ਪੇਂਡੂ ਇਲਾਕੇ ਵਿਚ ਪੋਲਟਰੀ, ਡੇਅਰੀ, ਪਿਗਰੀ ਆਦਿ ਦੀਆਂ ਸੰਸਥਾਵਾਂ ਦੀ ਉਨਤੀ ਲਈ ਇਸ ਵੇਲੇ ਇਹ ਤਜ਼ਵੀਜ਼ ਕੀਤੀ ਜਾਂਦੀ ਹੈ ਕਿ ਰਾਜ ਵਿਚ ਰਾਈਸ ਬਰਾਨ ਦੀ ਵੰਡ ਅਤੇ ਕੀਮਤ ਤੇ ਕੰਟਰੋਲ ਰੱਖਿਆ ਜਾਵੇ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਹਿੰਦੋਸਤਾਨ ਦੇ ਕਿਸੇ ਵੀ ਸੂਬੇ ਵਿਚ ਰਾਈਸ ਬਰਾਨ ਤੇ ਕੰਟਰੋਲ ਨਹੀਂ ਹੈ ਤਾਂ ਪੰਜਾਬ ਵਿਚ ਇਹ ਕੰਟਰੋਲ ਕਿਉਂ ਹੈ ?

ਦੂਸਰਾ ਇਹ ਕਿ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 56 ਹਜ਼ਾਰ ਟਨ ਦੀ ਅਲਾਟਮੈਂਟ ਕੀਤੀ ਹੈ ਉਸ ਵਿਚੋਂ ਕਿਤਨਾ ਸਾਲਵੰਦ ਪਲਾਂਟ ਨੂੰ ਅਲਾਟ ਕੀਤਾ ਹੈ ਔਰ ਕਿਤਨਾ ਪੋਲਟਰੀ ਨੂੰ ਗਿਆ ਹੈ ? ਜਿਥੋਂ ਤਕ ਸਾਲਵੰਦ ਪਲਾਂਟ ਦਾ ਸਵਾਲ ਹੈ, ਸਪੀਕਰ ਸਾਹਿਬ . . . .

**ਸ੍ਰੀ ਸਪੀਕਰ** : ਇਹ ਤਾਂ ਜੀ ਤੁਹਾਡਾ ਤੀਸਰਾ ਸਵਾਲ ਹੋ ਗਿਆ । ਪਹਿਲਾਂ ਤੁਸੀਂ ਇਨ੍ਹਾਂ ਦਾ ਜਵਾਬ ਦੇ ਲੈਣ ਦਿਓ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਨਵਾਂ ਆਦਮੀ ਹਾਂ (ਹਾਸਾ) ਰਾਈਸ ਬਰਾਨ ਕੰਟਰੋਲ ਰੇਟ ਤੇ ਦਿੱਤਾ ਜਾਂਦਾ ਹੈ ।

**ਸ੍ਰੀ ਸਪੀਕਰ** : ਕੋਈ ਗੱਲ ਨਹੀਂ, ਤੁਸੀਂ ਤਸ਼ਰੀਫ ਰੱਖੋ, ਮਨਿਸਟਰ ਸਾਹਿਬ ਨੂੰ ਪਹਿਲਾਂ ਜਵਾਬ ਦੇ ਲੈਣ ਦਿਉ, ਤੁਸੀਂ ਫਿਰ ਸਵਾਲ ਪੁੱਛ ਲੈਣਾ ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਪਿੰਡਾਂ ਦੀ ਅਕਾਨਮੀ ਨੂੰ ਮੁੱਖ ਰੱਖਦਿਆਂ ਹੋਇਆਂ, ਪੇਂਡੂ ਅਕਾਨਮੀ ਨੂੰ ਮਜ਼ਬੂਤ ਕਰਨ ਲਈ ਇਹ ਫੈਸਲਾ ਕੀਤਾ ਹੈ ਕਿ ਪੰਜਾਬ ਵਿਚ ਵੰਡ ਅਤੇ ਪ੍ਰਾਈਸ ਤੇ ਕੰਟਰੋਲ ਕਰਨ ਦੀ ਲੋੜ ਹੈ । ਬਾਕੀ ਇਨ੍ਹਾਂ ਨੇ ਦੂਸਰੇ ਸੂਬਿਆਂ ਦੀ ਗੱਲ ਕੀਤੀ ਹੈ, ਉਨ੍ਹਾਂ ਬਾਰੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ।

ਦੂਸਰਾ ਸਵਾਲ ਇਨ੍ਹਾਂ ਦਾ ਸੀ ਕਿ ਸਾਲਵੰਦ ਪਲਾਂਟ ਨੂੰ ਕਿਤਨੀ ਅਲਾਟਮੈਂਟ ਕੀਤੀ ਹੈ । ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਨਹੀਂ ਪੈਦਾ ਹੁੰਦਾ । ਇਹ ਮੈਨੂੰ ਨੋਟਿਸ ਦੇ ਦੇਣ, ਮੈਂ ਇਨ੍ਹਾਂ ਨੂੰ ਜਵਾਬ ਭੇਜ ਦੇਵਾਂਗਾ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਇਹ ਜਵਾਬ ਕੀ ਦੇਣਗੇ (ਹਾਸਾ) (ਥੰਪਿੰਗ) ਸਪੀਕਰ ਸਾਹਿਬ, ਉਹ ਹੀ ਗੱਲ ਫਿਰ ਆ ਜਾਂਦੀ ਹੈ ਕਿ ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਪੋਲਟਰੀ ਨੂੰ ਕਿਤਨਾ ਰਾਈਸ ਬਰਾਨ ਮਿਲਿਆ ਹੈ ਔਰ ਸਾਲਵੰਦ ਪਲਾਂਟ ਨੂੰ ਕਿਤਨਾ ਮਿਲਿਆ ਹੈ ?

**ਸ੍ਰੀ ਸਪੀਕਰ** : ਉਹ ਕਹਿੰਦੇ ਹਨ ਕਿ ਤੁਸੀਂ ਨੋਟਿਸ ਦੇ ਦਿਓ ਮੈਂ ਦੱਸ ਦਿਆਂਗਾ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਦੂਸਰੀ ਗੱਲ ਹੈ ਕਿ ਕੀ ਅੰਡਿਆਂ ਤੇ ਕੰਟਰੋਲ ਹੈ ਔਰ ਕੀ ਜਿਹੜਾ ਰਾਈਸ ਬਰਾਨ ਤੋਂ ਤੇਲ ਨਿਕਲਦਾ ਹੈ ਉਸ ਤੇ ਵੀ ਕੰਟਰੋਲ ਹੈ ਦੂਸਰਾ ਮੇਰਾ ਸਵਾਲ ਇਹ ਹੈ ਕਿ ਕੀ ਇਸ ਗੱਲ ਦਾ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਪੰਦਰਾਂ ਦਿਨਾਂ ਤੋਂ ਬਾਅਦ ਰਾਈਸ ਬਰਾਨ ਵਿਚੋਂ ਆਇਲ ਕੰਟੈਂਟਸ ਖਤਮ ਹੋਣੇ ਸ਼ੁਰੂ ਹੋ ਜਾਂਦੇ ਹਨ ? ਕੀ ਇਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਦੋ ਮਹੀਨੇ ਤੋਂ ਪਹਿਲਾਂ ਕੋਈ ਵੀ ਰਾਈਸ ਬਰਾਨ ਉਠਾਇਆ ਨਹੀਂ ਜਾਂਦਾ ?

**ਮੰਤਰੀ** : ਸਪੀਕਰ ਸਾਹਿਬ, ਸਾਡੀ ਇਨ੍ਹਾਂ ਨਾਲ ਗੱਲ ਵੀ ਹੋਈ ਸੀ, ਇਹ ਇਕ ਸਟੈਂਡਿੰਗ ਆਰਡਰ ਹੈ ਕਿ ਆਫ਼ਰ ਆਉਣ ਦੇ 60 ਦਿਨਾਂ ਦੇ ਅੰਦਰ ਅੰਦਰ ਰਾਈਸ ਬਰਾਨ ਨੂੰ ਚੁਕਿਆ ਜਾਵੇ । ਸਾਨੂੰ ਕੋਈ ਵੀ ਇਸ ਤਰ੍ਹਾਂ ਦੀ ਸ਼ਕਾਇਤ ਨਹੀਂ ਆਈ ਜਿੱਥੇ ਕਿ ਸਾਨੂੰ ਆਫਰ ਹੋਈ ਹੋਵੇ ਔਰ ਉਹ ਚੁਕਿਆ ਨਾ ਗਿਆ ਹੋਵੇ ਔਰ ਖਰਾਬ ਹੋ ਗਿਆ ਹੋਵੇ । ਕਿਸੇ ਮਿੱਲ ਨੇ ਕੋਈ ਇਸ ਤਰ੍ਹਾਂ ਦੀ ਸ਼ਕਾਇਤ ਨਹੀਂ ਕੀਤੀ । ਬਾਕੀ, ਸਪੀਕਰ ਸਾਹਿਬ, ਇਨ੍ਹਾਂ ਨੇ ਅੰਡਿਆਂ ਬਾਰੇ ਸਵਾਲ ਪੁੱਛਿਆ ਹੈ । ਅੰਡਿਆਂ ਤੇ ਕੰਟਰੋਲ ਹੈ ਜਾਂ ਨਹੀਂ ਇਸ ਬਾਰੇ ਮੈਨੂੰ ਪਤਾ ਨਹੀਂ ਹੈ, ਮੈਂ ਇਸ ਸਬਜੈਕਟ ਨੂੰ ਡੀਲ ਨਹੀਂ ਕਰਦਾ ।

**ਸ੍ਰੀ ਸਪੀਕਰ :** ਵਜ਼ੀਰ ਸਾਹਿਬ, ਸ੍ਰੀ ਹਰਬੰਸ ਲਾਲ ਜੀ ਬਹੁਤ ਦੁਖੀ ਹਨ, ਇਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ ।

(ਇਸ ਸਮੇਂ ਸ੍ਰੀ ਹਰਬੰਸ ਲਾਲ ਜੀ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

ਹਰਬੰਸ ਲਾਲ ਜੀ, ਮੇਰਾ ਖਿਆਲ ਹੈ ਕਿ ਬਹੁਤ ਸਪਲੀਮੈਂਟਰੀਜ਼ ਹੋ ਗਏ ਹਨ ।

**ਸ੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਬਹੁਤ ਅਹਿਮ ਮਾਮਲਾ ਹੈ, ਬਹੁਤ ਬੜਾ ਕੁਰੱਪਸ਼ਨ ਦਾ ਕੇਸ ਹੈ । ਇਹ ਪਹਿਲਾਂ ਕਿਹਾ ਕਰਦੇ ਸੀ ਕਿ ਮਟੌਰ ਸੈਸ਼ਨ ਵਿਚ ਕਾਂਗਰਸ ਹਕੂਮਤ ਨੇ ਰਾਈਸ ਬਰਾਨ ਤੇ ਖੁੱਲ੍ਹ ਕਰ ਦਿੱਤੀ ਸੀ। ਉਹ ਤਾਂ ਚਲੇ ਗਏ ਪਰ ਹੁਣ ਸਾਲਵੰਦ ਪਲਾਂਟ ਵਾਲੇ ਕੀ ਕਰ ਰਹੇ ਹਨ । ਆਇਲ ਜਿਹੜਾ ਰਾਈਸ ਬਰਾਨ ਤੋਂ ਨਿਕਲਦਾ ਹੈ, ਕੀ ਉਸ ਤੇ ਵੀ ਕੰਟਰੋਲ ਹੈ ? ਜਦੋਂ ਇਨ੍ਹਾਂ ਨੇ ਰਾਈਸ ਬਰਾਨ ਕੰਟਰੋਲ ਰੇਟ ਤੇ ਕਰ ਦਿੱਤਾ ਹੈ ਤਾਂ ਕੀ ਆਇਲ ਤੇ ਵੀ ਕੰਟਰੋਲ ਹੈ ?

**ਮੰਤਰੀ:** ਤੇਲ ਤੇ ਕੋਈ ਕੰਟਰੋਲ ਨਹੀਂ ਹੈ । ਮੈਂ ਇਹ ਬੇਨਤੀ ਜ਼ਰੂਰੀ ਕਰਨਾ ਚਾਹੁੰਦਾ ਹਾਂ ਕਿ ਪਹਿਲਾ ਕਾਂਗਰਸ ਸਰਕਾਰ ਵੇਲੇ ਕੁਝ ਰਾਈਸ ਬਰਾਨ ਫਰੀ ਸੀ ਅਤੇ ਕੁਝ ਗੌਰਮਿੰਟ ਲੈ ਲੈਂਦੀ ਸੀ । ਪਹਿਲਾ 80 ਪ੍ਰਤੀਸ਼ਤ ਲੈਂਦੀ ਸੀ ਫਿਰ 20 ਪ੍ਰਤੀਸ਼ਤ ਕਰ ਦਿੱਤੀ । ਇਹ ਲੋਕ ਸੁਪ੍ਰੀਮ ਕੋਰਟ ਵਿਚ ਗਏ ਔਰ ਸੁਪ੍ਰੀਮ ਕੋਰਟ ਨੇ ਇਹ ਦੋਹਰੇ ਭਾਅ ਵਾਲੀ ਗੱਲ ਰੱਦ ਕਰ ਦਿੱਤੀ ਔਰ ਸਾਨੂੰ ਸਾਰੇ ਤੇ ਹੀ ਕੰਟਰੋਲ ਕਰਨਾ ਪਿਆ । ਬਾਕੀ ਇਹ ਪੇਂਡੂ ਇਕਾਨਮੀ ਨੂੰ ਮਜ਼ਬੂਤ ਕਰਨ ਵਾਸਤੇ ਕੀਤਾ ਗਿਆ ਹੈ ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਰਾਈਸ ਬਰਾਨ ਉਤੇ ਕੰਟਰੋਲ ਨਾ ਹੋਵੇ, ਇਹ ਓਪਨ ਮਾਰਕਿਟ ਵਿਚ ਵਿੱਕੇ ਤਾਂ ਵਰਤਣ ਵਾਲਿਆਂ ਤੇ ਅਸਰ ਘੱਟ ਪੈਂਦਾ ਹੈ । ਤੇਲ ਤੇ ਕੰਟਰੋਲ ਨਹੀਂ ਹੈ, ਇਹ ਨਜਾਇਜ਼ ਰਿਆਇਤ ਦਿੱਤੀ ਗਈ ਹੈ । ਜਿਵੇਂ ਬਾਸਮਤੀ ਤੇ ਲੈਵੀ ਹਟਾ ਦਿੱਤੀ ਗਈ ਹੈ ਤਾਂ ਰੇਟ ਵਧ ਗਿਆ ਹੈ ਔਰ ਆਈ.ਆਰ. 8 ਵੀ ਪਹਿਲਾਂ ਤੋਂ ਜ਼ਿਆਦਾ ਕਿਸਾਨ ਬੀਜੇਗਾ, ਇਸ ਤਰ੍ਹਾਂ ਹੀ ਜੇਕਰ ਰਾਈਸ ਬਰਾਨ ਤੇ ਕੰਟਰੋਲ ਨਾ ਕਰਨ ਤਾਂ ਅਲਟੀਮੇਟਲੀ ਉਸ ਦਾ ਅਸਰ ਰੇਟ ਤੇ ਪਵੇਗਾ ਔਰ ਉਸ ਦੀ ਪੈਦਾਵਾਰ ਕਿਸਾਨ ਵੱਧ ਕਰੇਗਾ । ਫਿਰ ਕੰਟਰੋਲ ਕਰਕੇ ਵੀ ਸਾਨੂੰ ਐਕਸਪਲਾਇਟ ਕਰਨ ਤੋਂ ਬਿਨਾਂ ਕੋਈ ਗੱਲ ਨਹੀਂ ਹੈ । ਕੀ ਵਜ਼ੀਰ ਸਾਹਿਬ ਇਹ ਮਾਮਲਾ ਕੈਬਨਿਟ ਵਿਚ ਰੱਖ ਕੇ ਇਸ ਤੇ ਗੌਰ ਕਰਨ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਤਜਵੀਜ਼ ਤੇ ਵਿਚਾਰ ਕਰ ਲਵਾਂਗੇ ।

---

**ਜ਼ਿਲ੍ਹਾ ਕਪੂਰਥਲਾ ਵਿਚ ਪਟਵਾਰੀਆਂ ਦੀ ਕੁੱਲ ਗਿਣਤੀ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀਆਂ ਦੀ ਗਿਣਤੀ ।**

*1119. **ਡਾਕਟਰ ਸਾਧੂ ਰਾਮ :** ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਜ਼ਿਲ੍ਹਾ ਕਪੂਰਥਲਾ ਵਿਚ ਕੁੱਲ ਕਿੰਨੇ ਪਟਵਾਰੀ ਹਨ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀ ਕਿੰਨੇ ਹਨ ?

ਦੂਸਰਾ ਇਹ ਕਿ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 56 ਹਜ਼ਾਰ ਟਨ ਦੀ ਅਲਾਟਮੈਂਟ ਕੀਤੀ ਹੈ ਉਸ ਵਿਚੋਂ ਕਿਤਨਾ ਸਾਲਵੰਦ ਪਲਾਂਟ ਨੂੰ ਅਲਾਟ ਕੀਤਾ ਹੈ ਔਰ ਕਿਤਨਾ ਪੋਲਟਰੀ ਨੂੰ ਗਿਆ ਹੈ ? ਜਿਥੋਂ ਤਕ ਸਾਲਵੰਦ ਪਲਾਂਟ ਦਾ ਸਵਾਲ ਹੈ, ਸਪੀਕਰ ਸਾਹਿਬ . . . .

**ਸ਼੍ਰੀ ਸਪੀਕਰ :** ਇਹ ਤਾਂ ਜੀ ਤੁਹਾਡਾ ਤੀਸਰਾ ਸਵਾਲ ਹੋ ਗਿਆ । ਪਹਿਲਾਂ ਤੁਸੀਂ ਇਨ੍ਹਾਂ ਦਾ ਜਵਾਬ ਦੇ ਲੈਣ ਦਿਓ ।

**ਸ਼੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਮੈਂ ਨਵਾਂ ਆਦਮੀ ਹਾਂ (ਹਾਸਾ) ਰਾਈਸ ਬਰਾਨ ਕੰਟਰੋਲ ਰੇਟ ਤੇ ਦਿੱਤਾ ਜਾਂਦਾ ਹੈ ।

**ਸ਼੍ਰੀ ਸਪੀਕਰ :** ਕੋਈ ਗੱਲ ਨਹੀਂ, ਤੁਸੀਂ ਤਸ਼ਰੀਫ ਰੱਖੋ, ਮਨਿਸਟਰ ਸਾਹਿਬ ਨੂੰ ਪਹਿਲਾਂ ਜਵਾਬ ਦੇ ਲੈਣ ਦਿਉ, ਤੁਸੀਂ ਫਿਰ ਸਵਾਲ ਪੁੱਛ ਲੈਣਾ ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਪਿੰਡਾਂ ਦੀ ਅਕਾਨਮੀ ਨੂੰ ਮੁੱਖ ਰੱਖਦਿਆਂ ਹੋਇਆਂ, ਪੇਂਡੂ ਅਕਾਨਮੀ ਨੂੰ ਮਜ਼ਬੂਤ ਕਰਨ ਲਈ ਇਹ ਫੈਸਲਾ ਕੀਤਾ ਹੈ ਕਿ ਪੰਜਾਬ ਵਿਚ ਵੰਡ ਅਤੇ ਪ੍ਰਾਈਸ ਤੇ ਕੰਟਰੋਲ ਕਰਨ ਦੀ ਲੋੜ ਹੈ । ਬਾਕੀ ਇਨ੍ਹਾਂ ਨੇ ਦੂਸਰੇ ਸੂਬਿਆਂ ਦੀ ਗੱਲ ਕੀਤੀ ਹੈ, ਉਨ੍ਹਾਂ ਬਾਰੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ।

ਦੂਸਰਾ ਸਵਾਲ ਇਨ੍ਹਾਂ ਦਾ ਸੀ ਕਿ ਸਾਲਵੰਦ ਪਲਾਂਟ ਨੂੰ ਕਿਤਨੀ ਅਲਾਟਮੈਂਟ ਕੀਤੀ ਹੈ। ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਨਹੀਂ ਪੈਦਾ ਹੁੰਦਾ । ਇਹ ਮੈਨੂੰ ਨੋਟਿਸ ਦੇ ਦੇਣ, ਮੈਂ ਇਨ੍ਹਾਂ ਨੂੰ ਜਵਾਬ ਭੇਜ ਦੇਵਾਂਗਾ ।

**ਸ਼੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਇਹ ਜਵਾਬ ਕੀ ਦੇਣਗੇ (ਹਾਸਾ) (ਥੰਪਿਗ) ਸਪੀਕਰ ਸਾਹਿਬ, ਉਹ ਹੀ ਗੱਲ ਫਿਰ ਆ ਜਾਂਦੀ ਹੈ ਕਿ ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਪੋਲਟਰੀ ਨੂੰ ਕਿਤਨਾ ਰਾਈਸ ਬਰਾਨ ਮਿਲਿਆ ਹੈ ਔਰ ਸਾਲਵੰਦ ਪਲਾਂਟ ਨੂੰ ਕਿਤਨਾ ਮਿਲਿਆ ਹੈ ?

**ਸ਼੍ਰੀ ਸਪੀਕਰ :** ਉਹ ਕਹਿੰਦੇ ਹਨ ਕਿ ਤੁਸੀਂ ਨੋਟਿਸ ਦੇ ਦਿਓ ਮੈਂ ਦੱਸ ਦਿਆਂਗਾ ।

**ਸ਼੍ਰੀ ਹਰਬੰਸ ਲਾਲ:** ਸਪੀਕਰ ਸਾਹਿਬ, ਦੂਸਰੀ ਗੱਲ ਹੈ ਕਿ ਕੀ ਆਂਡਿਆਂ ਤੇ ਕੰਟਰੋਲ ਹੈ ਔਰ ਕੀ ਜਿਹੜਾ ਰਾਈਸ ਬਰਾਨ ਤੋਂ ਤੇਲ ਨਿਕਲਦਾ ਹੈ ਉਸ ਤੇ ਵੀ ਕੰਟਰੋਲ ਹੈ ਦੂਸਰਾ ਮੇਰਾ ਸਵਾਲ ਇਹ ਹੈ ਕਿ ਕੀ ਇਸ ਗੱਲ ਦਾ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਪੰਦਰਾਂ ਦਿਨਾਂ ਤੋਂ ਬਾਅਦ ਰਾਈਸ ਬਰਾਨ ਵਿਚੋਂ ਆਇਲ ਕੰਟੈਂਟਸ ਖਤਮ ਹੋਣੇ ਸ਼ੁਰੂ ਹੋ ਜਾਂਦੇ ਹਨ ? ਕੀ ਇਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਦੋ ਮਹੀਨੇ ਤੋਂ ਪਹਿਲਾਂ ਕੋਈ ਵੀ ਰਾਈਸ ਬਰਾਨ ਉਠਾਇਆ ਨਹੀਂ ਜਾਂਦਾ ?

**ਮੰਤਰੀ :** ਸਪੀਕਰ ਸਾਹਿਬ, ਸਾਡੀ ਇਨ੍ਹਾਂ ਨਾਲ ਗੱਲ ਵੀ ਹੋਈ ਸੀ, ਇਹ ਇਕ ਸਟੈਂਡਿੰਗ ਆਰਡਰ ਹੈ ਕਿ ਆਫ਼ਰ ਆਉਣ ਦੇ 60 ਦਿਨਾਂ ਦੇ ਅੰਦਰ ਅੰਦਰ ਰਾਈਸ ਬਰਾਨ ਨੂੰ ਚੁਕਿਆ ਜਾਵੇ । ਸਾਨੂੰ ਕੋਈ ਵੀ ਇਸ ਤਰ੍ਹਾਂ ਦੀ ਸ਼ਕਾਇਤ ਨਹੀਂ ਆਈ ਜਿੱਥੇ ਕਿ ਸਾਨੂੰ ਆਫਰ ਹੋਈ ਹੋਵੇ ਔਰ ਉਹ ਚੁਕਿਆ ਨਾ ਗਿਆ ਹੋਵੇ ਔਰ ਖਰਾਬ ਹੋ ਗਿਆ ਹੋਵੇ । ਕਿਸੇ ਮਿੱਲ ਨੇ ਕੋਈ ਇਸ ਤਰ੍ਹਾਂ ਦੀ ਸ਼ਕਾਇਤ ਨਹੀਂ ਕੀਤੀ । ਬਾਕੀ, ਸਪੀਕਰ ਸਾਹਿਬ, ਇਨ੍ਹਾਂ ਨੇ ਆਂਡਿਆਂ ਬਾਰੇ ਸਵਾਲ ਪੁੱਛਿਆ ਹੈ । ਆਂਡਿਆਂ ਤੇ ਕੰਟਰੋਲ ਹੈ ਜਾਂ ਨਹੀਂ ਇਸ ਬਾਰੇ ਮੈਨੂੰ ਪਤਾ ਨਹੀਂ ਹੈ, ਮੈਂ ਇਸ ਸਬਜੈਕਟ ਨੂੰ ਡੀਲ ਨਹੀਂ ਕਰਦਾ ।

**ਸ੍ਰੀ ਸਪੀਕਰ :** ਵਜ਼ੀਰ ਸਾਹਿਬ, ਸ੍ਰੀ ਹਰਬੰਸ ਲਾਲ ਜੀ ਬਹੁਤ ਦੁਖੀ ਹਨ, ਇਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ ।

(ਇਸ ਸਮੇਂ ਸ੍ਰੀ ਹਰਬੰਸ ਲਾਲ ਜੀ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

ਹਰਬੰਸ ਲਾਲ ਜੀ, ਮੇਰਾ ਖਿਆਲ ਹੈ ਕਿ ਬਹੁਤ ਸਪਲੀਮੈਂਟਰੀਜ਼ ਹੋ ਗਏ ਹਨ ।

**ਸ੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਬਹੁਤ ਅਹਿਮ ਮਾਮਲਾ ਹੈ, ਬਹੁਤ ਬੜਾ ਕੁਰੱਪਸ਼ਨ ਦਾ ਕੇਸ ਹੈ । ਇਹ ਪਹਿਲਾਂ ਕਿਹਾ ਕਰਦੇ ਸੀ ਕਿ ਮਟਰ ਸੈਸ਼ਨ ਵਿਚ ਕਾਂਗਰਸ ਹਕੂਮਤ ਨੇ ਰਾਈਸ ਬਰਾਨ ਤੇ ਖੁੱਲ੍ਹ ਕਰ ਦਿੱਤੀ ਸੀ । ਉਹ ਤਾਂ ਚਲੇ ਗਏ ਪਰ ਹੁਣ ਸਾਲਵੰਦ ਪਲਾਂਟ ਵਾਲੇ ਕੀ ਕਰ ਰਹੇ ਹਨ । ਆਇਲ ਜਿਹੜਾ ਰਾਈਸ ਬਰਾਨ ਤੋਂ ਨਿਕਲਦਾ ਹੈ, ਕੀ ਉਸ ਤੇ ਵੀ ਕੰਟਰੋਲ ਹੈ ? ਜਦੋਂ ਇਨ੍ਹਾਂ ਨੇ ਰਾਈਸ ਬਰਾਨ ਕੰਟਰੋਲ ਰੇਟ ਤੇ ਕਰ ਦਿੱਤਾ ਹੈ ਤਾਂ ਕੀ ਆਇਲ ਤੇ ਵੀ ਕੰਟਰੋਲ ਹੈ ?

**ਮੰਤਰੀ :** ਤੇਲ ਤੇ ਕੋਈ ਕੰਟਰੋਲ ਨਹੀਂ ਹੈ । ਮੈਂ ਇਹ ਬੇਨਤੀ ਜ਼ਰੂਰੀ ਕਰਨਾ ਚਾਹੁੰਦਾ ਹਾਂ ਕਿ ਪਹਿਲਾ ਕਾਂਗਰਸ ਸਰਕਾਰ ਵੇਲੇ ਕੁਝ ਰਾਈਸ ਬਰਾਨ ਫਰੀ ਸੀ ਅਤੇ ਕੁਝ ਗੌਰਮਿੰਟ ਲੈ ਲੈਂਦੀ ਸੀ । ਪਹਿਲਾਂ 80 ਪ੍ਰਤੀਸ਼ਤ ਲੈਂਦੀ ਸੀ ਫਿਰ 20 ਪ੍ਰਤੀਸ਼ਤ ਕਰ ਦਿੱਤੀ । ਇਹ ਲੋਕ ਸੁਪ੍ਰੀਮ ਕੋਰਟ ਵਿਚ ਗਏ ਔਰ ਸੁਪ੍ਰੀਮ ਕੋਰਟ ਨੇ ਇਹ ਦੋਹਰੇ ਭਾਅ ਵਾਲੀ ਗੱਲ ਰੱਦ ਕਰ ਦਿੱਤੀ ਔਰ ਸਾਨੂੰ ਸਾਰੇ ਤੇ ਹੀ ਕੰਟਰੋਲ ਕਰਨਾ ਪਿਆ । ਬਾਕੀ ਇਹ ਪੇਂਡੂ ਇਕਾਨਮੀ ਨੂੰ ਮਜ਼ਬੂਤ ਕਰਨ ਵਾਸਤੇ ਕੀਤਾ ਗਿਆ ਹੈ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਰਾਈਸ ਬਰਾਨ ਉਤੇ ਕੰਟਰੋਲ ਨਾ ਹੋਵੇ, ਇਹ ਓਪਨ ਮਾਰਕਿਟ ਵਿਚ ਵਿੱਕੇ ਤਾਂ ਵਰਤਣ ਵਾਲਿਆਂ ਤੇ ਅਸਰ ਘੱਟ ਪੈਂਦਾ ਹੈ । ਤੇਲ ਤੇ ਕੰਟਰੋਲ ਨਹੀਂ ਹੈ, ਇਹ ਨਜਾਇਜ਼ ਰਿਆਇਤ ਦਿੱਤੀ ਗਈ ਹੈ । ਜਿਵੇਂ ਬਾਸਮਤੀ ਤੇ ਲੈਵੀ ਹਟਾ ਦਿੱਤੀ ਗਈ ਹੈ ਤਾਂ ਰੇਟ ਵਧ ਗਿਆ ਹੈ ਔਰ ਆਈ.ਆਰ. 8 ਵੀ ਪਹਿਲਾਂ ਤੋਂ ਜ਼ਿਆਦਾ ਕਿਸਾਨ ਬੀਜੇਗਾ, ਇਸ ਤਰ੍ਹਾਂ ਹੀ ਜੇਕਰ ਰਾਈਸ ਬਰਾਨ ਤੇ ਕੰਟਰੋਲ ਨਾ ਕਰਨ ਤਾਂ ਅਲਟੀਮੇਟਲੀ ਉਸ ਦਾ ਅਸਰ ਰੇਟ ਤੇ ਪਵੇਗਾ ਔਰ ਉਸ ਦੀ ਪੈਦਾਵਾਰ ਕਿਸਾਨ ਵੱਧ ਕਰੇਗਾ । ਫਿਰ ਕੰਟਰੋਲ ਕਰਕੇ ਵੀ ਸਾਨੂੰ ਐਕਸਪਲਾਇਟ ਕਰਨ ਤੋਂ ਬਿਨਾਂ ਕੋਈ ਗੱਲ ਨਹੀਂ ਹੈ । ਕੀ ਵਜ਼ੀਰ ਸਾਹਿਬ ਇਹ ਮਾਮਲਾ ਕੈਬਨਿਟ ਵਿਚ ਰੱਖ ਕੇ ਇਸ ਤੇ ਗੌਰ ਕਰਨ ਨੂੰ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਤਜਵੀਜ਼ ਤੇ ਵਿਚਾਰ ਕਰ ਲਵਾਂਗੇ ।

---

## ਜ਼ਿਲ੍ਹਾ ਕਪੂਰਥਲਾ ਵਿਚ ਪਟਵਾਰੀਆਂ ਦੀ ਕੁੱਲ ਗਿਣਤੀ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀਆਂ ਦੀ ਗਿਣਤੀ ।

*1119. **ਡਾਕਟਰ ਸਾਧੂ ਰਾਮ :** ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਜ਼ਿਲ੍ਹਾ ਕਪੂਰਥਲਾ ਵਿਚ ਕੁੱਲ ਕਿੰਨੇ ਪਟਵਾਰੀ ਹਨ ਅਤੇ ਉਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀ ਕਿੰਨੇ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :** ਕੁਲ ਸੰਖਿਆ 174 ਹੈ । ਇਸ ਵੇਲੇ 172 ਕੰਮ ਕਰ ਰਹੇ ਹਨ । ਇਨ੍ਹਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀ 16 ਹਨ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਅਨੁਸੂਚਿਤ ਜਾਤੀਆਂ ਦੇ ਕੇਵਲ 16 ਪਟਵਾਰੀ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਗਿਣਤੀ ਘੱਟ ਕਿਉਂ ਹੈ ? ਦੂਸਰਾ ਇਹ ਕਿ ਇਨ੍ਹਾਂ ਵਿਚ ਬੈਕਵਰਡ ਕਲਾਸਿਜ਼ ਦੇ ਕਿਤਨੇ ਪਟਵਾਰੀ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਕਾਂਗਰਸ ਸਰਕਾਰ ਦੀ ਬਰਕਤ ਹੈ । ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਰਾਜ ਦੀ ਗੱਲ ਹੈ, ਸਾਡੇ ਰਾਜ ਦੀ ਨਹੀਂ । ਸ਼ਡਿਊਲਡ ਕਾਸਟਸ ਦੀਆਂ 43 ਪੋਸਟਾਂ ਬਣਦੀਆਂ ਸਨ । ਇਹ ਇਨ੍ਹਾਂ ਦੀ ਹੀ ਘਾਟ ਰੱਖੀ ਹੋਈ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਟਵਾਰੀਆਂ ਦੀ ਭਰਤੀ ਵਿਚ 25 ਪ੍ਰਤੀਸ਼ਤ ਦੀ ਰੇਜ਼ਰਵੇਸ਼ਨ ਹੈ ਜਾਂ 50 ਪ੍ਰਤੀਸ਼ਤ ਦੀ ਹੈ ਔਰ ਕੀ ਇਹ ਪਹਿਲੀ ਰਹੀ ਹੋਈ ਘਾਟ ਨੂੰ ਪੂਰਾ ਕਰਨਗੇ ?

**ਮੰਤਰੀ :** 25 ਪ੍ਰਤੀਸ਼ਤ ਰੇਜ਼ਰਵੇਸ਼ਨ ਦੇ ਹਿਸਾਬ ਨਾਲ ਭਰਤੀ ਕੀਤੀ ਜਾਂਦੀ ਹੈ । ਜੋ ਘਾਟ ਹੈ ਉਸ ਨੂੰ ਪੂਰਾ ਕੀਤਾ ਜਾਵੇਗਾ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਤਨੇ ਪਟਵਾਰੀ ਭਰਤੀ ਕੀਤੇ ਹਨ, ਉਨ੍ਹਾਂ ਵਿਚੋਂ ਕਿਤਨੇ ਹਰੀਜਨ ਰੱਖੇ ਹਨ ਅਤੇ ਕਿਤਨੇ ਪਟਵਾਰੀ ਹੁਣ ਵਿਹਲੇ ਫਿਰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਇਨਫਾਰਮੇਸ਼ਨ ਦੇ ਦੇਵਾਂਗਾ ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਪਟਵਾਰੀਆਂ ਦੀ ਘਾਟ ਹੈ, ਕੀ ਇਨ੍ਹਾਂ ਨੇ ਉਸ ਘਾਟ ਨੂੰ ਪੂਰਾ ਕਰਨ ਲਈ ਕੋਈ ਉਪਰਾਲਾ ਪਿਛਲੇ ਦੋ ਸਾਲਾਂ ਵਿਚ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਘਾਟ ਦੀ ਤਾਂ ਤੀਹ ਸਾਲਾਂ ਦੀ ਬਰਕਤ ਹੈ । ਬਾਕੀ ਅਸੀਂ ਪਟਵਾਰੀਆਂ ਦੀ ਟਰੇਨਿੰਗ ਲਈ ਸਕੂਲ ਖੋਲ੍ਹ ਰਹੇ ਹਾਂ, ਘਾਟ ਨੂੰ ਪੂਰਾ ਕਰ ਦੇਵਾਂਗੇ ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ 50 ਪ੍ਰਤੀਸ਼ਤ ਸ਼ਡਿਊਲਡ ਕਾਸਟਸ ਪਟਵਾਰੀ ਲੈਂਦੇ ਸੀ । ਕੀ ਇਨ੍ਹਾਂ ਨੇ ਪਿਛਲੇ ਦੋ ਸਾਲਾਂ ਵਿਚ ਸ਼ਡਿਊਲਡ ਕਾਸਟਸ ਪਟਵਾਰੀਆਂ ਦੀ ਕਮੀ ਨੂੰ ਪੂਰਾ ਕੀਤਾ ਹੈ ਜਾਂ ਕਾਂਗਰਸ ਨੂੰ ਘੜੀਸਦੇ ਰਹਿੰਦੇ ਹਨ ? (ਹਾਸਾ)

**ਮੰਤਰੀ :** ਸਪੀਕਰ ਸਾਹਿਬ, ਇਹ ਘਾਟ ਤਾਂ ਪਹਿਲਾਂ ਇਨ੍ਹਾਂ ਦੇ ਵੇਲੇ ਤੋਂ ਹੀ ਚਲੀ ਆ ਰਹੀ ਹੈ ।

**ਸ੍ਰੀ ਸਪੀਕਰ :** ਠੀਕ ਹੈ ਜੀ, ਨੈਕਸਟ ਕੁਐਸ਼ਚਨ ।

---

## 1965 ਅਤੇ 1971 ਦੇ ਭਾਰਤ-ਪਾਕ ਲੜਾਈ ਦੇ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਣ ਨਾਕਾਰਾ ਹੋਏ ਵਿਅਕਤੀ

*1321. **ਪ੍ਰੋਫੈਸਰ ਜਗੀਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਤਹਿਸੀਲ ਪੱਟੀ ਦੇ ਪਿੰਡਾਂ ਦੇ ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ ਅਤੇ ਪਤੇ ਕੀ ਕੀ ਹਨ ਜਿਹੜੇ 1965 ਅਤੇ 1971 ਦੇ ਦੌਰਾਨ ਭਾਰਤ-ਪਾਕ ਲੜਾਈ ਦੇ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਦੇ ਕਾਰਣ ਨਾਕਾਰਾ ਹੋ ਗਏ ਸਨ,

(ਅ) ਉਕਤ ਨਾਕਾਰਾ ਹੋਏ ਹਰ ਇਕ ਵਿਅਕਤੀ ਨੂੰ ਦਿੱਤੇ ਗਏ ਮੁਆਵਜ਼ੇ, ਜੇਕਰ ਕੋਈ ਹੋਣ, ਤਾਂ ਵੇਰਵਾ ਕੀ ਹੈ ਅਤੇ ਜੇਕਰ ਕੋਈ ਮੁਆਵਜ਼ਾ ਨਹੀਂ ਦਿੱਤਾ ਹੈ ਤਾਂ ਇਸ ਦੇ ਕੀ ਕਾਰਣ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚੀ

ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ, ਪਤੇ ਅਤੇ ਮੁਆਵਜ਼ੇ ਦੀ ਰਕਮ ਦਰਸਾਉਂਦੇ ਹੋਏ, ਜਿਹੜੇ ਕਿ ਤਹਿਸੀਲ ਪੱਟੀ ਦੇ ਵਾਸੀ ਸਨ ਅਤੇ 1965 ਦੀ ਲੜਾਈ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਨ ਨਾਕਾਰਾ ਹੋ ਗਏ ਸਨ ।

**ਸਥਾਈ ਤੌਰ ਤੇ ਨਾਕਾਰਾ ਹੋਏ ਵਿਅਕਤੀ**

| ਲੜੀ ਨੰ. | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ਼੍ਰੀ :— | | | (ਰੁਪਏ) |
| 1. | ਭਗਤ ਸਿੰਘ ਪੁਤਰ ਜਵਾਲਾ ਸਿੰਘ | .. | ਕਾਲੀਆਂ | 1,500 |
| 2. | ਉਧਮ ਸਿੰਘ ਪੁਤਰ ਨਰੈਣ ਸਿੰਘ | .. | ਬਹਾਦਰ ਨਗਰ | 1,500 |
| 3. | ਮੁਖਤਿਆਰ ਸਿੰਘ ਪੁਤਰ ਕਰਨੈਲ ਸਿੰਘ | .. | —ਉਹੀ— | 1,500 |
| 4. | ਤਿਲਕ ਰਾਜ ਪੁਤਰ ਹੰਸ ਰਾਜ | .. | ਦਿੱਬੀਪੁਰਾ | 1,500 |
| 5. | ਅਰਜਨ ਸਿੰਘ ਪੁਤਰ ਲਾਲ ਸਿੰਘ | .. | ਕਲਸੀਆਂ ਖੁਰਦ | 1,500 |
| 6. | ਲਾਲ ਸਿੰਘ ਪੁਤਰ ਝੰਡਾ ਸਿੰਘ | .. | ਵਲਟੋਹਾ | 1,500 |
| 7. | ਜਾਗੀਰਾ ਸਿੰਘ ਪੁਤਰ ਮਹਿੰਦਰ ਸਿੰਘ | .. | —ਉਹੀ— | 1,500 |
| 8. | ਕਰਤਾਰ ਸਿੰਘ ਪੁਤਰ ਭੋਲਾ ਸਿੰਘ | .. | —ਉਹੀ— | 1,500 |
| 9. | ਗੁਰਬਖ਼ਸ਼ ਸਿੰਘ ਪੁਤਰ ਰਾਮ ਸਿੰਘ | .. | —ਉਹੀ— | 1,500 |
| 10. | ਬਗੀਚਾ ਸਿੰਘ ਪੁਤਰ ਘੁੰਮਣ ਸਿੰਘ | .. | —ਉਹੀ— | 1,500 |

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ :** ਕੁਲ ਸੰਖਿਆ 174 ਹੈ । ਇਸ ਵੇਲੇ 172 ਕੰਮ ਕਰ ਰਹੇ ਹਨ । ਇਨ੍ਹਾਂ ਵਿਚੋਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਪਟਵਾਰੀ 16 ਹਨ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਅਨੁਸੂਚਿਤ ਜਾਤੀਆਂ ਦੇ ਕੇਵਲ 16 ਪਟਵਾਰੀ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਗਿਣਤੀ ਘੱਟ ਕਿਉਂ ਹੈ ? ਦੂਸਰਾ ਇਹ ਕਿ ਇਨ੍ਹਾਂ ਵਿਚ ਬੈਕਵਰਡ ਕਲਾਸਿਜ਼ ਦੇ ਕਿਤਨੇ ਪਟਵਾਰੀ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਕਾਂਗਰਸ ਸਰਕਾਰ ਦੀ ਬਰਕਤ ਹੈ । ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਰਾਜ ਦੀ ਗੱਲ ਹੈ, ਸਾਡੇ ਰਾਜ ਦੀ ਨਹੀਂ । ਸ਼ਡਿਊਲਡ ਕਾਸਟਸ ਦੀਆਂ 43 ਪੋਸਟਾਂ ਬਣਦੀਆਂ ਸਨ । ਇਹ ਇਨ੍ਹਾਂ ਦੀ ਹੀ ਘਾਟ ਰੱਖੀ ਹੋਈ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਟਵਾਰੀਆਂ ਦੀ ਭਰਤੀ ਵਿਚ 25 ਪ੍ਰਤੀਸ਼ਤ ਦੀ ਰੇਜ਼ਰਵੇਸ਼ਨ ਹੈ ਜਾਂ 50 ਪ੍ਰਤੀਸ਼ਤ ਦੀ ਹੈ ਔਰ ਕੀ ਇਹ ਪਹਿਲੀ ਰਹੀ ਹੋਈ ਘਾਟ ਨੂੰ ਪੂਰਾ ਕਰਨਗੇ ?

**ਮੰਤਰੀ :** 25 ਪ੍ਰਤੀਸ਼ਤ ਰੈਜ਼ਰਵੇਸ਼ਨ ਦੇ ਹਿਸਾਬ ਨਾਲ ਭਰਤੀ ਕੀਤੀ ਜਾਂਦੀ ਹੈ । ਜੋ ਘਾਟ ਹੈ ਉਸ ਨੂੰ ਪੂਰਾ ਕੀਤਾ ਜਾਵੇਗਾ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਤਨੇ ਪਟਵਾਰੀ ਭਰਤੀ ਕੀਤੇ ਹਨ, ਉਨ੍ਹਾਂ ਵਿਚੋਂ ਕਿਤਨੇ ਹਰੀਜਨ ਰੱਖੇ ਹਨ ਅਤੇ ਕਿਤਨੇ ਪਟਵਾਰੀ ਹੁਣ ਵਿਹਲੇ ਫਿਰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਇਨਫਾਰਮੇਸ਼ਨ ਦੇ ਦੇਵਾਂਗਾ ।

**ਸਰਦਾਰ ਦਰਸ਼ਨ ਸਿੰਘ ਕੇ.ਪੀ. :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਪਟਵਾਰੀਆਂ ਦੀ ਘਾਟ ਹੈ, ਕੀ ਇਨ੍ਹਾਂ ਨੇ ਉਸ ਘਾਟ ਨੂੰ ਪੂਰਾ ਕਰਨ ਲਈ ਕੋਈ ਉਪਰਾਲਾ ਪਿਛਲੇ ਦੋ ਸਾਲਾਂ ਵਿਚ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਘਾਟ ਦੀ ਤਾਂ ਤੀਹ ਸਾਲਾਂ ਦੀ ਬਰਕਤ ਹੈ । ਬਾਕੀ ਅਸੀਂ ਪਟਵਾਰੀਆਂ ਦੀ ਟਰੇਨਿੰਗ ਲਈ ਸਕੂਲ ਖੋਲ੍ਹ ਰਹੇ ਹਾਂ, ਘਾਟ ਨੂੰ ਪੂਰਾ ਕਰ ਦੇਵਾਂਗੇ ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ 50 ਪ੍ਰਤੀਸ਼ਤ ਸ਼ਡਿਊਲਡ ਕਾਸਟਸ ਪਟਵਾਰੀ ਲੈਂਦੇ ਸੀ । ਕੀ ਇਨ੍ਹਾਂ ਨੇ ਪਿਛਲੇ ਦੋ ਸਾਲਾਂ ਵਿਚ ਸ਼ਡਿਊਲਡ ਕਾਸਟਸ ਪਟਵਾਰੀਆਂ ਦੀ ਕਮੀ ਨੂੰ ਪੂਰਾ ਕੀਤਾ ਹੈ ਜਾਂ ਕਾਂਗਰਸ ਨੂੰ ਘੜੀਸਦੇ ਰਹਿੰਦੇ ਹਨ ? (ਹਾਸਾ)

**ਮੰਤਰੀ :** ਸਪੀਕਰ ਸਾਹਿਬ, ਇਹ ਘਾਟ ਤਾਂ ਪਹਿਲਾਂ ਇਨ੍ਹਾਂ ਦੇ ਵੇਲੇ ਤੋਂ ਹੀ ਚਲੀ ਆ ਰਹੀ ਹੈ ।

**ਸ੍ਰੀ ਸਪੀਕਰ :** ਠੀਕ ਹੈ ਜੀ, ਨੈਕਸਟ ਕੁਐਸ਼ਚਨ ।

---

## 1965 ਅਤੇ 1971 ਦੇ ਭਾਰਤ-ਪਾਕ ਲੜਾਈ ਦੇ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਣ ਨਕਾਰਾ ਹੋਏ ਵਿਅਕਤੀ

*1321. **ਪ੍ਰੋਫੈਸਰ ਜਗੀਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਤਹਿਸੀਲ ਪੱਟੀ ਦੇ ਪਿੰਡਾਂ ਦੇ ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ ਅਤੇ ਪਤੇ ਕੀ ਕੀ ਹਨ ਜਿਹੜੇ 1965 ਅਤੇ 1971 ਦੇ ਦੌਰਾਨ ਭਾਰਤ-ਪਾਕ ਲੜਾਈ ਦੇ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਦੇ ਕਾਰਣ ਨਾਕਾਰਾ ਹੋ ਗਏ ਸਨ,

(ਅ) ਉਕਤ ਨਾਕਾਰਾ ਹੋਏ ਹਰ ਇਕ ਵਿਅਕਤੀ ਨੂੰ ਦਿੱਤੇ ਗਏ ਮੁਆਵਜ਼ੇ, ਜੇਕਰ ਕੋਈ ਹੋਣ, ਤਾਂ ਵੇਰਵਾ ਕੀ ਹੈ ਅਤੇ ਜੇਕਰ ਕੋਈ ਮੁਆਵਜ਼ਾ ਨਹੀਂ ਦਿੱਤਾ ਹੈ ਤਾਂ ਇਸ ਦੇ ਕੀ ਕਾਰਣ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚੀ

ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ, ਪਤੇ ਅਤੇ ਮੁਆਵਜ਼ੇ ਦੀ ਰਕਮ ਦਰਸਾਉਂਦੇ ਹੋਏ, ਜਿਹੜੇ ਕਿ ਤਹਿਸੀਲ ਪੱਟੀ ਦੇ ਵਾਸੀ ਸਨ ਅਤੇ 1965 ਦੀ ਲੜਾਈ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਨ ਨਾਕਾਰਾ ਹੋ ਗਏ ਸਨ ।

**ਸਥਾਈ ਤੌਰ ਤੇ ਨਾਕਾਰਾ ਹੋਏ ਵਿਅਕਤੀ**

| ਲੜੀ ਨੰ. | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ਼੍ਰੀ :— | | | (ਰੁਪਏ) |
| 1. | ਭਗਤ ਸਿੰਘ ਪੁਤਰ ਜਵਾਲਾ ਸਿੰਘ | .. | ਕਾਲੀਆਂ | 1,500 |
| 2. | ਉਧਮ ਸਿੰਘ ਪੁਤਰ ਨਰੈਣ ਸਿੰਘ | .. | ਬਹਾਦਰ ਨਗਰ | 1,500 |
| 3. | ਮੁਖਤਿਆਰ ਸਿੰਘ ਪੁਤਰ ਕਰਨੈਲ ਸਿੰਘ | .. | —ਉਹੀ— | 1,500 |
| 4. | ਤਿਲਕ ਰਾਜ ਪੁਤਰ ਹੰਸ ਰਾਜ | .. | ਦਿੱਬੀਪੁਰਾ | 1,500 |
| 5. | ਅਰਜਨ ਸਿੰਘ ਪੁਤਰ ਲਾਲ ਸਿੰਘ | .. | ਕਲਸੀਆਂ ਖੁਰਦ | 1,500 |
| 6. | ਲਾਲ ਸਿੰਘ ਪੁਤਰ ਝੰਡਾ ਸਿੰਘ | .. | ਵਲਟੋਹਾ | 1,500 |
| 7. | ਜਾਗੀਰਾ ਸਿੰਘ ਪੁਤਰ ਮਹਿੰਦਰ ਸਿੰਘ | .. | —ਉਹੀ— | 1,500 |
| 8. | ਕਰਤਾਰ ਸਿੰਘ ਪੁਤਰ ਭੋਲਾ ਸਿੰਘ | .. | —ਉਹੀ— | 1,500 |
| 9. | ਗੁਰਬਖ਼ਸ਼ ਸਿੰਘ ਪੁਤਰ ਰਾਮ ਸਿੰਘ | .. | —ਉਹੀ— | 1,500 |
| 10. | ਬਗੀਚਾ ਸਿੰਘ ਪੁਤਰ ਘੁੰਮਣ ਸਿੰਘ | .. | —ਉਹੀ— | 1,500 |

| ਲੜੀ ਨ: | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ੍ਰੀ— | | | (ਰੁਪ) |
| 11. | ਪ੍ਰੀਤਮ ਸਿੰਘ ਪੁਤਰ ਨਰੈਣ ਸਿੰਘ | .. | ਵਲਟੋਹਾ | 1,500 |
| 12. | ਬੰਤਾ ਸਿੰਘ ਪੁਤਰ ਕੇਸਰ ਸਿੰਘ | .. | ਲਾਖਣਾ | 1,500 |
| 13. | ਫੁਮਣ ਸਿੰਘ ਪੁਤਰ ਦੱਤਾ | .. | —ਉਹੀ— | 1,500 |
| 14. | ਗਰੀਬ ਦਾਸ ਪੁਤਰ ਕੱਦੋ | .. | ਭੂਰਾ ਕਰੀਮ ਪੁਰਾ | 1,500 |
| 15. | ਸੁਰਜੀਤ ਸਿੰਘ ਪੁਤਰ ਮੇਜਾ ਸਿੰਘ | .. | —ਉਹੀ— | 1,500 |
| 16. | ਉਜਾਗਰ ਸਿੰਘ ਪੁਤਰ ਗੁਰਦੀਪ ਸਿੰਘ | .. | —ਉਹੀ— | 1,500 |
| 17. | ਕਸ਼ਮੀਰ ਸਿੰਘ ਪੁਤਰ ਜਿੰਦ ਸਿੰਘ | | ਸੈਦੋਂ | 1,500 |
| 18. | ਕਰਮ ਸਿੰਘ ਪੁਤਰ ਸੁਚਾ ਸਿੰਘ | | —ਉਹੀ— | 1,500 |
| 19. | ਅਜੈਬ ਸਿੰਘ ਪੁਤਰ ਮੰਗਲ ਸਿੰਘ | | ਮਸਤਗੜ੍ਹ | 1,500 |
| 20. | ਗੁਰਦੀਪ ਸਿੰਘ ਪੁਤਰ ਕਿਸ਼ਨ ਸਿੰਘ | .. | ਭੂਰਾਕੋਹਨਾ | 1,500 |
| 21. | ਮੋਹਣ ਸਿੰਘ ਪੁਤਰ ਭਗਤ ਸਿੰਘ | .. | —ਉਹੀ— | 1,500 |
| 22. | ਕਰਨੈਲ ਸਿੰਘ ਪੁਤਰ ਕੁੰਦਨ ਸਿੰਘ | .. | ਬੋਪਾਰਾਏ | 1,500 |
| 23. | ਬੀਰੋ ਪੁਤਰੀ ਸ਼ਿੰਗਾਰਾ ਸਿੰਘ | .. | ਅਸਾਲੀਉਤਾਰ | 1,500 |
| 24. | ਕਿਸ਼ਨ ਚੰਦ ਪੁਤਰ ਸੁਜਾ ਰਾਮ | .. | ਅਸਲ ਉਤਾਰਾ | 1,500 |
| 25. | ਲਾਲ ਸਿੰਘ ਪੁਤਰ ਕਿਸ਼ਨ ਸਿੰਘ | .. | —ਉਹੀ— | 1,500 |
| 26. | ਬਗੀਚਾ ਸਿੰਘ ਪੁਤਰ ਹਰਨਾਮ ਸਿੰਘ | .. | —ਉਹੀ— | 1,500 |
| 27. | ਮੱਸਾ ਸਿੰਘ ਪੁਤਰ ਫੌਜਾ ਸਿੰਘ | .. | —ਉਹੀ— | 1,500 |
| 28. | ਕੁੰਦਨ ਸਿੰਘ ਪੁਤਰ ਵੱਸਨ ਸਿੰਘ | .. | —ਉਹੀ— | 1,500 |
| 29. | ਹਰਦੀਪ ਸਿੰਘ ਪੁਤਰ ਝੰਡਾ ਸਿੰਘ | .. | ਮਾੜੀ ਕੇ | 1,500 |
| 30. | ਬਲਬੀਰ ਸਿੰਘ ਪੁਤਰ ਗੰਗਾ ਸਿੰਘ | .. | ਦਾਸ਼ੋਵਾਲ | 1,500 |
| 31. | ਬੀਰੋ ਪੁਤਰੀ ਬੰਤਾ ਸਿੰਘ | .. | ਚੀਮਾ ਖੁਰਦ | 1,500 |
| 32. | ਸੀਤਲ ਸਿੰਘ ਪੁਤਰ ਰੁਲੀਆ | .. | ਚੀਮਾਖੁਰਦ | 1,500 |
| 33. | ਸੁਰੈਣ ਸਿੰਘ ਪੁਤਰ ਸੋਵਨ ਸਿੰਘ | .. | ਸਬਰਾ | 1,500 |
| 34. | ਬਲਵਿੰਦਰ ਸਿੰਘ ਪੁਤਰ ਦਰਸ਼ਨ ਸਿੰਘ | .. | ਮਨਾਵਾਂਆ | 1,500 |
| 35. | ਕੁੰਦਨ ਸਿੰਘ ਪੁਤਰ ਅਰਜਨ ਸਿੰਘ | .. | ਦਾਸੋਵਾਲ | 1,500 |
| 36. | ਊਧਮ ਸਿੰਘ ਪੁਤਰ ਸੱਦਾ ਸਿੰਘ | .. | —ਉਹੀ— | 1,500 |
| 37. | ਬੰਤਾ ਸਿੰਘ ਪੁਤਰ ਸੁਚਾ ਸਿੰਘ | .. | —ਉਹੀ— | 1,500 |
| 38. | ਜੀਤੋ ਪਤਨੀ ਗੁਪਾਲ ਸਿੰਘ | .. | ਗਜਾਲ | 1,500 |
| 39. | ਬਲਬੀਰ ਸਿੰਘ ਪੁਤਰ ਜੁਗਿੰਦਰ ਸਿੰਘ | .. | ਬੁਰਜਚੂਲਾ | 1,500 |
| 40. | ਮੰਗਲ ਸਿੰਘ ਪੁਤਰ ਕਾਲਾ ਸਿੰਘ | .. | ਸੂਰਾਵਿੰਡ | 1,500 |
| | | ਜੋੜ ... | | 60,000 |

[ਮਾਲ ਮੰਤਰੀ]

ਸੂਚੀ

ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ, ਪਤੇ ਅਤੇ ਮੁਆਵਜ਼ੇ ਦੀ ਰਕਮ ਦਰਸਾਉਂਦੇ ਹੋਏ, ਜਿਹੜੇ ਕਿ ਤਹਿਸੀਲ ਪੱਟੀ ਦੇ ਵਾਸੀ ਸਨ ਅਤੇ 1965 ਦੀ ਲੜਾਈ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਨ ਨਾਕਾਰਾ ਹੋ ਗਏ ਸਨ ।

**ਅਸਥਾਈ ਤੌਰ ਤੇ ਨਾਕਾਰਾ ਹੋਏ ਵਿਅਕਤੀ**

| ਲੜੀ ਨੰ. | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ਼੍ਰੀ — | | | (ਰੁਪਏ) |
| 1. | ਮਹਿੰਦਰ ਸਿੰਘ ਪੁਤਰ ਪਿਆਰਾ ਸਿੰਘ | .. | ਮਾਛੀਕੇ | 500 |
| 2. | ਕਰਮ ਸਿੰਘ ਪੁਤਰ ਮੱਘਰ ਸਿੰਘ | .. | ਵੇਰਾਮ | 500 |
| 3. | ਸੁਦਾਗਰ ਸਿੰਘ ਪੁਤਰ ਘੁੱਲਾ ਸਿੰਘ | .. | ਵਲਟੋਹਾ | 500 |
| 4. | ਬੂਟਾ ਸਿੰਘ ਪੁਤਰ ਸੁਦਾਗਰ ਸਿੰਘ | .. | —ਉਹੀ— | 500 |
| 5. | ਕਰਮੋ ਪੁਤਰੀ ਸੁਦਾਗਰ ਸਿੰਘ | .. | —ਉਹੀ— | 500 |
| 6. | ਰੂਪੀ ਪੁਤਰੀ ਸੁਦਾਗਰ ਸਿੰਘ | .. | —ਉਹੀ— | 500 |
| 7. | ਜੁਗਿੰਦਰ ਸਿੰਘ ਪੁਤਰ ਬਖਸ਼ੀਸ਼ ਸਿੰਘ | .. | —ਉਹੀ— | 500 |
| 8. | ਇੰਦਰ ਸਿੰਘ ਪੁਤਰ ਮੋਹਣ ਸਿੰਘ | .. | —ਉਹੀ— | 500 |
| 9. | ਜੀਵਨ ਸਿੰਘ ਪੁਤਰ ਇੰਦਰ ਸਿੰਘ | .. | —ਉਹੀ— | 500 |
| 10. | ਗੁਰਨਾਮ ਸਿੰਘ ਪੁਤਰ ਅਜੈਬ ਸਿੰਘ | .. | —ਉਹੀ— | 500 |
| 11. | ਗੁਰਮੇਜ ਸਿੰਘ ਪੁਤਰ ਅਜੈਬ ਸਿੰਘ | .. | —ਉਹੀ— | 500 |
| 12. | ਸਵਰਨੀ ਪੁਤਰੀ ਊਧਮ ਸਿੰਘ | .. | —ਉਹੀ— | 500 |
| 13. | ਅਮਰੋ ਪੁਤਰੀ ਅਜ਼ੀਜ਼ | .. | —ਉਹੀ— | 500 |
| 14. | ਗੁਰਬਚਨ ਸਿੰਘ ਪੁਤਰ ਬੂੜ ਸਿੰਘ | .. | ਖੇਮਕਰਨ | 500 |
| 15. | ਗੁਰਨਾਮ ਸਿੰਘ ਪੁਤਰ ਇੰਦਰ ਸਿੰਘ | .. | —ਉਹੀ— | 500 |

| ਲੜੀ ਨ. | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | | | | (ਰੁਪਏ) |
| | ਸਰਵਸ਼੍ਰੀ— | | | |
| 16. | ਮੱਖਣ ਸਿੰਘ ਪੁਤਰ ਜਗਤ ਸਿੰਘ | .. | ਖੇਮਕਰਨ | 500 |
| 17. | ਹਰਦੀਪ ਸਿੰਘ ਪੁਤਰ ਹਜ਼ਾਰਾ ਸਿੰਘ | .. | ਘਰਿਆਲਾ | 500 |
| 18. | ਦਲੀਪ ਸਿੰਘ ਪੁਤਰ ਹਜ਼ਾਰਾ ਸਿੰਘ | .. | —ਉਹੀ— | 500 |
| 19. | ਤੇਜ ਕੌਰ ਪਤਨੀ ਦਾਰਾ ਸਿੰਘ | .. | —ਉਹੀ— | 500 |
| 20. | ਤਿਰਲੋਕ ਸਿੰਘ ਪੁਤਰ ਊਧਮ ਸਿੰਘ | .. | ਮਨਾਵਾਂ | 500 |
| 21. | ਬਲਵਿੰਦਰ ਸਿੰਘ ਪੁਤਰ ਅਮਰ ਸਿੰਘ | .. | —ਉਹੀ— | 500 |
| 22. | ਪੂਰਨ ਚੰਦ ਪੁਤਰ ਗੋਪੀ ਰਾਮ | .. | ਅਸਾਲਉਤਾਰ | 500 |
| 23. | ਗੁਰਦੀਪ ਸਿੰਘ ਪੁਤਰ ਗੰਗਾ ਸਿੰਘ | .. | —ਉਹੀ— | 500 |
| 24. | ਸੋਹਣ ਸਿੰਘ ਪੁਤਰ ਨਰੈਣ ਸਿੰਘ | .. | —ਉਹੀ— | 500 |
| 25. | ਸੁਰਤੀ ਪੁਤਰ ਭਗਤ ਸਿੰਘ | .. | ਅਸਾਲਉਤਾਰ | 500 |
| 26. | ਸਲਵਿੰਦਰ ਸਿੰਘ ਪੁਤਰ ਹਰਨਾਮ ਸਿੰਘ | .. | —ਉਹੀ— | 500 |
| 27. | ਮਹਿਲੂ ਪੁਤਰ ਪੂਰੋ | .. | —ਉਹੀ— | 500 |
| 28. | ਸੁਮੋ ਪੁਤਰੀ ਤੇਜੋ | .. | —ਉਹੀ— | 500 |
| 29. | ਬਲਵਿੰਦਰ ਸਿੰਘ ਪੁਤਰ ਤਾਰਾ ਸਿੰਘ | .. | ਸੈਦੋ | 500 |
| 30. | ਸੱਜਣ ਸਿੰਘ ਪੁਤਰ ਊਧਮ ਸਿੰਘ | .. | ਲੱਖਣਾ | 500 |
| 31. | ਬਲਚੇਤ ਸਿੰਘ ਪੁਤਰ ਮੇਹਰ ਸਿੰਘ | .. | ਦਾਸੂਵਾਲ | 500 |
| 32. | ਨਿਕੂ ਸੈਨ ਪੁਤਰ ਹਕੀਮ | .. | —ਉਹੀ— | 500 |
| 33. | ਗਗਤਾਰ ਸਿੰਘ ਪੁਤਰ ਮਹਿੰਦਰ ਸਿੰਘ | .. | ਚਾਮਾਖੁਰਦ | 500 |
| 34. | ਕਾਰਜ ਸਿੰਘ ਪੁਤਰ ਕਰਤਾਰ ਸਿੰਘ | .. | —ਉਹੀ— | 500 |
| 35. | ਕਸ਼ਮੀਰਾ ਸਿੰਘ ਪੁਤਰ ਗੱਜਣ ਸਿੰਘ | .. | —ਉਹੀ— | 500 |

[ਮਾਲ ਮੰਤਰੀ]

| ਲੜੀ ਨੰ: | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ੍ਰੀ— | | | (ਰੁਪਏ) |
| 36. | ਮੰਗਲ ਸਿੰਘ ਪੁਤਰ ਹਰਨਾਮ ਸਿੰਘ | .. | ਚੀਮਾਖੁਰਦ | 500 |
| 37. | ਗੇਜਾ ਸਿੰਘ ਪੁਤਰ ਗੁਰਦਿਆਲ ਸਿੰਘ | .. | ਕਲਸ | 500 |
| 38. | ਜੀਤ ਸਿੰਘ ਪੁਤਰ ਗੁਪਾਲ ਸਿੰਘ | .. | —ਉਹੀ— | 500 |
| 39. | ਬੀਰਾ ਸਿੰਘ ਪੁਤਰ ਹਜ਼ਾਰਾ ਸਿੰਘ | .. | ਢੋਲਾ | 500 |
| 40. | ਪੂਰਨ ਸਿੰਘ ਪੁਤਰ ਚਨਣ ਸਿੰਘ | .. | ਭੂਰਾਕੋਨਾ | 500 |
| 41. | ਜਗਤਾਰ ਸਿੰਘ ਪੁਤਰ ਨੱਥਾ ਸਿੰਘ | .. | ਮਸਤਗੜ੍ਹ | 500 |
| 42. | ਉਧਮ ਸਿੰਘ ਪੁਤਰ ਭਗਤ ਸਿੰਘ | .. | ਕਲਸੀਆਂ ਕਲਾਂ | 500 |
| | | | ਜੋੜ | 21,000 |

ਸੂਚੀ

ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ, ਪਤੇ ਅਤੇ ਮੁਆਵਜ਼ੇ ਦੀ ਰਕਮ ਦਰਾਉਸਂਦੇ ਹੋਏ, ਜਿਹੜੇ ਕਿ ਤਹਸੀਲ ਪੱਟੀ ਦੇ ਵਾਸੀ ਸਨ ਅਤੇ 1971 ਦੀ ਲੜਾਈ ਦੌਰਾਨ ਵਰਤੀ ਗਈ ਵਿਸਫੋਟਕ ਸਮੱਗਰੀ ਕਾਰਨ ਨਕਾਰਾ ਹੋ ਗਏ ਸਨ।

**ਸਥਾਈ ਤੌਰ ਤੇ ਨਾਕਾਰਾ ਹੋਏ ਵਿਅਕਤੀ**

| ਲੜੀ ਨੰ. | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | ਸਰਵਸ੍ਰੀ— | | | (ਰੁਪਏ) |
| 1. | ਅਜੈਬ ਸਿੰਘ ਪੁਤਰ ਤਾਰਾ ਸਿੰਘ | .. | ਰਤੋਕੇ | 1,500 |
| 2. | ਸੁਚਾ ਸਿੰਘ ਪੁਤਰ ਬੁਢਾ ਸਿੰਘ | .. | —ਉਹੀ— | 1,500 |
| 3. | ਸ਼ਿੰਗਾਰਾ ਸਿੰਘ ਪੁਤਰ ਠਾਕਰ ਸਿੰਘ | .. | —ਉਹੀ— | 1,500 |
| 4. | ਚਨਣ ਸਿੰਘ ਪੁਤਰ ਫੁਮਣ ਸਿੰਘ | .. | ਵਲਟੋਹਾ | 1,500 |
| 5. | ਮੈਹਲ ਸਿੰਘ ਪੁਤਰ ਦਲੀਪ ਸਿੰਘ | .. | ਮੈਹਦੀਪੁਰ | 1,500 |

| ਲੜੀ ਨੰ: | ਨਾਂ ਅਤੇ ਪਿਤਾ ਦਾ ਨਾਂ | | ਪਿੰਡ | ਦਿਤੀ ਗਈ ਰਕਮ |
|---|---|---|---|---|
| | | | | (ਰੁਪਏ) |
| 6. | ਕਿਰਪਾਲ ਸਿੰਘ ਪੁਤਰ ਮੇਜਾ ਸਿਘ | .. | ਮੇਹਦੀਪੁਰ | 500 |
| 7. | ਕਰਨੈਲ ਸਿੰਘ ਪੁਤਰ ਘੁਮਾਣਾ ਸਿੰਘ | ... | —ਉਹੀ— | 750 |
| 8. | ਸ਼ਿੰਗਾਰਾ ਸਿੰਘ ਪੁਤਰ ਜਵਾਲਾ ਸਿੰਘ | .. | —ਉਹੀ— | 1,050 |
| 9. | ਗੁਰਚਰਨ ਸਿੰਘ ਪੁਤਰ ਸੁੰਦਰ ਸਿੰਘ | .. | —ਉਹੀ— | 600 |
| 10. | ਸ੍ਰੀਮਤੀ ਪਾਸ਼ੋ ਪੁਤਰੀ ਸ਼ਿੰਗਾਰਾ ਸਿਘ | .. | ਅਸਾਲਉਤਾਰ | 1,500 |
| 11. | ਚਨਣ ਕੌਰ ਪਤਨੀ ਸਵੈਗ ਸਿੰਘ | .. | —ਉਹੀ— | 1,500 |
| 12. | ਬਰਕਤੀ ਪਤਨੀ ਜੇਠੂ ਸਿੰਘ | . | —ਉਹੀ— | 900 |
| 13. | ਜੇਲਾ ਪੁਤਰ ਮਾਸਾ ਸਿੰਘ | .. | ਡਲੀਰੀ | 750 |
| 14. | ਗਜਣ ਸਿੰਘ ਪੁਤਰ ਗੁਲਾਬ ਸਿੰਘ | .. | ਖੇਮਕਰਨ | 1,500 |
| 15. | ਸ੍ਰੀਮਤੀ ਪੁਸ਼ਪਾ ਪੁਤਰੀ ਸ਼ਿੰਗਾਰਾ ਸਿੰਘ | .. | —ਉਹੀ— | 1,500 |
| 16. | ਕਸ਼ਮੀਰਾ ਸਿੰਘ ਪੁਤਰ ਰੁਗੁਨਾਥ ਮੱਲ | .. | —ਉਹੀ— | 1500 |
| 17. | ਕਰਤਾਰ ਕੌਰ ਪਤਨੀ ਬਲਵੰਤ ਸਿੰਘ | .. | —ਉਹੀ— | 500 |
| 18. | ਚਮਨ ਲਾਲ ਪੁਤਰ ਪੂਰਨ ਚੰਦ | .. | —ਉਹੀ— | 600 |
| 19. | ਪਰੀਤੋ ਪਤਨੀ ਮਹਿਲ ਸਿੰਘ | .. | —ਉਹੀ— | 750 |
| 20. | ਬਗੀਚਾ ਪੁਤਰ ਗਹਿਲ | .. | —ਉਹੀ— | 1,050 |
| 21. | ਭਾਗੋ ਪਤਨੀ ਲਛਮਣ ਸਿੰਘ | ... | ਯੁਲਹਖੇਨਾ | 1,500 |
| 22. | ਪ੍ਰੀਤਮ ਸਿੰਘ ਪੁਤਰ ਲੱਛੂ | .. | —ਉਹੀ— | 1,500 |
| 23. | ਗੁਰਬਖਸ਼ ਸਿੰਘ ਪੁਤਰ ਸਮਾ ਸਿੰਘ | .. | ਭੂਰਾ ਕਰੀਮਪੁਰਾ | 1,500 |
| 24. | ਚਰਨ ਸਿੰਘ ਪੁਤਰ ਨਰੈਣ ਸਿੰਘ | .. | ਉਹੀ | 600 |
| 25. | ਸੰਤੋਖ ਸਿੰਘ ਪੁਤਰ ਕਿਸ਼ਨ ਸਿੰਘ | .. | ਮਸਤਗੜ੍ਹ | 1,500 |
| 26. | ਮਹਿੰਦਰ ਸਿੰਘ ਪੁਤਰ ਤਾਰਾ ਸਿੰਘ | .. | ਉਹੀ | 750 |
| 27. | ਗੁਪਾਲ ਸਿੰਘ ਪੁਤਰ ਤੇਜਾ ਸਿੰਘ | .. | ਭੂਰਾਖੇਨਾ | 750 |
| 28. | ਸ੍ਰੀਮਤੀ ਪਾਲੋ ਪੁਤਰੀ ਫੌਜਾ ਸਿੰਘ | .. | ਚੀਮਾ | 1,500 |
| 29. | ਗਜਤਾਰ ਸਿੰਘ ਪਤਰ ਭੋਗ ਸਿੰਘ | .. | ਸਲਕੱਤਰਾ | 1,500 |

[ਮਾਲ ਮੰਤਰੀ]

| ਲੜੀ ਨੰ: | ਨਾਂ ਅਤੇ ਪਿਤਾ ਦਾ ਨਾਂ | ਪਿੰਡ | ਦਿੱਤੀ ਗਈ ਰਕਮ |
|---|---|---|---|
| 30. | ਦਰਸ਼ਨ ਸਿੰਘ ਪੁਤਰ ਮੇਘ ਸਿੰਘ .. | ਢਾਡੀ ਜੈਮਲ ਸਿੰਘ | 1,500 |
| 31. | ਦਾਰਾ ਸਿੰਘ ਪੁਤਰ ਚੂਹੜ ਸਿੰਘ .. | ਵਨਿਤਾਰਾ ਸਿੰਘ | 1,500 |
| 32. | ਬੋਹੜ ਸਿੰਘ ਪੁਤਰ ਸੂਜਾ ਸਿੰਘ .. | ਕੋਟਲੀ ਵਸਾਵਾ ਸਿੰਘ | 1,500 |
| 33. | ਪਿਆਰਾ ਸਿੰਘ ਪੁਤਰ ਆਸਾ ਸਿੰਘ .. | ਦੱਲ | 1,500 |
| 34 | ਸਵਰਨ ਕੌਰ ਪਤਨੀ ਸੁਰਤਾ ਸਿੰਘ .. | ਮਨਾਵਾ | 1,500 |
| 35. | ਅਰੂੜ ਸਿੰਘ ਪੁਤਰ ਸੋਹੇਲ ਸਿੰਘ .. | ਮਾਛੀਕੇ | 1,500 |
| 36. | ਮੁਖਤਿਆਰ ਸਿੰਘ ਪੁਤਰ ਹਰਨਾਮ ਸਿੰਘ .. | ਰਾਜੋਕੇ | 1,200 |
| | | ਜੋੜ | 42,750 |

## ਸੂਚੀ

ਉਨ੍ਹਾਂ ਵਿਅਕਤੀਆਂ (ਪੁਰਸ਼/ਇਸਤਰੀਆਂ) ਦੇ ਨਾਂ, ਪਤੇ ਅਤੇ ਮੁਆਵਜ਼ੇ ਦੀ ਰਕਮ ਦਰਸਾਉਂਦੇ ਹੋਏ, ਜਿਹੜੇ ਕਿ ਤਹਿਸੀਲ ਪੱਟੀ ਦੇ ਵਾਸੀ ਸਨ ਅਤੇ 1971 ਦੀ ਲੜਾਈ ਦੌਰਾਨ ਵਰਤੀ ਗਈ ਵਿਸਫੋਟਕ ਸਮਗਰੀ ਕਾਰਨ ਨਾਕਾਰਾ ਹੋ ਗਏ ਸਨ ।

### ਅਸਥਾਈ ਤੌਰ ਤੇ ਨਾਕਾਰਾਂ ਹੋਏ ਵਿਅਕਤੀ

| ਲੜੀ ਨੰ: | ਨਾਂ ਅਤੇ ਪਿਤਾ ਦਾ ਨਾਂ | ਪਿੰਡ | ਦਿੱਤੀ ਗਈ ਰਕਮ |
|---|---|---|---|
| | ਸਰਵਸ੍ਰੀ— | | ਰੁਪਏ |
| 1. | ਜੁਗਿੰਦਰ ਸਿੰਘ ਪੁਤਰ ਗੁਜਰ ਸਿੰਘ .. | ਰੱਤੇਕੇ | 500 |
| 2. | ਰਾਜ ਸਿੰਘ ਪੁਤਰ ਗੁਰਦੀਪ ਸਿੰਘ .. | ਚੱਕਵਾਲੀਆ | 300 |
| 3. | ਕਰਨੈਲ ਸਿੰਘ ਪੁਤਰ ਖੁਸ਼ਹਾਲ ਸਿਘ .. | ਕੱਲਸ | 450 |
| 4. | ਮੱਖਣ ਸਿੰਘ ਪੁਤਰ ਸੁੰਦਰ ਸਿੰਘ .. | ਮਹਿੰਦੀਪੁਰ | 375 |
| 5. | ਹਰਮਿੰਦਰ ਸਿੰਘ ਪੁਤਰ ਰੂੜ ਸਿੰਘ .. | ਖੇਮਕਰਨ | 500 |
| 6. | ਸਲਵੰਤ ਸਿੰਘ ਪੁਤਰ ਜੋਗਿੰਦਰ ਸਿੰਘ .. | ਮਸਤਗੜ੍ਹ | 450 |
| 7. | ਆਸ ਕੌਰ ਪਤਨੀ ਬਚਨ ਸਿਘ .. | ਭੂਰਾਖੋਨ੍ਹਾਂ | 300 |
| 8. | ਦੂਲਾ ਸਿੰਘ ਪੁਤਰ ਲਾਭ ਸਿੰਘ .. | ਡੱਲ | 375 |
| 9. | ਸਾਧਾ ਸਿੰਘ ਪੁਤਰ ਸੋਹਣ ਸਿੰਘ .. | ਉਹੀ | 300 |
| 10. | ਸ਼੍ਰੀਮਤੀ ਚੰਨਣ ਕੌਰ ਪਤਨੀ ਸੱਜਣ ਸਿੰਘ .. | ਰਾਜੋਕੇ | 500 |
| 11. | ਦਰਸ਼ਨ ਸਿੰਘ ਪੁਤਰ ਈਸ਼ਰ ਸਿੰਘ .. | ਪੱਠਾ | 450 |
| | | ਜੋੜ | 4,500 |

**ਪ੍ਰੋਫੈਸਰ ਜਗੀਰ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਨਾਕਾਰਾ ਆਦਮੀਆਂ ਨੂੰ 1,500, 1,500 ਰੁਪਏ ਕੰਪਨਸੇਟ ਕੀਤਾ ਗਿਆ ਹੈ। ਮੈਂ ਇਹ ਪੁੱਛਦਾ ਹਾਂ ਕਿ ਜਿਹੜੇ ਆਦਮੀ ਇਨ੍ਹਾਂ ਲੜਾਈਆਂ ਵਿਚ ਬਿਲਕੁਲ ਨਾਕਾਰਾ ਹੋ ਗਏ ਹਨ ਅਤੇ ਕੰਮ ਕਰਨ ਦੇ ਯੋਗ ਨਹੀਂ ਰਹੇ ਉਨ੍ਹਾਂ ਨੂੰ ਮੁਤਫਿਕਾ ਤੌਰ ਤੇ ਕੋਈ ਪੈਨਸ਼ਨ ਦਿੱਤੀ ਜਾਵੇਗੀ, ਜਿਸ ਨਾਲ ਕਿ ਉਹ ਆਪਣਾ ਗੁਜ਼ਾਰਾ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਉਨ੍ਹਾਂ ਨੂੰ ਕੰਪਨਸੇਟ ਕੀਤਾ ਗਿਆ ਹੈ। ਇਸ ਦੇ ਨਾਲ ਹੀ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ 1965 ਦੀ ਜੰਗ ਵਿਚ 82 ਆਦਮੀ ਨਾਕਾਰਾ ਹੋਏ ਸਨ ਅਤੇ ਉਨ੍ਹਾਂ ਨੂੰ 81 ਹਜ਼ਾਰ ਰੁਪਿਆ ਗਰਾਂਟ ਦਿੱਤੀ ਗਈ ਸੀ ਫਿਰ 1972 ਦੀ ਜੰਗ ਵਿਚ 36 ਆਦਮੀ ਨਾਕਾਰਾ ਹੋਏ ਸਨ ਅਤੇ ਉਨ੍ਹਾਂ ਨੂੰ 42,750 ਰੁਪਏ ਦੀ ਗਰਾਂਟ ਦਿੱਤੀ ਗਈ ਸੀ।

**ਪ੍ਰੋਫੈਸਰ ਜਗੀਰ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਦਾ ਹਾਂ ਕਿ ਇਹ ਜਿਹੜੀ ਸਹਾਇਤਾ ਦਿੱਤੀ ਗਈ ਹੈ ਇਹ ਬਹੁਤ ਥੋੜ੍ਹੀ ਹੈ ਇਸ ਨਾਲ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। ਇਸ ਲਈ ਕੀ ਮਨਿਸਟਰ ਸਾਹਿਬ ਭਰੋਸਾ ਦਿਵਾਉਣਗੇ ਕਿ ਜਿਹੜੇ ਆਦਮੀ ਕੰਮ ਕਰਨ ਦੇ ਯੋਗ ਨਹੀਂ ਰਹੇ ਉਨ੍ਹਾਂ ਨੂੰ ਪੈਨਸ਼ਨਾਂ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਲਿਖ ਕੇ ਦੇ ਦੇਣ, ਅਸੀਂ ਵੇਖ ਲਵਾਂਗੇ।

———

**ਨਿਸ਼ਾਨਵਾਲਾ ਪ੍ਰਸ਼ਨ ਨੰ:** 1150

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

———

DEMAND OF DISTRICT WELFARE OFFICERS FOR STAFF CARS/JEEPS AT THE DISTRICT HEADQUARTERS

*1056. **Sardar Dalip Singh Pandhi**: Will the Minister for Welfare be pelased to state whether there is a general demand that District Welfare Officers should be provided with staff cars/jeeps at the district Headquarters; if so, the steps taken or proposed to be taken to meet it ?

**ਸਰਦਾਰਨੀ ਸਤਵੰਤ ਕੌਰ ਸੰਧੂ (ਭਲਾਈ ਮੰਤਰੀ)** : ਇਸ ਵਿਭਾਗ ਦੀਆਂ ਸਕੀਮਾਂ ਨੂੰ ਠੀਕ ਢੰਗ ਨਾਲ ਲਾਗੂ ਕਰਨ ਦੇ ਕੰਮ ਦੀ ਦੇਖ ਭਾਲ ਕਰਨ ਲਈ ਇਹ ਜ਼ਰੂਰੀ ਸਮਝਿਆ ਗਿਆ ਹੈ ਕਿ ਜ਼ਿਲ੍ਹਾ ਭਲਾਈ ਅਫਸਰਾਂ ਨੂੰ ਜੀਪਾਂ ਮੁਹੱਈਆ ਕੀਤੀਆਂ ਜਾਣ। ਫੰਡਾਂ ਦੀ ਘਾਟ ਕਾਰਨ ਫਿਲਹਾਲ ਇਨ੍ਹਾਂ ਨੂੰ ਜੀਪਾਂ ਮੁਹੱਈਆ ਕਰਨੀਆਂ ਸੰਭਵ ਨਹੀਂ ਹਨ।

**Sardar Dalip Singh Pandhi** : My question is whether there is a general demand that District Welfare Officers should be provided with staff cars/jeeps at the district Headquarters, if so, the steps taken or proposed to be taken to meet it ?

**ਸ੍ਰੀ ਸਪੀਕਰ** : ਇਸ ਦਾ ਜਵਾਬ ਤਾਂ ਠੀਕ ਆ ਗਿਆ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪੈਸੇ ਦੀ ਘਾਟ ਕਾਰਨ ਉਨ੍ਹਾਂ ਨੂੰ ਜੀਪਾਂ ਨਹੀਂ ਦਿਤੀਆਂ ਜਾ ਸਕਦੀਆਂ । ਮੈਂ ਪੁੱਛਦਾ ਹਾਂ ਕਿ ਜ਼ਿਲ੍ਹਾ ਪੱਧਰ ਤੇ ਹਰ ਅਫਸਰ ਨੂੰ ਚਾਹੇ ਉਹ ਬੀ.ਡੀ.ਓ. ਹੈ ਜਾਂ ਕੋਈ ਹੋਰ ਹੈ ਉਸ ਨੂੰ ਜੀਪਾਂ/ਕਾਰਾਂ ਮਿਲੀਆਂ ਹੋਈਆਂ ਹਨ । ਇਸ ਲਈ ਕੀ ਵਜ਼ੀਰ ਸਾਹਿਬਾ ਨੇ ਇਸ ਬਾਰੇ ਐਫ.ਐਮ. ਨਾਲ ਗਲਬਾਤ ਕੀਤੀ ਅਤੇ ਇਸ ਬਾਰੇ ਹੁਣ ਤਕ ਕੀ ਕੋਸ਼ਿਸ਼ ਕੀਤੀ ਹੈ ਔਰ ਸਰਦਾਰ ਬਲਵੰਤ ਸਿੰਘ ਜੀ ਨੇ ਇਨ੍ਹਾਂ ਨੂੰ ਕੀ ਜਵਾਬ ਦਿੱਤਾ ਹੈ । ਇਸ ਦਾ ਪੂਰਾ ਵੇਰਵਾ ਦੇਣ ?

**ਮੰਤਰੀ** : ਸਪੀਕਰ ਸਾਹਿਬ, ਕੇਸ ਐਫ. ਡੀ. ਨੂੰ ਭੇਜਿਆ ਗਿਆ ਸੀ ਪਰ ਉਨ੍ਹਾਂ ਨੇ ਇਹ ਤਜ਼ਵੀਜ਼ ਮਨਜ਼ੂਰ ਨਹੀਂ ਕੀਤੀ । ਬਾਕੀ ਜਿੰਨੇ ਚਿਰ ਤਕ ਇਸ ਕੰਮ ਲਈ ਪੈਸੇ ਨਾ ਮਿਲਣ, ਇਸ ਦਾ ਜਵਾਬ ਕਿਸ ਤਰ੍ਹਾਂ ਦਿਤਾ ਜਾ ਸਕਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮਸਲਾ ਬੜਾ ਅਹਿਮ ਹੈ । ਮੈਂ ਇਹ ਪੁੱਛਿਆ ਹੈ ਕਿ ਕੀ ਕਦੇ ਇਨ੍ਹਾਂ ਨੇ ਪੈਸੇ ਵਾਸਤੇ ਮੰਗ ਕੀਤੀ ਹੈ, ਜੇ ਕੀਤੀ ਹੈ, ਤਾਂ ਕਿਹੜੀ ਤਾਰੀਖ਼ ਨੂੰ ਕੀਤੀ ਹੈ ਅਤੇ ਉਸ ਦਾ ਜਵਾਬ ਕੀ ਆਇਆ ਹੈ । ਇਨ੍ਹਾਂ ਨੇ ਇਸ ਵਾਸਤੇ ਕੀ ਕੋਸ਼ਿਸ਼ ਕੀਤੀ ਹੈ?

**ਸ਼੍ਰੀ ਸਪੀਕਰ** : ਇਨ੍ਹਾਂ ਨੇ ਕੋਈ ਕੋਸ਼ਿਸ਼ ਕੀਤੀ ਹੈ ਜਾਂ ਨਹੀਂ, ਤੁਸੀਂ ਇਹ ਪੁੱਛੋ ਕਿ ਗੌਰਮਿੰਟ ਨੇ ਕੀ ਸਟੈਪਸ ਲਏ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਉਹ ਇਸ ਵਿਭਾਗ ਦੀ ਗੌਰਮਿੰਟ ਹੀ ਹਨ । ਇਸ ਲਈ ਮੈਂ ਪੁੱਛਦਾ ਹਾਂ ਕਿ ਕੀ ਇਹ ਉਨ੍ਹਾਂ ਨੂੰ ਕੋਈ ਸਾਈਕਲ/ਸਕੂਟਰ ਵਗ਼ੈਰਾ ਦੇਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੀਪਾਂ ਦੇਣ ਦਾ ਸਵਾਲ ਐਫ.ਡੀ. ਨੂੰ 7 ਜੁਲਾਈ, 1978 ਨੂੰ ਭੇਜਿਆ ਗਿਆ ਸੀ ਔਰ ਉਨ੍ਹਾਂ ਵਲੋਂ 24 ਅਗਸਤ, 1978 ਨੂੰ ਇਸ ਵਾਸਤੇ ਅਸਮੱਰਥਾ ਪਰਗਟ ਕੀਤੀ ਗਈ ਸੀ । ਸਵਾਲ ਦਾ ਜਵਾਬ ਬਿਲਕੁਲ ਕਲੀਅਰ ਹੋ ਗਿਆ ਹੈ ਬਾਕੀ ਸਪਲੀਮੈਂਟਰੀ ਕਰਨਾ ਇਨ੍ਹਾਂ ਦਾ ਹੱਕ ਹੈ । ਜਵਾਬ ਤਾਂ ਮੈਂ ਦਿੱਤਾ ਹੈ ਕਿ ਫੰਡਾਂ ਦੀ ਘਾਟ ਕਾਰਨ ਇਹ ਨਹੀਂ ਦੇ ਸਕਦੇ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਜਵਾਬ ਬੜਾ ਸ਼ਾਨਦਾਰ ਦਿੱਤਾ ਹੈ । ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਇਨ੍ਹਾਂ ਨੇ ਇਸ ਵਾਸਤੇ ਕੀ ਲੜਾਈ ਕੀਤੀ ਹੈ । ਲੜਾਈ ਕੀਤੇ ਬਗੈਰ ਤਾਂ ਪੈਸਾ ਨਹੀਂ ਮਿਲਦਾ । ਇਹ ਤਾਂ ਸ਼ਡਿਊਲਡ ਕਾਸਟਾਂ ਦਾ ਹੱਕ ਹੈ । No one can get his right by request, rights are wrested from unwilling hands. ਕੀ ਇਹ ਉਨ੍ਹਾਂ ਨੂੰ ਜੀਪਾਂ ਦਿਵਾਉਣ ਵਾਸਤੇ ਲੜਾਈ ਕਰਨਗੇ ?

(ਕੋਈ ਉਤਰ ਨਹੀਂ ਆਇਆ)

श्री ग्र. विश्वनाथन : स्पीकर साहिब, मैंने पिछले सैशन में इस के लिए एक प्रोपोज़ल दी थी कि जितनी भी District Headquarters पर जीपें/कारें हैं उन का मिसयूज़ बहुत होता है, इस लिए यदि इन सब को एक जगह पर पूल कर दिया जाये तो जिस डिपार्टमैंट को जिस समय जीप या कार की ज़रूरत होगी उस को मिल जाये । इस प्रोपोज़ल पर बादल साहिब ने कहा था कि विचार करेंगे । इस लिए मैं यह पूछना चाहता हूं कि क्या उस पर विचार हो गया है और कहां तक उस पर ग्रमल किया है ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਹ ਯਾਦ ਹੈ ਕਿ ਮੈਂ ਇਹ ਕਿਹਾ ਸੀ । ਇਹ ਗੱਲ ਮੈਂ ਚੀਫ ਸੈਕਟਰੀ ਸਾਹਿਬ ਨੂੰ ਵੀ ਕਹੀ ਸੀ ਕਿ ਇਹ ਵੇਖ ਲਵੋ ਕਿ ਇਸ ਤਰ੍ਹਾਂ ਕਰਨ ਨਾਲ ਕਿੰਨਾ ਖਰਚ ਘੱਟ ਆਏਗਾ । ਇਸ ਲਈ ਅਸੀਂ ਹੁਣ ਜਲਦੀ ਹੀ ਇਸ ਤੇ ਕੋਈ ਨਾ ਕੋਈ ਫੈਸਲਾ ਲੈ ਲਵਾਂਗੇ ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਹੋਰ ਮਹਿਕਮੇ ਹਨ ਉਨ੍ਹਾਂ ਸਭ ਪਾਸ ਜੀਪਾਂ ਅਤੇ ਕਾਰਾਂ ਹਨ, ਪਰ ਵੈਲਫੇਅਰ ਡਿਪਾਰਟ-ਮੈਂਟ ਪਾਸ ਇਹ ਜੀਪਾਂ ਜ਼ਿਲ੍ਹਾ ਪੱਧਰ ਤੇ ਨਹੀਂ ਹਨ । ਮੈਂ ਇਹ ਪੁੱਛਦਾ ਹਾਂ ਕਿ ਇਹ ਵਿੱਤਕਰਾ ਕਿਉਂ ਕੀਤਾ ਜਾ ਰਿਹਾ ਹੈ ?

(ਕੋਈ ਉਤਰ ਨਹੀਂ ਆਇਆ)

---

**ਰਾਜ ਵਿਚ ਰਸਾਇਣਕ ਖਾਦਾਂ ਦੀ ਖ਼ਰੀਦ ਅਤੇ ਵਰਤੋਂ ਲਈ ਉਪਦਾਨ ਜਾਂ ਗ੍ਰਾਂਟ**

*1131. **ਸਰਦਾਰ ਉਮਰਾਓ ਸਿੰਘ :** ਕੀ ਖੇਤੀ ਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ 1971 ਤੋਂ 1978 ਤਕ ਰਾਜ ਵਿਚ ਸਰਕਾਰ ਨੇ ਕਿਸਾਨਾਂ ਨੂੰ ਰਸਾਇਣਕ ਖਾਦਾਂ ਦੀ ਖ਼ਰੀਦ ਅਤੇ ਵਰਤੋਂ ਲਈ ਕੋਈ ਉਪਦਾਨ ਜਾਂ ਗਰਾਂਟ ਦਿੱਤੀ ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਕੁਲ ਕਿੰਨੀ ਰਕਮ ਸਾਲ ਵਿਚ ਦਿੱਤੀ ਗਈ ;

(ਅ) ਕੀ ਸਾਲ 1978–79 ਦੇ ਦੌਰਾਨ ਗਰਾਂਟ ਜਾਂ ਉਪਦਾਨ ਲਈ ਕੋਈ ਰਕਮ ਰੱਖੀ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਕਿੰਨੀ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਰਾਜ ਸਰਕਾਰ ਨੇ ਫਾਸਫੇਟਿਕ ਖਾਦਾਂ ਤੇ ਕੇਵਲ ਸਾਲ 1976-77 ਅਤੇ ਸਾਲ 1977-78 ਵਿਚ ਸਬਸਿਡੀ ਦਿੱਤੀ ਸੀ । ਸਰਕਾਰ ਨੇ ਹੇਠ ਲਿਖੇ ਅਨੁਸਾਰ ਕੁਲ ਰਕਮ ਦਿਤੀ ਸੀ :—

| ਸਾਲ | | ਰਕਮ |
|---|---|---|
| 1976-77 | .. | 7.31 ਕਰੋੜ ਰੁਪਏ |
| 1977-78 | | 6.63 ਕਰੋੜ ਰੁਪਏ |
| | ਕੁਲ ਰਕਮ | 13.94 ਕਰੋੜ ਰੁਪਏ |

[ਖੇਤੀ ਬਾੜੀ ਮੰਤਰੀ]

(ਅ) ਸਾਲ 1978-79 ਵਿਚ ਰਾਜ ਸਰਕਾਰ ਨੇ ਫਾਸਫੇਟਿਕ ਖਾਦਾਂ ਦੇ ਸਬਸਿਡੀ ਦੇਣ ਲਈ ਕੋਈ ਰਕਮ ਮਨਜ਼ੂਰ ਨਹੀਂ ਕੀਤੀ ਹੈ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਕਿਸਾਨਾਂ ਦੀ ਬੜੀ ਹਮਦਰਦ ਸਰਕਾਰ ਕਹਾਉਂਦੀ ਹੈ । ਮੈਂ ਇਹ ਪੁੱਛਦਾ ਹਾਂ ਕਿ ਪਿਛਲੇ 2 ਸਾਲਾਂ ਵਿਚ ਤਾਂ ਕਿਸਾਨਾਂ ਵਾਸਤੇ ਖਾਦ ਤੇ ਸਬਸਿਡੀ ਰੱਖੀ ਗਈ ਸੀ ਪਰ ਐਤਕੀ ਇਸ ਸਰਕਾਰ ਨੇ ਇਹ ਸਬਸਿਡੀ ਦੇਣੀ ਕਿਉਂ ਯੋਗ ਨਹੀਂ ਸਮਝੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 2 ਸਾਲਾਂ ਵਿਚ ਜਿਹੜੀ ਸਬਸਿਡੀ ਦਿੱਤੀ ਸੀ ਉਹ ਇਸ ਸਰਕਾਰ ਨੇ ਹੀ ਦਿੱਤੀ ਸੀ । ਇਨ੍ਹਾਂ ਦੇ ਸਮੇਂ ਵਿਚ ਕੋਈ ਸਬਸਿਡੀ ਨਹੀਂ ਦਿੱਤੀ ਗਈ । ਇਸ ਸਾਲ ਇਹ ਸਬਸਿਡੀ ਨਾ ਦੇਣ ਦਾ ਕਾਰਨ ਇਹ ਹੈ ਕਿ ਹੁਣ ਇਹ ਫਾਸਫੇਟਿਕ ਖਾਦਾਂ ਬਾਰੇ ਕਿਸਾਨ ਚੰਗੀ ਤਰ੍ਹਾਂ ਜਾਣੂ ਹੋ ਗਏ ਹਨ । ਪਿਛਲੇ 2 ਸਾਲਾਂ ਵਿਚ ਇਹ ਸਬਸਿਡੀ ਇਸ ਲਈ ਦਿੱਤੀ ਗਈ ਸੀ ਕਿ ਉਸ ਵੇਲੇ ਇਹ ਫਾਸਫੇਟਿਕ ਖਾਦਾਂ ਕਿਸਾਨਾਂ ਵਿਚ ਇੰਟਰੋਡਿਊਸ ਕਰਨੀਆਂ ਸੀ ਤਾਕਿ ਉਨ੍ਹਾਂ ਨੂੰ ਇਸ ਦੇ ਫਾਇਦੇ ਦਾ ਪਤਾ ਲਗ ਸਕੇ । ਹੁਣ ਉਨ੍ਹਾਂ ਨੂੰ ਇਸ ਦੇ ਫਾਇਦੇ ਦਾ ਪਤਾ ਲਗ ਗਿਆ ਹੈ ਅਤੇ ਉਸ ਦਾ ਰਿਜ਼ਲਟ ਸਾਡੇ ਸਾਹਮਣੇ ਹੈ । ਉਹ ਮੈਂ ਫਿਗਰਜ਼ ਹਾਊਸ ਨੂੰ ਦੱਸ ਦਿੰਦਾ ਹਾਂ ਕਿ 1974-75 ਵਿਚ ਇਨ੍ਹਾਂ ਫਾਸਫੇਟਿਕ ਖਾਦਾਂ ਦੀ ਕਨਜ਼ੰਪਸ਼ਨ 2 ਲੱਖ 44 ਹਜ਼ਾਰ ਟਨ ਸੀ । ਪਿਛਲੇ ਸਾਲ ਇਸ ਦੀ ਕਨਜ਼ੰਪਸ਼ਨ 4 ਲੱਖ 65 ਹਜ਼ਾਰ ਟਨ ਹੋ ਗਈ ਹੈ ਅਤੇ ਇਸ ਸਾਲ ਦੀ ਕਨਜ਼ੰਪਸ਼ਨ 5 ਲੱਖ 48 ਹਜ਼ਾਰ ਟਨ ਹੋਈ । ਹੈ ਕੋਈ ਪਹਿਲੇ ਨਾਲੋਂ 3 ਗੁਣਾਂ ਜ਼ਿਆਦਾ ਖਾਦ ਵਰਤੋਂ ਵਿਚ ਆਉਣ ਲਗ ਪਈ ਹੈ । ਇਸ ਕਰਕੇ ਹੁਣ ਇਹ ਸਬਸਿਡੀ ਦੇਣ ਦੀ ਜ਼ਰੂਰਤ ਮਹਿਸੂਸ ਨਹੀਂ ਕੀਤੀ ਗਈ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ, ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਸੈਚੂਰੇਸ਼ਨ ਪੁਆਇੰਟ ਤੇ ਪਹੁੰਚ ਗਿਆ ਹੈ ਕਿ ਹੁਣ ਇਹ ਕਿਸਾਨਾਂ ਨੂੰ ਸਬਸਿਡੀ ਨਹੀਂ ਦੇਣਾ ਚਾਹੁੰਦੇ ਜਦ ਕਿ ਕਿਸਾਨਾਂ ਦਾ ਆਲੂਆਂ, ਕਪਾਹ ਅਤੇ ਗੰਨੇ ਦੇ ਵਿਚ ਕਿਤਨਾਂ ਨੁਕਸਾਨ ਹੋਇਆ ਹੈ । ਜਿਹੜੀ ਸਬਸਿੱਡੀ ਮਿਲਦੀ ਸੀ ਉਹ ਕੀ ਦੇਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਸੈਚੂਰੇਸ਼ਨ ਪੁਆਇੰਟ ਵਾਲੀ ਤਾਂ ਕੋਈ ਗੱਲ ਨਹੀਂ ਹੈ । ਜਿੰਨੀ ਡੋਜ਼ ਯੂਨੀਵਰਸਿਟੀ ਵਾਲੇ ਖਾਦਾਂ ਦੇ ਵਰਤਣ ਲਈ ਰਿਕਮੈਂਡ ਕਰਦੇ ਹਨ ਉਤਨੀ ਹੀ ਦਿੱਤੀ ਜਾਂਦੀ ਹੈ । ਅਸੀਂ ਖਾਦ 100 ਰੁਪਿਆ ਘੱਟ ਰੇਟ ਤੇ ਦਿੱਤੀ ਸੀ । ਤੁਸੀਂ, ਸਪੀਕਰ ਸਾਹਿਬ, ਅੱਜ ਦੀ ਅਖਬਾਰ ਵੀ ਪੜ੍ਹ ਲਈ ਹੋਣੀ ਹੈ ਕਿ ਸੈਂਟਰ ਦੀ ਸਰਕਾਰ ਨੇ ਕਿਸਾਨਾਂ ਦੇ ਲਈ ਕਿੰਨੀਆਂ ਹੀ ਰਿਆਇਤਾਂ ਦਾ ਐਲਾਨ ਕੀਤਾ ਹੈ ਅਤੇ ਅਸੀਂ ਹਮੇਸ਼ਾ ਕਿਸਾਨਾਂ ਦੀ ਸਹਾਇਤਾ ਕਰਦੇ ਰਹਿੰਦੇ ਹਾਂ ਔਰ ਕਰਾਂਗੇ । ਸਬਸਿਡੀ ਅਸੀਂ ਦਿੱਤੀ ਸੀ ਇਨ੍ਹਾਂ ਤਾਂ ਦਿੱਤੀ ਹੀ ਨਹੀਂ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1976-77 ਅਤੇ 1977-78 ਦੇ ਬਜਟ ਵਿਚ ਅਸੀਂ ਸਬਸਿੱਡੀ ਦਿੱਤੀ

ਸੀ । ਮੈਂ ਕਹਿੰਦਾ ਹਾਂ ਕਿ ਮਨਿਸਟਰ ਸਾਹਿਬ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ ।

**ਮੰਤਰੀ** : ਸਪੀਕਰ ਸਾਹਿਬ, ਕਿਧਰੇ ਭੁਲੇਖੇ ਦੇ ਵਿਚ ਇਹ ਨਾ ਕਹਿ ਜਾਣ ਕਿ ਅਸੀਂ 1978-79 ਦਾ ਬੱਜਟ ਪੇਸ਼ ਕੀਤਾ ਸੀ ਅਤੇ ਉਸ ਦੇ ਵਿਚ ਸਬਸਿੱਡੀ ਦੀ ਪਰੋਵੀਜ਼ਨ ਕੀਤੀ ਸੀ ।

**Sardar Umrao Singh** : The hon. Minister has wrongly informed the House. I will raise the issue of privilege.

**Mr. Speaker** : You can raise the issue of privilege in some other manner.

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਹੁਣੇ ਇਨ੍ਹਾਂ ਨੇ ਕਿਹਾ ਹੈ ਕਿ ਚੌਧਰੀ ਚਰਨ ਸਿੰਘ ਨੇ ਖਾਦਾਂ ਦੇ ਭਾਅ ਬਹੁਤ ਘੱਟ ਕਰ ਦਿੱਤੇ ਹਨ ਇਹ ਬੜੇ ਅਹਿਸਾਨਮੰਦ ਹਨ । ਕੀ ਮਨਿਸਟਰ ਸਾਹਿਬ ਚੌਧਰੀ ਸਾਹਿਬ ਨੂੰ ਇਸ ਸਬੰਧ ਵਿਚ ਵਧਾਈ ਦਾ ਖਤ ਲਿਖਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਚੌਧਰੀ ਸਾਹਿਬ ਨੂੰ ਕੇਵਲ ਖੱਤ ਰਾਹੀਂ ਹੀ ਵਧਾਈ ਨਹੀਂ ਦੇਵਾਂਗੇ ਬਲਕਿ ਦਿੱਲੀ ਖੁਦ ਜਾਕੇ ਵਧਾਈ ਦੇ ਕੇ ਆਵਾਂਗੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਖਾਦਾਂ ਮਾਰਕਿਟ ਦੇ ਵਿਚ ਮਿਲਦੀਆਂ ਹੀ ਨਹੀਂ ਹਨ ਜੇਕਰ ਕੋਈ ਮਿਲਦੀ ਹੈ ਤਾਂ ਉਹ ਡੀਫੈਕਟਿਵ ਖਾਦ ਹੁੰਦੀ ਹੈ ਔਰ ਸਾਰਿਆਂ ਦੇ ਸੈਂਪਲ ਫੇਲ੍ਹ ਹੁੰਦੇ ਹਨ । ਕੀ ਇਸ ਦੀ ਸਪਲਾਈ ਲਈ ਕੋਈ ਉਚੇਚੇ ਕਦਮ ਚੁੱਕਣ ਲਈ ਇਹ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਖਾਦਾਂ ਦੀ ਸਪਲਾਈ ਲਈ ਸਰਕਾਰ ਵਲੋਂ ਹਰ ਤਰ੍ਹਾਂ ਦਾ ਯਤਨ ਕੀਤਾ ਜਾਂਦਾ ਹੈ । ਸਾਨੂੰ ਇਸ ਸਾਲ ਕੋਈ ਕੰਪਲੇਂਟ ਨਹੀਂ ਆਈ । ਫਾਸਫੇਟਿਕ ਖਾਦਾਂ ਦੀ ਸਪਲਾਈ ਪੂਰੀ ਕੀਤੀ ਗਈ ਹੈ । ਯੂਰੀਆ ਦੀ ਪੁਜ਼ੀਸ਼ਨ ਦੇ ਬਾਰੇ ਜੇਕਰ ਇਹ ਚਾਹੁੰਦੇ ਹਨ ਤਾਂ ਉਹ ਵੀ ਇਨ੍ਹਾਂ ਦੀ ਜਾਣਕਾਰੀ ਲਈ ਦੱਸ ਸਕਦਾ ਹਾਂ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਸਿਰਫ ਜ਼ਿੰਕ ਖਾਦਾਂ ਦੇ ਬਾਰੇ ਕਿਹਾ ਸੀ ।

**ਮੰਤਰੀ** : ਸਪੀਕਰ ਸਾਹਿਬ ਇਸ ਸਬੰਧ ਦੇ ਵਿਚ ਅਸੀਂ ਸੈਂਪਲ ਭਰੇ ਸੀ, ਕਿਉਂਕਿ ਖਾਦਾਂ ਦੇ ਵਿਚ ਸਬ-ਸਟੈਂਡਰਡ ਖਾਦਾਂ ਦੀ ਸਪਲਾਈ ਕੀਤੀ ਜਾਂਦੀ ਸੀ । ਇਸ ਲਈ ਮੈਂ ਦੱਸਦਾ ਹਾਂ ਕਿ 1975-76 ਦੇ ਵਿਚ ਜਦ ਕਾਂਗਰਸ ਦੀ ਸਰਕਾਰ ਸੀ ਔਰ ਇਹ ਉਹਨਾਂ ਦੇ ਸਾਥੀ ਸਨ ਕੋਈ ਸੈਂਪਲ ਨਹੀਂ ਲਿਆ ਗਿਆ ਸੀ । 1976-77 ਦੇ ਵਿਚ ਕੇਵਲ 93 ਸੈਂਪਲ ਲਏ ਗਏ ਸਨ ਜਦ ਕਿ ਸਾਡੀ ਸਰਕਾਰ ਨੇ 328 ਸੈਂਪਲ ਭਰੇ ਔਰ 53 ਸੈਂਪਲ ਸਬ-ਸਟੈਂਡਰਡ ਪਾਏ ਗਏ । ਉਨ੍ਹਾਂ ਦੇ ਲਾਈਸੈਂਸ ਮੇਰੇ ਡਿਪਾਰਟਮੈਂਟ ਨੇ ਕੈਂਸਲ ਕਰ ਦਿੱਤੇ ਸਨ । ਕੈਂਸਲ ਹੋਏ ਨੂੰ 6-7 ਮਹੀਨੇ ਹੋ ਗਏ ਹਨ ਉਨ੍ਹਾਂ ਨੇ ਹਾਈ ਕੋਰਟ ਦੇ ਵਿਚ ਅਪੀਲ

[ਖੇਤੀ ਬਾੜੀ ਮੰਤਰੀ]

ਕੀਤੀ ਹੋਈ ਹੈ । ਅਸੀਂ ਉਨ੍ਹਾਂ ਦੇ ਖਿਲਾਫ ਪੂਰੀ ਸਖ਼ਤੀ ਕੀਤੀ ਹੋਈ ਹੈ ਤਾਕਿ-ਸਟੇਟ ਦੇ ਵਿਚ ਸਬ-ਸਟੈਂਡਰਡ ਖਾਦ ਸਪਲਾਈ ਨਾ ਹੋ ਸਕੇ । ਬਾਕੀ ਬਾਹਰੋਂ ਖਾਦ ਇਮਪੋਰਟ ਹੋ ਕੇ ਆ ਰਹੀ ਹੈ ਔਰ ਕੰਟਰੀ ਦੇ ਵਿਚ ਪਹੁੰਚ ਚੁੱਕੀ ਹੈ ਉਹ ਲੋਕਾਂ ਦੇ ਵਿਚ ਸਪਲਾਈ ਕੀਤੀ ਜਾਵੇਗੀ ।

---

ਨਿਸ਼ਾਨਵਾਲੇ ਪ੍ਰਸ਼ਨ ਨੰ: 1222, 1077, 1223 ਅਤੇ 1149

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ ।)

---

STARRED QUESTION No. *1322

**Mr. Speaker.** Extension has been asked for in respect of Starred Question No. 1322.

---

RICE HUSK USED BY INDUSTRIALISTS FOR RUNNING BOILERS

***1108 Shri Harbans Lal** : Will the Minister for Industries be pleased to state .—

(a) the number of cases which have come to the notice of the Government since the present Ministry assumed office in which rise husk is used by industrialists to run boilers;

(b) whether any coal is also allotted by the Gov ernment for the said purpose : if so, the details thereof,

(c) the steps taken to cancel the allotment of coal in cases referred to in part (a) above ?

**Shri Balramji Das Tandon :** (A, B & C.) It was brought to Government's notice in December, 1978 that rice shellers industry by and large was using rice husk to run the boilers. The number of units involved was 36. It was decided that no steam coal should be allotted to sheller industry from January, 1979.

**ਸ਼੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣੇ ਇਨ੍ਹਾਂ ਨੇ ਉਨ੍ਹਾਂ ਦੇ ਲਾਈਲੈਂਸ ਕੈਂਸਲ ਕਰ ਦਿੱਤੇ ਹਨ ਜਦ ਕਿ ਪਿਛਲੇ 4 ਸਾਲਾਂ ਤੋਂ ਰਾਈਸ ਸ਼ੈਲਰਜ਼ ਵਾਲੇ ਆਮ ਤੌਰ ਤੇ ਬੁਆਇਲਰਾਂ ਨੂੰ ਚਲਾਉਣ ਲਈ ਚੌਲਾਂ ਦਾ ਛਿਲਕਾ ਇਸਤੇਮਾਲ ਕਰਦੇ ਰਹੇ ਹਨ । ਕੀ ਮਨਿਸਟਰ ਸਾਹਿਬ ਇਨਕੁਆਇਰੀ ਕਰਵਾ ਕੇ

---

* For Starred Question No 1322 and reply thereto, please see Debate dated 8th March, 1979 (Forenoon Sitting).

ਔਰ ਜਿਹੜੇ ਅਫਸਰਾਂ ਨੇ ਚੈਕਿੰਗ ਵਗੈਰਾ ਕਰਨ ਤੋਂ ਬਾਅਦ ਵੀ ਕੋਈ ਕਾਰਵਾਈ ਨਹੀਂ ਕੀਤੀ ਸੀ ਕੀ ਉਨ੍ਹਾਂ ਦੇ ਖ਼ਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ ਇਸ ਬਾਰੇ ਜ਼ਰੂਰ ਪਤਾ ਕਰਾਂਗੇ, ਜਿਨ੍ਹਾਂ ਅਫਸਰਾਂ ਦੀ ਅਣਗਹਿਲੀ ਹੋਵੇਗੀ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ।

**ਸ਼੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਰਾਈਸ ਸ਼ੈਲਰਜ਼ ਦੇ ਨਾਲ ਪੰਜਾਬ ਦੇ ਆਇਲ ਮਿਲਜ਼ ਵਾਲੇ ਵੀ 90% ਆਪਣੇ ਬੁਆਇਲਰਾਂ ਦੇ ਵਿਚ ਚੌਲਾਂ ਦਾ ਛਿਲਕਾ ਵਰਤਦੇ ਹਨ ਅਤੇ ਗੱਤਾ ਮਿਲਜ਼ ਵਾਲੇ ਵੀ ਇਸੇ ਤਰ੍ਹਾਂ ਚਲਾ ਰਹੇ ਹਨ ਔਰ ਉਹ ਆਪਣਾ ਕੋਲਾ ਬਲੈਕ ਦੇ ਵਿਚ ਵੇਚ ਰਹੇ ਹਨ । ਕੀ ਇਹ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਅਤੇ ਮਿੱਲ ਵਾਲਿਆਂ ਦੇ ਖ਼ਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਬ, ਮੈਨੂੰ ਬੜੀ ਖੁਸ਼ੀ ਹੈ ਕਿ ਮੈਂਬਰ ਸਾਹਿਬ ਨੇ ਮੈਨੂੰ ਇਸ ਬਾਰੇ ਇਨਫਰਮੇਸ਼ਨ ਦਿੱਤੀ ਹੈ ਬਾਕੀ ਜੇਕਰ ਹੋਰ ਕੋਈ ਗੱਲ ਇਨ੍ਹਾਂ ਦੀ ਇਨਫਰਮੇਸ਼ਨ ਦੇ ਵਿਚ ਹੈ ਤਾਂ ਉਹ ਵੀ ਦੱਸ ਦੇਣ

**ਸ਼੍ਰੀ ਹਰਬੰਸ ਲਾਲ :** ਸਪੀਕਰ ਸਾਹਿਬ, ਇਹ ਜਿਹੜੀ ਇਨਫਰਮੇਸ਼ਨ ਅਸੀਂ ਮਨਿਸਟਰ ਸਾਹਿਬ ਨੂੰ ਦੇ ਰਹੇ ਹਾਂ ਇਹ ਇਨਫਰਮੇਸ਼ਨ ਇਨ੍ਹਾਂ ਨੂੰ ਇੰਡਸਟਰੀ ਡਿਪਾਰਟਮੈਂਟ ਦੇ ਅਫ਼ਸਰਾਂ ਅਤੇ ਇਨਸਪੈਕਟਰਾਂ ਵਲੋਂ ਮਿਲਣੀ ਚਾਹੀਦੀ ਹੈ ਜਦ ਕਿ ਸਾਨੂੰ ਦੇਣੀ ਪੈਂਦੀ ਹੈ । ਕੀ ਐਮ. ਐਲ. ਏਜ਼ ਹਰ ਮਿੱਲ ਦੇ ਵਿਚ ਜਾ ਕੇ ਚੈਕਿੰਗ ਕਰਿਆ ਕਰਨ ? ਇਨਫਰਮੇਸ਼ਨ ਲੈਣ ਲਈ ਇਨ੍ਹਾਂ ਨੂੰ ਆਪਣੇ ਅਫ਼ਸਰਾਂ ਦੀ ਡਿਊਟੀ ਲਗਾਉਣੀ ਚਾਹੀਦੀ ਹੈ ।

**ਮੰਤਰੀ :** ਸਪੀਕਰ ਸਾਹਿਬ, ਮਨਿਸਟਰ ਨੂੰ ਇਨਫਰਮੇਸ਼ਨ ਡਿਪਾਰਟਮੈਂਟ ਤੋਂ ਇਲਾਵਾ ਜੇਕਰ ਮੈਂਬਰ ਸਾਹਿਬਾਨ ਦਿੰਦੇ ਹਨ ਤਾਂ ਇਸ ਦੇ ਵਿਚ ਪੰਜਾਬ ਦੀ ਸੇਵਾ ਹੁੰਦੀ ਹੈ ਔਰ ਇਨਫਰਮੇਸ਼ਨ ਦੇ ਵਿਚ ਵਾਧਾ ਹੁੰਦਾ ਹੈ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੇ 4-5 ਸਾਲਾਂ ਤੋਂ ਉਦਯੋਗਪਤੀ ਚੌਲਾਂ ਦੇ ਛਿਲਕੇ ਨੂੰ ਵਰਤਦੇ ਰਹੇ ਔਰ ਕੋਲਾ ਬਲੈਕ ਦੇ ਵਿਚ ਵੇਚਦੇ ਰਹੇ ਔਰ ਆਪਣੇ ਬੁਆਇਲਰਾਂ ਦੇ ਵਿਚ ਰਾਈਸ ਹੱਸਕ ਇਸਤੇਮਾਲ ਕਰਦੇ ਰਹੇ । ਕੀ ਉਨ੍ਹਾਂ ਦੇ ਖ਼ਿਲਾਫ ਕਾਰਵਾਈ ਕਰਨ ਲਈ ਮਨਿਸਟਰ ਸਾਹਿਬ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਪਿਛਲੇ 4 ਸਾਲਾਂ ਦੀ ਇਨਕੁਆਇਰੀ ਕਰਵਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ ਕਿਉਂਕਿ ਇਸ ਦੇ ਨਾਲ ਅਨਨਸੈਸਰੀ ਹੈਰਾਸਮੈਂਟ ਹੋਵੇਗੀ ਔਰ ਅਨਨਸੈਸਰੀ ਡਿਪਾਰਟਮੈਂਟ ਦੇ ਲੋਕ ਕਾਰਖਾਨੇਦਾਰਾਂ ਦੇ ਨਾਲ ਮਿਲਕੇ ਮੈਨੂੰਪੂਲੇਸ਼ਨ ਕਰਨ ਦੀ ਕੋਸ਼ਿਸ਼ ਕਰਨਗੇ ਔਰ ਉਨ੍ਹਾਂ ਨੂੰ ਇਸ ਗੱਲ ਦਾ ਮੌਕਾ ਮਿਲੇਗਾ । ਬਾਕੀ ਅੱਗੇ ਵਾਸਤੇ ਕਦਮ ਚੁੱਕੇ ਜਾ ਰਹੇ ਹਨ ਤਾਕਿ ਇਸ ਤਰ੍ਹਾਂ ਦੀ ਗ਼ਲਤ ਵਰਤੋਂ ਨਾ ਹੋ ਸਕੇ ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਵਿਚ ਰਾਈਸ ਸ਼ੈਲਰਜ਼ ਵਾਲਿਆਂ ਨੂੰ ਕੋਲਾ ਮਿਲਦਾ ਸੀ ਉਨ੍ਹਾਂ ਨੇ ਬਲੈਕ ਕੀਤੀ ਸੀ, ਕੀ ਓਨ੍ਹਾ ਦੇ ਖਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜ਼ਿਲ੍ਹਾ-ਵਾਰ ਇਹ ਮੇਰੇ ਕੋਲੋਂ ਲਿਸਟ ਮੰਗ ਲੈਂਦੇ ਤਾਂ ਮੈਂ ਦੇ ਦਿੰਦਾ ਪਰ ਹੁਣ ਇਹ ਵੱਖਰਾ ਨੋਟਿਸ ਦੇਣ ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਖੰਨਾ ਆਇਲ ਮਿਲਜ਼ ਵਾਲਿਆਂ ਨੂੰ 72 ਗੱਡੀਆਂ ਕੋਲਾ ਮਿਲਦਾ ਹੈ ਜਿਸ ਦੇ ਵਿਚੋਂ ਉਹ 12 ਗੱਡੀਆਂ ਕੋਲਾ ਇਸਤੇਮਾਲ ਕਰਦੇ ਹਨ ਬਾਕੀ ਦਾ ਕੋਲਾ ਉਹ ਬਲੈਕ ਦੇ ਵਿਚ ਵੇਚ ਦਿੰਦੇ ਹਨ ਜਿਸ ਦੇ ਨਾਲ ਉਹ ਲੱਖਾਂ ਰੁਪਏ ਕਮਾ ਰਹੇ ਹਨ । ਕੀ ਇਹ ਇਨਕੁਆਇਰੀ ਕਰਕੇ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਪਹਿਲਾਂ ਦੇ ਚੁੱਕਾ ਹਾਂ ।

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਐਸੇ ਕਾਰਖਾਨੇ ਹਨ ਜਿਥੇ ਕਿ ਕੋਲਾ ਬਿਲਕੁਲ ਹੀ ਯੂਜ਼ ਨਹੀਂ ਹੁੰਦਾ । ਜੋ ਆਦਮੀ ਕੋਟੇ ਲੈਣ ਵਾਲੇ ਹਨ, ਉਹ ਉਸ ਕੋਲੇ ਦਾ ਮਿਸਯੂਜ਼ ਕਰਦੇ ਹਨ । ਜੋ ਲੋਕ ਕੋਲੇ ਦਾ ਮਿਸਯੂਜ਼ ਕਰਦੇ ਹਨ ਕੀ ਉਨ੍ਹਾਂ ਦੇ ਖ਼ਿਲਾਫ ਮਨਿਸਟਰ ਸਾਹਿਬ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਗੇ ਹੀ ਜਵਾਬ ਦੇ ਚੁੱਕਾ ਹਾਂ ਕਿ ਇਹ ਮੇਰੇ ਨੋਟਿਸ ਵਿਚ ਲਿਆਉਣ ਜੋ ਵੀ ਕੋਲੇ ਦਾ ਮਿਸਯੂਜ਼ ਕਰਦਾ ਹੈ, ਉਸ ਦੇ ਖ਼ਿਲਾਫ਼ ਸਟਰਿਕਟ ਐਕਸ਼ਨ ਲਵਾਂਗੇ ਤਾਂ ਕਿ ਕੋਲ ਦਾ ਮਿਸਯੂਜ਼ ਨਾ ਹੋ ਸਕੇ । ਭਾਵੇਂ ਇਹ ਮੈਨੂੰ ਪਰਸਨਲੀ ਮਿਲ ਕੇ ਨੋਟਿਸ ਵਿਚ ਲਿਆਉਣ । (ਵਿਘਨ)

---

### ਅਮਰੀਕਨ ਕਪਾਹ ਦਾ ਭਾਅ

*1290. **ਸਰਦਾਰ ਬੇਅੰਤ ਸਿੰਘ** : ਕੀ ਖੇਤੀ ਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਦਸੰਬਰ, 1976, ਦਸੰਬਰ, 1977 ਅਤੇ ਦਸੰਬਰ, 1978 ਵਿਚ ਅਮਰੀਕਨ ਕਪਾਹ ਦਾ ਪ੍ਰਤੀ ਕੁਇੰਟਲ ਭਾਅ ਕੀ ਸੀ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** :

| | | |
|---|---|---|
| ਦਸੰਬਰ, 1976 | .. | 431.60 ਰੁਪਏ ਪ੍ਰਤੀ ਕੁਇੰਟਲ |
| ਦਸੰਬਰ, 1977 | .. | 404.57 ਰੁਪਏ ਪ੍ਰਤੀ ਕੁਇੰਟਲ |
| ਦਸੰਬਰ, 1978 | .. | 277.32 ਰੁਪਏ ਪ੍ਰਤੀ ਕੁਇੰਟਲ |

**ਸਰਦਾਰ ਬੇਅੰਤ ਸਿੰਘ** : ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਅਮਰੀਕਨ ਕਪਾਹ ਦਾ ਭਾਅ ਦਸੰਬਰ, 1976 ਵਿਚ 431.60 ਰੁਪਏ ਪ੍ਰਤੀ ਕੁਇੰਟਲ, ਦਸੰਬਰ, 1977 ਵਿਚ 404.57 ਰੁਪਏ ਪ੍ਰਤੀ ਕੁਇੰਟਲ ਅਤੇ ਦਸੰਬਰ, 1978 ਵਿਚ 277.32 ਰੁਪਏ ਪ੍ਰਤੀ ਕੁਇੰਟਲ ਸੀ । ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਦੀ ਪਾਲਿਸੀ ਸਰਕਾਰ ਦੀ ਫੇਲ੍ਹ ਹੋਈ ਹੈ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਨਰਮੇ ਦਾ ਭਾਅ 400 ਰੁਪਏ ਪ੍ਰਤੀ ਕੁਇੰਟਲ ਫਿਕਸ ਨਹੀਂ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਭਾਅ ਤਾਂ ਸੈਂਟਰਲ ਗੌਰਮਿੰਟ ਫਿਕਸ ਕਰਦੀ ਹੈ ਔਰ ਸਾਡੀ ਤਾਂ ਇਹ ਕੋਸ਼ਿਸ਼ ਹੁੰਦੀ ਹੈ ਕਿ ਲਾਹੇਵੰਦ ਰੇਟ ਦਿੱਤੇ ਜਾ ਸਕਣ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਇਹ ਜਿਹੜਾ ਡਿਫਰੈਂਸ ਹੈ, ਕੀ ਐਗਰੀਕਲਚਰ ਮਨਿਸਟਰ ਸਾਹਿਬ ਨੇ ਯੂਨੀਵਰਸਿਟੀ ਨਾਲ ਜਾਂ ਕਿਸਾਨ ਦੇ ਨਾਲ ਗੱਲ ਕੀਤੀ ਹੈ ਕਿ ਕਿਤਨਾ ਖਰਚ ਉਨ੍ਹਾਂ ਦਾ ਆਉਂਦਾ ਹੈ । ਹੁਣੇ ਹੀ ਐਲਾਨ ਵੀ ਕੀਤਾ ਸੀ ਕਿ ਆਬਿਆਨਾ ਮਾਫ ਕੀਤਾ ਜਾਵੇਗਾ । ਜੇਕਰ ਹੋਰ ਥਾਂ ਤੇ ਸਬਸਿਡੀ ਦਿੱਤੀ ਜਾ ਸਕਦੀ ਹੈ, ਨਰਮੇ ਦਾ ਜੋ ਭਾਅ ਥੱਲੇ ਨੂੰ ਜਾ ਰਿਹਾ ਹੈ, ਇਸ ਬਾਰੇ ਕਿਸਾਨਾਂ ਨੂੰ ਸਬਸਿਡੀ ਨਹੀਂ ਦਿੱਤੀ ਜਾ ਸਕਦੀ? ਕਿਸਾਨ, ਸਪੀਕਰ ਸਾਹਿਬ, ਕੋਆਪਰੇਟਿਵ ਲੋਨ ਵਾਪਸ ਨਹੀਂ ਕਰ ਸਕਦੇ ਅਤੇ ਨਾ ਹੀ ਟਿਊਬਵੈਲ ਕਾਰਪੋਰੇਸ਼ਨ ਦਾ ਲੋਨ ਵਾਪਸ ਕਰ ਸਕਦੇ ਹਨ । ਇਸ ਲਈ ਇਸ ਵਾਸਤੇ ਕਿਸਾਨਾਂ ਦੀ ਭਲਾਈ ਲਈ ਸਰਕਾਰ ਨੇ ਕੀ ਠੋਸ ਕਦਮ ਉਠਾਏ ਹਨ? ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਅਤੇ ਤੁਹਾਡੇ ਇਲੈਕਸ਼ਨ ਮੈਨੀਫੈਸਟੋ ਵਿਚ 700 ਰੁਪਏ ਪ੍ਰਤੀ ਕੁਵਿੰਟਲ ਦਾ ਭਾਅ ਦੇਣ ਦਾ ਐਲਾਨ ਕੀਤਾ ਸੀ । ਹੁਣ ਇਹ ਸਰਕਾਰ 500 ਰੁਪਏ ਕੁਇੰਟਲ ਦੀ ਗੱਲ ਵੀ ਨਹੀਂ ਕਰਦੀ ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਸਾਡੇ ਮੈਨੀਫੈਸਟੋ ਵਿਚ 700 ਰੁਪਏ ਪ੍ਰਤੀ ਕੁਇੰਟਲ ਭਾਅ ਦੇ ਐਲਾਨ ਕਰਨ ਦਾ ਸਬੰਧ ਹੈ, ਉਹ ਅਸੀਂ ਕੋਈ ਐਲਾਨ ਨਹੀਂ ਕੀਤਾ ਅਤੇ ਨਾ ਹੀ ਸਾਡੇ ਮੈਨੀਫੈਸਟੋ ਵਿਚ ਹੈ । ਸਾਡੇ ਮੈਨੀਫੈਸਟੋ ਵਿਚ ਲਾਹੇਵੰਦ ਰੇਟ ਦੇਣ ਦਾ ਜ਼ਿਕਰ ਜ਼ਰੂਰ ਹੈ । ਖ਼ਰਚੇ ਬਾਰੇ, ਸਪੀਕਰ ਸਹਿਬ, ਸੈਪਰੇਟ ਕੁਐਸਚਨ ਆ ਰਿਹਾ ਹੈ । ਉਸ ਵੇਲੇ ਮੈਂ ਜਵਾਬ ਦੇਵਾਂਗਾ । ਸਬਸਿਡੀ ਦੇਣ ਬਾਰੇ ਸਟੇਟ ਗੌਰਮਿੰਟ ਅਫੋਰਡ ਨਹੀਂ ਕਰ ਸਕਦੀ ।

**ਸ੍ਰੀ ਸਪੀਕਰ :** ਤੁਸੀਂ ਕੰਕਰੀਟ ਕਦਮ ਕੀ ਚੁੱਕੇ ਹਨ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧ ਵਿਚ ਸਾਡੇ ਸੀ. ਐਮ. ਸਾਹਿਬ ਪ੍ਰਾਇਮ ਮਨਿਸਟਰ ਸਾਹਿਬ ਨੂੰ ਵੀ ਮਿਲੇ ਹਨ । ਹੁਣ, ਸਪੀਕਰ ਸਾਹਿਬ, ਇੰਪੋਰਟ ਬੰਦ ਕਰ ਦਿੱਤੀ ਹੈ ਅਤੇ ਐਕਸਪੋਰਟ ਅਲਾਓ ਕਰ ਦਿੱਤੀ ਗਈ ਹੈ । ਪ੍ਰਾਇਮ ਮਨਿਸਟਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਜਿਥੇ ਪਹਿਲਾਂ ਛੇ ਲੱਖ ਗੰਢਾਂ ਐਕਸਪੋਰਟ ਹੁੰਦੀਆਂ ਸਨ ਉਥੇ ਹੁਣ 15 ਲੱਖ ਗੰਢਾਂ ਦੀ ਐਕਸਪੋਰਟ ਹੋਵੇਗੀ । ਪੰਜ ਸਟੇਟਾਂ, ਹਰਿਆਣਾ, ਤਾਮਲਨਾਡੂ, ਆਂਧਰਾ ਪ੍ਰਦੇਸ਼ ਅਤੇ ਕਾਰਨਾਟਕਾ ਨਾਲੋਂ ਪੰਜਾਬ ਇਸ ਸਬੰਧ ਵਿਚ ਅੱਗੇ ਵੱਧ ਗਿਆ ਹੈ । ਭਾਅ ਅਮਰੀਕਨ ਕਪਾਹ ਦਾ ਥੱਲੇ ਨੂੰ ਗਿਆ ਹੈ, ਇਸ ਵਿਚ ਕੋਈ ਸ਼ੱਕ ਨਹੀਂ ਹੈ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪੁਛੋ ਕਿ ਮਹਾਰਾਸ਼ਟਰ ਵਿਚ ਕੀ ਹੋ ਰਿਹਾ ਹੈ । ਜਿਹੜਾ ਡੈਪੂਟੇਸ਼ਨ ਮੈਨੂੰ ਮਹਾਰਾਸ਼ਟਰ ਦਾ ਮਿਲਿਆ ਸੀ, ਉਨ੍ਹਾਂ ਨੇ ਦਸਿਆ ਹੈ ਕਿ 400/450 ਰੁਪਏ ਪ੍ਰਤੀ ਕੁਵਿੰਟਲ ਭਾਅ ਮਿਲ ਰਿਹਾ ਹੈ ਅਤੇ 50 ਰੁਪਏ ਹੋਰ ਵੀ ਮਿਲਣ ਦੀ ਆਸ ਹੈ । ਇਹ ਪੰਜਾਬ ਸਰਕਾਰ ਐਸਾ ਕਿਉਂ ਨਹੀਂ ਕਰ ਸਕਦੀ । ਸਪੀਕਰ ਸਾਹਿਬ, ਪਿਛਲੇ ਸਾਲ ਐਲਾਨ ਕੀਤਾ ਸੀ ਕਿ ਕਾਟਨ ਕਾਰਪੋਰੇਸ਼ਨ ਬਣਾਵਾਂਗੇ । ਪਰ ਉਹ ਨਹੀਂ ਬਣਾਈ ਗਈ, ਕੀ ਵਜ੍ਹਾ ਹੈ? ਗੰਨੇ ਵਾਸਤੇ ਸਬਸਿੱਡੀ ਦਿੱਤੀ ਹੈ ਜੋ ਕਿ ਦਸ ਰੁਪਏ ਤੋਂ

[ਚੌਧਰੀ ਬਲਰਾਮ ਜਾਖੜ]
ਸਾਢੇ ਬਾਰਾਂ ਰੁਪਏ ਕੀਤਾ ਹੈ, ਇਹ ਚੰਗੀ ਗੱਲ ਹੈ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ। (ਆਵਾਜ਼ਾਂ : ਸ਼ੁਕਰ ਹੈ ਕਿ, ਬਲਰਾਮ ਜੀ, ਤੁਸੀਂ ਸ਼ਲਾਘਾ ਕੀਤੀ ਹੈ।) (ਵਿਘਨ) ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਮੈਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ**: ਸਪੀਕਰ ਸਾਹਿਬ, ਇਹ ਬਦਕਿਸਮਤੀ ਹੈ ਕਿ 30 ਸਾਲ ਇਹ ਰਾਜ ਕਰਦੇ ਰਹੇ ਪਰ ਮੇਰੇ ਵੀਰਾਂ ਨੇ ਕੁਝ ਨਹੀਂ ਕੀਤਾ। ਅਸੀਂ ਬਹੁਤ ਸਾਰੇ ਕਿਸਾਨਾਂ ਦੀ ਭਲਾਈ ਲਈ ਲਾਹੇਵੰਦ ਕਦਮ ਚੁਕੇ ਹਨ। ਮਹਾਰਾਸ਼ਟਰ ਵਿਚ ਕੀ ਹੋ ਰਿਹਾ ਹੈ? ਇਸ ਬਾਰੇ ਮੈਨੂੰ ਵੀ ਪਤਾ ਹੈ। ਸਪੀਕਰ ਸਾਹਿਬ, ਕਪਾਹ ਦੀਆਂ ਉਥੇ ਤਿੰਨ ਕਿਸਮਾਂ ਹਨ, ਸ਼ਾਰਟ ਸਟੈਪਲ, ਮਿਡਲ ਸਟੈਪਲ ਅਤੇ ਲੌਂਗ ਸਟੈਪਲ। ਲੌਂਗ ਸਟੈਪਲ ਕਪਾਹ ਦਾ ਰੇਟ ਉਥੇ ਜ਼ਿਆਦਾ ਹੈ ਲੇਕਿਨ ਸ਼ਾਰਟ ਸਟੈਪਲ ਪੰਜਾਬ ਨਾਲੋਂ ਕਾਫ਼ੀ ਵੱਧ ਨਹੀਂ ਹੈ। ਮੇਰੇ ਸਾਹਮਣੇ ਬੈਠੇ ਵੀਰਾਂ ਨੇ ਪਹਿਲਾਂ ਕੁਝ ਨਹੀਂ ਸੀ ਕੀਤਾ। ਸਪੀਕਰ ਸਾਹਿਬ, 1972-73 ਵਿਚ ਕਪਾਹ 100 ਰੁਪਏ ਪ੍ਰਤੀ ਕੁਇੰਟਲ ਵਿਕਦੀ ਰਹੀ ਹੈ ਪਰ ਪਹਿਲਾਂ ਕਾਂਗਰਸੀ ਭਰਾਵਾਂ ਨੇ ਕੋਈ ਯਤਨ ਨਹੀਂ ਕੀਤਾ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਮਿਸ-ਸਟੇਟਮੈਂਟ ਕਰ ਰਹੇ ਹਨ।

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਅਸੀਂ ਸਮਝਦੇ ਹਾਂ ਕਿ ਰੇਟ ਜ਼ਿਆਦਾ ਹੋਣਾ ਚਾਹੀਦਾ ਹੈ। ਅਸੀਂ ਕਿਸਾਨਾਂ ਦੀ ਭਲਾਈ ਲਈ ਚਾਹੁੰਦੇ ਹਾਂ ਕਿ ਲਾਹੇਵੰਦ ਰੇਟ ਹੋਣ। ਇਹ ਰੇਟ ਕਿਸ ਤਰ੍ਹਾਂ ਜ਼ਿਆਦਾ ਦਿਤੇ ਜਾ ਸਕਣ ਇਸ ਲਈ ਅਸੀਂ ਸੈਂਟਰਲ ਗੌਰਮਿੰਟ ਨਾਲ ਲਿਖਾ ਪੜ੍ਹੀ ਕਰ ਰਹੇ ਹਾਂ ਔਰ ਸਾਡੀ ਲਿਖਾ ਪੜ੍ਹੀ ਚਲ ਰਹੀ ਹੈ।

**Mr. Speaker**: Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਕੁਐਸਚਨ ਹੈ। ਇਸ ਤੇ ਹੋਰ ਸਵਾਲ ਹੋਣੇ ਚਾਹੀਦੇ ਹਨ। (ਵਿਘਨ)

**ਸ਼੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਜਿਹੜਾ ਵੀ ਤੁਸੀਂ ਕੁਝ ਕਹਿਣਾ ਹੈ, ਉਹ ਗਵਰਨਰ ਐਡਰੈਸ ਅਤੇ ਬਜਟ ਤੇ ਕਹਿ ਲੈਣਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕਾਟਨ ਕਾਰਪੋਰੇਸ਼ਨ ਬਾਰੇ ਕੁਝ ਨਹੀਂ ਕਿਹਾ ਗਿਆ।

**ਸ਼੍ਰੀ ਸਪੀਕਰ**: ਕਾਟਨ ਕਾਰਪੋਰੇਸ਼ਨ ਦਾ ਇਹ ਸਵਾਲ ਨਹੀਂ ਹੈ। ਇਹ ਸਵਾਲ ਕਾਟਨ ਦੀ ਪ੍ਰਾਈਸ ਦੇ ਬਾਰੇ ਹੈ ਔਰ ਉਸ ਦਾ ਜਵਾਬ ਮਨਿਸਟਰ ਸਾਹਿਬ ਨੇ ਦੇ ਦਿੱਤਾ ਹੈ।

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## GRANT OF LEAVE TRAVEL CONCESSION TO GOVERNMENT EMPLOYEES IN THE STATE ON THE PATTERN OF GOVERNMENT OF INDIA

*1313. **Shri Ram Kishan Katara**: Will the Chief Minister be pleased to state whether there is any proposal under the consideration of the Government to grant Leave Travel Concession to its employees as is being done by the Government of India and other State Governments; if so, the details thereof?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਕੇਂਦਰ ਸਰਕਾਰ ਦੀ ਸਕੀਮ ਦੇ ਆਧਾਰ ਤੇ ਪੰਜਾਬ ਸਰਕਾਰ ਦੇ ਜਿਹੜੇ ਕਰਮਚਾਰੀ ਅਪਣੇ ਘਰ ਤੋਂ 400 ਕਿਲੋਮੀਟਰ (160 ਕਿ.ਮੀ. ਦਰਜਾ 4 ਕਰਮਚਾਰੀਆਂ ਦੇ ਕੇਸ ਵਿਚ) ਦੀ ਦੂਰੀ ਤੇ ਰਹਿੰਦੇ ਹਨ ਉਹ ਦੋ ਸਾਲਾਂ ਵਿਚ ਇਕ ਵਾਰ ਅਪਣੇ ਘਰ ਜਾ ਸਕਦੇ ਹਨ । 400 ਕਿਲੋਮੀਟਰ (ਦਰਜਾ 4 ਕਰਮਚਾਰੀਆਂ ਦੇ ਕੇਸ ਵਿਚ 160 ਕਿਲੋਮੀਟਰ) ਦਾ ਜਾਣ ਅਤੇ ਆਉਣ ਦਾ ਕਿਰਾਇਆ ਆਪ ਦਿੰਦੇ ਹਨ ਅਤੇ ਬਾਕੀ ਦਾ ਸਾਰਾ ਕਿਰਾਇਆ ਸਰਕਾਰ ਦਿੰਦੀ ਹੈ ।

ਕੇਂਦਰੀ ਸਰਕਾਰ ਦੇ ਕਰਮਚਾਰੀ ਆਪਣੇ ਪਰਿਵਾਰਾ ਸਹਿਤ 4 ਸਾਲਾਂ ਵਿਚ ਇਕ ਵਾਰ ਦੇਸ਼ ਵਿਚ ਕਿਸੇ ਵੀ ਥਾਂ ਸਰਕਾਰੀ ਖਰਚੇ ਤੇ ਜਾ ਸਕਦੇ ਹਨ । ਪਰ ਇਹ ਸਹੂਲਤ ਇਸ ਸਮੇਂ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਉਪਲਬੱਧ ਨਹੀਂ ਹੈ। ਇਹ ਸਹੂਲਤ ਦੇਣ ਦਾ ਪ੍ਰਸ਼ਨ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

## ENQUIRY AGAINST THE PCS/IAS OFFICERS IN THE STATE

*1055. **Sardar Dalip Singh Pandhi**: Will the Chief Minister be pleased to state :—

(a) whether it is a fact that any enquiry by the Vigilance Department or Departmental enquiry is being held against some P.C.S./I.A.S. officers in the State ,

(b) if the reply to part (a) above be in the affirmative the details of charges against each such officer being enquired into and the present stage of enquiry in each case?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਹਾਂ ਜੀ ।

(ਅ) ਉਨ੍ਹਾਂ ਦੇ ਨਾਂ ਅਤੇ ਉਨ੍ਹਾਂ ਵਿਰੁੱਧ ਦੁਸ਼ਨਾਂ ਦਾ ਵੇਰਵਾ ਦੇਣਾ ਲੋਕ ਹਿੱਤ ਵਿਚ ਨਹੀਂ ਹੈ ।

PAYMENT OF ARREARS TO THE POLICE OFFICIALS OF DISTRICT PATIALA WHO WERE COMPULSORILY RETIRED FROM SERVICE IN 1975 AND REINSTATED IN 1978.

*1050 **Sardar Lal Singh**: Will the Chief Minister be pleased to state :—

(a) whether it is a fact that some police officials of district Patiala were compulsorily retired from service in the month of August, 1975, if so, their names ;

(b) whether it is also a fact that subsequently the compulsory retirement orders in some cases out of those refered to above were withdrawn in 1978;

(c) whether it is also a fact that the officials mentioned in part (b) above have not been allowed full benefits of salary and allowances for the intervening period, if so, the reasons therefor.

(d) whether the Government has received any representation from the officials referred to in part (b) above requesting for full benefits for the intervening period, if so, the steps taken or proposed to be taken thereon ?

**Sardar Parkash Singh Badal**: Yes. A list of such persons is placed on the table of the House.

(b) Yes.

(c) Yes. Under the provisions of Rule 7.3 (Volume I) and Rules 4.20, 4.22 and 4.23 (Vol. II) of the Punjab Civil Services Rules, this period was treated as leave of the kind due and they were paid accordingly. However, the entire period was treated as duty period for the purposes of pension.

(d) Yes. In accordance with the rules mentioned in part (c) above, they were not given any further benefit and the representation was filed.

LIST OF POLICE OFFICIALS RETIRED IN AUGUST, 1975, FROM PATIALA DISTRICT UNDER THE PREMATURE RETIREMENT RULES, 1975.

| | | |
|---|---|---|
| 1. | Sub-Inspector | Rattan Chand 144/PR |
| 2. | „ | Jugraj Singh 5/PR |
| 3. | „ | Sarup Singh 49/PR |
| 4. | „ | Prem Singh J/22 |
| 5. | „ | Kasturi Lal 2046/H |
| 6. | „ | Pritam Singh 775/H |
| 7. | „ | Lal Singh 23/PR |

| | | |
|---|---|---|
| 8. | Sub-Inspector | Umrao Singh 127/B |
| 9. | ,, | Kapur Singh 33/PR |
| 10. | Asstt. Sub-Inspector | Kanwar Ajit Singh 120/PR |
| 11. | ,, | Jhalmal Singh 87/H |
| 12. | ,, | Ved Parkash 2159 |
| 13. | ,, | Hari Singh 738 |
| 14. | ,, | Santa Singh 193/PR |
| 15. | ,, | Shamsher Singh 261/Sgr. |
| 16. | ,, | Nand Singh 286/FDK |
| 17. | ,, | Baldev Singh 79/H |
| 18. | ,, | Jamit Singh 33/H |
| 19. | ,, | Atma Singh 1102/PTL |
| 20. | ,, | Mohinder Singh 35/H |
| 21. | ,, | Gurnam Singh 766 |
| 22. | ,, | Hazura Singh 1511/ASR |
| 23. | H.C. | Nanak Singh 342 |
| 24. | ,, | Tara Chand 105 |
| 25. | ,, | Surjit Singh 446 |
| 26. | ,, | Balbir Singh 1231 |
| 27. | ,, | Ranjit Singh 483 |
| 28. | ,, | Baldev Singh 8 |
| 29. | ,, | Gurdial Singh 379 |
| 30. | Const. | Fateh Singh 819 |
| 31. | ,, | Om Parkash 1130 |
| 32. | ,, | Gursewak Singh 1217 |
| 33. | ,, | Bharpur Singh 629 |
| 34. | ,, | Sohan Singh 277 |
| 35. | ,, | Tek Chand 374 |
| 36. | ,, | Waryam Singh 1298 |
| 37. | ,, | Arjan Singh 888 |
| 38. | ,, | Amar Singh 172 |
| 39. | ,, | Bhagwan Singh 809 |

### REMISSION OF SENTENCE OF THE CONVICTS IN THE STATE

*1334. **Sardar Lal Singh** : Will the Chief Minister be pleased to state:—

(a) whether it is a fact that the life convicts are required to undergo sentence for 8½ years (14 years minus 5½ years remission);

(b) whether it is also a fact that the sentence to death was converted into life imprisonment at different times in the state in case of certain convicts;

(c) whether it is also a fact that since 1976, the convicts whose death sentence was commuted to life imprisonment have been debarred from the benefit of remission of 5 ½ years;

(d) whether the Government received any representation from the convict referred to in part (c) above, demanding the benefit of remission, if so, the details there of and the action taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਹਾਂ ਜੀ । ਰਹਿਮ ਦਿਲੀ ਦੀ ਅਪੀਲ ਤੇ ਕਈ ਕੇਸਾਂ ਵਿਚ ਰਾਸ਼ਟਰਪਤੀ ਜੀ ਜਾਂ ਰਾਜਪਾਲ, ਪੰਜਾਬ ਨੇ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਕਮਿਊਟ ਕੀਤਾ ਸੀ ।

(ੲ) ਨਹੀਂ ਜੀ ।

(ਸ) ਹਾਂ ਜੀ । ਇਹ ਪ੍ਰਤੀਬੇਨਤੀ ਸਰਕਾਰ ਦੀ ਪਾਲਿਸੀ ਜਿਹੜੀ ਕਿ ਕਾਨੂੰਨੀ ਕੇਸਾਂ ਤੇ ਭਾਰਤ ਸਰਕਾਰ ਦੀ ਸਲਾਹ ਨਾਲ ਬਣਾਈ ਗਈ ਸੀ, ਦੀ ਰੋਸ਼ਨੀ ਵਿਚ ਰੱਦ ਕਰ ਦਿੱਤੀਆਂ ਗਈਆਂ ।

———

## UNSTARRED QUESTIONS AND ANSWERS

### REPAIR OF OLD DHARAMSHALAS

366. **Sardar Dalbir Singh** : Will the Minister for Welfare be pleased to state the number and details of new Dharamshalas constructed and old Dharamshalas repaired in the State, district-wise during the year 1977-78 ?

**ਸਰਦਾਰਨੀ ਸਤਵੰਤ ਕੌਰ ਸੰਧੂ** : ਸਾਲ 1977-78 ਦੌਰਾਨ 355 ਨਵੀਆਂ ਧਰਮਸ਼ਾਲਾਂ ਬਣਾਉਣ ਅਤੇ 119 ਪੁਰਾਣੀਆਂ ਧਰਮਸ਼ਾਲਾਂ ਦੀ ਮੁਰੰਮਤ ਦੀ ਮਨਜ਼ੂਰੀ ਦਿੱਤੀ ਗਈ ਸੀ । ਜ਼ਿਲ੍ਹਾਵਾਰ ਵੰਡ ਅਨੁਲੱਗ ਤੇ ਹੈ ।

ਅਨੁਲੱਗ

| ਲੜੀ ਨੰ: | ਜ਼ਿਲ੍ਹਾ | | ਉਸਾਰੀ ਲਈ ਮਨਜ਼ੂਰ ਹੋਈਆਂ ਨਵੀਆਂ ਧਰਮਸ਼ਾਲਾਂ ਦੀ ਗਿਣਤੀ | ਮੁਰੰਮਤ ਲਈ ਮਨਜ਼ੂਰ ਹੋਈਆਂ ਪੁਰਾਣੀਆਂ ਧਰਮਸ਼ਾਲਾਂ ਦੀ ਗਿਣਤੀ | ਕੁਲ ਜੋੜ |
|---|---|---|---|---|---|
| . | 2 | | 3 | 4 | 5 |
| 1. | ਅੰਮ੍ਰਿਤਸਰ | .. | 65 | 4 | 69 |
| 2. | ਬਠਿੰਡਾ | .. | 14 | 5 | 19 |
| 3. | ਫ਼ਿਰੋਜ਼ਪੁਰ | .. | 45 | ਨਿਲ | 45 |
| 4. | ਫਰੀਦਕੋਟ | .. | 31 | 79 | 110 |
| 5. | ਗੁਰਦਾਸਪੁਰ | .. | 40 | ਨਿਲ | 40 |
| 6. | ਹੁਸ਼ਿਆਰਪੁਰ | .. | 8 | ਨਿਲ | 8 |
| 7. | ਜਲੰਧਰ | .. | 10 | 1 | 11 |
| 8. | ਕਪੂਰਥਲਾ | .. | 20 | ; | 21 |
| 9. | ਲੁਧਿਆਣਾ | .. | 28 | 2 | 30 |
| 10. | ਪਟਿਆਲਾ | .. | 36 | 2 | 38 |
| 11. | ਰੂਪ ਨਗਰ | .. | 36 | 19 | 55 |
| 12. | ਸੰਗਰੂਰ | .. | 22 | 6 | 28 |
| | ਜੋੜ | .. | 355 | 119 | 474 |

## ਰਾਜ ਵਿਚ ਸਕੂਲ ਅਪਗ੍ਰੇਡ ਕਰਨੇ

248. **ਕਾਮਰੇਡ ਸੱਤ ਪਾਲ ਡਾਂਗ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ :—

(ੳ) 1978-79 ਵਿਚ (ਹੁਣ ਤਕ) ਪ੍ਰਾਇਮਰੀ ਤੋਂ ਮਿਡਲ ਵਿਚ ਅਪਗ੍ਰੇਡ ਕੀਤੇ ਗਏ ਸਕੂਲਾਂ ਦੀ ਜ਼ਿਲ੍ਹੇਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਅਪਗ੍ਰੇਡ ਕੀਤੇ ਗਏ ਹਰ ਇਕ ਸਕੂਲ ਨੂੰ ਕਿੰਨੀਆਂ ਨਵੀਆਂ ਆਸਾਮੀਆਂ ਦਿੱਤੀਆਂ ਗਈਆਂ;

(ਅ) ਕੀ ਕੋਈ ਅਜਿਹੇ ਕੇਸ ਹਨ ਜਿਨ੍ਹਾਂ ਵਿਚ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਨੂੰ ਕੋਈ ਨਵੀਆਂ ਆਸਾਮੀਆਂ ਨਹੀਂ ਦਿੱਤੀਆਂ ਗਈਆਂ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ;

[ਕਾਮਰੇਡ ਸੱਤ ਪਾਲ ਡਾਂਗ]

(ੲ) ਸਾਲ 1978-79 (ਹੁਣ ਤੱਕ) ਦੇ ਦੌਰਾਨ ਮਿਡਲ ਤੋਂ ਹਾਈ ਸਕੂਲਾਂ ਵਿਚ ਅਪਗ੍ਰੇਡ ਕੀਤੇ ਸਕੂਲਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ;

(ਸ) ਭਾਗ (ੲ) ਵਿਚ ਵਰਣਿਤ ਅਪਗ੍ਰੇਡ ਕੀਤੇ ਗਏ ਹਰ ਇਕ ਸਕੂਲ ਨੂੰ ਕਿਨੀਆਂ ਕਿੰਨੀਆਂ ਨਵੀਆਂ ਆਸਾਮੀਆਂ ਦਿੱਤੀਆਂ ਗਈਆਂ;

(ਹ) ਕੀ ਕੋਈ ਅਜਿਹੇ ਕੇਸ ਹਨ ਜਿਨ੍ਹਾਂ ਵਿਚ ਭਾਗ (ੲ) ਵਿਚ ਵਰਣਿਤ ਸਕੂਲਾਂ ਨੂੰ ਕੋਈ ਨਵੀਆਂ ਆਸਾਮੀਆਂ ਨਹੀਂ ਦਿੱਤੀਆਂ ਗਈਆਂ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) 1978-79 ਵਿਚ ਹੁਣ ਤਕ ਕੋਈ ਪ੍ਰਾਇਮਰੀ ਸਕੂਲ ਮਿਡਲ ਪੱਧਰ ਤਕ ਅਪਗ੍ਰੇਡ ਨਹੀਂ ਕੀਤਾ ਗਿਆ । ਇਸ ਲਈ ਨਵੀਆਂ ਪੋਸਟਾਂ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਅ) ਨਹੀਂ ਜੀ ।

(ੲ) ਤੇ (ਸ) ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਹ) ਨਹੀਂ ਜੀ ।

**ਵਿਵਰਣ**

(ੲ) ਰਾਜ ਵਿਚ ਸਾਲ 1978-79 ਵਿਚ ਮਿਡਲ ਤੋਂ ਹਾਈ ਪੱਧਰ ਤਕ ਅਪ-ਗਰੇਡ ਕੀਤੇ ਗਏ ਸਕੂਲਾਂ ਦੀ ਜ਼ਿਲ੍ਹੇ-ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ:—

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਮਿਡਲ ਤੋਂ ਹਾਈ ਕੀਤੇ ਸਕੂਲਾਂ ਦੀ ਗਿਣਤੀ |
|---|---|---|---|
| 1 | 2 | | 3 |
| 1. | ਅੰਮ੍ਰਿਤਸਰ | .. | 17 |
| 2. | ਬਠਿੰਡਾ | .. | 15 |
| 3. | ਫਰੀਦਕੋਟ | .. | 22 |
| 4. | ਫ਼ਿਰੋਜ਼ਪੁਰ | .. | 11 |
| 5. | ਗੁਰਦਾਸਪੁਰ | .. | 10 |
| 6. | ਹੁਸ਼ਿਆਰਪੁਰ | .. | 11 |
| 7. | ਜਲੰਧਰ | .. | 16 |
| 8. | ਕਪੂਰਥਲਾ | .. | 4 |
| 9. | ਲੁਧਿਆਣਾ | .. | 21 |
| 10. | ਪਟਿਆਲਾ | .. | 16 |
| 11. | ਰਪ ਨਗਰ | .. | 12 |
| 12. | ਸੰਗਰੂਰ | .. | 18 |
| | ਕੁਲ ਗਿਣਤੀ | .. | 173 |

ਇਸ ਤਰ੍ਹਾਂ ਸਾਲ 1978-79 ਵਿਚ ਮਿਡਲ ਤੋਂ ਹਾਈ ਕੀਤੇ ਗਏ ਅਪਗਰੇਡ ਸਕੂਲਾਂ ਦੀ ਗਿਣਤੀ 173 ਹੋ ਜਾਂਦੀ ਹੈ ।

(ਸ) 173 ਅਪਗਰੇਡ ਕੀਤੇ ਸਕੂਲਾਂ ਨੂੰ ਹੇਠ ਲਿਖੇ ਅਨੁਸਾਰ ਨਵੀਆਂ ਆਸਾਮੀਆਂ ਦਿੱਤੀਆਂ ਗਈਆਂ ਹਨ :—

| ਲੜੀ ਨੰ: | ਆਸਾਮੀਆਂ ਦਾ ਨਾਂ | | ਨਵੀਆਂ ਆਸਾਮੀਆਂ ਦੀ ਗਿਣਤੀ ਜੋ ਮਿਡਲ ਤੋਂ ਹਾਈ ਕੀਤੇ ਸਕੂਲਾਂ ਨੂੰ ਦਿੱਤੀਆਂ ਹਨ । |
|---|---|---|---|
| 1 | 2 | | 3 |
| 1. | ਹੈਡਮਾਸਟਰ/ਹੈਡ ਮਿਸਟਰੈਸ | .. | 1 |
| 2. | ਮਾਸਟਰ/ਮਿਸਟਰੈਸ | .. | 4 |
| 3. | ਡੀ. ਪੀ. ਈ. | .. | 1 |
| 4. | ਸੀ. ਅਤੇ ਵੀ. ਅਧਿਆਪਕ | .. | — |
| 5. | ਆਰਟ ਤੇ ਕਰਾਫਟ ਅਧਿਆਪਕ | .. | — |
| 6. | ਕਲਰਕ | .. | 1 |
| 7. | ਕਲਾਸ ਫੋਰ ਮੁਲਾਜ਼ਮ | .. | 2 |
| | ਜੋੜ | .. | 9 |

## MAINTENANCE OF CRECHES UNDER THE FACTORIES ACT, 1948

250. **Comrade Satya Pal Dang**: Will the Minister of State for Labour and Employment be pleased to state :—

(a) the number of factories in the State which, under the Factories Act, 1948, are required to maintain creches (for the children of the women workers);

(b) the number of factories, district-wise in the State out of these referred to in part (a) above which are actually maintaining such creches;

(c) the action, if any, taken against the managements of the factories which are not maintaining the creches ?

**ਸਾਥੀ ਧਰਮ ਪਾਲ ਸੱਭਰਵਾਲ** : (ੳ) 13

(ਅ) ਕਾਰਖਾਨਿਆਂ ਦੀ ਜ਼ਿਲਾ-ਵਾਰ ਗਿਣਤੀ ਹੇਠ ਦਿੱਤੇ ਅਨੁਸਾਰ ਹੈ :

| | | | |
|---|---|---|---|
| 1. | ਫਿਰੋਜ਼ਪੁਰ | .. | 1 |
| 2 | ਪਟਿਆਲਾ | .. | 1 |
| 3. | ਅੰਮ੍ਰਿਤਸਰ | .. | 1 |
| 4. | ਹੁਸ਼ਿਆਰਪੁਰ | .. | 1 |
| 5. | ਲੁਧਿਆਣਾ | .. | 1 |

(ੲ) ਬਾਕੀ ਦੇ 8 ਕਾਰਖਾਨਿਆਂ ਸਬੰਧੀ ਸਥਿਤੀ ਹੇਠ ਲਿਖੇ ਅਨੁਸਾਰ ਹੈ:—

(i) 5 ਕਾਰਖਾਨਿਆਂ ਦੇ ਪ੍ਰਬੰਧਕਾਂ, ਜਿਨ੍ਹਾਂ ਨੇ ਬਾਲਗ੍ਰਹਿ ਕਾਇਮ ਨਹੀਂ ਕੀਤੇ, ਵਿਰੁਧ ਚਾਲਾਨ ਦਾਇਰ ਕੀਤੇ ਜਾ ਚੁਕੇ ਹਨ।

(ii) 2 ਕਾਰਖਾਨਿਆਂ ਵਿਚ ਇਸ ਸਮੇਂ ਕੋਈ ਵਿਆਹੀ ਹੋਈ ਇਸਤਰੀ ਕੰਮ ਨਹੀਂ ਕਰਦੀ ਅਤੇ ਇਸ ਲਈ ਬਾਲ ਗ੍ਰਹਿ ਕਾਇਮ ਕਰਨ ਦੀ ਲੋੜ ਨਹੀਂ ।

(iii) ਬਾਕੀ ਇਕ ਕਾਰਖਾਨਾ ਪਿਛਲੇ 2 ਸਾਲਾਂ ਤੋਂ ਬੰਦ ਪਿਆ ਹੈ ।

---

**ਜ਼ਿਲ੍ਹਾ ਕਪੂਰਥਲਾ ਵਿੱਚ ਸਹਾਇਤਾ ਪ੍ਰਾਪਤ ਸਕੂਲਾਂ ਦੀ ਮੈਨੇਜਮੈਂਟ ਜਾਂ ਹੈਡਮਾਸਟਰਾਂ ਦੇ ਵਿਰੁਧ ਸ਼ਿਕਾਇਤਾਂ**

251. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਜ਼ਿਲ੍ਹਾ ਕਪੂਰਥਲਾ ਵਿੱਚ ਸਹਾਇਤਾ ਪ੍ਰਾਪਤ ਸਕੂਲਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੀ ਮੈਨੇਜਮੈਂਟ ਜਾਂ ਹੈਡਮਾਸਟਰਾਂ ਦੇ ਵਿਰੁੱਧ ਗਬਨ ਅਤੇ ਕੁਵਰ ਤੋਂ ਕਰਨ ਦੀਆਂ ਸ਼ਿਕਾਇਤਾਂ ਜੁਲਾਈ ਅਤੇ ਅਗਸਤ, 1978 ਦੇ ਮਹੀਨਿਆਂ ਦੇ ਦੌਰਾਨ ਪੁਲਿਸ ਪਾਸ ਦਰਜ ਕਰਵਾਈਆਂ ਗਈਆਂ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸ਼ਿਕਾਇਤਾਂ ਵਿਚੋਂ ਹਰ ਇਕ ਦੀ ਤਾਜ਼ਾ ਸਥਿੱਤੀ ਕੀ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**, (ਰਾਜ ਮੰਤਰੀ, ਸਿਖਿਆ) : (ੳ) ਜ਼ਿਲ੍ਹਾ ਸਿਖਿਆ ਅਫਸਰ, ਕਪੂਰਥਲਾ ਦੀ ਆਡਿਟ ਰਿਪੋਰਟ ਤੇ ਐਸ. ਪੀ. ਐਸ. ਖਾਲਸਾ ਹਾਈ ਸਕੂਲ, ਬੇਗੋਵਾਲ (ਕਪੂਰਥਲਾ) ਦੇ ਪ੍ਰਧਾਨ ਨੇ ਉਸ ਸਕੂਲ ਦੇ ਮੁੱਖ-ਅਧਿਆਪਕ, ਬਾਵਾ ਨਰਿੰਜਨ ਸਿੰਘ ਵਿਰੁੱਧ ਪੁਲਿਸ ਵਿੱਚ ਸ਼ਿਕਾਇਤ ਦਰਜ ਕਰਵਾਈ ਸੀ ।

(ਅ) ਸ਼ਿਕਾਇਤ ਦੀ ਪੜਤਾਲ ਪੁਲਿਸ ਪਾਸ ਪੈਂਡਿੰਗ ਹੈ ।

---

UNSTARREED QUSETION NO. 252

(Extension has been asked for in respect of Unstarred Question No. 252)

Subject : Unstarred Question No. 252 due on 1.3.79 request for extenstion.

Will the Secretary, Punjab Vidhan Sabha, kindly refer to the subject noted above ?

2. The answer to Assembly Question No. 252 appearing in the list of Unstarred Question for Ist March, 1979 (Morning Session) in the name of Comrade Satya Pal Dang, M.L.A., is not ready.

3. The reply will be submitted as soon as the relevant information has been collected.

Sd/—
Food & Supplies Minister,
Punjab

To

The Secretary,
Punjab Vidhan Sabha.

U.O. No. 1 (145)-3PII-79, dated Chandigarh, the 26th February, 1979

---

APPOINTMENT OF NON-OFFICIAL MEMBERS AND CHAIRMAN OF THE CORPORATIONS/BOARDS IN THE INDUSTRIES DEPARTMENT

291. **Shri Manmohan Kalia**: Will the Minister for Industries be pleased to state :—

(a) the names and addresses of the persons appointed as non-official members and Chairmen of various Corporations or Boards in or under the Industries Department during the period from June, 1977 to date together with their emoluments;

(b) the criterion adopted at the time of making such appointments ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) 1. ਪੰਜਾਬ ਰਾਜ ਛੋਟੇ ਉਦਯੋਗ ਨਿਗਮ, ਚੰਡੀਗੜ੍ਹ ਵਿਚ ਹੇਠ ਲਿਖੇ ਗੈਰ ਸਰਕਾਰੀ ਡਾਇਰੈਕਟਰ ਨਿਯੁਕਤ ਕੀਤੇ ਗਏ :—

(1) ਸ਼੍ਰੀ ਯਸ਼ਪਾਲ ਮੈਹਰਾ, ਮੈਂਬਰ, ਇੰਡਸਟ੍ਰੀਅਲਿਸਟ ਐਂਡ ਯਾਰਨ ਮਰਚੈਂਟ, ਕਟੜਾ ਭਾਈ ਸੰਤ ਸਿੰਘ, ਅੰਮ੍ਰਿਤਸਰ ।

(2) ਸ਼੍ਰੀ ਇੰਦਰਜੀਤ ਸਿੰਘ, ਪ੍ਰਧਾਨ, ਇੰਡਸਟ੍ਰੀਅਲ ਐਸੋਸੀਏਸ਼ਨ, ਇੰਡਸਟ੍ਰੀਅਲ ਏਰੀਆ-ਬੀ, ਲੁਧਿਆਣਾ ।

(3) ਸ਼੍ਰੀ ਖੁਸ਼ੀ ਰਾਮ ਸ਼ਰਮਾ ਮਾਰਫਤ ਕੇ. ਸ਼ਰਮਾ ਐਂਡ ਕੋ. ਇੰਡਸਟ੍ਰੀਅਲ ਏਰੀਆ ਬੀ, ਲਧਿਆਣਾ ।

[ਉਦਯੋਗ ਮੰਤਰੀ]

(4) ਸ੍ਰੀ ਸੁਰਿੰਦਰ ਮੁਰਗਈ, ਸਟਾਰ ਮੈਟਲ ਵਰਕਸ, ਬਸਤੀ ਗੁਜਾਂ, ਜਲੰਧਰ । ਉਪਰੋਕਤ ਗੈਰ ਸਰਕਾਰੀ ਡਾਇਰੈਕਟਰ ਹੁਣ ਤਕ ਵੀ ਉਪਰੋਕਤ ਪਦ ਤੇ ਕੰਮ ਕਰ ਰਹੇ ਹਨ ।

**ਅਮਾਲੂਮੈਂਟਸ**

ਨਾਨ-ਆਫਿਸ਼ਲ ਡਾਇਰੈਕਟਰਜ਼ ਨੂੰ ਅਮਾਲੂਮੈਂਟਸ ਨਹੀਂ ਦਿਤੇ ਜਾਂਦੇ । ਉਨ੍ਹਾਂ ਨੂੰ ਕੇਵਲ 100 ਰੁ. ਬਤੌਰ ਫੀਸ ਮੀਟਿੰਗ ਅਟੈਂਡ ਕਰਨ ਲਈ ਦਿਤੇ ਜਾਂਦੇ ਹਨ । ਇਸ ਤੋਂ ਇਲਾਵਾ ਉਨ੍ਹਾਂ ਨੂੰ ਯਾਤਰਾ ਭੱਤਾ ਜਿਹੜਾ ਕਿ ਕਲਾਸ I ਅਫਸਰਾਂ ਨੂੰ ਮਿਲਦਾ ਹੈ, ਉਸ ਦੇ ਹਿਸਾਬ ਨਾਲ ਦਿੱਤਾ ਜਾਂਦਾ ਹੈ ।

2. **ਪੰਜਾਬ ਵਿੱਤ ਨਿਗਮ, ਚੰਡੀਗੜ੍ਹ ।**

ਸ੍ਰੀ ਰਵਿੰਦਰ ਕ੍ਰਿਸ਼ਨ, ਐਡਵੋਕੇਟ, ਕੋਠੀ ਨੰ: 1188, ਸੈਕਟਰ 18-ਸੀ, ਚੰਡੀਗੜ੍ਹ ਨੂੰ ਨਿਗਮ ਦੇ ਬੋਰਡ ਆਫ ਡਾਇਰੈਕਟਰਜ਼ ਵਿਚ ਨਾਮੀਨੇਟ ਕੀਤਾ ਗਿਆ । ਇਸ ਅਧਿਕਾਰੀ ਨੂੰ 100 ਰੁ. ਪਰ ਮੀਟਿੰਗ ਬਤੌਰ ਮੀਟਿੰਗ ਫੀਸ ਮੀਟਿੰਗ ਅਟੈਂਡ ਕਰਨ ਲਈ ਦਿੱਤਾ ਜਾਂਦਾ ਹੈ ।

3. **ਪੰਜਾਬ ਸਟੇਟ ਇਲੈਕਟਰੋਨਿਕਸ ਡਿਵੈਲਪਮੈਂਟ ਅਤੇ ਪਰੋਡਕਸ਼ਨ ਕਾਰਪੋਰੇਸ਼ਨ, ਚੰਡੀਗੜ੍ਹ ।**

ਹੇਠ ਲਿਖੇ ਨਾਨ-ਆਫਿਸ਼ਲ ਮੈਂਬਰਾਂ ਦੀ ਨਿਯੁਕਤੀ ਬਤੌਰ ਬੋਰਡ ਆਫ ਡਾਇਰੈਕਟਰਜ਼ ਕੀਤੀ ਗਈ :—

| | | ਅਮਾਲੂਮੈਂਟਸ |
|---|---|---|
| (1) | ਸ੍ਰੀ ਰਾਜ ਕੁਮਾਰ ਗੁਪਤਾ, 26, ਸੈਕਟਰ 8 ਏ, ਚੰਡੀਗੜ੍ਹ | —— |
| (2) | ਸ੍ਰੀ ਵਿਜੇ ਮਹਿਰਾ, ਚਾਰਟਰਡ ਅਕਾਊਂਟੈਂਟ, ਸ਼ਾਸਤ੍ਰੀ ਮਾਰਗ, ਅੰਮ੍ਰਿਤਸਰ । | 200/- ਰੁ ਪਰ ਮੀਟਿੰਗ ਐਂਸ ਸਿੱਟਿੰਗ ਫੀਸ । |
| (3) | ਸ੍ਰੀ ਹੰਸ ਰਾਜ ਕਪੂਰ, ਐਡਵੋਕੇਟ, 3480, ਸੈਕਟਰ 23 ਡੀ, ਚੰਡੀਗੜ੍ਹ | 200/-ਰੁ: ਪਰ ਮੀਟਿੰਗ ਐਜ਼ ਸਿਟਿੰਗ ਫੀਸ । |
| (4) | ਸ੍ਰੀ ਅਨੰਦ ਪ੍ਰਕਾਸ਼ ਰਾਹੇਜਾ, ਇਲੈਕਟ੍ਰੀਕਲ ਇੰਜੀਨੀਅਰ, ਡਾਇਰੈਕਟਰ ਟਰੇਨਿੰਗ ਇੰਜੀਨੀਅਰਿੰਗ 3/4 ਆਸਫ ਅਲੀ ਰੋਡ, ਨਵੀਂ ਦਿੱਲੀ । | |

ਉਪਰੋਕਤ ਨਾਨ-ਆਫ਼ਿਸ਼ਲ ਡਾਇਰੈਕਟਰਜ਼ 29-12-1978 ਤੋਂ ਨਿਗਮ ਦੇ ਡਾਇਰੈਕਟਰ ਨਹੀਂ ਹਨ ਜਦੋਂ ਉਹ ਕਾਰਪੋਰੇਸ਼ਨ ਦੀ ਸਾਲਾਨਾ ਜਨਰਲ ਮੀਟਿੰਗ ਤੇ ਰਿਟਾਇਰ ਹੋ ਗਏ ।

(5) ਸ਼੍ਰੀ ਬੀ. ਕੇ. ਮਹਿਰਾ, ਅਲਪਨਾ 60, ਪੈਡੇਰ ਰੋਡ, ਬੰਬਈ, ਦੀ ਨਿਯੁਕਤੀ ਬਤੌਰ ਡਾਇਰੈਕਟਰ ਕੀਤੀ ਗਈ ਅਤੇ ਉਹ 200 ਰੁ. ਪਰ ਮੀਟਿੰਗ ਐਜ਼ ਸਿਟਿੰਗ ਫੀਸ ਲੈਂਦੇ ਹਨ ।

4. **ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ, ਚੰਡੀਗੜ੍ਹ ।**

ਹੇਠ ਲਿਖੇ ਨਾਨ-ਆਫ਼ਿਸ਼ਲ ਡਾਇਰੈਕਟਰ ਨਿਗਮ ਦੇ ਨਿਯੁਕਤ ਕੀਤੇ ਗਏ ਅਤੇ ਇਨ੍ਹਾਂ ਦੀ ਮਿਆਦ 20.7.1978 ਨੂੰ ਖ਼ਤਮ ਹੋ ਗਈ ਹੈ :—

(1) ਡਾ: ਸੁਰਿੰਦਰ ਪੀ. ਐਸ. ਪਰੂਥੀ,
8-ਏ ਓਵੀਂਸਟਰ ਅਪਾਰਟਮੈਂਟ, ਪਾਇਲਟ ਬਾਂਦਰਾ ਰੋਡ, ਕੋਲਾਬਾ, ਬੰਬਈ ।

(2) ਸ਼੍ਰੀ ਬੀ. ਰਤਨਾਕਰ, ਡਿਪਟੀ ਜਨਰਲ ਮੈਨੇਜਰ, ਕਨਾਰਾ ਬੈਂਕ,
ਪਾਰਲੀਮੈਂਟ ਸਟਰੀਟ, ਨਵੀਂ ਦਿੱਲੀ ।

(3) ਸ਼੍ਰੀ ਬੋਧ ਰਾਜ ਚੋਪੜਾ,
ਸੀ. ਕੇ. ਇੰਡਸਟ੍ਰੀਜ਼, ਓ/ਐਸ ਲਾਹੌਰੀ ਗੇਟ,
ਅੰਮ੍ਰਿਤਸਰ ।

(4) ਸ਼੍ਰੀ ਆਰ. ਕੇ. ਗੁਪਤਾ,
26, ਸੈਕਟਰ 8-ਏ, ਚੰਡੀਗੜ੍ਹ ।

**ਅਮਾਲੂਮੈਂਟਸ**

ਨਾਨ-ਆਫ਼ਿਸ਼ਲ ਡਾਇਰੈਕਟਰਜ਼ ਨੂੰ 150 ਰੁ. ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਅਟੈਂਡ ਕਰਨ ਲਈ, ਪਰ ਮੀਟਿੰਗ ਦਿਤੇ ਜਾਂਦੇ ਹਨ ਅਤੇ ਇਸ ਤੋਂ ਇਲਾਵਾ ਉਨ੍ਹਾਂ ਵਲੋਂ ਐਕਚੁਅਲ ਐਕਸਪੈਨਸਿਜ਼ ਯਾਤਰਾ ਕਰਨ ਦੇ ਸਮੇਂ, ਜਿੰਨਾ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਕਾਰਪੋਰੇਸ਼ਨ ਵਲੋਂ ਵੀ ਮਿਲਦੇ ਹਨ ।

5. **ਪੰਜਾਬ ਵਿਲੇਜ ਐਂਡ ਖਾਦੀ ਇੰਡਸਟਰੀਜ਼ ਬੋਰਡ**

ਨਾਨ-ਆਫ਼ਿਸ਼ਲ ਮੈਂਬਰਜ਼ ਦੇ ਨਾਂ ਤੇ ਉਨ੍ਹਾਂ ਨੂੰ ਦਿਤੇ ਅਮਾਲੂਮੈਂਟਸ ਹੇਠ ਅਨੁਸਾਰ ਹਨ :—

| | | |
|---|---|---|
| (1) | ਪੰਡਿਤ ਮੋਹਨ ਲਾਲ, ਚੇਅਰਮੈਨ, ਪਿੰਡ ਅਤੇ ਡਾਕਖਾਨਾ ਫਤਿਹਗੜ੍ਹ ਚੂੜੀਆਂ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ | 1000/-ਰੁ ਪ੍ਰਤੀ ਮਹੀਨਾ ਬਤੌਰ ਆਨਰੇਰੀਅਮ |
| (2) | ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ, ਮੈਂਬਰ, ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ | — |
| (3) | ਸਰਦਾਰ ਗੁਰਦਿਆਲ ਸਿੰਘ, ਐਮ. ਐਲ. ਏ., ਮੈਂਬਰ, ਊਧਮ ਸਿੰਘ ਰੋਡ, ਸੁਨਾਮ, ਜ਼ਿਲਾ ਸੰਗਰੂਰ | |

[ਉਦਯੋਗ ਮੰਤਰੀ]

(4) ਸਰਦਾਰ ਮੋਹਿੰਦਰ ਸਿੰਘ, ਸਾਰੂਪਵਾਲੀ, ਐਮ. ਐਲ. ਏ., ਮੈਂਬਰ, ਪਿੰਡ ਤੇ ਡਾਕਘਰ ਸਾਰੂਪਵਾਲੀ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ । —

(5) ਸ਼੍ਰੀ ਦੇਵ ਦੱਤ ਸ਼ਰਮਾ, ਮੈਂਬਰ, ਲਕੜ ਮੰਡੀ ਨੀਵੀਂ ਗਲੀ, ਅੰਮ੍ਰਿਤਸਰ । —

(6) ਗਿਆਨੀ ਗੁਰਦਰਸ਼ਨ ਸਿੰਘ, ਮੈਂਬਰ, ਐਕਸ ਮਿਉਂਸਪਲ ਕਮਿਸ਼ਨਰ, ਫਰੀਦਕੋਟ । —

(7) ਸ਼੍ਰੀ ਪ੍ਰਕਾਸ਼ ਚੰਦ, ਮੈਂਬਰ ਸੈਕਟਰੀ, ਜਨਤਾ ਪਾਰਟੀ, ਕਟੜਾ ਜੈਮਲ ਸਿੰਘ, ਅੰਮ੍ਰਿਤਸਰ ।

(8) ਸ਼੍ਰੀ ਦੀਦਾਰ ਸਿੰਘ, ਮੈਂਬਰ ਸੈਕਟਰੀ, ਜਨਤਾ ਪਾਰਟੀ, ਟਾਂਡਾ, ਜ਼ਿਲ੍ਹਾ ਹੁਸ਼ਿਆਰਪੁਰ

(9) ਸ਼੍ਰੀ ਐਮ. ਐਲ. ਨਈਅਰ, ਮੈਂਬਰ ਸੈਕਟਰੀ, ਸਿਵਲ ਲਾਈਨਜ਼, ਲੁਧਿਆਣਾ । — ਰੁ. 700 ਪ੍ਰਤੀ ਮਹੀਨਾ ਬਤੌਰ ਆਨਰੇਰੀਅਮ ।

6. **ਪੰਜਾਬ ਸਟੇਟ ਹੈਂਡਲੂਮ ਐਂਡ ਟੈਕਸਟਾਈਲ ਡਿਵੈਲਪਮੈਂਟ ਕਾਰਪੋਰੇਸ਼ਨ, ਚੰਡੀਗੜ੍ਹ ।**

ਭਾਈ ਗੋਬਿੰਦ ਸਿੰਘ, ਨਿਰੰਕਾਰੀ ਭਵਨ, ਜਲੰਧਰ ਦੀ ਨਿਯੁਕਤੀ ਬਤੌਰ ਡਾਇਰੈਕਟਰ ਅਤੇ ਚੇਅਰਮੈਨ ਨਿਗਮ ਕੀਤੀ ਗਈ ਸੀ ਅਤੇ ਉਪਰੋਕਤ ਪਦ ਤੋਂ ਹਟਾ ਵੀ ਦਿਤਾ ਗਿਆ ਹੈ । ਨਿਯੁਕਤੀ ਦੀਆਂ ਸ਼ਰਤਾਂ ਸੈਟਲ ਨਹੀਂ ਸੀ ਹੋਈਆਂ ।

(ਅ) ਵਿਅਕਤੀਆਂ ਨੂੰ ਉਨ੍ਹਾਂ ਦੇ ਫੀਲਡ ਵਿਚ. ਯੋਗਤਾ ਅਤੇ ਤਜਰਬੇ ਦੇ ਆਧਾਰ ਤੇ ਨਿਯੁਕਤ ਕੀਤਾ ਜਾਂਦਾ ਹੈ ।

———

## CONSTRUCTION OF HARIJAN DHARAMSHALA IN VILLAGE CHOGITTI JULLUNDUR

323. **Shri Manmohan Kalia** : Will the Minister for Welfare be pleased to state :

(a) whether she received any application during July, 1977 to December, 1978, for the construction of Harijan, Dharmshala for Balmiki community in village Chogitti Jullundur City;

(b) whether any grant has been released for its construction, if not, the reasons therefor ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੲ) ਅਤੇ (ਬੀ) ਨਹੀਂ ਜੀ । ਪ੍ਰੰਤੂ ਜ਼ਿਲ੍ਹਾ ਭਲਾਈ ਅਫਸਰ, ਜਲੰਧਰ ਰਾਹੀਂ ਇਹ ਅਰਜ਼ੀ ਮਿਤੀ 30 ਮਈ 1978 ਨੂੰ ਪ੍ਰਾਪਤ ਹੋਈ ਸੀ । ਪੜਤਾਲ ਕਰਨ ਤੇ ਇਹ ਪਤਾ ਲਗਾ ਕਿ ਸਾਲ 1970-71 ਦੌਰਾਨ ਇਸ ਪਿੰਡ ਵਿਚ ਇਕ ਵੱਡੀ ਧਰਮਸ਼ਾਲਾ ਬਣਾਈ ਗਈ ਸੀ ਜਿਸ ਵਾਸਤੇ 5,500/- ਰੁਪਏ ਦੀ ਗਰਾਂਟ ਸਰਕਾਰ ਵਲੋਂ ਦਿੱਤੀ ਗਈ ਸੀ । ਇਸ ਤੋਂ ਇਲਾਵਾ ਜਿਸ ਥਾਂ ਤੇ ਬਾਲਮੀਕੀ ਜਾਤੀ ਦੇ ਲੋਕ ਧਰਮਸ਼ਾਲਾ ਬਣਾਉਣਾ ਚਾਹੁੰਦੇ ਸਨ ਉਸ ਥਾਂ ਤੇ ਗੁਰਦੁਆਰਾ ਸਥਿਤ ਸੀ । ਹੋਰ ਕੋਈ ਪਲਾਟ ਉਨ੍ਹਾਂ ਪਾਸ ਉਪਲੱਭਦ ਨਹੀਂ ਸੀ । ਜਿਸ ਅਨੁਸਾਰ ਇਸ ਮਾਮਲੇ ਬਾਰੇ ਕੋਈ ਅਗਲੀ ਕਾਰਵਾਈ ਨਹੀਂ ਕੀਤੀ ਗਈ ।

---

## UNSTARRED QUESTION No. 332

(Extension has been asked for in respect of Unstarred Question No. 332)

ਪੰਜਾਬ ਵਿਧਾਨ ਸਭਾ ਦਾ ਸਵਾਲ ਨੰ: 332, ਜੋ ਮਿਤੀ 1 ਮਾਰਚ, 1979 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਸ੍ਰੀ ਮਨਮੋਹਨ ਕਾਲੀਆ, ਐਮ. ਐਲ. ਏ., ਦੇ ਵਲੋਂ ਹੈ, ਦਾ ਜੁਆਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

ਸਹੀ/-

ਮੁੱਖ ਮੰਤਰੀ, ਪੰਜਾਬ ।

ਸਕੱਤਰ,

ਪੰਜਾਬ ਵਿਧਾਨ ਸਭਾ ।

ਗ: ਸ: ਨੰ: 2365-1 ਜਅ-79/ਮਿਤੀ 28 ਫ਼ਰਵਰੀ, 1979

---

## UNSTARRED QUESTION No. 341

(Reply to this question was received late from the Government and is printed in the Appendix to this Debate)

UNSTARRED QUESTION No. 342

(Reply to this question was not received from the Government.)

**ਦਰਿਆ ਸਤਲੁਜ ਦੇ ਪੁਲ ਤੇ ਪੁਲਿਸ ਚੌਕੀ ਦੀ ਬੁਰੀ ਹਾਲਤ**

359. 1. **ਚੌਧਰੀ ਬਲਰਾਮ ਜਾਖੜ**
2. **ਡਾਕਟਰ ਕੇਵਲ ਕ੍ਰਿਸ਼ਨ**
3. **ਚੌਧਰੀ ਕਾਂਸ਼ੀ ਰਾਮ**
4. **ਸਰਦਾਰ ਦਰਸ਼ਨ ਸਿੰਘ ਕੇ. ਪੀ.**

: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਲੁਧਿਆਣਾ-ਫਿਲੌਰ ਵਿਚਕਾਰ ਸਤਲੁਜ ਦਰਿਆ ਦੇ ਪੁਲ ਤੇ ਪੁਲਿਸ ਚੌਕੀ ਦੀ ਬੁਰੀ ਹਾਲਤ ਸਬੰਧੀ 1978 ਦੇ ਦੌਰਾਨ ਚੰਡੀਗੜ੍ਹ ਵਿਖੇ ਪੁਲਿਸ ਵਿਭਾਗ ਨੂੰ ਕੋਈ ਸੂਚਨਾ ਮਿਲੀ ਸੀ; ਜੇਕਰ ਅਜਿਹਾ ਹੋਵੇ ਤਾਂ ਕਿਸ ਵਲੋਂ ਅਤੇ ਉਸ ਵਿਚ ਕੀ ਸੁਝਾਓ ਦਿੱਤੇ ਗਏ ਸਨ;

(ਅ) ਉਪਰੋਕਤ ਸੂਚਨਾ ਤੇ ਭੇਜੇ ਗਏ ਉੱਤਰ ਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਮਿਤੀ 28 ਦਸੰਬਰ, 1978 ਨੂੰ ਵਿੱਤ ਮੰਤਰੀ, ਪੰਜਾਬ ਵਲੋਂ ਇਕ ਨੋਟ ਪੁਲਿਸ ਵਿਭਾਗ ਨੂੰ ਭੇਜਿਆ ਗਿਆ ਸੀ ਜਿਸ ਵਿਚ ਉਨ੍ਹਾਂ ਨੇ ਲਿਖਿਆ ਸੀ ਕਿ ਉਨ੍ਹਾਂ ਦੇ ਦੌਰੇ ਸਮੇਂ ਉਨ੍ਹਾਂ ਨੇ ਸਤਲੁਜ ਪੁਲ ਉਤੇ ਤਾਇਨਾਤ ਪੀ. ਏ. ਪੀ. ਗਾਰਦ ਦੇ ਰਿਹਾਇਸ਼ ਦੇ ਮਹੌਲ ਨੂੰ ਵਾਚਿਆ ਅਤੇ ਪਾਇਆ ਕਿ ਗਾਰਦ ਪ੍ਰਤੀਕੂਲ ਮਹੌਲ ਵਿਚ ਰਹਿੰਦੀ ਹੈ । ਉਨ੍ਹਾਂ ਦੀ ਰਿਹਾਇਸ਼ ਲਈ ਕੋਈ ਬੈਰਕਾਂ ਦੀ ਉਸਾਰੀ ਨਹੀਂ ਕੀਤੀ ਗਈ ਅਤੇ ਨਾ ਹੀ ਪੀਣ ਦੇ ਪਾਣੀ ਦਾ ਪ੍ਰਬੰਧ ਕੀਤਾ ਗਿਆ ਹੈ । ਨੋਟ ਵਿਚ ਇਹ ਲਿਖਿਆ ਗਿਆ ਹੈ ਕਿ ਵਿੱਤ ਵਿਭਾਗ ਬੈਰਕਾਂ ਦੀ ਉਸਾਰੀ ਲਈ ਫੰਡਜ਼ ਅਲਾਟ ਕਰਨ ਲਈ ਤਿਆਰ ਹੋਵੇਗਾ ਅਤੇ ਫੰਡਜ਼ ਅਲਾਟ ਕਰਨ ਲਈ ਅਗਲੇ ਸਾਲ ਦੇ ਬਜਟ ਵਿਚੋਂ ਤਖਮੀਨਿਆਂ ਸਮੇਤ ਵਿੱਤ ਵਿਭਾਗ ਨੂੰ ਮੰਗ ਭੇਜੀ ਜਾਵੇ ।

(ਅ) ਉਕਤ ਨੋਟ ਦਾ ਵਿੱਤ ਮੰਤਰੀ, ਪੰਜਾਬ ਨੂੰ ਕੋਈ ਉੱਤਰ ਨਹੀਂ ਭੇਜਿਆ ਗਿਆ ਕਿਉਂ ਜੋ ਨੋਟ ਵਿਚ ਦਸੇ ਸੁਝਾਓ ਸਬੰਧੀ ਪੁਲਿਸ ਵਿਭਾਗ ਵਿਚ ਕਾਰਵਾਈ ਕੀਤੀ ਜਾ ਰਹੀ ਹੈ । ਸਤਲੁਜ ਪੁਲ ਉਤੇ ਤਾਇਨਾਤ ਪੀ. ਏ. ਪੀ. ਗਾਰਦ ਦੀ ਰਿਹਾਇਸ਼ ਲਈ ਕੱਚੀਆਂ ਬੈਰਕਾਂ ਅਤੇ ਟੈਂਟ ਪਹਿਲਾਂ ਹੀ ਮੌਜੂਦ ਹਨ ਅਤੇ ਗਾਰਦ ਦੀ ਵਰਤੋਂ ਲਈ ਹੱਥ ਦੇ ਨਲਕੇ ਲੱਗੇ ਹੋਏ ਹਨ । ਗਾਰਦ ਲਈ ਚੰਗੀਆਂ ਰਿਹਾਇਸ਼ੀ ਸਹੂਲਤਾਂ ਅਤੇ ਹੋਰ ਸਹੂਲਤਾਂ ਪਰਦਾਨ ਕਰਨ ਲਈ ਲੋਕ ਨਿਰਮਾਣ ਵਿਭਾਗ ਨੂੰ ਪਹਿਲਾਂ ਹੀ ਕਿਹਾ ਜਾ ਚੁਕਿਆ ਹੈ ਕਿ ਉਹ ਪੱਕੀਆਂ ਬੈਰਕਾਂ ਦੀ ਉਸਾਰੀ ਬਾਰੇ ਨਕਸ਼ੇ ਅਤੇ ਤਖਮੀਨੇ ਤਿਆਰ ਕਰਨ ।

UNSTARRED QUESTION NO. 360

(Extension has been asked for in respect of Unstarred Question No. 360)

**ਵਿਸ਼ਾ :—** ਵਿਧਾਨ ਸਭਾ ਅਨਸਟਾਰਡ ਸਵਾਲ ਨੰ: 360 ਵਲੋਂ :

1. ਚੌਧਰੀ ਬਲਰਾਮ ਜਾਖੜ, ਐਮ. ਐਲ. ਏ.
2. ਡਾਕਟਰ ਕੇਵਲ ਕ੍ਰਿਸ਼ਨ, ਐਮ. ਐਲ. ਏ.
3. ਚੌਧਰੀ ਕਾਂਸ਼ੀ ਰਾਮ, ਐਮ. ਐਲ. ਏ.
4. ਸਰਦਾਰ ਦਰਸ਼ਨ ਸਿੰਘ ਕੇ. ਪੀ., ਐਮ. ਐਲ. ਏ.

ਬਿਨਾਂ ਤਾਰਾ-ਚਿੰਨ ਅੰਕਿਤ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 360 ਜੋ ਵਿੱਤ ਮੰਤਰੀ ਜੀ ਦੇ ਨਾਂ ਹੈ, ਦਾ ਉੱਤਰ ਤਿਆਰ ਨਹੀਂ ਹੈ ਕਿਉਂਕਿ ਇਸ ਸਵਾਲ ਦਾ ਜਵਾਬ ਤਿਆਰ ਕਰਨ ਲਈ ਪੰਜਾਬ ਰਾਜ ਦੀਆਂ ਸਮੂਹ ਨਗਰ ਨਿਗਮਾਂ/ਨਗਰਪਾਲਕਾਵਾਂ ਤੋਂ ਰਿਕਸ਼ਾ ਮਾਲਕਾਂ ਨੂੰ ਦਿੱਤੇ ਗਏ ਲਾਇਸੈਂਸਾਂ ਦੀ ਗਿਣਤੀ ਬਾਰੇ ਸੂਚਨਾ ਇਕੱਤਰ ਕੀਤੀ ਜਾਣੀ ਹੈ ।

ਸਬੰਧਤ ਜਾਣਕਾਰੀ ਇਕੱਤਰ ਕਰ ਲੈਣ ਉਪਰੰਤ ਤੁਰੰਤ ਉੱਤਰ ਭੇਜ ਦਿੱਤਾ ਜਾਵੇਗਾ ।

ਸਹੀ/-

ਵਿੱਤ ਮੰਤਰੀ

ਸਕੱਤਰ,
ਪੰਜਾਬ ਵਿਧਾਨ ਸਭਾ,
ਯੂ. ਓ. ਨੰ: 2013-5 ਡਸਸ-79/7637 ਮਿਤੀ 27 ਫਰਵਰੀ, 1979

---

UNSTARRED QUESTION NO. 361

(Reply to this question was received late from the Government and is printed in the Appendix to this Debate.)

UNSTARRED QUESTION NO. 362

(Reply to this question was received late from the Government and is printed in the Appendix to this Debate.)

**ਸਥਾਨਕ ਫੰਡ ਲੇਖਾ ਨਿਰੀਖਕ ਅਧੀਨ ਕੰਮ ਕਰ ਰਹੇ ਵੱਖ ਵੱਖ ਸ਼੍ਰੇਣੀਆਂ ਦੇ ਕਰਮਚਾਰੀਆਂ ਦੇ ਸੇਵਾ ਨਿਯਮਾਂ ਨੂੰ ਅੰਤਮ ਰੂਪ ਦੇਣਾ**

363. **ਕਾਮਰੇਡ ਬਲਦੇਵ ਸਿੰਘ ਲੂੰਬਾ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਰਾਜ ਵਿਚ ਸਥਾਨਕ ਫੰਡ ਲੇਖਾ ਨਿਰੀਖਕ ਅਧੀਨ ਕਿਸ ਕਿਸ ਸ਼੍ਰੇਣੀ ਦੇ ਕਰਮਚਾਰੀ ਕੰਮ ਕਰ ਰਹੇ ਹਨ;

[ਕਾਮਰੇਡ ਬਲਦੇਵ ਸਿੰਘ ਲੂੰਬਾ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਦੀਆਂ ਕਿਹੜੀਆਂ ਕਿਹੜੀਆਂ ਸ਼੍ਰੇਣੀਆਂ ਹਨ ਜਿਨ੍ਹਾਂ ਸਬੰਧੀ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦੇ ਦਿੱਤਾ ਗਿਆ ਹੈ/ਅਧਿਸੂਚਿਤ ਕਰ ਦਿੱਤਾ ਗਿਆ ਹੈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਦੀਆਂ ਕਿਹੜੀਆਂ ਕਿਹੜੀਆਂ ਸ਼੍ਰੇਣੀਆਂ ਹਨ ਜਿਨ੍ਹਾਂ ਸਬੰਧੀ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦੇਣਾ ਅਜੇ ਰਹਿੰਦਾ ਹੈ ਉਸ ਦੇ ਕੀ ਕਾਰਨ ਹਨ ਅਤੇ ਉਨ੍ਹਾਂ ਨੂੰ ਅੰਤਿਮ ਰੂਪ ਦੇਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਬਲਵੰਤ ਸਿੰਘ** : (1) ਪ੍ਰੀਖਕ, ਸਥਾਨਕ ਫੰਡ ਲੇਖਾ, ਪੰਜਾਬ ਦੇ ਅਧੀਨ ਕੰਮ ਕਰ ਰਹੇ ਕਰਮਚਾਰੀਆਂ ਦੀਆਂ ਵੱਖ ਵੱਖ ਸ਼੍ਰੇਣੀਆਂ ਹੇਠ ਲਿਖੀਆਂ ਹਨ :—

**ਗਜ਼ਟਿਡ**

1. ਸਹਾਇਕ ਪ੍ਰੀਖਕ
2. ਸਥਾਨਕ ਲੇਖਾ ਪੜਤਾਲ ਅਫਸਰ

**ਨਾਨ-ਗਜ਼ਟਿਡ**

1. ਸੀਨੀਅਰ ਆਡੀਟਰ
2. ਜੂਨੀਅਰ ਆਡੀਟਰ
3. ਸਹਾਇਕ ਸੁਪਰਡੰਟ
4. ਸਟੈਨੋਗਰਾਫਰ
5. ਕਲਰਕ/ਸਟੈਨੋ ਟਾਈਪਿਸਟ
6. ਡਰਾਈਵਰ
7. ਦਫ਼ਤਰੀ
8. ਰਸਟੋਰਰ
9. ਸੇਵਾਦਾਰ
10. ਜਮਾਂਦਾਰ-ਕਮ-ਚੌਕੀਦਾਰ

(ਅ) ਸਹਾਇਕ ਪ੍ਰੀਖਕ ਅਤੇ ਲੇਖਾ ਪੜਤਾਲ ਅਫਸਰਾਂ ਦੀਆਂ ਸ਼੍ਰੇਣੀਆਂ ਦੇ ਸੇਵਾ ਨਿਯਮਾਂ ਨੂੰ ਪਹਿਲਾਂ ਹੀ ਅੰਤਿਮ ਰੂਪ ਦਿੱਤਾ ਗਿਆ ਹੈ ਅਤੇ ਇਹ ਸੇਵਾ ਨਿਯਮ ਛਪਾਏ ਜਾ ਚੁੱਕੇ ਹਨ ।

(ੲ) ਨਾਨ-ਗਜ਼ਟਿਡ ਅਮਲੇ ਦੇ ਸੇਵਾ ਨਿਯਮ ਪੂਰੇ ਕਰ ਲਏ ਗਏ ਹਨ ਅਤੇ ਮੰਤਰੀ ਪ੍ਰੀਸ਼ਦ ਦੀ ਮਨਜ਼ੂਰੀ ਲਈ ਪੇਸ਼ ਕੀਤੇ ਜਾ ਰਹੇ ਹਨ । ਇਸ ਉਪਰੰਤ ਇਨ੍ਹਾਂ ਨਿਯਮਾਂ ਨੂੰ ਛੇਤੀ ਹੀ ਛਪਵਾ ਦਿੱਤਾ ਜਾਵੇਗਾ ।

UNSTARRED QUESTION NO. 364

( Reply to this question was received late from the Government and is printed in the Appendix to this Debate)

---

## OLD SERAI NEAR RAM LAL EYE HOSPITAL, AMRITSAR

372. **Doctor Jodh Singh** : Will the Minister for Health and Urban Development be pleased to state :—

(a) whether there is an old serai near the Ram Lal Eye Hospital, Amritsar;

(b) if the reply to part (a) be in the affirmative, whether the said serai is being put to use, if not, the reasons therefor ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਹਾਂ ਜੀ ।

(ਅ) ਸਰਾਏ ਨਿਮਤ ਤੌਰ ਤੇ ਵਰਤੋਂ ਵਿਚ ਨਹੀਂ ਲਿਆਂਦੀ ਜਾ ਰਹੀ ਹੈ ਕਿਉਂਕਿ ਲੋੜੀਂਦੇ ਅਮਲੇ ਦੀ ਹਾਲੇ ਤਕ ਮਨਜ਼ੂਰੀ ਨਹੀਂ ਹੋਈ ਹੈ ।

---

## INSTALLATION OF A GENERATOR IN THE RAM LAL EYE HOSPITAL, AMRITSAR

373. **Doctor Jodh Singh** : Will the Minister for Health and Urban Development be pleased to state :—

(a) whether any generator in the Ram Lal Eye Hospital, Amritsar was installed three years ago,

(b) if the reply to part (a) above be in the affirmative, whether the said generator is being put to use, if not, the reasons therefor ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : ਹਾਂ ਜੀ ।

(ਅ) ਜਨਰੇਟਿੰਗਾਂ ਸੈਟ ਉਨ੍ਹਾਂ ਦੀ ਦੇਖ ਭਾਲ ਅਤੇ ਚਲਾਉਣ ਸਬੰਧੀ ਸਟਾਫ ਦੀ ਥੁੜ ਕਾਰਨ ਵਰਤੋਂ ਵਿਚ ਨਹੀਂ ਲਿਆਂਦੇ ਜਾ ਰਹੇ ਹਨ ਜੀ ।

---

## SHORTAGE OF MODERN SCIENTIFIC APPARATUS IN THE RAM LAL EYE HOSPITAL, AMRITSAR

374. **Doctor Jodh Singh** : Will the Minister for Health and Urban Development be pleased to state whether there is a shortage of modern scientific apparatus in the Ram Lal Eye Hospital, Amritsar; if so, the time by which the same is likely to be provided ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : ਹਾਂ ਜੀ । ਇਹ ਮਿਥਨਾਂ ਸੰਭਵ ਨਹੀਂ ਹੈ ਕਿ ਕਿਸ ਸਮੇਂ ਤੀਕ ਇਹ ਘਾਟ ਪੂਰੀ ਹੋ ਜਾਵੇਗੀ ।

UPGRADATION OF THE EYE DEPARTMENT OF THE RAM LAL EYE HOSPITAL, AMRITSAR

375. **Doctor Jodh Singh** : Will the Minister for Health and Urban Development be pleased to state :—

(a) whether the Eye Department of the Ram Lal Eye Hospital, Amritsar, has been selected for upgradation according to the Central Government Scheme,

(b) if the reply to part (a) above be in affirmative, whether the expenditure thereon is to be borne by the Central Government or the Punjab Government;

(c) the time by which the said department of the said Hospital is likely to be upgraded ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਹਾਂ ਜੀ ।

(ਅ) ਸਾਜ਼ੋ ਸਮਾਨ ਖਰੀਦਣ ਲਈ ਕੇਂਦਰੀ ਸਰਕਾਰ ਅਤੇ ਰਾਜ ਸਰਕਾਰ ਦੋਹਾਂ ਵਲੋਂ 5, 5 ਲੱਖ ਰੁਪਏ ਦੀ ਗਰਾਂਟ ਦੇਣੀ ਬਣਦੀ ਹੈ ।

(ੲ) ਇਹ ਦੱਸਣਾ ਸੰਭਵ ਨਹੀਂ ਹੈ ਕਿ ਅਪਗਰੇਡੇਸ਼ਨ ਕਿਸ ਸਮੇਂ ਤੀਕ ਪੂਰੀ ਹੋ ਜਾਵੇਗੀ ।

---

UNSTARRED QUESTION NO. 378

(Reply to this question was recived late from the Government and is printed in the Appendix to this Debate·)

---

**ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ) ਦੇ ਵਰਕਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨਾ**

358. **ਸ੍ਰੀ ਹੰਸ ਰਾਜ ਸ਼ਰਮਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੋਕ ਕਾਰਜ ਵਿਭਾਗ (ਭਵਨ ਅਤੇ ਸੜਕਾਂ), ਆਪਣੇ ਉਨ੍ਹਾਂ ਵਰਕਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਜਿਨ੍ਹਾਂ ਦੀ ਨੌਕਰੀ 5 ਸਾਲ ਪੂਰੀ ਹੋ ਚੁਕੀ ਹੈ, ਰੈਗੂਲਰ ਕਰਨ ਲਈ ਸਹਿਮਤ ਹੋ ਗਿਆ ਸੀ । ਜੇਕਰ ਅਜਿਹਾ ਹੋਵੇ ਤਾਂ ਕਿੰਨੇ ਵਰਕਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕਰ ਦਿੱਤੀਆਂ ਗਈਆਂ ਹਨ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਸੇਵਾਵਾਂ ਅਜੇ ਰੈਗੂਲਰ ਹੋਣੀਆਂ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : ਹਾਂ ਜੀ । 1983 ਵਰਕਚਾਰਜਡ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕੀਤੀਆਂ ਜਾ ਚੁਕੀਆਂ ਹਨ ਅਤੇ ਲਗਭਗ 3383 ਵਰਕਚਾਰਜਡ ਕਰਮਚਾਰੀਆਂ ਨੂੰ ਰੈਗੂਲਰ ਕਰਨ ਸਬੰਧੀ ਕੇਸ ਸਰਕਾਰ ਦੇ ਵਿਚਾਰ ਅਧੀਨ ਹਨ ।

**ਸ੍ਰੀ ਮਨਮੋਹਨ ਕਾਲੀਆ** : ** ** **

---

**Expunged as ordered by the Chair.

**Mr. Speaker** : This is no point of order. I am sorry I will not allow you to discuss my decision in the House. If you have to say anything, you can come to my Chamber.

---

## CALL ATTENTION NOTICE UNDER RULE 66

(ਕ੍ਰਮ ਨੰ: 17)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ; ਅਰਥਾਤ, ਜ਼ਿਲ੍ਹਾ ਹੁਸ਼ਿਆਰਪੁਰ ਦੇ ਲੱਗਭਗ 60 ਪਿੰਡਾਂ ਵਿਚ ਜ਼ਮੀਨ ਦਾ ਉਪਬੰਧ ਨਾ ਹੋਣ ਦੇ ਕਾਰਨ ਲਿੰਕ ਸੜਕਾਂ ਦਾ ਬਣਨਾ ਅਸੰਭਵ ਦਿਖਾਈ ਦੇ ਰਿਹਾ ਹੈ। ਉਥੇ ਲਿੰਕ ਸੜਕਾਂ ਦਾ ਕੋਈ ਵੀ ਉਪਬੰਧ ਨਾ ਹੋਣ ਦੇ ਕਾਰਨ ਬੜੀ ਨਿਰਾਸ਼ਾ ਫੈਲੀ ਹੋਈ ਹੈ। ਇਹ ਪਿੰਡ ਜ਼ਿਲ੍ਹੇ ਦੇ ਪਹਾੜੀ ਇਲਾਕੇ ਦੇ ਹੀ ਹਨ ਜਿਥੇ ਇਸਤੇਮਾਲ ਨਾ ਹੋਣ ਦੇ ਕਾਰਨ ਸੜਕਾਂ ਲਈ ਜਗ੍ਹਾ ਨਹੀਂ ਹੈ। ਸਰਕਾਰ ਜਿੰਨਾਂ ਚਿਰ ਜ਼ਮੀਨ ਖਰੀਦ ਕੇ ਲਿੰਕ ਸੜਕਾਂ ਦਾ ਪ੍ਰਬੰਧ ਨਹੀਂ ਕਰੇਗੀ ਬਦਨਸੀਬ ਪਿੰਡ ਸੜਕਾਂ ਤੋਂ ਬਿਨਾਂ ਰਹਿ ਜਾਣਗੇ। ਸਰਕਾਰ ਸਦਨ ਵਿਚ ਇਸ ਮਾਮਲੇ ਤੇ ਆਪਣੀ ਨੀਤੀ ਸਬੰਧੀ ਬਿਆਨ ਦੇਣ ਦੀ ਕ੍ਰਿਪਾਲਤਾ ਕਰੇ।

**ਲੋਕ ਕਾਰਜ ਮੰਤਰੀ** (ਸਰਦਾਰ ਰਣਧੀਰ ਸਿੰਘ ਚੀਮਾ) : ਹੁਸ਼ਿਆਰਪੁਰ ਜ਼ਿਲ੍ਹੇ ਵਿਚ 47 ਪਿੰਡ, ਨਾ ਕਿ 60 ਪਿੰਡ, ਐਸੇ ਹਨ ਜਿਨ੍ਹਾਂ ਨੂੰ ਜ਼ਮੀਨ ਨਾ ਹੋਣ ਕਾਰਨ ਜਾਂ ਜ਼ਮੀਨ ਦੀ ਚੌੜਾਈ ਘੱਟ ਹੋਣ ਕਾਰਨ ਲਿੰਕ ਸੜਕਾਂ ਨਾਲ ਜੋੜਿਆ ਨਹੀਂ ਜਾ ਸਕਿਆ। ਕਰੈਸ਼ ਪਰੋਗਰਾਮ ਅਧੀਨ ਪਿੰਡਾਂ ਨੂੰ ਜੋੜਨ ਵਾਸਤੇ ਜ਼ਮੀਨ ਪਿੰਡ ਵਾਲਿਆਂ ਨੇ ਮੁਫ਼ਤ ਦੇਣੀ ਹੈ। ਸਿਵਲ ਅਧਿਕਾਰੀਆਂ, ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ, ਸਬੰਧਤ ਉਪ-ਮੰਡਲ ਅਫ਼ਸਰ (ਸਿਵਲ), ਅਤੇ ਬਲਾਕ ਅਤੇ ਪੰਚਾਇਤ ਅਫਸਰ ਨਾਲ ਮਿਲ ਕੇ ਇਹਨਾਂ ਪਿੰਡਾ ਵਾਲਿਆਂ ਤੋਂ ਮੁਫ਼ਤ ਜ਼ਮੀਨ ਲੈਣ ਦੀ ਕੋਸ਼ਿਸ਼ ਕੀਤੀ ਗਈ ਲੇਕਿਨ ਲੋੜੀਂਦੀ ਜ਼ਮੀਨ ਨਾ ਮਿਲ ਸਕੀ। ਸਰਕਾਰ ਇਹ ਚਾਹੁੰਦੀ ਹੈ ਕਿ ਹਰ ਇਕ ਪਿੰਡ ਨੂੰ ਲਿੰਕ ਸੜਕਾਂ ਨਾਲ ਜੋੜ ਦਿੱਤਾ ਜਾਵੇ ਜ਼ਮੀਨ ਖਰੀਦ ਕੇ ਇਹ 47 ਪਿੰਡਾਂ ਨੂੰ ਸੜਕਾਂ ਨਾਲ ਜੋੜਨ ਵਾਸਤੇ, ਜੇਕਰ ਫੰਡਜ਼ ਨੇ ਇਜਾਜ਼ਤ ਦਿੱਤੀ ਤਾਂ ਵਿਚਾਰ ਕੀਤਾ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ** : ਮਨਿਸਟਰ ਸਾਹਿਬ ਨੇ ਫਰਮਾਇਆ ਕਿ ਸਿਰਫ 47 ਪਿੰਡ ਅਜਿਹੇ ਹਨ ਨਾ ਕਿ 60 ਪਿੰਡ ਜਿਨ੍ਹਾਂ ਨੂੰ ਜ਼ਮੀਨ ਨਾ ਹੋਣ ਕਾਰਨ ਲਿੰਕ ਸੜਕਾਂ ਨਾਲ ਜੋੜਿਆ ਨਹੀਂ ਜਾ ਸਕਿਆ ਹੈ। ਪਿਛਲੇ ਮਹੀਨੇ ਡਿਸਟ੍ਰਿਕਟ ਹੁਸ਼ਿਆਰਪੁਰ ਦੇ ਲੈਜਿਸਲੇਟਰਜ਼ ਦੀ ਮੀਟਿੰਗ ਹੋਈ ਸੀ ਅਤੇ ਉਸ ਵਿਚ ਦਸਿਆ ਗਿਆ ਸੀ ਕਿ 60 ਪਿੰਡ ਅਜਿਹੇ ਹਨ। ਇਹ ਕਹਿੰਦੇ ਹਨ 47 ਪਿੰਡਾਂ ਨੂੰ ਲਿੰਕ ਸੜਕਾਂ ਦੇਣ ਵਾਸਤੇ ਇਨ੍ਹਾਂ ਦੀ ਕੰਨਡੀਸ਼ਨ ਹੈ, ਜ਼ਮੀਨ ਉਪਲਭਧ ਹੋਣੀ ਚਾਹੀਦੀ ਹੈ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਉਹ ਪਹਾੜੀ ਜ਼ਮੀਨ ਹੈ ਅਤੇ ਉਥੇ ਹਰ ਇਕ ਨੂੰ ਬੜੀ ਥੋੜੀ ਥੋੜੀ ਜ਼ਰਖੇਜ਼ ਜ਼ਮੀਨ ਮਿਲੀ ਹੋਈ ਹੁੰਦੀ ਹੈ। ਉਨ੍ਹਾਂ ਨੂੰ ਮੁਫ਼ਤ ਜ਼ਮੀਨ ਦੇਣੀ ਬੜੀ ਮੁਸ਼ਕਿਲ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਆਪਣੇ ਐਲਾਨ ਦੇ ਮੁਤਾਬਿਕ, ਕਿ 31-3-1979 ਤੋਂ ਪਹਿਲਾਂ ਪਹਿਲਾਂ ਸਾਰੇ ਪਿੰਡਾਂ ਨੂੰ ਲਿੰਕ ਸੜਕਾਂ ਦੇ ਦੇਣੀਆਂ ਹਨ, ਕੀ ਇਨ੍ਹਾਂ 47 ਪਿੰਡਾਂ ਵਿਚ ਵੀ 31-3-1979 ਤਕ ਲਿੰਕ ਸੜਕਾਂ ਬਣਾ ਦਿਤੀਆਂ ਜਾਣਗੀਆ ?

**ਮੰਤਰੀ** : ਮੈਂ ਆਪਣੇ ਜਵਾਬ ਵਿਚ ਸਪਸ਼ਟ ਕੀਤਾ ਸੀ ਕਿ ਜੇ ਫੰਡਜ਼ ਅਵੇਲੇਬਲ ਹੋ ਗਏ ਔਰ ਜੇ ਜ਼ਮੀਨ ਪਿੰਡ ਵਾਲਿਆਂ ਨੇ ਦੇ ਦਿਤੀ ਤਾਂ ਇਥੇ ਲਿੰਕ ਸੜਕਾਂ ਬਣ ਸਕਣਗੀਆਂ। ਇਸ ਲਈ ਜੇ ਜ਼ਮੀਨ ਪਿੰਡ ਵਾਲਿਆਂ ਨੇ ਦੇ ਦਿਤੀ ਔਰ ਜੇ ਫੰਡਜ਼ ਅਗਲੇ ਬਜਟ ਵਿਚ ਮਿਲ ਗਏ ਤਾਂ ਇਹ ਕੰਮ ਜ਼ਰੂਰ ਕਰ ਦਿਆਂਗੇ।

(ਕ੍ਰਮ ਨੰ: 30)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਪਠਾਨਕੋਟ ਤਹਿਸੀਲ ਵਿਚ 14 ਪਿੰਡਾਂ ਦੀ ਜ਼ਮੀਨ ਡਿਫੈਂਸ ਡਿਪਾਰਟਮੈਂਟ ਦੁਆਰਾ ਐਕਵਾਇਰ ਕੀਤੀ ਜਾ ਰਹੀ ਹੈ ਉਸ ਲਈ ਰੇਟ ਪ੍ਰਤੀ ਏਕੜ ਜੋ ਇਤਨੇ ਘੱਟ ਪੰਜਾਬ ਸਰਕਾਰ ਦੁਆਰਾ ਡਿਫੈਂਸ ਡਿਪਾਰਟਮੈਂਟ ਨੂੰ ਭੇਜੇ ਗਏ ਹਨ, ਉਸ ਨਾਲ ਘਰ ਬਸਤੀਆਂ ਸਮੇਤ ਉਖੜਨੇ ਵਾਲੇ ਹਜ਼ਾਰਾਂ ਪਰਿਵਾਰ ਵਿਚ ਅਸੰਤੋਸ਼ ਪੈਦਾ ਹੋ ਗਿਆ ਹੈ ਅਤੇ ਹਾਲਾਤ ਵਿਗੜਨ ਦਾ ਖ਼ਤਰਾ ਹੈ। ਮੈਂ ਮੁੱਖ ਮੰਤਰੀ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਹ ਹਾਲਾਤ ਨੂੰ ਵਿਗੜਨ ਤੋਂ ਬਚਾਉਣ ਅਤੇ ਲੋਕਾਂ ਨੂੰ ਨਿਆਂ ਦੇਣ ਲਈ ਸਦਨ ਵਿਚ ਆਪਣਾ ਬਿਆਨ ਦੇ ਕੇ ਸਥਿੱਤੀ ਸਪੱਸ਼ਟ ਕਰਨ।

**ਮਾਲ ਅਤੇ ਪੁਨਰਵਾਸ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਭਾਰਤ ਸਰਕਾਰ ਦੇ ਰੱਖਿਆ ਵਿਭਾਗ ਨੇ, ਆਪਣੀ ਛਾਉਣੀ ਜਿਸ ਦਾ ਨਾਂ ਮਾਮੂਨ ਕੰਪਲੈਕਸ ਹੈ, ਬਣਾਉਣ ਵਾਸਤੇ ਹੇਠ ਲਿਖੇ 12 ਪਿੰਡਾਂ ਵਿਚ ਭੋਂ ਪ੍ਰਾਪਤ ਕੀਤੀ ਹੈ। ਇਨ੍ਹਾਂ ਪਿੰਡਾਂ ਵਿਚ, ਜੋ ਜ਼ਮੀਨ ਪ੍ਰਾਪਤ ਕੀਤੀ ਗਈ, ਉਸ ਜ਼ਮੀਨ ਦੀ ਕਿਸਮ ਅਤੇ ਉਸ ਜ਼ਮੀਨ ਬਾਰੇ ਪ੍ਰਤਿ ਏਕੜ ਮੁਆਵਜ਼ਾ ਜੋ ਸਰਕਾਰ ਨੇ ਦੇਣਾ ਪ੍ਰਵਾਨ ਕੀਤਾ ਹੈ, ਇਹਨਾਂ ਪਿੰਡਾਂ ਦੇ ਨਾਵਾਂ ਦੇ ਸਾਹਮਣੇ ਦਰਜ ਕੀਤਾ ਜਾਂਦਾ ਹੈ :—

| ਲੜੀ ਨੰ: | ਪਿੰਡ ਦਾ ਨਾਂ | ਜ਼ਮੀਨ ਦੀ ਕਿਸਮ | ਭਾਅ ਪ੍ਰਤੀ ਏਕੜ |
|---|---|---|---|
| 1. | ਜੰਡਵਾਲ | ਬਰਾਨੀ-1 | 8,000 ਰੁਪਏ |
| 2. | ਹਾਲਰ | ਬਰਾਨੀ-2 | 7,000 ਰੁਪਏ |
| 3. | ਕਾਲਰਵਾਨ | ਬਰਾਨੀ-3 | 6,000 ਰੁਪਏ |
| 4. | ਜਕਰਾਲ | ਬੰਜਰ ਜਦੀਦ | 4,000 ਰੁਪਏ |
| 5. | ਝਰੋਲੀ | ਬੰਜਰ ਕਦੀਮ | 2,000 ਰੁਪਏ |
| 6. | ਛਤਵਾਲ | ਗੈਰ ਮੁਮਕਿਨ | 1,000 ਰੁਪਏ |
| | | ਗੈਰ ਮੁਮਕਿਨ ਆਬਾਦੀ | 8,000 ਰੁਪਏ |
| 7. | ਬਰਸੂਨ | ਬਰਾਨੀ-1 | 6,000 ਰੁਪਏ |
| 8. | ਭਾਗੋਰ | ਬਰਾਨੀ-2 | 4,300 ਰੁਪਏ |
| | | ਬਰਾਨੀ 3 | 3,000 ਰੁਪਏ |
| | | ਬੰਜਰ ਜਦੀਦ | 2,000 ਰੁਪਏ |
| | | ਬੰਜਰ ਕਦੀਮ | 1,000 ਰੁਪਏ |
| | | ਗੈਰ ਮੁਮਕਿਨ | 500 ਰੁਪਏ |
| | | ਗੈਰ ਮੁਮਕਿਨ ਆਬਾਦੀ | 6,000 ਰੁਪਏ |

ਉਪਰੋਕਤ ਜ਼ਮੀਨ ਦੀ, ਜੋ ਕੀਮਤ ਉਪਰ ਦੱਸੀ ਗਈ ਹੈ, ਉਹ ਡਿਪਟੀ ਕਮਿਸ਼ਨਰ, ਗੁਰਦਾਸਪੁਰ ਨੇ ਤਜਵੀਜ਼ ਕੀਤੀ ਸੀ ਅਤੇ ਜਿਸ ਦੀ ਪਰੋੜ੍ਹਤਾ ਕਮਿਸ਼ਨਰ, ਜਲੰਧਰ ਮੰਡਲ, ਨੇ ਕੀਤੀ ਸੀ। ਸਰਕਾਰ ਨੇ ਕੇਵਲ ਡਿਪਟੀ ਕਮਿਸ਼ਨਰ ਦੀ ਤਜਵੀਜ਼ ਕੀਤੀ ਅਤੇ ਕਮਿਸ਼ਨਰ ਵਲੋਂ ਸਿਫਾਰਸ਼ ਕੀਤੀ ਕੀਮਤ ਦੀ ਪਰਵਾਨਗੀ ਦਿੱਤੀ ਸੀ। ਇਸ ਵਿਚ ਕੋਈ ਵਾਧਾ ਘਾਟਾ ਨਹੀਂ ਕੀਤਾ ਗਿਆ ਸੀ। ਡਿਪਟੀ ਕਮਿਸ਼ਨਰ, ਗੁਰਦਾਸਪੁਰ, ਨੇ ਰਿਪੋਰਟ ਕੀਤੀ ਕਿ ਉਪਰੋਕਤ ਲਿਖੇ ਪਿੰਡਾਂ ਦੀ ਜੋ ਜ਼ਮੀਨ ਐਕਵਾਇਰ ਕੀਤੀ ਗਈ ਹੈ ਉਸ ਦੇ ਮੁਆਵਜ਼ੇ ਨੂੰ ਮਿਥਣ ਲੱਗਿਆਂ ਇਨ੍ਹਾਂ ਪਿੰਡਾਂ ਵਿਚ ਜ਼ਮੀਨ ਦੇ ਜੋ ਸੌਦੇ ਹੋਏ ਹਨ, ਉਨ੍ਹਾਂ ਨੂੰ ਮੁੱਖ ਰਖਿਆ ਗਿਆ ਹੈ। ਇਨ੍ਹਾਂ ਪਿੰਡਾਂ ਦਾ ਸ਼ਹਿਰ ਤੋਂ (ਸਬ ਡਿਵੀਜ਼ਨਲ ਹੈਡਕੁਆਰਟਰਜ਼ ਤੋਂ) ਕਿੰਨਾ ਫਾਸਲਾ ਹੈ ਅਤੇ ਸੜਕ ਆਦਿ ਤੋਂ ਕਿੰਨਾ ਫਾਸਲਾ ਹੈ, ਇਸ ਗਲ ਨੂੰ ਭੀ ਧਿਆਨ ਵਿਚ ਰਖਿਆ ਗਿਆ ਹੈ। ਉਪਰੋਕਤ ਲਿਖੇ ਰੇਟਸ ਬੜੀ ਸੋਚ ਵਿਚਾਰ ਨਾਲ ਉਨ੍ਹਾਂ ਨੇ ਕਮਿਸ਼ਨਰ, ਜਲੰਧਰ ਮੰਡਲ, ਨੂੰ ਪਰਵਾਨਗੀ ਦੇਣ ਲਈ ਭੇਜੇ। ਡੀ. ਸੀ., ਗੁਰਦਾਸਪੁਰ ਨੇ ਇਹ ਵੀ ਲਿਖਿਆ ਕਿ ਉਸ ਨੇ ਉਪਰੋਕਤ ਰੇਟ ਤਜਵੀਜ਼ ਕਰਨ ਲਗਿਆਂ ਇਸ ਕੇਸ ਨੂੰ ਪੂਰੇ ਧਿਆਨ ਨਾਲ ਘੋਖਿਆ ਅਤੇ ਬੜੀ ਸੋਚ ਵਿਚਾਰ ਤੋਂ ਬਾਅਦ ਇਹ ਰੇਟ ਤਜਵੀਜ਼ ਕੀਤੇ ਸਨ। ਕਮਿਸ਼ਨਰ, ਜਲੰਧਰ ਮੰਡਲ, ਨੇ ਇਨ੍ਹਾਂ ਰੇਟਾਂ ਨੂੰ ਪ੍ਰਵਾਨ ਕਰਨ ਲਈ ਸਰਕਾਰ ਨੂੰ ਸਿਫਾਰਸ਼ ਕੀਤੀ ਅਤੇ ਲਿਖਿਆ ਕਿ ਇਹ ਰੇਟ ਜਾਇਜ਼ ਹਨ। ਇਥੇ ਇਹ ਦੱਸਣਾ ਉਚਿਤ ਹੋਵੇਗਾ ਕਿ ਜੇਕਰ ਕਿਸੇ ਜ਼ਮੀਨ ਮਾਲਕ ਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਉਸ ਦੀ ਜ਼ਮੀਨ ਦਾ ਮੁਆਵਜ਼ਾ ਘੱਟ ਦਿੱਤਾ ਗਿਆ ਹੈ ਤਾਂ ਉਹ ਭੌਂ ਪ੍ਰਾਪਤੀ ਐਕਟ, 1894 ਦੀ ਧਾਰਾ 18 ਅਧੀਨ ਕੋਲੈਕਟਰ ਰਾਹੀਂ ਕੋਰਟ ਵਿਚ ਅਰਜ਼ੀ ਦੇ ਸਕਦਾ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਐਡਾ ਅਹਿਮ ਮਸਲਾ ਹੈ ਕਿ ਹਜ਼ਾਰਾਂ ਪਰੀਵਾਰ ਇਸ ਨਾਲ ਸਬੰਧਤ ਹਨ। ਇਹ ਜਿਹੜੇ ਅੰਕੜੇ ਵਜ਼ੀਰ ਸਾਹਿਬ ਨੇ ਦਿੱਤੇ ਹਨ ਇਹ ਅੰਕੜੇ ਮੇਰੇ ਸਾਹਮਣੇ ਬੈਠੇ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਜਿਹੜੇ ਦੱਸੇ ਸਨ, ਉਹੀ ਹਨ। ਅਫਸਰ ਉਹੀ ਅੰਕੜੇ ਫੇਰ ਦੱਸ ਦਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਦੀ ਬਰਾਨੀ ਅੱਵਲ ਜ਼ਮੀਨ ਦਾ ਕਿਸੇ ਨੂੰ 8 ਹਜ਼ਾਰ ਰੁਪਿਆ ਏਕੜ ਦਾ ਮੁਆਵਜ਼ਾ ਦਿੱਤਾ, ਕਿਸੇ ਨੂੰ 6 ਹਜ਼ਾਰ ਰੁਪਿਆ, ਕਿਸੇ ਨੂੰ 5600 ਰੁਪਿਆ ਅਤੇ ਕਿਸੇ ਨੂੰ 5 ਹਜ਼ਾਰ ਰੁਪਿਆ ਦਿੱਤਾ ਹੈ। ਇਹ ਮੁਆਵਜ਼ਾ ਥੋੜ੍ਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸਾਨ ਇਕ ਏਕੜ ਦੇ ਵਿਚੋਂ 3 ਹਜ਼ਾਰ ਰੁਪਏ ਦੇ ਤਾਂ ਟਮਾਟਰ ਸਾਲ ਦੇ ਵੇਚ ਲੈਂਦੇ ਹਨ। ਇਸ ਲਈ ਤੁਸੀਂ ਆਪ ਮੌਕੇ ਤੇ ਜਾਕੇ ਦੇਖ ਕੇ ਠੀਕ ਮੁਆਵਜ਼ਾ ਦਿਵਾਓ। ਇਹ ਆਪ ਹੀ ਦੱਸਣਗੇ ਕਿ ਇਹ ਜਿਹੜਾ ਮੁਆਵਜ਼ਾ ਦਿੱਤਾ ਜਾ ਰਿਹਾ ਹੈ ਇਸ ਨਾਲ ਉਹ ਵਸਣਗੇ ਜਾਂ ਮਰਨਗੇ। ਮੈਂ ਕਹਾਂਗਾ ਕਿ ਵਜ਼ੀਰ ਸਾਹਿਬ ਆਪ ਜਾ ਕੇ ਮੌਕਾ ਦੇਖਣ ਅਤੇ ਉਨ੍ਹਾਂ ਨੂੰ ਠੀਕ ਮੁਆਵਜ਼ਾ ਦਿਵਾਉਣ। ਜ਼ਮੀਨ ਦੇਖ ਕੇ ਮੁਆਵਜ਼ਾ ਦਿੱਤਾ ਜਾਵੇ। ਵਜ਼ੀਰ ਸਾਹਿਬ ਨੇ ਆਪਣੇ ਵੱਲੋਂ ਡਿਪਟੀ ਕਮਿਸ਼ਨਰ ਨੂੰ 20 ਹਜ਼ਾਰ ਏਕੜ ਦਾ ਦੇਣਾ ਰਿਕੁਮੈਂਡ ਕੀਤਾ ਸੀ। ਇਸ ਲਈ ਵਜ਼ੀਰ ਸਾਹਿਬ ਆਪ ਜਾਕੇ ਮੌਕਾ ਦੇਖ ਕੇ ਉਨ੍ਹਾਂ ਨੂੰ ਠੀਕ ਮੁਆਵਜ਼ਾ ਦਿਵਾਉਣ।

**ਮੰਤਰੀ** : ਸਪੀਕਰ ਸਾਹਿਬ, ਅਸਲ ਕਾਰਨ ਇਹ ਹੈ ਕਿ ਜ਼ਮੀਨ ਐਕੁਆਇਰ ਕਰਨ ਲੱਗਿਆਂ ਇਕ ਸਾਲ ਪਹਿਲਾਂ ਜੋ ਉਥੇ ਰਜਿਸਟਰੀਆਂ ਹੁੰਦੀਆਂ ਹਨ ਉਸ ਦੇ ਮੁਤਾਬਿਕ ਅਫਸਰਾਂ ਨੂੰ ਰੇਟ ਮੁਕੱਰਰ ਕਰਨੇ ਪੈਂਦੇ ਹਨ। ਜ਼ਮੀਨ ਦੀ ਕੀਮਤ ਘੱਟ ਲੱਗੀ ਹੈ ਇਹ ਮੈਂ ਮੰਨਦਾ ਹਾਂ। ਹੱਕ ਸ਼ੁਫਾ ਦਾ ਕਾਨੂੰਨ ਵੀ ਹੱਟ ਗਿਆ ਹੈ। ਲੋਕ ਰਜਿਸਟਰੀਆਂ ਵਾਸਤੇ ਜ਼ਿਆਦਾ ਰਕਮ ਦਿੰਦੇ

[ਮਾਲ ਅਤੇ ਪੁਨਰਵਾਸ ਮੰਤਰੀ]

ਹਨ ਅਤੇ ਘੱਟ ਲਿਖਵਾਉਂਦੇ ਹਨ। ਇਹ ਹੱਕ ਸੂਬੇ ਦਾ ਇਹ ਸਾਹਮਣੇ ਬੈਠੇ ਵੀਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਹਟਾ ਗਏ ਹਨ। ਇਸ ਨਾਲ ਅਫਸਰ ਵੀ ਮਜਬੂਰ ਹੁੰਦੇ ਹਨ। ਉਹ ਇਸ ਤੋਂ ਘੱਟ ਨਹੀਂ ਲਿਖ ਸਕਦੇ। ਮੈਂ ਕੈਬਨਿਟ ਕੋਲ ਮੈਮੋਰੈਂਡਮ ਭੇਜਾਂਗਾ ਕਿ ਉਨ੍ਹਾਂ ਨੂੰ ਠੀਕ ਮੁਆਵਜ਼ਾ ਮਿਲਣਾ ਚਾਹੀਦਾ ਹੈ। ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਕੈਬੇਨਿਟ ਇਸ ਉਤੇ ਗੌਰ ਕਰੇਗੀ ਅਤੇ ਉਨ੍ਹਾਂ ਦੀ ਮੰਗ ਦੇ ਮੁਤਾਬਿਕ ਮੈਂ ਮੌਕੇ ਤੇ ਜਾਕੇ ਪੜਤਾਲ ਵੀ ਕਰ ਲਵਾਂਗਾ।

(ਕ੍ਰਮ ਨੰ: 32)

**ਸਾਥੀ ਰੂਪ ਲਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰਰੀ ਮਾਮਲੇ ਵਲ ਦਿਵਾਉਦਾ ਹਾਂ ਅਰਥਾਤ, ਮੋਗਾ ਥਾਣਾ ਸਦਰ ਜੋ ਸ਼ਹਿਰ ਵਿਚ ਵਾਕਿਆ ਸੀ ਉਸ ਨੂੰ ਸ਼ਹਿਰ ਤੋਂ ਪੰਜ ਮੀਲ ਦੂਰ ਪਿੰਡ ਘਲਕਲਾਂ ਜੀ.ਟੀ. ਰੋਡ ਤੇ ਬਦਲ ਦਿੱਤਾ ਹੈ। ਉਥੇ ਅਜੇ ਤਾਈਂ ਥਾਣੇ ਦੀ ਇਮਾਰਤ ਨਹੀਂ ਬਣੀ ਹੋਈ ਅਤੇ ਚੰਦ ਕਵਾਟਰ ਕਰਮਚਾਰੀਆਂ ਦੇ ਬਣੇ ਹੋਏ ਹਨ ਨਾ ਕੋਈ ਹਵਾਲਾਤ, ਨਾ ਚਾਰ ਦਿਵਾਰੀ, ਨਾ ਅਸਲਾ ਖਾਨਾ, ਨਾ ਹੀ ਟੈਲੀਫੋਨ ਔਰ ਨਾ ਬੱਸ ਅੱਡਾ ਹੈ। ਥਾਣਾ ਸਦਰ ਵਿਚ ਪਹੁੰਚਣ ਲਈ ਪਿੰਡਾਂ ਵਾਲਿਆਂ ਨੂੰ ਬਹੁਤ ਦਿਕਤ ਆਉਂਦੀ ਹੈ, ਆਵਾਜਾਈ ਦਾ ਕੋਈ ਸਾਧਨ ਨਹੀਂ। ਚਾਹੇ ਪੁਲਿਸ ਕਰਮਚਾਰੀ ਕਿਸੇ ਨੂੰ ਮਾਰਨ, ਕਿਸੇ ਨੂੰ ਛੱਡਣ ਇਸ ਹਾਲਤ ਵਿਚ ਲੋਕਾਂ ਨੂੰ ਜੋ ਤਕਲੀਫ਼ ਹੈ ਉਸ ਲਈ ਸਰਕਾਰ ਧਿਆਨ ਦੇਵੇ ਤੇ ਮੁੱਖ ਮੰਤਰੀ ਬਿਆਨ ਦੇਣ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਥਾਣਾ ਸਦਰ ਮੋਗਾ ਇਕ ਦਿਹਾਤੀ ਥਾਣਾ ਹੈ ਅਤੇ ਇਸ ਨੂੰ ਪਿੰਡ ਘੱਲਕਲਾਂ ਵਿਖੇ ਬਦਲਣ ਬਾਰੇ ਸਰਕਾਰ ਨੇ 1976-77 ਵਿਚ ਫੈਸਲਾ ਕੀਤਾ ਸੀ, ਕਿਉਂ ਜੋ ਇਸ ਥਾਣੇ ਦੀ ਹਦੂਦ ਵਿਚ ਜੋ ਪਿੰਡ ਮੌਜਦ ਹਨ ਉਨ੍ਹਾਂ ਲਈ ਘੱਲਕਲਾਂ ਇਕ ਕੇਂਦਰੀ ਥਾਂ ਹੈ ਅਤੇ ਥਾਣੇ ਲਈ ਬਹੁਤ ਢੁਕਵੀਂ ਥਾਂ ਹੈ। ਘੱਲਕਲਾਂ ਮੋਗਾ ਤੋਂ ਲਗਭਗ ਪੰਜ ਕਿਲੋ ਮੀਟਰ ਤੇ ਹੈ ਅਤੇ ਮੋਗਾ-ਫਿਰੋਜ਼ਪੁਰ ਰੋਡ ਉਤੇ ਸਥਿਤ ਹੈ। ਸਰਕਾਰ ਨੇ ਮਿਤੀ 9 ਅਗਸਤ, 1976 ਨੂੰ ਇਹ ਭੀ ਫੈਸਲਾ ਕੀਤਾ ਸੀ ਕਿ ਘੱਲਕਲਾਂ ਥਾਣੇ ਦੇ ਅਮਲੇ ਲਈ 1 ਥਾਣੇਦਾਰ, 4 ਸਹਾਇਕ ਥਾਣੇਦਾਰ ਅਤੇ 1 ਹਵਾਲਦਾਰ ਦੇ ਰਿਹਾਇਸ਼ੀ ਕਵਾਟਰ ਬਣਾਏ ਜਾਣ, ਜੋ ਹੁਣ ਮੁਕੰਮਲ ਹੋ ਚੁੱਕੇ ਹਨ। ਥਾਣੇ ਦੀ ਇਮਾਰਤ ਬਣਾਉਣ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ ਜਿਸ ਵਿਚ ਹਵਾਲਾਤ, ਚਾਰ-ਦਿਵਾਰੀ, ਅਸਲਾ ਖਾਨਾ ਆਦਿ ਸਹੂਲਤਾਂ ਪਰਦਾਨ ਕੀਤੀਆਂ ਜਾਣਗੀਆਂ। ਕੁਝ ਸਹੂਲਤਾਂ ਨਾ ਹੋਣ ਦੇ ਬਾਵਜੂਦ ਭੀ ਇਹ ਕਹਿਣਾ ਗਲਤ ਨਾ ਹੋਵੇਗਾ ਕਿ ਮੋਗੇ ਵਿਚ ਥਾਣਾ ਸਦਰ ਚਲਾਉਣ ਨਾਲੋਂ ਘੱਲਕਲਾਂ ਵਿਚ ਥਾਣਾ ਚਲਾਉਣਾ ਪਬਲਿਕ ਲਈ ਅਧਿਕ ਲਾਹੇਵੰਦ ਹੈ। ਰਹਿੰਦੀਆਂ ਸਹੂਲਤਾਂ ਦੇਣ ਦਾ ਪ੍ਰਬੰਧ ਜਲਦੀ ਕੀਤਾ ਜਾਵੇਗਾ।

ਥਾਣਾ ਸਦਰ, ਮੋਗਾ ਜੋ ਘੱਲਕਲਾਂ ਵਿਖੇ ਬਦਲੀ ਕੀਤਾ ਗਿਆ ਹੈ ਉਥੇ ਵਾਇਰਲੈਸ ਮੌਜੂਦ ਹੈ ਅਤੇ ਟੈਲੀਫੂਨ ਬਦਲੀ ਕੀਤਾ ਜਾ ਰਿਹਾ ਹੈ । ਕਿਉਂ ਜੋ ਇਹ ਥਾਂ ਪੱਕੀ ਸੜਕ ਉਤੇ ਸਥਿੱਤ ਹੈ ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਉਥੇ ਆਵਾਜਾਈ ਦੇ ਕੋਈ ਸਾਧਨ ਨਹੀਂ ਹਨ । ਬੱਸ ਅੱਡਾ ਥਾਣੇ ਤੋਂ ਲਗਭਗ ਦੋ ਫ਼ਰਲਾਂਗ ਦੂਰੀ ਤੇ ਹੈ ।

**ਸਾਥੀ ਰੂਪ ਲਾਲ** : ਮੈਂ ਇਹ ਨਹੀਂ ਕਿਹਾ ਕਿ ਥਾਣਾ ਚੰਗੀ ਜਗ੍ਹਾ ਤੇ ਨਹੀਂ । ਥਾਣਾ ਚੰਗੀ ਜਗ੍ਹਾ ਹੈ ਪਰ ਉਥੇ ਪ੍ਰਾਪਰ ਸਹੂਲਤਾਂ ਨਹੀਂ ਹਨ । ਜਿਵੇਂ ਟੈਲੀਫੋਨ ਦਾ ਨਾ ਹੋਣਾ, ਹਵਾਲਾਤ ਦਾ ਨਾ ਹੋਣਾ ਅਤੇ ਅਸਲਾ ਖਾਨਾ ਦਾ ਨਾ ਹੋਣਾ । ਉਥੇ ਬੱਸ ਵੀ ਨਹੀਂ ਖੜੀ ਹੁੰਦੀ ਅਤੇ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਇਹ ਸਾਰੀਆਂ ਸਹੂਲਤਾਂ ਉਥੇ ਮੁਹੱਈਆ ਕੀਤੀਆਂ ਜਾਣ ।

**ਮੁੱਖ ਮੰਤਰੀ** : ਬੱਸ ਅੱਡਾ ਤਾਂ ਮੈਂ ਪਹਿਲਾਂ ਹੀ ਦੱਸਿਆ ਹੈ ਕਿ ਦੋ ਫ਼ਰਲਾਂਗ ਦੀ ਦੂਰੀ ਤੇ ਹੈ । ਬੱਸ ਦੇ ਖੜਨ ਦਾ ਇੰਤਜ਼ਾਮ ਵੀ ਹੋ ਜਾਵੇਗਾ । ਬਿਲਡਿੰਗ ਵੀ ਜਲਦੀ ਬਣਾ ਦਿਆਂਗੇ । ਬਾਕੀ ਜਿਥੋਂ ਤੱਕ ਹਵਾਲਾਤ ਦਾ ਸਬੰਧ ਹੈ, ਇਹ ਸਾਥੀ ਜੀ ਕੋਲ ਮੋਗੇ ਹੀ ਰੱਖਾਂਗੇ ਤਾਂਕਿ ਉਹ ਧਿਆਨ ਰੱਖ ਸਕਣ ।

---

## LEGISLATIVE BUSINESS

### THE PUNJAB INDUSTRIAL ESTABLISHMENTS (DECLARATION OF PERMANENT POSTS) BILL, 1979

**Comrade Satya Pal Dang** (Amritsar West) : Sir, I beg to move for leave to introduce the Punjab Industrial Establishments (Declaration of Permanent Posts) Bill.

ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਹੈ ਅਤੇ ਜਿਸ ਨੂੰ ਪੇਸ਼ ਕਰਨ ਦੀ ਮੈਂ ਹਾਊਸ ਤੋਂ ਆਗਿਆ ਮੰਗ ਰਿਹਾ ਹਾਂ ਇਸ ਦੇ ਵਿਚ ਗੱਲ ਜਿਹੜੀ ਕਹੀ ਗਈ ਹੈ ਉਹ ਬੜੀ ਸਾਦੀ, ਛੋਟੀ ਔਰ ਐਸੀ ਹੈ ਜਿਸ ਦੇ ਉਤੇ ਕੋਈ ਵੀ ਇਤਰਾਜ਼ ਨਹੀਂ ਕਰ ਸਕਦਾ । ਜੇ ਇਸ ਨੂੰ ਮੰਨਕੇ ਕਾਨੂੰਨ ਬਣਾ ਦਿੱਤਾ ਜਾਵੇ ਤਾਂ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਜਿਹੜੇ ਮਜ਼ਦੂਰ ਹਨ ਉਨ੍ਹਾਂ ਨਾਲ ਜਿਹੜਾ ਇਕ ਬਹੁਤ ਵੱਡਾ ਧੱਕਾ ਹੋ ਰਿਹਾ ਹੈ ਉਹ ਦੂਰ ਹੋ ਜਾਵੇਗਾ । ਇਸ ਵੇਲੇ ਲੇਬਰ ਮਹਿਕਮੇ ਨੇ ਵੀ ਸਰਵੇ ਕੀਤਾ ਹੈ, ਕਈ ਅਨਆਫੀਸ਼ਲ ਏਜੰਸੀਆਂ ਨੇ ਵੀ ਸਰਵੇ ਕੀਤਾ ਹੈ । ਇਸ ਦੇ ਉਤੇ ਕੋਈ ਦੋ ਰਾਵਾਂ ਨਹੀਂ ਹਨ ਕਿ ਇਕ ਬਹੁਤ ਮਾੜੀ ਅਨਫੇਅਰ ਲੇਬਰ ਪ੍ਰੈਕਟਿਸ ਜਿਹੜੀ ਹੈ ਉਹ ਇੰਪਲਾਇਰ ਦਾ ਇਕ ਬਹੁਤ ਵੱਡਾ ਹਿੱਸਾ ਉਸ ਦੇ ਵਿਚ ਇੰਡਲਜ ਕਰ ਰਹੀ ਹੈ । ਇਕ ਕਾਰਖਾਨੇ ਦੇ ਵਿਚ ਵੀਵਿੰਗ ਹੈ, ਇਕ ਸੌ ਲੂਮਜ਼ ਹਨ ਅਤੇ ਜੇ ਦੋ ਸ਼ਿਫਟਾਂ ਚਲਦੀਆਂ ਹਨ ਤਾਂ ਉਸ ਵਿਚ 50 ਲੇਬਰ ਇਕ ਸ਼ਿਫਟ ਵਾਸਤੇ ਚਾਹੀਦ ਹਨ ਅਤੇ 50 ਦੂਜੀ ਸ਼ਿਫਟ ਵਾਸਤੇ ਚਾਹੀਦੇ ਹਨ । ਇਕ ਸ਼ਿਫਟ ਚਲਾਉਣੀ ਹੋਵੇ ਤਾਂ 50 ਵੀਵਰ ਵੀ ਚਾਹੀਦੇ ਹਨ । ਇਹ ਪਰਮਾਨੈਂਟ ਨੇਚਰ ਦਾ ਕੰਮ ਹੈ । ਇੰਡਸਟਰੀਜ਼ ਸੀਜ਼ਨਲ ਨਹੀਂ ਹਨ । 12 ਮਹੀਨੇ ਕਾਰਖਾਨੇ ਚੱਲਦੇ ਹਨ । ਅਗਰ ਕਿਸੇ ਕਾਰਖਾਨੇ ਦੀ ਬਿਲਡਿੰਗ ਵਿਚ ਕੋਈ ਸ਼ੈਡ ਬਣਾਉਣਾ ਹੋਵੇ ਤਾਂ ਉਸ ਲਈ ਵੀ ਲੇਬਰ ਚਾਹੀਦੀ ਹੈ ।

[ਕਾਮਰੇਡ ਸੱਤ ਪਾਲ ਡਾਂਗ]

ਕਿਉਂਕਿ ਸ਼ੈਡ ਪਾਉਣ ਦਾ ਕੰਮ, ਸਪੀਕਰ ਸਾਹਿਬ, 6 ਮਹੀਨੇ ਚਲਦਾ ਹੈ। ਅਗਰ ਇਕ ਕਾਰਖਾਨੇਦਾਰ 12 ਮਹੀਨੇ ਵਿਚ 2 ਸ਼ਿਫਟਾਂ ਵਿਚ ਕੰਮ ਚਲਾਉਂਦਾ ਹੈ ਅਤੇ ਕਿਸੇ 3 ਮਹੀਨੇ ਵਿਚ ਉਹ ਤੀਜੀ ਸ਼ਿਫਟ ਦਾ ਕੰਮ ਚਲਾਉਂਦਾ ਹੈ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਤੀਜੀ ਸ਼ਿਫਟ ਦਾ ਕੰਮ ਪ੍ਰਮਾਨੈਂਟ ਨੇਚਰ ਦਾ ਕੰਮ ਨਹੀਂ ? ਪਰ ਸਪੀਕਰ ਸਾਹਿਬ, ਜਿਥੇ ਪ੍ਰਮਾਨੈਂਟ ਨੇਚਰ ਦਾ ਕੰਮ ਹੁੰਦਾ ਹੈ, ਉਥੇ ਐਮਪਲਾਇਰ ਕੀ ਕਰਦਾ ਹੈ ਜਿਹੜੇ ਵਰਕਰ ਰਖਦਾ ਹੈ ਉਹ ਸਬਸਟਾਂਟਿਵ ਬੇਸਿਜ਼ ਤੇ ਕੰਮ ਨਹੀਂ ਕਰਦੇ ਅਤੇ ਉਨ੍ਹਾਂ ਨੂੰ ਪ੍ਰੋਬੇਸ਼ਨ ਬੇਸਿਜ਼ ਤੇ ਰਖ ਕੇ ਉਸ ਦੇ ਕੋਲੋਂ ਕੰਮ ਲੈਂਦੇ ਹਨ। ਇਕ ਵਰਕਰ ਨੂੰ ਅੱਜ ਰਖ ਲਿਆ ਅਤੇ ਉਸ ਦੇ ਕੋਲੋਂ 4-5 ਮਹੀਨੇ ਕੰਮ ਲੈ ਲਿਆ ਅਤੇ ਮੁੜ ਕੇ ਉਸ ਨੂੰ ਕਢ ਦਿਤਾ ਅਤੇ ਉਸ ਦੀ ਜਗ੍ਹਾ ਤੇ 2 ਮਹੀਨੇ ਵਾਸਤੇ ਬਾਹਰੋਂ ਦੂਸਰਾ ਬੰਦਾ ਰਖ ਲੈਂਦੇ ਹਨ ਅਤੇ ਇਸ ਤਰ੍ਹਾਂ 4 ਮਹੀਨੇ ਉਸ ਤੋਂ ਕੰਮ ਲੈ ਕੇ ਫਿਰ ਉਸ ਨੂੰ ਕੱਢ ਦਿੰਦੇ ਹਨ ਅਤੇ ਫਿਰ ਉਸ ਪਹਿਲੇ ਵਰਕਰ ਨੂੰ ਜਾ ਕੋਈ ਹੋਰ ਨਵਾਂ ਵਰਕਰ ਲਾ ਲੈਂਦੇ ਹਨ। ਇਸ ਤਰ੍ਹਾਂ ਜਿਹੜਾ ਵਰਕਰ ਰਖਿਆ ਜਾਂਦਾ ਹੈ ਉਸ ਨੂੰ ਪ੍ਰਮਾਨੈਂਟ ਤੌਰ ਤੇ, ਮੁਸਤਕਿਲ ਤੌਰ ਤੇ ਨਹੀਂ ਰਖਿਆ ਜਾਂਦਾ। ਉਨ੍ਹਾਂ ਨੂੰ ਮੁਸਤਕਿਲ ਤੌਰ ਤੇ ਕਿਉਂ ਨਹੀਂ ਰਖਿਆ ਜਾਂਦਾ ? ਵਰਕਰਾਂ ਦੀ ਯੂਨੀਅਨ ਨੇ ਬਹੁਤ ਜੱਦੋ ਜਹਿਦ ਨਾਲ ਲੜਾਈ ਲੜ ਕੇ ਕਈ ਸਾਲਾਂ ਦੇ ਬਾਦ ਉਨ੍ਹਾਂ ਨੇ ਸਿਕਿਓਰਿਟੀ ਆਫ਼ ਸਰਵਿਸ ਹਾਸਲ ਕੀਤੀ ਹੈ। ਮੈਂ ਸੋਸ਼ਲਿਸਟਿਕ ਮੁਲਕਾਂ ਦੀ ਗਲ ਨਹੀਂ ਕਰਨਾ ਚਾਹੁੰਦਾ ਜਿਹੜੇ ਦੂਸਰੇ ਸਰਮਾਇਦਾਰ ਦੇਸ਼ ਹਨ ਉਨ੍ਹਾਂ ਦੇ ਮੁਕਾਬਲੇ ਵਿਚ ਵੀ ਸਾਡੇ ਕੋਲ ਸੋਸ਼ਲ ਸਿਕਿਓਰਿਟੀ ਬਹੁਤ ਘੱਟ ਹੈ, ਸਿਕਿਓਰਿਟੀ ਮਯੀਅਰਜ਼ ਬਹੁਤ ਘੱਟ ਹਨ ਔਰ ਜਿੰਨੇ ਕੁ ਸਾਡੇ ਦੇਸ਼ ਵਿਚ ਥੋੜੇ ਬਹੁਤ ਹਨ ਵੀ ਉਨ੍ਹਾਂ ਦਾ ਕੁਝ ਬੋਝ ਐਮਪਲਾਇਰ ਤੇ ਪੈਣਾ ਹੈ ਸਰਕਾਰ ਤੋਂ ਇਲਾਵਾ ਅਤੇ ਉਹ ਐਮਪਲਾਇਰ ਇਸ ਤੋਂ ਬਚਣ ਲਈ, ਇਸ ਪ੍ਰਪਜ਼ ਨੂੰ ਡਿਫੀਟ ਕਰਨ ਲਈ ਉਸ ਨੇ ਅਨਫੇਅਰ ਲੇਬਰ ਪ੍ਰੈਕਟਿਸ ਸ਼ੁਰੂ ਕੀਤੀ ਹੋਈ ਹੈ। ਕੰਮ ਭਾਵੇਂ ਪੱਕੀ ਨੇਚਰ ਦਾ ਹੋਵੇ, ਮੁਸਤਕਿਲ ਨੇਚਰ ਦਾ ਹੋਵੇ ਪਰ ਉਹ ਵਰਕਰ ਪ੍ਰੋਬੇਸ਼ਨ ਬੇਸਿਜ਼ ਤੇ ਰਖਦਾ ਹੈ ਤਾਂ ਕਿ ਉਸ ਨੂੰ ਜਿਹੜੀਆਂ ਥੋੜ੍ਹੀਆਂ ਬਹੁਤ ਸਹੂਲਤਾਂ ਮਿਲਦੀਆਂ ਹਨ ਉਹ ਵੀ ਨਾ ਮਿਲ ਸਕਣ। ਸਪੀਕਰ ਸਾਹਿਬ, ਵਰਕਰ ਦਾ ਪ੍ਰਾਵੀਡੈਂਟ ਫੰਡ ਹੈ, ਪ੍ਰਾਵੀਡੈਂਟ ਫੰਡ ਦੀ ਜੋ ਸਕੀਮ ਹੈ ਉਸ ਦੇ ਲਈ ਇਹ ਸ਼ਰਤ ਹੈ ਕਿ ਘੱਟ ਤੋਂ ਘੱਟ 6 ਮਹੀਨੇ ਦੀ ਨੌਕਰੀ ਹੋਣੀ ਚਾਹੀਦੀ ਹੈ। ਜੇ ਐਮਪਲਾਇਰ ਨੇ ਬੰਦਾ ਕੱਚਾ ਹੀ ਰਖਣਾ ਹੈ ਅਤੇ ਪੱਕਾ ਰਖਣਾ ਹੀ ਨਹੀਂ ਅਤੇ 4-5 ਮਹੀਨੇ ਬਾਦ ਉਸ ਨੂੰ ਕੱਢ ਹੀ ਦੇਣਾ ਹੈ ਤਾਂ ਉਸ ਦਾ ਪ੍ਰਾਵੀਡੈਂਟ ਫੰਡ ਕਟਿਆ ਨਹੀਂ ਜਾ ਸਕਦਾ। ਫਿਰ, ਸਪੀਕਰ ਸਾਹਿਬ, ਡਾਕਟਰੀ ਸਕੀਮ ਹੈ। ਇਸੇ ਤਰ੍ਹਾਂ ਸੈਂਟਰਲ ਗੌਰਮਿੰਟ ਦੀ ਗਰੈਚੁਟੀ ਸਕੀਮ ਦਾ ਕਾਨੂੰਨ ਹੈ। ਜੇ ਵਰਕਰ ਨੂੰ ਪੱਕਿਆਂ ਹੋਣ ਹੀ ਨਹੀਂ ਦੇਣਾ ਤਾਂ ਉਸ ਨੂੰ ਕੀ ਗਰੈਚੁਟੀ ਮਿਲੇਗੀ ਕਿਉਂਕਿ ਗਰੈਚੁਟੀ ਮਿਲਣੀ ਹੈ ਸਰਵਿਸ ਤੇ। ਇਸ ਲਈ, ਸਪੀਕਰ ਸਾਹਿਬ, ਵਰਕਰ ਨੂੰ ਕੋਈ ਸਹੂਲਤ ਨਹੀਂ ਮਿਲਦੀ। ਵਰਕਰ ਦੀ ਸਿਕਿਓਰਿਟੀ ਆਫ਼ ਸਰਵਿਸ ਨਹੀਂ ਰਹਿੰਦੀ। ਜੇ ਵਰਕਰ ਨੂੰ ਕੱਚਾ ਹੀ ਰਖਣਾ ਹੈ ਅਤੇ ਜਦੋਂ ਐਮਪਲਾਇਰ ਦੀ ਮਰਜ਼ੀ ਹੋਵੇ ਉਸ ਨੂੰ ਕੰਨੋ ਫੜ ਕੇ ਬਾਹਰ ਕੱਢ ਦੇਣਾ ਹੈ ਤਾਂ ਫਿਰ ਨਾ ਉਸ ਨੂੰ ਪ੍ਰਾਵੀਡੈਂਡ ਫੰਡ, ਨਾ ਗਰੈਚੁਟੀ ਅਤੇ ਨਾ ਹੀ ਕੋਈ ਹੋਰ ਸਹੂਲਤ ਮਿਲਣੀ ਹੈ। ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਹਾਊਸ ਵਿਚ ਇਹ ਰੋਸ ਕੀਤਾ ਸੀ ਕਿ ਜੋ ਘੱਟ ਤੋਂ ਘੱਟ ਤਨਖਾਹਾਂ ਮੁੱਕਰਰ ਕੀਤੀਆਂ ਗਈਆਂ ਹਨ ਉਹ ਬਹੁਤ ਥੋੜ੍ਹੀਆਂ ਹਨ। ਤੁਸੀਂ ਵੀ, ਸਪੀਕਰ ਸਾਹਿਬ, ਸਹਿਮਤ ਹੋਵੋਗੇ। ਪਰ ਜਿਸ ਕਾਰਖਾਨੇ ਦੇ ਵਿਚ ਪੱਕੇ ਕੰਮ ਉਤੇ ਪੱਕਾ ਵਰਕਰ ਰਖਣਾ ਹੀ ਨਹੀਂ

ਅਤੇ ਜਿਸ ਵਰਕਰ ਨੂੰ ਹਮੇਸ਼ਾ ਇਹ ਫਿਕਰ ਹੈ ਕਿ ਐਮਪਲਾਇਰ ਦੀ ਜਦ ਮਰਜ਼ੀ ਹੈ ਉਹ ਕੱਢ ਦੇਵੇਗਾ, ਜਦੋਂ ਮਾਲਕ ਦੀ ਮਰਜ਼ੀ ਹੋਵੇਗੀ ਕੰਨੋ ਫੜ ਕੇ ਬਾਹਰ ਕੱਢ ਦੇਵੇਗਾ ਤਾਂ ਉਹ ਸਮਝਦਾ ਹੈ ਕਿ ਜੋ ਕੁਝ ਮਾਲਕ ਦਿੰਦਾ ਹੈ ਉਹੀ ਲੈ ਲਓ। ਜਿਹੜੀਆਂ ਮਿਨੀਮੱਮ ਵੇਜਿਜ਼ ਮੁਕੱਰਰ ਕੀਤੀਆਂ ਗਈਆਂ ਹਨ ਉਹ ਵੀ ਵਰਕਰ ਨੂੰ ਨਹੀਂ ਮਿਲਦੀਆਂ। ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਵਿਚ ਅਨੇਕਾਂ ਹੀ ਕਾਰਖਾਨੇ ਲਭਣਗੇ ਜਿਥੇ 187 ਰੁਪਏ ਘੱਟ ਤੋਂ ਘੱਟ ਮੁਕੱਰਰ ਹੈ ਪਰ ਵਰਕਰ ਨੂੰ ਸੌ ਸਵਾ ਸੌ ਤੋਂ ਵੱਧ ਮਾਲਕ ਨਹੀਂ ਦਿੰਦੇ। (ਵਿਘਨ) ਸਪੀਕਰ ਸਾਹਿਬ, ਇਸ ਲਈ ਇਸ ਬਿਲ ਦੇ ਵਿਚ ਇਹ ਮੰਗ ਕੀਤੀ ਗਈ ਹੈ ਕਿ ਹਰ ਐਮਪਲਾਇਰ ਦੇ ਲਈ ਸਟੈਚੂਟਰੀ ਤੌਰ ਤੇ, ਕਾਨੂੰਨੀ ਤੌਰ ਤੇ ਇਹ ਜਬਰੀ ਕਰ ਦਿੱਤਾ ਜਾਵੇ, ਲਾਜ਼ਮੀ ਕਰ ਦਿੱਤਾ ਜਾਵੇ ਕਿ ਉਹ ਡਿਕਲੇਅਰ ਕਰੇ ਅਤੇ ਲੇਬਰ ਮਹਿਕਮੇ ਨੂੰ ਲਿਖ ਕੇ ਦੇਵੇ ਕਿ ਉਸ ਦੇ ਕਾਰਖਾਨੇ ਵਿਚ ਪੱਕੇ ਕੰਮ ਲਈ, ਮੁਸਤਕਿਲ ਕੰਮ ਲਈ ਕਿੰਨੇ ਨੌਕਰ ਹਨ ਔਰ ਅਗਰ ਕਿਸੇ ਵਰਕਰ ਨੂੰ, ਕਿਸੇ ਯੂਨੀਅਨ ਨੂੰ ਇਸ ਦੇ ਵਿਚ ਕੋਈ ਇਤਰਾਜ਼ ਹੋਵੇ ਤਾਂ ਉਹ ਇਤਰਾਜ਼ ਆਪਣਾ ਦੱਸਣ। ਲੇਬਰ ਅਫ਼ਸਰ ਉਸ ਦਾ ਫ਼ੈਸਲਾ ਕਰੇ ਕਿ ਇਸ ਕਾਰਖਾਨੇ ਵਿਚ ਪੱਕੀਆਂ ਮੁਸਤਕਿਲ ਨੌਈਅਤ ਦੀਆਂ ਜਿੰਨੀਆਂ ਨੌਕਰੀਆਂ ਮਾਲਕ ਨੇ ਡੈਕਲੇਅਰ ਕੀਤੀਆਂ ਹਨ ਉਹ ਠੀਕ ਹਨ ਜਾਂ ਗਲਤ ਹਨ ਅਤੇ ਲੇਬਰ ਅਫ਼ਸਰ ਦੇ ਖਿਲਾਫ਼ ਅਪੀਲ ਕਰਨ ਦਾ ਹੱਕ ਲੇਬਰ ਕੋਰਟ ਨੂੰ ਜਾਂ ਲੇਬਰ ਕਮਿਸ਼ਨਰ ਨੂੰ ਦਿੱਤਾ ਜਾਵੇ। ਜੇ ਇਹ ਕਾਨੂੰਨ ਬਣਾ ਦਿਤਾ ਜਾਵੇ ਤਾਂ ਇਸ ਦੇ ਨਾਲ ਜਿਹੜੇ ਝੂਠੀ ਡੈਕਲੇਰੇਸ਼ਨ ਕਰਦੇ ਹਨ ਕਿ ਜਿਹੜੀਆਂ ਪੱਕੀਆਂ ਜਾਂ ਮੁਸਤਕਿਲ ਨੌਈਅਤ ਦੀਆਂ ਨੌਕਰੀਆਂ ਮਾਲਕ ਨੇ ਦਸੀਆਂ ਹਨ, ਉਹ ਗਲਤ ਹਨ ਤਾਂ ਉਸ ਦੇ ਖਿਲਾਫ਼ ਸਜ਼ਾ ਵੀ ਤਜ਼ਵੀਜ਼ ਕੀਤੀ ਜਾਵੇ। ਸਪੀਕਰ ਸਾਹਿਬ, ਅਗਰ ਇਹ ਕਾਨੂੰਨ ਬਣਾ ਦਿੱਤਾ ਜਾਵੇ ਤਾਂ ਇਸ ਦੇ ਨਤੀਜੇ ਕੀ ਨਿਕਲਣਗੇ ! ਜਿੱਥੇ ਕੰਮ ਪੱਕਾ ਮੁਸਤਕਿਲ ਕਿਸਮ ਦਾ ਹੈ ਪਹਿਲਾ ਉਥੇ ਮਾਲਕ ਪ੍ਰੋਬੇਸ਼ਨ ਪੀਰੀਅਡ ਲਈ ਵਰਕਰ ਨੂੰ 6 ਮਹੀਨੇ ਵਾਸਤੇ ਰਖ ਲਵੇ ਅਤੇ ਜੇ ਉਸ ਦਾ ਕੰਮ ਤਸੱਲੀ ਬਖਸ਼ ਹੈ ਤਾਂ ਉਸ ਨੂੰ ਕਨਫ਼ਰਮ ਕਰਕੇ ਉਹ ਪੱਕਾ ਹੋ ਜਾਵੇ ਅਤੇ ਇਹ ਜਿਹੜਾ ਕਾਨੂੰਨ ਹੈ ਇਸ ਦਾ ਉਹ ਵਰਕਰ ਫ਼ਾਇਦਾ ਉਠਾ ਸਕੇ। ਇਸ ਦੇ ਨਾਲ ਉਸ ਦੀ ਸਿਕਿਓਰਿਟੀ ਆਫ਼ ਸਰਵਿਸ ਵੀ ਹੋਵੇਗੀ। ਸਪੀਕਰ ਸਾਹਿਬ, ਜੇ ਉਸ ਦੀ ਸਿਕਿਓਰਿਟੀ ਆਫ਼ ਸਰਵਿਸ ਹੋਵੇਗੀ ਤਾਂ ਇਸ ਦੇ ਨਾਲ ਇੰਡਸਟਰੀ ਨੂੰ ਵੀ ਫਾਇਦਾ ਹੋਵੇਗਾ, ਕਿਉਂਕਿ ਉਹ ਜੀਅ ਲਾ ਕੇ ਕੰਮ ਕਰੇਗਾ ਅਤੇ ਉਸ ਦੇ ਦਿਲ ਵਿਚ ਕੋਈ ਡਰ ਨਹੀਂ ਹੋਵੇਗਾ ਕਿ ਉਸ ਨੇ ਨੌਕਰੀ ਤੇ ਕੱਲ ਨੂੰ ਰਹਿਣਾ ਵੀ ਹੈ ਜਾਂ ਨਹੀਂ। ਇਸ ਦੇ ਨਾਲ, ਸਪੀਕਰ ਸਾਹਿਬ, ਇੰਡਸਟਰੀ ਦੀ ਪ੍ਰੋਡਕਸ਼ਨ ਵਿਚ ਵੀ ਵਾਧਾ ਹੋਵੇਗਾ ਕਿਉਂਕਿ ਵਰਕਰ ਆਪਣਾ ਮਨ ਲਾ ਕੇ, ਜੀਅ ਲਾ ਕੇ ਕੰਮ ਕਰੇਗਾ। ਹੁਣ ਇਸ ਵੇਲੇ ਵਰਕਰ ਹੀ ਨਹੀਂ ਸਗੋਂ ਇੰਡਸਟਰੀ ਵੀ ਸਫ਼ਰ ਕਰਦੀ ਹੈ। ਕੋਈ ਦੂਰ ਅੰਦੇਸ਼ ਐਮਪਲਾਇਰ ਇਹੋ ਜਿਹਾ ਕੰਮ ਨਹੀਂ ਕਰਦਾ ਕਿ ਉਹ ਆਪਣੇ ਵਰਕਰ ਨੂੰ 2—4 ਮਹੀਨਿਆਂ ਬਾਅਦ ਕੱਢ ਦੇਵੇ। ਪਰ ਹਾਲਤ ਇਸ ਵੇਲੇ ਇਹ ਹੈ ਕਿ ਕੋਈ ਐਮਪਲਾਇਰ ਦੂਰ ਅੰਦੇਸ਼ ਨਹੀਂ। ਉਹ ਸੋਚਦਾ ਹੈ ਕਿ ਫੌਰੀ ਤੌਰ ਤੇ ਵੱਧ ਤੋਂ ਵੱਧ ਨਫ਼ਾ ਹੋਵੇ, ਇਸ ਲਈ ਇਸ ਪ੍ਰੈਕਟਿਸ ਵਿਚ ਇਨਡਲਜ ਕਰਦਾ ਹੈ। ਸਪੀਕਰ ਸਾਹਿਬ, ਮੈਂ ਅੱਜ ਤੋਂ ਚਾਰ ਸਾਲ ਪਹਿਲਾਂ ਇਹੀ ਬਿਲ ਇਸ ਸਦਨ ਵਿਚ ਪੇਸ਼ ਕੀਤਾ ਸੀ ਅਰ ਮੈਨੂੰ ਅਫ਼ਸੋਸ ਹੋਇਆ ਜਦੋਂ ਉਦੋਂ ਦੇ ਮਨਿਸਟਰ ਸ੍ਰੀ ਹੰਸ ਰਾਜ ਸ਼ਰਮਾ ਨੇ ਇਸ ਬਿਲ ਨੂੰ ਪਾਸ ਨਹੀਂ ਹੋਣ ਦਿੱਤਾ। ਮੈਂ ਮੁੜ ਕੇ ਇਹ ਬਿਲ ਲਿਆਇਆ ਹਾਂ ਔਰ ਮੈਂ ਆਸ ਕਰਦਾ ਹਾਂ ਕਿ, ਕਿਉਂਕਿ ਇਹ ਸਰਕਾਰ ਜ਼ਿਆਦਾ ਕਿਰਤੀਆਂ ਦੀ ਹਾਮੀ ਹੈ, ਇਸ ਬਿਲ ਨੂੰ ਹਾਊਸ ਵਿਚ ਮਨਜ਼ੂਰ ਕਰਨਗੇ ਔਰ ਸਰਵ ਸੰਮਿਤੀ ਨਾਲ ਇਸ ਨੂੰ ਪਾਸ ਕਰਨਗੇ।

Mr. Speaker : Motion moved—

That leave be granted to introduce the Punjab Industrial Establishments (Declaration of Permanent Posts) Bill.

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਸਪੀਕਰ ਸਾਹਿਬ, ਜਿਹੜਾ ਬਿਲ ਇਨਟਰੋਡਿਊਸ ਕਰਨ ਵਾਸਤੇ, ਡਾਂਗ ਸਾਹਿਬ ਨੇ ਜਿਸ ਦੀ ਲੀਵ ਦੇ ਵਾਸਤੇ ਹਾਊਸ ਦੇ ਕੋਲੋਂ ਇਜਾਜ਼ਤ ਮੰਗੀ ਹੈ, ਮੈਂ ਉਸ ਦੇ ਬਾਰੇ ਕੁਝ ਗੱਲਾਂ ਦੱਸਣਾ ਚਾਹੁੰਦਾ ਹਾਂ । ਗਲ ਇਹ ਹੈ ਕਿ ਜਿਥੋਂ ਤਕ ਇਸ ਬਿਲ ਦਾ ਜੋ ਮਨਸ਼ਾ ਦਸਿਆ ਗਿਆ ਹੈ ਉਸ ਦੇ ਉਤੇ ਤਾਂ ਕਿਸੇ ਬੰਦੇ ਦੀਆਂ 2 ਰਾਵਾਂ ਨਹੀਂ ਹੋ ਸਕਦੀਆਂ ਕਿ ਲੇਬਰ ਦਾ ਸਟੈਂਡਰਡ ਅੱਛਾ ਹੋਵੇ, ਲੋ ਪੇਡ ਆਦਮੀ ਦੀ ਪੋਜ਼ੀਸ਼ਨ ਚੰਗੀ ਬਣੇ । ਉਨ੍ਹਾਂ ਨੂੰ ਪ੍ਰਾਵੀਡੈਂਡ ਫੰਡ ਮਿਲੇ, ਉਨ੍ਹਾਂ ਦੀ ਸਿਕਿਓਰਿਟੀ ਆਫ ਸਰਵਿਸ ਹੋਵੇ । ਪਰ, ਸਪੀਕਰ ਸਾਹਿਬ, ਇਹ ਸਾਰੀਆਂ ਚੀਜ਼ਾਂ ਅਗੇ ਹੀ ਹਨ । ਵਰਕਰ ਨੂੰ ਸਿਕਿਓਰਿਟੀ ਆਫ ਸਰਵਿਸ ਵੀ ਹੈ, ਉਸ ਦੇ ਲਈ ਪ੍ਰਾਵੀਡੈਂਟ ਫੰਡ ਵੀ ਹੈ, ਉਸ ਦੇ ਲਈ ਈ.ਐਸ.ਆਈ. ਵੀ ਹੈ । ਉਸ ਦੀ ਹੈਲਥ ਦੇ ਲਈ ਜੋ ਈ.ਐਸ.ਆਈ. ਹੈ ਉਸ ਦੇ ਵਿਚ ਨਾ ਸਿਰਫ ਉਹ ਆਪਣਾ ਬਲਕਿ ਉਸ ਦੇ ਬਚਿਆਂ ਲਈ, ਉਸ ਦੇ ਡੀਪੈਂਡੈਂਟਸ ਦੀ ਹੈਲਥ ਦੇਖਣ ਵਾਸਤੇ ਵੀ ਅੱਜ ਸਾਡੇ ਕਾਨੂੰਨ ਹਨ । ਸਾਡੇ ਕੋਲ ਕਾਨੂੰਨ ਪ੍ਰਾਵੀਡੈਂਟ ਫੰਡ ਲਈ ਵੀ ਹੈ ਅਤੇ ਬਾਕੀ ਦੀਆਂ ਹੋਰ ਸਹੂਲਤਾਂ ਲਈ ਵੀ ਹੈ । ਜਿਹੜੀ, ਸਪੀਕਰ ਸਾਹਿਬ, ਚੀਜ਼ ਡਾਂਗ ਸਾਹਿਬ ਨੇ ਪੇਸ਼ ਕੀਤੀ ਹੈ, ਜਿਹੜਾ ਬਿਲ ਡਾਂਗ ਸਾਹਿਬ ਨੇ ਅੱਜ ਪੇਸ਼ ਕੀਤਾ ਹੈ, ਪੰਜਾਬ ਇੰਡਸਟਰੀਅਲ ਐਸਟੈਬਲਿਸ਼ਮੈਂਟ (ਡੈਕਲੇਰੇਸ਼ਨ ਆਫ ਪ੍ਰਮਾਨੈਂਟ ਪੋਸਟਸ) ਬਿਲ, ਇਸ ਬਿਲ ਦੀ ਕੋਈ ਜ਼ਰੂਰਤ ਨਹੀਂ ਹੈ । ਬਹੁਤ ਸਾਰੀਆਂ ਚੀਜ਼ਾਂ ਅੱਜ ਜੋ ਵੀ ਕਾਨੂੰਨ ਸਾਡੇ ਕੋਲ ਹੈ ਉਸ ਦੇ ਵਿਚ ਆਲਰੇਡੀ ਕਵਰਡ ਹਨ । ਸਪੀਕਰ ਸਾਹਿਬ, ਗਰਮਿੰਟ ਆਫ ਇੰਡੀਆ ਨੇ 1946 ਵਿਚ ਇਕ ਕਾਨੂੰਨ ਬਣਾਇਆ ਸੀ ਜਿਸ ਦਾ ਨਾਮ ਇੰਡਸਟਰੀਅਲ ਇੰਮਪਲਾਇਮੈਂਟ (ਸਟੈਂਡਿੰਗ ਆਰਡਰਜ਼) ਐਕਟ, 1946 ਹੈ ਔਰ ਉਸ ਦੇ ਥਲੇ ਸਟੇਟ ਗੌਰਮਿੰਟਾਂ ਨੂੰ ਐਮਪਾਵਰ ਕੀਤਾ ਗਿਆ ਹੈ ਔਰ ਜਿਸ ਦੇ ਨਾਲ ਪੰਜਾਬ ਸਟੇਟ ਗੌਰਮਿੰਟ ਨੇ 1949 ਵਿਚ ਉਸ ਰੂਲ ਦੇ ਥਲੇ ਚੀਜ਼ਾਂ ਪ੍ਰਿਸਕਰਾਈਬ ਕੀਤੀਆਂ ਹਨ ਔਰ ਇਹ ਜਿਹੜੀਆਂ ਚੀਜ਼ਾਂ ਡਾਂਗ ਸਾਹਿਬ ਕਹਿੰਦੇ ਹਨ ਉਹ ਕਵਰਡ ਹਨ ।

Mr. Speaker, now I refer to Schedule Sections 2 (g) & 3 (ii) of the Industrial Employment (Standing Orders) Act, 1946. The matter which has been provided in the Standing Order is—Classification of workmen, for example, whether permanent, temporary, apprentices, probationers or badlis.

ਸਪੀਕਰ ਸਾਹਿਬ, ਇਹ ਸਾਰੀਆਂ ਚੀਜ਼ਾਂ ਜਿਨ੍ਹਾਂ ਦੇ ਬਾਰੇ ਡਾਂਗ ਸਾਹਿਬ ਕਹਿੰਦੇ ਹਨ, ਖਾਸ ਤੌਰ ਤੇ ਪਰਮਾਨੈਂਟ ਬੇਸਿਜ਼ ਡਿਕਲੇਅਰ ਕਰਨ ਵਾਸਤੇ, ਇਹ ਸਾਰੀਆਂ ਚੀਜ਼ਾਂ ਇਸ ਦੇ ਵਿਚ ਆ ਜਾਂਦੀਆਂ ਹਨ । ਇਸ ਦੇ ਵਿਚ ਸੌ ਜਾਂ ਸੌ ਤੋਂ ਵੱਧ ਲਾਗੂ ਕੀਤਾ ਹੈ ਪਰ ਇਸ ਦੇ ਨਾਲ ਹੀ ਸਟੇਟ ਗੌਰਮਿੰਟ ਨੂੰ ਐਮਪਾਵਰ ਕੀਤਾ ਹੈ ਕਿ ਜੇ ਕਿਧਰੇ ਸੌ ਤੋਂ ਘੱਟ ਵੀ ਹੈ ਤਾਂ ਗੌਰਮਿੰਟ ਉਸ ਨੂੰ ਵੀ ਕਰ ਸਕਦੀ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਨਹੀਂ ਸਮਝਦਾ ਕਿ ਜਦੋਂ ਸਾਡੇ ਕੋਲ ਅਗੇ ਹੀ ਕਾਨੂੰਨ ਹੋਣ ਔਰ ਇਕ ਹੋਰ ਨਵਾਂ ਕਾਨੂੰਨ ਬਣਾ ਕੇ ਛੋਟੇ ਛੋਟੇ ਜਿਹੜੇ ਵਿਚਾਰੇ ਇੰਡਸਟਰੀ ਚਲਾਉਂਦੇ ਹਨ ਉਨ੍ਹਾਂ ਨੂੰ ਅਨਨਸੈਸਰੀ ਹੈਰਾਸਮੈਂਟ

ਵਿਚ ਪਾਈਏ ਔਰ ਇਸ ਗੱਲ ਦੇ ਵਾਸਤੇ ਇਕ ਨਵਾਂ ਇਨਸਪੈਕਟੋਰੇਟ ਖੜਾ ਕੀਤਾ ਜਾਵੇ । ਜਿਹੜੀਆਂ ਗਲਾਂ ਡਾਂਗ ਸਾਹਿਬ ਨੇ ਕਹੀਆਂ ਹਨ, ਸਪੀਕਰ ਸਾਹਿਬ, ਇਹ ਆਲਰੈਡੀ ਸੈਂਟਰਲ ਸਰਕਾਰ ਨੇ ਅਤੇ ਸਟੇਟ ਸਰਕਾਰ ਨੇ ਇਸ ਗਲ ਦਾ ਤਹਈਆ ਕੀਤਾ ਹੋਇਆ ਹੈ ਕਿ ਦਿਹਾਤ ਵਿਚ ਛੋਟੀ ਇੰਡਸਟਰੀ ਜਿਹੜੀ ਹੈ ਉਸ ਨੂੰ ਹਰ ਤਰੀਕੇ ਨਾਲ ਖੜਾ ਕੀਤਾ ਜਾਵੇ, ਇਸ ਲਈ ਸੈਂਟਰ ਨੇ ਇਕ ਐਕਟ ਸਾਰੇ ਹਿੰਦੁਸਤਾਨ ਵਿਚ ਲਾਗੂ ਕੀਤਾ । ਉਸ ਦੇ ਵਿਚ ਕਈ ਤਰ੍ਹਾਂ ਦੀਆਂ ਚੀਜ਼ਾਂ ਆਲਰੇਡੀ ਕਵਰਡ ਹਨ । ਅੱਜ ਸਮਾਲ ਸਕੇਲ ਇੰਡਸਟਰੀ ਨੂੰ ਚਲਾਉਣ ਵਾਲਾ ਕੌਣ ਹੈ ? ਉਹ ਵਰਕਰ ਹੈ ਜਿਸ ਨੇ ਅਪਣੀ ਮਿਹਨਤ ਅਤੇ ਐਕਸਪੀਰੀਐਂਸ ਨਾਲ ਕੰਮ ਸ਼ੁਰੂ ਕੀਤਾ ਹੈ ਅਤੇ 4,6 ਜਾਂ 10 ਲੂਮਜ਼ ਜਾਂ ਮਸ਼ੀਨਾਂ ਲਾ ਕੇ ਕੰਮ ਸ਼ੁਰੂ ਕੀਤਾ ਹੈ ਅਤੇ ਉਹ ਆਪ ਹੀ ਇਕ ਚਪੜਾਸੀ ਤੋਂ ਲੈ ਕੇ ਮੈਨੇਜਰ ਤਕ ਦਾ ਕੰਮ ਕਰਦਾ ਹੈ । ਅਗਰ ਇਕ ਖਰੀਦਦਾਰ ਆ ਗਿਆ ਤਾਂ ਉਸ ਦੇ ਲਈ ਚਾਹ ਦਾ ਆਰਡਰ ਦੇਣ ਲਈ ਆਪ ਜਾਂਦਾ ਹੈ । ਅਗਰ ਉਸ ਨੇ 10, 20, 25 ਬੰਦੇ ਰੱਖੇ ਹੋਏ ਹਨ ਤਾਂ ਉਹ ਬੈਂਕ ਖੁਲ੍ਹਦੇ ਹੀ ਉਸ ਦੇ ਦਰਵਾਜ਼ੇ ਤੇ ਜਾ ਖੜਾ ਹੁੰਦਾ ਹੈ ਤਾਂ ਕਿ ਉਸ ਦਾ ਚੈਕ ਆਨਰ ਹੋ ਜਾਵੇ ਅਤੇ ਉਹ ਰਾਅ-ਮੈਟੀਰੀਅਲ ਲੈ ਸਕੇ ਅਤੇ ਠੀਕ 7 ਤਾਰੀਖ਼ ਨੂੰ ਵਰਕਰਾਂ ਨੂੰ ਪੈਸੇ ਦੇ ਸਕੇ । ਉਸ ਨੂੰ ਅਸੀਂ ਹਰ ਤਰ੍ਹਾਂ ਦੀਆਂ ਸਹੂਲਤਾਂ ਦਿਤੀਆਂ ਹੋਈਆਂ ਹਨ । ਬੈਂਕਾਂ ਦੀ ਤਰਫੋਂ ਜਾਂ ਦੂਸਰੇ ਇੰਸਟੀਚਿਊਸ਼ਨਾਂ ਵਲੋਂ ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਹੋਈਆਂ ਹਨ । ਜਿਹੜੇ ਰਾਈਟਸ ਐਂਡ ਪਾਵਰਜ਼ ਸਰਕਾਰ ਕੋਲ ਆਲਰੈਡੀ ਹਨ ਉਹ ਠੀਕ ਤਰ੍ਹਾਂ ਨਾਲ ਲਾਗੂ ਕਰਨ ਦੇ ਯਤਨ ਕੀਤੇ ਜਾਂਦੇ ਹਨ ।

ਦੂਸਰੀ ਗੱਲ ਹੈ ਐਂਪਲਾਇਰ ਦੀ । ਸਰਕਾਰ ਸੱਭ ਤੋਂ ਵੱਡੀ ਐਂਪਲਾਇਰ ਹੈ। ਸਰਕਾਰ ਕੋਲ ਜਿਹੜੇ ਰੂਲਜ਼ ਬਣੇ ਹੋਏ ਹਨ ਉਨ੍ਹਾਂ ਦੇ ਮੁਤਾਬਕ ਵੀ ਸਰਕਾਰ ਹਰ ਬੰਦੇ ਨੂੰ ਜਦੋਂ ਲਾਉਂਦੀ ਹੈ ਤਾਂ 2 ਸਾਲ ਲਈ ਪ੍ਰੋਬੇਸ਼ਨ ਤੇ ਲਾਉਂਦੀ ਹੈ । ਉਸ ਤੋਂ ਬਾਅਦ ਅਗਰ ਉਸ ਦਾ ਕੰਮ ਸੈਟਿਸਫੈਕਟਰੀ ਨਾ ਹੋਵੇ ਤਾਂ ਹੋਰ ਪ੍ਰੋਬੇਸ਼ਨ ਪੀਰੀਅਡ ਵਧਾਇਆ ਜਾਂਦਾ ਹੈ । ਇਹ ਲੋਕ ਜਿਹੜੇ ਛੋਟੀ ਇੰਡਸਟਰੀ ਚਲਾਉਂਦੇ ਹਨ ਅਗਰ ਉਨ੍ਹਾਂ ਕੋਲ ਆਰਡਰ ਆ ਗਿਆ ਤਾਂ ਪੂਰਾ ਕੰਮ ਹੋ ਗਿਆ ਔਰ ਜਦੋਂ ਆਰਡਰ ਮੀਟ ਵਿਦ ਹੋ ਗਿਆ ਅਤੇ ਹੋਰ ਆਰਡਰ ਨਾ ਆਇਆ ਤਾਂ ਕਾਰਖਾਨੇ ਵਿਚ ਭੰਗ ਭੁਜਦੀ ਪਈ ਹੈ ਵਾਲੀ ਪਰੋਵਰਬ ਸ਼ੁਰੂ ਹੋ ਜਾਂਦੀ ਹੈ । ਜਿਸ ਤਰ੍ਹਾਂ ਡਾਗ ਸਾਹਿਬ ਕਹਿੰਦੇ ਹਨ ਉਸ ਤਰ੍ਹਾਂ ਜੇ ਉਸ ਆਦਮੀ ਵਾਸਤੇ 10,15 ਆਦਮੀ ਬੋਝ ਬਣ ਗਏ ਤਾਂ ਉਨ੍ਹਾਂ ਦੀ ਪੇ ਦੇਣੀ ਮੁਸ਼ਕਲ ਹੋ ਜਾਵੇਗੀ । ਇੰਡਸਟਰੀ ਜਿਹੜੀ ਸਿਕ ਹੈ ਉਹ ਹੋਰ ਸਿਕ ਹੋ ਜਾਵੇਗੀ । ਮੈਂ ਨਹੀਂ ਸਮਝਦਾ ਕਿ ਜਿਹੜਾ ਇਹ ਵੇਗ ਬਿਲ ਲੈ ਆਏ ਹਨ ਉਸ ਨੂੰ ਪਾਸ ਕੀਤਾ ਜਾਵੇ । ਇੰਡਸਟਰੀ ਦੀ ਜਿਹੜੀ ਡੈਫੀਨੇਸ਼ਨ ਹੈ ਉਸ ਦੇ ਵਿਚ ਕੀ ਕੁਝ ਆਉਂਦਾ ਹੈ ਉਹ ਮੈਂ ਦੱਸਦਾ ਹਾਂ ਔਰ ਸੈਂਟਰਲ ਐਕਟ ਦੇ ਥਲੇ ਪੰਜਾਬ ਗੌਰਮਿੰਟ ਨੇ ਐਮਪਲਾਇਮੈਂਟ ਰੂਲਜ਼ ਬਣਾਏ ਹਨ, ਉਸ ਦੇ ਵਿਚ ਕਈ ਚੀਜ਼ਾਂ ਹਨ । ਮਿਸਾਲ ਦੇ ਤੌਰ ਤੇ ਅਸਟੈਬਲਿਸ਼ਮੈਂਟ, ਜੈਟੀ, ਇਨਲੈਂਡ ਵਹੀਕਲਜ਼, ਮਕੈਨੀਕਲੀ ਪ੍ਰੋਪੈਲਡ ਔਰ ਉਨ੍ਹਾਂ ਦੀ ਪ੍ਰਾਪਰਲੀ ਮੇਂਟੀਨੈਂਸ । ਦੂਸਰਾ ਆਇਲ ਫੀਲਡਜ਼, ਮਾਈਨਜ਼ ਵਗੈਰਾ ਇਹ ਸਾਰੀਆਂ ਚੀਜ਼ਾਂ ਆ ਜਾਂਦੀਆਂ ਹਨ । ਇੰਨੀਂ ਵਾਈਡ ਡੈਫ਼ੀਨੀਸ਼ਨ ਕਾਨੂੰਨ ਵਿਚ ਰੱਖੀ ਗਈ ਹੈ । ਮੈਂ ਨਹੀਂ ਸਮਝਦਾ ਕਿ ਇਸ ਦੇ ਬਾਵਜੂਦ ਪੰਜਾਬ ਸਰਕਾਰ ਨੂੰ ਇਸ ਬਾਰੇ ਕੋਈ ਹੋਰ ਕਾਨੂੰਨ ਬਣਾਉਣ ਦੀ ਲੋੜ ਹੈ । ਜੋ ਬਿਲ ਡਾਂਗ ਸਾਹਿਬ ਨੇ ਲਿਆਂਦਾ ਹੈ ਇਹ ਵੇਗ ਬਿਲ ਹੈ । ਮੈਂ ਪੰਜਾਬ ਸਰਕਾਰ ਵਲੋਂ ਐਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਜਿਥੋਂ ਤੱਕ ਲੇਬਰ ਦੇ

[ਉਦਯੋਗ ਮੰਤਰੀ]

ਸਟੇਟਸ ਦਾ ਤੁਅੱਲਕ ਹੈ ਉਸ ਨੂੰ ਬਹਾਲ ਰਖਣਾ ਹੈ ਅਤੇ ਅਸੀਂ ਲੇਬਰ ਨੂੰ ਮੌਜੂਦਾ ਕਾਨੂੰਨ ਰਾਹੀਂ ਖੜ੍ਹਾ ਕਰਨਾ ਹੈ। ਕਾਨੂੰਨ ਆਲਰੈਡੀ ਹਨ। ਲੇਬਰ ਦੀ ਸਿਕਿਓਰਟੀ ਆਫ਼ ਸਰਵਿਸ ਹੈ, ਈ.ਐਸ.ਆਈ. ਹੈ, ਜੀ.ਪੀ. ਫੰਡ ਲਈ ਕਾਨੂੰਨ ਹੈ। ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਾਂਗੇ। ਇਹ ਜਿਹੜਾ ਡਿਫੈਕਟਿਵ ਬਿਲ ਹੈ ਮੈਂ ਕਹਾਂਗਾ ਕਿ ਇਸ ਨੂੰ ਡਾਂਗ ਸਾਹਿਬ ਵਿਦਡਰਾ ਕਰਨ। ਜਿਹੜੇ ਸਟੈਂਡਿੰਗ ਆਰਡਰਜ਼ ਆਲ ਰੇਡੀ ਸਟੈਂਡ ਕਰਦੇ ਹਨ ਸੈਂਟਰ ਸਰਕਾਰ ਵਲੋਂ ਅਤੇ ਉਸ ਤੋਂ ਥੱਲੇ ਜਿਹੜੇ ਪੰਜਾਬ ਸਰਕਾਰ ਨੇ ਰੂਲਜ਼ ਬਣਾਏ ਹੋਏ ਹਨ ਉਨ੍ਹਾਂ ਵਿਚ ਅਗਰ ਕੋਈ ਅਮੈਂਡਮੈਂਟ ਦੀ ਲੋੜ ਪਈ ਅਸੀਂ ਆਪ ਲਿਆਵਾਂਗੇ ਪਰ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਨੂੰ ਵਾਪਸ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਬਿਲ 4,5 ਸਾਲ ਪਹਿਲਾਂ ਪੇਸ਼ ਕੀਤਾ ਸੀ। ਮੈਂ ਕਹਿੰਦਾ ਹਾਂ ਕਿ ਬਿਲਕੁਲ ਲਫ਼ਜ਼ ਬਲਫ਼ਜ਼ ਵਿਦਆਊਟ ਐਨੀ ਚੇਂਜ ਆਫ਼ ਕੌਮਾਂ ਐਂਡ ਫੁਲਸਟਾਪ ਇਨ੍ਹਾਂ ਨੇ ਇਹੀ ਚੀਜ਼ 1972 ਵਿਚ ਇਸ ਸਦਨ ਵਿਚ ਪੇਸ਼ ਕੀਤੀ ਸੀ। ਉਸ ਵੇਲੇ ਕਮਿਊਨਿਸਟ ਪਾਰਟੀ ਦੇ ਕਾਂਗਰਸ ਪਾਰਟੀ ਨਾਲ ਬੜੇ ਅੱਛੇ ਤੁਅੱਲਕਾਤ ਸਨ। ਇਨ੍ਹਾਂ ਨੇ 1972 ਵਿਚ ਇਕੱਠੇ ਇਲੈਕਸ਼ਨਾਂ ਲੜੀਆਂ ਸਨ ਅਤੇ 1977 ਵਿਚ ਵੀ ਇਕੱਠੇ ਇਲੈਕਸ਼ਨਾਂ ਲੜੀਆਂ। ਇਹ ਸਾਰੀ ਗੱਲ ਇਕੱਠੀ ਕਰਦੇ ਰਹੇ। 1975 ਵਿਚ ਜਦੋਂ ਐਮਰਜੈਂਸੀ ਲਾਗੂ ਹੋਈ, ਜਿਸ ਨੂੰ ਸਾਰਿਆਂ ਨੇ ਕੰਡੈਮ ਕੀਤਾ, ਉਸਦੀ ਕਾਂਗਰਸ ਵਾਲਿਆਂ ਨੇ ਵੀ ਇਤਨੀ ਵਕਾਲਤ ਨਹੀਂ ਸੀ ਕੀਤੀ ਜਿੰਨੀ ਇਨ੍ਹਾਂ ਨੇ ਕੀਤੀ ਸੀ। (ਸ਼ੇਮ) (ਸ਼ੇਮ) ਇਸ ਦੇ ਬਾਵਜੂਦ ਵੀ ਇਹ ਕਾਂਗਰਸ ਵਾਲਿਆਂ ਨੂੰ ਕਨਵਿੰਸ ਨਹੀਂ ਸੀ ਕਰਾ ਸਕੇ ਅਤੇ ਉਸ ਹਾਊਸ ਨੇ ਵੀ ਇਹ ਬਿਲ ਰਿਜੈਕਟ ਕਰ ਦਿੱਤਾ ਸੀ। ਮੈਂ ਆਸ ਕਰਦਾ ਹਾਂ ਕਿ ਡਾਂਗ ਸਾਹਿਬ ਥੋੜੀ ਜਿਹੀ ਸਿਆਣਪ ਕਰਨਗੇ, ਜਿਨ੍ਹਾਂ ਦੇ ਉਹ ਵੱਡੇ ਵਕੀਲ ਬਣਦੇ ਰਹੇ ਤੇ ਉਨ੍ਹਾਂ ਨੂੰ ਇਹ ਇਸ ਬਾਰੇ ਕਨਵਿੰਸ ਨਹੀਂ ਕਰਾ ਸਕੇ, ਕਿਉਂਕਿ ਇਹ ਜਿਹੜੀ ਚੀਜ਼ ਲੈ ਕੇ ਆਏ ਹਨ ਇਹ ਵੇਗ, ਬੇਮਾਅਨੇ ਔਰ ਗੈਰ ਕਾਨੂੰਨੀ ਹੈ, ਇਸ ਨੂੰ ਵਿਦਡਰਾ ਕਰਨਗੇ। ਇਹ ਜਿਹੜੀ ਇੰਡਸਟਰੀ ਹੈ ਇਹ ਸੈਂਟਰਲ ਗੌਰਮਿੰਟ ਦੇ ਥਲੇ ਹੈ ਇਸ ਲਈ ਡਾਂਗ ਸਾਹਿਬ ਇਸ ਬਿਲ ਨੂੰ ਵਾਪਸ ਲੈ ਲੈਣ।

**ਮਾਸਟਰ ਚੰਦ ਸਿੰਘ** (ਸ਼ੇਰਪੁਰ., ਐਸ. ਸੀ.) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਜਿਹੜਾ ਬਿਲ ਪੇਸ਼ ਕੀਤਾ ਹੈ ਮੈਂ ਉਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਵਜ਼ੀਰ ਸਾਹਿਬ ਬੋਲੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਛੋਟੇ ਕਾਰਖਾਨੇਦਾਰ ਹੈਰਾਨ ਹੋ ਰਹੇ ਹਨ, ਪਰ ਉਨ੍ਹਾਂ ਨੂੰ ਪਤਾ ਨਹੀਂ ਕਿ ਇਹ ਜਿਹੜੇ ਵਰਕਰਜ਼ ਅੱਜ ਕਾਰਖਾਨਿਆਂ ਵਿਚ ਕੰਮ ਕਰਦੇ ਹਨ ਉਨ੍ਹਾਂ ਨੂੰ ਕਿੰਨਾਂ ਹੈਰਾਨ ਹੋਣਾ ਪੈਂਦਾ ਹੈ, ਉਨ੍ਹਾਂ ਤੇ ਕਿਸ ਤਰ੍ਹਾਂ ਦੇ ਕੇਸ ਚਲਦੇ ਹਨ ਇਸ ਗੱਲ ਨੂੰ ਵਜ਼ੀਰ ਸਾਹਿਬ ਇਗਨੋਰ ਕਰ ਗਏ ਅਤੇ ਉਨ੍ਹਾਂ ਨੇ ਮੈਨੇਜਮੈਂਟ ਦਾ ਪੱਖ ਲਿਆ ਹੈ। 1972 ਵਿਚ ਕਾਂਗਰਸੀਆਂ ਨੇ ਵੀ ਉਨ੍ਹਾਂ ਦਾ ਪੱਖ ਲਿਆ ਅੱਜ ਇਹ ਉਨ੍ਹਾਂ ਦਾ ਪੱਖ ਲੈ ਰਹੇ ਹਨ ਇਸ ਲਈ ਇਨ੍ਹਾਂ ਔਰ ਉਨ੍ਹਾਂ ਵਿਚ ਮੈਂ ਸਮਝਦਾ ਹਾਂ ਕਿ ਕੋਈ ਫਰਕ ਨਹੀਂ।

10.38 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਨ੍ਹਾਂ ਨੇ ਉਨ੍ਹਾਂ ਮੈਨੇਜਮੈਂਟ ਵਾਲਿਆਂ ਦੀ ਪਿੱਠ ਤੇ ਹੱਥ ਰੱਖਿਆ ਹੈ ਇਹ ਬਿਲਕੁਲ ਨਾਜਾਇਜ਼ ਔਰ ਨਾਵਾਜਬ ਹੈ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਵਰਕਰਾਂ ਨੂੰ ਸਾਰੀਆਂ ਫੈਸਿਲਿਟੀਜ਼ ਮੁਹੱਈਆ ਕੀਤੀਆਂ ਹੋਈਆਂ ਹਨ, ਹਾਲਾਂਕਿ ਇਹ ਜਿਹੜਾ ਬਿਲ ਸਾਡੇ ਸਾਹਮਣੇ ਹੈ ਇਹ ਪੰਜਾਬ ਉਦਯੋਗ ਦੇ ਥੱਲੇ ਆਸਾਮੀਆਂ ਨੂੰ ਪੱਕਾ ਕਰਨ ਵਾਸਤੇ ਹੈ । ਵਜ਼ੀਰ ਸਾਹਿਬ ਨੇ ਵੀ ਕਿਹਾ ਹੈ ਕਿ ਇਨ੍ਹਾਂ ਨੂੰ ਸਿਕਿਓਰਟੀ ਆਫ ਸਰਵਿਸ ਹੈ ਇਨ੍ਹਾਂ ਨੂੰ ਹੋਰ ਫੈਸਿਲਿਟੀਜ਼ ਵੀ ਦਿੱਤੀਆਂ ਜਾਂਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਵੀ ਡੈਮੋਕਰੇਟਿਕ ਜੱਥੇਬੰਦੀਆਂ ਹਨ ਉਹ ਆਪਣੇ ਹੱਕਾਂ ਲਈ ਲੜਦੀਆਂ ਹਨ ਤਾਂ ਉਨ੍ਹਾਂ ਦੀਆਂ ਮੈਨੇਜਮੈਂਟ ਉਨ੍ਹਾਂ ਨੂੰ ਹੈਰਾਸ ਕਰਦੀਆਂ ਹਨ, ਲੇ ਆਫ਼ ਕਰਕੇ, ਲਾਕ ਆਊਟ ਕਰਕੇ ਆਦਿ । ਇਥੋਂ ਤਕ ਕਿ ਉਨ੍ਹਾਂ ਤੇ ਝੂਠੇ ਕੇਸ ਬਣਦੇ ਹਨ ਜਿਸ ਦੇ ਉਦਾਹਰਣ ਮੈਂ ਰਾਜਪੁਰਾ, ਅੰਮ੍ਰਿਤਸਰ, ਮੋਲਿਨਜ਼ ਇੰਡਸਟਰੀ, ਮੋਹਾਲੀ ਦੀਆਂ ਦੇ ਸਕਦਾ ਹਾਂ । ਇਕ ਕਾਟਨ ਮਿਲ ਹੈ ਖਰੜ ਵਿਚ 26 ਤਾਰੀਖ ਨੂੰ ਉਥੇ ਦੇ ਗੁੰਡਿਆਂ ਨੇ ਮਜ਼ਦੂਰਾਂ ਦੀ ਕਾਲੋਨੀ ਵਿਚ ਰਾਤ ਨੂੰ ਹਮਲਾ ਕਰ ਦਿੱਤਾ । ਉਨ੍ਹਾਂ ਗੁੰਡਿਆਂ ਕੋਲ ਕਾਰ ਸੀ ਜਿਸ ਦਾ ਨੰਬਰ ਪੀ. ਯੂ. ਆਰ. 2366 ਸੀ ਅਤੇ ਉਨ੍ਹਾਂ ਨੇ ਮਜ਼ਦੂਰਾਂ ਤੇ ਹਮਲਾ ਕੀਤਾ । ਫਿਰ ਕਿਸ ਤਰ੍ਹਾਂ 336, 506, 148, 149 ਆਈ. ਪੀ. ਸੀ. ਦੇ ਤਹਿਤ ਕੇਸ ਦਰਜ ਕਰਵਾ ਦਿੱਤੇ । ਮੈਨੇਜਮੈਂਟ ਕਿੰਨੀ ਸ਼ੈਤਾਨ ਹੁੰਦੀ ਹੈ ਕਿ ਸਾਡੇ ਵਰਕਰਜ਼ ਨੂੰ ਹੈਰਾਸ ਕਰਨ ਲਈ ਆਪਣੇ ਬੰਦਿਆਂ ਤੋਂ ਸ਼ੀਸ਼ੇ ਭੰਨਵਾ ਦਿੱਤੇ ਅਤੇ ਹੁਣ ਉਹ 307 ਵਗੈਰਾ ਦੇ ਕੇਸ ਵਰਕਰਾਂ ਤੇ ਬਣਾ ਰਹੇ ਹਨ । ਮੈਂ, ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਸਿਕਿਓਰਟੀ ਆਫ ਸਰਵਿਸ ਹੈ ਅਤੇ ਇਹ ਕਿਹੋ ਜਿਹੀਆਂ ਸਹੂਲਤਾਂ ਹਨ । ਮੈਂ ਸਮਝਦਾ ਹਾਂ ਕਿ ਸਰਕਾਰ ਦੀ ਮੌਜੂਦਾ ਨੀਤੀਆਂ ਦਾ ਨਤੀਜਾ ਹੀ ਹੈ ਕਿ ਮਜ਼ਦੂਰਾਂ ਨੂੰ ਹੈਰਾਸ ਕੀਤਾ ਜਾ ਰਿਹਾ ਹੈ । ਅਗਰ ਵਰਕਰਜ਼ ਕਹਿੰਦੇ ਹਨ ਕਿ ਸਿਕਿਓਰਟੀ ਆਫ ਸਰਵਿਸ, ਜੀ. ਪੀ. ਫੰਡ, ਆਦਿ ਸਹੂਲਤਾਂ ਲਾਗੂ ਕਰੋ ਤਾਂ ਉਨ੍ਹਾਂ ਨੂੰ ਇਗਨੋਰ ਕੀਤਾ ਜਾਂਦਾ ਹੈ । ਇਹ ਵਰਕਰ ਕਲਾਸ ਨਾਲ ਬੇਇਨਸਾਫੀ ਹੈ । ਇਸ ਲਈ ਮੈਂ ਇਸ ਬਿਲ ਦੀ ਸਪੋਰਟ ਕਰਦਾ ਹੋਇਆ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਸਰਬਸੰਮਿਤੀ ਨਾਲ ਪਾਸ ਕੀਤਾ ਜਾਵੇ ਤਾ ਕਿ ਐਂਪਲਾਈਜ਼ ਪੱਕੀਆਂ ਆਸਾਮੀਆਂ ਤੇ ਲੱਗ ਕੇ ਆਪਣੀ ਸਿਕਿਓਰਟੀ ਆਫ ਸਰਵਿਸ ਲੈ ਸਕਣ । ਮੈਂ ਇਸ ਬਿਲ ਦੀ ਹਮਾਇਤ ਕਰਦਾ ਹਾਂ ਅਤੇ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਸ ਬਿਲ ਨੂੰ ਸਰਬਸੰਮਿਤੀ ਨਾਲ ਪਾਸ ਕੀਤਾ ਜਾਵੇ ।

**ਸ਼੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਸਪੋਰਟ ਕਰਨ ਲਈ ਖੜਾ ਹੋਇਆ ਹਾਂ । ਵਜ਼ੀਰ ਸਾਹਿਬ ਨੇ ਇਸ ਬਿਲ ਦੀ ਮੁਖਾਲਫਤ ਕੀਤੀ ਹੈ । ਇਹ ਮੈਨੂੰ ਸਮਝ ਨਹੀਂ ਆਈ ਕਿ ਕਿਉਂ ਕੀਤੀ ਹੈ । ਧਾਰੀਵਾਲ ਦੀ ਮਿੱਲ ਦੀ ਮੈਂ ਇਕ ਮਿਸਾਲ ਦਿਆਂਗਾ । ਇਹ ਇਕ ਚੰਗੀ ਤਕੜੀ ਮਿੱਲ ਹੈ । ਤਿੰਨ ਹਜ਼ਾਰ ਤੋਂ ਵੱਧ ਵਰਕਰ ਉਥੇ ਕੰਮ ਕਰਦੇ ਹਨ । ਪਰ ਜਿਹੜੀ ਪਰਮਾਨੈਂਟ ਲੇਬਰ ਰੱਖੀ ਹੈ ਉਨ੍ਹਾਂ ਦੀ ਗਿਣਤੀ ਘੱਟ ਹੈ । ਉਨ੍ਹਾਂ ਦਾ ਮੋਡਸ ਓਪਰੇਂਡੀ ਕੀ ਚਲਦਾ ਹੈ । ਜਦੋਂ ਕੰਮ ਦਾ ਜ਼ੋਰ ਪੈਂਦਾ ਹੈ ਉਦੋਂ ਤਾਂ ਉਨ੍ਹਾਂ ਨੂੰ ਬੁਲਾ ਲੈਂਦੇ ਹਨ ਅਤੇ ਜਦ ਕੰਮ ਘੱਟ ਜਾਂਦਾ ਹੈ ਤਾਂ ਉਨ੍ਹਾਂ ਨੂੰ ਜਵਾਬ ਦੇ ਦਿੰਦੇ ਹਨ । ਕਿਸੇ ਨੂੰ ਉਹ ਪਰਮਾਨੈਂਟ ਨਹੀਂ ਕਰਦੇ ਹਨ । ਇਹੋ ਹਾਲ ਬਟਾਲੇ ਵਿਚ ਹੈ, ਜਿਸ ਕੰਸਟੀਚਿਊਐਂਸੀ ਨੂੰ ਤੁਸੀਂ ਰਿਪਰੈਜ਼ੈਂਟ ਕਰਦੇ ਹੋ, ਉਥੇ ਕਾਰਖਾਨਿਆਂ

[ਸ੍ਰੀ ਖੁਸ਼ਹਾਲ ਬਹਿਲ]

ਵਿਚ ਕਿਸ ਲੇਬਰਰ ਨੂੰ ਸਿਕਿਓਰਟੀ ਨਹੀਂ । ਜਦੋਂ ਜੀਅ ਵਿਚ ਆਉਂਦਾ ਹੈ ਬੁਲਾ ਲੈਂਦੇ ਹਨ । ਇਕ ਦੋ ਮਹੀਨੇ ਟਰੇਨਿੰਗ ਦੇ ਕੇ ਆਪਣਾ ਕੰਮ ਕਰਾ ਲੈਂਦੇ ਹਨ ਅਤੇ ਫਿਰ ਕੰਨੋਂ ਫੜ ਕੇ ਬਾਹਰ ਕੱਢ ਦਿੰਦੇ ਹਨ । ਮੇਰੇ ਜ਼ਿਲ੍ਹੇ ਵਿਚ ਖਾਸ ਕਰਕੇ ਲੇਬਰਰਜ਼ ਨੂੰ ਕੋਈ ਸਿਕਿਓਰਟੀ ਆਫ ਸਰਵਿਸ ਨਹੀਂ । ਜਿਹੜੀ ਗਰੈਚੁਟੀ ਉਨ੍ਹਾਂ ਨੂੰ ਮਿਲਣੀ ਹੁੰਦੀ ਹੈ ਉਹ ਮਿਲਦੀ ਨਹੀਂ । ਹੋਰ ਵੀ ਜਿਹੜੇ ਉਨ੍ਹਾਂ ਦੇ ਹਕੂਕ ਹਨ ਉਹ ਵੀ ਉਨ੍ਹਾਂ ਨੂੰ ਨਹੀਂ ਮਿਲਦੇ । ਮੈਂ ਇਹ ਸਮਝਦਾ ਹਾਂ ਕਿ ਜਿਸ ਵੇਲੇ ਅਸੀਂ ਇਹ ਕਹਿੰਦੇ ਹਾਂ ਕਿ ਕਾਰਪੋਰੇਸ਼ਨਾਂ ਵਿਚ ਵਰਕਰਾਂ ਨੂੰ ਸਿਕਿਉਰਟੀ ਆਫ ਸਰਵਿਸ ਦਿੱਤੀ ਜਾਵੇ । ਗੌਰਮਿੰਟ ਆਪਣੇ ਮੁਲਾਜ਼ਮ ਨੂੰ ਤਾਂ ਸਿਕਿਓਰਟੀ ਆਫ ਸਰਵਿਸ ਦਿੰਦੀ ਹੈ । ਕੀ ਵਜ੍ਹਾ ਹੈ ਕਿ ਜਿਹੜਾ ਲੇਬਰਰ ਹੈ ਉਸ ਨੂੰ ਸਿਕਿਓਰਟੀ ਆਫ ਸਰਵਿਸ ਨਾ ਮਿਲੇ । ਇਹ ਠੀਕ ਹੈ ਕਿ ਕੋਈ ਵੀ ਇੰਡਸਟਰੀਅਲ ਐਸਟੈਬਲਿਸ਼ਮੈਂਟ ਹੈ ਉਸ ਦੇ ਵਿਚ ਕੈਪੀਟਲ ਇਨਵੈਸਟਮੈਂਟ ਹੁੰਦੀ ਹੈ, ਮੈਨੇਜਮੈਂਟ ਦਾ ਉਸ ਵਿਚ ਹਿੱਸਾ ਹੁੰਦਾ ਹੈ । ਪਰ ਜਿਹੜਾ ਲੇਬਰ ਕੰਪੋਨੈਂਟ ਹੈ ਇਹ ਬਹੁਤ ਹੀ ਇੰਮਪਾਰਟੈਂਟ ਹੈ । ਵਜ਼ੀਰ ਸਾਹਿਬ ਨੂੰ 17ਵੀਂ ਸਦੀ ਵਾਲੀ ਸੋਚ ਛੱਡਣੀ ਚਾਹੀਦੀ ਹੈ ਅਤੇ ਲੇਬਰਰਜ਼ ਨੂੰ ਪਰਮਾਨੈਂਟ ਸਿਕਿਓਰਟੀ ਆਫ ਸਰਵਿਸ ਦੇਣੀ ਚਾਹੀਦੀ ਹੈ । ਇਸ ਬਿਲ ਦਾ ਆਬਜੈਕਟ ਬੜਾ ਕਲੀਅਰ ਹੈ । ਮੈਂ ਹਾਊਸ ਨੂੰ ਅਪੀਲ ਕਰਾਂਗਾ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ । 1972 ਵਿਚ ਜੇ ਇਹ ਚੀਜ਼ ਨਹੀਂ ਮੰਨੀ ਗਈ ਤਾਂ ਹੋ ਸਕਦਾ ਹੈ ਕਿ ਉਸ ਵੇਲੇ ਕੋਈ ਹੋਰ ਸੋਚ ਹੋਵੇ । ਗਲਤੀ ਵੀ ਹੋ ਸਕਦੀ ਹੈ । ਪਰ ਗਲਤੀ ਨੂੰ ਠੀਕ ਕਰਨਾ ਸਿਆਣਪ ਹੈ । ਮੈਂ ਤੁਹਾਡੇ ਰਾਹੀਂ ਟੰਡਨ ਸਾਹਿਬ ਨੂੰ ਕਹਾਂਗਾ ਕਿ ਉਹ ਸਰਮਾਏਦਾਰੀ ਵਾਲੀ ਅਤੇ ਮੈਨੇਜਮੈਂਟ ਦੀ ਸੋਚ ਨੂੰ ਛੱਡਣ ਅਤੇ ਲੇਬਰ ਨੂੰ ਪਰਮਾਨੈਂਟ ਸਿਕਿਓਰਟੀ ਆਫ ਸਰਵਿਸ ਦੇਣ ਦੇ ਵਿਚ ਰੋੜਾ ਨਾ ਬਣਨ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਜਿਹੜੀ ਇੰਡਸਟਰੀਅਲ ਡਿਵੈਲਪਮੈਂਟ ਪੰਜਾਬ ਵਿਚ ਹੋ ਰਹੀ ਹੈ ਇਹ ਜ਼ੀਰੋ ਹੈ । ਮੈਂ ਸਮਝਦਾ ਹਾਂ ਕਿ ਅਗਰ ਲੇਬਰ ਨੂੰ ਉਸ ਦਾ ਡਿਊ ਰਾਈਟ ਦਿੱਤਾ ਜਾਵੇ ਅਤੇ ਉਸ ਨੂੰ ਇਹ ਕਿਹਾ ਜਾਵੇ ਕਿ ਇਹ ਇੰਡਸਟਰੀਅਲ ਐਸਟੈਬਲਿਸ਼ਮੈਂਟ ਤੇਰੀ ਹੈ, ਇਸ ਨੂੰ ਤੁਸੀਂ ਚਲਾਉਣਾ ਹੈ ਤਾਂ ਇਸ ਲਈ ਜ਼ਰੂਰੀ ਹੈ ਕਿ ਉਸ ਨੂੰ ਕੁਝ ਇਨਸੈਂਟਿਵ ਦਿੱਤਾ ਜਾਵੇ । ਉਸ ਨੂੰ ਪਤਾ ਹੋਵੇ ਕਿ ਇਸ ਐਸਟੈਬਲਿਸ਼ਮੈਂਟ ਵਿਚ ਉਸ ਦਾ ਵੀ ਹਿੱਸਾ ਹੈ । ਇਹ ਚੀਜ਼ ਉਦੋਂ ਤਕ ਨਹੀਂ ਹੋ ਸਕਦੀ ਜਦੋਂ ਤਕ ਉਹ ਉਸ ਐਸਟੈਬਲਿਸ਼ਮੈਂਟ ਦਾ ਇਕ ਅੰਗ ਨਹੀਂ ਬਣ ਜਾਂਦਾ । ਇਸ ਲਈ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੀ ਮਨਜ਼ੂਰੀ ਬਹੁਤ ਜ਼ਰੂਰੀ ਹੈ ।

**ਸਰਦਾਰ ਬੇਅੰਤ ਸਿੰਘ** (ਪਾਇਲ) : ਡਿਪਟੀ ਸਪੀਕਰ ਸਾਹਿਬ, ਇਹ ਬਿਲ ਜਿਹੜਾ ਡਾਂਗ ਸਾਹਿਬ ਨੇ ਲਿਆਂਦਾ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ । ਨਵੀਂ ਸਰਕਾਰ ਬਣੇ ਨੂੰ ਦੋ ਸਾਲ ਤੋਂ ਉਪਰ ਹੋ ਗਏ ਹਨ ਪਰ ਜਦੋਂ ਤੋਂ ਇਹ ਸਰਕਾਰ ਬਣੀ ਹੈ ਇੰਪਲਾਇਰ ਅਤੇ ਇੰਪਲਾਈ ਦੇ ਰਿਲੇਸ਼ਨਜ਼ ਬਿਗੜਦੇ ਹੀ ਗਏ ਹਨ । ਦਰਅਸਲ ਗੱਲ ਇਹ ਸੀ ਕਿ ਸਰਕਾਰ ਦਾ ਹੱਥ ਸ਼ੁਰੂ ਤੋਂ ਹੀ ਸਰਮਾਏਦਾਰ ਵੱਲ ਜ਼ਿਆਦਾ ਰਿਹਾ ਹੈ । ਲੇਬਰ ਵੱਲ ਇਹ ਘੱਟ ਵਧਿਆ ਹੈ । ਮੈਂ ਲੁਧਿਆਣੇ ਜ਼ਿਲ੍ਹੇ ਦਾ ਰਹਿਣ ਵਾਲਾ ਹਾਂ । ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਬਹੁਤ ਜ਼ਿਆਦਾ ਸਮਾਲ ਸਕੇਲ ਇੰਡਸ-

ਟਰੀ ਹੈ, ਥੋੜ੍ਹੀ ਬਹੁਤ ਵਡੀ ਇੰਡਸਟਰੀ ਹੋਵੇਗੀ । ਪਰ ਬੜੇ ਅਫਸੋਸ ਦੀ ਗੱਲ ਹੈ ਕਿ ਉਥੇ ਗ਼ਰੀਬ ਮਜ਼ਦੂਰਾਂ ਨੂੰ ਹਜ਼ਾਰਾਂ ਦੀ ਤਾਦਾਦ ਵਿਚ ਬਾਹਰ ਕੱਢ ਦਿੰਦੇ ਹਨ । ਉਨ੍ਹਾਂ ਮਜ਼ਦੂਰਾਂ ਦੇ ਬੱਚਿਆਂ ਦੀ ਹਾਲਤ ਅਸੀਂ ਵੇਖਦੇ ਹਾਂ । ਮੈਨੂੰ ਇਹ ਗੱਲ ਕਹਿਣ ਵਿਚ ਬਹੁਤ ਅਫਸੋਸ ਹੈ ਕਿ ਮਾਨਯੋਗ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਸਿਕਿਓਰਟੀ ਦਾ ਪ੍ਰਬੰਧ ਲੇਬਰ ਬੋਰਡਾਂ ਵਿਚ ਹੈ । ਉਥੇ ਪੱਕੇ ਮਜ਼ਦੂਰਾਂ ਦੀ ਤਾਂ ਕੋਈ ਸੁਣਵਾਈ ਹੁੰਦੀ ਨਹੀਂ, ਕੱਚਿਆਂ ਦੀ ਕੀ ਹੋਣੀ ਹੈ । ਪੱਕੇ ਮਜ਼ਦੂਰਾਂ ਦੇ ਕੇਸ ਸਾਲਾਂ ਬੱਧੀ ਲਟਕਦੇ ਰਹਿੰਦੇ ਹਨ, ਕੋਈ ਫੈਸਲਾ ਨਹੀਂ ਹੁੰਦਾ । ਲੇਬਰ ਬਹੁਤ ਤੰਗ ਹੈ । ਇਨ੍ਹਾਂ ਕਾਰਖਾਨੇਦਾਰਾਂ ਨੂੰ ਸਰਕਾਰ ਵਲੋਂ ਕੋਟਾ ਅਲਾਟ ਹੁੰਦਾ ਹੈ । ਉਹ ਉਨ੍ਹਾਂ ਦੀ ਹਾਜ਼ਰੀ ਆਪ ਲਾ ਲੈਂਦੇ ਹਨ । ਮਜ਼ਦੂਰਾਂ ਨੂੰ ਕੰਮ ਤੇ ਰਖਦੇ ਨਹੀਂ । ਤਨਖਾਹ ਵੀ ਉਨ੍ਹਾਂ ਦੀ ਆਪਣੀ ਜੇਬ੍ਹ ਵਿਚ ਪਾ ਲੈਂਦੇ ਹਨ ਅਤੇ ਕੋਟਾ ਬਲੈਕ ਵਿਚ ਵੇਚ ਦਿੰਦੇ ਹਨ । ਅੱਜ ਮਹਿੰਗਾਈ ਕਿਉਂ ਹੈ ? ਕੱਚਾ ਮਾਲ ਬਲੈਕ ਮਾਰਕਿਟ ਵਿਚ ਵਿੱਕ ਜਾਂਦਾ ਹੈ । ਰਾਅ-ਮੈਟੀਰੀਅਲ ਨੂੰ ਚੰਗੀ ਤਰ੍ਹਾਂ ਚੈਨੇਲਾਈਜ਼ ਕਰਕੇ ਮਾਲ ਨਹੀਂ ਬਣਾਇਆ ਜਾਂਦਾ । ਉਹ ਬਲੈਕ ਵਿਚ ਵੇਚ ਦਿਤਾ ਜਾਂਦਾ ਹੈ । ਲੇਬਰ ਡਿਪਾਰਟਮੈਂਟ ਵਾਲੇ ਪਹਿਲਾਂ ਸਖ਼ਤੀ ਕਰਦੇ ਸਨ । ਹੁਣ ਇਸ ਡਿਪਾਰਟਮੈਂਟ ਨੇ ਬਿਲਕੁਲ ਢਿੱਲ ਰੱਖੀ ਹੋਈ ਹੈ । ਮੈਂ ਆਪਦੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦਿਨਾਂ ਵਿਚ ਕੋਈ ਐਜੀਟੇਸ਼ਨ ਨਹੀਂ ਸੀ ਹੁੰਦੀ । ਕਿਸੇ ਵੱਡੇ ਇੰਡਸਟਰੀਅਲਿਸਟ ਨੂੰ ਇਹ ਇਜਾਜ਼ਤ ਨਹੀਂ ਸੀ ਕਿ ਉਹ ਲੇਬਰ ਨੂੰ ਤੰਗ ਕਰੇ । ਲੇਕਿਨ ਅੱਜ ਕੀ ਹਾਲਤ ਹੈ । ਅੱਜ ਲੇਬਰਰਜ਼ ਐਜੀਟੇਸ਼ਨਾਂ ਕਰ ਰਹੇ ਹਨ । ਅੱਜ ਜ਼ਿਲ੍ਹਾ ਪੱਧਰ ਤੇ ਵੇਖੋ, ਕੋਈ ਵੀ ਦਿਨ ਖਾਲ੍ਹੀ ਨਹੀਂ ਜਿਸ ਦਿਨ ਡਿਸਟ੍ਰਿਕਟ ਹੈਡ ਕੁਆਰਟਰਜ਼ ਤੇ ਮਜ਼ਦੂਰ ਝੰਡੇ ਨਾ ਲਹਿਰਾਉਂਦੇ ਹੋਣ । ਉਥੇ ਮਜ਼ਦੂਰ ਆਪਣੇ ਆਗੂਆਂ ਨੂੰ ਨਾਲ ਲੈ ਕੇ ਮੁਜ਼ਾਹਰੇ ਕਰਦੇ ਹਨ । ਉਹ ਕਿਉਂ ਮੁਜ਼ਾਹਰੇ ਕਰਦੇ ਹਨ । ਇਹ ਗੱਲ ਇਨ੍ਹਾਂ ਤੋਂ ਛੁਪੀ ਨਹੀਂ । ਉਨ੍ਹਾਂ ਦੀਆਂ ਮੰਗਾਂ ਹਨ ਸਿਕਿਓਰਟੀ ਆਫ ਸਰਵਿਸ । ਉਨ੍ਹਾਂ ਨੂੰ ਪੱਕਾ ਕੀਤਾ ਜਾਵੇ । ਟੰਡਨ ਸਾਹਿਬ ਨੇ ਬੜੀ ਜਲਦੀ ਇਹ ਕਹਿ ਦਿੱਤਾ ਕਿ ਅਸੀਂ ਸਰਕਾਰੀ ਮਹਿਕਮਿਆਂ ਵਿਚ ਦੋ ਦੋ, ਸਾਲ ਲਈ ਮੁਲਾਜ਼ਮਾਂ ਨੂੰ ਪ੍ਰੋਬੇਸ਼ਨ ਤੇ ਰਖਦੇ ਹਾਂ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਕਰਨ ਦਾ ਆਈਡਿਆ ਕੀ ਹੈ ? ਇਹ ਤਲਵਾਰ ਕਿਉਂ ਉਨ੍ਹਾਂ ਦੇ ਸਿਰ ਤੇ ਹਰ ਸਮੇਂ ਹੈਂਗ ਕਰਦੀ ਹੈ । ਕਿਉਂ ਨਹੀਂ ਮਹੀਨੇ ਦੋ ਮਹੀਨੇ ਉਨ੍ਹਾਂ ਦਾ ਕੰਮ ਵੇਖ ਕੇ ਉਨ੍ਹਾਂ ਨੂੰ ਪਰਮਾਨੈਂਟ ਕੀਤਾ ਜਾਂਦਾ । ਇੰਡਸਟਰੀ ਜਿਹੜੀ ਕਿ ਪ੍ਰਾਈਵੇਟ ਸੈਕਟਰ ਵਿਚ ਹੈ, ਉਸ ਦੇ ਵਿਚ ਇਹ ਚੀਜ਼ ਹੋਣੀ ਚਾਹੀਦੀ ਹੈ । ਇਹ ਚੀਜ਼ ਮੇਰੀ ਨਾਲਿਜ ਵਿਚ ਹੈ ਕਿ ਅੱਜ ਲੇਬਰ ਡਿਪਾਰਟਮੈਂਟ ਵਾਲੇ ਬਹੁਤ ਪੈਸਾ ਖਾ ਰਹੇ ਹਨ । ਲੇਬਰ ਡਿਪਾਰਟਮੈਂਟ ਜਿਹੜਾ ਕਿ ਮਜ਼ਦੂਰਾਂ ਦੇ ਹੱਕਾਂ ਦੀ ਰਾਖੀ ਕਰਨ ਵਾਲਾ ਹੈ ਉਹ ਅੱਜ ਮਜ਼ਦੂਰਾਂ ਦਾ ਪੇਟ ਕੱਟ ਰਿਹਾ ਹੈ । ਸਾਡੇ ਲੇਬਰ ਮਨਿਸਟਰ ਸਾਹਿਬ ਤਾਂ ਸੁੱਤੇ ਪਏ ਹਨ । ਉਨ੍ਹਾਂ ਨੂੰ ਕੁਆਪਰੇਟਿਵ ਦਾ ਲੋਨ ਲੈਣ, ਵਿਆਹ ਕਰਾਉਣ ਆਦਿ ਤੋਂ ਸਿਵਾਏ ਹੋਰ ਕੋਈ ਕੰਮ ਨਹੀਂ । ਲੇਬਰ ਦੇ ਬਾਰੇ ਉਨ੍ਹਾਂ ਨੇ ਬਿਲਕੁਲ ਨਹੀਂ ਸੋਚਿਆ । ਮੈਨੂੰ ਅਫਸੋਸ ਹੈ ਕਿ ਅੱਜ ਲੇਬਰਰਜ਼ ਨੂੰ ਪੈਸੇ ਲੈ ਕੇ ਰੱਖਿਆ ਜਾਂਦਾ ਹੈ । ਇਹ ਲੇਬਰ ਡਿਪਾਰਟਮੈਂਟ ਵੱਡੀ ਇੰਡਸਟਰੀ ਨੂੰ ਸ਼ਾਬਾਸ਼ ਦਿੰਦਾ ਹਾਂ । ਇਕ ਪਾਸੇ ਤਾਂ ਫਰਨਾਂਡੇਜ਼ ਸਾਹਿਬ ਕਹਿੰਦੇ ਹਨ ਕਿ ਹਰ ਇੰਡਸਟਰੀ ਵਿਚ ਮਜ਼ਦੂਰਾਂ ਦਾ ਹਿੱਸਾ ਪਾਉਣਾ ਹੈ । ਲੇਕਿਨ ਦੂਜੇ ਪਾਸੇ ਇਹ ਉਨ੍ਹਾਂ ਨੂੰ ਪੱਕਾ ਕਰਨ ਲਈ ਤਿਆਰ ਨਹੀਂ । ਅੱਜ ਇਹ ਕਹਿੰਦੇ ਹਨ ਕਿ ਬੜੀ ਭਾਰੀ ਤਬਦੀਲੀ ਹੋਈ ਹੈ । ਇਹ ਕਹਿੰਦੇ ਹਨ

[ਸਰਦਾਰ ਬੇਅੰਤ ਸਿੰਘ]

ਕਿ ਅਸੀਂ ਨਵੀਂ ਆਜ਼ਾਦੀ ਲਿਆਂਦੀ ਹੈ। ਕੀ ਨਵੀਂ ਆਜ਼ਾਦੀ ਇਹ ਹੈ ਕਿ ਲੇਬਰ ਦਾ ਗਲਾ ਕੱਟਿਆ ਜਾਵੇ ਉਸ ਦਾ ਹੱਕ ਮਾਰਿਆ ਜਾਵੇ। ਕੀ ਇਹ ਦੱਸਣਗੇ ਕਿ ਕਿਤਨੇ ਲੇਬਰਰਜ਼ ਇਨ੍ਹਾਂ ਨੇ ਹੋਰ ਇੰਪਲਾਇ ਕੀਤੇ ਹਨ ?

**ਸਰਦਾਰ ਸਵਰਣ ਸਿੰਘ** : ** ** **

**Mr. Deputy Speaker** : This is no point of order.

**ਸਰਦਾਰ ਬੇਅੰਤ ਸਿੰਘ** ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਮਿਨੀਮੱਮ ਵੇਜਿਜ਼ ਫਿਕਸ ਕਰਨੇ ਚਾਹੀਦੇ ਹਨ। ਅਨਸਕਿਲਡ ਬੰਦਿਆਂ ਦੇ ਵੇਜਿਜ਼ ਵੀ ਫਿਕਸ ਕਰਨੇ ਚਾਹੀਦੇ ਹਨ। ਬੜੇ ਅਫ਼ਸੋਸ ਦੀ ਗੱਲ ਹੈ ਕਿ ਇਹ ਵੱਡੇ ਇੰਡਸਟਰੀਅਲਿਸਟਾਂ ਦੀ ਰਾਖੀ ਕਰਦੇ ਹਨ। ਲੇਬਰ ਨੂੰ ਉਸ ਦਾ ਹੱਕ, ਉਸ ਦਾ ਵਾਜਿਬ ਹਿੱਸਾ ਦੇਣਾ ਚਾਹੀਦਾ ਹੈ। ਇਹ ਜਿਹੜਾ ਬਿਲ ਹੈ ਇਹ ਗਰੀਬ ਮਜ਼ਦੂਰ ਨੂੰ ਜਿਹੜਾ ਹੱਥ ਨਾਲ ਕੰਮ ਕਰਦਾ ਹੈ ਉਸ ਨੂੰ ਸਿਕਿਓਰਟੀ ਦਿੰਦਾ ਹੈ। ਇਹ ਇਸ ਗੱਲ ਨੂੰ ਦਿਲ ਵਿਚੋਂ ਕੱਢ ਦੇਣ, ਮੈਲਾਇਸ ਦਿੱਲ ਵਿਚ ਨਹੀਂ ਰੱਖਣੀ ਚਾਹੀਦੀ। ਅਗਰ ਕੋਈ ਚੰਗਾ ਬਿਲ ਲਿਆਉਂਦਾ ਹੈ ਤਾਂ ਉਸ ਦਾ ਸੁਆਗਤ ਕਰਨਾ ਚਾਹੀਦਾ ਹੈ। ਮੇਰੀ ਪਾਰਟੀ ਇਸ ਬਿਲ ਦੇ ਹੱਕ ਵਿਚ ਹੈ। ਇਹ ਪਾਸ ਹੋਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਸਾਡੇ ਸਾਹਮਣੇ ਸਵਾਲ ਇਹ ਹੈ ਕਿ ਇਸ ਬਿੱਲ ਨੂੰ ਪੇਸ਼ ਕਰਨ ਦੀ ਇਜ਼ਾਜ਼ਤ ਦਿੱਤੀ ਜਾਏ ਔਰ ਬਾਅਦ ਵਿਚ ਪਾਸ ਕਰਨ ਲਈ ਹਾਊਸ ਦੇ ਸਾਹਮਣੇ ਰੱਖਿਆ ਜਾਏ। ਮੇਰੀ ਰਾਏ ਸ਼ਾਇਦ ਕੁਝ ਹੋਰ ਹੁੰਦੀ ਜੇਕਰ ਇਹ ਕਹਿੰਦੇ ਕਿ ਇਸ ਨੂੰ ਪੇਸ਼ ਕੀਤਾ ਜਾਵੇ, ਸ਼ਾਇਦ ਮੈਂ ਇਹ ਗੱਲ ਐਪ੍ਰੀਸ਼ੀਏਟ ਕਰਦਾ। ਪਰ ਮੈਨੂੰ ਇਸ ਗੱਲ ਤੇ ਅਫ਼ਸੋਸ ਹੈ ਕਿ ਟੰਡਨ ਸਾਹਿਬ ਨੇ ਕਿਹਾ ਹੈ ਕਿ ਬਿੱਲ ਬੇਲੋੜਾ ਹੈ। ਜੋ ਇਹ ਵਰਕਰਜ਼ ਬਾਰੇ ਗੱਲ ਕਹਿੰਦੇ ਹਨ ਉਹ ਤਾਂ ਮੌਜੂਦ ਹੈ। ਟੰਡਨ ਸਾਹਿਬ ਨੇ ਜਿਹੜਾ ਕਾਨੂੰਨ ਦਾ ਰੈਫਰੈਂਸ ਦਿੱਤਾ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਨੇ ਕਾਨੂੰਨ ਨੂੰ ਧਿਆਨ ਨਾਲ ਨਹੀਂ ਪੜ੍ਹਿਆ। ਸਟੈਂਡਿੰਗ ਆਰਡਰਜ਼ ਐਕਟ ਹੈ, ਇਹ ਸੈਂਟਰਲ ਐਕਟ ਹੈ। ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਿਬ ਨੇ ਇਕ ਗੱਲ ਤਾਂ ਆਪ ਹੀ ਕਹਿ ਦਿੱਤੀ ਹੈ ਕਿ ਇਹ ਉਨ੍ਹਾਂ ਕਾਰਖਾਨਿਆਂ ਤੇ ਲਾਗੂ ਹੁੰਦਾ ਹੈ ਜਿੱਥੇ 100 ਜਾਂ ਇਸ ਤੋਂ ਵੱਧ ਵਰਕਰ ਕੰਮ ਕਰਦੇ ਹੋਣ। ਸਰਕਾਰ ਨੂੰ ਇਹ ਅਖਤਿਆਰ ਦਿੱਤਾ ਹੈ ਕਿ ਉਹ ਇਸ ਨੂੰ ਹੇਠਾਂ ਤੇ ਵੀ ਲਾਗੂ ਕਰ ਸਕਦੀ ਹੈ।

**ਉਦਯੋਗ ਮੰਤਰੀ** : ਪੰਜਾਬ ਵਿੱਚ 20 ਵਰਕਰਜ਼ ਵਾਲਿਆਂ ਕਾਰਖਾਨਿਆਂ ਤੇ ਵੀ ਲਾਗੂ ਹੁੰਦਾ ਹੈ ?

**ਕਾਮਰੇਡ ਸੱਤ ਪਾਲ ਡਾਂਗ** : ਉਹ ਵੀ ਮੈਂ ਦੱਸਦਾ ਹਾਂ, ਇਨ੍ਹਾਂ ਨੇ ਕਿਹਾ ਹੈ ਕਿ ਇਹ ਕਾਨੂੰਨ ਉਨ੍ਹਾਂ ਫੈਕਟਰੀਆਂ ਤੇ ਵੀ ਲਾਗੂ ਹੁੰਦਾ ਹੈ ਜਿਨ੍ਹਾਂ ਵਿਚ 20 ਜਾਂ ਉਸ ਤੋਂ ਵੱਧ ਵਰਕਰ ਕੰਮ ਕਰਦੇ ਹੋਣ। ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਿਬ ਨੇ ਐਕਟ ਦਾ ਅਗਲਾ ਫਿਕਰਾ

---

Expunged as orddred by the Chair.

ਨਹੀਂ ਪੜ੍ਹਿਆ । ਇਹ ਕਾਨੂੰਨ ਆਪਣੇ ਆਪ ਲਾਗੂ ਨਹੀਂ ਹੁੰਦਾ । ਇਹ ਐਸਾ ਐਕਟ ਹੈ, ਇਹ ਜਿਸ ਉਤੇ ਲਾਗੂ ਹੋ ਜਾਵੇ ਉਸ ਇੰਪਲਾਇਰ ਤੇ, ਉਸ ਮਾਲਕ ਤੇ ਇਹ ਆਬਲੀਗੇਸ਼ਨ ਹੋ ਜਾਂਦੀ ਹੈ ਕਿ ਉਹ 50 ਜਾਂ 60 ਚੀਜ਼ਾਂ ਜੋ ਕਾਰਖਾਨੇ ਨਾਲ ਸਬੰਧ ਰੱਖਦੀਆਂ ਹੋਣ, ਉਨ੍ਹਾਂ ਵਾਸਤੇ ਸਟੈਂਡਿੰਗ ਆਰਡਰ ਬਣਾਉਣ, ਉਹ ਪਰਮਾਨੈਂਟ ਵਰਕਰ, ਬਦਲੀ ਵਰਕਰ ਤੇ ਹੋਰ ਜਿਹੜੀਆਂ 50 ਜਾਂ 60 ਚੀਜ਼ਾਂ ਇਸ ਨਾਲ ਸਬੰਧ ਰੱਖਦੀਆਂ ਹਨ ਉਨ੍ਹਾਂ ਲਈ ਸਟੈਂਡਿੰਗ ਆਰਡਰ ਬਣਾਉਣ । ਉਹ ਆਰਡਰ ਬਣਾ ਕੇ ਸਰਟੀਫਾਇੰਗ ਅਫ਼ਸਰ ਨੂੰ, ਜਿਹੜਾ ਕਿ ਆਮ ਤੌਰ ਤੇ ਲੇਬਰ ਕਮਿਸ਼ਨਰ ਹੁੰਦਾ ਹੈ, ਉਨ੍ਹਾਂ ਨੂੰ ਭੇਜਣ । ਲੇਬਰ ਕਮਿਸ਼ਨਰ ਉਨ੍ਹਾਂ ਆਰਡਰਾਂ ਤੇ ਵਿਚਾਰ ਕਰੇ, ਵਰਕਰਜ਼ ਦੇ ਨੁਮਾਇੰਦੇ ਸੱਦੇ, ਔਰ ਫਿਰ ਜੋ ਉਹ ਫ਼ੈਸਲਾ ਕਰੇ ਔਰ ਜਦੋਂ ਉਹ ਫ਼ੈਸਲਾ ਕਰੇ, ਉਹ ਕਾਰਖਾਨੇ ਤੇ ਲਾਗੂ ਹੁੰਦਾ ਹੈ । ਪਰ ਇਥੇ ਹਾਲ ਕੀ ਹੈ, ਡਿਪਟੀ ਸਪੀਕਰ ਸਾਹਿਬ, ਦਸ, ਦਸ, ਵੀਹ, ਵੀਹ ਸਾਲ ਪੁਰਾਣੇ ਕਾਰਖਾਨੇ ਹਨ ਜਿਨ੍ਹਾਂ ਤੇ ਕਾਨੂੰਨ ਲਾਗੂ ਹੈ ਉਨ੍ਹਾਂ ਨੇ ਡਰਾਫਟ ਆਰਡਰ ਬਣਾ ਕੇ ਨਹੀਂ ਦਿੱਤੇ ਔਰ ਜੇਕਰ ਕਿਸੇ ਨੇ ਬਣਾ ਕੇ ਭੇਜੇ ਹਨ ਤਾਂ ਉਹ ਪੰਜ, ਪੰਜ ਸਾਲ ਲੇਬਰ ਕਮਿਸ਼ਨਰ ਸਾਹਿਬ ਦੇ ਦਫ਼ਤਰ ਵਿਚ ਰੁਲਦੇ ਪਏ ਹਨ । ਇੰਪਲਾਇਰ ਆਪਣੇ ਸਟੈਂਡਿੰਗ ਆਰਡਰ ਡਰਾਫਟ ਕਰਕੇ, ਵਰਕਰਾਂ ਦੀਆਂ ਕੈਟਾਗਰੀਆਂ ਬਣਾਵੇ ਕਿ ਇਹ ਪਰਮਾਨੈਂਟ, ਟੈਂਪਰੇਰੀ ਵਗੈਰਾ ਹੈ । ਪਰ ਇਹ ਕਾਨੂੰਨ ਕਿਸੇ ਥਾਂ ਤੇ ਇੰਪਲਾਇਰ ਨੂੰ ਨਹੀਂ ਕਹਿੰਦਾ ਕਿ ਤੇਰੇ ਪਾਸ ਕਿਤਨੀਆਂ ਪਰਮਾਨੈਂਟ, ਮੁਸਤਕਿਲ ਕਿਸਮ ਦੀਆਂ ਨੌਕਰੀਆਂ ਹਨ ਜਿਨ੍ਹਾਂ ਉਤੇ ਵਰਕਰ ਰੱਖੇ ਜਾਂਦੇ ਹਨ । ਇਹ ਕਾਨੂੰਨ ਕਿਸੇ ਨੂੰ ਮਜਬੂਰ ਨਹੀਂ ਕਰਦਾ । ਮੇਰੇ ਕਾਰਖਾਨੇ ਵਿਚ ਪਰਮਾਨੈਂਟ ਵਰਕਰ ਵੀ ਹੋ ਸਕਦਾ ਹੈ, ਬਦਲੀ ਵਰਕਰ ਵੀ ਹੋ ਸਕਦਾ ਹੈ । ਜਦੋਂ ਮੈਨੂੰ ਕਾਨੂੰਨ ਦੀ ਕਮਜ਼ੋਰੀ ਦਾ ਪਤਾ ਹੈ ਤਾਂ ਮੈਂ ਪਰਮਾਨੈਂਟ ਵਰਕਰ ਰਖਾਂਗਾ ਹੀ ਨਹੀਂ । ਇਸ ਗੱਲ ਤੇ ਕਿ ਜਦੋਂ ਕਾਨੂੰਨ ਮੁਤਾਬਿਕ ਕੋਈ ਮੇਰੇ ਖਿਲਾਫ ਕਾਰਵਾਈ ਨਹੀਂ ਹੋ ਸਕਦੀ । ਜੇਕਰ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਹੁੰਦੀ ਤਾਂ ਸਾਨੂੰ ਕੀ ਤਕਲੀਫ ਸੀ ਕਿ ਅਸੀਂ ਇਹ ਬਿੱਲ ਲਿਆਉਂਦੇ ਪਰ ਇਸ ਦੇ ਵਾਸਤੇ ਵੱਖਰੇ ਵੱਖਰੇ ਕਾਨੂੰਨ ਦੀ ਲੋੜ ਹੈ ਜਿਹੜਾ ਕਿ ਸਿੱਧੀ ਗੱਲ ਕਹਿੰਦਾ ਹੈ ਕਿ ਕਾਰਖਾਨੇ ਵਿਚ ਮੁਸਤਕਿਲ ਕਿਸਮ ਦੇ ਕੰਮ ਦੀਆਂ ਕਿਤਨੀਆਂ ਨੌਕਰੀਆਂ ਹਨ, ਇਹ ਚੀਜ਼ ਮਾਲਕ ਡਿਕਲੇਅਰ ਕਰੇ, ਲੇਬਰ ਮਹਿਕਮਾ ਉਸ ਤੇ ਫ਼ੈਸਲਾ ਕਰੇ । ਅਗਰ, ਡਿਪਟੀ ਸਪੀਕਰ ਸਾਹਿਬ, ਇੰਪਲਾਇਰ ਦੇ ਦਿਲ ਵਿਚ ਬੇਈਮਾਨੀ ਨਹੀਂ ਹੈ ਤਾਂ ਉਸ ਨੂੰ ਇਹ ਚੀਜ਼ ਦੱਸਣ ਵਿਚ ਕੀ ਹਰਜ ਹੈ । ਪਰ ਹੁੰਦਾ ਕੀ ਹੈ ਕਿ ਕਿਸੇ ਵਰਕਰ ਨੂੰ ਪੱਕਿਆਂ ਨਹੀਂ ਕੀਤਾ ਜਾਂਦਾ। ਇਸ ਲਈ ਮੈਂ ਟੰਡਨ ਸਾਹਿਬ ਨੂੰ ਚੈਲੰਜ ਕਰਦਾ ਹਾਂ ਕਿ ਅੰਮ੍ਰਿਤਸਰ ਵਿਚ ਆਓ, ਤੁਹਾਡੀ ਆਪਣੀ ਵੀ ਫੈਕਟਰੀ ਹੈ, ਕੋਈ ਇੰਪਾਰਸ਼ਲ ਅਫ਼ਸਰ ਲਗਾ ਦਿਓ । ਅੰਮ੍ਰਿਤਸਰ ਦੇ ਵਿਚ, ਲੁਧਿਆਣਾ ਦੇ ਵਿਚ ਇਨਕੁਆਇਰੀ ਕਰਵਾ ਲਵੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ 60,70% ਵਰਕਰ ਪਰਮਾਨੈਂਟ ਕਿਸਮ ਦਾ ਕੰਮ ਕਰਦੇ ਹਨ ਔਰ ਉਨ੍ਹਾਂ ਨੂੰ ਘੱਟੋ ਘੱਟ ਤਨਖਾਹ ਵੀ ਨਹੀਂ ਮਿਲਦੀ, ਉਨ੍ਹਾਂ ਨੂੰ ਇੰਪਲਾਇਰ ਪੱਕਿਆਂ ਵੀ ਨਹੀਂ ਕਰਦੇ । ਇਹ ਕਿਉਂ ? ਕਿਉਂਕਿ ਸਿਕਿਉਰਟੀ ਆਫ ਸਰਵਿਸ ਨਹੀਂ ਹੈ । ਕਾਨੂੰਨ ਹੇਠਾਂ ਕੋਈ ਆਬਲੀਗੇਸ਼ਨ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਇਕ ਛੋਟੀ ਜਿਹੀ ਗੱਲ ਹੈ ਕਿ ਸਿਕਿਉਰਟੀ ਆਫ ਸਰਵਿਸ ਹੀ ਵਰਕਰ ਨੂੰ ਨਾ ਮਿਲੇ ਔਰ ਟੰਡਨ ਸਾਹਿਬ ਇਹ ਚੀਜ਼ ਕਰਨ ਨੂੰ ਤਿਆਰ ਨਹੀਂ ਹਨ ਔਰ ਕਹਿੰਦੇ ਹਨ ਕਿ ਅਗਰ ਇਸ ਤਰ੍ਹਾਂ ਕਰ ਦਿੱਤਾ ਗਿਆ ਤਾਂ ਫਿਰ ਨਵਾਂ ਇਨਸਪੈਕਟੋਰੇਟ ਬਣਾਉਣਾ ਪਵੇਗਾ । ਇਹ ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਭੁਲੇਖਾ ਹੈ । ਕੋਈ ਨਵੇਂ ਇਨਸਪੈਕਟੋਰੇਟ

[ਕਾਮਰੇਡ ਸੱਤ ਪਾਲ ਡਾਂਗ]

ਬਣਾਉਣ ਦੀ ਲੋੜ ਨਹੀਂ ਹੈ, ਲੇਬਰ ਆਫਸਰ ਕਿਸ ਵਾਸਤੇ ਬੈਠੇ ਹਨ। ਅਸੀਂ ਕੋਈ ਨਵਾਂ ਇਨਸਪੈਕਟੋਰੇਟ ਨਹੀਂ ਮੰਗਿਆ, ਇਸ ਨਾਲ ਕੋਈ ਨਵਾਂ ਖਰਚਾ ਨਹੀਂ ਹੁੰਦਾ। ਫਿਰ ਟੰਡਨ ਸਾਹਿਬ ਕਹਿੰਦੇ ਹਨ ਕਿ ਅਸੀਂ ਛੋਟੀ ਇੰਡਸਟਰੀ ਵਧਾਉਣਾ ਚਾਹੁੰਦੇ ਹਾਂ। ਠੀਕ ਹੈ, ਅਸੀਂ ਇਸ ਦੇ ਹੱਕ ਵਿਚ ਹਾਂ, ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵਰਕਰ ਹੈ, ਘੱਟੋ ਘੱਟ ਉਸ ਨਾਲ ਇਨਸਾਨਾਂ ਵਾਲਾ ਸਲੂਕ ਕਰਨਾ ਚਾਹੀਦਾ ਹੈ। ਵਰਕਰ ਨੂੰ ਛੋਟੀ ਇੰਡਸਟਰੀ ਵਿਚ ਲਗਾਵੋ, ਠੀਕ ਹੈ, ਪਰ ਉਸ ਨੂੰ ਕਦੇ ਪੱਕਿਆਂ ਨਾ ਹੋਣ ਦੇਵੋ, ਇਹ ਕਿਥੋਂ ਦਾ ਇਨਸਾਫ ਹੈ। ਉਸ ਨੂੰ ਇੰਪਲਾਇਰ ਅੱਜ ਰੱਖ ਲਵੇ, ਫਿਰ ਉਸ ਨੂੰ ਛੇ ਮਹੀਨਿਆਂ ਬਾਅਦ ਕੱਢ ਦੇਵੇ, ਫਿਰ ਰੱਖ ਲਵੇ, ਔਰ ਇਸ ਤਰ੍ਹਾਂ ਹੀ ਚਲਦਾ ਰਹੇ, ਇਹ ਕੋਈ ਤਰੀਕਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਕਿਸੇ ਵਰਕਰ ਦਾ ਕੰਮ ਠੀਕ ਨਹੀਂ ਹੈ, ਉਸ ਦਾ ਚਾਲ ਚਲਣ ਠੀਕ ਨਹੀਂ ਹੈ, ਜੇ ਕਰ ਉਹ ਪੱਕਾ ਵੀ ਹੋਵੇ ਤਾਂ ਉਸ ਨੂੰ ਚਾਰਜਸ਼ੀਟ ਦੇ ਕੇ, ਇਨਕੁਆਇਰੀ ਕਰਕੇ, ਕੱਢਿਆ ਜਾ ਸਕਦਾ ਹੈ। ਲੇਕਿਨ ਇਸ ਵਿਚ ਫਿਰ ਪੁਲਿਸ ਦੇ ਖਿਲਾਫ ਕੋਈ ਪਾਬੰਦੀ ਨਹੀਂ ਹੈ। ਫਰਜ਼ ਕਰੋ ਕਿ ਕੋਈ ਫੈਕਟਰੀ ਬੰਦ ਹੋ ਜਾਂਦੀ ਹੈ ਤਾਂ ਕਾਨੂੰਨੀ ਤੌਰ ਤੇ ਵਰਕਰ ਦੀ ਨੌਕਰੀ ਵੀ ਖਤਮ ਹੋ ਜਾਂਦੀ ਹੈ। ਪਰ ਜੇਕਰ ਵਰਕਰ ਨੇ ਤਸੱਲੀ ਨਾਲ ਕੰਮ ਕੀਤਾ ਹੈ ਤਾਂ ਉਸ ਨੂੰ ਪੱਕਿਆਂ ਕਰੋ। ਪੱਕੇ ਵਰਕਰ ਨੂੰ ਵੀ ਕੱਢਣ ਦਾ ਪ੍ਰੋਵੀਜ਼ਨ ਤਾਂ ਹੈ ਪਰ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ। ਹੁੰਦਾ ਕੀ ਹੈ ਕਿ ਤਿੰਨ ਚਾਰ ਮਹੀਨਿਆਂ ਬਾਅਦ ਫਿਰ ਕੱਚਾ ਰੱਖ ਲਿਆ ਜਾਵੇ ਔਰ ਨਾ ਉਸ ਤੇ ਕੋਈ ਕਾਨੂੰਨ ਲਾਗੂ ਹੋਵੇ, ਔਰ ਇੰਪਲਾਇਰ ਇਸ ਤਰ੍ਹਾਂ ਹੀ ਵਰਕਰਾਂ ਦੀ ਛਿੱਲ ਲਾਹੁੰਦਾ ਰਹੇ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਇਹ ਚਾਹੁੰਦੇ ਹਨ। ਕਈ ਗੱਲਾਂ ਐਸੀਆਂ ਹਨ ਜੋ ਸੈਂਟਰ ਦੀ ਸਰਕਾਰ ਲਾਗੂ ਕਰ ਸਕਦੀ ਹੈ ਔਰ ਕਈ ਗੱਲਾਂ ਹਨ ਜੋ ਪੰਜਾਬ ਦੇ ਅੰਦਰ ਅਸਟੈਬਲਿਸ਼ਮੈਂਟ ਜਿਹੜੀ ਹੈ ਉਸ ਦੀ ਜਦ ਵਿਚ ਆਉਂਦੀਆਂ ਹਨ। ਪੰਜਾਬ ਸਰਕਾਰ ਕਾਨੂੰਨ ਬਣਾ ਸਕਦੀ ਹੈ। ਔਰ ਇਨ੍ਹਾਂ ਦਾ ਐਲ. ਆਰ. ਵੀ. ਇਹ ਚੀਜ਼ ਮੰਨਦਾ ਹੈ। ਟੰਡਨ ਸਾਹਿਬ ਦਾ ਵਿਚਾਰ ਹੈ ਕਿ ਇਹ ਕਾਨੂੰਨ ਨਹੀਂ ਬਣਾ ਸਕਦੇ, ਇਹ ਗਲਤ ਹੈ, ਇਹ ਕਾਨੂੰਨ ਬਣਾ ਸਕਦੇ ਹਨ। ਹਾਂ ਜੇਕਰ ਕੋਈ ਸੈਂਟਰ ਦਾ ਕਾਨੂੰਨ ਬਣਿਆ ਹੋਇਆ ਹੋਵੇ ਔਰ ਸਟੇਟ ਦਾ ਕਾਨੂੰਨ ਉਸ ਦੇ ਖਿਲਾਫ ਜਾਂਦਾ ਹੋਵੇ ਤਾਂ ਉਸ ਹੱਦ ਤਕ ਕਾਨੂੰਨ ਨਹੀਂ ਬਣਾ ਸਕਦੇ ਪਰ ਇਹ ਲੇਬਰ ਕਨਕਰੰਟ ਸਬਜੈਕਟ ਹੈ। ਇਸ ਲਈ ਇਹੋ ਜਿਹੀ ਕੋਈ ਗੱਲ ਨਹੀਂ ਹੈ।

ਆਖਿਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ ਅਸੀਂ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦਾ ਸਾਥ ਦਿੰਦੇ ਸੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਕਿਉਂ ਸਾਥ ਦਿੰਦੇ ਸੀ ? ਇਸ ਲਈ ਸਾਥ ਦਿੰਦੇ ਸੀ ਕਿਉਂਕਿ ਸਾਨੂੰ ਇਸ ਗੱਲ ਦਾ ਖਦਸ਼ਾ ਸੀ ਕਿ ਜੇਕਰ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਸੱਜਣ ਸਰਕਾਰ ਵਿਚ ਆਉਣਗੇ ਤਾਂ ਇਹ ਐਂਟੀ-ਲੇਬਰ ਪਾਲਿਸੀਆਂ ਜ਼ਰੂਰ ਵਰਤਣਗੇ ਔਰ ਹੁਣ ਪੰਜਾਬ ਸਰਕਾਰ ਨੇ ਜੋ ਐਟੀਚਿਊਡ ਅਪਣਾਇਆ ਹੈ ਉਸ ਨੇ ਸਾਡੇ ਖਦਸ਼ੇ ਨੂੰ ਸਾਬਤ ਕਰ ਦਿੱਤਾ ਹੈ। ਜੋ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਮਾੜੀਆਂ ਗੱਲਾਂ ਕਰਦੇ ਸਨ ਅੱਜ ਪੰਜਾਬ ਸਰਕਾਰ ਡੱਟ ਕੇ ਉਨ੍ਹਾਂ ਸਾਰੀਆਂ ਮਾੜੀਆਂ ਗੱਲਾਂ ਤੇ ਚਲਣ ਨੂੰ ਤਿਆਰ ਹੈ। ਮੈਂ ਤਾਂ ਕਹਿੰਦਾ ਹਾਂ ਕਿ ਅਸੀਂ ਤਾਂ ਸਬਕ ਸਿਖ ਲਿਆ ਇਨ੍ਹਾਂ ਤੋਂ ਪਰ ਲੋਕਾਂ ਨੂੰ ਸਬਕ ਸਿੱਖਣ ਲਈ ਟਾਈਮ ਲੱਗੇਗਾ। ਇਨ੍ਹਾਂ (ਸਰਕਾਰੀ ਬੈਂਚਾਂ ਵਲ ਇਸ਼ਾਰਾ)

ਤੋਂ ਲੋਕਾਂ ਨੇ ਦੋ ਸਾਲ ਵਿਚ ਸਬਕ ਸਿੱਖ ਲਿਆ ਹੈ ਕਿ ਇਹ ਸੱਜਣ ਕੀ ਕਰਨਗੇ । ਇਸ ਕਰਕੇ ਮੈਂ ਬੇਨਤੀ ਕਰਾਂਗਾ ਜਿਹੜੇ ਇਸ ਸਰਕਾਰ ਵਿਚ ਇੰਡਸਟਰੀਲਿਸਟਸ ਬੈਠੇ ਹਨ, ਜਿਹੜੇ ਇਨ੍ਹਾਂ ਦੇ ਕੁਲੀਗ ਕਾਰਖਾਨਿਆਂ ਦੇ ਵਿਚ ਬੈਠੇ ਹਨ, ਉਹ ਇਸ ਬਿੱਲ ਨੂੰ ਪੇਸ਼ ਕਰਨ ਦੀ ਵਿਰੋਧਤਾ ਕਰਦੇ ਹਨ, ਹੋਰ ਕੋਈ ਗੱਲ ਨਹੀਂ ਹੈ । ਮੈਂ ਇਸ ਲਈ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਐਂਟੀ-ਲੇਬਰ, ਐਂਟੀ-ਵਰਕਰ ਪਾਲਿਸੀ ਛੱਡ ਕੇ ਵਰਕਰ ਦੀ ਸਿਕਿਉਰਟੀ ਆਫ ਸਰਵਿਸ ਵਾਸਤੇ ਇਸ ਬਿੱਲ ਨੂੰ ਪੇਸ਼ ਕਰਨ ਦਿਓ, ਇਸ ਦੇ ਵਾਸਤੇ ਲੀਵ ਦਿਓ, ਤਾਂ ਹੀ ਅੱਗੇ ਗੱਲ ਚੱਲੇਗੀ ।

**Mr. Deputy Speaker** : Question is—

> That leave be granted to introduce the Punjab Industrial Establishments (Declaration of Permanent Posts) Bill.

*(After ascertaining the votes of the House by voices, Mr. Deputy Speaker said 'I think Noes have it'. This opinion was challenged. The bells were sounded. The question was put again and Mr. Deputy Speaker said 'I think Noes have it'. Again it was challenged. Then the Members were asked to rise in their places. Twenty-eight Members rose in support of the Motion and fifty nine Members against the Motion. The motion was declared lost.)*

*The Motion was lost.*

---

## RESOLUTION REGARDING CONDEMNATION OF THE CHINESE AGGRESSION AGAINST VIETNAM

**Industries Minister** (Shri Balramji Dass Tandon) : Sir, I beg to move—

> "This House strongly condemns the Chinese aggression against Vietnam and appreciates the stand taken by the Union Government in expressing its solidarity and sympathy with the people of Vietnam who are heroically defending their Independence. It demands total and immediate withdrawal of Chinese forces from the soil of Vietnam.
>
> Further this House hopes that the Government of India will continue to make efforts to get the Chinese forces withdrawn from Vietnam so that peaceful negotiations to resolve any differences become possible."

---

## EXTENSION OF TIME

**Chaudhri Bal Ram Jakhar** : Sir, I want to make one submission....

**Mr. Deputy Speaker** : Let the Minister speak.

**Industries Minister** (Shri Balramji Dass Tandon) : Chaudhri Sahib had asked me for the extension of the time allotted for the discussion of this Resolution. I think there can be no two opinions about it. The time allotted to this Resolution be extended by half-an-hour. In other words one hour may be allotted for the discussion of this Resolution.

**Mr. Deputy Speaker** : Is it the pleasure of the House ?

(*Voices* : Yes, yes)

One hour is allotted for the discussion of this Resolution.

---

## RESOLUTION REGARDING CONDEMNATION OF THE CHINESE AGGRESSION AGAINST VIETNAM

(*Resumption*)

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਰੈਜ਼ੋਲਿਊਸ਼ਨ ਦਾ ਸਬੰਧ ਹੈ ਇਸ ਵਿਚ ਕੋਈ ਕੰਟਰੋਵਰਸੀ ਨਹੀਂ ਹੈ। ਪੰਜਾਬ ਦਾ ਇਕ ਇਕ ਆਦਮੀ ਹੀ ਨਹੀਂ, ਬਲਕਿ ਸਾਰੇ ਮੁਲਕ ਦੇ ਇਕ ਇਕ ਆਦਮੀ ਨੂੰ ਇਸ ਗਲ ਵਾਸਤੇ ਪੂਰੀ ਤਰ੍ਹਾਂ ਹਮਦਰਦੀ ਹੈ ਜੋ ਵਿਅਤਨਾਮ ਦੇ ਜਵਾਨ ਆਪਣੇ ਉਤੇ ਹੋਣ ਵਾਲੇ ਐਗਰੈਸ਼ਨ ਨੂੰ ਪੂਰੀ ਹਿੰਮਤ ਨਾਲ ਰੋਕ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਬੜੇ ਅਫਸੋਸ ਦੀ ਗੱਲ ਹੈ ਕਿ ਅੱਜ ਦੀ ਦੁਨੀਆਂ ਵਿਚ ਚੀਨ ਜੋ ਹਾਲੇ ਤਕ ਇਹ ਨਹੀਂ ਸਮਝ ਸਕਿਆ ਕਿ ਉਹ ਸਿਰਫ ਬਰੂਟ ਫੋਰਸਿਜ਼ ਦੇ ਨਾਲ ਇਕ ਛੋਟੀ ਆਬਾਦੀ ਵਾਲੇ ਦੇਸ਼ ਨੂੰ ਜਾਂ ਕਿਸੇ ਛੋਟੇ ਇਲਾਕੇ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਉਹ ਆਪਣੀ ਨਿਊਮੈਰੇਕਲ ਸਟਰੈਂਗਥ ਦੇ ਨਾਲ ਉਨ੍ਹਾਂ ਨੂੰ ਸਬਜੂਗੇਟ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ।

ਮੈਂ ਸਮਝਦਾ ਹਾਂ ਕਿ ਚੀਨ ਪਿਛਲੀ ਹਿਸਟਰੀ ਨੂੰ ਭੁੱਲ ਗਿਆ ਹੈ ਜਦ ਅਮਰੀਕਨ ਫੌਜਾਂ ਨੇ ਵੀਅਤਨਾਮ ਤੇ ਹਮਲਾ ਕੀਤਾ ਸੀ ਔਰ ਉਨ੍ਹਾਂ ਨੂੰ ਪਿਛੇ ਹੱਟਣਾ ਪਿਆ ਸੀ। ਦੁਨੀਆਂ ਦੀ ਹਿਸਟਰੀ ਤੇ ਇਤਨੀ ਫੌਜ ਦੇ ਨਾਲ ਹਮਲਾ ਚੀਨ ਵਲੋਂ ਕੀਤਾ ਜਾਣਾ ਬੜੀ ਦੁਖ ਦੀ ਗੱਲ ਹੈ। ਵੀਅਤਨਾਮ ਦੇ ਲੋਕਾਂ, ਨੌਜਵਾਨਾਂ, ਬੱਚਿਆਂ, ਔਰਤਾਂ ਅਤੇ ਫੌਜਾਂ ਨੇ ਡਟ ਕੇ ਮੁਕਾਬਲਾ ਕਰ ਕੇ ਜਿਸ ਤਰ੍ਹਾਂ ਅਮਰੀਕਾ ਦੇ ਦੰਦ ਖੱਟੇ ਕੀਤੇ ਸਨ ਉਸੇ ਤਰ੍ਹਾਂ ਹੁਣ ਫਿਰ ਚੀਨ ਦੇ ਦੰਦ ਖੱਟੇ ਕਰਨਗ। ਵੀਅਤਨਾਮ ਦੇ ਲੋਕਾਂ ਦੇ ਵਿਚ ਜਿਸ ਤਰ੍ਹਾਂ ਦੇਸ਼ ਭਗਤੀ ਦਾ ਜਜ਼ਬਾ ਅਤੇ ਭਾਵਨਾ ਭਰੀਆਂ ਹੋਈਆਂ ਹਨ ਉਨ੍ਹਾਂ ਨੂੰ ਦੇਖਦੇ ਹੋਏ ਇਹ ਪਤਾ ਲਗਦਾ ਹੈ ਕਿ ਉਹ ਬਹਾਦਰ ਕੌਮ ਚੀਨ ਦਾ ਮੁਕਾਬਲਾ ਆਪਣੀ ਪੂਰੀ ਬਹਾਦਰੀ ਦੇ ਨਾਲ ਕਰ ਰਹੀ ਹੈ। ਜਿਸ ਤਰ੍ਹਾਂ ਅਮਰੀਕਨ ਫੌਜਾਂ ਵੀਅਤਨਾਮ ਤੇ ਹਮਲਾ ਕਰਕੇ ਉਨ੍ਹਾਂ ਨੂੰ ਹਰਾ ਨਹੀਂ ਸਕੀਆਂ ਉਸੇ ਤਰ੍ਹਾਂ ਚੀਨ ਵੀ ਨਹੀਂ ਹਰਾ ਸਕਦਾ। ਚੀਨ ਵੀਅਤਨਾਮ ਨੂੰ ਸਬਜੂਗੇਟ ਕਰਨਾ ਚਾਹੁੰਦਾ ਹੈ ਜਿਸ ਤਰ੍ਹਾਂ ਅਮਰੀਕਨ ਕਰਨਾ ਚਾਹੁੰਦੇ ਸੀ, ਲੇਕਿਨ ਉਹ ਅਮਰੀਕਨ ਦਾ ਹਾਲ ਭੁੱਲ ਗਿਆ ਹੈ। ਇਸ ਲਈ ਸਾਡੀ ਜਨਤਾ ਅਤੇ ਸਾਡੀ ਸਰਕਾਰ ਔਰ ਹਿੰਦੁਸਤਾਨ ਦੀ ਹਮਦਰਦੀ ਵੀਅਤਨਾਮ ਦੇ ਨਾਲ ਹੈ। ਚਾਹੇ ਅਮਰੀਕਾ ਨੇ ਆਪਣੀਆਂ ਫੌਜਾਂ ਦੇ ਜ਼ੋਰ ਦੇ ਨਾਲ ਕੁਝ ਇਲਾਕੇ ਤੇ ਕਬਜ਼ਾ ਕਰ ਲਿਆ ਸੀ ਕੁਝ ਲੋਕਾਂ ਨੂੰ, ਭਾਵੇਂ ਉਹ ਉਂਗਲੀਆਂ ਤੇ ਗਿਣੇ ਜਾਣ ਵਾਲੇ ਸਨ, ਆਪਣੇ ਨਾਲ ਮਿਲਾ ਲਿਆ ਸੀ ਪਰ ਵੀਅਤਨਾਮ ਦੇ ਲੋਕਾਂ ਨੇ ਆਪਣੀ ਬਹਾਦਰੀ ਅਤੇ ਦਲੇਰੀ ਨਾਲ ਉਨ੍ਹਾਂ ਨੂੰ ਦੱਸ ਦਿੱਤਾ ਸੀ ਕਿ ਅਸੀਂ ਆਪਣੀ ਆਜ਼ਾਦੀ ਦੀ ਰਖਿਆ ਕਿਸ ਤਰ੍ਹਾਂ ਕਰ ਸਕਦੇ ਹਾਂ ਅਤੇ ਅਸੀਂ ਅਮਰੀਕਾ ਦੇ ਥੱਲੇ ਰਹਿਣਾ ਪਸੰਦ ਨਹੀਂ ਕਰਦੇ ਬਲਕਿ ਖੁਦ ਆਜ਼ਾਦੀ ਦੇ ਵਿਚ ਰਹਿਣਾ ਚਾਹੁੰਦੇ ਹਾਂ। ਵੀਅਤਨਾਮ ਲੜਾਈ ਦੇ ਵਿਚ ਅਮਰੀਕਨ ਫੌਜਾਂ

ਵਲੋਂ ਕੀਤੇ ਗਏ ਹਥਿਆਰਾਂ ਦੇ ਅੰਕੜੇ ਅਖ਼ਬਾਰਾਂ ਦੇ ਵਿਚ ਆਏ ਸਨ ਜਿਸ ਤੋਂ ਪਤਾ ਲਗਦਾ ਸੀ ਸੈਕੰਡ ਵਰਲਡ ਵਾਰ ਦੇ ਦੌਰਾਨ ਕੀਤੇ ਗਏ ਬੰਬ ਅਤੇ ਹਥਿਆਰਾਂ ਨਾਲੋਂ 20-25 ਗੁਣਾ ਜ਼ਿਆਦਾ ਹਥਿਆਰ ਅਮਰੀਕਾ ਵਲੋਂ ਵੀਅਤਨਾਮ ਦੇ ਖਿਲਾਫ ਇਸਤੇਮਾਲ ਕੀਤੇ ਗਏ ਸਨ ਪਰ ਫਿਰ ਵੀ ਵੀਅਤਨਾਮ ਦੇ ਲੋਕ ਆਪਣੀ ਬਹਾਦਰੀ ਦੇ ਨਾਲ ਲੜਦੇ ਰਹੇ ਔਰ ਅਮਰੀਕਾ ਨੂੰ ਮਜਬੂਰ ਹੋ ਕੇ ਪਿਛੇ ਹੱਟਣਾ ਪਿਆ ਸੀ ਅਤੇ ਲੜਾਈ ਬੰਦ ਕਰਨੀ ਪਈ ਸੀ। ਵੀਅਤਨਾਮ ਇਕ ਛੋਟਾ ਅਤੇ ਥੋੜੀ ਆਬਾਦੀ ਵਾਲਾ ਮੁਲਕ ਜ਼ਰੂਰ ਹੈ ਲੇਕਿਨ ਉਥੇ ਦੇ ਰਹਿਣ ਵਾਲੀ ਆਬਾਦੀ ਦੇਸ਼ ਭਗਤੀ ਦੀਆਂ ਭਾਵਨਾਵਾਂ ਨੂੰ ਦੇਖਦੇ ਹੋਏ ਅਤੇ ਦਲੇਰੀ ਨਾਲ ਲੜਾਈ ਕਰਨ ਲਈ ਹੁਣ ਵੀ ਚੀਨ ਨੂੰ ਪਿਛੇ ਹਟਾਉਣ ਵਿਚ ਪੂਰੀ ਕੋਸ਼ਿਸ਼ ਕਰ ਰਹੀ ਹੈ। ਅਮਰੀਕਾ ਨੇ ਭਾਰੀ ਗਿਣਤੀ ਦੇ ਵਿਚ ਉਥੇ ਫੌਜਾਂ ਨੂੰ ਭੇਜਿਆ ਅਤੇ ਕਾਫੀ ਮਾਤਰਾ ਦੇ ਵਿਚ ਹਥਿਆਰਾਂ ਨੂੰ ਡੀਪਲੋਏ ਕੀਤਾ ਗਿਆ।

ਜਿਸ ਤਰੀਕੇ ਨਾਲ ਵੀਅਤਨਾਮ ਨੇ ਅਮਰੀਕਾ ਦੀ ਤਬਾਹੀ ਕੀਤੀ ਸੀ ਉਸੇ ਤਰ੍ਹਾਂ ਹੁਣ ਚੀਨ ਦੀ ਤਬਾਹੀ ਕਰ ਰਿਹਾ ਹੈ। ਵੀਅਤਨਾਮ ਦੇ ਬਹਾਦਰ ਨੌਜਵਾਨ ਅਤੇ ਜ਼ਨਾਨੀਆਂ ਆਪਣੀ ਆਜ਼ਾਦੀ ਨੂੰ ਬਰਕਰਾਰ ਰੱਖਣ ਲਈ ਲੜ ਰਹੇ ਹਨ, ਉਨਾਂ ਦੇ ਨਾਲ ਸਾਡੀ ਪੂਰੀ ਹਮਦਰਦੀ ਹੈ। ਅਸੀਂ ਉਨ੍ਹਾਂ ਦੀ ਹਰ ਤਰ੍ਹਾਂ ਦੇ ਨਾਲ ਮੱਦਦ ਕਰਨ ਲਈ ਤਿਆਰ ਹਾਂ। ਚਾਹੇ ਯੂ. ਐਨ. ਓ. ਦੇ ਰਾਹੀਂ ਹੋਵੇ ਅਤੇ ਦਿਲੀ ਹਮਦਰਦੀ ਉਨ੍ਹਾਂ ਦੇ ਨਾਲ ਹੈ ਅਤੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਚੀਨ ਕੋਲੋਂ ਲੜਾਈ ਬੰਦ ਕਰਵਾਈ ਜਾ ਸਕੇ। ਜਿਸ ਤਰ੍ਹਾਂ ਅਮਰੀਕਾ, ਸੁਪਰ ਪਾਵਰ, ਨੂੰ ਵੀਅਤਨਾਮ ਤੋਂ ਵੀਕੇਟ ਕਰਨਾ ਪਿਆ ਸੀ ਉਸੇ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਚੀਨ ਜੋ ਇਹ ਸਮਝਦਾ ਹੈ ਕਿ ਉਹ ਆਪਣੀ ਸੁਪਰ ਪਾਵਰ ਹੋਣ ਕਰਕੇ ਜ਼ੋਰ ਪਾ ਲਵੇਗਾ ਇਹ ਉਸ ਦੀ ਗਲਤੀ ਹੈ ਉਸ ਨੂੰ ਵੀਅਤਨਾਮ ਦਾ ਇਲਾਕਾ ਖਾਲੀ ਕਰਨਾ ਪਵੇਗਾ, ਔਰ ਪੀਸਫੁਲ ਤਰੀਕੇ ਨਾਲ ਹੱਲ ਕਰਨ ਦੇ ਯਤਨ ਸਾਡੀ ਸੈਂਟਰ ਦੀ ਸਰਕਾਰ ਕਰ ਰਹੀ ਹੈ। ਇਸ ਲਈ ਚੀਨ ਨੂੰ ਆਪਣੀਆਂ ਫੌਜਾਂ ਵਾਪਿਸ ਬੁਲਾਉਣ ਲਈ ਕਿਹਾ ਜਾਵੇਗਾ ਅਤੇ ਉਸ ਉਤੇ ਇੰਟਰਨੈਸ਼ਨਲ ਜ਼ੋਰ ਪਾਇਆ ਜਾਵੇਗਾ ਅਤੇ ਸੁਪਰ ਪਾਵਰਜ਼ ਵਲੋਂ ਜ਼ੋਰ ਪਾਇਆ ਜਾਵੇਗਾ ਕਿ ਚੀਨ ਲੜਾਈ ਬੰਦ ਕਰੇ ਅਤੇ ਵੀਅਤਨਾਮ ਦੇ ਇਲਾਕੇ ਨੂੰ ਖਾਲੀ ਕਰ ਦੇਵੇ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਮਤਾ ਇਸ ਹਾਊਸ ਦੇ ਵਿਚ ਆਇਆ ਹੈ ਇਸ ਨੂੰ ਸਾਨੂੰ ਸਰਬਸੰਮਤੀ ਦੇ ਨਾਲ ਪਾਸ ਕਰ ਦੇਣਾ ਚਾਹੀਦਾ ਹੈ ਤਾਂਕਿ ਸਾਡੀ ਸੈਂਟਰ ਦੀ ਸਰਕਾਰ ਦੇ ਹੱਥ ਹੋਰ ਮਜ਼ਬੂਤ ਹੋ ਸਕਣ ਔਰ ਹੋਰ ਸਟੈਪ ਲੈ ਸਕੇ। ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਯੂਨਾਨੀਮਸਲੀ ਪਾਸ ਕਰਨ ਦੇ ਵਿਚ ਹਾਊਸ ਦੇ ਵਿਚ ਦੋ ਰਾਵਾਂ ਨਹੀਂ ਹੋਣਗੀਆਂ।

**Mr. Deputy Speaker** : Motion moved—

> "This House strongly condemns the Chinese aggression against Vietnam and appreciates the stand taken by the Union Government in expressing its solidarity and sympathy with the people of vietnam who are heroically defending their Independence. It demands total and immediate withdrawal of Chinese forces from the soil of Vietnam.
>
> Further, this House hopes that the Government of India will continue to make efforts to get the Chinese forces withdrawn from Vietnam so that peaceful negotiations to resolve any differences become possible."

**Mr. Deputy Speaker** : There is a notice of amendment to this Resolution by Doctor Kewal Krishan, M. L. A. It will be deemed to have been read and moved.

**Dr. Kewal Krishan** : That at the end the following be added—

> "It is regrettable that China made aggression when Foreign Minister of India was visiting China regarding occupied area of Indian Border by China."

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਇਸ ਹਾਊਸ ਦੇ ਵਿਚ ਬਲਰਾਮਜੀ ਦਾਸ ਟੰਡਨ ਵਲੋਂ ਪੇਸ਼ ਕੀਤਾ ਗਿਆ ਹੈ ਮੈਂ ਇਸ ਦਾ ਸਮੱਰਥਨ ਕਰਨ ਲਈ ਖੜਾ ਹੋਇਆ ਹਾਂ । ਵੀਅਤਨਾਮ ਦੇ ਉਤੇ ਚੀਨ ਦਾ ਹਮਲਾ ਕਰਨਾ ਬੜੇ ਦੁਖ ਦੀ ਗੱਲ ਹੈ, ਇਸ ਦੀ ਜਿਤਨੀ ਨਿੰਦਾ ਕੀਤੀ ਜਾਵੇ ਉਤਨੀ ਹੀ ਥੋੜੀ ਹੈ । ਕਿਉਂਕਿ ਇਹ ਜਿਹੜਾ ਹਮਲਾ ਚੀਨ ਵਲੋਂ ਵੀਅਤਨਾਮ ਦੇ ਉਤੇ ਕੀਤਾ ਗਿਆ ਹੈ ਇਹ ਹਿਟਲਰ ਅਤੇ ਮਸੋਲਿਨੀ ਦੀ ਯਾਦ ਕਰਵਾਉਂਦਾ ਹੈ ਔਰ ਇਹ ਜੰਗ ਤੀਸਰੀ ਵਰਲਡ ਵਾਰ ਵੱਲ ਲੈ ਜਾ ਰਿਹਾ ਹੈ ਜਿਸ ਦੀ ਸ਼ੁਰੂਆਤ ਨਜ਼ਰ ਆ ਰਹੀ ਹੈ । ਪਿਛਲੇ ਤਕਰੀਬਨ 25 ਸਾਲ ਤੋਂ ਵੀਅਤਨਾਮ ਦੇ ਉਤੇ ਇਸ ਕਿਸਮ ਦੇ ਹਮਲੇ ਹੁੰਦੇ ਰਹੇ ਹਨ ਚਾਹੇ ਚੀਨ ਵਲੋਂ, ਕਦੇ ਫਰਾਂਸ ਵਲੋਂ ਅਤੇ ਕਦੇ ਜਾਪਾਨ ਵਲੋਂ ਹੁੰਦੇ ਰਹੇ ਹਨ ਔਰ ਵੀਅਤਨਾਮ ਦੇ ਬਹਾਦਰ ਲੋਕ ਇਸ ਦਾ ਡੱਟ ਕੇ ਮੁਕਾਬਲਾ ਕਰਦੇ ਰਹੇ ਹਨ । ਆਖਿਰ ਦੇ ਵਿਚ ਅਮਰੀਕਾ ਦਾ ਵੀਅਤਨਾਮ ਤੇ ਹਮਲਾ ਸੀ ਜਿਸ ਦਾ ਮੁਕਾਬਲਾ ਵੀਅਤਨਾਮ ਦੀ ਬਹਾਦਰ ਫੌਜਾਂ ਅਤੇ ਲੋਕਾਂ ਨੇ ਬੜੀ ਬਹਾਦਰੀ ਅਤੇ ਦਲੇਰੀ ਨਾਲ ਕੀਤਾ ਸੀ ਅਤੇ ਅਮਰੀਕਾ ਨੂੰ ਵਾਪਸ ਜਾਣ ਲਈ ਮਜ਼ਬੂਰ ਕਰ ਦਿੱਤਾ ਸੀ । ਅਮਰੀਕਾ ਸਮਝਦਾ ਸੀ ਕਿ ਵੀਅਤਨਾਮ ਇਕ ਛੋਟਾ ਜਿਹਾ ਮੁਲਕ ਅਤੇ ਥੋੜ੍ਹੀ ਜਿਹੀ ਆਬਾਦੀ ਵਾਲਾ ਹੈ ਉਸ ਨੂੰ ਬਰਬਾਦ ਕਰ ਲਵਾਂਗਾ ਲੇਕਿਨ ਜਿਸ ਤਰੀਕੇ ਨਾਲ ਬਹਾਦਰੀ, ਦਲੇਰੀ ਨਾਲ ਵੀਅਤਨਾਮੀਆਂ ਨੇ ਉਸ ਦਾ ਮੁਕਾਬਲਾ ਕੀਤਾ ਸੀ ਉਸ ਦੀ ਮਿਸਾਲ ਦੁਨੀਆ ਦੀ ਹਿਸਟਰੀ ਵਿਚ ਨਹੀਂ ਮਿਲਦੀ। ਮੈਨੂੰ ਅੱਜ ਦੁੱਖ ਹੈ ਕਿ ਚੀਨ ਨੇ ਉਸ ਵੱਕਤ ਵੀਅਤਨਾਮ ਤੇ ਹਮਲਾ ਕੀਤਾ ਜਦੋਂ ਸਾਡੇ ਵਿਦੇਸ਼ ਮੰਤਰੀ ਚੀਨ ਦੇ ਵਿਚ ਆਪਣੇ ਸਬੰਧ ਸੁਧਾਰਨ ਲਈ ਗਏ ਹੋਏ ਸਨ ਔਰ ਚੀਨ ਸਰਕਾਰ ਨੇ ਉਨ੍ਹਾਂ ਨੂੰ ਦਸਿਆ ਤੱਕ ਨਹੀਂ । ਚੀਨ ਸਮਝਦਾ ਹੈ ਕਿ ਕੰਪੂਚੀਆ ਤੇ ਹਮਲਾ ਵੀਅਤਨਾਮ ਨੇ ਕੀਤਾ ਸੀ ਕਿਉਂਕਿ ਕੰਪੂਚੀਆ ਦੇ ਨਾਲ ਵੀਅਤਨਾਮ ਦਾ ਇਲਾਕਾ ਲਗਦਾ ਹੈ ਉਸੇ ਨੇ ਹੀ ਆਪਣੀਆਂ ਫੌਜਾਂ ਭੇਜੀਆਂ ਹੋਣਗੀਆਂ ਇਸ ਲਈ ਅਸੀਂ ਵੀਅਤਨਾਮ ਤੇ ਹਮਲਾ ਕਰ ਸਕਦੇ ਹਾਂ । ਕੰਪੂਚੀਆ ਦੇ ਦੇਸ਼ ਭਗਤਾਂ ਨੇ ਬੰਗਲਾ ਦੇਸ਼ ਵਾਂਗ ਆਪਣੇ ਦੇਸ਼ ਨੂੰ ਆਜ਼ਾਦ ਕਰਵਾਇਆ । ਕੰਪੂਚੀਆ ਵੀਅਤਨਾਮ ਦਾ ਇਕ ਗਵਾਂਢੀ ਮੁਲਕ ਹੈ । ਇਸ ਦੇ ਨਾਲ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਹਿੰਦੁਸਤਾਨ ਦੇ ਲੋਕ ਵੀਅਤਨਾਮ ਦਾ ਪੂਰਾ ਸਾਥ ਦੇਣਗੇ । ਵੀਅਤਨਾਮ ਨੇ ਕੰਪੂਚੀਆ ਦੇ ਵਿਚੋਂ ਪੱਪਟ ਸਰਕਾਰ ਨੂੰ ਹਟਾਇਆ ਸੀ । ਪਰ ਮੈਨੂੰ ਦੁੱਖ ਹੈ ਕਿ ਸਾਡੇ ਪ੍ਰਧਾਨ ਮੰਤਰੀ ਜੀ ਅਮਰੀਕਾ ਦੇ ਪ੍ਰਧਾਨ ਕਾਰਟਰ ਦੇ ਪਿਛੇ ਲਗੇ ਹੋਏ ਹਨ ਜਿਨ੍ਹਾਂ ਦਾ ਸਾਥ ਜਨਸੰਘ ਔਰ ਆਰ. ਐਸ. ਐਸ. ਦੇ ਰਹੀ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਸ਼ਰਮਾ ਸਾਹਿਬ ਭੁਲ ਰਹੇ ਹਨ ਕਿ ਉਹ ਵੀਅਤਨਾਮ ਤੇ ਚੀਨ ਦੇ ਹਮਲੇ ਬਾਰੇ ਗੱਲ ਕਰ ਰਹੇ ਹਨ ਲੇਕਿਨ ਇਹ ਜਨਸੰਘ ਤੇ ਆ ਗਏ ਜਿਹੜੀ ਪਾਰਟੀ ਐਗਜ਼ਿਸਟ ਨਹੀਂ ਕਰਦੀ ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਸਵਰਗਵਾਸੀ ਜਨਸੰਘ ਦੇ ਬਾਰੇ ਮੈਂ ਕਿਹਾ ਹੈ ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਖੰਨਾ ਸਾਹਿਬ ਜਨਸੰਘ ਦੇ ਵਿਚ ਰਹੇ ਹਨ । ਇਸ ਲਈ ਆਰ. ਐਸ. ਐਸ. ਦੇ ਨਾਂ ਤੋਂ ਤਕਲੀਫ ਹੋ ਗਈ ਹੈ ।

**Mr. Deputy Speaker** : Please take your seat.

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਰੂਲਜ਼ ਪ੍ਰੋਵਾਈਡ ਕਰਦੇ ਹਨ, ਔਰ ਹੈਲਦੀ ਕਨਵੈਨਸ਼ਨਜ਼ ਵੀ ਹਨ ਕਿ ਪ੍ਰਧਾਨ ਮੰਤਰੀ ਨੂੰ ਕ੍ਰਿਟਿਸਾਈਜ਼ ਕਰਨ ਲਈ ਇਹ ਹਾਊਸ ਕੰਪੀਟੈਂਟ ਨਹੀਂ ਹੈ । ਅਸਲ ਗੱਲ ਤਾਂ ਵੀਅਤਨਾਮ ਦੇ ਨਾਲ ਹਮਦਰਦੀ ਸ਼ੋ ਕਰਨ ਦੀ ਹੈ ਅਤੇ ਚੀਨ ਨੂੰ ਕੰਡੈਮ ਕਰਨ ਦੀ ਗੱਲ ਚਲ ਰਹੀ ਹੈ ਪਰ ਇਹ ਮੈਟਰ ਨੂੰ ਸਾਈਡ ਟਰੈਕ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ।

**Mr. Deputy Speaker** : Sharma Sahib, we should avoid such things.

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਜੀ ਨੂੰ ਪਰਸਨਲੀ ਕ੍ਰਿਟਿਸਾਈਜ਼ ਨਹੀਂ ਕੀਤਾ ਜਾ ਸਕਦਾ ਪਰ ਉਸ ਦੇ ਐਕਸ਼ਨ ਨੂੰ ਕੀਤਾ ਜਾ ਸਕਦਾ ਹੈ । ਜਿਸ ਤਰ੍ਹਾਂ ਚੀਨ ਨੇ 1962 ਦੇ ਵਿਚ ਭਾਰਤ ਤੇ ਹਮਲਾ ਕੀਤਾ ਸੀ ਉਸੇ ਤਰ੍ਹਾਂ ਇਸ ਵੇਲੇ ਚੀਨ ਨੇ ਵੀਅਤਨਾਮ ਤੇ ਹਮਲਾ ਕੀਤਾ ਹੈ । ਕਿਉਂਕਿ ਵੀਅਤਨਾਮ ਦੇ ਨਾਲ ਸਾਡੀ ਪੂਰੀ ਹਮਦਰਦੀ ਹੈ ਅਤੇ ਸਾਡੀ ਇਹ ਕੋਸ਼ਿਸ਼ ਹੋਵੇਗੀ ਕਿ ਲੜਾਈ ਬੰਦ ਕਰਵਾਈ ਜਾ ਸਕੇ । ਲੇਕਿਨ ਮੈਨੂੰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਚੀਨ ਦਾ ਹਮਲਾ ਉਸ ਸਮੇਂ ਹੋਇਆ ਜਦੋਂ ਸਾਡੇ ਵਿਦੇਸ਼ ਮੰਤਰੀ ਚੀਨ ਵਿਚ ਆਪਣੇ ਸਬੰਧ ਸੁਧਾਰਨ ਲਈ ਗਏ ਹੋਏ ਸਨ । ਇਸ ਲਈ ਇਹ ਹਮਲਾ ਵੀਅਤਨਾਮ ਦੇ ਉਤੇ ਨਹੀਂ ਬਲਕਿ ਇਹ ਹਮਲਾ ਭਾਰਤ ਤੇ ਕੀਤਾ ਗਿਆ ਹੈ ਅਤੇ ਭਾਰਤ ਦੀ ਬੇਇਜ਼ਤੀ ਕੀਤੀ ਗਈ ਹੈ । ਇਸ ਲਈ ਅਸੀਂ ਚੀਨ ਦੇ ਖਿਲਾਫ ਹਾਂ । ਕੁਝ ਲੋਕਾਂ ਵਲੋਂ ਕਿਹਾ ਜਾਂਦਾ ਸੀ ਕਿ ਸਾਨੂੰ ਐਟਮ ਬੰਬ ਨਹੀਂ ਬਣਾਉਣਾ ਚਾਹੀਦਾ ਲੇਕਿਨ ਐਟਮ ਬੰਬ ਬਣਾਉਣ ਦੀ ਲੋੜ ਹੈ । ਸਾਰੇ ਹਿੰਦੁਸਤਾਨ ਦੇ ਵਿਚ ਚੀਨ ਦੇ ਹਮਲੇ ਦੀ ਨਿਖੇਧੀ ਕੀਤੀ ਜਾ ਰਹੀ ਹੈ ਔਰ ਦੁਨੀਆਂ ਦੇ ਵਿਚ ਹੋ ਰਹੀ ਹੈ । ਚੀਨ ਦੁਨੀਆਂ ਨੂੰ ਦੱਸਣਾ ਚਾਹੁੰਦਾ ਹੈ ਕਿ ਉਹ ਏਸ਼ੀਆ ਦੇ ਵਿਚ ਸੁੱਪਰ ਪਾਵਰ ਹੈ ਅਤੇ ਆਪਣੀ ਹੈਗਮਨੀ ਪੈਦਾ ਕਰਨਾ ਚਾਹੁੰਦਾ ਹੈ । ਇਹ ਚੀਨ ਦੀ ਹੱਠਧਰਮੀ ਹੈ । ਚੀਨ ਨੇ ਭਾਰਤ ਦਾ 62 ਹਜ਼ਾਰ ਮੀਲ ਏਰੀਆ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਹੈ ਅਤੇ ਤਿੱਬਤ ਦਾ ਇਲਾਕਾ ਹਾਲੇ ਅਲੱਗ ਹੈ । ਇਸ ਲਈ ਸਾਨੂੰ ਆਪਣੀ ਡੀਫੈਂਸ ਨੂੰ ਮਜ਼ਬੂਤ ਬਣਾਉਣਾ ਚਾਹੀਦਾ ਹੈ । ਚੀਨ ਦੇ ਨਾਲ ਸਾਡੇ ਸਬੰਧ ਤਾਂ ਹੀ ਸੁਧਰ ਸਕਦੇ ਹਨ ਜੇ ਉਹ ਸਾਡੀ ਜ਼ਮੀਨ ਵਾਪਸ ਕਰ ਦੇਵੇ । ਇਸ ਹਾਊਸ ਦੇ ਵਿਚ ਸਾਰੇ ਮੈਂਬਰ ਸਾਹਿਬਾਨ ਵਲੋਂ ਦਸਿਆ ਜਾਵੇ ਕਿ ਪੰਜਾਬ ਦੀ ਜਨਤਾ ਦੀਆਂ ਭਾਵਨਾਵਾਂ ਅਤੇ ਪੰਜਾਬ ਦੇ ਬਹਾਦਰਾਂ ਦੀਆਂ ਭਾਵਨਾਵਾਂ ਵੀਅਤਨਾਮ ਦੇ ਨਾਲ ਹਨ, ਇਸ ਦੇ ਨਾਲ ਸਾਡੇ ਭਾਰਤ ਦੀ ਜਨਤਾ ਵੀ ਵੀਅਤਨਾਮ ਦੇ ਨਾਲ ਹੈ । ਇਹ ਜਿਹੜਾ ਹਮਲਾ ਚੀਨ ਵਲੋਂ ਵੀਅਤਨਾਮ ਤੇ ਕੀਤਾ

[ਸ੍ਰੀ ਹੰਸ ਰਾਜ ਸ਼ਰਮਾਂ]

ਗਿਆ ਹੈ ਇਸ ਹਮਲੇ ਨੂੰ ਸਾਨੂੰ ਵੀਅਤਨਾਮ ਤੇ ਨਹੀਂ ਸਮਝਣਾ ਚਾਹੀਦਾ ਬਲਕਿ ਇਹ ਚੀਨ ਦਾ ਹਮਲਾ ਭਾਰਤ ਤੇ ਸਮਝਣਾ ਚਾਹੀਦਾ ਹੈ । ਭਾਰਤ ਅਤੇ ਵੀਅਤਨਾਮ ਦੇ ਸਬੰਧ ਬਹੁਤ ਚੰਗੇ ਹਨ ਇਸ ਲਈ ਸਾਨੂੰ ਉਸ ਦੀ ਮਦਦ ਅਤੇ ਸਾਥ ਦਿੰਦੇ ਰਹਿਣਾ ਸਾਡਾ ਇਕ ਫਰਜ਼ ਹੈ । ਇਸ ਲਈ ਅਸੀਂ ਵੀਅਤਨਾਮ ਦਾ ਪੂਰਾ ਸਾਥ ਦੇਵਾਂਗੇ ।

ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਹਿੰਦੁਸਤਾਨ ਨੂੰ ਇਸ ਵੇਲੇ ਆਪਣੇ ਦੋਸਤਾਂ ਦੀ ਪਹਿਚਾਣ ਹੋਣੀ ਚਾਹੀਦੀ ਹੈ ਜਿਸ ਤਰ੍ਹਾਂ ਰੂਸ ਨਾਲ ਹਿੰਦੁਸਤਾਨ ਦੀ ਸੰਧੀ ਹੈ । ਰੂਸ ਨੇ ਹਿੰਦੁਸਤਾਨ ਦੀ ਬੰਗਲਾ ਦੇਸ਼ ਵੇਲੇ ਅਤੇ ਪਾਕਿਸਤਾਨ ਦੀ ਲੜਾਈ ਵੇਲੇ ਕਾਫ਼ੀ ਮਦਦ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਰੂਸ ਨੇ ਹਿੰਦੁਸਤਾਨ ਦੀ ਡੱਟ ਕੇ ਮਦਦ ਕੀਤੀ ਹੈ । ਮੈਨੂੰ ਖੁਸ਼ੀ ਹੈ ਕਿ ਹਿੰਦੁਸਤਾਨ ਦੀਆਂ ਤਮਾਮ ਪਾਰਟੀਜ਼ ਨੇ ਜਿਵੇਂ ਕਿ ਕਾਂਗਰਸ, ਜਨਤਾ ਪਾਰਟੀ, ਸੀ. ਪੀ. ਆਈ., ਸੀ. ਪੀ. ਐਮ., ਅਤੇ ਅਕਾਲੀਆਂ ਨੇ ਵੀ ਚੀਨ ਦੀ ਨਖੇਧੀ ਕੀਤੀ ਹੈ ਕਿ ਚੀਨ ਨੇ ਵੀਅਤਨਾਮ ਉਤੇ ਅਗਰੈਸ਼ਨ ਕੀਤਾ ਅਤੇ ਨਾਲ ਇਹ ਵੀ ਕਿਹਾ ਹੈ ਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਚੀਨ ਦੀ ਵੀਅਤੇਨਾਮ ਨਾਲ ਇਹ ਲੜਾਈ ਤੀਸਰੀ ਜੰਗ ਦਾ ਰੂਪ ਧਾਰਨ ਕਰ ਸਕਦੀ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਅੱਜ ਕੋਈ ਵੀ ਮੁਲਕ ਚੀਨ ਦੀ ਤਰ੍ਹਾਂ ਕਿਸੇ ਦੂਸਰੇ ਦੇਸ ਉਤੇ ਹਮਲਾ ਨਹੀਂ ਕਰਦਾ । ਆਪਣੀਆਂ ਫੌਜਾਂ ਇਸ ਤਰ੍ਹਾਂ ਦੂਸਰੇ ਮੁਲਕਾਂ ਵਿਚ ਨਹੀਂ ਭੇਜਦਾ । ਇਹ ਗਨ ਬੋਟ ਡਿਪਲੋਮੇਸੀ ਦੀ ਪਾਲਿਸੀ ਹੈ । ਚੀਨ ਨੇ ਸਿਧੀਆਂ ਫੌਜਾਂ ਵੀਅਤਨਾਮ ਉਤੇ ਭੇਜੀਆਂ ਹਨ । ਡਿਪਟੀ ਸਪੀਕਰ ਸਾਹਿਬ, ਅਮਰੀਕਾ ਜਿਹਾ ਦੇਸ਼ ਵੀ ਜੇਕਰ ਕਿਸੇ ਦੂਸਰੇ ਦੇਸ਼ ਉਤੇ ਕਬਜ਼ਾ ਕਰਨਾ ਚਾਹੁੰਦਾ ਹੈ ਜਾਂ ਛੋਟੇ ਦੇਸ਼ ਨੂੰ ਦਬਾਉਣਾ ਚਾਹੁੰਦਾ ਹੈ ਤਾਂ ਉਹ ਸਭ ਤੋਂ ਪਹਿਲਾਂ ਉਸ ਮੁਲਕ ਦੀ ਆਰਥਿਕ ਹਾਲਤ ਨੂੰ ਖਰਾਬ ਕਰੇਗਾ ਜਾਂ ਕੋਈ ਹੋਰ ਤਰੀਕਾ ਅਪਣਾਏਗਾ । ਦੂਸਰਾ ਕੋਈ ਵੀ ਕੰਟਰੀ ਇਸ ਤਰ੍ਹਾਂ ਨਹੀਂ ਕਰਦਾ ਜਿਸ ਤਰ੍ਹਾਂ ਕਿ ਚੀਨ ਨੇ ਵੀਅਤਨਾਮ ਉਤੇ ਹਮਲਾ ਕੀਤਾ ਹੈ । ਇਸ ਲਈ ਉਸ ਨੂੰ ਸ਼ਰਮ ਆਉਣੀ ਚਾਹੀਦੀ ਹੈ ।(ਵਿਘਨ)ਆਪਣੇ ਹਜ਼ਾਰਾਂ ਹੀ ਟੈਂਟ ਅਤੇ ਹਵਾਈ ਜਹਾਜ਼ ਤਬਾਹ ਕਰਨ ਤੇ ਤੁਲਿਆ ਹੋਇਆ ਹੈ । ਇਸ ਲਈ ਹਿੰਦੁਸਤਾਨ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਾਰੇ ਦੇਸ਼ਾਂ ਦੇ ਪ੍ਰਤੀਨਿਧੀਆਂ ਨੂੰ ਦਿੱਲੀ ਵਿਖੇ ਇੱਕਠਾ ਕਰੇ ਅਤੇ ਮੀਟਿੰਗ ਦਿਲੀ ਵਿਖੇ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਅਮਰੀਕਾ, ਚੀਨ ਦੀ ਮੱਦਦ ਕਰ ਰਿਹਾ ਹੈ ।(ਵਿਘਨ) ਚੀਨ ਕਦੇ ਵੀ ਵੀਅਤਨਾਮ ਉਤੇ ਹਮਲਾ ਨਾ ਕਰਦਾ ਜੇਕਰ ਅਮਰੀਕਾ ਉਸ ਨੂੰ ਨਾ ਕਹਿੰਦਾ ਕਿ ਤੁਸੀਂ ਹਮਲਾ ਕਰੋ । ਇਸ ਬਾਰੇ ਸਾਰੀ ਦੁਨੀਆਂ ਜਾਣਦੀ ਹੈ ਕਿ ਜੇਕਰ ਅਮਰੀਕਾ ਸ਼ਾਮਲ ਨਾ ਹੁੰਦਾ ਤਾਂ ਕੁਝ ਵੀ ਨਾ ਹੁੰਦਾ । ਇਸ ਲਈ ਇਸ ਦਾ ਜ਼ਿੰਮੇਵਾਰ ਚੀਨ ਹੀ ਨਹੀਂ ਹੈ ਬਲਕਿ ਅਮਰੀਕਾ ਵੀ ਹੈ ਜਿਨ੍ਹਾਂ ਨੇ ਐਸਾ ਕੀਤਾ ਹੈ ਅਤੇ ਅਮਰੀਕਾ ਵਲੋਂ ਮੱਦਦ ਮਿਲਣ ਤੇ ਉਸੇ ਵੇਲੇ ਹਮਲਾ ਕਰ ਦਿਤਾ । ਪੰਜਾਬ ਨੇ ਇਸ ਵਿਚ ਕੁਝ ਨਹੀਂ ਕਰਨਾ । ਮੈਂ ਹਿਦੁਸਤਾਨ ਦੀ ਸਰਕਾਰ ਨੂੰ ਕਹਿੰਦਾ ਹਾਂ ਕਿ ਇਹ ਹਮਲਾ ਵੀਅਤਨਾਮ ਉਤੇ ਨਹੀਂ ਹੋਇਆ ਬਲਕਿ ਇਹ ਸਮਝਣਾ ਚਾਹੀਦਾ ਹੈ ਕਿ ਇਹ ਹਮਲਾ ਭਾਰਤ ਦੀ 60 ਕਰੋੜ ਆਬਾਦੀ ਤੇ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਨਾਨ-ਐਲਾਈਡ ਦੇਸ਼ਾਂ ਦੀ ਮੀਟਿੰਗ ਹੋਣੀ ਚਾਹੀਦੀ ਹੈ । ਪੰਚ ਸ਼ੀਲ ਯੋਜਨਾ ਕੀ ਹੈ ? ਚੀਨ ਦੀ ਇਹ

ਜੁਰੱਤ ਹੋਵੇ ਕਿ ਏਸ਼ੀਆ ਅੰਦਰ ਗੜਬੜ ਕਰ ਸਕੇ ਏਸ਼ੀਆ ਨੂੰ ਲੜਾਈ ਦਾ ਅੱਡਾ ਬਣਾ ਦੇਵੇ, ਘਰ ਬਣਾ ਦੇਵੇ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਦੇ ਖ਼ਤਰਨਾਕ ਸਿੱਟੇ ਨਿਕਲਣਗੇ । ਪੰਜਾਬ ਸਰਕਾਰ ਸਿਵਾਏ ਮਤਾ ਪਾਸ ਕਰਨ ਦੇ ਹੋਰ ਕੁਝ ਵੀ ਨਹੀਂ ਕਰ ਸਕਦੀ । ਹਿੰਦੁਸਤਾਨ ਦੀ ਸਰਕਾਰ ਨੂੰ ਸਾਰੀ ਦੁਨੀਆਂ ਦੇ ਦੇਸ਼ਾਂ ਦੇ ਪ੍ਰਤੀਨਿਧੀਆਂ ਦੀ ਕਾਨਫਰੰਸ ਦਿੱਲੀ ਵਿਖੇ ਕਰਨੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਬਿਪਤਾ ਵੀਅਤਨਾਮ ਤੇ ਹੈ ਅਤੇ ਕੱਲ ਨੂੰ ਇੰਡੀਆ ਤੇ ਵੀ ਹੋ ਸਕਦੀ ਹੈ । ਅਸੀਂ ਜੇਕਰ ਚੁੱਪ ਰਹੀਏ ਅਤੇ ਸੋਚੀਏ ਕਿ ਚੀਨ ਸਾਡੇ ਇਲਾਕੇ ਚੁੱਪ ਰਹਿਣ ਤੇ ਵਾਪਸ ਕਰ ਦੇਵੇਗਾ, ਇਹ ਗਲਤ ਹੈ । ਇਸ ਵੇਲੇ ਸਾਰੀ ਦੁਨੀਆਂ ਦਾ ਪਰੈਸ਼ਰ ਚੀਨ ਦੇ ਅਗੇਂਸਟ ਹੋਣਾ ਚਾਹੀਦਾ ਹੈ । ਫਿਰ ਤਾਂ ਸਾਡੇ ਇਲਾਕੇ ਵਾਪਸ ਹੋਣ ਦੀ ਉਮੀਦ ਹੋ ਸਕੇਗੀ। ਇਸ ਤੋਂ ਇਲਾਵਾ ਮੈਂ ਇਕ ਹੋਰ ਪੁਆਇੰਟ ਕਹਿਣਾ ਹੈ ਕਿ ਵਕਤ ਆ ਗਿਆ ਹੈ ਕਿ ਹੁਣ ਚੀਨ ਦੇ ਵਿਰੁਧ ਇੱਕ ਪਾਲਿਸੀ ਬਣਾਉਣੀ ਚਾਹੀਦੀ ਹੈ । ਗੌਰਮਿੰਟ ਆਫ ਇੰਡੀਆ ਦੀ ਇੱਕ ਸੈਟ ਪਾਲਿਸੀ ਹੋਣੀ ਚਾਹੀਦੀ ਹੈ । ਜੇਕਰ ਚੀਨ ਦੇ ਖਿਲਾਫ ਇੱਕ ਪਾਲਿਸੀ ਨਹੀਂ ਬਣ ਸਕਦੀ ਤਾਂ ਅਸੀਂ ਧੋਖਾ ਖਾਵਾਂਗੇ । ਜੇ, ਡਿਪਟੀ ਸਪੀਕਰ ਸਾਹਿਬ, ਵੀਅਤਨਾਮ ਹਾਰ ਗਿਆ ਤਾਂ ਸਾਰਾ ਏਸ਼ੀਆ ਖਤਰੇ ਵਿਚ ਪੈ ਜਾਵੇਗਾ । ਹਿੰਦੁਸਤਾਨ ਖ਼ਤਰੇ ਵਿਚ ਪੈ ਜਾਵੇਗਾ ।

**ਸ੍ਰੀ ਡਿਪਟੀ ਸਪੀਕਰ** : ਮੈਂ, ਸ਼ਰਮਾ ਜੀ, ਬੇਨਤੀ ਕਰਾਂਗਾ ਕਿ ਇਸ ਮਤੇ ਤੇ ਸਾਰੀਆਂ ਪਾਰਟੀਆਂ ਨੇ ਬੋਲਣਾ ਹੈ, ਇਸ ਲਈ ਵਾਈਂਡ ਅੱਪ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਬੱਸ ਜੀ, ਮੈਂ ਇਹੀ ਕਹਿੰਦਾ ਹਾਂ ਕਿ ਅਸੀਂ ਚੀਨ ਦੀ ਨਖੇਧੀ ਕਰਦੇ ਹਾਂ । ਅਸੀਂ ਮੰਗ ਕਰਦੇ ਹਾਂ ਕਿ ਚੀਨ ਆਪਣੀਆਂ ਫੌਜਾਂ ਵੀਅਤਨਾਮ ਵਿਚੋਂ ਵਾਪਸ ਬੁਲਾਵੇ ਅਤੇ ਸਾਰੀਆਂ ਸਰਕਾਰਾਂ ਨੂੰ ਜਿਸ ਕਿਸਮ ਦੀ ਉਹ ਮੱਦਦ ਗੌਰਮਿੰਟ ਆਫ ਇੰਡੀਆਂ ਦੀ ਕਰ ਸਕਦੀਆਂ ਹਨ, ਉਹ ਮੱਦਦ ਕਰਨੀ ਚਾਹੀਦੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਅਮੈਂਡਮੈਂਟ ਤੇ ਬੋਲਣ ਦਾ ਮੌਕਾ ਦਿੱਤਾ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਵੀ ਮੌਕਾ ਦੇਵਾਂਗਾ ।

**ਸਰਦਾਰ ਕਿਰਪਾਲ ਸਿੰਘ** : (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਤੁਸੀਂ ਆਪਣੀ ਅਮੈਂਡਮੈਂਟ ਸੁਣਾ ਦਿਓ ।

**ਸ੍ਰੀ ਡਿਪਟੀ ਸਪੀਕਰ** : ਉਹ ਅਮੈਂਡਮੈਂਟ ਸਰਕੁਲੇਟ ਹੋ ਗਈ ਹੈ ।

**ਸ੍ਰੀ ਮਨਮੋਹਨ ਕਾਲੀਆ** (ਜਲਧਰ ਕੇਂਦਰੀ): ਡਿਪਟੀ ਸਪੀਕਰ ਸਾਹਿਬ, ਚੀਨ ਬਾਰੇ ਕਿਸੇ ਨੇ ਕਿਹਾ ਹੈ It is a big Dragon which sleeps for centuries and centuries, when it awakes it devours the Nations. ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਨੂੰ ਕਹੋ ਤਾਂ ਠੀਕ ਕਹੋ ਗਲਤ ਤਾਂ ਨਹੀਂ ਕਿਹਾ ਜਾ ਸਕਦਾ । ਚੀਨ ਨੂੰ ਵੀਅਤਨਾਮ ਉਤੇ ਹਮਲਾ ਨਹੀਂ ਸੀ ਕਰਨਾ ਚਾਹੀਦਾ, ਇਹ ਬਿਲਕੁਲ ਸੱਚ ਹੈ । ਸ਼ਰਮਾ ਜੀ ਨੇ ਵੀ ਕਿਹਾ ਹੈ । ਜਿਸ ਤਰੀਕੇ

[ਸ੍ਰੀ ਮਨਮੋਹਨ ਕਾਲੀਆ]

ਨਾਲ ਅਮਰੀਕਾ ਅਤੇ ਹੋਰ ਕੰਟਰੀ ਕਰਦੇ ਹਨ, ਉਸ ਬਾਰੇ ਸਾਨੂੰ ਸੋਚਣਾ ਚਾਹੀਦਾ ਹੈ। ਚੀਨ ਨੇ ਹਿੰਦੁਸਤਾਨ ਉਤੇ 1962 ਵਿਚ ਅਟੈਕ ਕੀਤਾ। ਹੁਣ ਵੀਅਤਨਾਮ ਉਪਰ ਕੀਤਾ ਹੈ, ਇਹ ਠੀਕ ਨਹੀਂ। ਇਹ ਕੋਈ ਕਾਨੂੰਨ ਨਹੀਂ ਬਣਦਾ। ਚੀਨ ਦੀ ਪਾਲਿਸੀ ਟੈਰੀਟੋਰੀਅਲ ਐਕਸਪੈਨਸ਼ਨਿਜ਼ਮ ਦੀ ਹੈ। ਲਾਅ ਆਫ ਰੈਸੀਪਰੋਸਿਟੀ ਅਤੇ ਲਾਅ ਆਫ ਗੁੱਡ ਨੇਬਰਲੀਨੈਸ ਸਟੇਟ ਦੇ ਰਿਲੇਸ਼ਨ ਨੂੰ ਗਵਰਨ ਕਰਦਾ ਹੈ। ਲੇਕਿਨ ਚੀਨ ਇਸ ਦੀ ਕੋਈ ਪਰਵਾਹ ਨਹੀਂ ਕਰਦਾ ਬਲਕਿ ਚੀਨ ਲਾਅ ਆਫ ਜੰਗਲ ਵਿਚ ਬਿਲੀਵ ਕਰਦਾ ਹੈ ਜਾਂ ਮਾਈਟ ਇਜ਼ ਰਾਈਟ ਵਿਚ ਬਿਲੀਵ ਕਰਦਾ ਹੈ।

ਚੀਨ ਨੇ ਵੀਅਤਨਾਮ ਤੇ ਹਮਲਾ ਕੀਤਾ। ਜਦੋਂ ਹਿੰਦੁਸਤਾਨ ਤੇ ਹਮਲਾ ਕੀਤਾ ਸੀ ਤਾਂ ਉਦੋਂ ਲਿਮਟਿਡ ਪਰਪਜ਼ ਸੀ ਅਤੇ ਉਨ੍ਹਾਂ ਨੇ ਇਕ ਮਹੀਨੇ ਵਿਚ ਉਹ ਪਰਪਰਜ਼ ਅਚੀਵ ਕਰ ਲਿਆ ਸੀ ਪਰ ਹੁਣ ਚੀਨ ਵਾਲਿਆ ਨੇ ਕਿਹਾ ਕਿ ਵੀਅਤਨਾਮ ਦੀ ਲੜਾਈ ਵਿਚ ਉਹ ਆਪਣਾ ਮੰਤਵ ਅਚੀਵ ਕਰਨ ਵਿਚ ਸ਼ਾਇਦ ਇਸ ਤੋਂ ਵੀ ਘੱਟ ਸਮਾਂ ਲਏਗਾ। ਚੀਨ ਵਾਲਿਆਂ ਨੇ ਕਿਹਾ ਕਿ ਕੇਵਲ ਇਹ ਬਾਰਡਰ ਕਨਫਲਿਕਟ ਹੀ ਹੈ। ਪਰ ਦੇਖਣ ਵਿਚ ਇਹ ਆ ਰਿਹਾ ਹੈ ਕਿ ਚੀਨ ਵਾਲਿਆਂ ਦੀਆਂ ਫੌਜਾਂ 60,60 ਕਿੱਲੋ ਮੀਟਰ ਤੱਕ ਵੀਅਤਨਾਮੀ ਇਲਾਕੇ ਅੰਦਰ ਘੁੱਸ ਗਈਆਂ ਹਨ। ਅਫਸੋਸ ਦੀ ਗੱਲ ਹੈ ਕਿ ਇਸ ਦੇ ਨਾਲ ਜੋ ਆਪਣੇ ਆਪ ਨੂੰ ਸਭ ਤੋਂ ਵੱਡਾ ਜਮਹੂਰੀਅਤ ਪਸੰਦ ਦੇਸ਼ ਕਹਿੰਦਾ ਹੈ ਅਮਰੀਕਾ ਵੀ ਇਸ ਦੇ ਨਾਲ ਹੈ ਔਰ ਇਸ ਦੀ ਪਿੱਠ ਠੋਕ ਰਿਹਾ ਹੈ। ਕੋਈ ਭੀ ਦੇਸ਼ ਹੋਵੇ ਚਾਹੇ ਅਮਰੀਕਾ ਹੋਵੇ ਜਾਂ ਰੱਸ਼ੀਆ ਹੋਵੇ ਜਦੋਂ ਇਹਨਾਂ ਨੇ ਅਟੌਮਿਕ ਬੰਬ ਤੋਂ ਬਾਅਦ ਕਨਵੈਨਸ਼ਨਲ ਬੰਬ ਐਸੇ ਤਿਆਰ ਕਰ ਲਏ ਹਨ ਜੇ ਉਹ ਕਿਤੇ ਮਾਰੇ ਜਾਣ ਤਾਂ ਉਸ ਜਗ੍ਹਾ ਤੇ ਦਰਖਤ ਵਗੈਰਾ ਵੀ ਨਹੀਂ ਰਹਿੰਦੇ ਹਨ। (ਵਿਘਨ) ਜਦੋਂ ਚੀਨ ਵਾਲਿਆਂ ਦਾ ਇੱਕ ਡੈਲੀਗੇਸ਼ਨ ਜਲੰਧਰ ਆਇਆ ਤਾਂ ਉਨ੍ਹਾਂ ਨੂੰ ਮੈਂ ਵੀ ਮਿਲਿਆ ਔਰ ਕਈ ਗੱਲਾਂ-ਬਾਤਾਂ ਹੋਈਆਂ। ਚੀਨ ਵਾਲਿਆਂ ਦਾ ਨਾਅਰਾ "ਦੁਨੀਆ ਭਰ ਕੇ ਮਜ਼ਦੂਰ ਏਕ ਹੋ ਜਾਓ", ਇੰਟਰਨੈਸ਼ਨਲ ਬਰਦਰ-ਹੁਡ, ਇਹ ਨਾਅਰਾ ਵੀ ਅੱਜ ਚੀਨ ਵਾਲਿਆਂ ਨੇ ਰੱਦ ਕਰ ਦਿੱਤਾ ਹੈ। ਅੱਜ ਕਮਿਊਨਿਸਟ ਅਤੇ ਕਮਿਊਨਿਸਟ ਵਿਚਕਾਰ ਆਪਸ ਵਿਚ ਲੜਾਈ ਹੋ ਰਹੀ ਹੈ। ਕਮਿਊਨਿਜ਼ਮ ਨੂੰ ਅੱਜ ਬੜਾ ਵੱਡਾ ਚੈਲੰਜ ਚੀਨ ਦੇ ਰਿਹਾ ਹੈ। ਇਸ ਲਈ ਅੱਜ ਜਿਹੜੀ ਨੈਸ਼ਨੇਲਾਈ-ਜ਼ੇਸ਼ਨ ਹੈ ਉਸ ਦੀ ਪਰੀਜ਼ਰਵੇਸ਼ਨ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਗੌਰਮਿੰਟ ਆਫ ਇੰਡੀਆ ਨੂੰ ਕਿ ਇਸ ਵੱਲ ਹੁਣ ਕੋਈ ਨਾ ਕੋਈ ਠੋਸ ਕਦਮ ਚੁੱਕਣ ਦੀ ਲੋੜ ਹੈ (ਥੰਪਿੰਗ)। ਇਹ ਠੀਕ ਹੈ ਕਿ ਇਸ ਵੇਲੇ ਅਸੀਂ ਆਪਣੀਆਂ ਫੋਰਸਿਜ਼ ਉਥੇ ਭੇਜ ਨਹੀਂ ਸਕਦੇ, ਪਰ ਉਥੇ ਦੀ ਜੋ ਸਿਵਿਲੀਅਨ ਤੇ ਇਸ ਵੇਲੇ ਬੰਬਾਰਮੈਂਟ ਹੋ ਰਹੀ ਹੈ, ਉਸ ਲਈ ਅਸੀਂ ਇਥੋਂ ਮੈਡੀਕਲ ਟੀਮ ਭੇਜ ਸਕਦੇ ਹਾਂ। ਡਾਕਟਰਾਂ ਦੀ ਟੀਮ ਉਥੋਂ ਲੋਕਾਂ ਦੀ ਮਦੱਦ ਲਈ ਮੈਡੀਕਲ ਏਡ ਲਈ ਭੇਜ ਸਕਦੇ ਹਾਂ। ਜਿਸ ਤਰ੍ਹਾਂ ਕਿ ਇਸ ਵੇਲੇ ਵੀਅਤਨਾਮ ਦੀ ਸਿਵਲੀਅਨ ਪਾਪੂਲੇਸ਼ਨ ਚੀਨ ਦੇ ਹਮਲੇ ਕਾਰਨ ਤਬਾਹ ਹੋ ਰਹੀ ਹੈ ਉਨ੍ਹਾਂ ਦੀ ਮਾਰਲ ਸਪੋਰਟ ਵਾਸਤੇ ਕੋਈ ਨਾ ਕੋਈ ਠੋਸ ਕਦਮ ਚੁਕਣੇ ਚਾਹੀਦੇ ਹਨ। ਸਾਨੂੰ ਉਨ੍ਹਾਂ ਨੂੰ ਮੈਡੀਕਲ ਏਡ ਦੇ ਕੇ ਹੈਲਪ ਕਰਨੀ ਚਾਹੀਦੀ ਹੈ। ਕਲੋਦਿੰਗ ਵਗੈਰਾ ਦੇ ਕੇ ਵੀ ਉਨ੍ਹਾਂ ਦੀ ਮਦਦ ਕਰ ਸਕਦੇ ਹਾਂ। ਵੀਅਤਨਾਮ ਦੀ ਸਿਵਲ ਪਾਪੂਲੇਸ਼ਨ ਦੀ ਮਦਦ ਕਰਨ ਵਾਸਤੇ ਸਾਨੂੰ

ਹਿੰਦੁਸਤਾਨ ਵਿਚ ਮੂਵਮੈਂਟ ਚਲਾਉਣੀ ਚਾਹੀਦੀ ਹੈ । ਸਾਡਾ ਦੇਸ਼ ਵੀ ਜਮਹੂਰੀਅਤ ਪਸੰਦ ਦੇਸ਼ ਹੈ ਔਰ ਅਸੀਂ ਕੇਵਲ ਆਪਣੀ ਅਜ਼ਾਦੀ ਦੀ ਰੱਖਿਆ ਵਾਸਤੇ ਹੀ ਨਹੀਂ ਲੜਨਾ ਬਲਕਿ ਬਾਕੀ ਦੂਸਰੇ ਦੇਸ਼ਾਂ ਦੀ ਅਜ਼ਾਦੀ ਦੀ ਰੱਖਿਆ ਵਾਸਤੇ ਵੀ ਲੜਨਾ ਹੈ । ਇਸ ਵੇਲੇ ਵੀਅਤ-ਨਾਮ ਨਾਲ ਸਾਡੀ ਪੂਰੀ ਹਮਦਰਦੀ ਹੈ । ਔਰ ਉਨ੍ਹਾਂ ਦੀ ਇਸ ਮਾੜੀ ਘੜੀ ਵਿਚ ਅਸੀਂ ਉਨ੍ਹਾਂ ਦੇ ਨਾਲ ਹਾਂ ।

ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਨੇ 30 ਸਾਲ ਦੇ ਅਰਸੇ ਵਿਚ ਕਿਸੇ ਮੁਲਕ ਤੇ ਹਮਲਾ ਨਹੀਂ ਕੀਤਾ । ਅਮਰੀਕਾ ਵਾਲੇ ਇੰਡੋ-ਚਾਇਨਾ ਵਿਚ ਗਏ ਜਾਂ ਕਮਿਉਨਿਸਟ ਇੰਡੋ-ਚਾਇਨਾ ਵਿਚ ਗਏ ਉਨ੍ਹਾਂ ਨੇ ਉਥੋਂ ਕੀ ਲਿਆਂਦਾ ? ਇਸ ਬਾਰੇ ਸਭ ਨੂੰ ਪਤਾ ਹੀ ਹੈ । ਇਸ ਦੇ ਅਗੇਂਸਟ ਹਿੰਦੁਸਤਾਨ ਵਾਲੇ ਜੋ ਬਾਹਰ ਗਏ ਤਾਂ ਉਥੋਂ ਲਿਆਏ ਬੁਧ ਮੱਤ ਔਰ ਇਹੀ ਮੈਸੇਜ ਚੀਨ ਨੂੰ ਦੇਣਾ ਚਾਹੀਦਾ ਸੀ ਅਤੇ ਮੈਸੇਜ ਹੁਣ ਇਹ ਦੇ ਕੀ ਰਹੇ ਹਨ ? (ਵਿਘਨ)

ਸ਼੍ਰੀ ਡਿਪਟੀ ਸਪੀਕਰ : ਡਾਂਗ ਸਾਹਿਬ, ਤੁਸੀਂ ਆਪਣੀ ਗੱਲ 5-6 ਮਿੰਟਾਂ ਵਿਚ ਕਰ ਲਓ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪਛਮ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਵਾਕਿਆ ਹੋਇਆ ਹੈ, ਇਸ ਬਾਰੇ ਜਨਤਾ ਪਾਰਟੀ ਦੇ ਜਨਰਲ ਸਕੱਤਰ ਸ਼੍ਰੀ ਮਧੂ ਲਿਮੇ ਨੇ ਬਿਲਕੁਲ ਠੀਕ ਕਿਹਾ ਹੈ ਕਿ ਦੁਨੀਆਂ ਵਿਚ ਸਭ ਤੋਂ ਵਡੀ ਅਬਾਦੀ ਵਾਲੇ ਦੇਸ਼ ਨੇ ਇੱਕ ਛੋਟੇ ਦੇਸ਼ ਉਤੇ ਹਮਲਾ ਕੀਤਾ ਹੈ ਜਿਥੋਂ ਦੇ ਲੋਕ ਸਾਰੀ ਦੁਨੀਆਂ ਵਿਚੋਂ ਬਹਾਦਰ ਲੋਕ ਗਿਣੇ ਜਾਂਦੇ ਹਨ । ਇਸ ਬਾਰੇ ਮੈਂ ਬੇਨਤੀ ਕਰਾਂਗਾ ਕਿ ਇਹ ਹਮਲਾ ਚੀਨ ਦੇ ਲੋਕਾਂ ਨੇ ਨਹੀਂ ਕੀਤਾ ਬਲਕਿ ਇਹ ਚੀਨ ਦੀ ਉਸ ਸਰਕਾਰ ਨੇ ਹਮਲਾ ਕੀਤਾ ਜਿਹੜੀ ਕਿ ਕਮਿਉਨਿਸਟ ਅਸੂਲਾਂ ਨੂੰ ਛੱਡ ਕੇ ਐਕਸਪੈਂਸ਼ਿਨਿਜ਼ਮ, ਤੰਗ ਨਜ਼ਰੀਏ ਕਿਸਮ ਦੀ ਕੌਮ ਪ੍ਰਸਤ ਔਰ ਹੈਗਨਿਜ਼ਮ ਨੀਤੀ ਤੇ ਚਲਣ ਵਾਲੀ ਸਰਕਾਰ ਨੇ ਹਮਲਾ ਕੀਤਾ ਹੈ । ਮੈਨੂੰ ਖੁਸ਼ੀ ਹੈ ਕਿ ਪੀਕਿੰਗ ਦੀਆਂ ਗਲੀਆਂ ਵਿਚ ਚੀਨ ਸਰਕਾਰ ਦੇ ਖ਼ਿਲਾਫ਼ ਪੋਸਟਰ ਲਗੇ ਹੋਏ ਹਨ ਕਿ ਹਮਲਾ ਕਰਕੇ ਉਨ੍ਹਾਂ ਨੇ ਗਲਤ ਕੰਮ ਕੀਤਾ ਹੈ । ਚੀਨ ਨੇ ਉਸ ਮੁਲਕ, ਵੀਅਤਨਾਮ ਤੇ, ਹਮਲਾ ਕੀਤਾ ਜਿਹੜਾ ਕਿ ਦਰਜਨਾਂ ਸਾਲਾਂ ਤੋਂ ਪਹਿਲਾਂ ਫਰਾਂਸ ਦੇ ਖਿਲਾਫ, ਫਿਰ ਜਾਪਾਨ ਦੇ ਖਿਲਾਫ ਔਰ ਫਿਰ ਦੁਨੀਆਂ ਵਿਚ ਸਭ ਤੋਂ ਤਕੜੇ ਮੁਲਕ ਅਮਰੀਕਾ ਦੇ ਖਿਲਾਫ ਲੜਦਾ ਰਿਹਾ ਸੀ। ਸ਼ਰਮਾ ਸਾਹਿਬ ਨੇ ਠੀਕ ਕਿਹਾ ਹੈ । ਜਦੋਂ ਚੀਨ ਵਿਚ ਜਾਗੀਰਦਾਰ ਦਾ ਰਾਜ ਸੀ ਤਾਂ ਉਸ ਵੇਲੇ ਵੀਅਤਨਾਮ ਦੇ ਲੋਕਾਂ ਨੇ ਉਥੋਂ ਦੀ ਚੀਨ ਦੀ ਜਾਗੀਰਦਾਰਾਂ ਦੀ ਸਰਕਾਰ ਦੇ ਖਿਲਾਫ ਹਮਲਾ ਕੀਤਾ ਸੀ । ਵੀਅਤਨਾਮ ਪਹਿਲਾਂ ਹੀ ਲੜਾਈਆਂ ਵਿਚ ਕਾਫੀ ਤੋਂ ਜ਼ਿਆਦਾ ਤਬਾਹ ਹੋ ਚੁੱਕਾ ਹੈ । ਹੁਣ ਵੀਅਤਨਾਮ ਆਪਣੇ ਰੀ-ਕਸਟ੍ਰਕਸ਼ਨ ਦੇ ਕੰਮ ਵਿਚ ਲੱਗਾ ਹੋਇਆ ਹੈ । ਹਿੰਦੁਸਤਾਨ ਵਾਂਗਰ ਇਸ ਵੇਲੇ ਵੀਅਤਨਾਮ ਵੀ ਰੀ-ਕੰਸਟ੍ਰਕਸ਼ਨ ਦੇ ਕੰਮ ਵਿਚ ਲਗੇ ਹੋਏ ਹਨ । ਇਸ ਵੇਲੇ ਚੀਨ ਨੇ ਵੀਅਤਨਾਮ ਤੇ ਇਸ ਲਈ ਹਮਲਾ ਕੀਤਾ ਹੈ ਤਾਂਕਿ ਉਹ ਮੁਲਕ ਆਪਣੀ ਰੀਕਸਟ੍ਰਸ਼ਨ ਦਾ ਕਮ ਨਾ ਕਰ ਸਕੇ ਔਰ ਉਸ ਮੁਲਕ ਦੀ ਇਕਾਨੋਮੀ ਬਰਬਾਦ ਹੋਵੇ । ਸਾਡੇ ਹਿੰਦੁਸਤਾਨ ਔਰ ਵੀਅਤਨਾਮ ਦੋਨੋਂ ਮੁਲਕਾਂ ਦੇ ਹਿੱਤ ਇਕੱਠੇ ਹਨ । ਇਸ ਲਈ ਸਾਨੂੰ ਦੋਵਾਂ ਨੂੰ ਮਿਲਕੇ ਚੀਨ ਨੂੰ ਸਬਕ ਸਿਖਾਉਣਾ ਚਾਹੀਦਾ ਹੈ । ਜੇ ਵੀਅਤਨਾਮ

[ਕਾਮਰੇਡ ਸੱਤ ਪਾਲ ਡਾਂਗ]

ਦੀ ਆਜ਼ਾਦੀ ਮਹਿਫੂਜ਼ ਰਹੇਗੀ ਤਾਂ ਉਸ ਮੁਲਕ ਨੂੰ ਆਪਣੇ ਮੁਲਕ ਵਿਚ ਰੀਕੰਸਟ੍ਰਕਸ਼ਨ ਦਾ ਕਮ ਕਰਨ ਦਾ ਮੌਕਾ ਮਿਲੇਗਾ। ਇਸ ਦੇ ਨਾਲ ਹੀ ਹਿਦੁਸਤਾਨ ਨੂੰ ਵੀ ਰੀਕੰਸਟ੍ਰਕਸ਼ਨ ਦਾ ਕੰਮ ਕਰਦੇ ਰਹਿਣ ਦਾ ਮੌਕਾ ਮਿਲਦਾ ਰਹੇਗਾ। ਮੈਂ ਸਮਝਦਾ ਹਾਂ ਕਿ ਅਸੀਂ ਵੀਅਤਨਾਮ ਦੀ ਮਦਦ ਕਰ ਸਕਦੇ ਹਾਂ। ਗੌਰਮਿਟ ਆਫ ਇੰਡੀਆ ਨੇ ਐਲਾਨ ਕੀਤਾ ਸੀ ਕਿ ਵੀਅਤਨਾਮ ਨਾਲ ਵੱਧ ਤੋਂ ਵੱਧ ਟ੍ਰੇਡ ਕਰਾਂਗੇ ਅਤੇ ਉਨ੍ਹਾਂ ਦੀ ਮਦਦ ਕਰਾਂਗੇ। ਇਸ ਨਾਲ ਸਾਡੇ ਦੇਸ਼ ਦੀ ਇਕਾਨੌਮੀ ਨੂੰ ਵੀ ਫਾਇਦਾ ਹੋਵੇਗਾ। ਚੀਨ ਨੇ ਜਦੋਂ ਹਮਲਾ ਕੀਤਾ ਤਾਂ ਸਾਡੇ ਦੋਵਾਂ ਦੇ ਸਾਂਝੇ ਹਿੱਤਾਂ ਨੂੰ ਸੱਟ ਮਾਰੀ। ਸਾਡੇ ਵਾਜਪਾਈ ਸਾਹਿਬ ਚੀਨ ਪਹੁੰਚ ਗਏ ਸੀ ਅਤੇ ਉਨ੍ਹਾਂ ਦੀ ਮੌਜੂਦਗੀ ਵਿਚ ਹਮਲਾ ਕੀਤਾ ਗਿਆ। ਸਾਡੇ ਫਾਰਨ ਮਨਿਸਟਰ ਸਾਹਿਬ ਨੂੰ ਹਮਲੇ ਬਾਰੇ ਕੋਈ ਇਤਲਾਹ ਨਹੀਂ ਦਿੱਤੀ ਗਈ। ਉਨ੍ਹਾਂ ਨੂੰ ਇਸ ਹਮਲੇ ਬਾਰੇ ਹਿੰਦੁਸਤਾਨ ਦੇ ਅੰਬੈਸੈਡਰ ਤੋਂ ਇਤਲਾਹ ਮਿਲੀ। ਮੱਧੂ ਲਿਮੇ ਸਾਹਿਬ ਦੀ ਰਾਏ ਹੈ ਕਿ ਵਾਜਪਾਈ ਸਾਹਿਬ ਨੂੰ ਚੀਨ ਦੌਰੇ ਤੇ ਜਾਣਾ ਹੀ ਨਹੀਂ ਚਾਹੀਦਾ ਸੀ। ਪਰ ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਵਾਜਪਾਈ ਸਾਹਿਬ ਆਪਣਾ ਦੌਰਾ ਇਕ ਦਿਨ ਪਹਿਲਾਂ ਹੀ ਖ਼ਤਮ ਕਰਕੇ ਵਾਪਸ ਹਿੰਦੁਸਤਾਨ ਆ ਗਏ। ਉਨ੍ਹਾਂ ਨੇ ਹਿੰਦੁਸਤਾਨ ਦੀ ਇਨਸਲਟ ਦੇ ਖ਼ਿਲਾਫ ਆਪਣਾ ਪ੍ਰੋਟੈਸਟ ਕੀਤਾ ਅਤੇ ਟਾਈਮ ਤੋਂ ਪਹਿਲਾਂ ਹੀ ਦੌਰੇ ਤੋਂ ਵਾਪਸ ਹਿੰਦ ਪ੍ਰਤ ਆਏ।

ਮੈਂ ਅਗਲੀ ਗੱਲ ਇਹ ਕਰਨਾ ਚਾਹੁੰਦਾ ਹਾਂ ਕਿ ਅਗਰ ਚੀਨ ਆਪਣੀ ਸਾਜ਼ਿਸ਼ ਵਿਚ ਕਾਮਯਾਬ ਹੁੰਦਾ ਹੈ ਤਾਂ ਦੁਨੀਆਂ ਵਿਚ ਤੀਜੀ ਵੱਡੀ ਜੰਗ ਹੋ ਸਕਦੀ ਹੈ। ਮਾਊਸੀ ਤੁੰਗ ਨੇ ਕਿਹਾ ਸੀ ਕਿ ਅਗਰ ਤੀਜੀ ਵੱਡੀ ਜੰਗ ਹੋਈ ਤਾਂ ਅੱਧੀ ਦੁਨੀਆਂ ਮਰ ਜਾਏਗੀ। ਪਰ ਇਸ ਤਰ੍ਹਾਂ ਹੋਣ ਨਾਲ ਅਗਰ ਚੀਨ ਦੀ ਅੱਧੀ ਆਬਾਦੀ ਮਰ ਵੀ ਗਈ ਤਾਂ ਬਾਕੀ ਅੱਧਾ ਚੀਨ ਤਾਂ ਰਹਿ ਜਾਏਗਾ ਜਦ ਕਿ ਹੋਰ ਮੁਲਕ ਤਾਂ ਤਕਰੀਬਨ ਤਬਾਹ ਹੀ ਹੋ ਜਾਣਗੇ। ਇਸ ਲਈ ਚੀਨ ਕਹਿੰਦਾ ਹੈ ਕਿ ਵੱਡੀ ਜੰਗ ਹੋਣੀ ਚਾਹੀਦੀ ਹੈ। ਚੀਨ ਅਮਰੀਕਾ ਤੋਂ ਮਦਦ ਲੈਕੇ, ਉਥੋਂ ਲੇਟੈਸਟ ਵੈਪਨ ਲੈ ਕੇ, ਦੁਨੀਆਂ ਵਿਚ ਤੀਜੀ ਵੱਡੀ ਜੰਗ ਕਰਾਉਣਾ ਚਾਹੁੰਦਾ ਹੈ। ਅਗਰ ਇਸ ਤਰ੍ਹਾਂ ਹੁੰਦਾ ਹੈ ਤਾਂ ਹਿੰਦੁਸਤਾਨ ਜੋ ਕਿ ਇਸ ਵੇਲੇ ਰੀ-ਕੰਸਟ੍ਰਕਸ਼ਨ ਦਾ ਕੰਮ ਕਰ ਰਿਹਾ ਹੈ ਉਹ ਬਜਾਏ ਅੱਗੇ ਜਾਣ ਦੇ ਪਿਛੇ ਨੂੰ ਚਲਾ ਜਾਏਗਾ। ਇਸ ਲਈ ਸਾਡਾ ਫ਼ਰਜ਼ ਬਣਦਾ ਹੈ ਕਿ ਆਪਣੇ ਹਿੱਤਾਂ ਲਈ, ਦੁਨੀਆਂ ਦੇ ਹਿੱਤਾਂ ਲਈ ਔਰ ਇਨਸਾਫ ਲਈ ਅਸੀਂ ਸਾਰੇ ਇੱਕ ਮੁਠ ਹੋ ਜਾਈਏ। ਇਥੇ ਦੀਆਂ ਸਾਰੀਆਂ ਪਾਰਟੀਆਂ ਨੂੰ ਰਲ ਕੇ ਵੀਅਤਨਾਮ ਤੇ ਜੋ ਚੀਨ ਨੇ ਹਮਲਾ ਕੀਤਾ ਹੈ, ਇਸ ਚੀਨ ਐਗਰੈਸ਼ਰ ਦੇ ਖ਼ਿਲਾਫ ਅਸੀਂ ਸਾਰੇ ਰਲ ਕੇ ਆਪਣੀ ਆਵਾਜ਼ ਉਠਾਈਏ। ਚੀਨ ਵਾਲੇ ਜਦ ਅਮਰੀਕਾ ਵਿਚ ਗਏ ਔਰ ਉਨ੍ਹਾਂ ਨੂੰ ਉਥੋਂ ਮਦਦ ਦੀ ਆਸ ਹੋ ਗਈ ਤਾਂ ਉਨ੍ਹਾਂ ਨੇ ਉਦੋਂ ਹੀ ਕਹਿ ਦਿੱਤਾ ਸੀ ਕਿ ਅਸੀਂ ਵੀਅਤਨਾਮ ਨੂੰ ਸਬਕ ਸਿਖਾਵਾਂਗੇ। ਕਦੇ ਕਹਿੰਦੇ ਹਨ ਕਿ ਕੰਬੋਡੀਆ ਨੇ, ਵੀਅਤਨਾਮ ਨੇ, ਜੋ ਉਥੇ ਚੀਨ ਦੇ ਸਰਮਾਏਦਾਰ ਲੋਕ ਵਸਦੇ ਹਨ ਉਨ੍ਹਾਂ ਦੀਆਂ ਜਾਇਦਾਦਾਂ ਨੈਸ਼ਨੇਲਾਈਜ਼ ਕਰ ਲਈਆਂ ਹਨ। ਬਲਿਟਜ਼ ਦੇ ਐਡੀਟਰ ਕਰਾਂਜੀਆਂ ਨੇ, ਜਦੋਂ ਚੀਨ ਨੇ ਵੀਅਤਨਾਮ ਤੇ ਹਮਲਾ ਕੀਤਾ ਤਾਂ ਕਿਹਾ ਕਿ ਚੀਨ ਨੇ ਅਮਰੀਕਾ ਨਾਲ ਮਿਲਕੇ ਵੀਅਤਨਾਮ ਤੇ ਹਮਲਾ ਕੀਤਾ ਹੈ। ਜਦੋਂ ਵੀਅਤਨਾਮ ਅਮਰੀਕਾ ਦੇ ਖ਼ਿਲਾਫ ਲੜਦਾ ਸੀ ਤਾਂ ਉਸ ਵੇਲੇ ਚੀਨ ਨੇ ਵੀਅਤਨਾਮ ਨੂੰ ਕਿਹਾ ਸੀ ਕਿ ਜੇ ਸਾਡੇ ਤੋਂ ਮਦਦ ਲੈਣੀ ਹੈ ਤਾਂ ਉਹ ਰੂਸ ਤੋਂ ਮਦਦ ਲੈਣੀ ਬੰਦ ਕਰ ਦੇਵੇ। ਜਦੋਂ ਚੀਨ ਅਤੇ ਅਮਰੀਕਾ ਦਾ ਆਪਸ ਵਿਚ ਸਮਝੌਤਾ ਹੋਇਆ ਤਾਂ ਅਮਰੀਕਾ ਨੇ ਕਿਹਾ ਕਿ ਜਨੂਬੀ ਵੀਅਤਨਾਮ

ਨੂੰ ਅਲੱਗ ਰਹਿਣ ਦਿਓ। ਚਾਇਨਾ ਨੇ ਕਾਰਟਰ ਤੇ ਨੁਕਤਾਚੀਨੀ ਕਰਦਿਆਂ ਕਿਹਾ ਕਿ ਅਮਰੀਕਾ ਨੇ ਕਿਊਬਾ ਨੂੰ ਸਬਕ ਕਿਉਂ ਨਹੀਂ ਸਿਖਾਇਆ। ਡਿਪਟੀ ਸਪੀਕਰ ਸਾਹਿਬ, ਅੱਜ ਚੀਨ ਕਿਸ ਪਾਸੇ ਜਾ ਰਿਹਾ ਹੈ। ਸਾਨੂੰ ਅਜਿਹੇ ਮੁਲਕਾਂ ਦੀ ਸਾਜ਼ਿਸ਼ ਤੋਂ ਚੁਕੰਨੇ ਰਹਿਣਾ ਚਾਹੀਦਾ ਹੈ। ਅਮਰੀਕਾ ਵਾਲੇ ਕਹਿੰਦੇ ਹਨ ਕਿ ਕੰਬੋਡੀਆ ਅਤੇ ਵੀਅਤਨਾਮ ਦਾ ਮਸਲਾ ਬਰਾਬਰ ਹੀ ਹੈ। ਸਾਰੀ ਦੁਨੀਆਂ ਨੂੰ ਪਤਾ ਸੀ ਕਿ ਕੰਬੋਡੀਆ ਦੀ ਸਰਕਾਰ ਪਾਗਲਾਂ ਦੀ ਸਰਕਾਰ ਸੀ। ਉਥੇ ਬਗਾਵਤ ਹੋਈ। ਵੀਅਤਨਾਮ ਨੇ ਉਨ੍ਹਾਂ ਦੀ ਉਸੇ ਤਰ੍ਹਾਂ ਮੱਦਦ ਕੀਤੀ ਜਿਸ ਤਰ੍ਹਾਂ ਅਸੀਂ ਬੰਗਲਾ ਦੇਸ਼ ਦੇ ਲੋਕਾਂ ਦੀ ਕੀਤੀ ਸੀ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਦੇ ਉਤੇ ਜੋ ਕਿਹਾ ਗਿਆ ਹੈ ਦਰੁਸਤ ਕਿਹਾ ਗਿਆ ਹੈ। ਹਿੰਦੁਸਤਾਨ ਦੀ ਸਰਕਾਰ ਨੇ ਵੀ ਕਿਹਾ ਕਿ ਇਹ ਚੀਨ ਦਾ ਵੀਅਤਨਾਮ ਤੇ ਐਗਰੇਸ਼ਨ ਹੈ ਔਰ ਚੀਨ ਦੀਆਂ ਫੌਜਾਂ ਵੀਅਤਨਾਮ ਵਿਚੋਂ ਅਨਕੰਡੀਸ਼ਨਲੀ ਵਾਪਸ ਹੋਣੀਆਂ ਚਾਹੀਦੀਆਂ ਹਨ। ਮੈਂ ਕਾਲੀਆ ਸਾਹਿਬ ਨਾਲ ਔਰ ਸ਼ਰਮਾ ਜੀ ਨਾਲ ਸਹਿਮਤ ਹਾਂ ਕਿ ਸਾਨੂੰ ਠੋਸ ਕਦਮ ਚੁੱਕਣੇ ਚਾਹੀਦੇ ਹਨ। ਹਿੰਦੁਸਤਾਨ ਦੀ ਸਰਕਾਰ ਨੂੰ ਵੀਅਤਨਾਮ ਦੇ ਲੋਕਾਂ ਦੀ ਮੱਦਦ ਕਰਕੇ ਗੁੱਡਵਿੱਲ ਲੈਣੀ ਚਾਹੀਦੀ ਹੈ। ਜਿਸ ਤਰ੍ਹਾਂ ਕਾਲੀਆ ਸਾਹਿਬ ਨੇ ਵੀ ਤਜਵੀਜ਼ ਦਿੱਤੀ ਹੈ ਪੰਜਾਬ ਵਿਚੋਂ ਅਤੇ ਸਾਰੇ ਹਿੰਦੁਸਤਾਨ ਵਿਚੋਂ ਵਾਲੰਟੀਅਰਜ਼ ਉਥੇ ਜਾਣ ਨੂੰ ਤਿਆਰ ਹੋਣਗੇ ਜਿਸ ਤਰ੍ਹਾਂ 1936 ਵਿਚ ਫਰੈਨਕੋ ਵਿਚ, ਜੋ ਕਿ ਸਪੇਨ ਵਿਚ ਹੈ, ਉਥੇ ਵਾਲੰਟੀਅਰਜ਼ ਗਏ ਸੀ। ਲੇਕਿਨ, ਡਿਪਟੀ ਸਪੀਕਰ ਸਾਹਿਬ, ਆਖਿਰ ਵਿਚ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਲੋਕ ਕਹਿੰਦੇ ਹਨ ਕਿ ਵੱਡੀ ਜੰਗ ਹੋਵੇ ਜਾਂ ਨਾ ਹੋਵੇ ਪਰ ਚੀਨ ਵਾਲੇ ਚਾਹੁੰਦੇ ਹਨ ਕਿ ਵੀਅਤਨਾਮ ਜਿਹੇ ਤਰੱਕੀ ਪਸੰਦ ਲੋਕ ਜੋ ਹਨ ਉਨ੍ਹਾਂ ਨੂੰ ਖ਼ਰਾਬ ਕੀਤਾ ਜਾਵੇ। ਇਸ ਲਈ ਸਾਨੂੰ ਹਰ ਮੁਮਕਿਨ ਮੱਦਦ ਉਨ੍ਹਾਂ ਦੀ ਕਰਨੀ ਚਾਹੀਦੀ ਹੈ ਤਾਕਿ ਵੀਅਤਨਾਮ ਆਜ਼ਾਦ ਰਹੇ ਅਤੇ ਚੀਨ ਦੀ ਸਾਜਿਸ਼ ਫੇਲ੍ਹ ਹੋਵੇ ਅਤੇ ਤੀਜੀ ਜੰਗ ਨਾ ਹੋਵੇ। ਅਗਰ ਤੀਜੀ ਜੰਗ ਹੁੰਦੀ ਹੈ ਤਾਂ ਇਸ ਦੀ ਜ਼ਿੰਮੇਵਾਰੀ ਚੀਨ ਦੀ ਸਰਕਾਰ ਅਤੇ ਅਮਰੀਕਾ ਦੀ ਸਰਕਾਰ ਦੇ ਸਿਰ ਤੇ ਹੋਵੇਗੀ। ਆਖਿਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵੀਅਤਨਾਮ ਦੇ ਬਹਾਦਰ ਲੋਕ ਜਿਨ੍ਹਾਂ ਨੇ ਚੀਨ ਦਾ ਮੁਕਾਬਲਾ ਕੀਤਾ ਉਨ੍ਹਾਂ ਨੇ ਦੁਨੀਆਂ ਦੀ ਵੱਡੀ ਸਾਮਰਾਜੀ ਤਾਕਤ ਅਮਰੀਕਾ ਦੇ ਛੱਕੇ ਛੁਡਾਏ ਸੀ। ਮੈਂ ਪੁਛਣਾ ਚਾਹੁੰਦਾ ਹਾਂ ਕਿ ਹਿਟਲਰ ਵਰਗੇ ਕਿਥੇ ਗਏ। ਮੈਂ ਕਹਿੰਦਾ ਹਾਂ ਕਿ ਆਖ਼ਿਰ ਨੂੰ ਵੀਅਤਨਾਮ ਦੇ ਬਹਾਦਰ ਲੋਕਾਂ ਦੀ ਜਿੱਤ ਹੋਵੇਗੀ। (ਤਾੜੀਆਂ) ਅਤੇ ਚੀਨ ਦੇ ਛੱਕੇ ਛੁਡਾਏ ਜਾਣਗੇ।

**ਡਾਕਟਰ ਭਗਤ ਸਿੰਘ (ਕਰਤਾਰਪੁਰ, ਐਸ. ਸੀ)** : ਇਹ ਜੋ ਰੈਜ਼ੋਲਿਊਸ਼ਨ ਵੀਅਤਨਾਮ ਦੇ ਬਾਰੇ ਆਇਆ ਹੈ ਇਸ ਦੇ ਵਿਚ ਕੁਝ ਫੰਡਾਮੈਂਟਲ ਪੁਆਇੰਟ ਹੈ ਜਿਸ ਦੇ ਬਾਰੇ ਮੈਂ ਗੱਲ ਕਰਨ ਲੱਗਾ ਹਾਂ। ਅੱਜ ਮੈਨੂੰ ਖੁਸ਼ੀ ਹੈ ਕਿ ਪੰਜਾਬ ਵਿਧਾਨ ਸਭਾ ਦੇ ਵਿਚ ਇੰਟਰਨੈਸ਼ਨਲ ਮੈਟਰ ਤੇ ਗੱਲ ਹੋ ਰਹੀ ਹੈ। ਜਿਸ ਵੇਲੇ ਅਸੀਂ, ਸ਼੍ਰੋਮਣੀ ਅਕਾਲੀ ਦਲ ਜਾਂ ਪੰਜਾਬ ਦੀ ਵਜ਼ਾਰਤ, ਉਘੇ ਸੱਜਣ ਚਾਹੇ ਉਹ ਕਿਸੇ ਵੀ ਬੈਂਚਿਜ਼ ਤੇ ਹੋਣ ਇਹ ਅਵਾਜ਼ ਉਠਾਉਂਦੇ ਹਨ ਕਿ ਸਾਡੀ ਸਟੇਟ ਨੂੰ ਹੀ ਨਹੀਂ ਬਲਕਿ ਬਾਕੀ ਸਟੇਟਾਂ ਨੂੰ ਵੀ ਮੋਰ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ ਤਾਂ ਉਸ ਵੇਲੇ ਕੋਈ ਸਾਥ ਨਹੀਂ ਦਿੰਦਾ। ਅੱਜ ਇਹ ਇੰਟਰਨੈਸ਼ਨਲ ਸਵਾਲ ਹੈ। (ਵਿਘਨ) ਅਸੀਂ ਅਖ਼ਬਾਰਾਂ ਪੜ੍ਹਕੇ ਗੱਲਾਂ ਕਰਦੇ ਹਾਂ ਕਿ ਇਹ ਹੋ ਰਿਹਾ ਹੈ, ਉਹ ਹੋ ਰਿਹਾ

[ਡਾਕਟਰ ਭਗਤ ਸਿੰਘ]

ਹੈ । ਅੱਜ ਸੰਸਾਰ ਵਿਚ ਬਲਾਕ ਹਨ ਅਤੇ ਉਹ ਬਲਾਕ ਐਸੇ ਹਨ ਕਿ ਜਿਸ ਵੇਲੇ ਕਿਸੇ ਤੇ ਕੋਈ ਮੁਸੀਬਤ ਆਉਂਦੀ ਹੈ ਤਾਂ ਉਹ ਇਕੱਠੇ ਹੋ ਜਾਂਦੇ ਹਨ ਅਤੇ ਜਿਹੜੇ ਅੰਡਰ-ਡਿਵੈਲਪਡ ਜਾਂ ਡਿਵੈਲਪਿੰਗ ਕੰਟਰੀਜ਼ ਹਨ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੋਣ ਦਿੰਦੇ । ਇਹ ਜਿਹੜੇ ਅਜਿਹੇ ਵੱਡੇ ਵੱਡੇ ਕੰਟਰੀਜ਼ ਹਨ ਇਹ ਕਿਤੇ ਨਾ ਕਿਤੇ ਫਸਾਦ ਛੇੜਦੇ ਰਹਿੰਦੇ ਹਨ ਅਤੇ ਅੱਗ ਲਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ । ਅੱਜ ਅਗਰ ਅਸੀਂ ਇਸ ਪ੍ਰਿੰਸੀਪਲ ਤੇ ਐਗਰੀ ਕਰਦੇ ਹਾਂ ਤਾਂ ਮੈਂ ਕਹਾਂਗਾ ਕਿ ਮੇਰੀ ਸਟੇਟ ਦੀ ਸਾਰੀ ਇਕਾਨੋਮੀ ਡਿਸਟਰਬ ਹੋ ਰਹੀ ਹੈ । ਆਲੂ, ਚਨੇ, ਗੰਨਾ ਅਤੇ ਕਪਾਹ ਆਦਿ ਐਨੀ ਪੈਦਾ ਕਰਨ ਦੇ ਬਾਵਜੂਦ ਵੀ ਉਸ ਦੀ ਕਿਸਾਨ ਨੂੰ ਪੂਰੀ ਪ੍ਰਾਈਸ ਨਹੀਂ ਮਿਲਦੀ । ਉਸ ਦਾ ਤਾਂ ਖ਼ਰਚ ਵੀ ਪੂਰਾ ਨਹੀਂ ਹੁੰਦਾ ।

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਇਸ ਵੇਲੇ ਜਿਹੜਾ ਮਾਮਲਾ ਜ਼ੇਰੇ ਗੌਰ ਹੈ ਤੁਸੀਂ ਉਸ ਉਤੇ ਬੋਲੋ ।

**ਡਾਕਟਰ ਭਗਤ ਸਿੰਘ** : ਮੈਂ ਉਧਰ ਹੀ ਆ ਰਿਹਾ ਹਾਂ । ਇਸ ਦੇ ਵਿਚ ਫੰਡਾਮੈਂਟਲ ਪੁਆਇੰਟ ਇਨਵਾਲਵਡ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ । ਇਨ੍ਹਾਂ ਪੁਆਇੰਟਸ ਤੇ ਬੋਲਣ ਲਈ ਤੁਹਾਨੂੰ ਫਿਰ ਸਮਾਂ ਮਿਲੇਗਾ, ਤੁਸੀਂ ਉਸ ਵੇਲੇ ਕਹਿ ਲੈਣਾ । ਜਿਹੜਾ ਰੈਜ਼ੋਲਿਊਸ਼ਨ ਇਸ ਵੇਲੇ ਜ਼ੇਰੇ ਗੌਰ ਹੈ ਤੁਸੀਂ ਉਸ ਉਤੇ ਹੀ ਬੋਲੋ ।

**ਡਾਕਟਰ ਭਗਤ ਸਿੰਘ** : ਮੈਂ ਉਸ ਵੱਲ ਹੀ ਆ ਰਿਹਾ ਹਾਂ । ਵਾਜਪਾਈ ਜੀ ਆਪਣਾ ਦੌਰਾ ਪਹਿਲਾਂ ਕੈਂਸਲ ਕਰਕੇ ਦੂਸਰੀ ਵਾਰ ਚੀਨ ਜਾ ਰਿਹਾ ਸੀ ਤਾਂ ਉਸ ਵੇਲੇ ਹਿੰਦੁਸਤਾਨ ਦੇ ਲੋਕਾਂ ਨੇ ਕਿਹਾ ਕਿ ਤੁਸੀਂ ਨਾ ਜਾਓ, ਗੜਬੜ ਹੋ ਜਾਵੇਗੀ ਪਰ ਕਿਸੇ ਨੇ ਗੱਲ ਨਹੀਂ ਮੰਨੀ । ਉਥੇ ਜਾਕੇ ਫਿਰ ਮਾਯੂਸੀ ਨਾਲ, ਸ਼ਰਮਿੰਦਗੀ ਨਾਲ ਵਾਪਸ ਆਉਣਾ ਪਿਆ ਜਿਹੜਾ ਗਵਾਂਢੀ ਦੇਸ਼ ਦੀ ਨੀਤੀ ਨੂੰ ਸਮਝ ਕੇ ਆਪਣੀ ਨੀਤੀ ਨਹੀਂ ਬਣਾ ਸਕਦਾ ਉਹ ਸਿਆਣਾ ਸਟੇਟਸਮੈਨ ਨਹੀਂ ਬਣਦਾ । ਕਿਤੇ ਵੀ ਹਮਲਾ ਹੋਵੇ, ਚਾਹੇ ਉਹ ਛੋਟਾ ਦੇਸ਼ ਹੈ ਜਾਂ ਵੱਡਾ ਦੇਸ਼ ਹੈ ਉਸ ਦੇਸ਼ ਨੂੰ ਆਪਣੀਆਂ ਰਵਾਇਤਾਂ ਦੇ ਮੁਤਾਬਿਕ ਇੰਡੀਪੈਂਡੈਂਟ ਰਹਿਣ ਦੀ ਆਗਿਆ ਮਿਲਣੀ ਚਾਹੀਦੀ ਹੈ । ਉਸ ਨਾਲ ਹਮਦਰਦੀ ਹੋਣੀ ਚਾਹੀਦੀ ਹੈ । ਚੀਨ ਨੇ ਵੀਅਤਨਾਮ ਤੇ ਜੋ ਹਮਲਾ ਕੀਤਾ ਹੈ ਉਸ ਸਬੰਧੀ ਅਸੀਂ ਰੈਜ਼ੋਲਿਊਸ਼ਨ ਤਾਂ ਪਾਸ ਕਰ ਦਿਆਂਗੇ ਪਰ ਹਿੰਦੁਸਤਾਨ ਦਾ ਐਡਾ ਵੱਡਾ ਰਕਬਾ 1962 ਵਿਚ ਜਿਹੜਾ ਚੀਨ ਕੋਲ ਗਿਆ ਸੀ ਉਸ ਨੂੰ ਵਾਪਸ ਕਰਾਉਣ ਦੀ ਕਿਸੇ ਮੁਲਕ ਨੇ ਹਾਂ ਨਹੀਂ ਭਰੀ । ਅੱਜ ਅਸੀਂ ਵੀਅਤਨਾਮ ਦੀ ਮੱਦਦ ਕਰਨ ਦੀ ਹਾਂ ਕੀਤੀ ਹੈ ਪਰ ਜਦ ਸਾਡਾ ਇਲਾਕਾ ਖੋਹਿਆ ਗਿਆ ਸੀ ਤਾਂ ਸਾਡੇ ਨਾਲ ਕਿਸੇ ਨੇ ਹਾਂ ਨਹੀਂ ਭਰੀ ਸੀ । ਉਸ ਵੇਲੇ ਜਦ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਪਾਰਲੀਮੈਂਟ ਵਿਚ ਪੁੱਛਿਆ ਗਿਆ ਤਾਂ ਉਹ ਕਹਿਣ ਲੱਗੇ ਕਿ ਬੈਰਨ ਇਲਾਕਾ ਹੈ ਅਤੇ ਉਥੇ ਕੁਝ ਨਹੀਂ ਹੁੰਦਾ । ਮੈਂ ਕਹਿੰਦਾ ਹਾਂ ਕਿ ਬੈਰਨ ਇਲਾਕਾ ਵੀ ਦੇਸ਼ ਦੀ ਟੈਰੇਟਰੀ ਹੁੰਦੀ ਹੈ । ਮੈਂ ਫੰਡਾਮੈਂਟਲ ਪੁਆਇੰਟ ਦੀ ਗੱਲ ਕਰ ਰਿਹਾ ਸੀ । (ਵਿਘਨ) ਮੈਨੂੰ ਖੁਸ਼ੀ ਹੋਵੇਗੀ ਕਿ ਆਪੋਜ਼ੀਸ਼ਨ ਬੈਂਚਿਜ਼ ਵਾਲੇ ਵੀ ਇਸ ਪੁਆਇੰਟ ਤੇ ਮੁਤਫਿਕ ਹੋਣਗੇ ਕਿ ਜਿਥੋਂ ਤੱਕ ਸਟੇਟਾਂ ਦੀ ਪਾਵਰ ਦਾ

ਸਵਾਲ ਹੈ, ਸਟੇਟਾਂ ਦੀ ਇਕਾਨੋਮੀ ਬੈਟਰ ਕਰਨ ਦਾ ਸਵਾਲ ਹੈ, ਇਹ ਸਵਾਲ ਕੱਲ ਆਉਣ ਹੈ, ਉਸ ਵਿਚ ਉਹ ਪੂਰਾ ਹਿੱਸਾ ਪਾਉਣਗੇ । ਇਹ ਜੋ ਛੋਟੇ ਦੇਸ਼ ਤੇ ਹਮਲਾ ਕੀਤਾ ਗਿਆ, ਚਾਹੇ ਇਹ ਹਮਲਾ ਚੀਨ ਨੇ ਕੀਤਾ ਹੈ ਜਾਂ ਰੂਸ ਜਾ ਅਮਰੀਕਾ ਦੀ ਸ਼ਹਿ ਤੇ ਹੋਇਆ ਹੈ, ਮੈਂ ਇਸ ਨੂੰ ਕੰਡੈਮ ਕਰਦਾ ਹਾਂ । ਐਨਾ ਕਹਿੰਦਾ ਹੋਇਆ ਮੈਂ ਇਸ ਰੈਜ਼ੋਲਿਊਸ਼ਨ ਨਾਲ ਸਹਿਮਤੀ ਪ੍ਰਗਟ ਕਰਦਾ ਹਾਂ ।

**ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ)** : ਡਿਪਟੀ ਸਪੀਕਰ ਸਾਹਿਬ, ਧਰਤੀ ਤੇ ਇਸ ਇਨਸਾਨ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਲੇਕਿਨ 17 ਫਰਵਰੀ ਨੂੰ ਇਕ ਬੜੀ ਸੋਚੀ ਸਮਝੀ ਸਕੀਮ ਦੇ ਮੁਤਾਬਿਕ ਚੀਨ ਨੇ ਵੀਅਤਨਾਮ ਤੇ ਹਮਲਾ ਕਰਕੇ ਕੌਮਾਂਤਰੀ ਕੁਆਮੀ ਦੀ ਗੁੱਡ ਵਿੱਲ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ । ਮੈਂ ਸਮਝਦਾ ਹਾਂ ਕਿ ਵੀਅਤਨਾਮ ਦੇ ਲੋਕ, ਜਿਨ੍ਹਾਂ ਨੇ ਅਮਰੀਕਾ ਦਾ ਡੱਟ ਕੇ ਮੁਕਾਬਲਾ ਕੀਤਾ ਉਨ੍ਹਾਂ ਲੋਕਾਂ ਦੀ ਸਪਿਰਟ ਨੂੰ no body can conquer. They have proved it and they will prove it again.

ਐਕਚੁਅਲੀ ਅੱਜ ਤੋਂ 40 ਸਾਲ ਪਹਿਲਾਂ ਦੁਨੀਆਂ ਦੇ ਦੋ ਤਿਹਾਈ ਲੋਕ ਕਿਸੇ ਨਾ ਕਿਸੇ ਸਰਕਾਰ ਔਰ ਮੁਲਕ ਦੇ ਥੱਲੇ ਲੱਗੇ ਹੋਏ ਸਨ । ਏਸ਼ੀਆ ਦੇ ਮੁਲਕ, ਅਫਰੀਕਾ ਦੇ ਮੁਲਕ ਗੁਲਾਮੀ ਦੇ ਦਿਨ ਕੱਟ ਰਹੇ ਸਨ । ਕੁਝ ਯੂਰਪ ਵਿਚ ਵੱਡੀਆਂ ਵੱਡੀਆਂ ਸਾਮਰਾਜੀ ਤਾਕਤਾਂ ਸਨ ਉਨ੍ਹਾਂ ਨੇ ਇਨ੍ਹਾਂ ਦੀ ਬਹੁਤ ਲੁੱਟ ਖਸੁਟ ਕੀਤੀ । ਯੂਰਪੀਨ ਸਾਮਰਾਜੀ ਤਾਕਤਾਂ ਨੇ ਏਸ਼ੀਆ ਦੇ ਮੁਲਕਾਂ ਦੀ, ਅਫਰੀਕਾ ਦੇ ਮੁਲਕਾਂ ਦੇ ਲੋਕਾਂ ਦੀ ਲੁਟ ਖਸੁਟ ਕਰਕੇ ਉਨ੍ਹਾਂ ਨੂੰ ਗਰੀਬੀ ਦਿਤੀ ਅਤੇ ਇਥੇ ਇਨਸਾਨ ਦੀ ਇਨਸਾਨੀਅਤ ਨੂੰ ਗਿਰਾਇਆ ਵੀ ਗਿਆ । ਇਹ ਠੀਕ ਹੈ ਕਿ ਆਜ਼ਾਦੀ ਲਈ ਫਿਰ ਇਕ ਲਹਿਰ ਚਲੀ, ਲੋਕਾਂ ਨੇ ਜੱਦੋ-ਜਹਿਦ ਕੀਤੀ ਅਤੇ ਹਿੰਦੁਸਤਾਨ ਨੇ ਇਸ ਦੇ ਵਿਚ ਆਪਣੇ ਪੱਖੋਂ ਹਿੱਸਾ ਲਿਆ । ਹਿੰਦੁਸਤਾਨ ਦਾ ਇਸ ਦੇ ਵਿਚ ਹਿੱਸਾ ਲੈਣ ਦੇ ਬਾਦ ਸਾਡਾ ਮੁਲਕ ਆਜ਼ਾਦ ਹੋਇਆ ਪਰ ਉਹ ਮੁਲਕ ਇਸ ਗੱਲ ਨੂੰ ਭੁਲੇ ਨਹੀਂ ਕਿ ਏਸ਼ੀਆ ਦੇ ਮੁਲਕ, ਅਫਰੀਕਾ ਦੇ ਮੁਲਕ ਸਾਡੇ ਗੁਲਾਮ ਰਹੇ ਹਨ । ਅਮਰੀਕਾ ਦਾ ਤਾਂ ਸ਼ੁਰੂ ਤੋਂ ਹੀ ਇਹੀ ਟਰੈਂਡ ਰਿਹਾ ਹੈ । ਪਤਾ ਨਹੀਂ ਅਮਰੀਕਾ ਦਾ ਕੋਈ ਢੰਗ ਹੀ ਅਜਿਹਾ ਰਿਹਾ ਹੈ ਕਿ ਜੰਗੀ ਸਾਜ਼ੋ ਸਾਮਾਨ ਬਣਾਇਆ ਜਾਵੇ, ਸ਼ਾਇਦ ਉਨ੍ਹਾਂ ਦੀ ਇੰਡਸਟਰੀ ਕੋਈ ਇਹੋ ਜਿਹੀ ਹੈ ਜਾਂ ਪਤਾ ਨਹੀਂ ਉਨ੍ਹਾਂ ਦਾ ਬਿਜ਼ਨੈਸ ਹੀ ਇਹੀ ਹੈ ਕਿ ਜੰਗੀ ਸਾਮਾਨ ਉਹ ਇਸ ਢੰਗ ਨਾਲ ਵੇਚਣਾ ਚਾਹੁੰਦੇ ਹਨ । ਉਨ੍ਹਾਂ ਨੇ ਹਰ ਕੋਸ਼ਿਸ਼ ਕੀਤੀ ਹੈ ਕਿ ਮੁੜ ਕਿ ਕਿਸੇ ਨਾ ਕਿਸੇ ਢੰਗ ਨਾਲ ਸਾਮਰਾਜੀ ਤਾਕਤਾਂ ਅਗੇ ਆਉਣ ਅਤੇ ਜਿਹੜੇ ਮੁਲਕ ਇਤਨੀ ਜੱਦੋ ਜਹਿਦ ਦੇ ਬਾਦ ਆਜ਼ਾਦ ਹੋਏ ਹਨ ਉਨ੍ਹਾਂ ਨੂੰ ਮੁੜ ਕੇ ਕਿਸੇ ਨਾ ਕਿਸੇ ਢੰਗ ਨਾਲ ਗੁਲਾਮ ਬਣਾਇਆ ਜਾਵੇ। ਲੇਕਿਨ ਦੁੱਖ ਇਸ ਗਲ ਦਾ ਹੈ ਕਿ ਅਮਰੀਕਾ ਨੇ ਤਾਂ ਹਰ ਵਾਰ ਇਸ ਤਰ੍ਹਾਂ ਕੀਤਾ ਹੀ ਹੈ ਪਰ ਚੀਨ ਵਰਗੇ ਮੁਲਕ ਵੀ ਜਿਸ ਨੇ ਗੁਲਾਮੀ ਵੀ ਦੇਖੀ ਹੈ, ਗੁਲਾਮੀ ਕੱਟੀ ਹੈ, ਮਾਰ ਵੀ ਖਾਦੀ ਹੈ ਉਹ ਵੀ ਅੱਜ ਇਕ ਵੱਡੀ ਸਾਮਰਾਜੀ ਤਾਕਤ ਬਣਿਆ ਹੋਇਆ ਹੈ ਅਤੇ ਉਸ ਦੀ ਵੀ ਕੋਸ਼ਿਸ਼ ਹੋ ਗਈ ਹੈ ਕਿ ਜੋ ਵੀ ਛੋਟਾ ਮੁਲਕ ਹੈ, ਆਪਣੀ ਟੈਰੀਟਰੀ ਐਕਸਪੈਨਸ਼ਨ ਕਰਕੇ, ਉਸ ਤੇ ਕਬਜ਼ਾ ਕੀਤਾ ਜਾਵੇ । ਇਹ 18ਵੀਂ ਸਦੀ ਦੀ ਸੋਚ ਹੈ, ਸਾਮਰਾਜੀ ਸੋਚ ਹੈ ਭਾਵੇਂ ਇਸ ਵੇਲੇ ਨਿਜ਼ਾਮ ਕੁਝ ਹੋਰ ਹੈ ਉਨ੍ਹਾਂ ਦੀ ਪੁਰਾਣੀ ਹੀ ਸੋਚ ਹੈ । ਇਸ ਵੇਲੇ ਜੋ ਉਨ੍ਹਾਂ

[ਸ੍ਰੀ ਖੁਸ਼ਹਾਲ ਬਹਿਲ]

ਮੁਲਕਾਂ ਦੀ ਸੋਚ ਕੰਮ ਕਰ ਰਹੀ ਹੈ ਉਸ ਦੇ ਨਾਲ ਲੜਾਈ ਹੀ ਨਹੀਂ ਸਗੋਂ ਦੁਨੀਆਂ ਦੇ ਵਿਚ ਬਰਬਾਦੀ ਆ ਜਾਵੇਗੀ, ਤਬਾਹੀ ਆ ਜਾਵੇਗੀ ਅਤੇ ਇਨਸਾਨ ਧਰਤੀ ਤੋਂ ਮਿਟ ਜਾਵੇਗਾ। ਮੈਂ ਵੀ ਅਰਜ਼ ਕਰਨੀ ਚਾਹੁੰਦਾ ਹਾਂ, ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ, ਕਿ ਅਮਰੀਕਾ ਦੀ ਸ਼ਹਿ ਉਤੇ ਚੀਨ ਨੇ ਜੋ ਵੀਅਤਨਾਮ ਦੇ ਉਤੇ ਹਮਲਾ ਕੀਤਾ ਹੈ ਇਸ ਦੇ ਨਾਲ ਹਿਦੁਸਤਾਨ ਨੂੰ ਵੀ ਕਾਸ਼ੀਅਸ ਰਹਿਣ ਦੀ ਜ਼ਰੂਰਤ ਹੈ। ਵੀਅਤਨਾਮ ਹਿੰਦੁਸਤਾਨ ਦਾ ਦੋਸਤ ਹੈ, ਨਾਨ-ਅਲਾਇੰਡ ਕੰਟਰੀ ਹੈ ਅਤੇ ਸਾਨੂੰ ਹਰ ਢੰਗ ਦੇ ਨਾਲ ਉਸ ਦੀ ਮਦਦ ਕਰਨੀ ਚਾਹੀਦੀ ਹੈ। (ਵਿਘਨ) ਪੰਡਿਤ ਨਹਿਰੂ ਜੀ ਨੇ ਕਿਹਾ ਸੀ ਕਿ ਸਾਮਰਾਜੀ ਤਾਕਤਾਂ ਦੇ ਖ਼ਿਲਾਫ਼ ਜਿਹੜੇ ਗ਼ਰੀਬ ਮੁਲਕ ਹਨ, ਜਿਹੜੇ ਨਾਨ-ਅਲਾਇੰਡ ਕੰਟਰੀਜ਼ ਹਨ ਉਨ੍ਹਾਂ ਦੀ ਹਿੰਦੁਸਤਾਨ ਡੱਟ ਕੇ ਮਦਦ ਕਰੇ ਔਰ ਹਰ ਢੰਗ ਨਾਲ ਉਨ੍ਹਾਂ ਦੀ ਮਦਦ ਕਰੇ। ਇਸ ਲਈ ਮੈਂ ਸਮਝਦਾ ਹਾਂ ਕਿ ਵੀਅਤਨਾਮ ਦੇ ਵਿਚ ਜਿਹੜੀ ਲੜਾਈ ਛਿੜੀ ਹੋਈ ਹੈ ਅਤੇ ਜਿਸ ਢੰਗ ਦੇ ਨਾਲ ਇਹ ਸੋਚ ਤੁਰੀ ਹੋਈ ਹੈ ਜੇ ਅਸੀਂ ਇਸ ਵਕਤ ਉਸ ਦਾ ਸਾਥ ਨਾ ਦਿਤਾ ਤਾਂ ਸ਼ਾਇਦ ਇਸ ਲਹਿਰ ਦੇ ਨਾਲ ਲੜਾਈ ਜਾਂ ਵਾਰ ਹੀ ਨਾ ਹੋਵੇ ਸਗੋਂ ਇਤਨੀ ਤਬਾਹੀ ਹੋ ਜਾਵੇਗੀ ਕਿ ਇਨਸਾਨ ਧਰਤੀ ਤੋਂ ਮਿਟ ਜਾਵੇਗਾ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੀ ਸਪੋਰਟ ਕਰਦਾ ਹੋਇਆ ਇਕ ਗੱਲ ਕਹਾਂਗਾ ਕਿ ਸਾਨੂੰ ਹਿੰਦੁਸਤਾਨੀਆਂ ਨੂੰ, ਜਿਸ ਤਰ੍ਹਾਂ ਪੰਡਿਤ ਨਹਿਰੂ ਜੀ ਨੇ ਨਾਨ-ਅਲਾਇਨਮੈਂਟ ਮੂਵਮੈਂਟ ਨੂੰ ਫਾਲੋ ਕੀਤਾ ਸੀ, ਇਹ ਇਕ ਵਰਲਡ ਮੂਵਮੈਂਟ ਤੁਰੀ ਸੀ ਅਤੇ ਇਸ ਨੂੰ ਸੋਸ਼ਲਿਸਟਿਕ ਮੁਲਕਾਂ ਨੇ ਚਲਾਇਆ ਸੀ, ਉਸ ਦੇ ਮੁਤਾਬਿਕ ਸਾਨੂੰ ਉਨ੍ਹਾਂ ਦੀ ਹਰ ਢੰਗ ਨਾਲ ਮਦਦ ਕਰਨੀ ਚਾਹੀਦੀ ਹੈ। ਮੈਟੀਰੀਅਲੀ ਹੈਲਪ ਦੇਣੀ ਚਾਹੀਦੀ ਹੈ, ਫਿਜ਼ੀਕਲੀ ਜਾਂ ਜਿਸ ਕਿਸੇ ਕਿਸਮ ਦੀ ਵੀ ਹੈਲਪ ਦੇ ਸਕਦੇ ਹਾਂ ਉਹ ਸਾਨੂੰ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ ਤਾਂ ਕਿ ਚੀਨ ਦੀ ਜੋ ਸੋਚ ਹੈ ਉਸ ਨੂੰ ਰੋਕ ਲਗੇ, ਅਮਰੀਕਾ ਦੀਆਂ ਜੋ ਨੀਤੀਆਂ ਹਨ ਉਨ੍ਹਾਂ ਨੂੰ ਰੋਕ ਲਗੇ, ਅਮਰੀਕਾ ਦੀਆਂ ਜੋ ਜੰਗੀ ਨੀਤੀਆਂ ਹਨ, ਸਾਮਰਾਜੀ ਨੀਤੀਆਂ ਹਨ ਉਨ੍ਹਾਂ ਨੂੰ ਰੋਕ ਲਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਨੂੰ ਸਪੋਰਟ ਕਰਦਾ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਇਥੇ ਜਿਹੜਾ ਮਤਾ ਪੇਸ਼ ਹੋਇਆ ਹੈ... ।

**ਸ੍ਰੀ ਡਿਪਟੀ ਸਪੀਕਰ** : ਕਾਮਰੇਡ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹਾਂਗਾ ਕਿ ਘੱਟ ਤੋਂ ਘੱਟ ਸਮਾਂ ਲਿਆ ਜਾਵੇ ਤਾਂਕਿ ਹੋਰ ਮੈਂਬਰ ਸਾਹਿਬਾਨ ਨੂੰ ਵੀ ਬੋਲਣ ਦਾ ਮੌਕਾ ਮਿਲ ਸਕੇ।

**ਕਾਮਰੇਡ ਸਰਵਣ ਸਿੰਘ ਚੀਮਾ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮਤਾ ਚੀਨ ਦੇ ਆਗੂਆਂ ਦੇ ਹਮਲੇ ਦੇ ਵਿਰੁਧ ਅਤੇ ਵੀਅਤਨਾਮ ਦੇ ਲੋਕਾਂ ਦੇ ਹੱਕ ਵਿਚ ਇਥੇ ਪੇਸ਼ ਹੋਇਆ ਹੈ, ਮੈਂ ਉਸ ਮਤੇ ਦੀ ਪੁਰਜ਼ੋਰ ਸ਼ਬਦਾਂ ਵਿਚ ਪ੍ਰੋੜਤਾ ਕਰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਅਸੀਂ ਵੱਖ ਵੱਖ ਵਿਚਾਰਾਂ ਦੇ ਸਾਥੀ ਇਸ ਮਸਲੇ ਤੇ ਡੱਟ ਕੇ ਖੜੇ ਹੋਏ ਹਾਂ ਅਤੇ

ਸਾਡੇ ਵਿਚ ਕੋਈ ਤਰੇੜ ਨਹੀਂ । ਇਹ ਇਕ ਬਹੁਤ ਵੱਡੀ ਗੱਲ ਹੈ, ਮਾਰਕੇ ਵਾਲੀ ਗੱਲ ਹੈ । ਅੱਜ, ਡਿਪਟੀ ਸਪੀਕਰ ਸਾਹਿਬ, ਚੀਨ ਦੇ ਆਗੂਆਂ ਵਲੋਂ ਵੀਅਤਨਾਮ ਤੇ ਹਮਲਾ ਹੋਇਆ ਹੈ, ਉਸ ਦੀ ਵਿਰੋਧਤਾ ਕਰਨੀ ਸਾਰੀ ਦੁਨੀਆਂ ਲਈ ਜ਼ਰੂਰੀ ਹੋ ਗਈ ਹੈ । ਮੈਂ ਇਸ ਹਾਊਸ ਦੇ ਵਿਚ ਇਹ ਮੰਗ ਕਰਦਾ ਹਾਂ ਕਿ ਚੀਨੀ ਫੌਜਾਂ ਜਿਹੜੀਆਂ ਹਨ ਉਹ ਫੌਰੀ ਤੌਰ ਤੇ ਵਾਪਸ ਹੋ ਜਾਣ ਔਰ ਜੰਗ ਬੰਦ ਹੋਵੇ ਤਾਂ ਕਿ ਜਿਹੜੇ ਛੋਟੇ ਮੋਟੇ ਮਸਲੇ ਹਨ ਉਹ ਬੈਠ ਕੇ ਪੁਰਅਮਨ ਢੰਗ ਦੇ ਨਾਲ ਹੱਲ ਕੀਤੇ ਜਾ ਸਕਣ । ਡਿਪਟੀ ਸਪੀਕਰ ਸਾਹਿਬ, ਜਿਹੜਾ ਰਾਹ ਚੀਨ ਦੇ ਆਗੂਆਂ ਨੇ ਅਪਣਾਇਆ ਹੈ, ਚੀਨ ਦੀ ਸਰਕਾਰ ਨੇ ਅਪਣਾਇਆ ਹੈ, ਉਹ ਰਾਹ ਖੁਦਕਸ਼ੀ ਦਾ ਰਾਹ ਹੈ, ਉਹ ਚੀਨ ਦੇ ਬਹਾਦਰ ਲੋਕ ਇਸ ਨੂੰ ਮੂੰਹ ਭੰਨ ਜਵਾਬ ਦੇਣਗੇ (ਵਿਘਨ) (ਵੀਅਤਨਾਮ ਦੇ ਲੋਕ ਕਹੋ) ਸੌਰੀ ਵੀਅਤਨਾਮ ਦੇ ਲੋਕ । ਜਿਹੜੇ ਚੀਨੀ ਆਗੂਆਂ ਨੇ ਵੀਅਤਨਾਮ ਦੇ ਲੋਕਾਂ ਤੇ ਹਮਲਾ ਕੀਤਾ ਹੈ, ਵੀਅਤਨਾਮ ਦੇ ਲੋਕ ਬੜੇ ਬਹਾਦਰ ਲੋਕ ਹਨ, ਉਹ ਵੀਅਤਨਾਮ ਦੇ ਲੋਕ ਉਨ੍ਹਾਂ ਦੇ ਹਮਲੇ ਨੂੰ ਪਛਾੜ ਦੇਣਗੇ ਅਤੇ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਨਗੇ । ਡਿਪਟੀ ਸਪੀਕਰ ਸਾਹਿਬ, ਸਾਰੀ ਦੁਨੀਆਂ ਦੇ ਜੋ ਅਮਨ ਪਸੰਦ ਲੋਕ ਹਨ ਉਹ ਵੀਅਤਨਾਮ ਦੇ ਹੱਕ ਵਿਚ ਖੜੇ ਹਨ, ਸਾਰੀ ਦੁਨੀਆਂ ਦੇ ਅਮਨ ਪਸੰਦ ਲੋਕ ਚਾਹੁੰਦੇ ਹਨ ਕਿ ਜੰਗ ਬੰਦ ਹੋਣੀ ਚਾਹੀਦੀ ਹੈ, ਚੀਨ ਦੀਆਂ ਫੌਜਾਂ ਵਾਪਸ ਹੋਣੀਆਂ ਚਾਹੀਦੀਆਂ ਹਨ । ਜਦੋਂ ਸਾਰੀ ਦੁਨੀਆਂ ਦੇ ਅਮਨ ਪਸੰਦ ਲੋਕ ਮੰਗ ਕਰ ਰਹੇ ਹਨ ਕਿ ਇਹ ਹਮਲਾ ਬੰਦ ਹੋਣਾ ਚਾਹੀਦਾ ਅਤੇ ਚੀਨ ਦੇ ਜਿਹੜੇ ਹਾਕਮ ਹਨ, ਉਹ ਖੁਦਕਸ਼ੀ ਦੇ ਰਾਹ ਤੇ ਤੁਰੇ ਹਨ ਤਾਂ ਚੀਨ ਨੂੰ ਇਹ ਰਾਹ ਛੱਡ ਦੇਣਾ ਚਾਹੀਦਾ ਹੈ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੰਬੋਡੀਆ ਦਾ ਜੋ ਮਸਲਾ ਹੈ, ਉਨ੍ਹਾਂ ਦੀ ਆਪਣੀ ਸਰਕਾਰ ਹੈ, ਉਹ ਆਪਣਾ ਫੈਸਲਾ ਆਪ ਕਰ ਸਕਦੇ ਹਨ, ਚੀਨ ਦਾ ਕੋਈ ਮਤਲਬ ਨਹੀਂ ਕਿ ਉਹ ਇਸ ਦੇ ਲਈ ਦਖ਼ਲ ਦੇਵੇ (ਥੰਪਿੰਗ) ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਮਰੀਕਾ ਵਰਗੇ ਜੋ ਮੁਲਕ ਹਨ ਉਹ ਖੁਸ਼ ਹਨ, ਜਿਹੜੇ ਸਾਮਰਾਜੀ ਮੁਲਕ ਹਨ ਉਹ ਖੁਸ਼ ਹਨ । ਉਹ ਕਿਉਂ ਖੁਸ਼ ਹਨ ? ਉਹ ਇਸ ਲਈ ਖੁਸ਼ ਹਨ ਕਿ ਉਨ੍ਹਾਂ ਦੀ ਚਾਲ ਕਾਮਯਾਬ ਹੋ ਗਈ ਹੈ । ਉਨ੍ਹਾਂ ਦੀ ਚਾਲ ਹੈ ਕਿ ਏਸ਼ੀਆ ਦੇ ਲੋਕ ਮਾਰੇ ਜਾਣ, ਮੁੜ ਗੁਲਾਮ ਹੋ ਜਾਣ । ਇਸੇ ਚਾਲ ਵਿਚ ਆ ਕੇ ਚੀਨ ਨੇ ਵੀਅਤਨਾਮ ਤੇ ਹਮਲਾ ਕੀਤਾ ਹੈ । ਚੀਨ ਦੇ ਲਈ ਇਹ ਗਲਤ ਰਾਹ ਹੈ ਅਤੇ ਉਸ ਨੂੰ ਇਸ ਰਾਹ ਤੇ ਨਹੀਂ ਪੈਣਾ ਚਾਹੀਦਾ ।

ਮੈਂ ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਵੀਅਤਨਾਮ ਤੇ ਹਮਲਾ ਕਰਕੇ ਕੋਈ ਵੀ ਫਤਹਿ ਪ੍ਰਾਪਤ ਨਹੀਂ ਕਰ ਸਕਦਾ । ਮੈਨੂੰ ਪੂਰਾ ਭਰੋਸਾ ਹੈ ਕਿ ਵੀਅਤਨਾਮ ਵਾਲੇ ਇਸ ਲੜਾਈ ਦਾ ਡੱਟ ਕੇ ਮੁਕਾਬਲਾ ਕਰਨਗੇ ਅਤੇ ਆਪਣੀ ਰਖਿਆ ਕਰਨਗੇ । ਉਨ੍ਹਾਂ ਨੂੰ ਹਾਲੇ ਤਕ ਫਤਹਿ ਕਰਨ ਵਾਲਾ ਕੋਈ ਜੰਮਿਆ ਹੀ ਨਹੀਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੂੰ ਔਰ ਅਮਨ ਪਸੰਦ ਲੋਕਾਂ ਨੂੰ ਹਰ ਕਿਸਮ ਦੀ ਜਥੇਬੰਦੀਆਂ ਨੂੰ ਵੀਅਤਨਾਮ ਦੇ ਹੱਕ ਵਿਚ ਅਤੇ ਚਾਇਨਾਂ ਆਗੂਆਂ ਦੇ ਵਿਰੁਧ ਜੋ ਕੁਝ ਕਰ ਸਕਦੇ ਹਨ ਕਰਨਾ ਚਾਹੀਦਾ ਹੈ ।

**ਸਰਦਾਰ ਸ਼ਸ਼ਪਾਲ ਸਿੰਘ** (ਅਜਨਾਲਾ) : ਡਿਪਟੀ ਸਪੀਕਰ ਸਾਹਿਬ, ਜੋ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ ਉਸ ਦੀ ਸਪੋਰਟ ਕਰਨ ਲਈ ਮੈਂ ਖੜਾ ਹੋਇਆ ਹਾਂ । ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਇਸ ਵਕਤ ਦੁਨੀਆਂ ਵਿਚ ਹਰ ਪਾਸੇ ਤੋਂ ਕੰਡੈਮਨੇਸ਼ਨ

[ਸਰਦਾਰ ਸ਼ਸ਼ਪਾਲ ਸਿੰਘ]

ਹੋ ਰਹੀ ਹੈ ਚੀਨ ਦੇ ਐਕਸ਼ਨ ਦੀ, ਜੋ ਕਿ ਉਸ ਨੇ ਹਮਲਾ ਕਰਕੇ ਇਹ ਸਥਿਤੀ ਪੈਦਾ ਕਰ ਦਿਤੀ ਹੈ । ਮੈਂ ਸ਼ਰਮਾ ਜੀ ਦਾ ਭਾਸ਼ਣ ਵੀ ਸੁਣਿਆ ਹੈ । ਉਨ੍ਹਾਂ ਨੇ ਹਿੰਦੁਸਤਾਨ ਉਤੇ ਜਦੋਂ ਚਾਇਨਾਂ ਦਾ ਹਮਲਾ ਹੋਇਆ ਸੀ ਉਸ ਦਾ ਜ਼ਿਕਰ ਕੀਤਾ । ਯਾਦ ਆ ਗਈ ਪੁਰਾਣੀ ਗੱਲ ਕਿ ਕਿੰਨੇ ਅੱਛੇ ਤੁਅੱਲਕਾਤ ਸਨ ਹਿੰਦੁਸਤਾਨ ਔਰ ਚੀਨ ਦੇ । ਭਾਈ ਭਾਈ ਦੇ ਤੁਅੱਲਕਾਤ ਸਨ । ਔਰ ਇਸ ਦੇ ਵਿਚ ਜੋ ਗਲਤੀ ਹੋਈ ਉਸ ਵਕਤ ਦੀ ਲੀਡਰਸ਼ਿਪ ਦੀ ਅਤੇ ਉਸ ਨੇ ਜੋ ਉਸ ਵਕਤ ਗਲਤੀਆਂ ਕੀਤੀਆਂ ਉਸਦਾ ਖ਼ਮਿਆਜ਼ਾ ਹਿੰਦੁਸਤਾਨ ਨੂੰ ਪੁਸ਼ਤ ਦਰ ਪੁਸ਼ਤ ਉਠਾਉਣਾ ਪਏਗਾ । ਮੈਨੂੰ ਯਾਦ ਆਉਂਦਾ ਹੈ ਜਿਸ ਤਰ੍ਹਾਂ ਇਹ ਕੰਡੈਮਨੇਸ਼ਨ ਕਰਦੇ ਹਨ । ਚੀਨ ਨੇ ਜਦੋਂ ਹਮਲਾ ਕੀਤਾ ਸੀ ਉਸ ਵਕਤ ਤੋਂ ਸਾਡੇ ਬਾਰਡਰ ਦੇ 40 ਹਜ਼ਾਰ ਮੁਰੱਬਾ ਮੀਲ ਤੇ ਕਬਜ਼ਾ ਕੀਤਾ ਹੋਇਆ ਹੈ, ਇਹ ਹਿੰਦੁਸਤਾਨ ਦੀ ਬੜੀ ਨਦਾਮਤ ਹੈ । ਉਸ ਸਮੇਂ ਦੀ ਪਾਰਟੀ ਨੂੰ ਹਿੰਦੁਸਤਾਨ ਨੂੰ ਤਾਕਤਵਰ ਬਣਾਉਣਾ ਚਾਹੀਦਾ ਸੀ, ਸ਼ਕਤੀਸ਼ਾਲੀ ਬਣਾਉਣਾ ਚਾਹੀਦਾ ਸੀ, ਡਿਫੈਂਸ ਫੋਰਸਿਜ਼ ਨੂੰ ਮਜ਼ਬੂਤ ਕਰਨਾ ਚਾਹੀਦਾ ਸੀ । ਪਰ ਉਸ ਵਕਤ ਦੇ ਲੀਡਰ ਕਹਿੰਦੇ ਹਨ ਕਿ ਕੋਈ ਲੋੜ ਨਹੀਂ ਤੋਪਾਂ ਦੀ, ਟੈਂਕਾਂ ਦੀ ਜਾਂ ਹਵਾਈ ਜ਼ਹਾਜ਼ਾਂ ਦੀ । ਖਰਚ ਘੱਟ ਕਰੋ ਕੋਈ ਖ਼ਤਰਾ ਨਹੀਂ ਹਿੰਦੁਸਤਾਨ ਨੂੰ । ਇੰਨੀ ਨਿਕੰਮੀ ਲੀਡਰਸ਼ਿਪ ਔਰ ਇੰਨੀ ਮਾੜੀ ਲੀਡਰਸ਼ਿਪ ਨੇ ਹਿੰਦੁਸਤਾਨ ਦੇ ਹਾਲਾਤ ਮਾੜੇ ਕੀਤੇ । (ਆਪੋਜ਼ੀਸ਼ਨ ਬੈਂਚਾਂ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਸ ਦਾ ਜ਼ਿਕਰ ਨਹੀਂ ਸੀ ਕਰਨਾ । ਮੈਂ ਇਸ ਕਰਕੇ ਕੀਤਾ ਹੈ ਕਿਉਂਕਿ ਮਿਸਟਰ ਸ਼ਰਮਾ ਨੇ ਆਪਣੀ ਸਪੀਚ ਵਿਚ ਇਸ ਦਾ ਜ਼ਿਕਰ ਕੀਤਾ ਸੀ ਔਰ ਸਾਰੀ ਜ਼ਲਾਲਤ ਹਿੰਦੁਸਤਾਨ ਨੂੰ ਉਠਾਉਣੀ ਪਈ ਸਿਰਫ਼ ਇਸ ਪਾਰਟੀ ਦੇ ਕਾਰਨ (ਵਿਘਨ) ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰ ਰਿਹਾ ਸੀ ਅਤੇ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੀ ਹੁਣ ਦੀ ਹਿੰਦ ਸਰਕਾਰ ਨੇ ਹਾਲਾਤ ਨੂੰ ਵੇਖਦੇ ਹੋਏ, ਅੱਜ ਅਖ਼ਬਾਰ ਵਿਚ ਤੁਸੀਂ ਵੀ ਪੜ੍ਹਿਆ ਹੋਣਾ ਹੈ, ਕਿ ਕਿੰਨਾ ਵਾਧਾ ਕੀਤਾ ਹੈ ਡਿਫੈਂਸ ਬੱਜਟ ਵਿਚ । ਇਹ ਹੈ ਰੀਆਲਿਸਟਿਕ ਅਪ੍ਰੋਚ । ਜਿੰਨੀ ਦੇਰ ਤਕ ਹਿੰਦੁਸਤਾਨ ਫੌਜੀ ਤੌਰ ਤੇ ਸ਼ਕਤੀਸ਼ਾਲੀ ਨਹੀਂ ਹੋਵੇਗਾ ਉਦੋਂ ਤਕ ਹਿੰਦੁਸਤਾਨ ਮਹਿਫ਼ੂਜ਼ ਨਹੀਂ ਰਹਿ ਸਕਦਾ । ਅਸਲ ਪਾਲਿਸੀ ਜਿਹੜੀ ਹੈ ਉਹ ਸਾਡੀ ਜਨਤਾ ਪਾਰਟੀ ਦੀ ਲੀਡਰਸ਼ਿਪ ਨੇ ਅਪਣਾਈ ਹੈ । ਜੋ ਪਹਿਲੇ ਸਪੀਕਰ ਸਾਹਿਬਾਨ ਬੋਲੇ ਹਨ ਮੈਂ ਉਨ੍ਹਾਂ ਨਾਲੋਂ ਮੁਖ਼ਤਲਿਫ਼ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ ਔਰ ਉਹ ਇਹ ਹਨ ਕਿ ਸੀਕੁਐਂਸ ਆਫ਼ ਈਵੈਂਟਸ । ਇਸ ਮਸਲੇ ਵਿਚ ਜੋ ਮੈਂ ਪੇਸ਼ ਕਰਨਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਸ ਹਮਲੇ ਦਾ ਇਕ ਮਹੀਨਾ ਦੋ ਮਹੀਨੇ ਪਹਿਲਾਂ ਅਖ਼ਬਾਰਾਂ ਵਿਚ ਜ਼ਿਕਰ ਆਇਆ ਕਿ ਕੰਬੋਡੀਆ, ਕੰਪਊਚੀਆ ਵਿਚ ਹਾਲਤ ਖ਼ਰਾਬ ਹੋਏ । ਹਾਲਾਤ ਕਿਸ ਤਰ੍ਹਾਂ ਖਰਾਬ ਹੁੰਦੇ ਹਨ ਮੁਲਕਾਂ ਵਿਚ, ਜਿਸ ਤਰ੍ਹਾਂ ਬੰਗਲਾ ਦੇਸ਼ ਵਿਚ ਹੋਏ, ਈਰਾਨ ਵਿਚ ਹੋਏ, ਅਫ਼ਗਾਨਿਸਤਾਨ ਵਿਚ ਹੋਏ । ਇਹ ਮਿਸਾਲਾਂ ਤੁਹਾਡੇ ਸਾਹਮਣੇ ਹਨ । ਇਹ ਉਦੋਂ ਹਾਲਾਤ ਪੈਦਾ ਹੁੰਦੇ ਹਨ ਜਦੋਂ ਬਾਹਰਲੀਆਂ ਤਾਕਤਾਂ ਦੂਜੇ ਮੁਲਕਾਂ ਵਿਚ ਦਖ਼ਲ ਦਿੰਦੀਆਂ ਹਨ ਅਤੇ ਉਥੋਂ ਦੀ ਪਾਪੂਲੇਸ਼ਨ ਨੂੰ ਗੁੰਮਰਾਹ ਕੀਤਾ ਜਾਂਦਾ ਹੈ । ਕੰਬੋਡੀਆ ਵਿਚ ਜਦੋਂ ਬਾਹਰਲੀਆਂ ਤਾਕਤਾਂ ਨੇ ਦਖ਼ਲ ਦੇਣ ਦੀ ਕੋਸ਼ਿਸ਼ ਕੀਤੀ ਤਾਂ ਵੀਅਤਨਾਮ ਦੀਆਂ ਫੋਰਸਿਜ਼ ਉਥੇ ਗਈਆਂ । ਮੈਂ ਇਥੇ ਤਕ ਬੇਨਤੀ ਕਰਦਾ ਹਾਂ ਕਿ ਸੀਕੁਐਂਸ

ਆਫ ਇਵੈਂਟਸ ਇਹ ਹਨ ਕਿ ਮੁਰਾਰੀ ਜੀ ਨੇ ਜੋ ਸਟੈਂਡ ਲਿਆ ਉਹ ਦਰੁਸਤ ਹੈ । ਉਨ੍ਹਾਂ ਨੇ ਕਿਹਾ ਕਿ ਜੋ ਵੀਅਤਨਾਮ ਦਾ ਅਗਰੈਸ਼ਨ ਹੈ ਉਸ ਨੂੰ ਦੂਰ ਕਰਨਾ ਹੈ ਅਤੇ ਕੰਪਊਚੀਆਂ ਦਾ ਵੀ ਅਗਰੈਸ਼ਨ ਦੂਰ ਕਰਨਾ ਹੈ । ਉਨ੍ਹਾਂ ਨੇ ਦੋਨੋਂ ਅਗਰੈਸ਼ਨਜ਼ ਦੂਰ ਕਰਨ ਲਈ ਕਿਹਾ ਹੈ । ਉਥੇ ਦੇ ਲੀਡਰ ਸਾਹਿਬਾਨ ਦੁਨੀਆਂ ਦੇ ਹਰ ਕੋਨੇ ਵਿਚ ਗਏ ਔਰ ਕਿਹਾ ਕਿ ਸਾਡੇ ਨਾਲ ਧੱਕਾ ਹੋ ਰਿਹਾ ਹੈ ।

ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਜੋ ਡਾਕਟਰ ਕੇਵਲ ਕ੍ਰਿਸ਼ਨ ਨੇ ਇਕ ਅਮੈਂਡਮੈਂਟ ਪੇਸ਼ ਕੀਤੀ ਹੈ ਉਸ ਦੇ ਨਾਲ ਹੀ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਸ਼ਤਪਾਲ ਸਿੰਘ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੇਰੀ ਅਮੈਂਡਮੈਂਟ ਮੰਨਜ਼ੂਰ ਕਰਨ ਲਈ ਸਹਿਮਤੀ ਪ੍ਰਗਟ ਕੀਤੀ ਹੈ ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਚੀਨ ਨੇ ਜੋ ਕੁਝ ਕੀਤਾ ਹੈ ਇਹ ਬੜੀ ਬਦਕਿਸਮਤੀ ਹੈ ਸਾਰੇ ਦੇਸ਼ ਦੀ । ਇਸ ਨਾਲ ਮੈਂ ਮਹਿਸੂਸ ਕਰਦਾ ਹਾਂ ਕਿ ਚੀਨ ਨੇ ਤੀਸਰੀ ਜੰਗ ਨੂੰ ਆਵਾਹਨ ਕੀਤਾ ਹੈ । ਇਸ ਦੇ ਨਤੀਜੇ ਵਜੋਂ ਤੀਜੀ ਜੰਗ ਸ਼ੁਰੂ ਹੋ ਜਾਣ ਦਾ ਖ਼ਤਰਾ ਹੈ । ਵੀਅਤਨਾਮ ਛੋਟਾ ਜਿਹਾ ਮੁਲਕ ਹੈ ਜਿਸਦੀ ਆਪਣੀ 4 ਕਰੋੜ ਦੀ ਆਬਾਦੀ ਹੈ ਅਤੇ ਚੀਨ ਦੀ 85 ਕਰੋੜ ਦੀ ਆਬਾਦੀ ਹੈ । ਜਿਹੜਾ ਚੀਨ ਦਾ ਏਰੀਆ ਹੈ ਉਹ 36 ਲੱਖ ਸਕੇਅਰ ਮੀਲ ਹੈ ਅਤੇ ਵੀਅਤਨਾਮ ਦਾ ਏਰੀਆ ਸਵਾ ਲੱਖ ਸਕੇਅਰ ਮੀਲ ਹੈ । ਇਸ ਦੇ ਪਿਛੇ, ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਬੋਲਣ ਵਾਲੇ ਸਾਥੀਆਂ ਨੇ ਦੱਸਿਆ ਹੈ ਅਮਰੀਕਾ ਦੀ ਸ਼ਹਿ ਨਾਲ ਚੀਨ ਨੇ ਅਗਰੈਸ਼ਨ ਕੀਤਾ ਹੈ । ਰੂਸ ਔਰ ਵੀਅਤਨਾਮ ਦੀ ਜਿਹੜੀ ਟਰੀਟੀ ਹੋਈ ਸੀ ਉਸ ਨੂੰ ਰੀਐਕਟ ਕੀਤਾ ਹੈ, ਅਮਰੀਕਾ ਨੇ ਉਸ ਤੇ ਰੀਐਕਟ ਕੀਤਾ ਹੈ । ਚੀਨ ਦਾ ਉਸ ਦੇ ਨਾਲ ਸਮਝੌਤਾ ਹੈ । (ਵਿਘਨ) ਸੋ ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਮੇਰੇ ਕੋਲ ਇੰਡੀਅਨ ਐਕਸਪ੍ਰੈਸ ਅਖ਼ਬਾਰ ਦੀ ਕਟਿੰਗ ਹੈ ਜਿਸ ਵਿਚ ਲਿਖਿਆ ਹੋਇਆ ਹੈ:

The Soviet Union had informed India that the Chinese would attack Vietnam nearly two weeks before Mr. A. B. Vajpayee went to Peking. But, New Delhi did not take this information seriously.

However, even though Mr. Vajpayee, in reply to a question in the Rajya Sabha on Tuesday, denied having any such information, it was apparent that India had some inkling of it when Mr. Vajpayee said he had discussed with Mr. Morarji Desai before going to China what he should do in case China attacks Vietnam.

ਯਾਨੀ ਉਨ੍ਹਾਂ ਨੇ ਮੰਨਿਆ ਹੈ ਕਿ ਚੀਨ ਜਾਣ ਤੋਂ ਪਹਿਲਾਂ ਮੈਂ ਮੁਰਾਰ ਜੀ ਨਾਲ ਗਲ ਕੀਤੀ , ਮੈਂ ਮਹਿਸੂਸ ਕਰਦਾ ਹਾਂ ਸਾਡੇ ਫਾਰਨ ਮਨਿਸਟਰ ਸਾਹਿਬ ਨੂੰ ਚੀਨ ਨਹੀਂ ਜਾਣਾ ਚਾਹੀਦਾ ਸੀ । ਮੈਂ ਸਮਝਦਾ ਹਾਂ ਕਿ ਚੀਨ ਨੇ ਹਮਲਾ ਕਰਕੇ ਬੇਸ਼ਰਮੀ ਦਾ ਸਬੂਤ ਦਿਤਾ ਹੈ । ਇਸ ਵੇਲੇ ਵੀਅਤਨਾਮ ਤੇ ਹਮਲਾ ਕਰਨਾ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਤੇ ਹਮਲਾ ਕਰਨ ਦੇ ਬਰਾਬਰ ਹੈ ।

**Sri A. Vishwanathan** : On a Point of order. It is not within the competence of this House to discuss the foreign policy of Government of India. He should confine himself only to the condemnation of aggression committed by China.

**Mr. Deputy Speaker** : Question is—

That at the end the following be added.

It is regrettable that China made aggression when Foreign Minister of India was visiting China regarding occupied area of Indian Border by China.

*The motion was carried unanimously.*

**Mr. Deputy Speaker** : Question is—

"This House strongly condemns the Chinese aggression against Vietnam and appreciates the stand taken by the Union Government in expressing its solidarity and sympathy with the people of Vietnam who are heroically defending their Independence. It demands total and immediate withdrawal of Chinese forces from the soil of Vietnam.

Further, this House hopes that the Government of India will continue to make efforts to get the Chinese forces withdrawn from Vietnam so that peaceful negotiations to resolve any differences become possible.

It is regrettable that China made aggression when Foreign Minister of India was visiting China regarding occupied area of Indian Border by China."

*The motion as amended was carried unanimously.*

## RESOLUTION REGARDING SETTING UP OF A SEPARATE WAKF BOARD FOR THE PUNJAB STATE

**Shri Romesh Chander (Jullundur North)** :Sir, I beg to move—

Whereas on the reorganisation of the Punjab State on the Ist November, 1966, the Punjab Wakf Board situated at Ambala Cantt. became an Inter-State Board.

WHEREAS the income from the Wakf properties situated in the Punjab State is the highest (over 66 percent ) as compared to that derived from such properties in the States of Haryana and Himachal and the Union Territory of Chandigarh, but tne major portion of the income of the Inter-State Board is being spent in the areas outside the Punjab State.

NOW, THEREFORE, this House recommends to the Government to approach the Government of India immediately with the request that Legislation be enacted forthwith providing for the setting up of a separate Wakf Board for the Punjab State.

ਡਿਪਟੀ ਸਪੀਕਰ ਸਾਹਿਬ ਜਦੋਂ 1947 ਵਿਚ ਹਿੰਦੁਸਤਾਨ ਦਾ ਬਟਵਾਰਾ ਹੋਇਆ ਤਾਂ ਪੰਜਾਬ ਵਿਚ ਹਰਿਆਣਾ, ਹਿਮਾਚਲ ਅਤੇ ਚੰਡੀਗੜ੍ਹ ਯੂਨੀਅਨ ਟੈਰੇਟਰੀ ਦਾ ਇਲਾਕਾ ਸੀ । ਇਥੋਂ ਬਹੁਤ ਸਾਰੇ ਮੁਸਲਮਾਨ ਭਰਾ ਪਾਕਿਸਤਾਨ ਵਿਚ ਚਲੇ ਗਏ ਅਤੇ ਆਪਣੀਆਂ ਜਾਇਦਾਦਾਂ ਇਥੇ ਛੱਡ ਗਏ । ਉਨ੍ਹਾਂ ਜਾਇਦਾਦਾਂ ਦੀ ਸੰਭਾਲ ਲਈ ਦੇਖ ਭਾਲ ਲਈ ਗੌਰਮਿੰਟ ਆਫ ਇੰਡੀਆ ਨੇ ਇਕ ਪੰਜਾਬ ਵਕਫ ਬੋਰਡ ਬਣਾਇਆ, ਵਕਫ ਐਕਟ ਦੇ ਤਹਿਤ । ਇਸ ਬੋਰਡ ਨੇ ਇਨ੍ਹਾਂ ਸਾਰੀਆਂ ਪ੍ਰਾਪਰਟੀਆਂ ਦੀ ਦੇਖਭਾਲ ਅਤੇ ਇੰਤਜ਼ਾਮ ਕਰਨਾ ਸੀ ।

12.15 ਬਾਅਦ ਦੁਪਹਿਰ

(ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

1956 ਵਿਚ ਸਟੇਟਾਂ ਦਾ ਪੁਨਰਗਠਨ ਹੋਇਆ ਅਤੇ ਨਵੇਂ ਸੂਬੇ ਵਜੂਦ ਵਿਚ ਆਏ। ਉਸ ਵਕਤ ਵਕਫ ਐਕਟ ਵਿਚ ਤਰਮੀਮ ਦੇ ਕੇ ਇਹ ਅਖ਼ਤਿਆਰ ਦਿਤਾ ਗਿਆ ਕਿ ਹਰ ਪ੍ਰਦੇਸ਼ ਆਪਣਾ ਅਲੱਗ ਅਲੱਗ ਵਕਫ ਬੋਰਡ ਬਣਾ ਸਕਦਾ ਹੈ। ਜਿਸ ਸੂਬੇ ਦੀਆਂ ਜਾਇਦਾਦਾਂ ਰਹਿ ਗਈਆਂ ਸਨ ਉਨ੍ਹਾਂ ਦੀ ਦੇਖ ਭਾਲ ਕਰਨ ਲਈ ਹਰ ਸੂਬੇ ਨੇ ਆਪਣੇ ਆਪਣੇ ਵਕਫ ਬੋਰਡ ਬਣਾ ਲਏ।

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ, ਸਰ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਵਕਫ ਬੋਰਡ ਬਣਿਆ ਹੈ ਇਹ ਉਨ੍ਹਾਂ ਜਾਇਦਾਦਾਂ ਦੀ ਦੇਖ ਭਾਲ ਕਰਨ ਵਾਸਤੇ ਬਣਿਆ ਹੈ ਜਿਹੜੀਆਂ ਕਿ ਮੁਸਲਮਾਨ ਭਰਾ ਇਥੇ ਛੱਡ ਗਏ ਸਨ ਜਾਂ ਫਿਰ ਰਿਲੀਜੀਅਸ ਅਦਾਰਿਆਂ ਦੀਆਂ ਜਿਹੜੀਆਂ ਜਾਇਦਾਦਾਂ ਰਹਿ ਗਈਆਂ ਸਨ ਉਨ੍ਹਾਂ ਬਾਰੇ ਇਹ ਬੋਰਡ ਬਣਾਇਆ ਗਿਆ ਸੀ।

**ਸ਼੍ਰੀ ਸਭਾਪਤੀ** : ਤੁਸੀਂ ਕਿਰਪਾ ਕਰਕੇ ਬੈਠ ਜਾਓ। ਉਹ ਆਪ ਕਲੈਰੀਫਾਈ ਕਰ ਦੇਣਗੇ।

**ਸ਼੍ਰੀ ਰਮੇਸ਼ ਚੰਦਰ** : ਚੇਅਰਮੈਨ ਸਾਹਿਬ, ਵਕਫ ਲਫਜ਼ ਇਹ ਸਿਗਨੀਫਾਈ ਕਰਦਾ ਹੈ ਕਿ ਉਹ ਜਾਇਦਾਦਾਂ ਜਿਹੜੀਆਂ ਰਿਲੀਜੀਅਸ ਅਦਾਰਿਆਂ ਨਾਲ ਤੁਅੱਲਕ ਰੱਖਦੀਆਂ ਹਨ। ਸ਼ਾਇਦ ਸਰਦਾਰ ਸਾਹਿਬ ਨੂੰ ਇਸ ਗੱਲ ਦਾ ਇਲਮ ਨਹੀਂ, ਇਸ ਲਈ ਇਨ੍ਹਾਂ ਨੇ ਇਤਰਾਜ਼ ਕੀਤਾ ਹੈ। ਇਹ ਸਭ ਨੂੰ ਪਤਾ ਹੈ ਕਿ ਦੂਸਰੀਆਂ ਜਾਇਦਾਦਾਂ ਜਿਹੜੀਆਂ ਕਿ ਮੁਸਲਮਾਨ ਭਰਾ ਛੱਡ ਗਏ ਸਨ ਉਹ ਅਲਾਟ ਹੋ ਗਈਆਂ ਸਨ। ਝਗੜਾ ਤਾਂ ਰਿਲੀਜੀਅਸ ਅਦਾਰਿਆਂ ਦੀ ਜਾਇਦਾਦ ਦਾ ਹੈ। ਇਸ ਤਰਮੀਮ ਤੋਂ ਬਾਅਦ ਜਿਸ ਤਰ੍ਹਾਂ ਹੈਦਰਾਬਾਦ ਸਟੇਟ ਦਾ ਪੁਨਰਗਠਨ ਹੋਇਆ ਅਤੇ ਉਸਦੇ ਤਿੰਨ ਹਿੱਸੇ ਕੀਤੇ ਗਏ, ਕਰਨਾਟਕਾ, ਮੈਸੂਰ ਅਤੇ ਆਂਧਰਾ ਪ੍ਰਦੇਸ਼। ਫਿਰ ਤਿੰਨਾਂ ਸਟੇਟਾਂ ਨੇ ਆਪਣੇ ਅਲਹਿਦਾ ਅਲਹਿਦਾ ਵਕਫ ਬੋਰਡ ਬਣਾ ਲਏ। ਇਸੇ ਤਰ੍ਹਾਂ ਬੰਬਈ ਦਾ ਪੁਨਰਗਠਨ ਹੋਇਆ ਅਤੇ ਗੁਜਰਾਤ ਅਤੇ ਮਹਾਰਾਸ਼ਟਰ ਦੇ ਸੂਬੇ ਬਣੇ। ਉਥੇ ਵੀ ਦੋਨਾਂ ਸੂਬਿਆਂ ਨੇ ਅਲੱਗ ਅਲੱਗ ਬੋਰਡ ਬਣਾ ਦਿਤੇ। ਫਿਰ ਪਿਛੇ ਜਿਹੇ ਆਸਾਮ ਦਾ ਪੁਨਰਗਠਨ ਹੋਇਆ ਅਤੇ ਮੈਘਾਲੇ ਅਤੇ ਆਸਾਮ ਸਟੇਟਾਂ ਬਣੀਆਂ। ਉਸ ਵਕਤ ਵੀ ਉਨ੍ਹਾਂ ਨੇ ਆਪਣੇ ਸੈਪਰੇਟ ਵਕਫ ਬੋਰਡ ਬਣਾ ਲਏ। 1966 ਵਿਚ ਜਦੋਂ ਪੰਜਾਬ ਸਟੇਟ ਦਾ ਪੁਨਰਗਠਨ ਹੋਇਆ ਤਾਂ ਉਸਦੇ ਨਤੀਜੇ ਦੇ ਤੌਰ ਤੇ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਸਟੇਟਾਂ ਬਣੀਆਂ। ਕੁਝ ਪੰਜਾਬ ਦਾ ਹਿੱਸਾ ਹਿਮਾਚਲ ਪ੍ਰਦੇਸ਼ ਵਿਚ ਚਲਾ ਗਿਆ। ਯੂਨੀਅਨ ਟੈਰੇਟਰੀ ਚੰਡੀਗੜ੍ਹ ਵੀ ਵਜੂਦ ਵਿਚ ਆਈ। ਇਸ ਵਕਫ ਬੋਰਡ ਨੂੰ ਤੋੜ ਕੇ ਇਨ੍ਹਾਂ ਤਿੰਨਾਂ ਸੂਬਿਆਂ ਦਾ ਅਲਹਿਦਾ ਅਲਹਿਦਾ ਬੋਰਡ ਨਹੀਂ ਬਣਾਇਆ ਗਿਆ ਹਾਲਾਂ ਕਿ ਇਹ ਮੁਤਾਲਬਾ 1967 ਤੋਂ ਪਾਰਲੀਮੈਂਟ ਵਿਚ ਵੀ ਕਈ ਦਫਾ ਕੀਤਾ ਗਿਆ ਕਿ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਯੂਨੀਅਨ ਟੈਰੇਟਰੀ ਦੇ ਅਲੱਗ ਅਲੱਗ ਵਕਫ ਬੋਰਡ ਬਣਨੇ ਚਾਹੀਦੇ ਹਨ। ਪੰਜਾਬ ਵਿਚ ਹੀ ਨਹੀਂ ਸਗੋਂ ਹਰਿਆਣੇ ਦੀ ਮੁਸਲਮਾਨ ਕਮਿਊਨਟੀ ਨੇ ਵੀ ਇਹ ਮੁਤਾਲਬਾ ਕੀਤਾ ਕਿ ਉਨ੍ਹਾਂ ਦਾ ਅਲੱਗ ਵਕਫ ਬੋਰਡ ਬਣਾਇਆ ਜਾਵੇ। ਲੇਕਿਨ ਇਸਦੇ ਬਾਵਜੂਦ ਇਹ ਅਲਹਿਦਾ ਬੋਰਡ ਨਹੀਂ ਬਣਾ ਸਕੇ। ਹੁਣ ਤੱਕ ਇਨ੍ਹਾਂ ਸਾਰੀਆਂ ਸਟੇਟਾਂ ਦਾ ਇਕੋ ਹੀ ਬੋਰਡ ਚਲਾ ਆ ਰਿਹਾ ਹੈ ਅਤੇ ਪੰਜਾਬ

[ਸ਼੍ਰੀ ਰਮੇਸ਼ ਚੰਦਰ]

ਵਿਚ ਵੱਸ ਰਹੀ ਮੁਸਲਮਾਨ ਕਮਿਊਨਟੀ ਨਾਲ ਜ਼ਿਆਦਤੀ ਹੋ ਰਹੀ ਹੈ । ਇਸ ਵਕਤ ਵਕਫ ਹੇਠਾਂ ਕੁਲ 34,000 ਜਾਇਦਾਦਾਂ ਹਨ ਇਨ੍ਹਾਂ ਤਿੰਨਾਂ ਸੂਬਿਆਂ ਵਿਚ, ਪਰ ਇਨ੍ਹਾਂ ਵਿਚੋਂ 23,000 ਜਾਇਦਾਦਾਂ ਇਕੱਲੇ ਪੰਜਾਬ ਦੇ ਸੂਬੇ ਵਿਚ ਹਨ ਜਦੋਂ ਕਿ ਬਾਕੀ ਦੀਆਂ 11,000 ਜਾਇਦਾਦਾਂ ਹਰਿਆਣਾ, ਹਿਮਾਚਲ ਅਤੇ ਚੰਡੀਗੜ੍ਹ ਦੀ ਯੂਨੀਅਨ ਟੈਰੇਟਰੀ ਵਿਚ ਹਨ । 66% ਜਾਇਦਾਦਾਂ ਪੰਜਾਬ ਸਟੇਟ ਵਿਚ ਹਨ । ਇਸ ਤੋਂ ਇਲਾਵਾ ਇਸ ਬੋਰਡ ਨੂੰ ਕੋਈ 30 ਲੱਖ ਰੁਪਏ ਦੀ ਐਨੂਅਲ ਇਨਕਮ ਹੋ ਰਹੀ ਹੈ। ਇਸਦੇ ਵਿਚੋਂ 22 ਲੱਖ ਰੁਪਿਆ ਪੰਜਾਬ ਵਿਚੋਂ ਆਉਂਦਾ ਹੈ ਬਾਕੀ ਦਾ ਅੱਠ ਲੱਖ ਰੁਪਿਆ ਦੂਜੀਆਂ ਸਟੇਟਾਂ ਅਤੇ ਯੂਨੀਅਨ ਟੈਰੇਟਰੀ ਚੰਡੀਗੜ੍ਹ ਵਿਚੋਂ ਆਉਂਦਾ ਹੈ । ਇਸ ਬੋਰਡ ਨੂੰ 66% ਆਮਦਨ ਵੀ ਪੰਜਾਬ ਦਾ ਸੂਬਾ ਦਿੰਦਾ ਹੈ । 66% ਜਾਇਦਾਦਾਂ ਵੀ ਵਕਫ ਦੀਆਂ ਪੰਜਾਬ ਦੇ ਵਿਚ ਹਨ । ਇਸਦੇ ਬਰਅਕਸ ਖਰਚ ਜਿਹੜਾ ਹੁੰਦਾ ਹੈ ਉਹ ਇਸ ਆਮਦਨ ਵਿਚੋਂ 66% ਹਰਿਆਣੇ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਵਿਚ ਹੁੰਦਾ ਹੈ । ਪੰਜਾਬ ਵਿਚ ਕੁਲ ਆਮਦਨ ਦਾ 33% ਖ਼ਰਚ ਹੁੰਦਾ ਹੈ । ਆਮਦਨ ਤਾਂ ਜ਼ਿਆਦਾ ਪੰਜਾਬ ਦੇ ਰਿਹਾ ਹੈ ਪਰ ਖ਼ਰਚ ਹਰਿਆਣਾ ਅਤੇ ਹਿਮਾਚਲ ਵਿਚ ਜ਼ਿਆਦਾ ਹੋ ਰਿਹਾ ਹੈ । ਇਹ ਜਿਹੜਾ ਪ੍ਰੈਜ਼ੈਂਟ ਵਕਫ ਬੋਰਡ ਹੈ ਇਸਦੇ ਵਿਚ ਪੰਜਾਬ ਦੇ ਚਾਰ ਨੁਮਾਇੰਦੇ ਹਨ, ਚਾਰ ਹਰਿਆਣੇ ਦੇ ਨੁਮਾਇੰਦੇ ਹਨ, ਦੋ ਹਿਮਾਚਲ ਪ੍ਰਦੇਸ਼ ਦੇ ਹਨ ਅਤੇ ਇਕ ਚੰਡੀਗੜ੍ਹ ਯੂਨੀਅਨ ਟੈਰੇਟਰੀ ਦਾ ਹੈ । ਆਮਦਨ ਜ਼ਿਆਦਾ ਪੰਜਾਬ ਦੀ ਹੋਵੇ ਪਰ ਖਰਚ ਹਰਿਆਣੇ ਅਤੇ ਹਿਮਾਚਲ ਪ੍ਰਦੇਸ਼ ਵਿਚ ਹੋਵੇ। ਬੋਰਡ ਦੀ ਮੈਜਾਰਟੀ ਵੀ ਨਾਨ-ਪੰਜਾਬੀਆਂ ਦੀ ਹੋਵੇ ਇਸ ਤੋਂ ਜ਼ਿਆਦਾ ਮੈਂ ਸਮਝਦਾ ਹਾਂ ਕਿ ਹੋਰ ਧੱਕਾ ਕੀ ਹੋ ਸਕਦਾ ਹੈ । ਇਸ ਵਕਫ ਬੋਰਡ ਵਿਚ 450 ਮੁਲਾਜ਼ਮ ਕੰਮ ਕਰਦੇ ਹਨ ਜਿਸ ਵਿਚ ਪੰਜਾਬ ਦੇ ਮੁਲਾਜ਼ਮ 100 ਤੋਂ ਵੀ ਘੱਟ ਹਨ, ਬਾਕੀ ਸਾਰੇ ਮੁਲਾਜ਼ਮ ਹਰਿਆਣੇ ਅਤੇ ਹਿਮਾਚਲ ਪ੍ਰਦੇਸ਼ ਦੇ ਹਨ ਔਰ ਅੱਜ ਤਕ ਜਦੋਂ ਦਾ ਇਹ ਬੋਰਡ ਬਣਿਆ ਹੈ ਉਦੋਂ ਦਾ ਹੀ ਪ੍ਰਧਾਨ ਹਰਿਆਣੇ ਦਾ ਰਿਹਾ ਹੈ। ਇਹ ਪਹਿਲਾ ਮੌਕਾ ਹੈ ਕਿ ਹਾਜੀ ਅਨਵਰ ਅਹਿਮਦ ਖਾਨ, ਜੋ ਕਿ ਸਾਡੇ ਡਿਪਟੀ ਚੇਅਰਮੈਨ ਹਨ, ਉਹ ਪ੍ਰਧਾਨ ਹਨ । (ਵਿਘਨ) ਡਿਪਟੀ ਚੇਅਰਮੈਨ ਸਾਹਿਬ, ਜਿਤਨਾ ਰੁਪਿਆ ਵਕਫ ਬੋਰਡ ਦਾ ਖ਼ਰਚ ਹੋ ਰਿਹਾ ਹੈ ਉਸ ਦਾ ਵੱਡਾ ਹਿੱਸਾ ਹਰਿਆਣੇ ਵਿਚ ਜਾ ਰਿਹਾ ਹੈ ਜਦੋਂ ਕਿ ਸਾਡੇ ਮੁਸਲਮ ਅਦਾਰੇ ਵਿਰਾਨ ਪਏ ਹਨ। ... ...

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Chairman** : This is no point of order.

ਸ਼੍ਰੀ ਰਮੇਸ਼ ਚੰਦਰ : ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਡਿਪਟੀ ਚੇਅਰਮੈਨ ਕਹਿ ਬੈਠਾ ਸੀ ਇਸ ਗੁਸਤਾਖੀ ਦੀ ਮੈਂ ਮੁਆਫੀ ਮੰਗਦਾ ਹਾਂ ਜੀ । ਹਕੀਕਤ ਇਹ ਹੈ ਕਿ ਵਕਫ ਬੋਰਡ ਵਿਚ ਪੰਜਾਬੀਆਂ ਦੀ ਮਾਇਨਾਰਿਟੀ ਹੈ । ਇਸ ਕਰਕੇ ਸਾਰੇ ਰੁਪਏ ਦਾ ਜ਼ਿਆਦਾ ਹਿੱਸਾ ਪੰਜਾਬ ਤੋਂ ਬਾਹਰ ਖ਼ਰਚ ਹੋ ਰਿਹਾ ਹੈ ਜਦੋਂ ਕਿ ਸਾਡੀਆਂ ਵਕਫ ਬੋਰਡ ਦੀਆਂ ਪਰਾਪਰਟੀਆਂ ਨੂੰ ਨਜ਼ਰ-ਅੰਦਾਜ਼ ਕੀਤਾ ਜਾ ਰਿਹਾ ਹੈ । ਵਕਫ ਬੋਰਡ ਇਸ ਵੇਲੇ ਵੈਸਟਿਡ ਇਨਟਰੈਸਟਸ ਦੀ ਕਾਲੋਨੀ ਬਣ ਚੁਕਾ ਹੈ । ਇਸ ਬੋਰਡ ਨੇ ਰਾਜਸਥਾਨ ਦੇ ਮੁਸਲਮ ਨੌਜਵਾਨਾਂ ਨੂੰ ਵਜ਼ੀਫੇ ਦੇਣੇ ਸ਼ੁਰੂ ਕਰ ਦਿੱਤੇ ਹਨ ਜਦੋਂ ਕਿ ਉਨ੍ਹਾਂ ਦਾ ਆਪਣਾ ਅਲੱਗ

**Expunged as ordered by the Chair.

ਵਕਫ ਬੋਰਡ ਬਣਿਆ ਹੋਇਆ ਹੈ । ਇਸ ਤਰ੍ਹਾਂ ਨਾਲ ਮਨਮਾਨੀਆਂ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ ਜਿਸ ਨਾਲ ਪੰਜਾਬ ਦੀ ਮੁਸਲਿਮ ਕਮਿਊਨਿਟੀ ਨੂੰ ਨੁਕਸਾਨ ਪੁੱਜ ਰਿਹਾ ਹੈ ।

ਚੇਅਰਮੈਨ ਸਾਹਿਬ, ਪਿਛਲੇ ਛੇ ਮਹੀਨਿਆਂ ਵਿਚ ਜਦੋਂ ਦੀ ਪੰਜਾਬੀ ਭਰਾ ਨੇ ਬੋਰਡ ਦੀ ਸਦਾਰਤ ਸੰਭਾਲੀ ਹੈ, ਛੇ ਮਹੀਨੇ ਵਿਚ ਹੀ ਪੰਜ ਲੱਖ ਰੁਪਏ ਦੀ ਆਮਦਨ ਵਧਾਈ ਹੈ (ਥੰਪਿੰਗ) ਅੌਰ ਇਹ ਵਾਇਦਾ ਕਰਦੇ ਹਨ ਕਿ ਅਗਰ ਇਹ ਵਕਫ ਬੋਰਡ ਦਾ ਥੋੜ੍ਹਾ ਅਰਸਾ ਹੋਰ ਪ੍ਰਧਾਨ ਰਹਿ ਜਾਣ ਤਾਂ ਇਕ ਕਰੋੜ ਤਕ ਆਮਦਨ ਲੈ ਜਾਣਗੇ ਅੌਰ ਇਸ ਨਾਲ ਪੰਜਾਬ ਵੀ ਉਸ ਤੋਂ ਲਾਭ ਉਠਾ ਸਕੇਗਾ । ਵਕਫ ਬੋਰਡ ਵਿਚ ਪੰਜਾਬ ਦੀ ਜਾਇਦਾਦ ਜੋ ਹੈ ਉਸ ਤੋਂ ਇਤਨੀ ਆਮਦਨ ਹੋ ਸਕਦੀ ਹੈ ਕਿ ਇਹ ਵੀ ਐਸ.ਜੀ.ਪੀ.ਸੀ. ਦੀ ਤਰ੍ਹਾਂ ਬਹੁਤ ਪੰਜਾਬ ਨੂੰ ਫਾਇਦੇਮੰਦ ਸਾਬਤ ਹੋ ਸਕਦਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਸਾਰੇ ਹਾਊਸ ਨੂੰ ਮੁਤਫਿੱਕਾ ਤੌਰ ਤੇ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ ਅੌਰ ਸੈਂਟਰ ਗੌਰਮਿੰਟ ਪਾਸ ਇਹ ਮਤਾਲਬਾ ਕਰਨਾ ਚਾਹੀਦਾ ਹੈ ਕਿ ਉਹ ਫੌਰਨ ਹੀ ਵਕਫ ਬੋਰਡ ਦਾ ਪੁਨਰਗਠਨ ਕਰਕੇ ਅਲਹਿਦਾ ਅਲਹਿਦਾ ਪੰਜਾਬ ਅੌਰ ਹਰਿਆਣਾ ਵਾਸਤੇ ਵਕਫ ਬੋਰਡ ਬਣਾਵੇ । ਇਹ ਅਸੀਂ ਹੀ ਨਹੀਂ ਸਗੋਂ ਹਰਿਆਣਾ ਗੌਰਮਿੰਟ ਵੀ ਮੁਤਾਲਬਾ ਕਰਦੀ ਹੈ । ਹਿਮਾਚਲ ਪ੍ਰਦੇਸ਼ ਗੌਰਮਿੰਟ ਦੀ ਪੁਜ਼ੀਸ਼ਨ ਹੋਰ ਵੀ ਅਜੀਬ ਹੈ । ਉਸ ਦਾ ਕੁਝ ਹਿੱਸਾ ਪੰਜਾਬ ਵਕਫ ਬੋਰਡ ਨਾਲ ਹੈ ਅੌਰ ਕੁਝ ਹਿੱਸਾ ਹੋਰ ਪਾਸੇ ਹੈ । ਇਸ ਲਈ ਉਹ ਵੀ ਚਾਹੁੰਦੇ ਹਨ ਕਿ ਉਨ੍ਹਾਂ ਲਈ ਵੀ ਵੱਖਰਾ ਬੋਰਡ ਬਣ ਜਾਵੇ । ਜਦੋਂ ਸਟੇਟਾਂ ਵੀ ਚਾਹੁੰਦੀਆਂ ਹੋਣ ਅੌਰ ਲੋਕ ਵੀ ਚਾਹੁੰਦੇ ਹੋਣ ਤਾਂ ਫਿਰ ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਇਸ ਮਸਲੇ ਵਿਚ ਢਿੱਲ ਵਰਤੀ ਜਾ ਰਹੀ ਹੈ । ਇਸ ਲਈ ਮੈਂ ਫਿਰ ਇਕ ਵਾਰ ਹਾਊਸ ਨੂੰ ਬੇਨਤੀ ਕਰਾਂਗਾ ਕਿ ਮੁਤਫਿਕਾ ਤੌਰ ਤੇ ਇਸ ਰੈਜ਼ੋਲਿਊਸ਼ਨ ਨੂੰ ਪਾਸ ਕੀਤਾ ਜਾਵੇ ।

**Mr. Chairman** Motion moved—

Whereas on the Re-organisation of the Punjab State on the 1st November, 1966, the Punjab Wakf Board situated at Ambala Cantt. became an Inter-State Board.

WHEREAS the Income from the Wakf properties situated in the Punjab State is the highest (over 66 per cent) as compared to that derived from such properties in the States of Haryana and Himachal and the Union Terriroy of Chandigarh, but the major portion of the income of the Inter-State Board is being spent in the areas outside the Punjab State.

NOW, THEREFORE, this House recommends to the Government to approach the Government of India immediately with the request that legislation be enacted forthwith providing for the setting up of a separate Wakf Board for the Punjab State.

**Comrade Baldev Singh Loomba** (Shutrana, S.C.): Sir, I beg to move—

That at the end, the following be added :—

'On democratic basis'

(ਇਸ ਸਮੇਂ ਸ੍ਰੀ ਅ ਵਿਸ਼ਵਨਾਥਨ ਜੀ ਬੋਲਣ ਲਈ ਖੜ੍ਹੇ ਹੋਏ ।)

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਰੈਜ਼ੋਲਿਊਸ਼ਨ ਨਾਲ ਸਹਿਮਤ ਹੁੰਦਾ ਹੋਇਆ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ ।

**ਸ੍ਰੀ ਸਭਾਪਤੀ** : ਤੁਸੀਂ ਇਕ ਅੱਧ ਮਿੰਟ ਵਿਚ ਮੂਵ ਕਰ ਲਵੋ । ਸ੍ਰੀ ਵਿਸ਼ਵਨਾਥਨ ਜੀ, ਤੁਸੀਂ ਬੈਠੋ ।

**ਕਾਮਰੇਡ ਬਲਦੇਵ** ਸਿਘ ਲੁੰਬਾ : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿਉਂਕਿ ਵਿਸ਼ਵਨਾਥਨ ਜੀ ਨੇ ਵੀ ਉਥੋਂ ਹੀ ਬੀ. ਏ. ਪਾਸ ਕੀਤਾ, ਔਰ ਮੈਂ ਵੀ ਉਥੋਂ ਹੀ ਕੀਤਾ ਹੈ, ਇਸ ਲਈ ਇਹ ਮਿਹਰਬਾਨ ਹਨ । (ਹਾਸਾ)

**ਆਵਾਜਾਈ ਤੇ ਖੇਡਾਂ ਦੇ ਰਾਜ ਮੰਤਰੀ** : ਤੁਹਾਡੀ ਰਿਸ਼ਤੇਦਾਰੀ ਦਾ ਹੁਣ ਪਤਾ ਲੱਗਿਆ ਹੈ। (ਹਾਸਾ)

**ਕਾਮਰੇਡ ਬਲਦੇਵ ਸਿੰਘ ਲੁੰਬਾ** : ਚੇਅਰਮੈਨ ਸਾਹਿਬ, ਸੰਨ 1947 ਵਿਚ ਇਹ ਜਾਇਦਾਦਾਂ ਮੁਸਲਿਮ ਭਰਾ ਛੱਡ ਕੇ ਗਏ ਸਨ ਜਿਨ੍ਹਾਂ ਵਾਸਤੇ ਕੰਟ੍ਰੋਵਰਸੀ ਆਈ ਹੈ । ਮੈਂ ਸਮਝਦਾ ਹਾਂ ਕਿ ਉਹ ਜਾਇਦਾਦਾਂ ਜਿਹੜੀਆਂ ਪ੍ਰਾਈਵੇਟ ਹਨ ਉਹ ਨਹੀਂ ਔਰ ਜਿਹੜੀਆਂ ਰਿਲੀਜੀਅਸ ਹਨ, ਉਹ ਹੀ ਬੋਰਡ ਵਿਚ ਆਉਂਦੀਆਂ ਹਨ । ਬਾਕੀ ਜੋ ਆਮਦਨ 30 ਲੱਖ ਰੁਪਏ ਦੀ ਹੈ ਉਸ ਵਿਚ 22 ਲੱਖ ਰੁਪਏ ਇਕੱਲੇ ਪੰਜਾਬ ਦੀ ਹੈ । ਮੈਂ ਸਮਝਦਾ ਹਾਂ ਕਿ ਦੋ ਹਿੱਸੇ ਸਾਡੇ ਇਕੱਲੇ ਪੰਜਾਬ ਦੀ ਆਮਦਨ ਔਰ ਇਕ ਹਿੱਸਾ ਜਿਹੜਾ ਹੈ ਉਹ ਬਾਕੀ ਦੇ ਤਿੰਨੋ ਭਾਈਵਾਲਾਂ ਦੀ ਆਮਦਨ ਹੈ । ਇਸ ਤਰ੍ਹਾਂ ਹੀ ਹੁਣ ਗੱਲ ਆਉਂਦੀ ਹੈ ਖਰਚੇ ਦੀ । 30 ਲੱਖ ਰੁਪਏ ਟੋਟਲ ਆਮਦਨ ਵਿੱਚੋਂ 22 ਲੱਖ ਰੁਪਏ ਪੰਜਾਬ ਦੀ ਆਮਦਨ ਹੈ । ਪਰ ਪੰਜਾਬ ਤੇ ਕਿਤਨਾ ਖਰਚ ਹੁੰਦਾ ਹੈ ? ਸਿਰਫ 12 ਲੱਖ ਰੁਪਿਆ । ਔਰ ਇਸ ਤਰ੍ਹਾਂ ਨਾਲ, ਚੇਅਰਮੈਨ ਸਾਹਿਬ, ਪੰਜਾਬ ਕਮਿਊਨਿਟੀ ਦੀ ਜਿਹੜੀ ਆਮਦਨ ਹੈ, ਉਹ 10 ਲੱਖ ਰੁਪਏ ਬਾਹਰਲਿਆਂ ਸੂਬਿਆ ਤੇ ਖਰਚ ਕੀਤੀ ਜਾਂਦੀ ਹੈ । ਮੈਨੂੰ ਹੈਰਾਨਗੀ ਹੈ ਕਿ, ਜਿਸ ਤਰ੍ਹਾਂ ਰਮੇਸ਼ ਚੰਦਰ ਜੀ ਨੇ ਕਿਹਾ ਹੈ ਕਿ ਰਾਜਿਸਥਾਨ ਤੇ ਵੀ ਰੁਪਿਆ ਖਰਚ ਕੀਤਾ ਜਾਂਦਾ ਹੈ, ਇਹ ਬਹੁਤ ਗੰਭੀਰ ਚਿੰਤਾ-ਜਨਕ ਗੱਲ ਹੈ । ਇਸ ਤੋਂ ਵੱਡੀ ਦੁੱਖ ਦੀ ਗੱਲ ਹੋਰ ਵੀ ਹੈ । ਉਹ ਇਹ ਹੈ ਕਿ ਜੋ ਬੋਰਡ ਬਣਿਆ ਹੋਇਆ ਹੈ, ਜੋ ਇਸ ਨੂੰ ਮੈਨੇਜ ਕਰਦਾ ਹੈ ਉਸ ਵਿਚ ਕੁਲ 11 ਮੈਂਬਰ ਹਨ । ਗਿਆਰਾ ਵਿਚੋਂ ਚਾਰ ਪੰਜਾਬ ਵਿਚੋਂ, ਚਾਰ ਹਰਿਆਣੇ ਵਿਚੋਂ, ਦੋ ਹਿਮਾਚਲ ਪ੍ਰਦੇਸ਼ ਵਿਚੋਂ ਔਰ ਇੱਕ ਚੰਡੀਗੜ੍ਹ ਯੂ.ਟੀ. ਵਿਚੋਂ ਹੈ । ਪੰਜਾਬ ਦੀ ਟੋਟਲ ਆਮਦਨ ਵਿਚ ਹਿੱਸਾ ਹੈ 70% ਔਰ ਮੈਨੇਜਮੈਂਟ ਵਿਚ ਹਿੱਸਾ ਸਿਰਫ 30% ਹੈ ਜਾਂ 32% ਕਹਿ ਲਵੋ । ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਪੰਜਾਬ ਦੀ ਇਸ ਕਮਿਊਨਿਟੀ ਨਾਲ ਇਸ ਤੋਂ ਵੱਧ ਹੋਰ ਕੀ ਧੱਕਾ ਕਰ ਸਕਦੀ ਹੈ । ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਅਦਾਰਿਆਂ ਨੂੰ ਜਿਤਨੇ ਧਾਰਮਿਕ ਅਦਾਰੇ ਹਨ, ਭਾਵੇਂ ਉਹ ਮਲੇਰਕੋਟਲਾ ਵਿਚ ਹੋਣ ਤੇ ਭਾਵੇਂ ਹੋਰ ਕਿਧਰੇ ਹੋਣ ਭਾਵੇਂ ਪਟਿਆਲੇ ਵਿਚ, ਭਾਵੇਂ ਸਾਮਾਣੇ ਵਿਚ ਹੈ ਇਥੇ ਜ਼ਬਰਦਸਤ ਜਾਇਦਾਦ ਹੈ ਜੇਕਰ ਸਾਨੂੰ ਆਪਣੀ ਆਮਦਨ ਦਾ ਪੂਰਾ ਹਿਸਾ ਮਿਲੇ ਤਾਂ ਮੈਂ ਸਮਝਦਾ ਹਾਂ ਕਿ ਕਾਫੀ ਉਨਤੀ ਹੋ ਸਕਦੀ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ, ਚੇਅਰਮੈਨ ਸਾਹਿਬ, ਇਸ ਬੋਰਡ ਦੇ ਪ੍ਰਧਾਨ ਹਨ ਔਰ ਇਨ੍ਹਾਂ ਨੇ ਜਦੋਂ ਦੀ ਪ੍ਰਧਾਨਗੀ ਸੰਭਾਲੀ ਹੈ, ਬੋਰਡ ਦੀ ਆਮਦਨ ਵਿਚ ਵਾਧਾ ਹੋਇਆ ਹੈ । ਲੇਕਿਨ, ਚੇਅਰਮੈਨ ਸਾਹਿਬ, ਜਿੱਥੋਂ ਪ੍ਰਪੋਜ਼ਲ ਬਣਦੀ ਹੈ ਉਥੇ ਸਿਰਫ ਸਾਡੇ ਚਾਰ ਮੈਂਬਰ ਹਨ, ਉਥੇ ਸਾਡੀ ਮੈਜਾਰਿਟੀ ਨਹੀਂ ਹੈ, ਇਸ ਲਈ ਜ਼ਿਆਦਾ ਪੈਸੇ ਮਾਇਨਾਰਿਟੀ ਵਾਲੇ ਮਿਲ ਕੇ ਲੈ ਜਾਂਦੇ ਹਨ ਔਰ ਉਹ ਹੀ ਆਪਣਾ ਪ੍ਰਧਾਨ ਬਣਾ ਲੈਂਦੇ ਹਨ । ਚੇਅਰਮੈਨ ਸਾਹਿਬ, ਤੁਹਾਡੇ

ਪ੍ਰਧਾਨ ਬਣਨ ਨਾਲ ਪੰਜ ਲੱਖ ਰੁਪਏ ਦੀ ਆਮਦਨ ਵਿਚ ਵਾਧਾ ਹੋਇਆ ਹੈ । ਜੇਕਰ ਤੁਸੀਂ ਇਹ ਵਾਇਦਾ ਕਰਦੇ ਹੋ ਕਿ ਜੇਕਰ ਤੁਹਾਨੂੰ ਹੋਰ ਸਮਾਂ ਮਿਲਿਆ ਬੋਰਡ ਦੇ ਚੇਅਰਮੈਨ ਰਹਿਣ ਦਾ ਤਾਂ ਇਹ ਆਮਦਨ ਇਕ ਕਰੋੜ ਰੁਪਏ ਤੱਕ ਵੱਧ ਜਾਵੇਗੀ, ਮੈਂ ਸਮਝਦਾ ਹਾਂ ਕਿ ਇਹ ਬੜਾ ਚੰਗਾ ਕੰਮ ਹੋਵੇਗਾ । ਲੇਕਿਨ ਇਕ ਗੱਲ ਕਹਾਂਗਾ ਕਿ ਤੁਸੀਂ ਨਵੇਂ ਚੇਅਰਮੈਨ ਬਣੇ ਹੋ ਬੋਰਡ ਦੇ ਤਿਨ ਚਾਰ ਮਹੀਨਿਆਂ ਤੋਂ ਜੋ ਤਜਰਬਾ ਹੋਇਆ ਹੈ, ਉਸ ਦੇ ਆਧਾਰ ਤੇ ਤੁਹਾਡੇ ਗਿਆਨ ਵਿਚ ਔਰ ਹਾਊਸ ਦੇ ਗਿਆਨ ਵਿਚ ਤੁਹਾਡੇ ਰਾਹੀਂ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ, ਇਸ ਬੋਰਡ ਵਿਚ ਸਾਡੇ ਸਮਾਜ ਵਿਚ ਸਾਡੇ ਦੇਸ਼ ਵਿਚ ਕੁਰੱਪਸ਼ਨ ਘਰ ਕਰ ਚੁੱਕੀ ਹੈ । ਜਿਸ ਤਰੀਕੇ ਨਾਲ ਪੈਸਾ ਇਕੱਠਾ ਕੀਤਾ ਜਾ ਰਿਹਾ ਹੈ, ਇਹ ਬੋਰਡ ਵੀ ਉਸ ਕੁਰੱਪਸ਼ਨ ਤੋਂ ਖਾਲੀ ਨਹੀਂ ਹੈ । ਇਹ ਕੁਰੱਪਸ਼ਨ ਹਜ਼ਾਰਾਂ ਰੁਪਏ ਵਿਚ ਹੀ ਨਹੀਂ ਬਲਕਿ ਲੱਖਾਂ ਰੁਪਏ ਵਿਚ ਹੋ ਰਹੀ ਹੈ, ਹੋਰ ਅਦਾਰੇ ਵੀ ਇਸ ਨਾਲ ਮਿਲ ਕੇ ਇਹ ਜਾਇਦਾਦ ਹੜੱਪ ਕਰ ਰਹੇ ਹਨ ।

ਚੇਅਰਮੈਨ ਸਾਹਿਬ, ਸਮਾਣੇ ਦੇ ਬਸ ਸਟੈਂਡ ਔਰ ਬਾਜ਼ਾਰ ਦੇ ਦਰਮਿਆਨ ਬਹੁਤ ਵੱਡੀ ਜਾਇਦਾਦ ਪਈ ਹੈ । ਉਸ ਜਾਇਦਾਦ ਨੂੰ, ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ, ਕੁਝ ਵੈਸਟਿਡ ਇੰਟਰੈਸਟ ਜਿਹੜਾ ਕਿ ਵਪਾਰੀ ਤਬਕਾ ਹੈ ਉਹ ਉਸ ਜਦਿਦਾਦ ਨੂੰ ਹੜੱਪ ਕਰ ਰਿਹਾ ਹੈ । ਉਨ੍ਹਾਂ ਨੇ ਆਪਣੇ ਪਲਾਟ ਉਥੇ ਬਣਾਏ ਹਨ । ਕਿਸੇ ਦੀ ਕੋਈ ਸੁਣਵਾਈ ਨਹੀਂ । ਜੇ ਕੋਈ ਉਨ੍ਹਾਂ ਕੋਲੋਂ ਪੁੱਛ ਪੜਤਾਲ ਕਰਦਾ ਹੈ ਤਾਂ ਉਹ ਕਹਿੰਦੇ ਹਨ ਕਿ ਇਸ ਜਾਇਦਾਦ ਦੇ ਕਾਗਜ਼ ਵਿਖਾਓ । ਇਸ ਲਈ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਬੋਰਡ ਦੇ ਚੇਅਰਮੈਨ ਵੀ ਹੋ, ਇਸ ਲਈ ਤੁਹਾਨੂੰ ਇਹੋ ਜਿਹੀਆਂ ਥਾਵਾਂ ਦੀ ਸੰਭਾਲ ਕਰਨੀ ਚਾਹੀਦੀ ਹੈ । ਜੇ ਤੁਸੀਂ ਇਹੋ ਜਿਹੀਆਂ ਥਾਵਾਂ ਦੀ ਸੰਭਾਲ ਕਰੋਗੇ ਤਾਂ ਤੁਹਾਡੀ ਕਾਫੀ ਬੱਚਤ ਹੋ ਸਕਦੀ ਹੈ । ਕਈ ਥਾਵਾਂ ਤੇ ਇਹ ਜਦਿਦਾਦ 99 ਸਾਲ ਲਈ ਲੀਜ਼ ਤੇ ਦਿੱਤੀ ਜਾਂਦੀ ਹੈ । ਜਿਹੜੇ ਲੈਣ ਵਾਲੇ ਬੰਦੇ ਹਨ ਉਹ ਬੋਰਡ ਵਾਲਿਆਂ ਨਾਲ ਮਿਲ ਕੇ ਇਹ ਜਾਇਦਾਦ 15 ਰੁਪਏ ਮਹੀਨਾ ਜਾਂ 100 ਰੁਪਏ ਸਾਲ ਦੇ ਹਿਸਾਬ ਨਾਲ ਲੈ ਲੈਂਦੇ ਹਨ ਅਤੇ ਉਹ ਜਾਇਦਾਦ ਜਿਹੜੀ ਕਿ ਹਜ਼ਾਰਾਂ ਰੁਪਏ ਦੀ ਹੁੰਦੀ ਹੈ ਉਹ ਹੜੱਪ ਕਰ ਜਾਂਦੇ ਹਨ । ਇਸ ਵਲ ਵੀ ਤੁਹਾਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਥਾਵਾਂ ਦੀ ਸੰਭਾਲ ਕਰਨੀ ਚਾਹੀਦੀ ਹੈ । ਜੇ ਤੁਸੀਂ ਇਹੋ ਜਿਹੀਆਂ ਥਾਵਾਂ ਦੀ ਸੰਭਾਲ ਕਰੋਗੇ ਤਾਂ ਇਸ ਦੇ ਨਾਲ ਜਿਹੜਾ ਉਦਮ ਤੁਸੀਂ ਕਰਨਾ ਚਾਹੁੰਦੇ ਹੋ ਉਸ ਵਿਚ ਸ਼ਾਇਦ ਤੁਸੀਂ ਜ਼ਰੂਰ ਕਾਮਯਾਬ ਹੋਵੋ ।

ਇਸ ਦੇ ਨਾਲ ਹੀ ਮੈਂ ਤੁਹਾਨੂੰ ਇਕ ਹੋਰ ਵੀ ਗਲ ਦੱਸਦਾ ਹਾਂ ਜਿਸ ਨਾਲ ਤੁਹਾਡੀ ਬੱਚਤ ਹੋ ਸਕਦੀ ਹੈ । ਮੈਨੂੰ ਪਤਾ ਲਗਿਆ ਹੈ ਕਿ ਇਸ ਬੋਰਡ ਵਲੋਂ ਕਈ ਕਾਰਾਂ ਲੈ ਲਈਆਂ ਗਈਆਂ ਹਨ ਅਤੇ ਹੋਰ ਸਮਾਨ ਵੀ ਆਪਣਾ ਵਧਾ ਰਹੇ ਹਨ । ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਦਾ ਤੁਹਾਡਾ ਇਰਾਦਾ ਹੈ ਇਸ ਬੋਰਡ ਵਿਚ ਖਰਚ ਨੂੰ ਘਟਾਉਣ ਦਾ, ਇਸ ਤਰ੍ਹਾਂ ਕਰਨ ਨਾਲ ਤਾਂ ਖਰਚਾ ਵੱਧ ਜਾਵੇਗਾ ।

**ਸਰਦਾਰ ਬਲਦੇਵ ਸਿੰਘ ਮਾਨ** : ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਨੇ ਬੋਲਦੇ ਹੋਏ ਕੁਝ ਤੁਹਾਡੇ ਤੇ ਐਸਪਰਸ਼ਨ ਕੀਤੀ ਹੈ । ਉਹ ਸ਼ਬਦ ਜਾਂ ਤਾਂ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ ਜਾਂ ਐਕਸਪੰਜ ਕਰ ਦੇਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ** : ਇਨ੍ਹਾਂ ਨੇ ਕੀ ਕਿਹਾ ਹੈ ?

ਨਿਸ਼ਾਨ ਵਾਲਾ ਪ੍ਰਸ਼ਨ *1240

**ਸ਼੍ਰੀ ਸਪੀਕਰ** : ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ । ਚੀਮਾ ਸਾਹਿਬ, ਕੋਈ ਐਸੀ ਗੱਲ ਤਾਂ ਨਹੀਂ ਸੀ, ਜਵਾਬ ਆ ਜਾਣਾ ਚਾਹੀਦਾ ਸੀ । ਤੁਸੀਂ ਹੁਣ ਇਸੇ ਸੈਸ਼ਨ ਵਿਚ ਹੀ ਇਸ ਸਵਾਲ ਦਾ ਜਵਾਬ ਦੇ ਦੇਣਾ ।

DEFECTIVE HOUSES BUILT BY THE PUNJAB HOUSING DEVELOPMENT BOARD

***604. Comrade Satya Pal Dang** : Will the Minister for Public Works be pleased to state :—

(a) whether the committee appointed by the Government to enquire whether the houses constructed by the Punjab Housing Development Board are defective, has submitted its report ;

(b) if the reply to part (a) above be in the affirmative the details of the report of the said committee and the action taken thereon ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਹਾਂ ਜੀ ।

(ਅ) ਪਹਿਲੇ ਸਥਾਪਤ ਕੀਤੀ ਕਮੇਟੀ ਦੀ ਰਿਪੋਰਟ ਤੋਂ ਸੰਤੁਸ਼ਟ ਨਾ ਹੋਇਆਂ, ਸ਼੍ਰੀ ੳ. ਪੀ. ਮਲਹੋਤਰਾ, ਮੁੱਖ ਇੰਜੀਨੀਅਰ, ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਪੰਜਾਬ ਨੂੰ ਮਿਤੀ 18 ਜੁਲਾਈ, 1978 ਨੂੰ ਨਵੇਂ ਸਿਰਿਓਂ ਪੜਤਾਲ ਕਰਨ ਅਤੇ ਆਪਣੀ ਰਿਪੋਰਟ ਦੋ ਮਹੀਨਿਆਂ ਅੰਦਰ ਅੰਦਰ ਪੇਸ਼ ਕਰਨ ਲਈ ਕਿਹਾ ਗਿਆ ਸੀ। ਉਨ੍ਹਾਂ ਵੱਲੋਂ ਪੇਸ਼ ਕੀਤੀ ਰਿਪੋਰਟ ਸਰਕਾਰ ਦੇ ਵਿਚਾਰ ਅਧੀਨ ਹੈ ।

**Comrade Satya Pal Dang** : Sir, the second part of my question is : 'If the reply to part (a) above be in the affirmative, the details of the report of the said Committee and the action taken thereon; ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਦੇ ਵਿਚਾਰ ਅਧੀਨ ਹੈ । ਮੈਂ ਇਹ ਪੁੱਛਦਾ ਹਾਂ ਕਿ ਇਸ ਦਾ ਐਕਸ਼ਨ ਤਾਂ ਇਸ ਵੇਲੇ ਇਹ ਨਹੀਂ ਦੱਸ ਸਕਦੇ ਪਰ ਇਸ ਵੇਲੇ ਹਾਊਸ ਨੂੰ ਇਹੀ ਦੱਸ ਦੇਣ ਕਿ ਇਸ ਰਿਪੋਟ ਦੀਆਂ ਫਾਈਡਿੰਗਜ਼ ਕੀ ਹਨ ? ਇਹ ਇਕ ਬਹੁਤ ਵੱਡਾ ਸਕੈਂਡਲ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਇਹ ਹਾਲੇ ਸਰਕਾਰ ਦੇ ਵਿਚਾਰ ਅਧੀਨ ਹੈ ਇਸ ਤੇ ਪ੍ਰੇਖਣ ਹੋ ਰਿਹਾ ਹੈ।

**ਕਾਮਰੇਡ ਸੱਤਪਾਲ ਡਾਂਗ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਸੀ ਕਿ ਇਸ ਸਦਨ ਵਿਚ ਮਨਿਸਟਰ ਸਾਹਿਬ ਨੇ ਮੰਨਿਆ ਸੀ ਕਿ ਜਿਹੜੀ ਪਹਿਲੀ ਕਮੇਟੀ ਦੀ ਰਿਪੋਰਟ ਆਈ ਹੈ ਉਹ ਤਸੱਲੀਬਖਸ਼ ਨਹੀਂ ਹੈ ਅਤੇ ਉਸ ਨੂੰ ਵਾਈਟਵਾਸ਼ ਕੀਤਾ ਗਿਆ ਹੈ। ਫਿਰ ਇਨ੍ਹਾਂ ਨੇ ਉਸ ਦੀ ਦੁਬਾਰਾ ਇਨਕੁਆਇਰੀ ਕਰਾਉਣ ਲਈ ਹੁਕਮ ਦੇ ਦਿੱਤਾ ਸੀ । ਹੁਣ ਇਹ ਕਹਿੰਦੇ ਹਨ ਕਿ ਹਾਲੇ

*For Starred Question No. 1240 and reply thereto, please see Debate dated 8th March, 1979 (Morning Sitting).

[ਕਾਮਰੇਡ ਸੱਤ ਪਾਲ ਡਾਂਗ]

ਉਸ ਕਮੇਟੀ ਦੀ ਰਪੋਟ ਵਿਚਾਰ ਅਧੀਨ ਹੈ। ਮੈਂ ਇਹ ਪੁੱਛਦਾ ਹਾਂ ਕਿ ਇਹ ਆਪਣੇ ਮਹਿਕਮੇ ਤੋਂ ਉਹ ਰਿਪੋਰਟ ਲੈ ਕੇ ਕਿਉਂ ਨਹੀਂ ਆਏ ? ਇਨ੍ਹਾਂ ਨੂੰ ਇਥੇ ਤਿਆਰ ਹੋ ਕੇ ਆਉਣਾ ਚਾਹੀਦਾ ਸੀ। I seek your protection, Sir.

**Mr. Speaker**: I agree with you. ਚੀਮਾ ਸਾਹਿਬ, ਉਹ ਰਿਕਮੈਂਡਸ਼ਨ ਦੱਸਣ ਵਿਚ ਤੁਹਾਨੂੰ ਕੀ ਤਕਲੀਫ਼ ਹੈ ? ਜੇ ਕੋਈ ਸਰਕਾਰ ਨੂੰ ਫਰਕ ਪੈਂਦਾ ਹੈ ਤਾਂ ਦਸ ਦਿਓ otherwise you should be frank enough to tell us.

**ਮੰਤਰੀ** : ਸਪੀਕਰ ਸਾਹਿਬ, ਅਜੇ ਇਸ ਰਿਪੋਰਟ ਤੇ ਸੈਕਟਰੀ ਲੈਵਲ ਤੇ ਵਿਚਾਰ ਕੀਤਾ ਜਾ ਰਿਹਾ ਹੈ। ਜਿਸ ਵੇਲੇ ਇਹ ਰਿਪੋਰਟ ਮੇਰੇ ਕੋਲ ਆ ਗਈ, ਮੈਂ ਇਨ੍ਹਾਂ ਨੂੰ ਵਿਖਾ ਦੇਵਾਂਗਾ।

**ਸ੍ਰੀ ਸਪੀਕਰ** : ਫਿਰ ਇਸ ਤਰ੍ਹਾਂ ਕਰਨਾ, ਉਸ ਦੀ ਕਾਪੀ ਹਾਊਸ ਦੀ ਟੇਬਲ ਤੇ ਲੇਅ ਕਰਵਾ ਦੇਣਾ ; ਪਰ ਪਹਿਲੇ ਉਸ ਦੀ ਕਾਪੀ ਮੇਰੇ ਕੋਲ ਸਬਮਿਟ ਕਰ ਦੇਣਾ।

**ਸ੍ਰੀ ਅ. ਵਿਸਵਨਾਥਨ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੈਕਿੰਡ ਕਮੇਟੀ ਬਣੀ ਸੀ ਕੀ ਉਸ ਦੇ ਟਰਮਜ਼ ਆਫ ਰੈਫਰੈਂਸ ਵਿਚ ਪਹਿਲੀ ਕਮੇਟੀ ਦੇ ਡਿਫੈਕਟਸ ਪੁਆਇੰਟ ਆਊਟ ਕੀਤੇ ਗਏ ਸਨ ? ਜਿਹੜੀ ਇਹ ਰਿਪੋਰਟ ਹੁਣ ਆਈ ਹੈ ਇਹ ਕਿਹੜੀ ਤਾਰੀਖ ਨੂੰ ਆਈ ਹੈ ? ਪਿਛਲੇ ਸੈਸ਼ਨ ਵਿਚ ਮਨਿਸਟਰ ਸਾਹਿਬ ਨੇ ਇਹ ਯਕੀਨ ਦਿਵਾਇਆ ਸੀ ਕਿ ਸੈਕਿੰਡ ਕਮੇਟੀ ਬਣਾ ਕੇ ਉਸ ਦੀ ਰਿਪੋਰਟ ਤੇ ਜਲਦੀ ਹੀ ਅਮਲ ਕੀਤਾ ਜਾਵੇਗਾ ਅਤੇ ਐਕਸ਼ਨ ਲਿਆ ਜਾਵੇਗਾ।...

**Mr. Speaker** : That is not pertaining to this question. It is not the same report. Let me have it examined. ਕਿਉਂ ਜੀ ਡਾਂਗ ਸਾਹਿਬ, ਇਹ ਉਹੀ ਰਿਪੋਰਟ ਹੈ ?

ਕਾਮਰੇਡ ਸੱਤ ਪਾਲ ਡਾਂਗ : ਮੈਨੂੰ ਯਾਦ ਨਹੀਂ ਜੀ।

**ਸ੍ਰੀ ਸਪੀਕਰ** : ਵਿਸ਼ਵਨਾਥਨ ਜੀ, ਇਹ ਮੈਨੂੰ ਐਗਜ਼ਾਮਿਨ ਕਰ ਲੈਣ ਦਿਓ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲ ਸਬ-ਸਟੈਂਡਰਡ ਕੰਮ ਦੀਆਂ ਕਿੰਨੀਆਂ ਸ਼ਿਕਾਇਤਾਂ ਆਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਸ਼ਿਕਾਇਤਾਂ ਆਈਆਂ ਹਨ ਉਨ੍ਹਾਂ ਦੇ ਆਧਾਰ ਤੇ ਹੀ ਇਹ ਇਨਕੁਆਇਰੀ ਕੀਤੀ ਜਾ ਰਹੀ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁਛਿਆ ਹੈ ਕਿ ਸਬ-ਸਟੈਂਡਰਡ ਕੰਮ ਦੀਆਂ ਕਿੰਨੀਆ ਸ਼ਿਕਾਇਤਾਂ ਆਈਆਂ ਹਨ ?

ਸ੍ਰੀ ਸਪੀਕਰ : ਬਹੁਤ ਸਾਰੀਆਂ ਸ਼ਿਕਾਇਤਾਂ ਆਈਆਂ ਹੋਣਗੀਆਂ ਤਾਂ ਹੀ ਇਹ ਦੱਸ ਨਹੀਂ ਸਕਦੇ ।

ਸਰਦਾਰ ਦਲੀਪ ਸਿੰਘ ਪਾਂਧੀ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪਹਿਲੀ ਕਮੇਟੀ ਦੀ ਰਿਪੋਰਟ ਤਸੱਲੀਬੱਖਸ਼ ਨਹੀਂ ਸੀ, ਇਸ ਦਾ ਮਤਲਬ ਇਹ ਹੈ ਕਿ ਉਸ ਵਿਚ ਜ਼ਰੂਰ ਹੇਰਾਫੇਰੀ ਹੋਈ ਹੋਣੀ ਹੈ । ਉਸ ਤੋਂ ਬਾਅਦ ਦੂਜੀ ਕਮੇਟੀ ਬਣਾ ਦਿੱਤੀ, ਪਰ ਉਸ ਦੀ ਰਿਪੋਰਟ ਹਾਲੇ ਕਹਿੰਦੇ ਹਨ ਕਿ ਵਿਚਾਰ ਅਧੀਨ ਹੈ । ਮੈਂ ਇਹ ਪੁੱਛਦਾ ਹਾਂ ਕਿ ਇਨ੍ਹਾਂ ਨੂੰ ਕੋਈ ਸਪੈਸੇਫਿਕ ਪੀਰੀਅਡ ਦੱਸਣਾ ਚਾਹੀਦਾ ਹੈ ਕਿ ਐਨੇ ਟਾਈਮ ਵਿਚ ਅਸੀਂ ਫੈਸਲਾ ਕਰਕੇ ਐਕਸ਼ਨ ਲੈ ਲਵਾਂਗੇ ਅਤੇ ਜਿਸ ਦਾ ਕਸੂਰ ਹੈ ਉਸ ਨੂੰ ਸਜ਼ਾ ਦੇਵਾਂਗੇ । ਸਪੀਕਰ ਸਾਹਿਬ, ਇਹ ਉਸੇ ਤਰ੍ਹਾਂ ਦਾ ਮਸਲਾ ਹੈ ਜਿਵੇਂ ਮਾਰੂਤੀ ਲਿਮਿਟਡ ਦੇ ਰੋਡ ਰੋਲਰ ਵਿਚ ਹੇਰਾਫੇਰੀ ਹੋਈ ਸੀ।

ਮੰਤਰੀ : ਮੈਂ ਹਾਊਸ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਪਹਿਲੀ ਕਮੇਟੀ ਦੀ ਜਿਸ ਵੇਲੇ ਰਿਪੋਰਟ ਆਈ ਸੀ ਉਸ ਵੇਲੇ ਮੈਂ ਕਿਹਾ ਸੀ ਕਿ ਇਹ ਗੈਰ-ਤਸੱਲੀ ਬੱਖਸ਼ ਹੈ ਅਤੇ ਯਕੀਨ ਦਿਵਾਇਆ ਸੀ ਕਿ ਇਸ ਦੀ ਦੁਬਾਰਾ ਇਨਕੁਆਇਰੀ ਕਰਵਾ ਕੇ ਹਾਊਸ ਦੇ ਸਾਹਮਣੇ ਉਸ ਦੀ ਰਿਪੋਰਟ ਲੇਅ ਕੀਤੀ ਜਾਵੇਗੀ । ਉਹ ਰਿਪੋਰਟ ਹੁਣ ਜਿਸ ਵੇਲੇ ਵੀ ਮੇਰੇ ਕੋਲ ਆ ਗਈ ਮੈਂ ਇਥੇ ਕਿਹਾ ਹੈ ਕਿ ਮੈਂ ਲੇਅ ਕਰ ਦਿਆਂਗਾ ।

ਚੌਧਰੀ ਬਲਰਾਮ ਜਾਖੜ : ਸਪੀਕਰ ਸਾਹਿਬ, ਹਾਊਸਿੰਗ ਬੋਰਡ ਦੇ ਮੁਤੱਲਕ ਇਕ ਇਨਕੁਆਇਰੀ ਨੰਬਰ 25 ਆਫ 1977 ਵਿਜੀਲੈਂਸ ਡਿਪਾਰਟਮੈਂਟ ਕੋਲ ਹੈ । ਕੀ ਇਹ ਦੱਸਣਗੇ ਕਿ ਉਸ ਦਾ ਕੀ ਬਣਿਆ ਹੈ ?

ਮੰਤਰੀ : ਇਹ ਵੱਖਰਾ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ ।

---

## FINANCIAL ASSISTANCE TO LEGAL HEIRS OF THE PERSONS DIED DUE TO HYDROPHOBIA IN THE STATE

*895. **Comrade Baldev Singh Loomba** : Will the Minister for Health and Urban Development be pleased to state :—

(a) the district-wise number of deaths that occurred due to hydrophobia in the State during the year 1978;

(b) the steps, if any, being taken by the Government to eradicate the said disease in the State;

(c) whether any financial assistance was given to the legal heirs of the persons who died due to hydrophobia referred to in part (a) above ?

ਸ੍ਰੀ ਦੇਸ ਰਾਜ : (ੳ) ਜ਼ਿਲ੍ਹਾ ਗੁਰਦਾਸਪੁਰ— 1

ਜ਼ਿਲ੍ਹਾ ਅੰਮ੍ਰਿਤਸਰ —28

(ਅ) (1) ਅਵਾਰਾ ਕੁੱਤਿਆਂ ਨੂੰ ਖਤਮ ਕਰਨਾ ।

(2) ਲੋਕਾਂ ਨੂੰ ਹਲਕਾਅ ਬਾਰੇ ਸਿਹਤ ਸਿਖਿਆ ਦੇਣੀ ।

(3) ਪਾਲਤੂ ਕੁੱਤਿਆਂ ਨੂੰ ਹਰ ਸਾਲ ਹਲਕਾਅ ਦੇ ਟੀਕੇ ਲਗਾਉਣ ਬਾਰੇ ਲੋਕਾਂ ਨੂੰ ਸਲਾਹ ਦਿੱਤੀ ਜਾਂਦੀ ਹੈ ।

(4) ਜਿਥੇ ਹਲਕਾਅ ਰੋਕ ਸੈਂਟਰ ਚਲਾਏ ਜਾਂਦੇ ਹਨ ਉਥੇ ਹਲਕਾਅ ਦੇ ਟੀਕੇ ਲਗਾਏ ਜਾਂਦੇ ਹਨ ।

(5) ਪੰਚਾਇਤੀ ਰਾਜ ਅਤੇ ਸਮੂਹਿਕ ਵਿਕਾਸ ਵਿਭਾਗ ਨੂੰ ਹੇਠ ਲਿਖੇ ਕਦਮ ਚੁਕਣ ਲਈ ਬੇਨਤੀ ਕੀਤੀ ਜਾ ਚੁਕੀ ਹੈ :—

(i) ਪਾਲਤੂ ਕੁਤਿਆਂ ਨੂੰ ਰਜਿਸਟਰ ਕਰਾਣਾ ਕਾਨੂੰਨੀ ਤੌਰ ਤੇ ਲਾਜ਼ਮੀ ਕੀਤਾ ਜਾਵੇ ।

(ii) ਪੰਚਾਇਤਾਂ ਨੂੰ ਕਿਹਾ ਜਾਵੇ ਕਿ ਉਹ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੇ ਕਰਮਚਾਰੀਆਂ ਦੀ ਆਵਾਰਾ ਕੁੱਤੇ ਮਾਰਨ ਅਤੇ ਦਬਾਉਣ ਵਿਚ ਪੂਰੀ ਪੂਰੀ ਸਹਾਇਤਾ ਕਰਨ ।

(iii) ਪੰਚਾਇਤੀ ਰਾਜ ਸੰਸਥਾਵਾਂ ਦੇ ਕੰਮ ਦੀ ਅਸੈਸਮੈਂਟ ਕਰਨ ਵੇਲੇ ਆਵਾਰਾ ਕੁੱਤਿਆਂ ਨੂੰ ਮਾਰਨ ਦਾ ਮਾਮਲਾ ਵੀ ਵਿਚਾਰਿਆ ਜਾਵੇ ।

(6) ਸਥਾਨਕ ਸਰਕਾਰ ਵਿਭਾਗ ਨੂੰ ਵੀ ਬੇਨਤੀ ਕੀਤੀ ਗਈ ਹੈ ਕਿ ਉਹ ਮਿਉਂਸੀਪਲ ਕਮੇਟੀਆਂ ਨੂੰ ਅਵਾਰਾ ਕੁੱਤੇ ਮਾਰਨ ਲਈ ਹਦਾਇਤ ਕਰਨ ।

(ੲ) ਨਹੀਂ ਜੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਗੁਰਦਾਸਪੁਰ ਵਿਚ ਇਕ ਅਤੇ ਅੰਮ੍ਰਿਤਸਰ ਵਿਚ 28 । ਮੈਂ ਮਨਿਸਟਰ ਸਾਹਿਬ ਨੂੰ ਦੱਸਦਾ ਹਾਂ ਕਿ ਮੈਨੂੰ ਇਕ ਕੇਸ ਦਾ ਪਤਾ ਹੈ । ਫਾਜ਼ਿਲਕਾ ਤਹਿਸੀਲ ਵਿਚ ਇਕ ਪਿੰਡ ਮੂਲੀਆਂ ਵਾਲਾ ਹੈ ਉਥੇ ਇਕ 16 ਸਾਲ ਦੇ ਨੌਜਵਾਨ ਦੀ ਮੌਤ ਇਸੇ ਕਾਰਨ ਹੋ ਗਈ ਸੀ ਅਤੇ ਉਸ ਨੂੰ ਕੋਈ ਦਵਾਈ ਜਾਂ ਟੀਕਾ ਵਗੈਰਾ ਨਹੀਂ ਸੀ ਮਿਲ ਸਕਿਆ । ਪਰ ਉਸ ਦਾ ਨਾਂ ਇਸ ਵਿਚ ਨਹੀਂ ਲਿਖਿਆ ਗਿਆ । ਇਸ ਕੇਸ ਦਾ ਮੈਨੂੰ ਆਪ ਪਤਾ ਹੈ ਅਤੇ ਹੋ ਸਕਦਾ ਹੈ ਕਿ ਇਸ ਤਰ੍ਹਾਂ ਦੇ ਹੋਰ ਵੀ ਕੇਸ ਹੋਣ, ਜਿਨ੍ਹਾਂ ਦਾ ਇਸ ਰਿਪੋਰਟ ਵਿਚ ਨਾਂ ਕਿਤੇ ਨਾ ਹੋਵੇ । ਕੀ ਇਹ ਇਸ ਦੀ ਪੜਤਾਲ ਕਰਾਉਣਗੇ ?

ਦੂਜਾ ਮੈਂ ਇਹ ਪੁੱਛਦਾ ਹਾਂ ਕਿ ਇਹ ਜਿਹੜੀਆਂ ਮੌਤਾਂ ਦਵਾਈਆਂ ਔਰ ਟੀਕੇ ਨਾ ਮਿਲਣ ਕਰਕੇ ਹੋ ਰਹੀਆਂ ਹਨ, ਇਨ੍ਹਾਂ ਦਾ ਕੋਈ ਬੰਦੋਬਸਤ ਕਰਨਗੇ ਜਿਸ ਨਾਲ ਵਕਤ ਸਿਰ ਦਵਾਈ ਅਤੇ ਟੀਕਾ ਮਰੀਜ਼ ਨੂੰ ਦਿੱਤਾ ਜਾ ਸਕੇ ।

**ਮੰਤਰੀ :** ਸਪੀਕਰ ਸਾਹਿਬ, ਜਿਹੜੀ ਜਵਾਬ ਵਿਚ ਗੱਲ ਕਹੀ ਗਈ ਹੈ ਉਹ ਮਹਿਕਮਾ ਸਿਹਤ ਨੇ ਮੈਡੀਕਲ ਹਸਪਤਾਲਾਂ ਵਿਚੋਂ ਇਕੱਠੀ ਕਰਕੇ ਦਿੱਤੀ ਹੈ, ਹੋ ਸਕਦਾ ਹੈ ਕਿ ਉਹ ਮੌਤ ਜਿਸ ਦਾ ਜ਼ਿਕਰ ਇਹ ਕਰ ਰਹੇ ਹਨ, ਉਹ ਹਸਪਤਾਲ ਵਿਚ ਨਾ ਹੋਈ ਹੋਵੇ ਅਤੇ ਬਾਹਰ ਹੀ ਹੋ ਗਈ ਹੋਵੇ ਜਿਸ ਕਰਕੇ ਉਸ ਦਾ ਜ਼ਿਕਰ ਜ਼ਵਾਬ ਵਿਚ ਨਾ ਆਇਆ ਹੋਵੇ ਪਰ ਫਿਰ ਵੀ ਮੈਂ ਇਹ ਪਤਾ ਕਰਵਾ ਲਵਾਂਗਾ । ਇਹ ਫਿਰੋਜ਼ਪੁਰ ਦਾ ਵਾਕਿਆ ਇਨ੍ਹਾਂ ਨੇ ਦੱਸਿਆ ਹੈ, ਅਗਰ ਇਹ ਹਸਪਤਾਲ ਵਿਚ ਮੌਤ ਹੋਈ ਹੋਵੇਗੀ ਅਤੇ ਸਾਡੇ ਮਹਿਕਮੇ ਨੇ ਜਾਣ ਬੁਝ ਕੇ ਇਸ ਨੂੰ ਦਬਾਇਆ ਹੋਵੇਗਾ ਤਾਂ ਜ਼ਰੂਰ ਕਾਰਵਾਈ ਕੀਤੀ ਜਾਵੇਗੀ ।

ਦੂਸਰਾ ਸਵਾਲ ਇਨ੍ਹਾਂ ਦਾ ਇਹ ਹੈ ਕਿ ਕੁਝ ਮੌਤਾਂ ਦਵਾਈਆਂ ਨਾ ਮਿਲਣ ਕਰਕੇ ਹੋਈਆਂ ਹਨ ਜਿਸ ਤਰ੍ਹਾਂ ਇਨ੍ਹਾਂ ਨੇ ਫਿਰੋਜ਼ਪੁਰ ਦਾ ਜ਼ਿਕਰ ਕੀਤਾ ਹੈ । ਪਿਛਲੇ ਸੈਸ਼ਨ ਦੇ ਵਿਚ ਇਸ ਦਵਾਈ ਦੇ ਸਿਲਸਿਲੇ ਵਿਚ ਸਵਾਲ ਵੀ ਆਇਆ ਸੀ । ਪਿਛਲੇ ਸਾਲ ਅਪ੍ਰੈਲ ਦੇ ਮਹੀਨੇ ਤੋਂ ਇਸ ਦਵਾਈ ਦੀ ਥੁੜ੍ਹ ਸੀ । ਇਹ ਦਵਾਈ ਸਾਨੂੰ ਸੈਂਟਰਲ ਇੰਸਟੀਚਿਊਟ ਕਸੌਲੀ ਤੋਂ ਮਿਲਦੀ ਸੀ ਔਰ ਜਿੰਨਾ ਸਾਨੂੰ ਕੋਟਾ ਮਿਲਦਾ ਸੀ ਉਤਨੀ ਮਿਕਦਾਰ ਵਿਚ ਨਹੀਂ ਸੀ ਮਿਲਿਆ ਜਿਸ ਕਰਕੇ ਥੁੜ੍ਹ ਪੈਦਾ ਹੋ ਗਈ ਸੀ । ਕਿਉਂਕਿ ਕਸੌਲੀ ਇੰਸਟੀਚਿਊਟ ਵਾਲੇ ਉਤਨੀ ਮਿਕਦਾਰ ਦੇ ਵਿਚ ਦਵਾਈ ਤਿਆਰ ਨਹੀਂ ਸੀ ਕਰ ਸਕੇ । ਇਸ ਲਈ ਸਾਨੂੰ ਸੈਂਟਰ ਗੌਰਮਿੰਟ ਦੇ ਨਾਲ ਇਹ ਮੈਟਰ ਟੇਕ ਅਪ ਕਰਨਾ ਪਿਆ । ਉਨ੍ਹਾਂ ਨੇ ਸਾਨੂੰ ਬੰਬਈ ਇੰਸਟੀਚਿਊਟ ਤੋਂ ਦਵਾਈ ਦਾ ਕੋਟਾ ਦਿਵਾਇਆ । ਇਹ ਠੀਕ ਹੈ ਕਿ ਪਹਿਲੇ ਇਸ ਦਵਾਈ ਦੀ ਥੁੜ੍ਹ ਸੀ ਲੇਕਿਨ ਹੁਣ ਇਸ ਵੇਲੇ ਕੋਈ ਥੁੜ੍ਹ ਨਹੀਂ ਹੈ ।

**ਕਾਮਰੇਡ ਬਲਦੇਵ ਸਿੰਘ ਲੰਬਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਅੰਕੜੇ ਆਪਣੇ ਮਹਿਕਮੇ ਤੋਂ ਇਕਠੇ ਕੀਤੇ ਹੋਏ ਹਨ ਪਰ ਜਿਹੜਾ ਚੌਕੀਦਾਰ ਪਿੰਡ ਦੇ ਵਿਚ ਹੁੰਦਾ ਹੈ ਜਿਸ ਕੋਲ ਮੌਤਾਂ ਦਾ ਰਜਿਸਟਰ ਹੁੰਦਾ ਹੈ ਉਹ ਰਿਪੋਰਟ ਸਿਵਿਲ ਸਰਜਨ ਦੇ ਕੋਲ ਭੇਜਦਾ ਹੈ । ਇਹ ਅੰਕੜੇ ਸਿਵਿਲ ਸਰਜਨ ਤੋਂ ਇਕੱਠੇ ਵੀ ਕਰਨੇ ਚਾਹੀਦੇ ਸਨ ਜੋ ਮਹਿਕਮਾ ਮੌਤਾਂ ਬਾਰੇ ਪੂਰੀ ਜਾਣਕਾਰੀ ਰੱਖਦਾ ਹੈ । ਕੀ ਮਨਿਸਟਰ ਸਾਹਿਬ ਦਸੱਣਗੇ ਕਿ ਆਇਆ ਸਰਕਾਰ ਦੇ ਪਾਸ ਐਸੀ ਕੋਈ ਤਜਵੀਜ਼ ਵਿਚਾਰ ਅਧੀਨ ਹੈ ਕਿ ਜਿਨ੍ਹਾਂ ਦੀ ਮੌਤ ਇਸ ਤਰ੍ਹਾਂ ਹੋ ਜਾਵੇ ਉਨ੍ਹਾਂ ਨੂੰ ਸਰਕਾਰ ਮੁਆਵਜ਼ਾ ਦੇਣ ਲਈ ਤਿਆਰ ਹੈ ?

**ਮੰਤਰੀ :** ਸਪੀਕਰ ਸਾਹਿਬ , ਜਿਹੜੀ ਇਨਫਰਮੇਸ਼ਨ ਮਹਿਕਮੇ ਦੇ ਕੋਲੋਂ ਮੈਨੂੰ ਮਿਲੀ ਸੀ ਉਹ ਮੈਂ ਹਾਊਸ ਦੇ ਵਿਚ ਦਸ ਦਿੱਤੀ ਹੈ । ਪਿੰਡ ਦਾ ਚੌਕੀਦਾਰ ਕੋਈ ਰੀਲਾਇਬਲ ਸੋਰਸ ਨਹੀਂ ਹੈ ਔਰ ਫਿਰ ਇਹ ਜਿਹੜਾ ਚੌਕੀਦਾਰ ਦਾ ਇਨਫਰਮੇਸ਼ਨ ਦੇਣ ਦਾ ਪ੍ਰੋਸੈਸ ਹੈ ਉਹ ਬੜਾ ਲੰਬਾ ਚੌੜਾ ਹੈ । ਮੈਂ ਪਿਛਲੇ ਸਤੰਬਰ, 1978 ਤੋਂ ਅਵੇਲੇਬਲ ਇਨਫਰਮੇਸ਼ਨ ਜਿਹੜੀ ਸੀ ਉਹ ਦੇਖੀ ਹੈ ਉਸ ਦੇ ਮੁਤਾਬਿਕ ਕਿਸੇ ਦੀ ਇਸ ਤਰ੍ਹਾਂ ਮੌਤ ਨਹੀਂ ਹੋਈ । ਇਕ ਹੋਰ ਗਲ ਹੈ ਕਿ ਚੌਕੀਦਾਰ ਮੌਤ ਦਾ ਰਜਿਸਟਰ ਲੈ ਕੇ ਥਾਣੇ, ਮਹੀਨੇ ਦੇ ਵਿਚ, ਦੋ ਵਾਰ ਜਾਂਦਾ ਹੈ ਫਿਰ ਸਿਵਿਲ ਸਰਜਨ ਕੋਲ ਉਸ ਦੀ ਰਿਪੋਰਟ ਜਾਂਦੀ ਹੈ । ਇਸ ਲਈ ਇਹ ਬੜਾ ਲੰਬਾ ਚੌੜਾ ਪ੍ਰੋਸੈਸ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਲਕਾਅ ਦੀ ਬਿਮਾਰੀ ਦੇ ਨਾਲ ਮੌਤਾਂ ਹੋ ਜਾਂਦੀਆਂ ਹਨ, ਸਰਕਾਰ ਨੇ ਇਨ੍ਹਾਂ ਫਾਲਤੂ ਕੁੱਤਿਆਂ ਨੂੰ ਕਿੰਨੀ ਗਿਣਤੀ ਦੇ ਵਿਚ ਪਿਛਲੇ ਸਾਲ ਮਾਰਿਆ ਅਤੇ ਅੱਗੇ ਤੋਂ ਕਿੰਨੇ ਮਾਰਨ ਦਾ ਸਰਕਾਰ ਦਾ ਟੀਚਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਇਸ ਬਿਮਾਰੀ ਦੇ ਨਾਲ ਮੌਤਾਂ ਹੋ ਜਾਂਦੀਆਂ ਹਨ। ਇਨ੍ਹਾਂ ਫਾਲਤੂ ਕੁੱਤਿਆਂ ਨੂੰ ਮਾਰਨ ਦੇ ਬੜੇ ਲਿਮਿਟਿਡ ਸਾਧਨ ਹਨ । ਲੇਕਿਨ ਹੁਣ ਇਨ੍ਹਾਂ ਦੀ ਰੋਕ ਥਾਮ ਲਈ ਪੰਚਾਇਤਾਂ ਅਤੇ ਲੋਕਲ ਬਾਡੀਜ਼ ਨੂੰ ਨਾਲ ਲੈ ਕੇ ਇਸ ਮਸਲੇ ਨੂੰ ਨਜਿਠੱਣ ਦਾ ਵਿਚਾਰ ਹੈ ਕਿਉਂਕਿ ਇਹ ਮਸਲਾ ਕਾਫੀ ਵੱਡਾ ਹੈ । ਜਿੰਨੇ ਕੁੱਤਿਆਂ ਨੂੰ ਮਾਰਦੇ ਹਾਂ ਉਸ ਨਾਲੋਂ ਜ਼ਿਆਦਾ ਪੈਦਾ ਹੋ ਜਾਂਦੇ ਹਨ।

**ਸਰਦਾਰ ਸਰਵਣ ਸਿੰਘ** : ਸਪੀਕਰ ਸਾਹਿਬ, ਹਲਕੇ ਹੋਏ ਕੁੱਤੇ ਦੇ ਕੱਟਣ ਨਾਲ ਮੇਰੇ ਪਿੰਡ ਦੇ ਵਿਚ ਵੀ ਮੌਤਾਂ ਹੋਈਆਂ ਹਨ। ਮੇਰੇ ਪਿੰਡ ਦੇ ਵਿਚ ਇਕ ਈਸਾਈ ਹੈ । ਉਸਦਾ ਮੁੰਡਾ ਚੰਨਾ ਹੈ ਉਸ ਨੂੰ ਇਕ ਹਲਕੇ ਕੁੱਤੇ ਨੇ ਕੱਟ ਲਿਆ ਅਤੇ ਉਸ ਨੇ ਹਸਪਤਾਲ ਤੋਂ ਟੀਕਾ ਲਗਵਾ ਲਿਆ। ਲੇਕਿਨ ਉਸੇ ਕੁੱਤੇ ਨੇ ਹੋਰ 4-5 ਆਦਮੀਆਂ ਨੂੰ ਕੱਟ ਦਿਤਾ। ਹਸਪਤਾਲ ਵਾਲਿਆਂ ਨੇ ਉਨ੍ਹਾਂ ਨੂੰ ਟੀਕਾ ਲਗਵਾਉਣ ਤੋਂ ਨਾਂਹ ਕਰ ਦਿਤੀ ਔਰ ਕਿਹਾ ਕਿ ਅਸੀਂ ਪਹਿਲੇ ਬੰਦੇ ਨੂੰ ਹੀ ਪੂਰੇ ਟੀਕੇ ਲਗਾ ਸਕਦੇ ਹਾ ਕਿਉਂਕਿ ਸਾਡੇ ਕੋਲ ਉਸ ਦੇ ਵਾਸਤੇ ਹੀ 4-5 ਟੀਕੇ ਹਨ। ਤੁਹਾਡੇ ਵਾਸਤੇ ਕੋਈ ਟੀਕਾ ਨਹੀਂ ਹੈ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਇਸ ਦਵਾਈ ਸਬੰਧੀ ਐਸੇ ਕੋਈ ਹੁਕਮ ਕੀਤੇ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਕੋਈ ਐਸੇ ਆਰਡਰ ਨਹੀਂ ਹਨ । ਮੈਂ ਪਹਿਲਾਂ ਵੀ ਕਿਹਾ ਸੀ ਕਿ ਸਾਡੇ ਕੋਲ ਦਵਾਈਆਂ ਦੀ ਥੁੜ੍ਹ ਸੀ ਜਿਸ ਕਰਕੇ ਭਾਵੇਂ ਕੋਈ ਐਸੀ ਗਲ ਹੋਈ ਹੋਵੇ ਕਿ ਕਿਸੇ ਨੂੰ ਦਵਾਈ ਮਿਲ ਗਈ ਹੋਵੇ ਔਰ ਦੂਸਰੇ ਨੂੰ ਨਾ ਮਿਲੀ ਹੋਵੇ ।

**ਸ਼੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਵਾਲ ਦੇ ਵਿਚ ਤਿੰਨ ਇਸ਼ੂ ਬਣ ਜਾਂਦੇ ਹਨ । ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜੇ ਪੈਟ ਡੌਗਜ਼ ਹਨ ਕੀ ਉਨ੍ਹਾਂ ਨੂੰ ਐਂਟੀ ਰੈਬਿਕ ਵੈਕਸੀਨ ਲਗਾਈ ਜਾਂਦੀ ਹੈ ਕਿ ਨਹੀਂ ਤਾਂ ਕਿ ਇਸ ਦੇ ਨਾਲ ਬਿਮਾਰੀ ਹੋਰ ਨਾ ਫੈਲੇ ? ਦੂਸਰੀ ਗਲ ਇਹ ਹੈ ਕਿ ਐਂਟੀ ਰੈਬਿਕ ਵੈਕਸੀਨ ਦੇ ਨਾਲ ਕਈ ਵਾਰ ਐਸਾ ਹੋ ਜਾਂਦਾ ਹੈ ਕਿ ਇਨ੍ਹਾਂ ਦਾ ਰਿਐਕਸ਼ਨ ਹਾਈਲੀ ਹੁੰਦਾ ਹੈ ਜਿਸ ਦਾ ਅਸਰ ਇਲਾਜ ਕਰ ਰਹੇ ਡਾਕਟਰ ਅਤੇ ਨਰਸ ਤੇ ਵੀ ਹੋ ਸਕਦਾ ਹੈ ਔਰ ਕੀ ਡਾਕਟਰ ਅਤੇ ਨਰਸ ਇਸ ਤੇ ਫਾਲੋ ਅੱਪ ਕਰਦੇ ਹਨ ਜਾਂ ਨਹੀਂ ? ਅਤੇ ਤੀਜੀ ਗੱਲ ਇਹ ਹੈ ਕਿ ਜੇਕਰ ਖੁਦਾ ਨਾ ਕਰੇ ਇਸ ਦੀ ਕਿਸੇ ਨੂੰ ਬਿਮਾਰੀ ਹੋ ਜਾਏ ਤਾਂ ਇਸ ਦੇ ਲਈ ਕੇਅਰ ਯੂਨਿਟ ਕੇਵਲ ਦਿੱਲੀ ਦੇ ਵਿਚ ਹੀ ਹੈ, ਪੰਜਾਬ ਦੇ ਵਿਚ ਇਸ ਦਾ ਇਲਾਜ ਕਰਨ ਵਾਲਾ ਕੋਈ ਕੇਅਰ ਯੂਨਿਟ ਨਹੀਂ ਹੈ ਜੋ ਇਸ ਬਿਮਾਰੀ ਦੇ ਰੀਐਕਸ਼ਨ ਨੂੰ ਰੋਕ ਸਕੇ

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਇਨ੍ਹਾਂ ਗੱਲਾਂ ਦਾ ਬੇਸੀਕਲੀ ਸਾਰਾ ਜਵਾਬ ਦੇ ਚੁੱਕੇ ਹਨ।

**ਮੰਤਰੀ** : ਜਿਥੋਂ ਤੱਕ ਪੈਟ ਡੌਗ ਦਾ ਸਵਾਲ ਹੈ ਕਿ ਉਸ ਦੇ ਨਾਲ ਹੁਮਨਾਈਜ਼ੇਸ਼ਨ ਹੋ ਸਕਦੀ ਹੈ । ਇਸ ਦੇ ਲਈ ਕਿਹਾ ਗਿਆ ਹੈ ਕਿ ਹਰ ਪੈਟ ਡੌਗ ਵਾਲਾ ਲਾਈਸੈਂਸ ਲਏ ਅਤੇ ਐਂਟੀ ਰੇਬਿਕ

ਵੈਕਸੀਨ ਲਵਾਏ ਔਰ ਇਸ ਸਬੰਧ ਵਿਚ ਸਰਟੀਫੀਕੇਟ ਲਵੇ । ਇਹ ਹਦਾਇਤਾਂ ਇਕਫੋਰਸ ਕੀਤੀਆਂ ਹੋਈਆਂ ਹਨ ।

---

ENQUIRIES ABOUT THE CONSULTANCY WORK GIVEN TO DR. PRUTHI IN CONNECTION WITH THE PEPSU ROAD TRANSPORT CORPORATION

***1319. Sardar Baldev Singh Mann :** Will the Minister of State for Transport, Tourism and Sports be pleased to state :—

(a) the results of the enquiry held into the matter regardin consultancy work given to Dr. Pruthi in connection with th Pepsu Road Transport Corporation by the previous Ministry ;

(b) whether the contract was given to the person referred in para (a) after inviting quotations from leading consultancy firms of the country and after assessing the quality of th- work and the competitiveness of the quotation of the aforee said person ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਸਬਧੀ ਕੋਈ ਕੰਸਲਟੇਂਸੀ ਕੰਮ ਡਾਕਟਰ ਪਰੂਥੀ ਨੂੰ ਨਹੀਂ ਸੌਂਪਿਆ ਗਿਆ ਸੀ ।

(ਅ) ਲਾਗੂ ਨਹੀਂ ਹੁੰਦਾ ਜੀ ।

**ਸਰਦਾਰ ਬਲਦੇਵ ਸਿੰਘ** ਮਾਨ : ** **

**Mr. Speaker :** You have to satisfy me before making any allegation against the Minister like this. The allegation levelled by the Member is expunged.

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜੇ ਸਨ ।)

ਮਾਨ ਸਾਹਿਬ ਤੁਸੀਂ ਦੁਬਾਰਾ ਸਵਾਲ ਪੁੱਛੋ ।

**ਸਰਦਾਰ ਬਲਦੇਵ ਸਿੰਘ** ਮਾਨ : ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਮੈਨੇਜਮੈਂਟ ਨੂੰ ਠੀਕ ਕਰਨ ਵਾਸਤੇ ਸਾਢੇ ਤਿੰਨ ਲੱਖ ਰੁਪਏ ਦਾ ਠੇਕਾ ਇਕ ਫਰਮ ਨੂੰ ਦਿੱਤਾ ਗਿਆ ਸੀ ਔਰ ਉਸ ਦੇ ਲਈ ਡਾਕਟਰ ਪਰੂਥੀ ਨੂੰ 65,000 ਰੁਪਏ ਦਿੱਤੇ ਗਏ । ਇਹ ਪੈਸਾ ਦੇਣ ਤੋਂ ਬਾਅਦ ਪਿਛਲੀ ਸਰਕਾਰ ਨੇ ਕਿਹਾ ਕਿ ਉਸ ਨੂੰ ਹੋਰ ਪੈਸਾ ਦੇ ਦਿਤਾ ਜਾਵੇ । ਇਨ੍ਹਾਂ ਸਾਰਿਆਂ ਦੀ ਡੀਟੇਲ ਕੀ ਸੀ ? ਸੀ ਐਮ. ਸਾਹਿਬ ਨੇ ਵੀ ਆਰਡਰ ਕੀਤੇ ਸਨ ਕਿ ਇਹ ਕੇਸ ਗੁਰਦੇਵ ਸਿੰਘ ਕਮਿਸ਼ਨ ਨੂੰ ਦੇ ਦਿੱਤਾ ਜਾਵੇ ? ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਹ ਕੇਸ ਕਮਿਸ਼ਨ ਕੋਲ ਗਿਆ ਹੈ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਕੇਸ ਨਹੀਂ ਬਲਕਿ ਪੰਜਾਬ ਰੋਡਵੇਜ਼ ਦਾ ਹੈ । ਇਹ ਠੇਕਾ ਪੰਜਾਬ ਰੋਡਵੇਜ਼ ਨੇ ਦਿੱਤਾ ਸੀ । ਸਪੀਕਰ ਸਾਹਿਬ, ਪਹਿਲਾਂ ਇਹ ਕੇਸ ਵਿਜੀਲੈਂਸ ਡਿਪਾਰਟਮੈਂਟ ਕੋਲ ਸੀ ਅਤੇ ਹੁਣ ਹੋਮ ਡਿਪਾਰਟਮੈਂਟ ਇਸ ਤੇ ਵਿਚਾਰ ਕਰ ਰਿਹਾ ਹੈ ਕਿ ਇਹ ਕੇਸ ਗੁਰਦੇਵ ਸਿੰਘ ਕਮਿਸ਼ਨ ਅਥਾਰਟੀ ਨੂੰ ਦਿੱਤਾ ਜਾਵੇ ।

---

**Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁਦਾ ਹਾਂ ਕਿ ਇਹ ਮਾਮਲਾ ਅੱਗੇ ਵੀ ਹਾਊਸ ਵਿਚ ਰੇਜ਼ ਹੋ ਚੁਕਾ ਹੈ ਕਿ ਪਿਛਲੀ ਸਰਕਾਰ ਨੇ ਡਾਕਟਰ ਪਰੂਥੀ ਨੂੰ ਰੁਪਿਆ ਦਿੱਤਾ, ਪੰਜਾਬ ਰੋਡਵੇਜ਼ ਨੂੰ ਬੜਾ ਘਾਟਾ ਪੈਂਦਾ ਰਿਹਾ ਹੈ । ਉਸ ਵਕਤ ਮਨਿਸਟਰ ਸਾਹਿਬ ਨੇ ਯਕੀਨ ਦਿਵਾਇਆ ਸੀ ਕਿ ਉਸ ਫਰਮ ਨੂੰ ਪੈਸੇ ਦੇਣੇ ਬੰਦ ਕਰ ਦਿੱਤੇ ਗਏ ਹਨ ਔਰ ਇਸ ਬਾਰੇ ਆਰਡਰ ਵੀ ਕਰ ਦਿੱਤੇ ਗਏ ਹਨ ਔਰ ਇਥੇ ਇਹ ਵੀ ਕਿਹਾ ਗਿਆ ਕਿ ਸੀ. ਆਈ. ਡੀ. ਕੋਲੋਂ ਇਨਕੁਆਇਰੀ ਕਰਵਾ ਰਹੇ ਹਾਂ । ਉਸ ਇਨਕੁਆਇਰੀ ਦੀਆਂ ਫਾਈਡਿੰਗਜ਼ ਕੀ ਹਨ ? ਦੂਸਰਾ ਜਦੋਂ ਸਪੀਕਰ ਸਾਹਿਬ ਇਹ ਫੈਸਲਾ ਹੋ ਚੁਕਾ ਸੀ ਇਸ ਫਰਮ ਨੂੰ ਪੈਸਾ ਨਾ ਦਿੱਤਾ ਜਾਵੇ ਤਾਂ ਟੰਡਨ ਸਾਹਿਬ ਨੇ ਉਸ ਨੂੰ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਡਾਇਰੈਕਟਰ ਬਣਾ ਦਿਤਾ (ਸ਼ੇਮ, ਸ਼ੇਮ)(ਵਿਘਨ)(ਸ਼ੋਰ)

**ਰਾਜ ਮੰਤਰੀ**: ਸਪੀਕਰ ਸਾਹਿਬ, ਜਿੱਥੋਂ ਤਕ ਮੇਰਾ ਸਬੰਧ ਹੈ, ਮੈਂ ਪਿਛਲੀ ਵਾਰ ਵੀ ਹਾਊਸ ਵਿਚ ਕਿਹਾ ਸੀ ਕਿ ਅਸੀਂ ਕੋਈ ਪੈਸਾ ਉਨ੍ਹਾਂ ਨੂੰ ਉਸ ਤੋਂ ਬਾਅਦ ਨਹੀਂ ਦਿੱਤਾ। ਹੁਣ ਹੋਮ ਡਿਪਾਰਟਮੈਂਟ ਇਨਕੁਆਇਰੀ ਕਰ ਰਿਹਾ ਹੈ ਕਿ ਇਹ ਕੇਸ ਗੁਰਦੇਵ ਸਿੰਘ ਕਮਿਸ਼ਨ ਨੂੰ ਦਿੱਤਾ ਜਾਵੇ । ਸਪੀਕਰ ਸਾਹਿਬ ਇਸ ਬਾਰੇ ਮੈਨੂੰ ਨਹੀਂ ਪਤਾ ਕਿ ਉਹ ਡਾਇਰੈਕਟਰ ਬਣਿਆ ਹੈ ਜਾਂ ਨਹੀਂ ।

**ਸ਼੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁਦਾ ਹਾਂ ਕਿ ਜਦੋਂ ਦੀ ਬਾਦਲ ਸਾਹਿਬ ਦੀ ਸਰਕਾਰ ਬਣੀ ਹੈ ਕੀ ਉਸ ਤੋਂ ਬਾਅਦ ਉਹ ਬੰਬਈ ਤੋਂ ਹਵਾਈ ਜਹਾਜ਼ ਰਾਹੀਂ ਸਫਰ ਨਹੀਂ ਕਰਦਾ ਰਿਹਾ, ਡਾਇਰੈਕਟਰ ਦੇ ਤੌਰ ਤੇ ਉਸ ਨੇ ਟੀ. ਏ., ਡੀ. ਏ. ਨਹੀਂ ਲਏ ਅਤੇ ਚੰਡੀਗੜ੍ਹ ਆਕੇ ਚੰਗੇ ਹੋਟਲਾਂ ਵਿਚ ਨਹੀਂ ਠਹਿਰਿਆ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਮੇਰੀ ਨਾਲਜ ਵਿਚ ਕੁਝ ਵੀ ਨਹੀਂ ਹੈ । ਉਹ ਕਿਸੇ ਪੰਜਾਬ ਰੋਡਵੇਜ਼ ਦੇ ਕੰਮ ਨਹੀਂ ਆਏ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਮਾਮਲ ਬੜਾ ਗੰਭੀਰ ਹੈ । ਮਨਿਸਟਰ ਸਾਹਿਬ ਨੇ ਸਾਰੀਆਂ ਰਿਪੋਰਟਾਂ ਵੇਖੀਆਂ ਹੋਣਗੀਆਂ । ਜਿਹੜੇ ਸੱਜਣ ਉਸ ਦੀ ਨਿਯੁਕਤੀ ਦੇ ਜ਼ਿੰਮੇਵਾਰ ਸਨ ਕੀ ਉਨ੍ਹਾਂ ਨੂੰ ਫੜਿਆ ਗਿਆ ਹੈ ?

**ਸ਼੍ਰੀ ਸਪੀਕਰ** : ਇਸ ਦਾ ਜਵਾਬ ਦੇ ਦਿਤਾ ਗਿਆ ਹੈ ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਜਿਹੜੇ ਐਲੀਗੇਸ਼ਨਜ਼ ਲਗਾਏ ਗਏ ਹਨ ਅਤੇ ਜਿਹੜਾ ਰੁਪਿਆ ਮਿਸ-ਯੂਜ਼ ਕੀਤਾ ਗਿਆ ਹੈ ਉਸ ਬਾਰੇ ਦੀ ਇਨਕੁਆਇਰੀ ਕਰਾ ਕੇ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਸਬੰਧ ਵਿਚ ਇਹ ਨੋਟਿਸ ਦੇ ਦੇਣ ।

**Mr. Speaker** : The question is about Punjab Roadways. You may raise the matter through some other way and the Government will give its reply. (*Interruption*) Government is bound to give its reply.

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁਦਾ ਹਾਂ ਕਿ ਕਾਂਗਰਸ ਰਾਜ ਵਿਚ ਡਾਕਟਰ ਪਰੂਥੀ ਨੂੰ ਕਿਤਨਾ ਰੁਪਿਆ ਮਿਲਣਾ ਸੀ ਔਰ ਕਿਤਨਾ ਰੁਪਿਆ ਮਿਲਿਆ ?

**ਰਾਜ ਮੰਤਰੀ** : ਸਪੀਕਰ ਸਾਹਿਬ, ਉਸ ਨੂੰ ਕੰਟਰੈਕਟ ਦਿਤਾ ਗਿਆ ਸੀ । 3,40,000 ਰੁਪਿਆ ਦੇਣਾ ਸੀ ਪਰ 2,18,000 ਰੁਪਏ ਦੀ ਪੇਮੈਂਟ ਹੋ ਚੁੱਕੀ ਹੈ ।

**ਡਾਕਟਰ ਭਗਤ ਸਿੰਘ** : ਡਾਕਟਰ ਪਰੂਥੀ ਬਾਰੇ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਦੀਆਂ ਐਕੇਡੈਮਿਕ ਕੁਆਲੀਫਿਕੇਸ਼ਨਜ਼ ਕੀ ਸਨ ਅਤੇ ਉਸ ਦਾ ਐਕਸਪੀਰੀਐਂਸ-ਕਿਤਨਾ ਸੀ ?

**ਰਾਜ ਮੰਤਰੀ** : ਇਸ ਦੇ ਬਾਰੇ ਨੋਟਿਸ ਦੇ ਦਿਓ ।

---

## ਸਰਦਾਰ ਬਿਸ਼ਨ ਸਿੰਘ ਬੇਦੀ ਨੂੰ ਪੇਸ਼ਕਸ਼

*1348. **ਸਰਦਾਰ ਸੁਖਦੇਵ ਸਿੰਘ ਢਿੱਲੋਂ** : ਕੀ ਆਵਾਜਾਈ, ਸੈਰ ਸਪਾਟਾਂ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਦਾਰ ਬਿਸ਼ਨ ਸਿੰਘ ਬੇਦੀ ਨੂੰ ਰਾਜ ਵਿਚ ਸੇਵਾ ਕਰਨ ਲਈ ਕੋਈ ਰਸਮੀ ਜਾਂ ਗੈਰ ਰਸਮੀ ਪੇਸ਼ਕਸ਼ ਕੀਤੀ ਗਈ, ਜੇਕਰ ਅਜਿਹਾ ਹੋਵੇ, ਤਾਂ ਕਿਸ ਅਹੁਦੇ ਦੀ ਪੇਸ਼ਕਸ਼ ਕੀਤੀ ਗਈ ਅਤੇ ਉਸ ਦੀਆਂ ਸ਼ਰਤਾਂ ਕੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਉਸ ਨੂੰ ਕੇਵਲ ਗੈਰ ਰਸਮੀ ਤੌਰ ਤੇ ਦੱਸਿਆ ਗਿਆ ਹੈ, ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਉਸ ਨੂੰ ਗੈਰ ਰਸਮੀ ਤੌਰ ਤੇ ਰਿਕੁਐਸਟ ਕੀਤੀ ਹੈ । ਅਗਰ ਬਿਸ਼ਨ ਸਿੰਘ ਬੇਦੀ ਪੇਸ਼ਕਸ਼ ਸਵੀਕਾਰ ਕਰ ਲੈਂਦਾ ਤਾਂ ਕਿਸ ਅਸਾਮੀ ਤੇ ਉਸ ਨੂੰ ਲਗਾਇਆ ਜਾਂਦਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਨੇ ਦੁਨੀਆਂ ਵਿਚ ਹਿੰਦੁਸਤਾਨ ਦਾ ਨਾਂ ਪੈਦਾ ਕੀਤਾ ਉਸ ਨੂੰ ਕੇਵਲ ਗੈਰ ਰਸਮੀ ਤੌਰ ਤੇ ਕਿਹਾ ਗਿਆ ਕਿ ਉਹ ਗੱਲਬਾਤ ਕਰ ਲਵੇ ਪਰ ਉਨ੍ਹਾਂ ਵੱਲੋਂ ਕੋਈ ਜਵਾਬ ਨਹੀਂ ਆਇਆ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਦੋ ਟੂਰਿਜ਼ਮ ਕਾਰਪੋਰੇਸ਼ਨ ਬਣ ਗਈ ਹੈ ਤਾਂ ਉਸ ਨੂੰ ਸਪੋਰਟਸ ਡਿਪਾਰਟਮੈਂਟ ਵਿਚ ਕਿਉਂ ਪੇਸ਼ਕਸ਼ ਕੀਤੀ ਗਈ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਪੋਰਟਸ ਦਾ ਸਵਾਲ ਹੈ, ਟੂਰਿਜ਼ਮ ਦਾ ਨਹੀਂ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਗੈਰ ਰਸਮੀ ਤੌਰ ਤੇ ਗਲ ਕੀਤੀ ਗਈ ਸੀ ਤਾਂ ਮਨਿਸਟਰ ਸਾਹਿਬ ਦੇ ਮਨ ਵਿਚ ਜ਼ਰੂਰ ਹੋਵੇਗਾ ਕਿ ਉਸ ਨੂੰ ਕਿਸ ਅਸਾਮੀ ਦੇ ਯੋਗ ਉਹ ਸਮਝਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕੋਈ ਪੋਸਟ ਫਿਕਸ ਨਹੀਂ ਸੀ ਕੀਤੀ ਗਈ । ਉਸ ਦੇ ਸਟੇਟਸ ਦੇ ਮੁਤਾਬਿਕ ਕੋਈ ਪੋਸਟ ਦਿੱਤੀ ਜਾ ਸਕਦੀ ਸੀ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਐਥਲੈਟਿਕਸ ਦੇ ਲਈ ਕੁਝ ਪੋਸਟਾਂ ਰਾਖਵੀਆਂ ਰੱਖਣਗੇ ਜਿਹੜੀਆਂ ਕਿ ਪਲੇਅਰਜ਼ ਨੂੰ ਹਰ ਸਾਲ ਦਿਦੇ ਰਹਿਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਦੋਂ ਵੀ ਕੋਈ ਸਪੋਰਟਸਮੈਨ ਆਉਂਦਾ ਹੈ ਅਸੀਂ ਤਾਂ ਉਸ ਨੂੰ ਪਰੈਫਰੈਂਸ ਦਿੰਦੇ ਹਾਂ

ਸ਼੍ਰੀ **ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਹਾਕੀ ਦੇ ਪਲੇਅਰ ਸ਼੍ਰੀ ਪ੍ਰਿਥੀਪਾਲ ਸਿੰਘ ਹਨ ਕੀ ਉਨ੍ਹਾਂ ਨੂੰ ਵੀ ਮਨਿਸਟਰ ਸਾਹਿਬ ਬਿਸ਼ਨ ਸਿੰਘ ਬੇਦੀ ਦੀ ਤਰ੍ਹਾਂ ਕਿਸੇ ਪੋਸਟ ਦੀ ਪੇਸ਼ਕਸ਼ ਕਰਨਗੇ ? ਇਸੇ ਤਰ੍ਹਾਂ ਹੀ ਹੋਰ ਕਈ ਪਲੇਅਰਜ਼ ਫੀਲਡ ਵਿਚ ਹਨ, ਕੀ ਉਨ੍ਹਾਂ ਨੂੰ ਵੀ ਕੋਈ ਪੋਸਟ ਆਫਰ ਕਰਨਗੇ?

**ਰਾਜ ਮੰਤਰੀ** : ਸਪੀਕਰ ਸਾਹਿਬ , ਜਦੋਂ ਵੀ ਕੋਈ ਸਪੋਰਟਸਮੈਨ ਆਉਂਦਾ ਹੈ ਤਾਂ ਅਸੀਂ ਉਸ ਨੂੰ ਪਰੈਫਰੈਂਸ ਦਿੰਦੇ ਹਾਂ।

---

## VICTIMS OF EMERGENCY IN THE STATE WHO APPLIED FOR TUBEWELL CONNECTIONS

***1088. Sardar Gurdev Singh Shant** : Will the Chief Minister be pleased to state :—

(a) the number of victims of Emergency in the State who applied for Tubewell connections ;

(b) the number out of those referred in part (a) above, who were given such connections on priority basis and the time by which the remaining applicants are likely to get such connections?

**ਸਰਦਾਰ ਪ੍ਰਕਾਸ਼ ਸਿੰਘ** ਬਾਦਲ : (ੳ) 31.

(ਅ) 16 ਟਿਊਬਵੈਲ ਕੁਨੈਕਸ਼ਨ ਤਰਜੀਹ ਦੇ ਅਧਾਰ ਤੇ ਦਿਤੇ ਗਏ ਹਨ। 7 ਵਿਅੱਕਤੀਆਂ ਨੇ ਆਪਣੀਆਂ ਟੈਸਟ ਰਿਪੋਟਾਂ ਦੇ ਦਿੱਤੀਆਂ ਹਨ । ਉਨ੍ਹਾਂ ਨੂੰ ਛੇਤੀ ਹੀ ਅਤੇ 31 ਮਾਰਚ ਤੋਂ ਪਹਿਲਾਂ ਕੁਨੈਕਸ਼ਨ ਦੇ ਦਿੱਤੇ ਜਾਣਗੇ। ਬਾਕੀ 8 ਵਿਅੱਕਤੀਆਂ ਨੇ ਆਪਣੀਆਂ ਟੈਸਟ ਰਿਪੋਰਟਾਂ ਅਜੇ ਤੱਕ ਨਹੀਂ ਦਿੱਤੀਆਂ ਹਨ।

**ਸਰਦਾਰ ਗੁਰਦੇਵ** ਸਿੰਘ ਸ਼ਾਂਤ : ਸਪੀਕਰ ਸਾਹਿਬ, ਮੈਂ ਆਪ ਦੁਆਰਾ ਸੀ. ਐਮ. ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕਈ ਅਜਿਹੇ ਸਿਆਸੀ ਪੀੜ੍ਹਤ ਲੋਕ ਹਨ ਜਿਨ੍ਹਾਂ ਨੇ ਟਿਊਬਵੈਲ ਕੁਨੈਕਸ਼ਨ ਲੈਣ ਵਾਸਤੇ ਅਰਜ਼ੀਆਂ ਦਿੱਤੀਆਂ ਹਨ ਪਰ ਉਹ ਦਫਤਰਾਂ ਦੀ ਕਲਰਕੀ ਲਪੇਟ ਵਿਚ ਆ ਗਈਆਂ ਹਨ ਔਰ ਉਨ੍ਹਾਂ ਨੂੰ ਕੁਨੈਕਸ਼ਨਜ਼ ਅਜੇ ਤਕ ਨਹੀਂ ਦਿੱਤੇ ਗਏ। ਕੀ ਇਨ੍ਹਾਂ ਸਿਆਸੀ ਪੀੜ੍ਹਤਾਂ ਨੂੰ ਟਿਊਬਵੈਲ ਕੁਨੈਕਸ਼ਨਜ਼ ਦੇਣ ਵਿਚ ਪਰਾਇਰਿਟੀ ਦਿੱਤੀ ਜਾਏਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਿਆਸੀ ਪੀੜ੍ਹਤਾਂ ਨੂੰ ਪਰੈਫਰੈਂਸ ਦਿੱਤੀ ਜਾ ਰਹੀ ਹੈ । ਸਾਡੇ ਕੋਲ 31 ਐਪਲੀਕੇਸ਼ਨਜ਼ ਆਈਆਂ ਹਨ ਜਿਨ੍ਹਾਂ ਵਿਚੋਂ 16 ਨੂੰ ਕੁਨੈਕਸ਼ਨਜ਼ ਦੇ ਦਿੱਤੇ ਗਏ ਹਨ । 7 ਦੀ ਟੈਸਟ ਰਿਪੋਰਟ ਆ ਗਈ ਹੈ। ਇਨ੍ਹਾਂ ਨੂੰ 31 ਮਾਰਚ ਤਕ ਕੁਨੈਕਸ਼ਨਜ਼ ਦੇ ਦਿੱਤੇ ਜਾਣਗੇ । 8 ਦੀਆਂ ਟੈਸਟ ਰਿਪੋਰਟਾਂ ਹਾਲੇ ਨਹੀਂ ਆਈਆਂ ਹਨ। ਜਦੋਂ ਇਨ੍ਹਾਂ ਬਾਰੇ ਟੈਸਟ ਰਿਪੋਰਟਾਂ ਆ ਜਾਣਗੀਆਂ ਤਾਂ ਇਨ੍ਹਾਂ ਨੂੰ ਵੀ ਕੁਨੈਕਸ਼ਨਜ਼ ਦੇ ਦਿੱਤੇ ਜਾਣਗੇ । ਅਜਿਹੇ ਲੋਕਾਂ ਨੂੰ ਪਰਾਇਰਿਟੀ ਬੇਸਿਜ਼ ਤੇ ਕੁਨੈਕਸ਼ਨਜ਼ ਰਹੇ ਹਨ ।

**ਸ਼੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਐਡਵਾਈਜ਼ਰੀ ਕਮੇਟੀ ਵਿਚ ਮੈਂ ਇਹ ਮਾਮਲਾ ਰਖਿਆ ਸੀ ਕਿ ਐਮਰਜੈਂਸੀ ਦੇ ਸਫਰਰਜ਼ ਨੂੰ ਵੀ ਟਿਊਬਵੈਲ ਦੇ ਕੁਨੈਕਸ਼ਨਜ਼ ਦੇਣ ਵਿਚ ਔਰ ਇੰਡਸਟ੍ਰੀਅਲ ਕੁਨੈਕਸ਼ਨਜ਼ ਦੇਣ ਵਿਚ ਸਿਆਸੀ ਪੀੜ੍ਹਤਾਂ ਦੇ ਐਟ ਪਾਰ ਰੱਖਿਆ ਜਾਣਾ ਚਾਹੀਦਾ ਹੈ। ਇਸ ਤੇ ਬੋਰਡ ਦਾ ਜਵਾਬ ਆਇਆ ਸੀ ਕਿ ਇਸ ਸਬੰਧੀ ਸਾਡੇ ਕੋਲ ਕੋਈ ਪਰੋਪੋਜ਼ਲ ਨਹੀਂ ਹੈ। ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਜੋ ਰਿਆਇਤਾਂ ਫਰੀਡਮ ਫਾਈਟਰਜ਼ ਨੂੰ ਟਿਊਬਵੈਲ ਕੁਨੈਕਸ਼ਨਜ਼ ਦੇਣ ਵਿਚ ਜਾਂ ਇੰਡਸਟ੍ਰੀਅਲ ਕੁਨੈਕਸ਼ਨਜ਼ ਦੇਣ ਵਿਚ ਦਿੱਤੀਆਂ ਜਾਂਦੀਆਂ ਹਨ ਕੀ ਉਹੀ ਰਿਆਇਤਾਂ ਐਮਰਜੈਂਸੀ ਸਫਰੱਰਜ਼ ਨੂੰ ਵੀ ਦਿੱਤੀਆਂ ਜਾਣਗੀਆਂ ?

**ਮੁੱਖ ਮੰਤਰੀ** : ਐਮਰਜੈਂਸੀ ਸਫਰੱਰਜ਼ ਦੇ ਬਾਰੇ ਇਨ੍ਹਾਂ ਨੇ ਇੰਡਸਟ੍ਰੀਅਲ ਕੁਨੈਕਸ਼ਨਜ਼ ਦੀ ਗੱਲ ਕੀਤੀ ਹੈ ਇਹ ਵੀ ਕਰ ਦਿੱਤਾ ਜਾਏਗਾ ।

---

## PROVIDING ELECTRIC CONNECTIONS IN VILLAGE CHAK PALIWAL (BASTI MEENAWALI), BLOCK JALALABAD, DISTRICT FEROZEPUR

*948. **Comrade Mehtab Singh Nokerian** : Will the Chief Minister be pleased to state :—

(a) whether it is a fact that the village Chak Paliwal (Basti Meenawali) Block Jalalabad in District Ferozepur has not been electrified so far ;

(b) whether it is also a fact that the residents of the said village have submitted their test reports to the concerned authorities after getting electric fittings installed in their houses ;

(c) if the replies to parts (a)and (b) above be in the affirmative, the reasons for which electric connections to the residents of the said village have not been given and the time by which the same are likely to be given ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ । ਇਸ ਪਿੰਡ ਦਾ, ਜਿਸ ਵਿਚ ਬਸਤੀ ਮੀਨਾਵਾਲੀ ਵੀ ਸ਼ਾਮਲ ਹੈ, ਪਹਿਲਾਂ ਹੀ ਬਿਜਲੀਕਰਨ ਕੀਤਾ ਜਾ ਚੁੱਕਾ ਹੈ ।

(ਅ) ਜੀ ਹਾਂ । ਬਸਤੀ ਦੇ 9 ਵਸਨੀਕਾਂ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਘਰੇਲੂ ਕੁਨੈ-ਕਸ਼ਨਾਂ ਲਈ ਟੈਸਟ ਰਿਪੋਰਟਾਂ ਪੇਸ਼ ਕੀਤੀਆਂ ਸਨ ।

(ੲ) ਇਨ੍ਹਾਂ ਵਸਨੀਕਾਂ ਨੇ ਲਿਖ ਕੇ ਦਿੱਤਾ ਹੋਇਆ ਸੀ ਕਿ ਉਨ੍ਹਾਂ ਨੂੰ ਘਰੇਲੂ ਕੁਨੈਕਸ਼ਨ, ਟਿਊਬਵੈਲ ਕੁਨੈਕਸ਼ਨ, ਜਿਸ ਲਈ ਬਸਤੀ ਦੇ ਹੋਰਨਾਂ ਵਸਨੀਕਾਂ ਨੇਂ ਪ੍ਰਾਰਥਨਾ ਕੀਤੀ ਹੋਈ ਸੀ, ਦੇ ਜਾਰੀ ਹੋਣ ਦੇ ਨਾਲ ਹੀ ਜਾਰੀ ਕੀਤੇ ਜਾਣ । ਕਿਉਂਕਿ ਟਿਊਬਵੈਲ ਕੁਨੈਕਸ਼ਨ ਲਈ ਖਪਤਕਾਰਾਂ ਨੇ ਟੈਸਟ ਰਿਪੋਰਟਾਂ ਸਮੇਂ ਸਿਰ ਨਹੀਂ ਪੇਸ਼ ਕੀਤੀਆਂ, ਇਸ ਲਈ ਟਿਊਬਵੈਲ ਕੁਨੈਕਸ਼ਨਾਂ ਲਈ ਅਰਜ਼ੀਆਂ ਰੱਦ ਕਰ ਦਿਤੀਆਂ ਗਈਆਂ ਸਨ । ਐਪਰ ਹੁਣ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਇਨ੍ਹਾਂ 9 ਵਸਨੀਕਾਂ ਨੂੰ ਘਰੇਲੂ ਕੁਨੈਕਸ਼ਨ ਜਲਦੀ ਹੀ ਪਰ ਹਰ ਹਾਲਤ ਵਿੱਚ 31-3-79 ਤੋਂ ਪਹਿਲਾਂ ਪਹਿਲਾਂ ਜਾਰੀ ਕੀਤੇ ਜਾ ਰਹੇ ਹਨ ।

**ਕਾਮਰੇਡ ਮਹਿਤਾਬ ਸਿੰਘ ਨੌਕੋਰੀਆਂ** : ਮੁੱਖ ਮੰਤਰੀ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਪਿੰਡ ਚੈਕ ਪਾਲੀਵਾਲ ਦਾ ਜਿਸ ਵਿਚ ਮੀਨਾਵਾਲੀ ਬਸਤੀ ਵੀ ਸ਼ਾਮਲ ਹੈ ਪਹਿਲਾਂ ਹੀ ਬਿਜਲੀ ਕਰਨ ਕੀਤਾ ਜਾ ਚੁਕਾ ਹੈ । ਪਹਿਲਾਂ ਇਹ ਝਗੜਾ ਸੀ ਕਿ ਮੀਨਾਵਾਲੀ ਨਾਂ ਦਾ ਕੋਈ ਪਿੰਡ ਕਾਗਜ਼ਾਂ ਵਿਚ ਨਹੀਂ ਸੀ ਅਤੇ ਕੇਵਲ ਚੈਕ ਪਾਲੀਵਾਲ ਹੀ ਸੀ ਪਰ ਹੁਣ ਮੁੱਖ ਮੰਤਰੀ ਜੀ ਨੇ ਸਾਰੀ ਗਲ ਕਲੀਅਰ ਕਰ ਦਿੱਤੀ ਹੈ । ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ।

---

ਮਾਰਚ, 1978 ਦੇ ਦੌਰਾਨ ਕਾਲਜਾਂ ਦੇ ਪ੍ਰਿੰਸੀਪਲਾਂ ਨੂੰ ਜਾਰੀ ਕੀਤੇ ਗਏ ਗਸ਼ਤੀ ਪਤਰ ਕਾਰਣ ਕਾਲਜਾਂ ਦੇ ਸਮਾਰੋਹਾਂ ਵਿਚ ਹੋਈ ਗੜਬੜ ।

*855. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਵਿਦਿਆ ਵਿਭਾਗ ਦੁਆਰਾ ਮਾਰਚ, 1978 ਵਿਚ ਕਾਲਜਾਂ ਦੇ ਸਮਾਰੋਹਾਂ ਦੇ ਦੌਰਾਨ ਤਸਲੀਬਖਸ਼ ਪ੍ਰਬੰਧ ਕਰਨ ਲਈ ਕੋਈ ਗਸ਼ਤੀ ਪੱਤਰ ਜਾਰੀ ਕੀਤਾ ਗਿਆ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਗਸ਼ਤੀ ਪੱਤਰ ਦੀ ਭਾਸ਼ਾ ਵਿਰੁਧ ਰੋਸ ਵਜੋਂ ਕਾਲਜ ਦੇ ਕਿਸੇ ਸਮਾਰੋਹ ਵਿੱਚ ਗੜਬੜ ਪੈਦਾ ਕੀਤੀ ਗਈ ਸੀ, ਜੇਕਰ ਕੀਤੀ ਗਈ ਤਾਂ ਕਿਸ ਕਿਸ ਥਾਂ ਤੇ ਕਾਲਜ ਸਮਾਰੋਹਾਂ ਵਿੱਚ ਗੜਬੜ ਪੈਦਾ ਕੀਤੀ ਗਈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਹਾਂ ਜੀ ।

(ਅ) ਹਾਂ ਜੀ । ਕੇਵਲ ਸਰਕਾਰੀ ਕੀਰਤੀ ਕਾਲਜ ਨਿਆਲ ਪਾਤੜਾਂ ਵਿਖੇ ਹੀ ਇਕ ਕਾਲਜ ਫੰਕਸ਼ਨ ਵਿੱਚ ਗੜਬੜ ਕੀਤੀ ਗਈ ਸੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਇਨ੍ਹਾਂ ਨੇ ਭਾਗ 'ੳ' ਦੇ ਜਾਵਾਬ ਵਿਚ ਕਿਹਾ ਹੈ "ਹਾਂ ਜੀ"। ਅਸਲ ਵਿਚ ਜੇ ਇਹ ਚਿਠੀ ਇਨ੍ਹਾਂ ਕੋਲ ਹੋਵੇ ਤਾਂ ਪਤਾ ਲਗ ਸਕਦਾ ਹੈ । ਉਹ ਚਿੱਠੀ ਇਸ ਤਰ੍ਹਾਂ ਦੀ ਲਿਖੀ ਹੋਈ ਸੀ" ਵਿਦਿਆ ਮੰਤਰੀ ਜੀ ਜਿਥੇ ਜਾਂਦੇ ਹਨ ਉਨ੍ਹਾਂ ਦਾ ਟਾਈਮ ਬਹੁਤ ਜ਼ਿਆਦਾ ਖਰਾਬ ਹੋ ਜਾਂਦਾ ਹੈ । ਇਸ ਲਈ ਇਨਾਮ ਮਿਲਣ ਵਾਲਿਆਂ ਨੂੰ ਅੱਗੇ ਲਾਈਨ ਵਿਚ ਬਿਠਾਉ । ਦੂਜੇ ਜਿਹੜੇ ਫਸਟ ਇਨਾਮ ਹਨ ਉਹੀ ਕਾਲਜ ਵਾਲਿਆਂ ਨੇ ਵੰਡਣੇ ਹਨ "। ਇਹ ਚਿਠੀ ਸਾਰੇ ਪ੍ਰਿੰਸੀਪਲਾਂ ਨੂੰ ਗਈ ਹੋਈ ਹੈ । ਉਸ ਦਿਨ ਪਾਤੜਾਂ ਕਾਲਜ ਵਿਚ ਇਨਾਮ ਵੰਡਣੇ ਸਨ । ਉਨ੍ਹਾਂ ਨੇ ਕਿਹਾ ਕਿ ਅਸੀ ਤਾਂ ਸਿਰਫ ਫਸਟ ਆਉਣ ਵਾਲੇ ਵਿਦਿਆਰਥੀਆਂ ਨੂੰ ਹੀ ਇਨਾਮ ਦੇਣੇ ਹਨ । ਵਿਦਿਆਰਥੀ ਕਹਿਣ ਲਗੇ ਕਿ ਅਸੀਂ ਤਾਂ ਸਾਰੇ ਇਨਾਮ ਹੀ ਲੈਣੇ ਹਨ। ਇਸ ਤੇ ਉਥੇ ਦਾ ਪ੍ਰਿੰਸੀਪਲ ਕਹਿਣ ਲਗਾ ਕਿ ਮਹਿਕਮੇ ਦੀ ਚਿੱਠੀ ਮੇਰੇ ਕੋਲ ਹੈ ਔਰ ਸਿਰਫ ਫਸਟ ਆਉਣ ਵਾਲਿਆਂ ਨੂੰ ਹੀ ਇਨਾਮ ਦੇਣੇ ਹਨ। ਇਸ ਕਰਕੇ ਉਥੇ ਗੜਬੜ ਹੋ ਗਈ। ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਕੀ ਇਸ ਚਿੱਠੀ ਵਿਚ ਜੋ ਕਿ ਗਲਤ ਜਾਰੀ ਹੋਈ ਹੈ ਸੁਧਾਰ ਕੀਤਾ ਗਿਆ ਹੈ ਜਾਂ ਨਹੀਂ ?

**ਰਾਜ ਮੰਤਰੀ**, ਸਿਖਿਆ : ਪਹਿਲੇ ਵਿਦਿਆ ਮੰਤਰੀ ਨੇ ਇਕ ਚਿੱਠੀ ਸਾਰੇ ਸਕੂਲਾਂ-ਕਾਲਜਾਂ ਨੂੰ ਲਿਖੀ ਸੀ ਕਿ ਟਾਈਮ ਵੇਸਟ ਨਾ ਕੀਤਾ ਜਾਏ ਔਰ ਇਨਾਮ ਲੈਣ ਵਾਲੇ ਬੱਚਿਆਂ ਨੂੰ ਅੱਗੇ ਬਿਠਾ ਦਿੱਤਾ ਜਾਏ। ਕੋਈ ਇਸ ਵਿਚ ਮਾੜੀ ਗਲ ਨਹੀਂ ਜੇ ਇਹ ਕਹਿ ਦਿੱਤਾ ਜਾਏ ਕਿ ਟਾਈਮ ਦੀ ਪਾਬੰਦੀ ਰੱਖੀ ਜਾਏ ਔਰ ਇਨਾਮ ਲੈਣ ਵਾਲਿਆਂ ਨੂੰ ਅੱਗੇ ਬਿਠਾ ਦਿੱਤਾ ਜਾਏ । ਗੜਬੜ ਇਹ ਸੀ ਕਿ ਫਸਟ

ਸੈਕਿੰਡ ਔਰ ਥਰਡ ਆਉਣ ਵਾਲੇ ਬੱਚਿਆਂ ਨੇ ਇਹ ਕਿਹਾ ਸੀ ਕਿ ਕਿਸੇ ਨੇ ਅਟੈਚੀਕੇਸ ਲੈਣਾ ਹੈ ਔਰ ਕਿਸੇ ਨੇ ਟੇਬਲ ਲੈਂਪ ਲੈਣਾ ਹੈ। ਇਹ ਚੀਜ਼ਾਂ ਅਮੈਲਗੇਮੇਟਿਡ ਫੰਡਜ਼ ਵਿੱਚੋਂ ਦਿੱਤੀਆਂ ਜਾ ਸਕਦੀਆਂ ਸਨ। ਪਰ ਕਿਉਂਕਿ ਫੰਡਜ਼ ਨਹੀਂ ਸਨ, ਇਸ ਲਈ ਇਨਾਮ ਨਹੀਂ ਦਿੱਤੇ ਗਏ ਔਰ ਗੜਬੜ ਹੋ ਗਈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਉਲਟ ਦਿਤਾ ਹੈ। ਉਸ ਵੇਲੇ ਮੈਂ ਉਥੇ ਮੌਜੂਦ ਸੀ। ਕੀ ਤੁਹਾਡੀ ਇਹੀ ਨੀਤੀ ਹੈ ਕਿ ਸਿਰਫ ਪਹਿਲੇ ਇਨਾਮ ਹੀ ਦਿੱਤੇ ਜਾਣ ਔਰ ਦੂਜੇ ਅਤੇ ਤੀਜੇ ਇਨਾਮ ਨਾ ਦਿੱਤੇ ਜਾਣ ? ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਕੀ ਇਹ ਤੁਸੀਂ ਆਪਣੀ ਚਿੱਠੀ, ਜਿਸ ਵਿਚ ਇਹ ਲਿਖਿਆ ਹੋਇਆ ਹੈ ਕਿ ਦੂਜੇ ਔਰ ਤੀਜੇ ਇਨਾਮ ਨਾ ਦਿਤੇ ਜਾਣ ਇਸ ਵਿਚ ਅਮੈਂਡਮੈਂਟ ਕਰ ਲਈ ਹੈ, ਇਸ ਨੂੰ ਵਿਦੜਰਾਅ ਕਰ ਲਿਆ ਹੈ ਜਾਂ ਨਹੀਂ ?

**ਰਾਜ ਮੰਤਰੀ** : ਜੇ ਅਜਿਹੀ ਗੱਲ ਹੈ ਤਾਂ ਜ਼ਰੂਰ ਵਾਪਸ ਲੈ ਲਵਾਂਗੇ।

---

APPOINTMENT OF DR. PRUTHI TO THE CORPORATIONS/COMPANIES

***1320. Sardar Baldev Singh Mann** : Will the Minister for Industries be pleased to state .—

(a) the names of the Government Industrial Corporations and Companies in which Dr. Pruthi was appointed by the previous Ministry and the capacity in which he was so appointed;

(b) the names of Government Industrial Corporations and Companies in which he has been appointed by the present Ministry and the capacity in which he has been so appointed ?

**Excise and Taxation Minister** (Shri Hit Abhilashi) : (a) The previous Ministry had not appointed Dr. Pruthi in any capacity in any of the Corporations under the Industries Department. The Punjab State Industrial Development Corporation had appointed him as Consultant in September, 1975. The term expired in August, 1977.

(b) Dr. Surinder P.S. Pruthi had been appointed as Director of the Punjab State Industrial Development Corporation Ltd., by the present Ministry. His term expired on 20th July, 1978.

**ਸਰਦਾਰ ਬਲਦੇਵ ਸਿੰਘ ਮਾਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੀ ਸਰਕਾਰ ਨੇ ਡਾਕਟਰ ਪਰੂਥੀ ਨੂੰ ਬਣਾ ਦਿਤਾ ਕੰਸਲਟੈਂਟ ਅਤੇ ਫਿਰ ਡਾਇਰੈਕਟਰ ਪੀ. ਐਸ.ਆਈ.ਡੀ.ਸੀ., ਇਨ੍ਹਾਂ ਦੀਆਂ ਕੁਆਲੀਫਿਕੇਸ਼ਨਜ਼ ਕੀ ਹਨ ? ਜਦੋਂ ਇਨ੍ਹਾਂ ਨੂੰ ਪਤਾ ਸੀ ਕਿ ਡਾਕਟਰ ਪਰੂਥੀ ਦੇ ਖ਼ਿਲਾਫ ਕੰਪਲੇਂਟ ਹੈ ਔਰ ਸੀ. ਆਈ. ਡੀ. ਇਨਕੁਆਰੀ ਕਰ ਰਹੀ ਹੈ ਔਰ ਮਾਮਲਾ ਕਮਿਸ਼ਨ ਨੂੰ ਜਾਣਾ ਹੈ ਫਿਰ ਅੱਗੇ ਨੂੰ ਇਨ੍ਹਾਂ ਨੂੰ ਨਾ ਲੈਣ ਵਾਸਤੇ ਸਰਕਾਰ ਨੇ ਵਿਚਾਰਿਆ ਕਿਉਂ ਨਹੀਂ ?

**ਆਬਕਾਰੀ ਤੇ ਕਰ ਮੰਤਰੀ** : ਇਨ੍ਹਾਂ ਨੂੰ ਨਵੰਬਰ, 1975 ਵਿਚ ਲਗਾਇਆ ਗਿਆ ਸੀ ਔਰ ਇਨ੍ਹਾਂ ਦੀ ਟਰਮ ਅਗਸਤ, 1977 ਵਿਚ ਖ਼ਤਮ ਹੋ ਗਈ ਸੀ। ਪਿਛਲੀ ਸਰਕਾਰ ਨੇ ਇਨ੍ਹਾਂ ਨੂੰ ਲਗਾਇਆ ਸੀ ਅਤੇ 24,000/- ਰੁਪਏ ਸਾਲਾਨਾ ਇਨ੍ਹਾਂ ਨੂੰ ਆਨਰੇਰੀਅਮ ਦਿੱਤਾ ਸੀ। ਇਸ ਤੋਂ ਇਲਾਵਾ ਜਦੋਂ ਇਹ ਆਉਣ ਜਾਣਗੇ ਤਾਂ ਜੋ ਇਨ੍ਹਾਂ ਦਾ ਐਕਚੁਅਲ ਖਰਚਾ ਹੋਏਗਾ ਉਹ ਵੀ

[ਆਬਕਾਰੀ ਅਤੇ ਕਰ ਮੰਤਰੀ]

ਇਨ੍ਹਾਂ ਨੂੰ ਦਿੱਤਾ ਜਾਏਗਾ। ਇਸ ਤੋਂ ਇਲਾਵਾ ਚੰਡੀਗੜ੍ਹ ਵਿਚ ਜਦੋਂ ਇਹ ਰਹਿਣਗੇ ਤਾਂ ਉਸ ਦਾ ਪ੍ਰਬੰਧ ਕਰਨ ਦਾ ਖ਼ਰਚਾ ਵੀ ਸਰਕਾਰ ਦੇ ਜ਼ਿੰਮੇਂ ਹੋਏਗਾ। ਲੇਕਿਨ ਉਨ੍ਹਾਂ ਦੀ ਟਰਮ ਅਗਸਤ, 1977 ਵਿਚ ਖ਼ਤਮ ਹੋ ਗਈ। ਇਸ ਸਰਕਾਰ ਨੇ ਪੀ. ਐਸ. ਆਈ. ਡੀ. ਸੀ. ਵਿਚ ਬਤੌਰ ਡਾਇਰੈਕਟਰ ਦੇ ਲਗਾਇਆ ਹੈ ਔਰ ਇਨ੍ਹਾਂ ਨੂੰ ਕੋਈ ਆਨਰੇਰੀਅਮ ਨਹੀਂ ਦਿੱਤਾ ਗਿਆ। ਨਾਰਮਲ ਜੋ ਹੋਰ ਡਾਇ-ਰੈਕਟਰ ਟੀ. ਏ. ਡੀ. ਏ. ਲੈਂਦੇ ਹਨ ਉਹ ਹੀ ਇਨ੍ਹਾਂ ਨੂੰ ਮਿਲਦਾ ਹੈ। ਦੂਜੀ ਗੱਲ ਜੋ ਇਨ੍ਹਾਂ ਨੂੰ ਰੱਖਣ ਬਾਰੇ ਕੀਤੀ ਗਈ ਹੈ ਉਸ ਬਾਰੇ ਇਹ ਹੈ ਕਿ ਇਨ੍ਹਾਂ ਦਾ ਕਾਫੀ ਐਕਸਪੀਰੀਐਂਸ ਸਮਝਿਆ ਗਿਆ ਸੀ। ਉਸ ਨੇ ਪੀ. ਐਚ. ਡੀ. ਦੀ ਡਿਗਰੀ ਲੰਡਨ ਸਕੂਲ ਆਫ ਇਕਨਾਮਿਕਸ ਤੋਂ ਲਈ। ਬਿਜ਼ਨੈਸ ਐਡਮਨਿ-ਸਟਰੇਸ਼ਨ ਦੀ ਡਿਗਰੀ ਹਾਰਵਾਰਡ ਯੂਨੀਵਰਸਿਟੀ ਤੋਂ ਲਈ। ਉਹ ਪਰੋਫੈਸਰ ਆਫ਼ ਇਕਨਾਮਿਕਸ ਰਿਹਾ ਹੈ। ਉਹ ਇੰਡੀਅਨ ਇਨਸਟੀਚਿਊਟ ਆਫ ਮੈਨੇਜਮੈਂਟ, ਅਹਿਮਾਦਾਬਾਦ ਅਤੇ ਰੈਲਿਸ, ਬਰਦਰਜ਼ ਦੇ ਐਡਵਾਈਜ਼ਰ ਹਨ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਡਾਕਟਰ ਪਰੂਥੀ ਇਹੋ ਜਿਹਾ ਆਦਮੀ ਹੈ ਜਿਹੜਾ ਪਿਛਲੀ ਮਨਿਸਟਰੀ ਕੋਲੋਂ ਅਪੁਆਇੰਟਮੈਂਟ ਲੈ ਕੇ ਇੰਡਸਟਰੀਅਲ ਕਾਰਪੋਰੇਸ਼ਨ ਨੂੰ ਲੁੱਟਦਾ ਰਿਹਾ ਹੈ ਉਸ ਦੇ ਖ਼ਿਲਾਫ ਪਿਛਲੀ ਮਨਿਸਟਰੀ ਵੇਲੇ ਮੈਂ ਅਵਾਜ਼ ਉਠਾਈ ਸੀ। ਉਸ ਦੇ ਖ਼ਿਲਾਫ਼ ਇਨਕੁਆਇਰੀ ਹੋਣੀ ਸੀ ਪਰ ਉਸ ਨੂੰ ਹਟਾਇਆ ਨਹੀਂ ਗਿਆ ਅਤੇ ਇਸ ਤਰ੍ਹਾਂ ਉਹ ਕਾਰਪੋਰੇਸ਼ਨ ਨੂੰ ਲੁੱਟਦਾ ਰਿਹਾ। ਮੈਂ ਇਨ੍ਹਾਂ ਦੀ ਸਰਕਾਰ ਨੂੰ ਡਾਕੂਮੈਂਟਰੀ ਪਰੂਫ ਦਿੱਤੇ। ਮੈਂ ਫੋਟੋ-ਸਟੈਟ ਕਾਪੀਆਂ ਦਿੱਤੀਆਂ। ਇਹੋ ਜਿਹੇ ਕੁਰਪਟ ਆਦਮੀ ਨੂੰ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਡਾਇਰੈਕਟਰ ਬਣਾਇਆ ਗਿਆ। ਉਹ ਕੁਰੱਪਟ ਐਲੀਮੈਂਟ ਨਾਲ ਰਲਕੇ ਕਾਰਪੋਰੇਸ਼ਨ ਨੂੰ ਲੁੱਟਦਾ ਰਿਹਾ ਹੈ। ਇਹੋ ਜਿਹੇ ਆਦਮੀ ਦੇ ਖ਼ਿਲਾਫ਼ ਇਨਕੁਆਇਰੀ ਕਰਾਕੇ ਸਖ਼ਤ ਐਕਸ਼ਨ ਲੈਣਾ ਚਾਹੀਦਾ ਹੈ। ਕੀ ਮਨਿਸਟਰ ਸਾਹਿਬ ਐਸਾ ਕਰਨ ਨੂੰ ਤਿਆਰ ਹਨ ?

**ਮੰਤਰੀ** : ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਅਤੇ ਹੁਣ ਫਿਰ ਦਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਕਿਸੇ ਨੂੰ ਕੋਈ ਲੁੱਟ ਦਾ ਮੌਕਾ ਨਹੀਂ ਦਿੱਤਾ। ਉਸ ਨੂੰ ਡਾਇਰੈਕਟਰ ਐਪੁਆਇਟ ਕੀਤਾ ਅਤੇ ਕੋਈ ਆਨਰੇਰੀਅਮ ਨਹੀਂ ਦਿੱਤਾ, ਸਿਰਫ ਟੀ. ਏ. ਡੀ. ਏ. ਦੇਣਾ ਸੀ। ਇਸ ਵਿਚ ਕੋਈ ਲੁੱਟ ਦੀ ਗੁੰਜਾਇਸ਼ ਨਹੀਂ ਹੈ। ਕਾਬਲ ਆਦਮੀ ਸਮਝਕੇ ਉਸ ਨੂੰ ਐਪੁਆਇੰਟ ਕੀਤਾ ਗਿਆ। ਜਿਸ ਤਰ੍ਹਾਂ ਡਾਂਗ ਸਾਹਿਬ ਨੇ ਜ਼ਿਕਰ ਕੀਤਾ ਹੈ ਅਗਰ ਉਹ ਇਸ ਬਾਰੇ ਪੂਰੀ ਜਾਣਕਾਰੀ ਦੇਣ ਤਾਂ ਸਰਕਾਰ ਹਰ ਵੇਲੇ ਉਸ ਦੀ ਪੜਤਾਲ ਕਰਨ ਵਾਸਤੇ ਤਿਆਰ ਹੈ। ਅਗਰ ਉਨ੍ਹਾਂ ਦੇ ਖ਼ਿਲਾਫ ਕੋਈ ਗਲ ਸਾਬਤ ਹੋ ਜਾਵੇ ਤਾਂ ਇਹ ਸਰਕਾਰ ਪਰੂਥੀ ਹੀ ਕੀ ਹੋਰ ਕਿਸੇ ਨਾਲ ਵੀ ਅਜਿਹੇ ਕੇਸਿਜ਼ ਵਿਚ ਹਮਦਰਦੀ ਨਹੀਂ ਕਰੇਗੀ ਅਤੇ ਪੂਰਾ ਇਨਸਾਫ ਕਰੇਗੀ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੇ ਉਸ ਦੇ ਖਿਲਾਫ ਲਿਖ ਕੇ ਦਿੱਤਾ ਅਤੇ ਫੋਟੋ ਸਟੈਟ ਕਾਪੀ ਦਿੱਤੀ, ਕੀ ਇਤਨਾ ਹੀ ਠੀਕ ਨਹੀਂ ਸੀ। ਹੁਣ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਲਿਖਕੇ ਦਿਓ। ਕੀ ਡਾਂਗ ਸਾਹਿਬ ਨੇ ਜੋ ਲਿਖ ਕੇ ਦਿੱਤਾ ਸੀ ਉਹ ਕਾਫੀ ਨਹੀਂ ਸੀ ? ਵਿਸ਼ਵਨਾਥਨ ਜੀ ਨੇ ਵੀ ਕਿਹਾ ਸੀ ਕਿ ਉਸ ਨੇ ਲੁੱਟ ਪਾਈ ਹੋਈ ਸੀ।

**ਮੰਤਰੀ** : ਲੁਟ ਦੇ ਬਾਰੇ ਤਾਂ ਜਵਾਬ ਇਨ੍ਹਾਂ ਨੂੰ ਆਪ ਦੇਣਾ ਚਾਹੀਦਾ ਸੀ। ਇਨ੍ਹਾਂ ਨੇ ਹੀ ਲੁੱਟ ਪਵਾਈ ਸੀ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਆਪਣੀ ਕਾਬਲੀਅਤ ਦੇ ਨਾਲ ਚਲਿਆ ਆਉਂਦਾ ਹੈ ਜਾਂ ਕਿਸੇ ਉਸਤਾਦੀ ਨਾਲ ?

**ਮੰਤਰੀ** : ਸਰਕਾਰ ਨੇ ਸਾਰੀਆਂ ਕਾਬਲੀਅਤਾਂ ਦੇਖੀਆਂ ਹਨ । ਦੋ ਕਿਤਾਬਾਂ ਵੀ ਮੇਰੇ ਪਾਸ ਪਈਆਂ ਹਨ ਜੋ ਕਿ ਉਸ ਆਦਮੀ ਦੀਆਂ ਲਿਖੀਆਂ ਹੋਈਆਂ ਹਨ ਜਿਹੜੀਆਂ ਕਿ ਕਾਫੀ ਪ੍ਰਚਲਤ ਹਨ । ਉਸਤਾਦੀ ਦੀ ਗੱਲ ਨੋਟਿਸ ਵਿਚ ਨਹੀਂ ਆਈ। ਜੇ ਨੋਟਿਸ ਵਿਚ ਆਈ ਤਾਂ ਉਹ ਉਸਤਾਦੀ ਦੀ ਸਜ਼ਾ ਭੁਗਤੇਗਾ ।

**ਸਰਦਾਰ ਗੁਰਦਰਸ਼ਨ ਸਿੰਘ** : ਪੰਜਾਬ ਬਰੀਵਰੀਜ਼, ਲੁਧਿਆਣਾ ਜਿਸ ਦੀ ਕੀਮਤ 3 ਕਰੋੜ ਰੁਪਏ ਦੀ ਸੀ ਉਹ 80 ਲੱਖ ਰੁਪਏ ਵਿਚ ਵੇਚੀ ਗਈ, ਕੀ ਇਹ ਵੀ ਉਸ ਦੀ ਐਡਵਾਈਸ ਨਾਲ ਵੇਚੀ ਗਈ ?

**ਮੰਤਰੀ** : ਇਸ ਸਵਾਲ ਦਾ ਇਸ ਨਾਲ ਕੋਈ ਤੁਅਲਕ ਨਹੀਂ ਹੈ । ਬਾਕੀ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਵੈਲ ਕੰਸਿਡਰਡ ਪਰਪੋਜ਼ਲ ਦੇ ਨਾਲ ਫੈਸਲਾ ਕੀਤਾ ਗਿਆ ਸੀ ।

**ਸ੍ਰੀ ਮਨਮੋਹਨ ਕਾਲੀਆ** : ਡਾਕਟਰ ਪਰੂਥੀ ਬਾਰੇ ਜਿਹੜਾ ਦਸਿਆ ਹੈ ਕਿ ਸੌ ਰੁਪਿਆ ਪਰ ਸਿਟਿੰਗ ਦਾ ਉਨ੍ਹਾਂ ਨੂੰ ਅਲਾਉਂਸ ਮਿਲਦਾ ਹੈ,ਮੈਂ ਪੁੱਛਣਾ ਚਾਹੁੰਦਾ ਹਾਂ ਕਿ ਟੀ.ਏ. ਉਹ ਬਾਈ ਏਅਰ ਚਾਰਜ ਕਰਦਾ ਹੈ ਜਾਂ ਬਾਈ ਟਰੇਨ ਚਾਰਜ ਕਰਦਾ ਹੈ ?

**ਮੰਤਰੀ** : ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ ।

**ਸ੍ਰੀ ਅ. ਵਿਸ਼ਵਨਾਥਨ**: ਕੀ ਸੈਲਾਈਨ ਪਲਾਂਟ, ਨੰਗਲ ਵੀ ਡਾਕਟਰ ਪਰੂਥੀ ਦੀ ਐਕਸਪਰਟ ਐਡਵਾਈਸ ਨਾਲ ਲਾਇਆ ਗਿਆ ਸੀ । ਸਰਦਾਰ ਗੁਰਦਰਸ਼ਨ ਸਿੰਘ ਨੇ ਵੀ ਠੀਕ ਕਿਹਾ ਹੈ ਕਿ ਕੀ ਪੰਜਾਬ ਬਰੀਵਰੀਜ਼, ਲੁਧਿਆਣਾ ਨੂੰ ਵੀ ਡਾਕਟਰ ਪਰੂਥੀ ਦੀ ਐਡਵਾਈਸ ਤੇ 80 ਲਖ ਰੁਪਏ ਵਿਚ ਵੇਚ ਦਿੱਤਾ ਗਿਆ। ਕੀ ਹੋਰ ਵੀ ਜੋ ਐਬਾਰਟਿਵ, ਕੈਂਸਰਸ ਇੰਡਸਟਰੀਜ਼ ਲਾਈਆਂ ਹਨ ਜਾਂ ਲਾਈਆਂ ਜਾ ਰਹੀਆਂ ਹਨ, ਇਹ ਵੀ ਉਸ ਦੀ ਐਡਵਾਈਸ ਥੱਲੇ ਹੀ ਲਾਈਆਂ ਜਾ ਰਹੀਆਂ ਹਨ ?

Is there any other State Government which is seeking his expert consultancy/advice ? Is it also a fact that those persons who fail to get admission in any college of India by dint of their black money go abroad and get degrees from there and they parade as and are considered as experts here ?

**Mr. Speaker :** But they cannot take degrees from London School of Economics.

**Sri A. Vishwanathan :** But they do.

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁਦਾ ਹਾਂ ਕਿ ਪਹਿਲਾਂ ਟਰਾਂਸਪੋਰਟ ਮਨਿਸਟਰ ਨੇ ਜਵਾਬ ਦਿੱਤਾ ਕਿ ਮੈਨੂੰ ਕੋਈ ਪਤਾ ਨਹੀਂ ਹੈ ਦੂਸਰੇ ਵਜ਼ੀਰ ਨੂੰ ਪਤਾ ਹੋਣਾ ਹੈ । ਹੁਣ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਨੇ ਕਿਹਾ ਹੈ ਕਿ ਮੈਨੂੰ ਕੁਝ ਪਤਾ ਨਹੀਂ ਹੈ ਕਿ ਕਿਸ ਨੇ ਐਪੁਆਇੰਟਮੈਂਟ ਕੀਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰਾਂ ਦੀ ਜੁਆਇਂਟ ਰਿਸਪਾਂਸੀਬਿਲਿਟੀ ਹੈ ਜਾਂ ਨਹੀਂ ?

ਸ਼੍ਰੀ ਸਪੀਕਰ : ਤੁਹਾਡਾ ਸਵਾਲ ਹੀ ਇਰਰੈਲੇਵੈਂਟ ਹੈ । I disallow it.

---

STARRED QUESTIONS NOS. *1347 AND 1241

**Mr. Speaker**: Extensions have been asked for in respect of Starred Questions Nos. 1347 and 1241.

---

SELECTION OF CANDIDATES FOR VARIOUS POSTS ADVERTISED BY THE SUBORDINATE SERVICES SELECTION BOARD.

***1354. 1. Sardar Sarup Singh**
**2. Shri Romesh Chander** : Will the Chief Minister be pleased to state whether the work of selection of candidates for various posts advertised by the Subordinate Services Selection Board has been continuing according to the schedule and interviews have been held as usual during the last two months i.e. December, 1978 and January, 1979; if not, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ।

**ਸਰਦਾਰ ਸਰੂਪ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਪਿਛਲੇ ਦੋ ਮਹੀਨਿਆਂ ਤੋਂ ਮੈਂਬਰਾਂ ਦੇ ਵਿਚ ਨੰਬਰਾਂ ਦਾ ਰੌਲਾ ਹੈ । ਇਸ ਝਗੜੇ ਕਰਕੇ ਜਿਹੜੀਆਂ ਇੰਟਰਵਿਊ ਹੋਈਆਂ ਹਨ ਉਨ੍ਹਾਂ ਦੇ ਰਿਜ਼ਲਟ ਰੁਕ ਗਏ ਹਨ । ਕੀ ਇਹ ਠੀਕ ਹੈ ?

**ਮੁੱਖ ਮੰਤਰੀ** : ਕੋਈ ਰਿਜ਼ਲਟ ਨਹੀਂ ਰੁਕਿਆ, ਕੰਮ ਠੀਕ ਚਲ ਰਿਹਾ ਹੈ ।

**ਸ਼੍ਰੀ ਰਮਸ਼ ਚੰਦਰ** : ਪਿਛਲੇ ਕੁਝ ਮਹੀਨਿਆਂ ਤੋਂ ਮੈਂਬਰਾਂ ਅਤੇ ਚੇਅਰਮੈਨ ਦੇ ਵਿਚਕਾਰ ਡੈਡਲਾਕ ਚਲ ਰਿਹਾ ਹੈ ਕਿਉਂਕਿ ਚੇਅਰਮੈਨ ਨੇ ਪਰਸਨੈਲਿਟੀ ਟੈਸਟ ਦੇ 20 ਨੰਬਰ ਆਪਣੇ ਰਖੇ ਹਨ ਅਤੇ ਬਾਕੀ ਮੈਂਬਰਾਂ ਦੇ ਪੰਜ ਪੰਜ ਨੰਬਰ ਰੱਖੇ ਹਨ। ਪਹਿਲਾਂ ਨੰਬਰ ਬਰਾਬਰ ਹੁੰਦੇ ਸੀ । ਪਬਲਿਕ ਸਰਵਿਸ ਕਮਿਸ਼ਨ ਵਿਚ ਹੁਣ ਵੀ ਬਰਾਬਰ ਨੰਬਰ ਹਨ । ਚੇਅਰਮੈਨ ਨੇ ਆਪਣੇ 20 ਨੰਬਰ ਕਰ ਲੈਣ ਨਾਲ ਅਤੇ ਬਾਕੀ ਮੈਂਬਰਾਂ ਦੇ ਪੰਜ ਪੰਜ ਨੰਬਰ ਕਰ ਲੈਣ ਨਾਲ ਉਨ੍ਹਾਂ ਵਿਚਕਾਰ ਡੈਡਲਾਕ ਪੈਦਾ ਹੋ ਗਿਆ ਹੈ ਅਤੇ ਜਿਹੜੀਆਂ ਇੰਟਰਵਿਊਜ਼ ਹੋਈਆਂ ਹਨ ਉਨ੍ਹਾਂ ਦੀਆਂ ਜਿਹੜੀਆਂ ਸਿਲੈਕਸ਼ਨ ਲਿਸਟਾਂ ਬਣੀਆਂ ਹਨ ਉਨ੍ਹਾਂ ਉਤੇ ਉਨ੍ਹਾਂ ਮੈਂਬਰਾਂ ਨੇ ਦਸਖਤ ਕਰਨ ਤੋਂ ਇਨਕਾਰ ਕਰ ਦਿੱਤਾ ਹੈ ਅਤੇ ਇਸੇ ਕਰਕੇ ਸਿਲੈਕਟਿਡ ਕੈਂਡੀਡੇਟਸ ਦੀ ਲਿਸਟ ਰਿਲੀਜ਼ ਨਹੀਂ ਹੋਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਐਸਾ ਡੈਡਲਾਕ ਹੈ ?

**ਮੁੱਖ ਮੰਤਰੀ** : ਇਨ੍ਹਾਂ ਨੇ ਪਿਛਲੀ ਹੋਈ ਇੰਟਰਵਿਊ ਦੀ ਗੱਲ ਕੀਤੀ ਹੈ। ਉਦੋਂ ਸਤਾਰਾਂ ਕੈਟੇਗਰੀਆਂ ਦੀਆਂ ਇੰਟਰਵਿਊਆਂ ਹੋਈਆਂ ਸਨ । ਉਨ੍ਹਾਂ ਦੇ ਅਗਜ਼ਾਮੀਨੇਸ਼ਨ ਹੋਏ, ਕੰਪੀਟੀਸ਼ਨ ਹੋਏ । ਕੋਈ ਐਸਾ ਡੈਡਲਾਕ ਪੈਦਾ ਨਹੀਂ ਹੋਇਆ ਜਿਸ ਤਰ੍ਹਾਂ ਉਹ ਕਹਿ ਰਹੇ ਹਨ । ਇਕ ਦੋ ਵਾਰ ਸਾਰੇ ਮੈਂਬਰ ਮੇਰੇ ਕੋਲ

---

*For Starred Question No. 1347 and 1241 and replies thereto please see Debate dated 8th March, 1979 (Morning Sitting).

ਵੀ ਆਏ ਹਨ ਪਰ ਉਨ੍ਹਾਂ ਨੇ ਇਸ ਬਾਰੇ ਕੋਈ ਗੱਲ ਨਹੀਂ ਕੀਤੀ । ਅੱਜ ਇਨ੍ਹਾਂ ਨੇ ਇਹ ਗਲ ਮੇਰੇ ਨੋਟਿਸ ਵਿਚ ਲਿਆਂਦੀ ਹੈ ਮੈਂ ਉਨ੍ਹਾਂ ਨੂੰ ਬੁਲਾ ਕੇ ਪੁੱਛ ਲਵਾਂਗਾ ਕਿ ਕੀ ਕੋਈ ਡੈਡਲਾਕ ਹੈ ?

**ਚੌਧਰੀ ਬਲਰਾਮ ਜਾਖੜ** : ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪਰੀਵੀਅਸ ਬੋਰਡ ਦੀ ਕੋਈ ਸਿਲੈਕਸ਼ਨ ਲਿਸਟ ਹੈ ? ਕੀ ਉਸ ਉਤੇ ਕੋਈ ਫਾਲੋ ਅੱਪ ਐਕਸ਼ਨ ਕੀਤਾ ਜਾ ਰਿਹ ਹੈ, ਜਾਂ ਨਹੀਂ; ਜੇ ਨਹੀਂ ਤਾਂ ਕੀ ਵਜਾਹ ਹੈ ?

**ਮੁੱਖ ਮੰਤਰੀ** : ਇਹ ਕੁਐਸ਼ਚਨ ਤਾਂ ਜਿਹੜੀਆਂ ਨਵੀਆਂ ਪੋਸਟਾਂ ਕਰੀਏਟ ਹੋਈਆਂ ਹਨ ਉਨ੍ਹਾਂ ਬਾਰੇ ਹੈ । ਜਿਹੜੀਆਂ ਪੋਸਟਾਂ ਦੀ ਪਿਛਲੇ ਚਾਰ ਪੰਜ ਸਾਲਾਂ ਤੋਂ ਸਿਲੈਕਸ਼ਨ ਹੋਈ ਸੀ ਉਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ । ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ ।

**ਮਾਸਟਰ ਬਾਬੂ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਦੀ ਐਸ਼ੋਰੈਂਸ ਦੇਣਗੇ ਕਿ ਜਿਸ ਤਰ੍ਹਾਂ ਪਬਲਿਕ ਸਰਵਿਸ ਕਮਿਸ਼ਨ ਵਾਲੇ ਇੰਟਰਵਿਊ ਲੈ ਕੇ ਉਸੇ ਦਿਨ ਜਾਂ ਦੂਸਰੇ ਦਿਨ ਰਿਜ਼ਲਟ ਕੱਢ ਦਿੰਦੇ ਹਨ ਇਸੇ ਤਰ੍ਹਾਂ ਹੀ ਬੋਰਡ ਵਾਲੇ ਵੀ ਰਿਜ਼ਲਟ ਕੱਢ ਦਿਆ ਕਰਨ । ਕੀ ਇਸ ਤਰ੍ਹਾਂ ਇਹ ਕੋਈ ਟਾਈਮ ਬਾਊਂਡ ਕਰਨ ਵਾਸਤੇ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦਾ ਕੋਈ ਸਿਸਟਮ ਕੱਢ ਲਿਆ ਜਾਵੇਗਾ ਤਾਂ ਕਿ ਜਲਦੀ ਤੋਂ ਜਲਦੀ ਜਿਤਨਾ ਪਾਸੀਬਲ ਹੋ ਸਕੇ ਕੀਤਾ ਜਾ ਸਕੇ ।

**Mr. Speaker** : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### COGNIZABLE OFFENCES AGAINST THE POLICE OFFICERS/OFFICIALS

***612. Comrade Satya Pal Dang** : Will the Chief Minister be pleased to state :—

(a) the names of police officers/officials, who committed cognizable offences and against whom cases were registered during the period from 1st July, 1977 to date ;

(b) the nature of cases as also the present position of each of the cases district-wise ;

(c) the details of cases in which crimes against women were committed by police officers/officials during the said period?

**ਸਰਦਾਰ ਪਰਕਾਸ਼ ਸਿੰਘ ਬਾਦਲ** : ੳ, ਅ ਅਤੇ ੲ ਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

| (ੳ) ਪੁਲਿਸ ਅਫ਼ਸਰਾਂ /ਕਰਮਚਾਰੀਆਂ ਦੇ ਨਾਂ ਜਿਨ੍ਹਾਂ ਨੇ ਮਿਤੀ 1-7-77 ਤੋਂ ਹੁਣ ਤੱਕ ਦੇ ਦੌਰਾਨ ਹੱਥ ਪਾਉਣ ਯੋਗ ਅਪਰਾਧ ਕੀਤੇ ਅਤੇ ਕੇਸ ਦਰਜ ਕੀਤੇ ਗਏ। | (ਅ) ਕੇਸ ਦੀ ਕਿਸਮ | ਵਰਤਮਾਨ ਸਥਿਤੀ |
|---|---|---|
| ਜ਼ਿਲ੍ਹਾ ਅੰਮ੍ਰਿਤਸਰ | | |
| 1. ਸਿਪਾਹੀ ਅਮਰ ਸਿੰਘ 1070<br>2. ਸਿਪਾਹੀ ਚਮਨ ਲਾਲ 381 | ਮੁਕਦਮਾ ਨੰ: 207/77 ਅ/ਧ 223/224 ਆਈ. ਪੀ. ਸੀ. ਥਾਣਾ ਏ. ਡਵੀਜ਼ਨ ਅੰਮ੍ਰਿਤਸਰ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। |
| 3. ਸਿਪਾਹੀ ਗੁਰਦਿਆਲ ਸਿੰਘ 704<br>4. ਸਿਪਾਹੀ ਕਿਸ਼ਨ ਸਿੰਘ 23 | ਮੁਕਦਮਾ ਨੰ: 222, ਮਿਤੀ 4-9-77 ਅ/ਧ 224 ਆਈ. ਪੀ. ਸੀ. ਥਾਣਾ ਡਵੀਜ਼ਨ ਨੰ: 2 ਲੁਧਿਆਣਾ। | ਅਦਾਲਤ ਵਿਚ ਚਲ ਰਿਹਾ ਹੈ। |
| 5. ਥਾਣੇਦਾਰ ਦਲਜੀਤ ਸਿੰਘ 150/ਜੇ<br>6. ਮੁੱਖ ਸਿਪਾਹੀ ਕੱਥਾ ਸਿੰਘ 1717<br>7. ਮੁੱਖ ਸਿਪਾਹੀ ਮਦਨ ਲਾਲ 942<br>8. ਸਿਪਾਹੀ ਪਰਸੋਤਮ ਲਾਲ 1381 | ਮੁਕਦਮਾ ਨੰ: 258 ਮਿਤੀ 13-9-77 ਅ/ਧ 304/34 ਆਈ. ਪੀ. ਸੀ. ਥਾਣਾ ਏ. ਡਵੀਜ਼ਨ ਅੰਮ੍ਰਿਤਸਰ। | ਮੁਕਦਮੇ ਦਾ ਫੈਸਲਾ ਕੀਤਾ ਗਿਆ ਹੈ ਅਤੇ ਦੋਸ਼ੀ ਬਰੀ ਕੀਤਾ ਗਿਆ ਹੈ। |
| 9. ਸਿਪਾਹੀ ਸ਼ਿਵ ਲਾਲ 1900 | ਮੁਕਦਮਾ ਨੰ: 128/77 ਅ/ਧ 7 ਈ.ਐਸ.ਐਸ. ਐਕਟ ਥਾਣਾ ਕਥੂ ਨੰਗਲਾ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। |
| 10. ਸਿਪਾਹੀ ਗੁਰਦੀਪ ਸਿੰਘ 352 | ਮੁਕਦਮਾ ਨੰ: 275/77 ਅ/ਧ 5/2/47 ਪੀ.ਸੀ.ਐਕਟ ਥਾਣਾ ਅਜਨਾਲਾ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। |

| | | | |
|---|---|---|---|
| 11. | ਸਿਪਾਹੀ ਜਗਦੀਸ਼ ਸਿੰਘ 2576 | ਮੁਕਦਮਾ ਨੰ: 268/77 ਅ/ਧ 13-3-67 ਜੂਆ ਐਕਟ, ਥਾਣਾ ਕੋਤਵਾਲੀ ਅੰਮ੍ਰਿਤਸਰ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |
| 12. | ਸਿਪਾਹੀ ਗੁਰਚਰਨਜੀਤ ਸਿੰਘ 99 | ਮੁਕੱਦਮਾ ਨੰ: 365, ਮਿਤੀ 1-12-77 ਅ/ਧ 7 ਈ.ਐਸ.ਐਸ. ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ । |
| 13. | ਸਿਪਾਹੀ ਪ੍ਰੀਤਮ ਸਿੰਘ 337 | ਮੁਕੱਦਮਾ ਨੰ: 280 ਮਿਤੀ 10-9-77 ਅ/ਧ 29 ਪੁਲਿਸ ਐਕਟ, ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 14. | ਸਿਪਾਹੀ ਪ੍ਰੀਤਪਾਲ ਸਿੰਘ 1444 | ਮੁਕੱਦਮਾ ਨੰ: 364/77 ਅ/ਧ 7 ਈ.ਐਸ.ਐਸ. ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ । |
| 15. | ਸਿਪਾਹੀ ਦੀਨਾ ਨਾਥ 1013 | ਮੁਕਦਮਾ ਨੰ: 359 ਮਿਤੀ 19-12-77 ਅ/ਧ 7 ਈ.ਐਸ.ਐਸ. ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ । |
| 16. | ਸਿਪਾਹੀ ਗੁਰਬਚਨ ਸਿੰਘ 2115 | ਮੁਕਦਮਾ ਅ/ਧ 34/5/61 ਪੁਲਿਸ ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 17. | ਸਿਪਾਹੀ ਹਰਭਜਨ ਸਿੰਘ 1487 | ਮੁਕਦਮਾ ਅ/ਧ 34/5/61 ਪੁਲਿਸ ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ । |
| 18. | ਮੁੱਖ ਸਿਪਾਹੀ ਗੁਰਾਦਿੱਤਾਮਲ 1916 | ਮੁਕਦਮਾ ਨੰ: 346, ਮਿਤੀ 9-10-77 ਅ/ਧ 25/54/59 ਅਸਲਾ ਐਕਟ, ਥਾਣਾ 'ਏ' ਡਵੀਜ਼ਨ ਅੰਮ੍ਰਿਤਸਰ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 19. | ਥਾਣੇਦਾਰ ਗੁਰਮੁਖ ਸਿੰਘ ਜੇ/72 | ਮੁਕਦਮਾ ਨੰ: 5/78 ਅ/ਧ 5-2-47 ਪੀ.ਸੀ. ਐਕਟ ਅਤੇ 466 ਆਈ.ਪੀ.ਸੀ. ਥਾਣਾ ਸਿਟੀ ਤਰਨ ਤਾਰਨ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |

| 1 | 2 | 3 | 4 |
|---|---|---|---|
| 20. | ਥਾਣੇਦਾਰ ਸੋਹਨ ਸਿੰਘ 9/ਜੇ | ਮੁਕੱਦਮਾ ਨੰ: 3/78 ਅ/ਧ 5/2/47 ਪੀ.ਸੀ. ਐਕਟ ਥਾਣਾ ਕਥੂ ਨੰਗਲਾ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ । |
| 21. | ਸਿਪਾਹੀ ਮਨਜੀਤ ਸਿੰਘ 868 | ਮੁਕੱਦਮਾ ਨੰ: 268/77 ਅ/ਧ 302/109 ਆਈ.ਪੀ.ਸੀ. ਐਕਟ ਥਾਣਾ ਭਿਖੀ ਵਿੰਡ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ ਹੈ। |
| 22. | ਸਿਪਾਹੀ ਗੁਰਮੇਲ ਸਿੰਘ 72 | ਮੁਕੱਦਮਾ ਨੰ: 230/77 ਅ/ਧ 326/325/307/34 ਆਈ.ਪੀ.ਸੀ. ਥਾਣਾ ਸਦਰ ਅੰਮ੍ਰਿਤਸਰ । | ਦੋਸ਼ੀ ਨੂੰ ਅਦਾਲਤ ਵੱਲੋਂ 1-10-77 ਨੂੰ ਸਜ਼ਾ ਹੋ ਗਈ ਹੈ। |
| 23. | ਮੁੱਖ ਸਿਪਾਹੀ ਹਰਦਿਆਲ ਸਿੰਘ 290 | ਮੁਕੱਦਮਾ ਨੰ: 15/78 ਅ/ਧ 279/429 ਆਈ.ਪੀ.ਸੀ. ਥਾਣਾ ਡਵੀਜ਼ਨ ਅੰਮ੍ਰਿਤਸਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 24. | ਸਿਪਾਹੀ ਸੂਰਤ ਸਿੰਘ 778 | ਮੁਕੱਦਮਾ ਨੰ: 51/78 ਅ/ਧ 366/376/34 ਆਈ.ਪੀ.ਸੀ. ਥਾਣਾ ਸਦਰ ਅੰਮ੍ਰਿਤਸਰ । | ਦੋਸ਼ੀ ਅਦਾਲਤ ਵਲੋਂ ਬਰੀ ਕੀਤਾ ਗਿਆ । |
| 25. | ਸਿਪਾਹੀ ਸੁਖਦੇਵ ਸਿੰਘ 362 | | |
| 26. | ਸਿਪਾਹੀ ਮੁਖਤਿਆਰ ਸਿੰਘ 1894 | ਮੁਕਦਮਾ ਨੰ: 35/78 ਅ/ਧ 61/1/64 ਐਕਸਾਈਜ਼ ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 27. | ਸਿਪਾਹੀ ਪਿਆਰਾ ਸਿੰਘ 993 | ਮੁਕਦਮਾ ਨੰ: 52/78 ਅ/ਧ 3 ਪੀ.ਐਸ.ਐਸ. ਐਕਟ ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 28. | ਸਹਾਇਕ ਥਾਣੇਦਾਰ ਰਿਸ਼ੀ ਦੇਵ ਨੰ: 394/ ਫਿਰੋਜ਼ਪੁਰ। | ਮੁਕਦਮਾ ਨੰ: 53/78 ਅ/ਧ 5(2) 47 ਪੀ.ਸੀ. ਐਕਟ ਅਤੇ 161 ਆਈ.ਪੀ.ਸੀ. ਥਾਣਾ ਝਬਾਲ । | ਅਦਾਲਤ ਵਿਚ ਮੁੱਕਦਮਾ ਚਲ ਰਿਹਾ ਹੈ । |
| 29 | ਸਿਪਾਹੀ ਪਿਆਰਾ ਸਿੰਘ 255 | ਮੁਕਦਮਾ ਨੰ: 70/78 ਅ/ਧ 3256 ਆਈ.ਪੀ.ਸੀ. ਥਾਣਾ "ਸੀ" ਡਵੀਜ਼ਨ ਅੰਮ੍ਰਿਤਸਰ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |

| | | | |
|---|---|---|---|
| 30 | ਸਿਪਾਹੀ ਜਸਵੰਤ ਸਿੰਘ 710 | ਮੁਕਦਮਾ ਨੰ: 111/78 ਅ/ਧ 380 ਆਈ.ਪੀ.ਸੀ. ਥਾਣਾ ਸਿਟੀ ਤਰਨਤਾਰਨ । | ਮੁਕਦਮਾ ਤਫਤੀਸ਼ ਅਧੀਨ ਹੈ । |
| 31. | ਸਿਪਾਹੀ ਰਣਜੀਤ ਸਿੰਘ 570 | ਮੁਕੱਦਮਾ ਨੰ: 137/78 ਅ/ਧ 354 ਆਈ. ਪੀ. ਸੀ. ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |
| 32. | ਸਿਪਾਹੀ ਮੁਖਵਿੰਦਰ ਸਿੰਘ 1547 | ਮੁਕੱਦਮਾ ਨੰ: 169/78 ਆਧ 223/224/225/328 ਆਈ. ਪੀ. ਸੀ. ਥਾਣਾ "ਏ" ਡਵੀਜ਼ਨ ਅੰਮ੍ਰਿਤਸਰ । | ਮੁਕਦਮਾ ਤਫਤੀਸ਼ ਅਧੀਨ ਹੈ । |
| 33. | ਸਿਪਾਹੀ ਗੁਰਪਰਤਾਪ ਸਿੰਘ 173 | | |
| 34. | ਸਿਪਾਹੀ ਬਲਵੰਤ ਸਿੰਘ 156 | ਮੁਕੱਦਮਾ ਨੰ: 180/78 ਅ/ਧ 223/224 ਆਈ. ਪੀ. ਸੀ. ਥਾਣਾ "ਏ" ਡਵੀਜ਼ਨ ਅੰਮ੍ਰਿਤਸਰ । | ਮੁਕੱਦਮਾ ਤਫਤੀਸ਼ ਅਧੀਨ ਹੈ |
| 35. | ਸਿਪਾਹੀ ਮੁਲਖ ਰਾਜ 1979 | | |
| 36. | ਸਿਪਾਹੀ ਵਿਰਸ਼ਾ ਸਿੰਘ 596 | ਮੁਕੱਦਮਾ ਨੰ: 198/78 ਅ/ਧ 5(2)47 ਪੀ. ਸੀ. ਐਕਟ ਥਾਣਾ "ਏ" ਡਵੀਜ਼ਨ ਅੰਮ੍ਰਿਤਸਰ । | ਮੁਕੱਦਮਾ ਤਫਤੀਸ਼ ਅਧੀਨ ਹੈ |
| 37. | ਸਹਾਇਕ ਥਾਣੇਦਾਰ ਜੋਗਿੰਦਰ ਸਿੰਘ 1550 ਅੰਮ੍ਰਿਤਸਰ । | | |
| 38. | ਮੁੱਖ ਸਿਪਾਹੀ ਮੁਖਤਿਆਰ ਸਿੰਘ 32 | | |
| 39. | ਮੁੱਖ ਸਿਪਾਹੀ ਭਗਵਾਨ ਸਿਘ 2142 | ਮੁਕੱਦਮਾ ਨੰ: 232/78 ਅ/ਧ 304/365 ਆਈ. ਪੀ. ਸੀ. ਥਾਣਾ "ਏ" ਡਵੀਜ਼ਨ ਅੰਮ੍ਰਿਤਸਰ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |
| 40. | ਸਿਪਾਹੀ ਦਰਸ਼ਨ ਲਾਲ 455 | | |
| 41. | ਸਿਪਾਹੀ ਉਤਮ ਚੰਦ 1451 | | |
| 42. | ਸਿਪਾਹੀ ਸਵਰਨ ਸਿੰਘ 711 | ਮੁਕੱਦਮਾ ਨੰ: 180/78 ਅ/ਧ 160 ਆਈ. ਪੀ. ਸੀ. ਥਾਣਾ "ਬੀ" ਡਵੀਜ਼ਨ ਅੰਮ੍ਰਿਤਸਰ । | ਮੁਕਦਮਾ ਤਫਤੀਸ਼ ਅਧੀਨ ਹੈ। |
| 43. | ਸਿਪਾਹੀ ਬਲਦੇਵ ਸਿੰਘ 2184 | | |

| 1 | 2 | 3 | 4 |
|---|---|---|---|
| 44. | ਸਿਪਾਹੀ ਕਿਸ਼ੋਰੀ ਲਾਲ 930 | ਮੁਕੱਦਮਾ ਨੰ: 239/78 ਅ/ਧ 223/224 ਆਈ. ਪੀ. ਸੀ. ਥਾਣਾ ਸਿਵਲ ਲਾਈਨ ਅੰਮ੍ਰਿਤਸਰ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 45. | ਸਿਪਾਹੀ ਬਸੰਤ ਚੰਦ 1099 | | |
| | **ਜ਼ਿਲ੍ਹਾ ਬਠਿੰਡਾ** | | |
| 46. | ਸਹਾਇਕ ਥਾਣੇਦਾਰ ਦਵਿੰਦਰ ਸ਼ਰਮਾ | ਮੁਕਦਮਾ ਨੰ: 181 ਮਿਤੀ 10-7-77 ਅ/ਧ 279/337 ਆਈ. ਪੀ. ਸੀ. ਥਾਣਾ ਕੋਤਵਾਲੀ ਬਠਿੰਡਾ । | ਮਿਤੀ 22-7-77 ਨੂੰ ਅਖਰਾਜ ਰਿਪੋਟ ਭੇਜੀ ਗਈ ਹੈ । |
| 47. | ਮੁੱਖ ਸਿਪਾਹੀ ਹਰਜੀਤ ਸਿੰਘ 524 | ਮੁਕੱਦਮਾ ਨੰ: 221 ਮਿਤੀ 26-11-77 ਅ/ਧ 380/409 ਆਈ. ਪੀ. ਸੀ. ਥਾਣਾ ਰਾਮਾ । | ਲਾਪਤਾ ਰਿਪੋਟ ਭੇਜੀ ਗਈ ਹੈ । |
| 48. | ਮੁੱਖ ਸਿਪਾਹੀ ਲਖਬੀਰ ਸਿੰਘ | ਮੁਕੱਦਮਾ ਨੰ: 138/ 30-7-77 ਅ/ਧ 5(2) 47 ਪੀ. ਸੀ. ਐਕਟ ਥਾਣਾ ਰਾਮਾ । | ਮਿਤੀ 15-12-77 ਨੂੰ ਅਖਰਾਜ ਰਿਪੋਟ ਭੇਜੀ ਗਈ ਹੈ । |
| 49. | ਸਹਾਇਕ ਥਾਣੇਦਾਰ ਗੁਰਨਾਮ ਸਿੰਘ | | |
| 50. | ਸਹਾਇਕ ਥਾਣੇਦਾਰ ਕਰਮ ਵੀਰ | ਮਕੱਦਮਾ ਨੰ: 141/2-8-78 ਅ/ਧ 5(2)47 ਪੀ. ਸੀ. ਐਕਟ ਥਾਣਾ ਰਾਮਾ । | ਮਿਤੀ 10-12-77 ਨੂੰ ਲਾਪਤਾ ਰਿਪੋਟ ਭੇਜੀ ਗਈ ਹੈ । |
| 51. | ਮੁੱਖ ਸਿਪਾਹੀ ਸਰਵਨ ਸਿੰਘ 239 | ਮਕੱਦਮਾ ਨੰ: 160/8-7-78 ਅ/ਧ 409 ਆਈ. ਪੀ. ਸੀ. ਥਾਣਾ ਫੂਲ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 52. | ਸਹਾਇਕ ਥਾਣੇਦਾਰ ਹਰਦੇਵ ਸਿੰਘ | ਮਕੱਦਮਾ ਨੰ: 267/ 11-9-78 ਅ/ਧ 5(2)47 ਪੀ. ਸੀ. ਐਕਟ ਥਾਣਾ ਕੋਤਵਾਲੀ ਬਠਿੰਡਾ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 53. | ਸਿਪਾਹੀ ਉਮ ਪ੍ਰਕਾਸ਼ 261 | | |

| | | | |
|---|---|---|---|
| 54. | ਮੁੱਖ ਸਿਪਾਹੀ ਗੁਰਦਾਸ ਸਿੰਘ 501 | ਮੁਕਦਮਾ ਨੰ: 200/14-9-78 ਅ/ਧ 5(2)47 ਪੀ. ਸੀ. ਐਕਟ ਥਾਣਾ ਗਮਾ । | ਮੁਕਦਮਾ ਤਫਤੀਸ਼ ਅਧੀਨ ਹੈ । |
| 55. | ਸਿਪਾਹੀ ਬਲਦੇਵ ਸਿੰਘ 1093 | | |
| 56. | ਮੁੱਖ ਸਿਪਾਹੀ ਗਿਆਨ ਸਿੰਘ 364 | ਮੁਕੱਦਮਾ ਨੰ: 263/3-9-78 ਅ/ਧ 5 (2) 47 ਪੀ. ਸੀ. ਐਕਟ ਥਾਣਾ ਮਾਨਸਾ । | ਮੁਕਦਮਾ ਤਫਤੀਸ਼ ਅਧੀਨ ਹੈ |
| 57. | ਸਿਪਾਹੀ ਵਲਾਇਤੀ ਸਿੰਘ 343 | | |
| 58. | ਸਿਪਾਹੀ ਵਿਸਾਖਾ ਸਿੰਘ 1277 | ਮੁਕੱਦਮਾ ਨੰ: 34 ਜੇ. ਮਿਤੀ 30-10-77 ਅ/ਧ 294/506 ਆਈ. ਪੀ. ਸੀ. ਥਾਣਾ ਕੋਤਵਾਲੀ । | ਤਿੰਨੋ ਦੋਸ਼ੀ 29-3-78 ਨੂੰ ਅਦਾਲਤ ਵਲੋਂ ਬਰੀ ਕੀਤੇ ਗਏ । |
| 59. | ਸਿਪਾਹੀ ਗੁਰਜੰਤ ਸਿੰਘ 1284 | | |
| | **ਜ਼ਿਲ੍ਹਾ ਫਰੀਦਕੋਟ** | | |
| 60. | ਸਹਾਇਕ ਥਾਣੇਦਾਰ ਹਰਦਿਆਲ ਸਿੰਘ 1013/ਫਰੀਦਕੋਟ । | ਮੁਕੱਦਮਾ ਨੰ: 159 ਮਿਤੀ 18-8-78 ਅ/ਧ 5(2)47 ਪੀ. ਸੀ. ਐਕਟ ਥਾਣਾ ਸਿਟੀ ਮੋਗਾ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 61. | ਮੁੱਖ ਸਿਪਾਹੀ ਭਰਪੂਰ ਸਿੰਘ 609 | | |
| 62. | ਮੁੱਖ ਸਿਪਾਹੀ ਮਾਲ ਸਿੰਘ 535 | ਮੁਕੱਦਮਾ ਨੰ: 138/30-8-78 ਅ/ਧ 5 (2) 47 ਪੀ. ਸੀ. ਐਕਟ ਥਾਣਾ ਜੈਤੋ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 63. | ਸਿਪਾਹੀ ਬਲਬੀਰ ਸਿੰਘ 531 | ਮੁਕੱਦਮਾ ਨੰ: 100/77 ਅਧ 366/376 ਆਈ. ਪੀ. ਸੀ. ਥਾਣਾ ਕੋਤਵਾਲੀ ਫਰੀਦਕੋਟ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ। |
| 64. | ਸਿਪਾਹੀ ਬਲਦੇਵ ਸਿੰਘ 1261 | ਮੁਕਦਮਾ ਨੰ: 267/9-7-78 ਅ/ਧ 224/225 ਆਈ. ਪੀ. ਸੀ. ਥਾਣਾ ਕੋਟ ਭਾਈ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 65. | ਸਿਪਾਹੀ ਦਰਬਾਰਾ ਸਿੰਘ 318 | ਮੁਕੱਦਮਾ ਨ: 146/4-8-78 ਅ/ਧ 279/337 ਆਈ. ਪੀ. ਸੀ. ਥਾਣਾ ਸਿਟੀ ਮੋਗਾ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |

| 1 | 2 | 3 | 4 |
|---|---|---|---|
| 66. | ਸਿਪਾਹੀ ਰਾਜ ਕੁਮਾਰ 1086 | ਮੁਕੱਦਮਾ ਨੰ: 174/6-9-78, ਅ/ਧ 363/368 ਆਈ. ਪੀ. ਸੀ., ਥਾਣਾ ਸਿਟੀ, ਮੋਗਾ । | ਮੁਕਦਮਾ ਤਫ਼ਤੀਸ਼ ਅਧੀਨ ਹੈ । |
| 67. | ਸਿਪਾਹੀ ਗੁਰਦਿਤ ਸਿੰਘ 328 | ਮੁਕਦਮਾ ਨੰ: 100/77 ਅ/ਧ, 366/376 ਆਈ. ਪੀ. ਸੀ., ਥਾਣਾ ਕੋਤਵਾਲੀ, ਫਰੀਦਕੋਟ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 68. | ਸਿਪਾਹੀ ਹਰਮੇਲ ਸਿੰਘ 90 | ਮੁਕੱਦਮਾ ਨੰ: 32/17-3-78 ਅ/ਧ 223/224 ਆਈ. ਪੀ. ਸੀ., ਥਾਣਾ ਸਿਟੀ ਮੁਕਤਸਰ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |
| 69. | ਸਿਪਾਹੀ ਗੁਰਦੇਵ ਸਿੰਘ 1095 | ਮੁਕੱਦਮਾ ਨੰ: 19/8-2-78, ਅ/ਧ 7 ਈ. ਐਸ.ਐਮ. ਐਕਟ, ਥਾਣਾ ਸਿਟੀ, ਮੁਕਤਸਰ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 70. | ਸਿਪਾਹੀ ਸੁਰਜੀਤ ਸਿੰਘ 334 | ਮੁਕੱਦਮਾ ਨੰ: 123/30-12-77, ਅ/ਧ 307/34 ਆਈ. ਪੀ. ਸੀ., ਥਾਣਾ ਕੋਤਵਾਲੀ, ਫਰੀਦਕੋਟ । | ਅਦਾਲਤ ਵਲੋਂ ਸਜ਼ਾ ਦਿਤੀ ਗਈ। |
| 71. | ਸਿਪਾਹੀ ਜਸਵਿੰਦਰ ਸਿੰਘ 1006 | ਮੁਕੱਦਮਾ ਨੰ: 39/28-2-78 ਅ/ਧ 7 ਈ. ਐਸ. ਐਮ. ਐਕਟ, ਥਾਣਾ ਸਿਟੀ, ਮੋਗਾ । | ਲਾਪਤਾ ਰਿਪੋਟ ਭੇਜੀ ਗਈ ਹੈ । |
| **ਜ਼ਿਲ੍ਹਾ ਫਿਰੋਜ਼ਪੁਰ** | | | |
| 72. | ਸਹਾਇਕ ਥਾਣਦਾਰ ਗੁਰਦੇਵ ਸਿੰਘ | ਮੁ ਦਮਾ ਨੰ: 56/31-1-78 ਅ/ਧ 5 (2) 47 ਪੀ. ਸੀ. ਐਕਟ ਅਤੇ 161 ਆਈ. ਪੀ. ਸੀ., ਥਾਣਾ ਸਦਰ, ਫਿਰਜ਼ਪੁਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |

| | | | |
|---|---|---|---|
| 73. | ਮੁੱਖ ਸਿਪਾਹੀ ਬਲਬੀਰ ਸਿੰਘ | ਮੁਕੱਦਮਾ ਨੰ: 347/19-9-78 ਅ/ਧ 5 (2) 47 ਪੀ. ਸੀ. ਐਕਟ, ਥਾਣਾ ਧਰਮਕੋਟ । | ਮੁਕਦਮਾ ਤਫ਼ਤੀਸ਼ ਅਧੀਨ ਹੈ |
| 74. | ਥਾਣੇਦਾਰ ਗੁਰਮੇਲ ਸਿੰਘ | ਮੁਕਦਮਾ ਨੰ: 296/9-8-78 ਅ/ਧ 302/201/120 ਬੀ.ਆਈ. ਪੀ., ਸੀ ਥਾਣਾ ਸਦਰ, ਫ਼ਾਜ਼ਿਲਕਾ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 75. | ਸਿਪਾਹੀ ਨਦ ਸਿੰਘ 221 | ਮੁਕੱਦਮਾ ਨੰ: 141/20-11-77 ਅ/ਧ 302/34 ਆਈ. ਪੀ. ਸੀ., ਥਾਣਾ ਸਿਟੀ ਫ਼ਾਜ਼ਿਲਕਾ । | ਉਮਰ ਕੈਦ ਦੀ ਸਜ਼ਾ ਦਿਤੀ ਗਈ। |
| 76. | ਸਹਾਇਕ ਥਾਣੇਦਾਰ ਸ਼ਿਵ ਰਾਮ | | |
| 77. | ਸਹਾਇਕ ਥਾਣੇਦਾਰ ਬਖ਼ਸ਼ੀਸ਼ ਸਿੰਘ | ਮੁਕੱਦਮਾ ਨੰ: 238/9-7-77 ਅ/ਧ 302 ਆਈ. ਪੀ. ਸੀ., ਥਾਣਾ ਜ਼ੀਰਾ । | ਮੁਕੱਦਮਾ ਸੀ. ਆਈ. ਡੀ. ਵਿਚ ਤਫ਼ਤੀਸ਼ ਅਧੀਨ ਹੈ । |
| 78. | ਮੁੱਖ ਸਿਪਾਹੀ ਗਿਆਨ ਸਿੰਘ | | |
| 79. | ਸਿਪਾਹੀ ਤਾਰਾ ਚੰਦ | | |
| 80. | ਸਿਪਾਹੀ ਸਰਦੂਲ ਸਿੰਘ | | |
| 81. | ਡੀ. ਐਸ. ਪੀ. ਤੀਰਥ ਸਿੰਘ (ਮਰ ਚੁਕਿਆ ਹੈ) | | |
| 82. | ਸਿਪਾਹੀ ਕਰਤਾਰ ਸਿੰਘ | ਮੁਕੱਦਮਾ ਨੰ: 161/10-8-67 ਅ/ਧ 353/323/186 ਆਈ. ਪੀ. ਸੀ., ਥਾਣਾ ਫ਼ਿਰੋਜ਼ਪੁਰ ਛਾਉਣੀ । | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ । |
| 83. | ਮੁਖ ਸਿਪਾਹੀ ਮਹਿੰਦਰ ਸਿੰਘ | ਮੁਕਦਮਾ ਨੰ: 157/25-7-77 ਅ/ਧ 409/379 ਆਈ. ਪੀ. ਸੀ., ਥਾਣਾ ਫ਼ਿਰੋਜ਼ਪੁਰ । | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ । |
| 84. | ਸਿਪਾਹੀ ਗੁਰਮੀਤ ਸਿੰਘ | ਮੁਕਦਮਾ ਨੰ: 179/15-8-78 ਅ/ਧ 419/420/407/408/471/472 ਆਈ. ਪੀ., ਸੀ. ਥਾਣਾ ਖੁਰਦਾ । | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ । |

| 1 | 2 | 3 | 4 |
|---|---|---|---|
| | **ਜ਼ਿਲ੍ਹਾ ਗੁਰਦਾਸਪੁਰ** | | |
| 85. | ਥਾਣੇਦਾਰ ਮਨੋਹਰ ਸਿੰਘ | ਮੁਕੱਦਮਾ ਨੰ: 155/27-9-78 ਅ/ਧ 325/323/34 ਆਈ. ਪੀ. ਸੀ., | ਮੁਕਦਮਾ ਤਫ਼ਤੀਸ਼ ਅਧੀਨ ਹੈ । |
| 86. | ਥਾਣੇਦਾਰ ਬਲਦੇਵ ਸਿੰਘ, ਪੀ. ਏ. ਪੀ. | ਮੁਕੱਦਮਾ ਨੰ: 350, ਮਿਤੀ 9-2-78 ਅ/ਧ 5 (2) 47 ਪੀ. ਸੀ. ਐਕਟ, ਥਾਣਾ ਸਦਰ, ਪਠਾਨਕੋਟ । | ਮੁਕੱਦਮਾ ਤਫ਼ਤੀਸ਼ ਅਧੀਨ ਹੈ |
| 87. | ਥਾਣੇਦਾਰ ਹਰਬੰਸ ਸਿੰਘ 814 | | |
| 88. | ਮੁੱਖ ਸਿਪਾਹੀ ਸੁਰਿੰਦਰ ਸਿੰਘ 1418 | ਮੁਕੱਦਮਾ ਨੰ: 206, ਮਿਤੀ 11-8-78 ਅ/ਧ 5 (2) 47 -ਪੀ. ਸੀ. ਐਕਟ, ਥਾਣਾ ਧਾਰੀਵਾਲ । | ਮੁਕੱਦਮਾ ਤਫ਼ਤੀਸ਼ ਅਧੀਨ ਹੈ । |
| 89. | ਮੁੱਖ ਸਿਪਾਹੀ ਮਹਿੰਦਰ ਸਿੰਘ 298 | | |
| 90. | ਸਹਾਇਕ ਥਾਣੇਦਾਰ ਮੰਗਲ ਦਾਸ, 610 ਅੰਮ੍ਰਿਤਸਰ । | ਮੁਕੱਦਮਾ ਨੰ: 153, ਮਿਤੀ 9-7-78 ਅ/ਧ 5(2)47 ਪੀ. ਸੀ., ਐਕਟ 161, ਆਈ. ਪੀ. ਸੀ., ਥਾਣਾ ਸਦਰ, ਪਠਾਨਕੋਟ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 91. | ਸਹਾਇਕ ਥਾਣੇਦਾਰ ਸੁਰਿੰਦਰ ਕੁਮਾਰ, 315 ਜਲੰਧਰ । | ਮੁਕੱਦਮਾ ਨੰ: 139, ਮਿਤੀ 3-8-78 ਅ/ਧ 29 ਪੁਲਿਸ ਐਕਟ, ਥਾਣਾ ਸਿਟੀ ਬਟਾਲਾ 7 ਈ. ਐਸ. ਐਸ. । | ਮੁਕੱਦਮਾ ਤਫ਼ਤੀਸ਼ ਅਧੀਨ ਹੈ । |
| 92. | ਮੁੱਖ ਸਿਪਾਹੀ ਚਰਨ ਸਿੰਘ 931 | ਮੁਕੱਦਮਾ ਨੰ: 150, ਮਿਤੀ 19-11-77 ਅ/ਧ 406, 409 ਆਈ. ਪੀ. ਸੀ., ਥਾਣਾ ਕਲਾਨੌਰ । | ਮੁਕਦਮਾ ਤਫ਼ਤੀਸ਼ ਅਧੀਨ ਹੈ । |

| | | | |
|---|---|---|---|
| 93. | ਮੁੱਖ ਸਿਪਾਹੀ ਮੱਖਣ ਸਿੰਘ 772 | ਮੁਕੱਦਮਾ ਨੰ: 180 ਮਿਤੀ 16-7-78 ਅ/ਧ 5-2-47 ਪੀ. ਸੀ. ਐਕਟ ਅਤੇ 161 ਆਈ. ਪੀ. ਸੀ., ਥਾਣਾ ਧਾਰੀਵਾਲ । | ਮੁਕੱਦਮਾ ਤਫ਼ਤੀਸ਼ ਅਧੀਨ ਹੈ । |
| 94. | ਮੁੱਖ ਸਿਪਾਹੀ ਜੋਗਿੰਦਰ ਸਿੰਘ 417 | | |
| 95. | ਸਿਪਾਹੀ ਗਿਆਨ ਸਿੰਘ 205 | ਮੁਕੱਦਮਾ ਨੰ: 315, ਮਿਤੀ 31-12-77 ਅ/ਧ 7 ਈ. ਐਸ. ਐਮ. ਐਕਟ, ਥਾਣਾ ਸਿਟੀ, ਪਠਾਨਕੋਟ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 96. | ਸਿਪਾਹੀ ਅਸ਼ਵਨੀ ਕੁਮਾਰ 985 | ਮੁਕੱਦਮਾ ਨੰ: 77, ਮਿਤੀ 27-7-78 ਅ/ਧ 7 ਈ. ਐਸ. ਐਮ. ਐਕਟ, ਥਾਣਾ ਸਿਟੀ, ਪਠਾਨਕੋਟ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| | **ਜ਼ਿਲ੍ਹਾ ਹੁਸ਼ਿਆਰਪੁਰ** | | |
| 97. | ਸਹਾਇਕ ਥਾਣੇਦਾਰ ਗਿਆਨ ਚੰਦ | ਮੁਕੱਦਮਾ ਨੰ: 199, ਮਿਤੀ 3-7-77 ਅ/ਧ 5 (2) 47 ਪੀ. ਸੀ. ਐਕਟ ਅਤੇ 161 ਆਈ. ਪੀ. ਸੀ., ਥਾਣਾ ਟਾਂਡਾ । | ਲਾਪਤਾ ਰਿਪੋਰਟ ਅਦਾਲਤ ਨੂੰ ਮੰਨਜ਼ੂਰੀ ਲਈ ਭੇਜੀ ਗਈ ਹੈ । |
| 98. | ਮੁੱਖ ਸਿਪਾਹੀ ਕਰਮ ਸਿੰਘ 877 | ਮੁਕੱਦਮਾ ਨੰ: 202, ਮਿਤੀ 6-11-78 ਅ/ਧ 409/201 ਆਈ. ਪੀ. ਸੀ., ਥਾਣਾ ਦਸੂਆ । | ਮੁਕੱਦਮਾ ਤਫ਼ਤੀਸ਼ ਅਧੀਨ ਹੈ । ਮੁੱਖ ਸਿਪਾਹੀ ਕਰਮ ਸਿਘ ਨੂੰ ਅਜੇ ਤਕ ਫੜਿਆ ਨਹੀਂ ਹੈ । |
| 99. | ਮੁੱਖ ਸਿਪਾਹੀ ਗਿਆਨ ਚੰਦ 697 | ਮੁਕੱਦਮਾ ਨੰ: 134, ਮਿਤੀ 29-7-78 ਅ/ਧ 409 ਆਈ. ਪੀ. ਸੀ., ਥਾਣਾ ਮੁਕੇਰੀਆਂ । | ਮੁਕੱਦਮਾ ਤਫ਼ਤੀਸ਼ ਅਧੀਨ ਹੈ । ਦੋਸ਼ੀ ਨੂੰ ਫੜਿਆ ਜਾ ਚੁਕਿਆ ਹੈ । |
| 100. | ਸਿਪਾਹੀ ਪਰੇਮ ਸਿੰਘ | ਮੁਕੱਦਮਾ ਨੰ: 152, ਮਿਤੀ 29-6-78 ਅ/ਧ 9/1/78 ਅਫੀਮ ਐਕਟ, ਥਾਣਾ ਸਿਟੀ, ਹੁਸ਼ਿਆਰਪੁਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 101. | ਸਹਾਇਕ ਥਾਣੇਦਾਰ ਜੈ ਕਿਸ਼ਨ ਸਿੰਘ | ਮੁਕੱਦਮਾ ਨੰ: 24, ਮਿਤੀ 22-1-78 ਅ/ਧ 309 ਆਈ. ਪੀ. ਸੀ., ਥਾਣਾ ਮਹਿਲਪੁਰ । | ਮੁਕੱਦਮਾ ਚਲਾਣ ਭੇਜਿਆ ਜਾ ਚੁਕਾ ਹੈ । |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| 102. | ਸਿਪਾਹੀ ਸਰਵਨ ਸਿੰਘ | ਮੁਕੱਦਮਾ ਨੰ: 32, ਮਿਤੀ 4-3-78 ਅ/ਧ 376/34 ਆਈ. ਪੀ. ਸੀ., ਥਾਣਾ, ਦਸੂਆ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| **ਜ਼ਿਲ੍ਹਾ ਜਲੰਧਰ** | | | |
| 103. | ਸਿਪਾਹੀ ਸੁਖਦੇਵ ਸਿੰਘ 952 | ਮੁਕੱਦਮਾ ਨੰ: 170, ਮਿਤੀ 9-8-77 ਅ/ਧ 304 ਏ. 337/ ਆਈ. ਪੀ.ਸੀ., ਥਾਣਾ, ਬੰਗਾ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 104. | ਸਿਪਾਹੀ ਕਰਤਾਰ ਸਿੰਘ 279 | ਮੁਕੱਦਮਾ ਨੰ: 129, ਮਿਤੀ 16-8-77 ਅ/ਧ 324/34 ਆਈ. ਪੀ. ਸੀ., ਥਾਣਾ ਡਵੀਜ਼ਨ ਨੰ: 2, ਜਲੰਧਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 105. | ਮ ਖ ਸਿਪਾਹੀ ਪਿਆਰਾ ਸਿੰਘ 1453 | ਮੁਕੱਦਮਾ ਨੰ 191, ਮਿਤੀ 12-9-77 ਅ/ਧ 420/342 ਆਈ. ਪੀ. ਸੀ., ਥਾਣਾ ਡਵੀਜ਼ਨ ਨੰ: 6, ਜਲੰਧਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 106. | ਸਿਪਾਹੀ ਸਵਿੰਦਰ ਸਿੰਘ 1337 | ਮੁਕੱਦਮਾ ਨੰ: 164, ਮਿਤੀ 14-11-77 ਅ/ਧ 379 ਆਈ. ਪੀ. ਸੀ., ਥਾਣਾ, ਜਲੰਧਰ ਛਾਉਣੀ । | ਅਦਾਲਤ ਵਲੋਂ ਬਰੀ ਕੀਤਾ ਗਿਆ |
| 107. | ਸਿਪਾਹੀ ਸੋਹਨ ਲਾਲ 939 | | |
| 108. | ਸਿਪਾਹੀ ਕਰਤਾਰ ਸਿੰਘ 279 | ਮੁਕੱਦਮਾ ਨੰ: 358, ਮਿਤੀ 20-12-77 ਅ/ਧ 61-1-14 ਐਕਸਾਈਜ਼ ਐਕਟ, ਥਾਣਾ ਡਵੀਜ਼ਨ ਨੰ: 4, ਜਲੰਧਰ ਸਿਟੀ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 109. | ਸਿਪਾਹੀ ਪ੍ਰਕਾਸ਼ ਸਿੰਘ 755 | ਮੁਕੱਦਮਾ ਨੰ: 67/78 ਅ/ਧ 328/324/325 ਆਈ. ਪੀ. ਸੀ., ਥਾਣਾ ਸਿਵਲ ਲਾਈਨ, ਲੁਧਿਆਣਾ। | ਅਦਾਲਤ ਨੂੰ ਅਖਰਾਜ ਰਿਪੋਰਟ ਭੇਜੀ ਗਈ ਹੈ । |
| 110. | ਸਿਪਾਹੀ ਬਲਵੰਤ ਸਿੰਘ 229 | | |
| 111. | ਸਿਪਾਹੀ ਹਰਭਜਨ ਸਿੰਘ 1467 | ਮੁਕੱਦਮਾ ਅ/ਧ 34/5/61 ਪੁਲਿਸ ਐਕਟ ਥਾਣਾ ਸਿਵਲ ਲਾਈਨ, ਅੰਮ੍ਰਿਤਸਰ । | ਅਦਾਲਤ ਨੂੰ ਅਖਰਾਜ ਰਿਪੋਰਟ ਭੇਜੀ ਗਈ ਹੈ । |

| | | | |
|---|---|---|---|
| 112. | ਮੁੱਖ ਸਿਪਾਹੀ ਦਰਸ਼ਨ ਸਿੰਘ 642 | ਮੁਕੱਦਮਾ ਨੰ: 75 ਮਿਤੀ 6-4-78 ਅ/ਧ 420/261 ਆਈ.ਪੀ.ਸੀ., ਥਾਣਾ ਡਵੀਜ਼ਨ ਨੰ: 2, ਜਲੰਧਰ ਸਿਟੀ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 113. | ਸਿਪਾਹੀ ਸਵਰਨ ਸਿੰਘ 1047 | | |
| 114. | ਸਿਪਾਹੀ ਕਰਤਾਰ ਸਿੰਘ 279 | ਮੁਕੱਦਮਾ ਨੰ: 44, ਮਿਤੀ 2-3-78 ਅ/ਧ 61/1/14 ਐਕਸਾਈਜ਼ ਐਕਟ, ਥਾਣਾ ਡਵੀਜ਼ਨ ਨੰ: 6, ਜਲੰਧਰ ਸਿਟੀ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 115. | ਮੁੱਖ ਸਿਪਾਹੀ ਦਰਸ਼ਨ ਸਿੰਘ ਨੰ: 36 | ਮੁਕੱਦਮਾ ਨੰ: 108, ਮਿਤੀ 8-5-78 ਅ/ਧ 302/323/34/ਆਈ. ਪੀ. ਸੀ., ਥਾਣਾ ਸਦਰ, ਫਗਵਾੜਾ। | ਅਦਾਲਤ ਵਲੋਂ ਸਜ਼ਾ ਦਿੱਤੀ ਗਈ ਹੈ ਪਰ ਇਸ ਨੇ ਅਪੀਲ ਕੀਤੀ ਹੈ। |
| 116. | ਸਿਪਾਹੀ ਪਰਕਾਸ਼ ਸਿੰਘ 812 | ਮੁਕੱਦਮਾ ਨੰ: 13, ਮਿਤੀ 24-6-78 ਅ/ਧ 323/324 ਆਈ. ਪੀ. ਸੀ., ਥਾਣਾ ਡਵੀਜ਼ਨ ਨੰ: 6, ਜਲੰਧਰ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 117. | ਸਹਾਇਕ ਥਾਣੇਦਾਰ ਸਰਵਨ ਸਿੰਘ 29 ਜਲੰਧਰ | ਮੁਕੱਦਮਾ ਨੰ: 160, ਮਿਤੀ 10-7-78 ਅ/ਧ 349 ਆਈ. ਪੀ. ਸੀ., 120, ਰੇਲਵੇ ਪੁਲਿਸ ਐਕਟ, ਥਾਣਾ ਜੀ. ਆਰ. ਪੀ., ਜਲੰਧਰ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 118. | ਸਿਪਾਹੀ ਬਲਦੇਵ ਸਿੰਘ 743 | | |
| 119. | ਸਿਪਾਹੀ ਜਰਨੈਲ ਸਿੰਘ 1574 | ,, | ,, |
| 120. | ਸਿਪਾਹੀ ਨਛੱਤਰ ਸਿੰਘ 1659 | | |
| 121. | ਸਿਪਾਹੀ ਗੁਰਮੀਤ ਸਿੰਘ 1723 | | |
| 122. | ਥਾਣੇਦਾਰ ਹਰੀ ਸਿੰਘ 67/ਜੇ. | ਮੁਕੱਦਮਾ ਨੰ: 165, ਮਿਤੀ 17-7-78ਅ/ਧ 364/302/201 ਆਈ. ਪੀ. ਸੀ., ਥਾਣਾ ਨਵਾਂ ਸ਼ਹਿਰ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 123. | ਸਹਾਇਕ ਥਾਣੇਦਾਰ ਜਗੀਰ ਸਿੰਘ 321 | | |
| 124. | ਸਿਪਾਹੀ ਹਰਦੀਪ ਸਿੰਘ 941 | | |
| 125. | ਸਿਪਾਹੀ ਮਹਿੰਗਾ ਸਿੰਘ 997 | | |
| 126. | ਸਿਪਾਹੀ ਮਹਿੰਦਰ ਸਿੰਘ 396 | | |
| 127. | ਸਿਪਾਹੀ ਪਿਆਰਾ ਸਿੰਘ 171 | | |

| 1 | 2 | 3 | 4 |
|---|---|---|---|
| 128. | ਸਿਪਾਹੀ ਯਸ਼ਪਾਲ 1417 | ਮੁਕੱਦਮਾ ਨੰ: 105, ਮਿਤੀ 24-7-78 ਅ/ਧ 302 ਆਈ. ਪੀ. ਸੀ., ਥਾਣਾ ਭਗਪੁਰ। | ਅਖ਼ਾਰਜ ਰਿਪੋਟ ਅਦਾਲਤ ਵਿਚ ਭੇਜੀ ਗਈ ਹੈ। |
| 129. | ਸਿਪਾਹੀ ਸੁਭਾਸ਼ ਚੰਦਰ 426 | ਮੁਕੱਦਮਾ ਨੰ: 230, ਮਿਤੀ 2-8-78 ਅ/ਧ 186/459/ਆਈ. ਪੀ. ਸੀ., ਥਾਣਾ ਡਵੀਜ਼ਨ ਨੰ: 4, ਜਲੰਧਰ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 130. | ਸਿਪਾਹੀ ਕਿਸ਼ੋਰੀ ਲਾਲ 80/721 ਪੀ. ਏ. ਪੀ. | ਮੁਕੱਦਮਾ ਨੰ: 16, ਮਿਤੀ 1-2-78 ਅ/ਧ 61/1/14 ਐਕਸਾਈਜ਼ ਐਕਟ, ਥਾਣਾ ਜਲੰਧਰ ਛਾਉਣੀ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 131. | ਸਿਪਾਹੀ ਕਰਤਾਰ ਸਿੰਘ 279/ਜਲੰਧਰ | ਮੁਕੱਦਮਾ ਨੰ: 24, ਮਿਤੀ 2-3-78 ਅ/ਧ 61-1-14 ਐਕਸਾਈਜ਼ ਐਕਟ, ਥਾਣਾ ਡਵੀਜ਼ਨ ਨੰ: 6, ਜਲੰਧਰ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 132. | ਸਿਪਾਹੀ ਧਰਮ ਪਾਲ 7/323 ਪੀ. ਏ. ਪੀ. | ਮੁਕੱਦਮਾ ਨੰ: 138, ਮਿਤੀ 8-4-78 ਅ/ਧ 61/1/14 ਐਕਸਾਈਜ਼ ਐਕਟ ਥਾਣਾ, ਸ਼ਾਹਕੋਟ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 133. | ਸਿਪਾਹੀ ਸੋਹਨ ਸਿੰਘ 9/472 ਪੀ. ਏ. ਪੀ. | ਮੁਕੱਦਮਾ ਨੰ: 161, ਮਿਤੀ 17-4-78 ਅ/ਧ 61/1/14 ਐਕਸਾਈਜ਼ ਐਕਟ, ਥਾਣਾ ਸ਼ਾਹਕੋਟ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 134. | ਸਿਪਾਹੀ ਮੋਹਨ ਲਾਲ 7/470 | ਮੁਕੱਦਮਾ ਨੰ: 103, ਮਿਤੀ 2-9-78 ਅ/ਧ 61/1/14 ਐਕਸਾਈਜ਼ ਐਕਟ, ਥਾਣਾ ਜਲੰਧਰ ਛਾਉਣੀ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 135. | ਸਿਪਾਹੀ ਹਰਭਜਨ ਸਿੰਘ 17/406 ਪੀ.ਏ.ਪੀ. | ਮੁਕੱਦਮਾ ਨੰ: 105 ਮਿਤੀ 18-5-78 ਅ/ਧ 61/1/14 ਐਕਸਾਈਜ਼ ਐਕਟ, ਥਾਣਾ ਡਵੀਜ਼ਨ ਨੰ: 6, ਜਲੰਧਰ ਸਿਟੀ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 136. | ਸਹਾਇਕ ਥਾਣੇਦਾਰ ਗੁਰਦੀਪ ਸਿੰਘ | ਮੁਕੱਦਮਾ ਨੰ: 80, ਮਿਤੀ 26-4-78 ਅ/ਧ 5/2/47 ਪੀ. ਸੀ. ਐਕਟ, 161/352 ਆਈ. ਪੀ. ਸੀ. ਐਕਟ, ਥਾਣਾ ਡਵੀਜ਼ਨ ਨੰ: 6, ਜਲੰਧਰ। | ਮੁਕੱਦਮਾ ਤਫਤੀਸ਼ ਅਧੀਨ ਹੈ। |

| | | |
|---|---|---|
| 137. ਸਹਾਇਕ ਥਾਣੇਦਾਰ ਯਸ਼ਪਾਲ | ਮੁਕੱਦਮਾ ਨੰ: 178, ਮਿਤੀ 8-5-78 ਅ/ਧ 5(2)47 ਪੀ. ਸੀ. ਐਕਟ, ਅਤੇ 161 ਆਈ. ਪੀ. ਸੀ. ਥਾਣਾ, ਨਕੋਦਰ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 138. ਮੁੱਖ ਸਿਪਾਹੀ ਬਾਵਾ ਸਿੰਘ | | |
| 139. ਸਹਾਇਕ ਥਾਣੇਦਾਰ ਲਖਵੀਰ ਸਿੰਘ | ਮੁਕੱਦਮਾ ਨੰ: 349, ਮਿਤੀ 4-9-78 ਅ/ਧ 409 ਆਈ. ਪੀ. ਸੀ., ਥਾਣਾ, ਨਕੋਦਰ | |
| 140. ਮੁੱਖ ਸਿਪਾਹੀ ਅਵਤਾਰ ਸਿੰਘ | ਮੁਕੱਦਮਾ ਨੰ: 261, ਮਿਤੀ 6-2-78 ਅ/ਧ 5(2) 47 ਪੀ. ਸੀ. ਐਕਟ, ਪੁਲਿਸ ਸਟੇਸ਼ਨ ਨੂਰ ਮਹਿਲ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 141. ਮੁੱਖ ਸਿਪਾਹੀ ਕਾਲਬ ਮਸੀਹ | ਮੁਕੱਦਮਾ ਨੰ: 350, ਮਿਤੀ 4-9-78 ਅ/ਧ 409 ਆਈ. ਪੀ. ਸੀ., ਥਾਣਾ ਨਕੋਦਰ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 142. ਮੁੱਖ ਸਿਪਾਹੀ ਰਾਮਕਿਸ਼ਨ | ਮੁਕੱਦਮਾ ਨੰ: 350, 4-9-78 ਅ/ਧ 409 ਆਈ. ਪੀ. ਸੀ., ਥਾਣਾ ਨਕੋਦਰ। | ਮੁਕੱਦਮਾ ਤਫਤੀਸ਼ ਅਧੀਨ ਹੈ। |
| **ਜ਼ਿਲਾ ਕਪੂਰਥਲਾ** | | |
| 143. ਥਾਣੇਦਾਰ ਮਨੋਹਰ ਸਿੰਘ 235।ਬੀ. | ਮੁਕੱਦਮਾ ਨੰ: 111. ਮਿਤੀ 30-8-78 ਅ/ਧ 342।365/384/385/323 ਆਈ. ਪੀ. ਸੀ. ਅਤੇ 5(2) 47 ਪੀ. ਸੀ. ਐਕਟ, ਥਾਣਾ, ਫਗਵਾੜਾ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। |
| 144. ਸਿਪਾਹੀ ਪਾਲਾ ਸਿੰਘ 515 | ਮੁਕੱਦਮਾ ਨੰ: 702, ਮਿਤੀ 27-11-77 ਅ/ਧ 302 ਆਈ. ਪੀ. ਸੀ., ਥਾਣਾ ਸਦਰ, ਜਲੰਧਰ। | ਦੋਸ਼ੀ ਅਦਾਲਤ ਤੋਂ ਬਰੀ ਹੋਇਆ ਹੈ। |
| 145. ਸਿਪਾਹੀ ਚਰਨ ਸਿੰਘ 241 | ਮੁਕੱਦਮਾ ਨੰ: 210, ਮਿਤੀ 17-12-77 ਅ/ਧ 307/452 ਆਈ. ਪੀ. ਸੀ., ਥਾਣਾ ਭੁਲਥ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ। |
| 146. ਸਿਪਾਹੀ ਹਰਮਿੰਦਰ ਸਿੰਘ 198 | ਮੁਕੱਦਮਾ ਨੰ: 104, ਮਿਤੀ 24-6-78-ਅ/ਧ 376/342 ਆਈ. ਪੀ. ਸੀ., ਥਾਣਾ ਭੁਲਥ। | ਦੋਸ਼ੀ ਅਦਾਲਤ ਤੋਂ ਬਰੀ ਹੋਇਆ ਹੈ। |
| 147. ਸਿਪਾਹੀ ਹੁਕਮ ਸਿੰਘ 198 | ਮੁਕੱਦਮਾ ਨੰ: 245, 3-9-78 ਅ/ਧ 363/366/506 ਆਈ. ਪੀ. ਸੀ., ਥਾਣਾ ਕੋਤਵਾਲੀ, ਕਪੂਰਥਲਾ। | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ |

| 1 | 2 | 3 | 4 |
|---|---|---|---|
| ਜ਼ਿਲ੍ਹਾ ਲੁਧਿਆਣਾ | | | |
| 148. | ਸਿਪਾਹੀ ਕਰਤਾਰ ਚੰਦ 766 | ਮੁਕੱਦਮਾ ਨੰ: 242 ਮਿਤੀ 4-8-77 ਅ/ਧ 452/506 ਆਈ. ਪੀ. ਸੀ. ਥਾਣਾ ਇੰਡਸਟਰੀਅਲ ਏਰੀਆ ਲੁਧਿਆਣਾ । | ਅਦਾਲਤ ਵਿਚ ਮੁਕਦਮਾ ਚਲ ਰਿਹਾ ਹੈ । |
| 149. | ਸਿਪਾਹੀ ਜਗਦੀਸ਼ ਸਿੰਘ 1170 | ਮੁਕੱਦਮਾ ਨੰ: 276 ਮਿਤੀ 21-8-77 456 ਆਈ. ਪੀ. ਸੀ., ਥਾਣਾ ਡਵੀਜ਼ਨ ਨੰ: 1, ਲਧਿਆਣਾ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ |
| 150. | ਥਾਣੇਦਾਰ ਜਗੀਰ ਸਿੰਘ 21/ਫਿਰੋਜ਼ਪੁਰ । | ਮੁਕੱਦਮਾ ਨੰ: 80 ਮਿਤੀ 16-6-78 ਅ/ਧ 5(2) 47 ਪੀ. ਸੀ. ਐਕਟ ਥਾਣਾ ਗ਼ਾਏਕੋਠਾ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 151. | ਸਿਪਾਹੀ ਸੁਖਦੇਵ ਸਿੰਘ 99 | ਮੁਕੱਦਮਾ ਨੰ: 73 ਮਿਤੀ 24-7-78 ਅ/ਧ 223/224 ਆਈ. ਪੀ. ਸੀ. ਥਾਣਾ ਜੀ. ਆਰ. ਪੀ. ਸੰਗਰੂਰ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 152. | ਸਿਪਾਹੀ ਗੁਰਮੁਖ ਸਿੰਘ 1758 | | |
| 153. | ਸਿਪਾਹੀ ਬਖਤੌਰ ਸਿੰਘ 1514 | | |
| 154. | ਸਿਪਾਹੀ ਕਰਨੈਲ ਸਿੰਘ 995 | ਮੁਕੱਦਮਾ ਨੰ: 173 ਮਿਤੀ 11-8-78 ਅ/ਧ 376 ਆਈ. ਪੀ. ਸੀ. ਥਾਣਾ ਡਵੀਜ਼ਨ ਨੰ: 4 ਲੁਧਿਆਣਾ । | ਅਦਾਲਤ ਵਿਚ ਮੁਕੱਦਮਾ ਚਲ ਰਿਹਾ ਹੈ । |
| 155. | ਸਿਪਾਹੀ ਸਵੇਗ ਸਿੰਘ 1529 | ਮੁਕੱਦਮਾ ਨੰ: 268 ਮਿਤੀ 25-9-78 ਅ/ਧ 379 ਆਈ. ਪੀ. ਸੀ. ਥਾਣਾ ਜਗਰਾਓਂ । | ਮੁਕੱਦਮਾ ਤਫਤੀਸ਼ ਅਧੀਨ ਹੈ । |
| ਜ਼ਿਲ੍ਹਾ ਪਟਿਆਲਾ | | | |
| 156. | ਸਹਾਇਕ ਥਾਣੇਦਾਰ ਮੇਵਾ ਸਿੰਘ | ਮੁਕੱਦਮਾ ਨੰ: 20 ਮਿਤੀ 30-3-78 ਅ/ਧ 5(2)47 ਪੀ. ਸੀ. ਐਕਟ, ਥਾਣਾ ਕਾਕੜੇ । | ਮੁਕੱਦਮਾ ਤਫਤੀਸ਼ ਅਧੀਨ ਹੈ । |

| | | |
|---|---|---|
| 157. ਸਹਾਇਕ ਥਾਣੇਦਾਰ ਸੁਖਦੇਵ ਰਾਏ | ਮੁਕੱਦਮਾ ਨੰ: 137 ਮਿਤੀ 21-9-78 ਅ/ਧ 304 ਆਈ.ਪੀ. ਸੀ., ਥਾਣਾ ਸਰਹੰਦ। | ਦੋਸ਼ੀ ਅਦਾਲਤ ਤੋਂ ਬਰੀ ਹੋਇਆ ਹੈ। |
| 158. ਮੁੱਖ ਸਿਪਾਹੀ ਜਗਰੂਪ ਸਿੰਘ | ਮੁਕੱਦਮਾ ਨੰ: 87 ਮਿਤੀ 17-9-78 ਅ/ਧ 5(2)47 ਪੀ. ਸੀ. ਐਕਟ, ਥਾਣਾ ਮੂਲੇਪੁਰ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 159. ਸਹਾਇਕ ਥਾਣੇਦਾਰ ਕੌਰ ਸਿਘ | ਮੁਕੱਦਮਾ ਨੰ: 14 ਮਿਤੀ 12-2-78 ਅ/ਧ 409 ਆਈ.ਪੀ. ਸੀ., ਥਾਣਾ ਅਮਲੋਹ। | ਮੁਕਦਮਾ ਤਫਤੀਸ਼ ਅਧੀਨ ਹੈ। |
| 160. ਮੱਖ ਸਿਪਾਹੀ ਹਰਨੇਕ ਸਿੰਘ | | |
| ਜ਼ਿਲ੍ਹਾ ਰੋਪੜ | | |
| 161. ਸਿਪਾਹੀ ਦੋਲਤ ਰਾਮ 369 | ਮੁਕੱਦਮਾ ਨੰ: 91/1-7-77 ਅ/ਧ 409 ਆਈ. ਪੀ. ਸੀ., ਥਾਣਾ ਰੋਪੜ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 162. ਥਾਣੇਦਾਰ ਗੁਰਬਖਸ਼ ਸਿੰਘ | ਮੁਕੱਦਮਾ ਨੰ: 37/5-2-78 ਅ/ਧ 5(2)47 ਪੀ. ਸੀ. ਐਕਟ, ਖਰੜ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 163. ਥਾਣੇਦਾਰ ਹਰਭਜਨ ਸਿੰਘ | ਮੁਕੱਦਮਾ ਨੰ: 47 ਮਿਤੀ 18-3-78 ਅ/ਧ 5(2)47 ਪੀ. ਸੀ. ਐਕਟ, ਥਾਣਾ ਮੋਰਿੰਡਾ। | ਮੁਕੱਦਮਾ ਅਦਮ ਪਤਾ ਭੇਜਿਆ ਗਿਆ। |
| 164. ਸਹਾਇਕ ਥਾਣੇਦਾਰ ਲਾਭ ਸਿੰਘ | ਮੁਕੱਦਮਾ ਨੰ: 41 ਮਿਤੀ 28-3-78 ਅ/ਧ 5(2)47 ਪੀ. ਸੀ. ਐਕਟ, ਥਾਣਾ ਨੰਗਲ। | ਮੁਕਦਮਾ ਤਫਤੀਸ਼ ਅਧੀਨ ਹੈ। |
| 165. ਥਾਣੇਦਾਰ ਲਾਲ ਸਿੰਘ | ਮੁਕੱਦਮਾ ਨੰ: 25 ਮਿਤੀ 20-4-78 ਅ/ਧ 5(2)47 ਪੀ.ਸੀ. ਐਕਟ, ਥਾਣਾ ਚਮਕੌਰ ਸਾਹਿਬ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 166. ਥਾਣੇਦਾਰ ਖਿਰਾਤੀ ਲਾਲ | ਮੁਕਦਮਾ ਨੰ: 80 ਮਿਤੀ 7-5-78 ਅ/ਧ 218 ਆਈ. ਪੀ. ਸੀ., ਥਾਣਾ ਰੋਪੜ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 167. ਸਿਪਾਹੀ ਰਮੇਸ਼ ਕੁਮਾਰ | ਮੁਕੱਦਮਾ ਨੰ: 103 ਮਿਤੀ 21-6-78 ਅ/ਧ 506/323/34 ਆਈ.ਪੀ.ਸੀ., ਥਾਣਾ ਰੋਪੜ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |

| 1 | 2 | 3 | 4 |
|---|---|---|---|
| 168. | ਸਿਪਾਹੀ ਜਸਵੰਤ ਸਿੰਘ | ਮੁਕਦਮਾ ਨੰ: 100/26/7/77 ਅ/ਧ 354 ਆਈ.ਪੀ.ਸੀ. ਥਾਣਾ ਮੋਰਿੰਡਾ | ਮੁਕਦਮਾ ਤਫਤੀਸ਼ ਅਧੀਨ ਹੈ । |
| 169. | ਸਿਪਾਹੀ ਸੀਸ ਸਿੰਘ | | |
| 170. | ਸਿਪਾਹੀ ਕਰਮਜੀਤ ਸਿੰਘ | | |
| 171. | ਸਿਪਾਹੀ ਗੁਰਨਾਮ ਸਿੰਘ | | |
| 172. | ਸਿਪਾਹੀ ਪਾਲ ਸਿੰਘ | ਮੁਕੱਦਮਾ ਨੰ: 14 ਮਿਤੀ 11-3-78 ਅ/ਧ 354 ਆਈ.ਪੀ.ਸੀ., ਥਾਣਾ ਅਨੰਦਪੁਰ ਸਾਹਿਬ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ |
| 173. | ਸਿਪਾਹੀ ਜਸਵੰਤ ਸਿੰਘ | | |
| 174. | ਸਿਪਾਹੀ ਸੋਹਨ ਲਾਲ 9/472 | ਮੁਕੱਦਮਾ ਨੰ: 114 ਮਿਤੀ 3/8-77 ਅ/ਧ 506/323 ਆਈ.ਪੀ.ਸੀ., ਥਾਣਾ ਧੂਰੀ । | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ । |
| 175. | ਥਾਣੇਦਾਰ ਸੁਰਜੀਤ ਸਿੰਘ ਅਤੇ 3 ਸਿਪਾਹੀ | ਮੁਕੱਦਮਾ ਨੰ: 44 ਮਿਤੀ 14-8-78 ਅ/ਧ 304 ਏ. ਆਈ.ਪੀ.ਸੀ., ਥਾਣਾ ਤਾਪਾ । | ਮੁਕੱਦਮਾ ਖਾਰਜ ਕੀਤਾ ਗਿਆ । |
| 176. | ਸਿਪਾਹੀ ਗੁਰਦਿਤ ਸਿੰਘ | ਮੁਕੱਦਮਾ ਨੰ: 102 ਮਿਤੀ 19-9-77 ਅ/ਧ 452/506/323 ਆਈ.ਪੀ.ਸੀ., ਥਾਣਾ ਸ਼ੇਰਪੁਰ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 177. | ਇਨਸਪੈਕਟਰ ਜਗੀਰ ਸਿੰਘ ਸੀ. ਆਈ. ਏ., ਸੰਗਰੂਰ । | ਮੁਕੱਦਮਾ ਨੰ: 56 ਮਿਤੀ 6-2-78 ਅ/ਧ 302/120 ਆਈ.ਪੀ.ਸੀ., ਥਾਣਾ ਬਰਨਾਲਾ । | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ । |
| 178. | ਸਿਪਾਹੀ ਰੂਪ ਸਿੰਘ ਨੰ: 460 ਸਿਟੀ ਸੁਨਾਮ | ਮੁਕੱਦਮਾ ਨੰ: 103 ਮਿਤੀ 8-5-78 ਅ/ਧ 456 ਆਈ.ਪੀ.ਸੀ., ਥਾਣਾ | ਅਦਾਲਤ ਵਲੋਂ ਬਰੀ ਕੀਤਾ ਗਿਆ । |
| 179. | ਅਵਤਾਰ ਸਿੰਘ, ਐਸ.ਐਚ. ਓ., ਮੂਨਕ | ਮੁਕੱਦਮਾ ਨੰ: 136 ਮਿਤੀ 25-6-78 ਅ/ਧ 5(2)47 ਪੀ.ਸੀ. ਐਕਟ 34 ਆਈ.ਪੀ.ਸੀ., ਥਾਣਾ ਮੂਨਕ । | ਮੁਕੱਦਮਾ ਤਫਤੀਸ਼ ਅਧੀਨ ਹੈ । |
| 180. | ਅਵਤਾਰ ਸਿੰਘ ਐਸ. ਐਚ. ਓ., ਮੂਨਕ | ਮੁਕੱਦਮਾ ਨੰ: 144 ਮਿਤੀ 30-6-78 ਅ/ਧ 304 ਏ. 201/218 ਆਈ. ਪੀ. ਸੀ., ਥਾਣਾ ਰੋਪੜ । | ਮੁਕੱਦਮਾ ਤਫਤੀਸ਼ ਅਧੀਨ ਹੈ । |

| | | |
|---|---|---|
| 181. ਸਹਾਇਕ ਥਾਣੇਦਾਰ ਸਤਪਾਲ ਸਿੰਘ, ਇਨਚਾਰਜ, ਪੰਜਾਬ ਪੁਲਿਸ, ਖਨੌਰੀ | | |
| 182. ਸਿਪਾਹੀ ਬਲਬੀਰ ਸਿੰਘ 955, ਥਾਣਾ ਬਰਨਾਲਾ। | ਮੁਕੱਦਮਾ ਨੰ: 225 ਮਿਤੀ 21-7-78 ਅ/ਧ 354/451 ਆਈ. ਪੀ. ਸੀ., ਥਾਣਾ ਬਰਨਾਲਾ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 183. ਮੁੱਖ ਸਿਪਾਹੀ ਆਤਮਾ ਸਿੰਘ, ਡੀ. ਪੀ. ਓ., ਸਹਾਇਕ ਲੇਖਾਕਾਰ, ਸੰਗਰੂਰ। | ਮੁਕੱਦਮਾ ਨੰ: 250 ਮਿਤੀ 25-7-78 ਅ/ਧ 409 ਆਈ. ਪੀ. ਸੀ., ਥਾਣਾ ਸੰਗਰੂਰ। | ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ। |
| 184. ਸਿਪਾਹੀ ਛਤਰ ਸਿੰਘ, ਡਰਾਈਵਰ, ਟੈਮਪੂ ਪੀ. ਐਨ. ਸੀ. 4815 | ਮੁਕਦਮਾ ਨੰ: 230 ਮਿਤੀ 28-7-78 ਅ/ਧ 406/379/ਆਈ. ਪੀ. ਸੀ., ਥਾਣਾ ਬਰਨਾਲਾ। | ਮੁਕੱਦਮਾ ਤਫਤੀਸ਼ ਅਧੀਨ ਹੈ। |
| 185. ਥਾਣੇਦਾਰ ਅਵਤਾਰ ਸਿੰਘ | | |
| 186. ਸਹਾਇਕ ਥਾਣੇਦਾਰ ਸਤਪਾਲ ਸਿਘ | ਮੁਕਦਮਾ ਨੰ: 182 ਮਿਤੀ 31-8-78 ਅ/ਧ 217/218 ਆਈ. ਪੀ. ਸੀ., ਥਾਣਾ ਮੂਨਕ। | ਮੁਕਦਮਾ ਤਫਤੀਸ਼ ਅਧੀਨ ਹੈ। |
| 187. ਥਾਣੇਦਾਰ ਕਰਨੈਲ ਸਿਘ, ਐਸ. ਐਚ. ਓ., ਥਾਣਾ ਲਹਿਰਾ। | ਮੁਕਦਮਾ ਨੰ: 139 ਮਿਤੀ 18-8-78 ਅ/ਧ 217/218 ਆਈ. ਪੀ. ਸੀ., ਥਾਣਾ ਲਹਿਰਾ। | ਮੁਕਦਮਾ ਤਫਤੀਸ਼ ਅਧੀਨ ਹੈ। |
| 188. ਮੁੱਖ ਸਿਪਾਹੀ ਗੁਰਦਿਆਲ, ਡੀ. ਪੀ. ਓ., ਕਪੂਰਥਲਾ। | ਮੁਕਦਮਾ ਨੰ. 309 ਮਿਤੀ 12-9-78 ਅ/ਧ 409 ਆਈ. ਪੀ. ਸੀ., ਥਾਣਾ ਸਗਰੂਰ। | ਮੁਕਦਮਾ ਤਫਤੀਸ਼ ਅਧੀਨ ਹੈ। |
| 189. ਸਹਾਇਕ ਥਾਣੇਦਾਰ ਗੁਰਬਖਸ਼ ਸਿਘ, ਸੀ. ਆਈ. ਏ. ਸਟਾਫ, ਲੁਧਿਆਣਾ। | ਮੁਕਦਮਾ ਨੰ: 145 ਮਿਤੀ 9-9-78 ਅ/ਧ 307/34 ਆਈ. ਪੀ.ਸੀ. ਥਾਣਾ ਭਵਾਨੀਗੜ। | ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ। |

[ਮੁੱਖ ਮੰਤਰੀ]

(ੲ)

**ਮਿਤੀ 1-7-77 ਤੋਂ ਹੁਣ ਤਕ ਦੇ ਦੌਰਾਨ ਕੇਸਾਂ ਦਾ ਵੇਰਵਾ ਜਿਨ੍ਹਾਂ ਵਿਚ ਪੁਲਿਸ ਅਫਸਰ/ਕਰਮਚਾਰੀਆਂ ਦੁਆਰਾ ਇਸਤਰੀਆਂ ਵਿਰੁਧ ਜੁਰਮ ਕੀਤੇ ਗਏ ।**

ਅੰਮ੍ਰਿਤਸਰ :

1. ਸਿਪਾਹੀ ਸੂਰਤ ਸਿੰਘ ਅਤੇ ਸਿਪਾਹੀ ਸੁਖਦੇਵ ਸਿੰਘ ਨੰ: 362, ਮੁਕੱਦਮਾ ਨੰ: 51/78 ਅ/ਧ 366/376 ਆਈ.ਪੀ.ਸੀ., ਥਾਣਾ ਸਦਰ, ਅੰਮ੍ਰਿਤਸਰ, ਨੂੰ ਅਦਾਲਤ ਵਲੋਂ ਬਰੀ ਕੀਤਾ ਜਾ ਚੁੱਕਾ ਹੈ ।

2. ਸਿਪਾਹੀ ਰਣਜੀਤ ਸਿੰਘ ਨੰ: 577, ਮੁ. ਨੰ: 137/78, ਅ/ਧ 354 ਆਈ.ਪੀ.ਸੀ., ਥਾਣਾ ਸਿਵਲ ਲਾਈਨਜ਼, ਅੰਮ੍ਰਿਤਸਰ ਨੂੰ ਫੜਿਆ ਗਿਆ ਅਤੇ ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ ।

ਬਠਿੰਡਾ :

3. ਸਿਪਾਹੀ ਵਲਾਇਤ ਸਿੰਘ, ਸਿਪਾਹੀ ਗੁਰਜੀਤ ਸਿੰਘ ਅਤੇ ਸਿਪਾਹੀ ਵਸਾਖਾ ਸਿੰਘ, ਮੁ. ਨੰ: 345, ਮਿਤੀ 30-10-77, ਅ/ਧ 294/506, ਥਾਣਾ ਕੋਤਵਾਲੀ ਬਠਿੰਡਾ ਨੂੰ 29-3-78 ਨੂੰ ਅਦਾਲਤ ਵਲੋਂ ਬਰੀ ਕਰ ਦਿਤੇ ਗਏ ।

ਹੁਸ਼ਿਆਰਪੁਰ :

4. ਸਿਪਾਹੀ ਸਰਵਨ ਸਿੰਘ, ਮੁ. ਨੰ: 32, ਮਿਤੀ 4-3-78, ਅ/ਧ 376/34 ਆਈ.ਪੀ.ਸੀ. । ਇਸ ਬਾਰੇ ਕੇਸ ਅਦਾਲਤ ਵਿਚ ਚਲ ਰਿਹਾ ਹੈ ।

ਕਪੂਰਥਲਾ :

5. ਸਿਪਾਹੀ ਹਰਵਿੰਦਰ ਸਿੰਘ, ਮੁ. ਨੰ: 104, ਮਿਤੀ 24-6-78, ਅ/ਧ 376/342 ਆਈ.ਪੀ.ਸੀ., ਥਾਣਾ ਭੋਲੱਥ ਨੂੰ ਅਦਾਲਤ ਵਲੋਂ ਬਰੀ ਕਰ ਦਿੱਤਾ ਗਿਆ ਹੈ ।

6. ਸਿਪਾਹੀ ਹੁਕਮ ਸਿੰਘ 198 ਮੁ. ਨੰ: 245, ਮਿਤੀ 3-9-78 ਅ/ਧ 363/366/506 ਆਈ.ਪੀ.ਸੀ., ਥਾਣਾ ਕੋਤਵਾਲੀ ਕਪੂਰਥਲਾ । ਇਹ ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ ।

ਪਟਿਆਲਾ :

7. ਸਹਾਇਕ ਥਾਣੇਦਾਰ ਸੁਖਦੇਵ ਰਾਇ, ਮੁ. ਨੰ: 137, ਮਿਤੀ 21-9-77 ਅ/ਧ 304 ਆਈ.ਪੀ.ਸੀ. ਥਾਣਾ ਸਰਹੰਦ ਨੂੰ ਅਦਾਲਤ ਵਲੋਂ ਬਰੀ ਕਰ ਦਿੱਤਾ ਗਿਆ ਹੈ ।

ਰੂਪਨਗਰ :

8. ਸਿਪਾਹੀ ਜਸਵੰਤ ਸਿੰਘ, ਸੀਸ ਸਿੰਘ ਅਤੇ ਕਰਮਜੀਤ ਸਿੰਘ, ਮੁ. ਨੰ: 100, ਮਿਤੀ 26-7-77, ਅ/ਧ 354 ਆਈ.ਪੀ.ਸੀ., ਥਾਣਾ ਮੋਰਿੰਡਾ । ਇਹ ਮੁਕੱਦਮਾ ਤਫਤੀਸ਼ ਅਧੀਨ ਹੈ ।

ਸੰਗਰੂਰ :

9. ਸਿਪਾਹੀ ਬਲਬੀਰ ਸਿੰਘ 955, ਮੁ. ਨੰ: 225, ਮਿਤੀ 21-7-78, ਅ/ਧ 354/451 ਆਈ.ਪੀ.ਸੀ., ਥਾਣਾ ਬਰਨਾਲਾ । ਇਸ ਬਾਰੇ ਮੁਕੱਦਮਾ ਅਦਾਲਤ ਵਿਚ ਚਲ ਰਿਹਾ ਹੈ ।

## CASES OF MURDERS, RAPES AND DACOITIES COMMITTED IN JULLUNDUR CITY

*886. **Shri Manmohan Kalia** : Will the Chief Minister be pleased to state :—

(a) the number of murders, rapes and dacoities committed in Jullundur district, year-wise, since 1975;

(b) the number of the said cases traced out and sent for trial category-wise;

(c) the number of cases, referred to in part (b) above, category-wise, which ended in conviction ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜ਼ਿਲ੍ਹਾ ਜਲੰਧਰ ਵਿਖੇ ਸਾਲ 1975 ਤੋਂ ਲੈ ਕੇ ਸਾਲ 1978 ਤੱਕ ਦੇ ਸਮੇਂ ਦੇ ਦੌਰਾਨ ਹੋਏ ਕਤਲ, ਜਬਰ-ਜਨਾਹ, ਅਤੇ ਡਾਕਿਆਂ ਦਾ ਸਾਲ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

(ੳ) ਮੁਕੱਦਮਿਆਂ ਦੀ ਗਿਣਤੀ:-

| ਸਾਲ | ਕਤਲ | ਜਬਰ-ਜਨਾਹ | ਡਾਕੇ |
|---|---|---|---|
| 1975 | 72 | 9 | 2 |
| 1976 | 65 | 13 | — |
| 1977 | 59 | 12 | — |
| 1978 | 61 | 6 | — |

(ਅ) ਜਿੰਨੇ ਮੁਕਦਮੇ ਲੱਭੇ ਗਏ ਅਤੇ ਸਮਾਇਤ ਲਈ ਭੇਜੇ ਗਏ:—

| ਸਾਲ | ਕਤਲ | ਜਬਰ-ਜਨਾਹ | ਡਾਕੇ |
|---|---|---|---|
| 1975 | 63 | 8 | 2 |
| 1976 | 50 | 11 | — |
| 1977 | 53 | 10 | — |
| 1978 | 56 | 6 | — |

(ੲ) ਸ੍ਰੇਣੀ-ਵਾਰ ਮੁਕਦਮਿਆਂ ਦੀ ਗਿਣਤੀ ਜਿਨ੍ਹਾਂ ਵਿਚ ਦੋਸ਼ੀ ਸਜ਼ਾ ਹੋਏ:—

| ਸਾਲ | ਕਤਲ | ਜਬਰ-ਜਨਾਹ | ਡਾਕੇ |
|---|---|---|---|
| 1975 | 46 | 3 | — |
| 1976 | 35 | 5 | — |
| 1977 | 34 | 2 | — |
| 1978 | 36 | 1 | — |

## ILLICIT ARMS RECOVERED BY THE POLICE IN DYAL PURA BHAIKA, PHUL AND BALLIANWALI POLICE STATION, DISTRICT BHATINDA

***976. Master Babu Singh :** Will the Chief Minister be pleased to state :—

(a) the total number of illicit arms (Category-wise) recovered by the Police in Dyal Pura Bhaika, Phul and Ballianwali Police stations in District Bhatinda from 1st April, 1977 to 31 December, 1978 ;

(b) the total number of cases out of those mentioned in part(a) above in which the culprits were (i) sentenced and (ii) acquitted ;

(c) the total number of cases still pending in the court category-wise ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) 1 ਅਪਰੈਲ, 1977 ਤੋਂ ਲੈ ਕੇ 31 ਦਸੰਬਰ, 1978 ਤੱਕ, ਜ਼ਿਲ੍ਹਾ ਬਠਿੰਡਾ ਵਿਚ ਦਿਆਲਪੁਰਾ ਭਾਈਕਾ, ਫੂਲ ਅਤੇ ਬਾਲੀਆਂ ਵਾਲੀ ਥਾਣਿਆਂ ਵਿਚ ਪੁਲਿਸ ਦੁਆਰਾ ਜਿੰਨੇ ਨਾਜਾਇਜ਼ ਹਥਿਆਰ (ਸ਼੍ਰੇਣੀ-ਵਾਰ) ਪਕੜੇ ਗਏ। ਉਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ਅ) ਸੂਚੀ ਵਿਚ ਦਿੱਤੇ ਨਜਾਇਜ਼ ਹਥਿਆਰ 71 ਮੁਕੱਦਮਿਆਂ ਵਿਚ 71 ਦੋਸ਼ੀਆਂ ਕੋਲੋਂ ਪਕੜੇ ਗਏ ਹਨ ਇਨ੍ਹਾਂ 71 ਮੁਕੱਦਮਿਆਂ ਵਿਚੋਂ 42 ਮੁਕੱਦਮਿਆਂ ਵਿਚੋਂ ਦੋਸ਼ੀਆਂ ਨੂੰ ਸਜ਼ਾ ਹੋ ਚੁਕੀ ਹੈ ਅਤੇ 2 ਮੁਕੱਦਮਿਆਂ ਵਿਚ ਦੋਸ਼ੀ ਰਿਹਾ ਹੋ ਚੁਕੇ ਹਨ।

(ੲ) ਸੂਚੀ ਵਿਚ ਦਿੱਤੇ 71 ਮੁਕੱਦਮਿਆਂ ਵਿਚੋਂ 27 ਮੁਕੱਦਮੇ ਅਦਾਲਤਾਂ ਵਿਚ ਜ਼ੇਰ ਸਮਾਇਤ ਹਨ। ਇਨ੍ਹਾਂ 27 ਮੁਕੱਦਮਿਆਂ ਦਾ ਸ਼੍ਰੇਣੀ-ਵਾਰ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

| ਕ੍ਰਮ ਅੰਕ | ਪਕੜੇ ਗਏ ਨਾਜਾਇਜ਼ ਹਥਿਆਰ (ਸ਼੍ਰੇਣੀਵਾਰ) | ਥਾਣਾ | | | |
|---|---|---|---|---|---|
| | | ਦਿਆਲਪੁਰਾ | ਫੂਲ | ਬਾਲੀਆਂ ਵਾਲੀ | ਜੋੜ |
| 1. | ਪਸਤੌਲ 12 ਬੋਰ | 7 | 10 | 2 | 19 |
| 2. | ਪਸਤੌਲ 3x3 ਬੋਰ | 1 | 2 | 2 | 5 |
| 3. | ਬੰਦੂਕਾਂ | 2 | 2 | — | 4 |
| 4. | ਰਿਵਾਲਵਰ 32 ਬੋਰ | — | 1 | — | 1 |
| 5. | ਰਿਵਾਲਵਰ 32 ਬੋਰ | 2 | — | — | 2 |
| 6. | ਰਾਈਫਲ 315 ਬੋਰ | 1 | — | — | 1 |
| 7. | ਬਰਛੇ | 13 | 16 | 3 | 32 |
| 8. | ਚਾਕੂ | — | 6 | — | 6 |
| 9. | ਕਾਰਤੂਸ 3x3 | — | — | 32 | 32 |

| ਕ੍ਰਮ ਅੰਕ | ਨਜਾਇਜ਼ ਹਥਿਆਰ ਦਾ ਨਾਂ (ਸ਼੍ਰੇਣੀਵਾਰ) | ਥਾਣਾ ਦਿਆਲਪੁਰਾ | ਥਾਣਾ ਫੂਲ | ਥਾਣਾ ਬਾਲੀਆਂ ਵਾਲੀ | ਜੋੜ |
|---|---|---|---|---|---|
| 1. | ਪਸਤੌਲ 12 ਬੋਰ | 6 | 8 | 1 | 15 |
| 2. | ਪਸਤੌਲ 3×3 ਬੋਰ | 1 | 1 | — | 2 |
| 3. | ਬੰਦੂਕਾਂ | 2 | 2 | — | 4 |
| 4. | ਰਿਵਾਲਵਰ 38 ਬੋਰ | — | — | — | — |
| 5. | ਰਿਵਾਲਵਰ 32 ਬੋਰ | 2 | — | — | 2 |
| 6. | ਰਿਵਾਲਵਰ 315 ਬੋਰ | 1 | — | — | 1 |
| 7. | ਬਰਛੇ | — | 3 | — | 3 |
| 8. | ਚਾਕੂ | — | — | — | — |
| 9. | ਕਾਰਤੂਸ 3×3 | — | — | — | — |
| | | | | | 27 |

## CASES OF MURDER, DACOITY, THEFT, RAPE ETC. ETC. REGISTERED IN DISTRICT BHATINDA

***977. Master Babu Singh** : Will the Chief Minister be pleased to state the total number of cases of (a) murder (b) u/s 307 (c) dacoity (d) theft (e) rape (f) prevention of corruption (g) smuggling of opium and (h) illicit distillation registered (Police-Station-wise) in the district of Bhatinda from 1st January, 1978 to 31st December, 1978.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

[ਮੁੱਖ ਮੰਤਰੀ]

ਜ਼ਿਲ੍ਹਾ ਬਠਿੰਡਾ ਵਿਚ 1 ਜਨਵਰੀ, 1978 ਤੋਂ ਲੈ ਕੇ 31 ਦਸੰਬਰ ਤੱਕ (ਥਾਣਾ-ਵਾਰ)ਕਤਲਾਂ ਧਾਰਾ 307 ਅਧੀਨ, ਡਾਕੇ, ਚੋਰੀ, ਜਬਰ ਜਨਾਹ, ਭ੍ਰਿਸ਼ਟਾਚਾਰ ਦੀ ਰੋਕ, ਅਫੀਮ ਦੀ ਸਮੱਗਲਿੰਗ ਅਤੇ ਨਾਜਾਇਜ਼ ਸ਼ਰਾਬ ਦੇ ਕੇਸਾਂ ਦਾ ਵੇਰਵਾ।

| ਕ੍ਰਮ ਨੰ : | ਥਾਣਾ | ਕਤਲ | ਧਾਰਾ 307 ਅਧੀਨ | ਡਾਕੇ | ਚੋਰੀ | ਜਬਰ-ਜਨਾਹ | ਭ੍ਰਿਸ਼ਟਾਚਾਰ ਦੀ ਰੋਕ | ਅਫੀਮ ਦੀ ਸਮੱਗਲਿੰਗ | ਨਾਜਾਇਜ਼ ਸ਼ਰਾਬ ਕਢਣ ਬਾਰੇ |
|---|---|---|---|---|---|---|---|---|---|
| 1. | ਕੋਤਵਾਲੀ ਬਠਿੰਡਾ | 1 | 3 | — | 51 | 1 | 9 | 4 | — |
| 2. | ਸਦਰ ਬਠਿੰਡਾ | 2 | 1 | — | 3 | — | — | 13 | 3 |
| 3. | ਸੰਗਰ | 4 | — | — | 4 | — | 1 | 2 | 1 |
| 4. | ਨਹੀਆਂ ਵਾਲਾ | 2 | 2 | — | 8 | — | — | 28 | 2 |
| 5. | ਰਾਮਾਂ | 6 | 4 | — | 5 | — | 4 | 30 | 3 |
| 6. | ਕੋਟ ਫਤਾ | 3 | 1 | — | 1 | — | 1 | 15 | 1 |
| 7. | ਮੌੜ | 4 | 1 | — | 4 | — | — | 24 | — |
| 8. | ਮਾਨਸਾ | 9 | 1 | — | 9 | 2 | 2 | 71 | 1 |
| 9. | ਭਿਖੀ | 4 | 8 | — | 2 | — | — | 43 | 2 |
| 10. | ਬਰੇਟਾ | 2 | — | — | 1 | — | — | 20 | 3 |
| 11. | ਬੋਹਾ | 1 | 1 | — | 2 | 1 | — | 22 | 2 |
| 12. | ਸਰਦੂਲਗੜ੍ਹ | 3 | 4 | — | 4 | 1 | — | 16 | 4 |
| 13. | ਬਲਿਆਂ ਵਾਲੀ | 1 | — | — | 2 | — | — | 16 | — |

| No. | Name | 1 | 2 | 3 | 4 | 5 | 6 | 7 | 8 |
|---|---|---|---|---|---|---|---|---|---|
| 14. | ਬੁਢਲਾਡਾ | 2 | — | — | 4 | — | — | 35 | 1 |
| 15. | ਫੂਲ | 2 | 1 | — | 6 | — | 3 | 33 | 5 |
| 16. | ਦਿਆਲਪੁਰਾ | 4 | 1 | — | 2 | — | — | 36 | 4 |
| 17. | ਨਥਾਨਾ | 3 | 1 | — | 3 | — | — | 13 | — |
| 18. | ਜੌਰਕੀਆਂ | 1 | 3 | — | 2 | — | 2 | 10 | — |
| 19. | ਜੀ.ਆਰ.ਪੀ., ਬਠਿੰਡ | 1 | — | — | 9 | — | — | 1 | — |
|  |  | 55 | 32 | — | 122 | 5 | 22 | 432 | 32 |

### ਰਾਜ ਵਿਚ ਹੋਮ ਗਾਰਡਜ਼ ਦੇ ਕਰਮਚਾਰੀ ਵਰਗ ਨੂੰ ਮਿਲ ਰਹੀਆਂ ਸਹੂਲਤਾਂ

*1116. **ਸਰਦਾਰ ਗੁਰਧਾਰਾ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਸਦਰ ਮੁਕਾਮ ਤੇ ਹੋਮ ਗਾਰਡਜ਼ ਵਿਚ ਕੰਮ ਕਰ ਰਹੇ ਡਿਸਪੈਚ ਰਾਈਡਰਜ/ਕਾਰਪੋਰਲ ਇੰਨਸਟਰਕਟਰਜ਼ ਅਤੇ ਕਲਰਕਾਂ ਨੂੰ ਉਹੀ ਸਹੂਲਤਾਂ ਮਿਲ ਰਹੀਆਂ ਹਨ ਜਿਹੜੀਆਂ ਕਿ ਪੁਲਿਸ ਵਿਭਾਗ ਵਿਚ ਉਨ੍ਹਾਂ ਦੇ ਸਾਥੀਆਂ ਨੂੰ ਮਿਲ ਰਹੀਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਉਹਨਾਂ ਦਾ ਵੇਰਵਾ ਕੀ ਹੈ ;

(ਅ) ਕੀ ਹੋਮ ਗਾਰਡਜ਼ ਕਰਮਚਾਰੀ ਵਰਗ ਨੂੰ ਮਿਲ ਰਹੀਆਂ ਸਹੂਲਤਾਂ ਵਾਪਸ ਲੈ ਲਈਆਂ ਗਈਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀ, ਜੀ ।

(ਅ) ਉਪਰੋਕਤ (ੳ) ਦੇ ਸਨਮੁੱਖ ਸਵਾਲ ਹੀ ਪੈਦਾ ਨਹੀਂ ਹੁੰਦਾ ।

---

### CLASS I AND CLASS II POSTS IN THE EDUCATION DEPARTMENT (SCHOOL SIDE)

*1089. **Sardar Gurdev Singh Shant** : Will the Chief Minister be pleased to state :—

(a) the total number of Class I and Class II posts in the Punjab Education Department (School side),

(b) the number of posts category-wise out of these referred to in part (a) above which are lying vacant, the time since when the same are laying vacant and the reasons therefor together with the steps proposed to be taken by the Government to fill up the same ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) :

(ੳ) ਪੀ. ਈ. ਐਸ. ਕਲਾਸ 1 — 19

ਪੀ. ਈ. ਐਸ. ਕਲਾਸ 2 — 200

(ਅ) ਪੀ. ਈ. ਐਸ. ਕਲਾਸ 1 — 10

ਪੀ. ਈ. ਐਸ. ਕਲਾਸ 2 — 42

ਇਨ੍ਹਾਂ ਪੋਸਟਾਂ ਦੇ ਖਾਲ੍ਹੀ ਹੋਣ ਦਾ ਸਮਾਂ ਨਹੀਂ ਦਿਤਾ ਜਾ ਸਕਦਾ ਕਿਉਂਕਿ ਇਹ ਸਮੇਂ ਸਮੇ ਵੱਖ ਵੱਖ ਅਧਿਕਾਰੀਆਂ ਦੀ ਰਿਟਾਇਰਮੈਂਟ, ਤਰੱਕੀ ਜਾਂ ਡੈਪੂਟੇਸ਼ਨ ਤੇ ਜਾਣ ਦੇ ਕਾਰਨ ਖਾਲ੍ਹੀ ਹੁੰਦੀਆਂ ਰਹਿੰਦੀਆਂ ਹਨ ।

ਜਿਥੋਂ ਤਕ ਕਲਾਸ 1 ਦੀਆਂ ਖਾਲ੍ਹੀ ਅਸਾਮੀਆਂ ਨੂੰ ਨਾ ਭਰਨ ਦਾ ਸਬੰਧ ਹੈ, ਇਹ ਦੱਸਿਆ ਜਾਂਦਾ ਹੈ ਕਿ ਕਲਾਸ 2 ਦੇ ਅਧਿਕਾਰੀਆਂ ਲਈ ਤਰੱਕੀ ਦੇ ਮੌਕੇ ਬਹੁਤ ਘੱਟ ਹੋਣ ਕਾਰਨ ਨਿਯਮਾਂ

ਵਿਚ ਵੱਧ ਤਰੱਕੀ ਦੇ ਮੌਕੇ ਦੇਣ ਸਬੰਧੀ ਨਿਯਮਾਂ ਵਿਚ ਸੋਧ ਕਰਨ ਬਾਰੇ ਮਾਮਲਾ ਵਿਚਾਰ ਅਧੀਨ ਰਿਹਾ। ਜਿਥੋਂ ਤਕ ਕਲਾਸ 2 ਦਾ ਸਬੰਧ ਹੈ, ਇਸ ਸਬੰਧੀ ਸਕੂਲ ਲੈਕਚਰਾਰਾਂ ਨੂੰ ਤਰਕੀ ਦੇ ਮੌਕੇ ਉਪਲਬਧ ਕਰਨ ਹਿੱਤ ਇਨ੍ਹਾਂ ਵਲੋਂ ਕੀਤੀ ਗਈ ਹਾਈ ਕੋਰਟ ਵਿਚ ਰਿਟ ਦੇ ਫੈਸਲੇ ਦੇ ਸਨਮੁਖ ਨਿਯਮਾਂ ਵਿਚ ਸੋਧ ਕਰਨ ਲਈ ਮਾਮਲਾ ਵਿਚਾਰ ਅਧੀਨ ਹੈ। ਇਸ ਕਾਰਨ ਖਾਲੀ ਅਸਾਮੀਆਂ ਨੂੰ ਭਰਨਾ ਸੰਭਵ ਨਹੀਂ ਹੋ ਸਕਿਆ।

ਸਿੱਧੀ ਭਰਤੀ ਬਾਰੇ ਲੋਕ ਸੇਵਾ ਕਮਿਸ਼ਨ ਨੂੰ ਲਿਖਿਆ ਜਾ ਰਿਹਾ ਹੈ।

---

**ਪੰਜਾਬ ਰਾਜ ਮਾਨਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਦੀ ਯੂਨੀਅਨ ਅਤੇ ਸਰਕਾਰ ਵਿਚਕਾਰ ਸਮਝੌਤਾ।**

*1326 **ਸ਼੍ਰੀ ਮਨਮੋਹਨ ਕਾਲੀਆ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਤੰਬਰ, 1977 ਵਿਚ ਸਰਕਾਰ ਦੁਆਰਾ ਪੰਜਾਬ ਰਾਜ ਮਾਨਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਦੀ ਯੂਨੀਅਨ ਨਾਲ ਕੋਈ ਸਮਝੌਤਾ ਕੀਤਾ ਸੀ ; ਜੇਕਰ ਅਜਿਹਾ ਹੋਵੇ ਤਾਂ ਸਮਝੌਤੇ ਦੇ ਵੇਰਵੇ ਕੀ ਹਨ ;

(ਅ) ਕੀ ਉਕਤ ਸਮਝੌਤੇ ਨੂੰ ਲਾਗੂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕਿਸ ਹੱਦ ਤਕ ;

(ੲ) ਕੀ ਸਰਕਾਰ ਵਲੋਂ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨਾਲ 10-10-78 ਨੂੰ ਹਈ ਗੋਲਮੇਜ਼ ਮੀਟਿੰਗ ਵਿਚ ਦਿੱਤੇ ਆਸ਼ਵਾਸਨ ਤੇ ਅਮਲ ਕਰ ਦਿੱਤਾ ਗਿਆ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ, ਅ ਅਤੇ ੲ) ਇਹ ਠੀਕ ਹੈ ਕਿ ਸਤੰਬਰ, 77 ਅਤੇ 10-10-78 ਨੂੰ ਸਰਕਾਰ ਵਲੋਂ ਪੰਜਾਬ ਰਾਜ ਮਾਨਤਾ ਪ੍ਰਾਪਤ ਏਡਿਡ ਸਕੂਲਾਂ ਦੇ ਅਧਿਆਪਕਾਂ ਦੀ ਯੂਨੀਅਨ ਦੇ ਪ੍ਰਤੀਨਿਧਾਂ ਨਾਲ ਹੋਈਆਂ ਮੀਟਿੰਗਾਂ ਵਿੱਚ ਉਨ੍ਹਾਂ ਦੀਆਂ ਮੰਗਾਂ ਉਪਰ ਵਿਚਾਰ ਕੀਤਾ ਗਿਆ ਸੀ ਅਤੇ ਉਨ੍ਹਾਂ ਨੂੰ ਕੁਝ ਆਸ਼ਵਾਸਨ ਦਿੱਤੇ ਗਏ ਸਨ ਜਿਨ੍ਹਾਂ ਨੂੰ ਹੁਣ ਮੁੱਖ ਮੰਤਰੀ ਜੀ ਦੇ ਪੰਜਾਬ ਵਿਧਾਨ ਸਭਾ ਵਿੱਚ ਮਿਤੀ 27-2-79 ਨੂੰ ਦਿੱਤੇ ਗਏ ਬਿਆਨ ਵਿੱਚ ਮਨਜ਼ੂਰ ਕਰ ਲਿਆ ਗਿਆ ਹੈ।

---

## UNSTARRED QUESTIONS AND ANSWERS

**ਰੋਜ਼ਗਾਰ ਲਈ ਬਾਹਰ ਜਾਣ ਵਾਸਤੇ ਅਨੁਸੂਚਿਤ ਜਾਤੀਆਂ ਦੇ ਵਿਅੱਕਤੀਆਂ ਨੂੰ ਕਰਜੇ/ਗਰਾਂਟਾਂ**

255. **ਕਾਮਰੇਡ ਸੱਤਪਾਲ ਡਾਂਗ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਾਜ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਿਭਾਗ ਵਿਚ ਸਰਕਾਰ ਦੀ ਰੋਜ਼ਗਾਰ ਲਈ ਬਾਹਰ ਜਾਣ ਵਾਸਤੇ ਅਨੁਸੂਚਿਤ ਜਾਤੀਆਂ ਦੇ ਵਿਅੱਕਤੀਆਂ ਨੂੰ ਕਰਜ਼ੇ/ਗਰਾਂਟਾਂ ਦੇਣ ਦੀ ਕੋਈ ਸਕੀਮ ਹੈ; ਜੇਕਰ ਅਜਿਹਾ ਹੋਵੇ ਤਾਂ ਸਾਲ 1978-79 ਦੇ ਦੌਰਾਨ ਜਿਨ੍ਹਾਂ ਵਿਅਕਤੀਆਂ ਨੂੰ ਅਜਿਹੀ ਸਹਾਇਤਾ ਦਿੱਤੀ ਗਈ ਉਨ੍ਹਾਂ ਦੀ ਗਿਣਤੀ, ਨਾਂ ਅਤੇ ਪਤੇ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਕਿੰਨੀ ਕਿੰਨੀ ਗਰਾਂਟ ਦਾ ਕਰਜ਼ਾ ਦਿੱਤਾ ਗਿਆ ?

**ਸ਼ਰਦਾਰਨੀ ਸਤਵੰਤ ਕੌਰ ਸੰਧੂ** : ਬਾਹਰਲੇ ਦੇਸ਼ਾਂ ਵਿਚ ਰੋਜ਼ਗਾਰ ਦੇ ਮੰਤਵ ਲਈ ਜਾਣ ਵਾਸਤੇ ਪੰਜਾਬ ਅਨੁਸੂਚਿਤ ਜਾਤੀਆਂ, ਭੌਂ ਵਿਕਾਸ਼ ਤੇ ਵਿੱਤ ਨਿਗਮ ਦੀ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਵਿਆਜ ਮੁਕਤ ਕਰਜ਼ੇ ਦੀ ਸਕੀਮ ਹੈ । ਇਸ ਸਕੀਮ ਅਧੀਨ 26 ਅਰਜ਼ੀਆਂ ਵਿਆਜ ਮੁਕਤ ਕਰਜ਼ੇ ਦੇਣ ਲਈ ਆਈਆਂ ਹਨ ਜਿਨ੍ਹਾਂ ਨੂੰ ਘੋਖਿਆ ਜਾ ਰਿਹਾ ਹੈ ।

---

## BUSES OF THE PUNJAB ROADWAYS RESERVED FOR EDUCATIONAL/TRAINING INSTITUTIONS IN AMRITSAR

**256. Comrade Satya Pal Dang** : Will the Minister of State for Transport, Tourism and Sports be pleased to state :—

(a) the number of buses of the Punjab Roadways reserved for educational/training institutions in Amritsar and used exclusively for carrying students of these institutions;

(b) the income accrued from each of the said buses during the year, 1977-78 and 1978-79 to-date;

(c) the average number of students carried by each of the said buses during the said period month-wise;

(d) the names of the educational/training institutions to which the said buses are attached ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਵਿਦਿਅਕ ਸੰਸਥਾਵਾਂ ਦੀ ਜ਼ਰੂਰਤ ਨੂੰ ਪੂਰਾ ਕਰਨ ਲਈ ਅੰਮ੍ਰਿਤਸਰ ਵਿੱਚ ਕੋਈ ਵੀ ਰਿਜ਼ਰਵ ਬਸਾਂ ਨਹੀਂ ਚਲਾਈਆਂ ਗਈਆਂ । ਕਦੀ ਕਦੀ ਪਾਸਾਂ ਵਾਲੇ ਵਿਦਿਆਰਥੀਆਂ ਦੀ ਭੀੜ ਨੂੰ ਦੂਰ ਕਰਨ ਲਈ ਸਪੈਸ਼ਲ ਬੱਸਾਂ ਚਲਾਈਆਂ ਜਾਂਦੀਆਂ ਹਨ ।

(ਅ ਅਤੇ ੲ) ਨਿੱਲ ਹੈ ਜੀ ।

(ਸ) ਪੰਜਾਬ ਰੋਡਵੇਜ਼, ਅੰਮ੍ਰਿਤਸਰ, ਵਲੋਂ ਕੋਈ ਵਿਸ਼ੇਸ਼ ਬਸਾਂ ਵਿਦਿਅਕ ਸਸਥਾਵਾ ਨੂੰ ਨਹੀਂ ਲਗਾਈਆਂ ਗਈਆਂ । ਪੰਜਾਬ ਰੋਡਵੇਜ, ਅੰਮ੍ਰਿਤਸਰ ਵਲੋਂ 14 ਰੂਟਾਂ ਉਤੇ 169 ਫੇਰੇ ਲਗਾਏ ਜਾਂਦੇ ਹਨ ਜੋ ਕਿ ਵਿਦਿਅਕ ਸੰਸਥਾਵਾਂ ਦੇ ਲਾਗਿਓ ਲੰਘਦੇ ਹਨ ।

---

## CASES OF SNATCHING AWAY ORNAMENTS OF LADIES REGISTERED WITH THE POLICE STATIONS IN DISTRICT BHATINDA

**257. Comrade Satya Pal Dang** : Will the Chief Minister be pleased to state :—

(a) the number of cases of snatching away or attempts to snatch away ornaments from ladies registered with the police stations in Bhatinda district, during the month of October, 1978;

(b) the number of the said cases in which the accused were arrested and challaned;

(c) whether he received a representation dated 19th October, 1978 from the Indian Medical Association, Bhatinda, alleging that the police let off the culprits guilty of attempting to snatch away the gold necklace of the wife of a doctor of Bhatinda, if so, the details thereof and the action so far taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਸਮੇਂ ਦੇ ਦੌਰਾਨ ਇਹੋ ਜਿਹਾ ਇਕ ਕੇਸ ਦਰਜ ਹੋਇਆ ਸੀ।

(ਅ) ਕੋਈ ਨਹੀਂ ਜੀ।

(ੲ) ਹਾਂ ਜੀ। ਮੇਜਰਨਾਮੇ ਦਾ ਵੇਰਵਾ ਇਹ ਸੀ ਕਿ ਮਹਾਂਬੀਰ ਮਾਰਗ, ਬਠਿੰਡਾ ਤੇ 14 ਅਕਤੂਬਰ, 1978 ਦੀ ਸ਼ਾਮ ਨੂੰ ਕੁਝ ਸ਼ਰਾਰਤੀ ਅਨਸਰ ਡਾਕਟਰ ਨਿਰਮਲ ਕੁਮਾਰ ਸਿੰਗਲ, ਬਠਿੰਡਾ ਦੀ ਪਤਨੀ ਦਾ ਸੋਨੇ ਦਾ ਨੈਕਲੈਸ ਖੋਂਹਦੇ ਹੋਏ ਸ਼ਨਾਖਤ ਕੀਤੇ ਗਏ ਸਨ ਜਿਸ ਤੇ ਐਫ. ਆਈ. ਆਰ. ਦਰਜ ਕਰਵਾਈ ਗਈ ਸੀ। ਅਸੀਂ ਬੇਨਤੀ ਕਰਦੇ ਹਾਂ ਕਿ ਲਾ-ਕਾਨੂੰਨ ਨੂੰ ਦਬਾਉਣ ਲਈ ਦੋਸ਼ੀਆਂ ਵਿਰੁਧ ਤੁਰੰਤ ਅਤੇ ਸਖਤ ਕਾਰਵਾਈ ਕੀਤੀ ਜਾਵੇ।

ਮੁਕੱਦਮਾ ਨੰ: 321 ਮਿਤੀ 15-10-78 ਅ/ਧ 379/511/ਭ: ਦ: ਥਾਣਾ ਕੋਤਵਾਲੀ ਬਠਿੰਡਾ ਡਾਕਟਰ ਨਿਰਮਲ ਕੁਮਾਰ ਵਾਸੀ ਬਠਿੰਡਾ ਦੇ ਬਿਆਨ ਤੇ ਦਰਜ ਹੋਇਆ ਸੀ। ਡਾਕਟਰ ਸਾਹਿਬ ਨੇ ਲਿਖਵਾਇਆ ਸੀ ਕਿ ਉਹ 14-10-78 ਨੂੰ ਸ਼ਾਮ ਦੇ ਸਾਢੇ 9-00 ਵਜੇ ਆਪਣੇ ਰਿਸ਼ਤੇਦਾਰ ਨੂੰ ਮਿਲਣ ਲਈ ਬਿਰਲਾ ਮਿਲ ਰੋਡ ਤੇ ਬਠਿੰਡਾ ਗਏ ਸਨ। ਉਸ ਰਾਤ ਜਦੋਂ ਉਹ ਆਪਣੀ ਪਤਨੀ ਅਤੇ ਦੋ ਔਰਤਾਂ ਨਾਲ ਸੜਕ ਤੇ ਸੈਰ ਕਰਕੇ ਵਾਪਸ ਘਰ ਨੂੰ ਆ ਰਹੇ ਸਨ ਤਾਂ ਇਕ ਵਿਅਕਤੀ ਨੇ ਉਸ ਦੀ ਪਤਨੀ ਦੇ ਚੈਨ ਲਾਹੁੱਣ ਦੀ ਕੋਸ਼ਿਸ਼ ਕੀਤੀ। ਰੌਲਾ ਪਾਉਣ ਤੇ ਉਹ ਨੱਠ ਗਿਆ। ਇਸ ਮੁਕੱਦਮੇ ਦੀ ਪੜਤਾਲ ਕਰਨ ਤੇ ਇਹ ਪਾਇਆ ਗਿਆ ਹੈ ਕਿ ਇਹ ਮੁਕੱਦਮਾ ਚੋਰੀ ਦਾ ਨਹੀਂ ਸੀ ਅਤੇ ਨਾ ਹੀ ਨੈਕਲੇਸ ਨੂੰ ਖੋਹਣ ਦੀ ਕੋਸ਼ਿਸ਼ ਕਰਨ ਦਾ ਸੀ। ਦਰਅਸਲ ਇਕ ਲੜਕਾ ਜਿਸ ਦਾ ਨਾਂ ਪਲਵਿੰਦਰ ਸਿੰਘ ਪੁਤਰ ਸ੍ਰੀ ਗੁਰਨਾਮ ਸਿੰਘ ਜੱਟ ਸਿੱਖ, ਉਮਰ ਤਕਰੀਬਨ 18/20 ਸਾਲ ਅਤੇ ਡੀ.ਏ.ਵੀ.ਕਾਲਜ, ਬਠਿੰਡਾ ਦਾ ਵਿਦਿਆਰਥੀ ਹੈ, ਵੀ ਬਿਰਲਾ ਮਿੱਲ ਰੋਡ ਤੇ ਹੀ ਰਹਿਦਾ ਹੈ ਅਤੇ ਇਤਫਾਕਨ ਹਨੇਰੇ ਕਰਕੇ ਡਾਕਟਰ ਨਿਰਮਲ ਕੁਮਾਰ ਦੀ ਪਤਨੀ ਨਾਲ ਟਕਰਾਇਆ ਸੀ। ਇਹ ਵਿਦਿਆਰਥੀ ਪਹਿਲੇ ਕੋਈ ਮੁਜਰਮਾਨਾ ਹਰਕਤ ਵਿਚ ਨਹੀਂ ਆਇਆ। ਸ਼ਹਿਰ ਦੇ ਪਤਵੰਤੇ ਅਤੇ ਲੜਕੇ ਦੇ ਮਾਂ ਬਾਪ ਨੇ ਡਾਕਟਰ ਨਿਰਮਲ ਕੁਮਾਰ ਦੀ ਇਸ ਘਟਨਾਂ ਬਾਰੇ ਤਸਲੀ ਕਰਵਾ ਦਿਤੀ ਸੀ ਕਿ ਇਹ ਹਾਰ ਲਾਹੁਣ ਦਾ ਕਿੱਸਾ ਨਹੀਂ ਸੀ ਅਤੇ ਹੁਣ ਡਾਕਟਰ ਦੀ ਉਸ ਲੜਕੇ ਨਾਲ ਕੋਈ ਰੰਜਸ਼ ਨਹੀ ਹੈ। ਇਸ ਮੁਕੱਦਮੇ ਵਿਚ ਕੋਈ ਗਿਰਫਤਾਰੀ ਨਹੀਂ ਕੀਤੀ ਗਈ ਸੀ ਕਿਉਂਕਿ ਇਸ ਵਿਚ ਕੋਈ ਜੁਰਮ ਹੋਣਾ ਨਹੀਂ ਬਣਦਾ ਸੀ। ਇਸ ਮੁਕੱਦਮਾ ਵਿਚ ਅਖਰਾਜ ਮਿਤੀ 10-12-78 ਨੂੰ ਭੇਜ ਦਿੱਤੀ ਗਈ ਸੀ। ਮੇਜਰਨਾਮਾ ਭੀ ਦਫਤਰ ਦਾਖਲ ਕਰ ਦਿੱਤਾ ਗਿਆ ਸੀ।

---

## CASES OF MURDERS, RAPES, ROBBERIES ETC. IN THE STATE

**258. Comrade Satya Pal Dang** : Will the Chief Minister be pleased to state the number of cases of murder, attempt to murder, culpable homicide, kidnapping, rape, robberies, burglaries, thefts and other crimes registered at the Police Stations in the State during the year 1977 and 1978 (todate) separately ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 1977 ਅਤੇ 1978 ਦੇ ਦੌਰਾਨ ਰਾਜ ਦੇ ਥਾਣਿਆਂ ਵਿੱਚ ਦਰਜ ਕਰਵਾਏ ਗਏ ਕਤਲ, ਕਰਨ ਦੀ ਕੋਸ਼ਿਸ, ਡੰਡ ਯੋਗ ਹੱਤਿਆ, ਉਧਾਲੇ, ਜਬਰ-ਜਨਾਹ, ਲੁੱਟ ਮਾਰ, ਸੰਨ੍ਹ ਲਾਉਣਾ, ਚੋਰੀ ਅਤੇ ਹੋਰ ਜੁਰਮਾਂ ਦੀ ਵੱਖ ਵੱਖ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਸਾਲ | ਕਤਲ | ਕਤਲ ਦਾ ਯਤਨ | ਡੰਡ ਯੋਗ ਹੱਤਿਆ | ਉਧਾਲੇ | ਜਬਰ-ਜਨਾਹ | ਲੁੱਟ-ਮਾਰ | ਸੰਨ੍ਹ | ਚੋਰੀ | ਬਾਕੀ ਜੁਰਮ | ਕੁੱਲ ਜੁਰਮ |
|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 |
| 1977 | 623 | 484 | 117 | 320 | 93 | 61 | 1,918 | 2,995 | 44,638 | 51,249 |
| 1978 | 560 | 416 | 122 | 298 | 81 | 25 | 1,528 | 2,672 | 47,400 | 53,092 |

VAN FOR THE RAM LAL EYE HOSPITAL, AMRITSAR

**376. Doctor Jodh Singh** : Will the Minister for Health and Urban Development be pleased to state .—

(a) whether the Central Government has sent any van including its apparatus to the Ram Lal Eye Hospital, Amritsar for eye camps,

(b) if the reply to part (a) above be in the affirmative, whether the said van has reached there, if not, the reasons therefor ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਹਾਂ ਜੀ ।

(ਅ) ਨਹੀਂ ਜੀ । ਇਹ ਵੈਨ ਹਾਲੇ ਸਿਵਲ ਸਰਜਨ ਫਿਰੋਜ਼ਪੁਰ ਕੋਲ ਹੈ ਪਰੰਤੂ ਹੁਣ ਇਹ ਰਾਮ ਲਾਲ ਅੱਖਾਂ ਦੇ ਹਸਪਤਾਲ ਨੂੰ ਤਬਦੀਲੀ ਕੀਤੀ ਜਾ ਰਹੀ ਹੈ ।

---

**ਅੰਮ੍ਰਿਤਸਰ ਫਤਿਹਗੜ੍ਹ ਚੂੜੀਆਂ ਬਰਾਸਤਾ ਸੰਗਤਪੁਰਾ ਅਤੇ ਕੋਟਲੀ ਸੂਰਤਮੱਲੀ ਕਾਲਾ ਅਫਗਾਨਾ ਬਰਾਸਤਾ ਧਿਆਨਪੁਰਾ ਸੜਕ ਨੂੰ ਚੌੜਾ ਕਰਨਾ ।**

377. **ਡਾਕਟਰ ਜੋਧ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਉਨ੍ਹਾਂ ਨੇ ਪਿਛਲੇ ਸਾਲ ਦੇ ਦੌਰਾਨ ਕੋਈ ਐਲਾਨ ਕੀਤਾ ਸੀ ਕਿ ਅੰਮਿਤਸਰ ਫਤ੍ਹਿਗੜ੍ਹ ਚੂੜੀਆਂ ਬਰਾਸਤਾ ਸੰਗਤਪੁਰਾ ਅਤੇ ਕੋਟਲੀ ਸੂਰਤਮੱਲੀ ਕਾਲਾ ਅਫਗਾਨਾ ਬਰਾਸਤਾ ਧਿਆਨਪੁਰ ਸੜਕ ਨੂੰ ਚੌੜਾ ਕੀਤਾ ਜਾਵੇਗਾ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਨੂੰ ਲਗਭੱਗ ਕਦੋਂ ਤੱਕ ਚੌੜਾ ਕੀਤਾ ਜਾਵੇਗਾ;

(ਅ) ਕੀ ਸਰਕਾਰ ਨੇ ਰਾਵੀ ਦਰਿਆ ਤੋਂ ਪਾਰ ਪਾਣੀਆਂ ਬੇਟ ਤੱਕ 8 ਕਿਲੋਮੀਟਰ ਸੜਕ ਉੱਚਾ ਕਰਨ ਅਤੇ ਪੱਕੀ ਕਰਨ ਲਈ ਹੁਣ ਤੱਕ ਕੋਈ ਕਾਰਵਾਈ ਕੀਤੀ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੀ ਹਾਂ ਇਨ੍ਹਾਂ ਸੜਕਾਂ ਵਿਚੋਂ ਕੋਟਲੀ ਸੂਰਤਮਾਲੀ-ਧਿਆਨਪੁਰ ਕਾਲਾ ਅਫਗਾਨਾ ਸੜਕ ਦੇ ਕੁਝ ਭਾਗ ਨੂੰ ਅਗਲੇ ਮਾਲੀ ਸਾਲ ਦਾ ਬਜਟ ਪਾਸ ਹੋਣ ਉਪਰੰਤ ਚੌੜਾ ਕਰਨ ਦੀ ਤਜਵੀਜ਼ ਹੈ ।

(ਅ) ਦਰਿਆ ਰਾਵੀ ਤੋਂ ਪਾਰ ਘਣੀਆਂ ਦੇ ਬੇਟ ਤੱਕ ਸੜਕ ਨੂੰ ਉਚਾ ਤੇ ਪੱਕਾ ਕਰਨ ਦਾ ਅਜੇ ਕੋਈ ਪਰੋਗਰਾਮ ਨਹੀਂ ।

---

## POINTS OF ORDER REGARDING ADJOURNMENT MOTION/PRIVILEGE MOTION

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ** ** **

**ਸ੍ਰੀ ਸਪੀਕਰ** : ਵੈਸੇ ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ । ਮੇਰਾ ਖਿਆਲ ਹੈ ਕਿ ਆਨਰੇਬਲ ਮੈਂਬਰ ਸਾਹਿਬ ਸੰਤੁਸ਼ਟ ਹੋਏ ਬੈਠੇ ਹਨ ਔਰ ਤੁਸੀਂ ਇਸ ਗਲ ਨੂੰ ਰਹਿਣ ਹੀ ਦਿਓ ਤਾਂ ਬੜੀ ਕਿਰਪਾ ਹੋਵੇਗੀ ।

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ । ਕੱਲ ਦੀ ਅਖ਼ਬਾਰ ਹੈ, ਪੈਟਰੀਔਟ ਜੋ ਦਿਲੀ ਦਾ ਐਡੀਸ਼ਨ ਹੈ ਉਸ ਵਿਚ ਇਹ ਛੱਪਿਆ ਹੈ ਕਿ ਪੰਜਾਬ ਦੇ ਅੰਦਰ ਜਿਹੜੀ ਬਿਹਾਰ ਔਰ ਯੂ. ਪੀ. ਤੋਂ ਐਗਰੀਕਲਚਰਲ ਲੇਬਰ ਆਉਂਦੀ ਹੈ.........

**ਸ੍ਰੀ ਸਪੀਕਰ** : ਡਾਂਗ ਸਾਹਿਬ, ਇਹ ਮੇਰੇ ਅੰਡਰ ਐਗਜ਼ਾਮੀਨੇਸ਼ਨ ਹੈ । ਮੈਂ ਉਸ ਦਾ ਫੈਸਲ ਨਹੀਂ ਕੀਤਾ । ਤੁਹਾਨੂੰ ਤਾਂ ਹਾਲੀਂ ਇਹ ਇਸ਼ੂ ਛੇੜਨ ਦੀ ਲੋੜ ਹੀ ਨਹੀਂ ਸੀ ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇਕ ਪ੍ਰਿਵਿਲੇਜ ਮੋਸ਼ਨ ਦਿੱਤੀ ਸੀ । ਐਗਰੀਕਲਚਰ ਮਨਿਸਟਰ ਸਾਹਿਬ ਨੇ ਇਕ ਸਵਾਲ ਦਾ ਜਵਾਬ ਦਿੰਦਿਆਂ ਗਲਤ ਬਿਆਨੀ ਕੀਤੀ ਸੀ ।

**Mr. Speaker** : This is under my consideration.

**Sardar Umrao Singh** : When the notice is received the Speaker gives his ruling. The rule is very much clear about it.

**Mr. Speaker** : I am looking into the matter. I will give my ruling.

**Chaudhri Bal Ram Jakhar** : I have not yet received the reply of the Call Attention Notice. I have repeatedly requested for it.

**Mr. Speaker** : You have to read the Call Attention Notice first and then the Minister will give his reply.

---

** Expunged as ordered by the Chair.

CALL ATTENTION NOTICE UNDBR RULE 66
(Serial No. 42)

**Chaudhri Bal Ram Jakhar** : Sir, I beg to draw the attention of the Government towards a matter of urgent public importance, namely, the worsening position of accounts, supply and stores/stocks of the Punjab Civil Supplies Corporation, culminating in a net loss of more than two crores upto 1978. It is a matter in which the Government should make a statement on the floor of the House at once.

**ਖੁਰਾਕ ਤੇ ਸਪਲਾਈਜ਼ ਮੰਤਰੀ** :(ਸਰਦਾਰ ਹਰਭਜਨ ਸਿੰਘ) : ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ ਕਿ ਪਨਸੱਪ ਦੇ ਖਾਤੇ, ਸਪਲਾਈ ਤੇ ਸਟੋਰਾਂ/ਸਟਾਕਾਂ ਦੀ ਪੌਜ਼ੀਸ਼ਨ ਖ਼ਰਾਬ ਹੋ ਗਈ ਹੈ ਅਤੇ ਇਸ ਦੇ ਨਤੀਜੇ ਵਜੋਂ ਇਸ ਨੂੰ ਸਾਲ 1978 ਤਕ 2 ਕਰੋੜ ਰੁਪਏ ਤੋਂ ਜ਼ਿਆਦਾ ਦਾ ਨੁਕਸਾਨ ਹੋਇਆ ਹੈ। ਅਲਬੱਤਾ ਇਹ ਦਰੁਸਤ ਹੈ ਕਿ ਕੇਂਦਰੀ ਪੂਲ ਲਈ ਸਾਲ 1976-77, 1977-78 ਅਤੇ 1978-79 ਵਿਚ ਕਾਰਪੋਰੇਸ਼ਨ ਵਲੋਂ ਖਰੀਦੀ ਗਈ ਕਣਕ ਤੇ ਪ੍ਰਾਪਤੀ ਖਰਚੇ ਅਤੇ ਕਵਾਲਟੀ ਕੱਟ ਦੀ ਪ੍ਰਤੀ ਪੂਰਤੀ ਦੀ ਅਦਾਇਗੀ ਭਾਰਤ ਸਰਕਾਰ ਵਲੋਂ ਨਹੀਂ ਕੀਤੀ ਗਈ। ਇਨ੍ਹਾਂ ਕਲੇਮਾਂ ਦੀ ਰਕਮ 2 ਕਰੋੜ ਰੁਪਏ ਤੋਂ ਵੱਧ ਬਣਦੀ ਹੈ। ਕਾਰਪੋਰੇਸ਼ਨ ਇਸ ਰਕਮ ਨੂੰ ਤਕਨੀਕੀ ਤੌਰ ਤੇ ਆਪਣੇ ਹਿਸਾਬ ਵਿਚ ਬਤੌਰ ਘਾਟਾ ਦਰਸਾਉਂਦੀ ਰਹੀ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੇਰੇ ਕੋਲ ਮਿਸਟਰ ਰਤਨ ਦਾ ਇਕ ਸਟੇਟਮੈਂਟ ਹੈ, ਇਹ 28 ਦਸੰਬਰ ਦੀ ਸਟੇਟਮੈਂਟ ਹੈ। ਉਹ ਮਨੇਜਿੰਗ ਡਾਇਰੈਕਟਰ ਹੈ। ਉਨ੍ਹਾਂ ਨੇ ਇਹ ਬਿਓਰਾ ਦਿੱਤਾ ਹੈ। ਉਸ ਦੇ ਵਿਚ ਇਹੀ ਨਹੀਂ ਉਨ੍ਹਾਂ ਨੇ ਹੋਰ ਕਿਹਾ ਹੈ ਕਿ 2 ਕਰੋੜ ਰੁਪਏ ਦਾ ਨਹੀਂ ਅਗਰ 1979 ਤਕ ਦਾ ਬਿਓਰਾ ਲਿਆ ਜਾਵੇ ਤਾਂ ਇਹ 5 ਕਰੋੜ ਰੁਪਏ ਦਾ ਲਾਸ ਹੋਵੇਗਾ। ਨਾਲ ਹੀ ਇਹ ਵੀ ਕਿਹਾ ਹੈ ਕਿ everything is in mess and the Corporation itself is a mess.
1 ਕਰੋੜ 4 ਲੱਖ ਰੁਪਏ ਦਾ ਸਾਲਾਨਾ ਲਾਸ ਹੈ ਇਨਕਲੂਡਿੰਗ ਸਬਸਿਡੀ ਵਗੈਰਾ। ਇਸ ਦੇ ਮੁਤੱਲਕ ਮਨਿਸਟਰ ਸਾਹਿਬ ਕੀ ਕਹਿਣਾ ਚਾਹੁੰਦੇ ਹਨ ? ** ** **

**Mr. Speaker** : The later portion is expunged as it is not in good taste.

**ਸਹਿਕਾਰਤਾ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਤਾਂ ਸਿਰਫ ਇਤਨੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਪਲੀਮੈਂਟਰੀ ਇਤਨਾ ਲੰਮਾ ਨਹੀਂ ਹੋਣਾ ਚਾਹੀਦਾ ਔਰ ਜਿਸ ਤਰੀਕੇ ਨਾਲ ਇਹ ਪੁੱਛ ਰਹੇ ਹਨ ਇਹ ਤਰੀਕਾ ਵੀ ਠੀਕ ਨਹੀਂ।

**Mr. Speaker** : You are absolutely correct. I agree with you.

**Chaudhri Bal Ram Jakhar** : My question on the reply of the Call Attention Notice is as to what action has been taken on that press statement?

**Comrade Satya Pal Dang** : Point of order, Sir.

**Mr. Speaker** : I would not allow you to raise a point of order now.

---

**Expunged as ordered by the Chair.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਵੀ ਕਹਿ ਦਿਤਾ ਕਿ ਮੈਂ ਸਹਿਮਤ ਹਾਂ। ਲੋਕ ਸਭਾ ਅਤੇ ਰਾਜ ਸਭਾ ਵਿਚ ਵੀ ਕਾਲ ਅਟੈਨਸ਼ਨ ਮੋਸ਼ਨ ਤੇ ਜੋ ਸਵਾਲ ਹੁੰਦਾ ਹੈ ਉਹ ਵਿਸਥਾਰ ਵਿਚ ਕਿਹਾ ਜਾ ਸਕਦਾ ਹੈ। ਜਿਹੜਾ ਕੁਐਸਚਨ ਤੇ ਸਪਲੀਮੈਂਟਰੀ ਹੈ ਉਹ ਹੋਰ ਨੌਈਅਤ ਦਾ ਹੁੰਦਾ ਹੈ ਔਰ ਜਿਹੜਾ ਕਾਲ ਅਟੈਨਸ਼ਨ ਤੇ ਸਵਾਲ ਹੁੰਦਾ ਹੈ ਉਹ ਹੋਰ ਨੌਈਅਤ ਦਾ ਹੁੰਦਾ ਹੈ। ਲੋਕ ਸਭਾ ਵਿਚ ਵੀ ਕਾਲ ਅਟੈਨਸ਼ਨ ਤੇ 10-10 ਮਿੰਟ ਬੋਲਣ ਦਿਤਾ ਜਾਂਦਾ ਹੈ। It is not a supplementary on the question, it is a supplementary on the reply of the Call Attention Notice. There is a lot of difference between these two susplementary questions.

**ਸ੍ਰੀ ਸਪੀਕਰ**: ਮੈਂ ਇਹ ਬੇਨਤੀ ਕਰਾਂਗਾ ਕਿ ਇਸ ਹਾਉਸ ਦਾ ਇਹ ਵੀ ਪ੍ਰੋਸੀਜਰ ਨਹੀਂ ਕਿ ਅਸੀਂ ਕਿਸੇ ਦਾ ਨਾਮ ਇਸ ਤਰ੍ਹਾਂ ਲੈ ਸਕੀਏ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਸ ਗੱਲ ਵਿਚ ਨਹੀ ਜਾ ਰਿਹਾ। ਇਥੇ ਕਾਲ ਅਟੈਨਸ਼ਨ ਮੋਸ਼ਨਜ਼ ਅਨਲਿਮਿਟਿਡ ਐਡਮਿਟ ਹੁੰਦੀਆਂ ਰਹੀਆਂ ਹਨ। ਫਿਰ ਇਹ ਫੈਸਲਾ ਹੋਇਆ ਅਤੇ ਤਿੰਨ ਤੇ ਹੀ ਸਟਰਿਕਟ ਕੀਤਾ ਗਿਆ। ਹੁਣ ਇਹ ਅੰਡਰਸਟੈਂਡਿਗ ਹੋਈ ਕਿ ਇਸ ਤਰ੍ਹਾਂ ਦੀਆਂ ਸਪਲੀਮੈਂਟਰੀ ਨਹੀਂ ਹੋਣਗੀਆਂ (ਵਿਘਨ)

**ਸ੍ਰੀ ਸਪੀਕਰ** : ਇਨ੍ਹਾਂ ਨੂੰ ਤਾਂ ਕੋਈ ਤਕਲੀਫ ਨਹੀਂ ਹੋਈ।

**ਕਾਮਰੇਡ ਸੱਤ ਪਾਲ ਡਾਂਗ** : ਇਹ ਤਾਂ ਜਨਰਲ ਗਲ ਹੈ। ਅੱਗੇ ਨੂੰ ਇਸ ਤਰ੍ਹਾਂ ਨਾ ਹੋਵੇ, ਫਿਰ ਇਹ ਕਹੋਗੇ...(ਵਿਘਨ)

**ਖੁਰਾਕ ਤੇ ਸਪਲਾਈਜ਼ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਮੈਨੇਜਿੰਗ ਡਾਇਰੈਕਟਰ ਦੀ ਇਕ ਖ਼ਬਰ ਛੱਪੀ ਸੀ ਲੇਕਿਨ ਇਹ ਸਮਝਣ ਦੀ ਕੋਸ਼ਿਸ਼ ਕਰਨ ਕਿ ਜਿਹੜਾ 2 ਕਰੋੜ ਰੁਪਏ ਦਾ ਲਾਸ ਦਿਖਾਇਆ ਹੈ ਉਹ ਕਿਉਂਕਿ ਸੈਂਟਰ ਤੋਂ ਰਿਕਵਰੀ ਨਹੀਂ ਸੀ ਹੋਈ, ਇਸ ਲਈ ਦਿਖਾਇਆ ਹੈ। ਹੁਣ 22-23 ਫਰਵਰੀ ਨੂੰ ਗੌਰਮਿੰਟ ਆਫ ਇੰਡੀਆ ਨਾਲ ਮੀਟਿੰਗ ਹੋਈ ਸੀ, ਗੌਰਮਿੰਟ ਆਫ ਇੰਡੀਆ ਨੇ ਕਾਫੀ ਰੁਪਿਆ ਦੇਣਾ ਮੰਨ ਲਿਆ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨ ਦੇ ਸਵਾਲ ਤੇ ਬਰਾੜ ਸਾਹਿਬ ਨੇ ਇਤਰਾਜ਼ ਕੀਤਾ ਸੀ ਔਰ ਉਸ ਦੇ ਨਾਲ ਤੁਸੀਂ ਵੀ ਸਹਿਮਤੀ ਜ਼ਾਹਰ ਕੀਤੀ ਹੈ। ਜਿਸ ਤਰ੍ਹਾਂ ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ there is a lot of difference between a supplementary on the question and a supplementary on the reply of the Call Attention Notice. ਕਾਲ ਅਟੈਨਸ਼ਨ ਮੋਸ਼ਨ ਤੇ ਕੁਐਸਚਨ ਕੀਤਾ ਜਾਂਦਾ ਹੈ, ਸਪਲੀਮੈਂਟਰੀ ਨਹੀਂ ਕੀਤਾ ਜਾਂਦਾ। ਸੋ ਮੇਰੀ ਗੁਜ਼ਾਰਿਸ਼ ਹੈ ਕਿ ਲੋਕ ਸਭਾ ਵਿਚ ਵੀ ਪ੍ਰੋਵਾਈਡ ਹੈ, ਤੁਸੀਂ ਵੀ ਐਗਰੀ ਕੀਤਾ ਹੈ ਅਤੇ ਕਨਵੈਨਸ਼ਨ ਵੀ ਹੈ ਕਿ ਜੋ ਸਵਾਲ ਕਰਨਾ ਹੈ ਉਹ ਐਕਸਪਲੇਨੇਟਰੀ ਹੋ ਸਕਦਾ ਹੈ। ਐਕਸਪਲੇਨੇਟਰੀ ਸਵਾਲ ਹੋਣ ਨਾਲ ਥੋੜਾ ਲੰਮਾ ਵੀ ਹੋ ਸਕਦਾ ਹੈ। ਇਹ ਹਦਾਇਤ ਕਰਨੀ ਕਿ ਸਪਲੀਮੈਂਟਰੀ ਹੀ ਸਪਲੀਮੈਂਟਰੀ ਕਾਲ ਅਟੈਨਸ਼ਨ ਤੇ ਹੋਵੇਗੀ it is too much. There is a great difference between these two things.

**ਸ੍ਰੀ ਸਪੀਕਰ** : ਵੈਸੇ ਸਰਦਾਰ ਉਮਰਾਓ ਸਿੰਘ ਜੀ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਗਾਈਡ ਕਰ ਰਹੇ ਹੋ । ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਜਿਹੜੇ ਤੁਹਾਡੇ ਰੂਲਜ਼ ਹਨ ਉਹ ਇਹ ਹਨ ਕਿ ਕਾਊਂਟਰ ਡੀਬੇਟ ਕੁਐਸਚਨ ਵਿਚ ਨਹੀਂ ਕਰ ਸਕਦੇ, ਤੁਸੀਂ ਸਵਾਲ ਕਰ ਸਕਦੇ ਹੋ । ਸਵਾਲ ਲੰਮਾ ਹੋ ਜਾਵੇ ਤਾਂ ਮੈਂ ਲੈਟੀਚਿਊਡ ਦਿੰਦਾ ਹਾਂ । ਕਈ ਵਾਰੀ ਗੌਰਮਿੰਟ ਬੈਂਚਿਜ਼ ਦੇ ਜੋ ਮੈਂਬਰ ਸਾਹਿਬਾਨ ਹਨ ਉਹ ਮੇਰੇ ਨਾਲ ਗਿਲਾ ਵੀ ਕਰਦੇ ਹਨ ਕਿ ਤੁਸੀਂ ਇਨ੍ਹਾਂ ਨੂੰ ਬੜਾ ਲੈਟੀਚਿਊਡ ਦਿੰਦੇ ਹੋ । (ਵਿਘਨ) So I think there is no problem.

———

## PAPERS LAID ON THE TABLE OF THE HOUSE

**Revenue Minister** (Jathedar Jiwan Singh Umranangal) : Sir, I beg to lay on the Table the Punjab Packages Deal Properties (Disposal) Amendment Rules, 1979, as required under Section 18 (3) of the Punjab Packages Deal Properties (Disposal) Act, 1976.

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker** : I shall be grateful if you discuss the matter with me in my Chamber.

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker** : I am sorry. This is no point of order. Please come and discuss with me.

**Doctor Kewal Krishan** : ** ** ** (interruptions)

**Mr. Speaker** : This is no point of order. You come and meet me in my Chamber.

**Minister of State for Transport, Tourism and Sports** (Sardar Sukhdev Singh Dhindsa) : Sir, I beg to lay on the Table the –

(i) Notification No. G. S. R. 102/C. A. 4/39/S-133-A/Amd. (70) 78, dated 28th September, 1978;

(ii) Notification No. G. S. R. 118/C. A. 4/39/S.S. 24 and 41/Amd (71) 78 dated 16th November, 1978; and

(iii) Notification No. S. O. 61/C.A. 4/39/S. S.-44-A/78, dated 12th December, 1978.

as required under Section 133 (3) of the Motor Vehicles Act, 1939.

## RESUMPTION OF DISCUSSION ON GOVERNOR'S ADDRESS

**Mr. Speaker** : The House will now resume discussion on the motion moved by Sardar Dalip Singh Panchi, M.L.A., on the 27th February, 1979. and seconded by Sardar Kirpal Singh, M.L.A., Shri Romesh Chander was on his legs when the House adjourned on the 28th February, 1978. He may kindly resume his speech.

---

**Expunged as ordered by the Chair.

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਸਰਦਾਰ ਸੁਖਜਿੰਦਰ ਸਿੰਘ ਜੀ ਦੇ ਬਿਆਨ ਦਾ ਕੀ ਬਣਿਆ ? (ਵਿਘਨ)

**Mr. Speaker** : This is his problem. We will tackle it when it comes. He may be wanting to withdraw it. Would you like to give the explanation of his speech ?

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਰੂਲ 77 ਦੇ ਥਲੇ ਮੈਂ ਇਕ ਮੋਸ਼ਨ ਦਿੱਤੀ ਸੀ ....(ਵਿਘਨ)

**ਸ਼੍ਰੀ ਸਪੀਕਰ** : ਉਹ ਅੰਡਰ ਕਨਸਿਡਰੇਸ਼ਨ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਸਰਦਾਰ ਲਖਬੀਰ ਸਿੰਘ ਦਾ ਇਸਤਗਾਸਾ ਖਾਰਜ ਹੋ ਗਿਆ ਹੈ। ਇਕ ਮਿੰਟ ਪਹਿਲਾਂ ਮੈਨੂੰ ਜਵਾਬ ਮਿਲਿਆ ਹੈ। ਸਾਰੇ ਅਖ਼ਬਾਰਾਂ ਵਿਚ ਆ ਚੁੱਕਾ ਹੈ ਕਿ ਉਹ ਇਸਤਗਾਸਾ ਖਾਰਜ ਹੋ ਚੁੱਕਾ ਹੈ। ਇਹ ਇੰਪਾਰਟੈਂਟ ਮਸਲਾ ਹੈ। ਲਖਬੀਰ ਸਿੰਘ ਦੇ ਬਿਆਨ ਦੇ ਮੁਤੱਲਕ ਹਾਊਸ ਜਾਣਕਾਰੀ ਲੈਣਾ ਚਾਹੁੰਦਾ ਹੈ (ਵਿਘਨ) ਇਹ ਪੁਲੀਟੀਕਲ ਮੋਰੈਲਿਟੀ ਦਾ ਸੁਆਲ ਹੈ (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਗਲ ਕਰ ਲਵਾਂਗੇ। (ਵਿਘਨ) I want to discuss the matter with you in my Chamber.

**ਸਰਦਾਰ ਗੁਰਦਰਸ਼ਨ ਸਿੰਘ** : ਸਪੀਕਰ ਸਾਹਿਬ, ਝੂਠੇ ਬਿਆਨ ਤੇ ਇਹ ਆਪਣੇ ਆਦਮੀ ਨੂੰ ਕੱਢ ਸਕਦੇ ਹਨ ਤਾਂ ਫਿਰ ਵੇਖੋ ਕਿ ਦੂਸਰੇ ਆਦਮੀ ਨਾਲ ਇਹ ਕੀ ਕਰਨਗੇ ?

**ਸ਼੍ਰੀ ਸਪੀਕਰ** : ਤੁਸੀਂ ਅੱਜ ਆ ਕੇ ਗੱਲ ਕਰਨ ਲੱਗੇ ਹੋ। I am very surprised. But the question is that the hon'ble Member is not here. You can raise a question when he is present. You can raise the issue. I cannot ask him. How can I answer a question on a matter which is concerning somebody else. It has nothing to do with the Government. It is a matter of personal explanation and it is the right of a Member.

**Sardar Umrao Singh** : It is a matter of public importance. Really a very important matter. ਸਪੀਕਰ ਸਾਹਿਬ, ਇਹ ਮਨਿਸਟਰ ਨੂੰ ਕੱਢਿਆ ਹੈ ... (ਵਿਘਨ)

---

**Expunged as ordered by the Chair.

**ਸ੍ਰੀ ਸਪੀਕਰ** : ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਮੇਰੇ ਚੈਂਬਰ ਵਿਚ ਆ ਜਾਵੋ. ਇਹ ਪੁਆਇੰਟ ਉਥੇ ਡਿਸਕਸ ਕਰ ਲਵਾਂਗੇ । ਇਸ ਤਰ੍ਹਾਂ ਤਾਂ ਮੈਂ ਕੋਈ ਚੀਜ਼ ਅਡਾਪਟ ਨਹੀਂ ਕਰ ਸਕਦਾ । (ਵਿਘਨ)

**ਸਰਦਾਰ ਕਿਰਪਾਲ ਸਿਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਤਾਂ ਪਹਿਲਾਂ ਆਪਣੀ ਝੁੱਗੀ ਨੂੰ ਅੱਗ ਲਗਾ ਕੇ ਸੇਕਦੇ ਰਹੇ ਹਨ ਹੁਣ ਇਹ ਦੂਸਰੇ ਦੇ ਘਰ ਨੂੰ ਅੱਗ ਲਗਾ ਕੇ ਸੇਕਣਾ ਚਾਹੁੰਦੇ ਹਨ । (ਵਿਘਨ)

**ਸ੍ਰੀ ਰਮੇਸ਼ ਚੰਦਰ** (ਜਲੰਧਰ ਉੱਤਰੀ) : ਸਪੀਕਰ ਸਾਹਿਬ, ਕੱਲ ਮੈਨੂੰ 5, 4 ਮਿੰਟ ਬੋਲਣ ਦਾ ਮੌਕਾ ਮਿਲਿਆ ਸੀ, ਮੈਂ ਉਸ ਦੇ ਵਿਚ ਜੋ ਬਾਦਲ ਸਰਕਾਰ ਨੇ ਪਿਛਲੇ ਸਾਲ ਕਾਮਯਾਬੀਆਂ ਹਾਸਲ ਕੀਤੀਆਂ ਹਨ ਉਸ ਦਾ ਜ਼ਿਕਰ ਕੀਤਾ ਸੀ । ਉਸ ਦਾ ਜ਼ਿਕਰ ਕਰਦਿਆਂ ਮੈਂ ਇਹ ਕਿਹਾ ਸੀ ਕਿ ਅਪੋਜੀਸ਼ਨ ਨੂੰ ਸਰਕਾਰ ਦੇ ਚੰਗੇ ਕੰਮ ਨਜ਼ਰ ਨਹੀਂ ਆਉਂਦੇ, ਨੁਕਸ ਹੀ ਨੁਕਸ ਕਢਣ ਦੀ ਕੋਸ਼ਿਸ਼ ਕਰਦੇ ਹਨ । ਹਾਲਾਂਕਿ ਬਾਦਲ ਸਾਹਿਬ ਨੇ ਤਿੰਨ ਫਰੰਟਾਂ ਤੇ ਲਾਮਿਸਾਲ ਕਾਮਯਾਬੀ ਹਾਸਲ ਕੀਤੀ ਹੈ ਜਿਨ੍ਹਾਂ ਤੇ ਫ਼ਖ਼ਰ ਕੀਤਾ ਜਾ ਸਕਦਾ ਹੈ। ਇਕ ਅਨਾਜ ਵਿਚ ਖ਼ੁਦ ਕਫ਼ੀਲੀਅਤ, ਦੂਸਰਾ ਬਿਜਲੀ ਔਰ ਤੀਸਰਾ ਪਾਣੀ ਦੀ ਮੁਸਲਲ ਸਪਲਾਈ । ਕੱਲ ਮੈਨੂੰ ਮੇਰੇ ਇਕ ਮੁਅੱਜ਼ਿਜ਼ ਕਮਿਊਨਿਸਟ ਭਰਾ ਜਿਹੜੇ ਕਿ ਸਾਡੀ ਵਿਧਾਨ ਸਭਾ ਦੇ ਮੈਂਬਰ ਹਨ ਮਿਲੇ ਤੇ ਕਹਿਣ ਲਗੇ ਕਿ ਜਦੋਂ ਵੀ ਕੋਈ ਨੁਕਤਾਚੀਨੀ ਕਰਦੇ ਹੋ ਨਾਲ ਸਾਨੂੰ ਵੀ ਲਪੇਟ ਲੈਂਦੇ ਹੋ । ਮੈਂ ਉਨ੍ਹਾਂ ਨੂੰ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਕਈ ਮਾਮਲਿਆਂ ਤੇ ਆਪਸ ਵਿਚ ਇਤਫਾਕ ਹੈ ਲੇਕਿਨ ਕਮਿਊਨਿਸਟ ਭਰਾਵਾਂ ਦੀ ਸੋਚ ਕੁਝ ਐਸੀ ਹੈ ਕਿ ਇਹ ਬਹੁਤ ਵਕਤ ਬਹਿਸ ਮੁਬਾਸੇ ਤੇ ਗੁਜ਼ਾਰ ਦਿੰਦੇ ਹਨ । ਇਨ੍ਹਾਂ ਦੇ ਮੁਤਅੱਲਕ ਇਕ ਕਹਾਵਤ ਮਸ਼ਹੂਰ ਹੈ ਕਿ ਇਹ ਬਹਿਸ ਕਰਦੇ ਰਹਿੰਦੇ ਹਨ ਅਤੇ ਗੱਡੀ ਨਿਕਲ ਜਾਂਦੀ ਹੈ। (ਵਿਘਨ) ਇਨ੍ਹਾਂ ਨੂੰ ਹੁਣ ਕਾਂਗਰਸ ਅੰਦਰ ਤਰੱਕੀ ਪਸੰਦ ਅਨਸਰ ਨਜ਼ਰ ਆਉਂਦਾ ਹੈ ।

3.48 ਸ਼ਾਮ | (ਇਸ ਸਮੇਂ ਸਰਦਾਰ ਪ੍ਰਕਾਸ਼ ਸਿੰਘ ਮਜੀਠਾ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਜਨਤਾ ਸਰਕਾਰ ਨੂੰ ਹਾਲੇ ਵੀ ਅਰਾਜਕਤਾ ਪਸੰਦ ਕਹਿੰਦੇ ਹਨ । ਇਹ ਜਨਤਾ ਪਾਰਟੀ ਦੇ ਖ਼ਿਲਾਫ਼ ਕਹੀ ਗਏ ਕਿ ਇਹ ਕਿਸਾਨਾਂ ਨੂੰ ਲੁੱਟ ਰਹੀ ਹੈ । ਲੇਕਿਨ ਜਿਹੜਾ ਬਜਟ ਚੌਧਰੀ ਚਰਨ ਸਿੰਘ ਜੀ ਨੇ ਕੱਲ ਪੇਸ਼ ਕੀਤਾ ਹੈ ਉਸ ਨੂੰ ਵੇਖ ਕੇ ਕੌਣ ਕਹਿ ਸਕਦਾ ਹੈ ਕਿ ਇਹ ਬੱਜਟ ਕਿਸਾਨਾਂ ਦਾ ਬਜਟ ਨਹੀਂ ਹੈ ? ਮੈਂ ਇਹ ਸਮਝਦਾ ਹਾਂ ਕਿ ਪਿਛਲੇ 30 ਸਾਲਾਂ ਵਿਚ ਕਿਸੇ ਨੇ ਐਸਾ ਬਜਟ ਕਿਸਾਨਾਂ ਦੇ ਹੱਕ ਵਿਚ ਨਹੀਂ ਪੇਸ਼ ਕੀਤਾ ਜਿਤਨਾ ਇਹ ਹੈ । (ਥੰਪਿੰਗ) ਚੇਅਰਮੈਨ ਸਾਹਿਬ, ਜਨਤਾ ਪਾਰਟੀ ਨੇ ਪਿਛਲੇ ਡੇਢ ਸਾਲ ਵਿਚ ਜਮਹੂਰੀਅਤ ਵਾਸਤੇ, ਮਜ਼ਦੂਰ ਔਰ ਕਿਸਾਨ ਵਾਸਤੇ ਜੋ ਕੰਮ ਕੀਤੇ ਹਨ ਉਹ ਅੱਜ ਸੱਭ ਦੇ ਸਾਹਮਣੇ ਹਨ । ਇਸ ਦੇ ਬਾਵਜੂਦ ਇਨ੍ਹਾਂ ਨੂੰ ਕਾਂਗਰਸ ਵਿਚ ਤਰੱਕੀ ਪਸੰਦ ਅਨਸਰ ਨਜ਼ਰ ਆਉਂਦਾ ਹੈ ਔਰ ਜਨਤਾ ਪਾਰਟੀ ਨੂੰ ਅਰਾਜਕਤਾ ਪਸੰਦ ਕਹਿੰਦੇ ਹਨ । ਮੈਂ ਤਾਂ ਕਹਾਂਗਾ ਕਿ ਸੀ. ਪੀ. ਆਈ. ਵਾਲਿਆਂ ਦੇ ਦੋ ਮੂੰਹ ਹਨ—ਇਕ ਇੰਦਰਾ ਵਲ ਹੈ ਅਤੇ ਦੂਜਾ ਲੋਕਾਂ ਵਲ ਯਾਨੀ ਉਨ੍ਹਾਂ ਦੀ ਹਮਦਰਦੀ ਲੈਂਦੇ ਹਨ । ਇਕ ਪਾਸੇ ਲੋਕਾਂ ਦੀ ਹਮਦਰਦੀ ਲੈਣਾ ਚਾਹੁੰਦੇ ਹਨ ਅਤੇ ਦੂਸਰੇ ਪਾਸੇ ਇੰਦਰਾ ਗਾਂਧੀ ਦਾ ਸਮੱਰਥਨ ਕਰਦੇ ਹਨ । ਐਮਰਜੈਂਸੀ ਦੇ ਖਿਲਾਫ ਵੀ ਹਨ ਅਤੇ ਇੰਦਰਾ ਗਾਂਧੀ ਦੇ

ਹੱਕ ਵਿਚ ਵੀ ਹਨ । ਜਿਥੋਂ ਤੱਕ ਸਾਡੇ ਸੀ. ਪੀ. ਐਮ. ਦੇ ਭਰਾਵਾਂ ਦਾ ਤੁਅੱਲਕ ਹੈ, ਇਹ ਇਸ ਵੇਲੇ ਸਾਡੇ ਨਾਲ ਹਨ, ਸਾਡਾ ਸਮੱਰਥਨ ਕਰਦੇ ਹਨ, ਇਨ੍ਹਾਂ ਨੂੰ ਨਾਰਾਜ਼ ਵੀ ਨਹੀਂ ਕਰਨਾ ਲੇਕਿਨ ਇਹ ਵੀ ਸਾਨੂੰ ਸਪੇਅਰ ਨਹੀਂ ਕਰਦੇ । ਜਦੋਂ ਵਕਤ ਆਉਂਦਾ ਹੈ ਤਾਂ ਇਹ ਵੀ ਆਪਣੀ ਗੱਲ ਕਹਿ ਲੈਂਦੇ ਹਨ । ਇਸ ਵਾਸਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਉਨ੍ਹਾਂ ਦੇ ਦੋ ਮੂੰਹ ਹਨ ਤਾਂ ਇਨ੍ਹਾਂ ਦੇ ਤਿੰਨ ਮੂੰਹ ਹਨ । ਜਿਸ ਵੇਲੇ ਸੈਂਟਰ ਵਿਚ ਪਾਰਲੀਮੈਂਟ ਵਿਚ ਬੈਠਦੇ ਹਨ ਤਾਂ ਉਥੇ ਜਨਤਾ ਪਾਰਟੀ ਦੇ ਹੱਕ ਵਿੱਚ ਹਨ । ਜਿਸ ਵੇਲੇ ਪੰਜਾਬ ਵਿੱਚ ਅਸੈਂਬਲੀ ਵਿੱਚ ਬੈਠਦੇ ਹਨ ਤਾਂ ਇਥੇ ਜਨਤਾ ਪਾਰਟੀ ਦੇ ਖ਼ਿਲਾਫ਼ ਬੋਲਦੇ ਹਨ, ਜਿਸ ਤਰ੍ਹਾਂ ਕੱਲ ਟਪਿਆਲਾ ਸਾਹਿਬ ਨੇ ਕਿਹਾ ਸੀ । ਜਿਸ ਵੇਲੇ ਇਹ ਲੋਕਾਂ ਵਿਚ ਜਾਂਦੇ ਹਨ ਤਾਂ ਉਸ ਵੇਲੇ ਸੈਂਟਰ ਤੇ ਬਾਦਲ ਸਰਕਾਰ ਦੋਹਾਂ ਦੇ ਖ਼ਿਲਾਫ਼ ਬੋਲਦੇ ਹਨ । ਇਨ੍ਹਾਂ ਦੀ ਅਟਾਨੋਮੀ ਦੀ ਡੇਫੀਨੀਸ਼ਨ ਵੀ ਉਸ ਡੇਫੀਨੀਸ਼ਨ ਤੋਂ ਅਲੱਗ ਹੈ ਜਿਹੜੀ ਕਿ ਸਾਡੇ ਕੁਝ ਅਕਾਲੀ ਭਰਾਵਾਂ ਦੀ ਹੈ । ਇਨ੍ਹਾਂ ਦੀ ਅਟਾਨੋਮੀ ਦਾ ਮਤਲਬ ਇਹ ਹੈ ਕਿ ਇਥੇ ਡੈਮੋਕਰੇਸੀ ਦਾ ਭਵਨ ਗਿਰ ਜਾਵੇ ਅਤੇ ਉਸ ਦੀ ਖਾਦ ਦੇ ਉਤੇ ਫਿਰ ਕਮਿਊਨਿਜ਼ਮ ਦਾ ਮਹੱਲ ਉਸਾਰਿਆ ਜਾਵੇ । ਇਸ ਦਾ ਮੈਂ ਸਬੂਤ ਦੇਣਾ ਚਾਹੁੰਦਾ ਹਾਂ । ਬਾਦਲ ਸਰਕਾਰ ਨੇ ਸੈਂਟਰ ਵਿੱਚ ਜਾ ਕੇ ਕੋਸ਼ਿਸ਼ ਕੀਤੀ ਕਿ ਜਿਹੜਾ ਸੈਂਟਰਲ ਗੌਰਮਿੰਟ ਦਾ ਐਸਿਸਟੈਂਸ ਦਾ ਪਲਾਨ ਹੈ, ਇਸ ਨੂੰ ਇਸ ਤਰੀਕੇ ਨਾਲ ਵੰਡਿਆ ਜਾਵੇ ਕਿ ਪੰਜਾਬ ਨੂੰ ਪੂਰਾ ਪੂਰਾ ਹਿੱਸਾ ਮਿਲੇ । ਲੇਕਿਨ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਕੇਰਲਾ ਅਤੇ ਬੰਗਾਲ ਦੇ ਮੁੱਖ ਮੰਤਰੀਆ ਨੇ ਇਸ ਗੱਲ ਦੀ ਮੁਖਾਲਫਤ ਕੀਤੀ । ਇਹ ਮੇਰੇ ਕੋਲ 23 ਜਨਵਰੀ ਦਾ ਇੰਡੀਅਨ ਐਕਸਪਰੈਸ ਹੈ ਜਿਸ ਵਿੱਚ ਮਿਸਟਰ ਨੈਰ ਜਿਹੜੇ ਕਿ ਕੇਰਲਾ ਦੇ ਚੀਫ਼ ਮਨਿਸਟਰ ਹਨ ਉਨ੍ਹਾਂ ਨੇ ਆਪਣਾ ਬਿਆਨ ਦਿੱਤਾ ਹੈ ।

In the Indian Express dated 23rd January, 1979, it has been written as under: —

"BASU, NAIR CONFER ON CENTRAL AID ISSUE

......At the recent meeting of the National Development Council, the poorer States, who were having revenue suplus less than the national average had demanded that they should be granted additional plan assistance to help them in reaching the national level.

He regretted that while the Seventh Finance Commission in its report felt that the Planning Commission should take special measures to narrow down the disparities, the planners had been perpetuating this through their Central assistance policies."

ਮੇਰਾ ਕਹਿਣ ਦਾ ਭਾਵ ਇਹ ਹੈ ਕਿ ਇਹ ਸਾਡੀ ਉਥੇ ਮਦਦ ਕਰਨਗੇ ਜਿਥੇ ਇਨ੍ਹਾਂ ਦਾ ਮਤਲਬ ਹੋਵੇ । ਜਿਥੇ ਇਨ੍ਹਾਂ ਦਾ ਮਤਲਬ ਨਹੀਂ ਉਥੇ ਇਨ੍ਹਾਂ ਨੇ ਦੂਸਰੀ ਗੱਲ ਕਰਨੀ ਹੈ, ਜਿਸ ਤਰ੍ਹਾਂ ਇਨ੍ਹਾਂ ਨੇ ਸੈਂਟਰਲ ਅਸਿਸਟੈਂਸ ਟੂ ਸਟੇਟਸ ਦੇ ਮਾਮਲੇ ਵਿਚ ਸੈਂਟਰ ਵਿਚ ਕਿਹਾ ਹੈ । ਜਿਥੋਂ ਤੱਕ ਸਾਡੀ ਜਨਤਾ ਪਾਰਟੀ ਦੇ ਸਟੈਂਡ ਦਾ ਤੁਅੱਲਕ ਹੈ, ਮੈਂ ਸਮਝਦਾ ਹਾਂ ਕਿ ਇਸ ਬਾਰੇ ਗਲਤ ਫਹਿਮੀ ਨਹੀਂ ਹੋਣੀ ਚਾਹੀਦੀ । ਜਨਤਾ ਪਾਰਟੀ ਦਾ ਮੈਨੀਫੈਸਟੋ ਮੇਰੇ ਕੋਲ ਹੈ । ਉਸ ਦੇ ਵਿਚ ਕਿਸੇ ਜਗ੍ਹਾ ਵੀ ਅਟਾਨੋਮੀ ਦਾ ਜ਼ਿਕਰ ਨਹੀਂ, ਅਲਬੱਤਾ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰ ਦਾ ਜ਼ਿਕਰ ਜ਼ਰੂਰ ਹੈ । ਇਸ ਦੇ ਵਾਸਤੇ ਅਸੀਂ ਹੁਣ ਵੀ ਸਟੈਂਡ ਕਰਦੇ ਹਾਂ । ਪੰਜਾਬ ਸਰਕਾਰ ਜਿਹੜਾ ਮਾਲੀ ਅਖਤਿਆਰਾਤ ਦਾ ਮੁਤਾਲਬਾ ਕਰਦੀ ਹੈ, ਉਸ ਦੇ ਅਸੀਂ ਹੱਕ ਵਿੱਚ ਹਾਂ ਪਰ ਅਗਰ ਉਸ ਦੀ ਆੜ ਵਿੱਚ ਕੋਈ ਹੋਰ ਮੁਤਾਲਬਾ ਹੋਵੇ ਜਿਸ ਤਰ੍ਹਾਂ ਕਿ ਮਾਲੀ ਖੁਦ ਮੁਖਤਿਆਰੀ, ਇਸ ਬਾਰੇ ਹਾਲੇ ਤੱਕ ਇਹ ਡੀਫਾਈਨ ਨਹੀਂ ਹੋ ਸਕਿਆ ਕਿ ਇਸ ਦਾ ਮਤਲਬ ਕੀ ਹੈ ।

[ਸ੍ਰੀ ਰਮੇਸ਼ ਚੰਦਰ]

ਲੇਕਿਨ ਅਸੀਂ ਇਹ ਵਾਜ਼ਿਆ ਕਰਨਾ ਚਾਹੁੰਦੇ ਹਾਂ ਕਿ ਜਨਤਾ ਪਾਰਟੀ ਆਪਣੇ ਮੈਨੀਫੈਸਟੋ ਦੇ ਮੁਤਾਬਿਕ ਮਾਲੀ ਅਖਿਤਆਰਾਤ ਵੱਧਾਉਣ ਦੇ ਹੱਕ ਵਿੱਚ ਹੈ, ਲੇਕਿਨ ਕਿਸੇ ਹੋਰ ਚੀਜ਼ ਦੇ ਹਕ ਵਿੱਚ ਨਹੀਂ ਜਿਸ ਦੇ ਨਾਲ ਸੈਪਰੇਟਿਸਟ ਵਾਲੀਆਂ ਤਾਕਤਾਂ ਨੂੰ ਤਾਕਤ ਮਿਲੇ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ** : ਮੈਂ ਇਸ ਨੂੰ ਚੇਅਰਮੈਨ ਸਾਹਿਬ, ਬਹੁਤ ਅੱਛੀ ਤਰ੍ਹਾਂ ਪੜ੍ਹਿਆ ਹੈ । ਮੈਨੂੰ ਡੀਸੈਂਟਰੇਲਾਈਜ਼ੇਸ਼ਨ ਆਫ ਪਾਵਰ ਦਾ ਮਤਲਬ ਪਤਾ ਹੈ। ਸਭ ਅੰਗਰੇਜ਼ੀ ਪੜ੍ਹੇ ਲਿਖੇ ਇਸ ਨੂੰ ਜਾਣਦੇ ਹਨ । ਅਗਰ ਇਨ੍ਹਾਂ ਨੂੰ ਸਮਝ ਨਹੀਂ ਆਉਂਦੀ ਤਾਂ ਮੇਰਾ ਕੀ ਕਸੂਰ ਹੈ । ਕੱਲ ਨੂੰ ਇਥੇ ਅਖ਼ਤਿਆਰਾਤ ਬਾਰੇ ਮੁਤਾਲਬਾ ਕਰਦੇ ਹੋਏ ਕਿਹਾ ਗਿਆ ਸੀ ਕਿ ਗਵਰਨਰ ਨੂੰ ਕਿਸੇ ਵਜ਼ਾਰਤ ਨੂੰ ਡਿਸਮਿਸ ਕਰਨ ਦਾ ਅਖ਼ਤਿਆਰ ਨਹੀਂ ਹੋਣਾ ਚਾਹੀਦਾ । ਅਟਾਨੋਮੀ ਦੀ ਇਥੇ ਕੱਲ ਗੱਲ ਚਲੀ ਸੀ । ਜੇ ਕਿਸੇ ਸੂਬੇ ਵਿੱਚ ਕਿਸੇ ਪਾਰਟੀ ਦੀ ਮੈਜਾਰਟੀ ਨਾ ਰਹੇ ਅਤੇ ਕੋਈ ਸਰਕਾਰ ਮੁਸਤਫੀ ਹੋ ਜਾਵੇ ਤਾਂ ਉਥੇ ਡੈਮੋਕਰੇਸੀ ਕੌਣ ਐਸਟੈਬਲਿਸ਼ ਕਰੇਗਾ । ਜਦੋਂ ਤਕ ਸੈਂਟਰ ਕੋਲ ਇਹ ਅਖਿਤਆਰਾਤ ਨਹੀਂ ਹੋਣਗੇ ਤਾਂ ਇਥੇ ਧਾਂਦਲੀ ਮੱਚ ਜਾਵੇਗੀ ਅਤੇ ਦੇਸ਼ ਟੁੱਕੜੇ ਟੁੱਕੜੇ ਹੋ ਜਾਵੇਗਾ । ਅਸੀਂ ਮਾਲੀ ਅਖਿਤਆਰਾਤ ਸੂਬਿਆਂ ਦੇ ਵਧਾਉਣ ਦੇ ਹੱਕ ਵਿਚ ਹਾਂ ਲੇਕਿਨ ਅਲੱਗ ਅਲੱਗ ਮਾਲਦਾਰੀਆਂ ਬਣਾਉਣ ਦੇ ਹੱਕ ਵਿੱਚ ਨਹੀਂ ਹਾਂ । ਕੱਲ ਮੈਂ ਬਾਦਲ ਸਾਹਿਬ ਦੀ ਸਰਕਾਰ ਦੀਆਂ ਪ੍ਰਾਪਤੀਆਂ ਦਾ ਜ਼ਿਕਰ ਕਰਦੇ ਹੋਏ ਇੰਡਸਟਰੀ ਬਾਰੇ ਦੱਸਿਆ ਸੀ । ਮੈਂ ਇਹ ਕਿਹਾ ਸੀ ਕਿ ਇੰਡਸਟਰੀਅਲ ਪ੍ਰੋਡਕਟਸ ਮਹਿੰਗੇ ਹੁੰਦੇ ਜਾ ਰਹੇ ਹਨ । ਮੈਂ ਉਸ ਦੀਆਂ ਕੁਝ ਮਿਸਾਲਾਂ ਦਿੱਤੀਆਂ ਸਨ, ਅੰਕੜੇ ਦਿੱਤੇ ਸਨ । ਅਗਰ ਇਹੀ ਹਾਲਤ ਰਹੀ ਤਾਂ ਪੰਜਾਬ ਦੀ ਇੰਡਸਟਰੀ ਇੱਕ ਬੜੇ ਵੱਡੇ ਕਰਾਈਸਿਜ਼ ਦਾ ਸ਼ਿਕਾਰ ਹੋ ਜਾਵੇਗੀ ਅਤੇ ਫਿਰ ਦੁਬਾਰਾ ਉਸ ਨੂੰ ਇਸ ਸੱਤਰ ਤੇ ਲਿਆਉਣ ਲਈ ਕਈ ਸਾਲ ਲੱਗ ਜਾਣਗੇ । ਅਗਰ ਪੰਜਾਬ ਵਿੱਚ ਇੰਡਸਟਰੀ ਨੂੰ ਬਚਾਉਣਾ ਹੈ ਤਾਂ ਲੋਹਾ, ਕੋਲਾ ਅਤੇ ਜਿਹੜਾ ਕੱਚਾ ਮਾਲ ਮਹਿੰਗਾ ਹੁੰਦਾ ਜਾ ਰਿਹਾ ਹੈ, ਇਸ ਦੀਆਂ ਕੀਮਤਾਂ ਨੂੰ ਥੱਲੇ ਲਿਆਉਣ ਵਾਸਤੇ ਸਾਡੀ ਸਰਕਾਰ ਨੂੰ ਪੂਰੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਜਿਥੇ ਇਹ ਆਪ ਕਰ ਸਕਦੇ ਹਨ ਉਥੇ ਆਪ ਕਰਨ ਅਤੇ ਜਿਥੇ ਸੈਂਟਰ ਵਿੱਚ ਕੋਸ਼ਿਸ਼ ਕਰਨੀ ਹੈ ਉਥੇ ਸੈਂਟਰ ਨੂੰ ਮਜਬੂਰ ਕਰਨ ।

ਚੇਅਰਮੈਨ ਸਾਹਿਬ, ਜਿਥੋਂ ਤੱਕ ਐਜੂਕੇਸ਼ਨ ਦਾ ਤੁਅੱਲਕ ਹੈ, ਬਾਦਲ ਸਰਕਾਰ ਨੇ ਪਿਛਲੇ ਇਕ ਸਾਲ ਵਿੱਚ 178 ਸਕੂਲ ਅਪਗ੍ਰੇਡ ਕੀਤੇ ਹਨ । ਪ੍ਰਾਈਵੇਟ ਕਾਲਜਾਂ ਦਾ 95%

**Expunged as ordered by the Chair.

ਘਾਟਾ ਦਿੱਤਾ ਹੈ । ਪ੍ਰਾਈਵੇਟ ਟੀਚਰਾਂ ਦੇ ਮੁਤਾਲਬੇ ਮਨਜ਼ੂਰ ਕੀਤੇ ਹਨ । ਇਹ ਮਸਲੇ ਪਿਛਲੇ 10, 15 ਸਾਲਾਂ ਤੋਂ ਕਾਂਗਰਸ ਰਾਜ ਦੇ ਦੌਰਾਨ ਲਟਕਦੇ ਆ ਰਹੇ ਸਨ । ਇਨ੍ਹਾਂ ਫੈਸਲਿਆਂ ਲਈ ਇਹ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ । ਬਾਕੀ ਜਿਹੜੇ ਆਦਰਸ਼ ਸਕੂਲ ਖੋਲ੍ਹਣ ਦੀ ਸਕੀਮ ਸਾਡੀ ਸਰਕਾਰ ਨੇ ਬਣਾਈ ਹੈ, ਮੈਂ ਉਸ ਦੇ ਨਾਲ ਮੁਤਫਿਕ ਨਹੀਂ ਹਾਂ । ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਇਹ ਸਾਡੇ ਸੋਸ਼ਲਿਸਟ ਸਮਾਜ ਦੇ ਨਜ਼ਰੀਏ ਨਾਲ ਮੇਲ ਨਹੀਂ ਖਾਂਦੀ । ਇਕ ਪਾਸੇ ਤਾਂ ਉਹ ਸਕੂਲ ਹਨ ਜਿਨ੍ਹਾਂ ਦੇ ਵਿੱਚ ਵੱਡੇ ਵੱਡੇ ਖੁਸ਼ਹਾਲ ਲੋਕਾਂ ਦੇ ਬੱਚੇ ਪੜ੍ਹਨ ਅਤੇ ਉਨ੍ਹਾਂ ਵਾਸਤੇ ਹਰ ਇੰਤਜ਼ਾਮ ਹੋਵੇ ਅਤੇ ਦੂਜੇ ਪਾਸੇ ਉਹ ਸਕੂਲ ਹੋਣ ਜਿਨ੍ਹਾਂ ਦੀ ਨਾ ਕੋਈ ਬਿਲਡਿੰਗ ਹੋਵੇ ਅਤੇ ਨਾ ਹੀ ਬੱਚਿਆਂ ਦੇ ਬੈਠਣ ਲਈ ਕੋਈ ਟਾਟ ਵਗੈਰਾ ਹੋਵੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਇਹ ਸਕੂਲ ਪਿੰਡਾਂ ਵਿਚ ਖੋਲ੍ਹੇ ਜਾਣ ਜਾਂ ਸ਼ਹਿਰਾਂ ਵਿਚ ਖੋਲ੍ਹੇ ਜਾਣ ਪਰ ਇਹ ਜਿਹੜੇ ਮੌਜੂਦਾ ਸਰਕਾਰੀ ਸਕੂਲ ਹਨ, ਉਨ੍ਹਾਂ ਨੂੰ ਹੀ ਆਦਰਸ਼ ਸਕੂਲ ਬਣਾਇਆ ਜਾਵੇ ਬਜਾਏ ਇਸ ਦੇ ਕਿ ਨਵੇਂ ਸਕੂਲਾਂ ਲਈ 30, 30 ਏਕੜ ਜ਼ਮੀਨ ਲੈ ਕੇ ਲੱਖਾਂ ਰੁਪਏ ਖਰਚ ਕੀਤੇ ਜਾਣ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਸ ਵੇਲੇ ਸਰਕਾਰੀ ਸਕੂਲਾਂ ਵਿਚ ਬੱਚੇ ਪੜ੍ਹਦੇ ਹਨ ਕੀ ਉਹ ਇਸ ਪੰਜਾਬ ਦੇ ਬੱਚੇ ਨਹੀਂ? ਕਿਉਂ ਉਨ੍ਹਾਂ ਨਾਲ ਵਿਤਕਰੇ ਵਾਲਾ ਸਲੂਕ ਕੀਤਾ ਜਾਵੇ ? ਇਸ ਵਾਸਤੇ ਮੈਂ ਬਾਦਲ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਆਦਰਸ਼ ਸਕੂਲਾਂ ਦੀ ਜੋ ਸਕੀਮ ਹੈ ਇਸ ਨੂੰ ਮੌਜੂਦਾ ਸਰਕਾਰੀ ਸਕੂਲਾਂ ਵਿੱਚ ਲਾਗੂ ਕੀਤਾ ਜਾਵੇ । ਇਸ ਤੋਂ ਇਲਾਵਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿੱਚ ਹੀ ਨਹੀਂ ਬਲਕਿ ਸਾਰੇ ਦੇਸ਼ ਵਿਚ ਇੱਕ ਬੜਾ ਇਖਲਾਕੀ ਕਰਾਈਸਿਜ਼ ਆਇਆ ਹੋਇਆ ਹੈ । ਲੋਕਾਂ ਦੀਆਂ ਵੈਲਿਊਜ਼ ਗਿਰਦੀਆਂ ਚਲੀਆਂ ਜਾ ਰਹੀਆਂ ਹਨ । ਸਾਡੇ ਨੌਜਵਾਨ ਜਿਹੜੇ ਕਿ ਸਕੂਲਾਂ ਵਿੱਚੋਂ ਨਿਕਲਦੇ ਹਨ ਉਨ੍ਹਾਂ ਵਿੱਚ ਧਰਮ ਦੀ ਭਾਵਨਾ ਨਹੀਂ ਹੈ । ਇਹ ਭਾਵਨਾ ਤਦ ਹੀ ਉਜਾਗਰ ਹੋ ਸਕਦੀ ਹੈ ਅਗਰ ਧਰਮ ਸ਼ਿਕਸ਼ਾ ਸਕੂਲਾਂ ਵਿਚ ਲਾਗੂ ਕੀਤੀ ਜਾਵੇ । ਸਾਰਿਆਂ ਧਰਮਾਂ ਦੀਆਂ ਅੱਛੀਆਂ ਅੱਛੀਆਂ ਚੀਜ਼ਾਂ ਲੈ ਕੇ ਉਨ੍ਹਾਂ ਦੀ ਇਕ ਕਿਤਾਬ ਬਣਾਈ ਜਾਵੇ ਔਰ ਉਹ ਬੱਚਿਆਂ ਨੂੰ ਪੜ੍ਹਾਈ ਜਾਵੇ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ ।

**ਸ੍ਰੀ ਰਮੇਸ਼ ਚੰਦਰ** : ਚੇਅਰਮੈਨ ਸਾਹਿਬ, ਜਿੱਥੋਂ ਤੱਕ ਡਿਵੈਲਪਮੈਂਟ ਦਾ ਤੁਅੱਲਕ ਹੈ, ਚੰਡੀਗੜ੍ਹ ਵਿੱਚ ਸਰਕਾਰ ਨੇ 1300 ਮਕਾਨ ਬਣਾ ਕੇ ਦੇਣੇ ਹਨ, ਹਰੀਜਨਾਂ ਲਈ 2500 ਮਕਾਨ ਬਣਾਉਣੇ ਹਨ, ਇਹ ਚੰਗੀ ਗੱਲ ਹੈ । ਪਰ ਇਕ ਗੱਲ ਜ਼ਰੂਰ ਹੈ ਕਿ ਜਿਹੜੇ ਅਰਬਨ ਐਸਟੇਟਸ ਹਨ ਉਹ ਕੰਮ ਨਹੀਂ ਕਰ ਰਹੇ । ਮਿਸਾਲ ਦੇ ਤੌਰ ਤੇ ਇਕ ਗੜ੍ਹਾ ਅਰਬਨ ਐਸਟੇਟ ਹੈ ਉਸ ਨੇ 9 ਸਾਲਾਂ ਤੋਂ ਇਕ ਸਕੀਮ ਦਾ ਐਲਾਨ ਕੀਤਾ ਹੋਇਆ ਹੈ ਔਰ ਹਾਲੇ ਤਕ ਇਕ ਫੇਜ਼ ਹੀ ਉਸ ਸਕੀਮ ਦਾ ਸ਼ੁਰੂ ਹੋਇਆ ਹੈ । ਲੋਕਾਂ ਦਾ ਲੱਖਾਂ ਰੁਪਿਆ ਬਿਆਨੇ ਦੇ ਤੌਰ ਤੇ ਫਸਿਆ ਹੋਇਆ ਹੈ, ਉਸ ਦਾ ਲੋਕਾਂ ਨੂੰ ਇੰਟਰੈਸਟ ਵੀ ਨਹੀਂ ਮਿਲ ਰਿਹਾ ।

**ਸ੍ਰੀ ਸਭਾਪਤੀ** : ਤੁਸੀਂ ਟਾਈਮ ਬਹੁਤ ਲੈ ਲਿਆ ਹੈ ਜੀ । ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸ੍ਰੀ ਰਮੇਸ਼ ਚੰਦਰ** : ਬੱਸ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ । ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਕਿ ਅਰਬਨ ਸਕੀਮਾਂ ਨੂੰ ਚੰਗੀ ਤਰ੍ਹਾਂ ਚਾਲੂ ਕੀਤਾ ਜਾਵੇ ਔਰ ਸਹੀ ਮਾਅਨਿਆਂ ਵਿੱਚ ਚਾਲੂ ਕੀਤਾ ਜਾਵੇ । ਇਸ ਸਰਕਾਰ ਦੀ ਬੜੀ ਚੰਗੀ ਸਕੀਮ ਹੈ ਕਿ ਉਸ ਨੇ ਫਰੀ ਪਲਾਟ

ਸ੍ਰੀ ਰਮਸ਼ ਚੰਦਰ]

ਹਰੀਜਨਾਂ ਨੂੰ ਦੇਣੇ ਹਨ, ਸਸਤੀ ਜ਼ਮੀਨ ਦੇਣੀ ਹੈ, ਰੂਟ ਪਰਮਿੱਟ ਦਿੱਤੇ ਜਾ ਰਹੇ ਹਨ, ਮਕਾਨ ਬਣਾ ਕੇ ਗ਼ਰੀਬਾਂ ਨੂੰ ਦਿੱਤੇ ਜਾ ਰਹੇ ਹਨ, ਸ਼ਹਿਰਾਂ ਤੇ ਪਿੰਡਾਂ ਵਿਚ ਸ਼ਡਿਊਲਡ ਕਾਸਟਸ ਨੂੰ ਲੋਨ ਦਿੱਤੇ ਜਾ ਰਹੇ ਹਨ । ਪਰ ਜਿਹੜੇ ਫਾਰਮਾਂ ਤੇ ਦਸਤਖਤ ਉਨ੍ਹਾਂ ਨੂੰ ਕਰਾਉਂਣੇ ਪੈਂਦੇ ਹਨ, ਉਸ ਵਾਸਤੇ ਉਨ੍ਹਾਂ ਨੂੰ ਬੜੀ ਪ੍ਰੇਸ਼ਾਨੀ ਆਉਂਦੀ ਹੈ । ਐਮ. ਐਲ. ਏ. ਦੇ ਪਿਛੇ ਕਈ ਕਈ ਦਿਨ ਘੁੰਮਣਾ ਪੈਂਦਾ ਹੈ (ਘੰਟੀ) । ਅਸੀਂ ਹੁਣ ਚੰਡੀਗੜ੍ਹ ਬੈਠੇ ਹਾਂ ਮਗਰ ਉਹ ਲੋਕ ਕਈ ਕਈ ਮੀਲਾਂ ਦਾ ਸਫਰ ਕਰਕੇ ਵਾਪਸ ਹੋ ਜਾਂਦੇ ਹਨ । ਇਸ ਲਈ ਮੈਂ ਇਹ ਮਗ ਕਰਾਂਗਾ ਕਿ ਜਿਸ ਤਰ੍ਹਾਂ ਲੋਕਾਂ ਨੂੰ ਪਾਸ ਬੁੱਕਸ ਬਣਾ ਕੇ ਦਿੱਤੀਆਂ ਹਨ ਉਸੇ ਤਰ੍ਹਾਂ ਹੀ ਉਨ੍ਹਾਂ ਨੂੰ ਆਇਡੈਂਟਿਟੀ ਕਾਰਡ ਬਣਾ ਕੇ ਦੇਣੇ ਚਾਹੀਦੇ ਹਨ । ਉਨ੍ਹਾਂ ਪਾਸ ਆਇਡੈਂਟਿਟੀ ਕਾਰਡ ਹੋਣਾ ਚਾਹੀਦਾ ਹੈ । ਉਸ ਉਤੇ ਉਸ ਦੀ ਤਫ਼ਸੀਲ ਹੋਵੇ ਤਾਂਕਿ ਉਹ ਆਪਣਾ ਆਇਡੈਂਟਿਟੀ ਕਾਰਡ ਵਿਖਾ ਕੇ ਆਪਣਾ ਕੰਮ ਕਰਵਾ ਸਕੇ । ਜੇਕਰ ਸਰਕਾਰ ਇਹ ਕੰਮ ਕਰ ਦੇਵੇ ਤਾਂ ਇਹ ਇਕ ਵੱਡਾ ਕੰਮ ਹੋਵੇਗਾ ।

**ਮਾਸਟਰ ਬਾਬੂ ਸਿੰਘ :** ** ** **

**ਸ੍ਰੀ ਸਭਾਪਤੀ :** ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਮਾਸਟਰ ਬਾਬੂ ਸਿੰਘ:** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸ੍ਰੀ ਰਮੇਸ਼ ਚੰਦਰ : ਚੇਅਰਮੈਨ ਸਾਹਿਬ, ਮੈਂ ਇਹ ਕਹਾਂਗਾ ਕਿ ਦੂਸਰੇ ਮੁਲਕਾਂ ਵਿਚ ਹਰ ਇਕ ਆਦਮੀ ਦਾ ਆਇਡੈਂਟਿਟੀ ਕਾਰਡ ਹੈ । ਜਿਥੋਂ ਤਕ ਲਾਅ ਐਂਡ ਆਰਡਰ ਦਾ ਤੁਅਲਕ ਹੈ, ਹਾਲੇ ਤਕ ਕਈ ਲੋਕਾਂ ਦੇ ਦਿਮਾਗ ਵਿਚ ਪੁਲਿਸ ਕੰਸਟੇਬਲ ਹਊਆ ਹੀ ਬਣਿਆ ਹੋਇਆ ਹੈ ਕਿਉਂਕਿ ਪੁਲਿਸ ਦਾ ਸਲੂਕ ਲੋਕਾਂ ਨਾਲ ਅੱਛਾ ਨਹੀਂ ਹੈ । ਉਪਰ ਤੋਂ ਲੈ ਕੇ ਥੱਲੇ ਤਕ ਰਿਸ਼ਵਤ ਚਲ ਰਹੀ ਹੈ । (ਵਿਰੋਧੀ ਧਿਰ ਵਲੋਂ ਥੰਪਿੰਗ) ਇਸ ਲਈ ਮੈਂ ਇਹ ਕਹਾਂਗਾ ਕਿ ਪੁਲਿਸ ਦੀ ਵਰਕਿੰਗ ਨੂੰ ਠੀਕ ਕਰਨ ਵਾਸਤੇ ਜ਼ਿਲ੍ਹਾ ਪੱਧਰ ਤੇ ਵਾਚ ਐਂਡ ਵਾਰਡ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ । ਉਨ੍ਹਾਂ ਕਮੇਟੀਆਂ ਵਿਚ ਸ਼ਹਿਰਾਂ ਜਾਂ ਪਿੰਡਾਂ ਦੇ ਜਿਹੜੇ ਅੱਛੇ ਲੋਕ ਹਨ ਉਨ੍ਹਾਂ ਨੂੰ ਸ਼ਾਮਲ ਕੀਤਾ ਜਾਵੇ ਜੋ ਕਿ ਪੁਲਿਸ ਦੇ ਕੰਮ ਤੇ ਨਿਗਾਹ ਰੱਖਣ । ਮੈਂ ਇਹ ਵੀ ਮੰਗ ਕਰਾਂਗਾ ਕਿ ਇਕ ਸੈਪੇਰੇਟ ਵਿਜੀਲੈਂਸ ਵਿੰਗ ਬਣਾਉਣਾ ਚਾਹੀਦਾ ਹੈ ਜਿਹੜਾ ਕਿ ਪੁਲਿਸ ਦੀ ਤਹਿਕੀਕਾਤ ਕਰੇ । ਅਗਰ ਪੁਲਿਸ ਵਾਸਤੇ ਸੈਪੇਰੇਟ ਵਿੰਗ ਬਣਾਇਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਕਈ ਸ਼ਿਕਾਇਤਾਂ ਫੌਰੀ ਤੌਰ ਤੇ ਦੂਰ ਹੋ ਸਕਦੀਆਂ ਹਨ ।

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ ਪਰ ਸ੍ਰੀ ਸਭਾਪਤੀ ਨੇ ਸਰਦਾਰ ਨੱਥਾ ਸਿੰਘ ਦਾਲਮ ਨੂੰ ਬੋਲਣ ਦੀ ਆਗਿਆ ਦਿੱਤੀ ।)

ਸਰਦਾਰ ਚਿੱਤਰਵੰਤ ਸਿੰਘ ਕੋਹਰੀਆ : ਚੇਅਰਮੈਨ ਸਾਹਿਬ, ਇਸ ਹਾਊਸ ਵਿਚ ਇੰਡੀਪੈਂਡੈਂਟ ਪਾਰਟੀ ਵੀ ਹੈ ।

---

**Expunged as ordered by the Chair.

ਸਰਦਾਰ ਨੱਥਾ ਸਿੰਘ ਦਾਲਮ (ਸਿਰੀ ਹਰਗੋਬਿੰਦਪੁਰ) : ਚੇਅਰਮੈਨ ਸਾਹਿਬ, ਮੈਂ ਪਜਾਬ ਦੇ ਸਤਿਕਾਰਯੋਗ ਗਵਰਨਰ ਸਾਹਿਬ ਦੇ ਐਡਰੈਸ ਤੇ ਰੱਖੇ ਗਏ ਧੰਨਵਾਦ ਦੇ ਮਤੇ ਦਾ ਸਮਰਥਨ ਕਰਨ ਵਾਸਤੇ ਖੜਾ ਹੋਇਆ ਹਾਂ । ਜਿੱਥੇ ਸਤਿਕਾਰਯੋਗ ਰਾਜਪਾਲ ਜੀ ਨੇ ਪਿਛਲੇ 20 ਮਹੀਨਿਆਂ ਦੇ ਅੰਦਰ ਪੰਜਾਬ ਸਰਕਾਰ ਦੇ ਵੱਲੋਂ ਪੰਜਾਬ ਵਿਚ ਕੀਤੇ ਗਏ ਤਰਕੀ ਦੇ ਕੰਮਾਂ ਦਾ ਜ਼ਿਕਰ ਕੀਤਾ ਹੈ ਉਥੇ ਰਾਜਪਾਲ ਜੀ ਨੇ ਆਉਣ ਵਾਲੇ ਸਾਲ ਵਾਸਤੇ ਪਜਾਬ ਸਰਕਾਰ ਵਲੋਂ ਪਜਾਬ ਦੇ ਵਿਕਾਸ ਵਾਸਤੇ ਬਣਾਈਆਂ ਗਈਆਂ ਡਿਵੈਲਪਮੈਂਟ ਦੀਆਂ ਸਕੀਮਾਂ ਦਾ ਵੀ ਜ਼ਿਕਰ ਕੀਤਾ ਹੈ । ਚੇਅਰਮੈਨ ਸਾਹਿਬ, ਰਾਜਪਾਲ ਸਾਹਿਬ ਦੇ ਐਡਰੈਸ ਨੂੰ ਧਿਆਨ ਨਾਲ ਪੜ੍ਹਨ ਨਾਲ ਪਿਛਲੇ 20 ਮਹੀਨਿਆਂ ਵਿਚ ਬਾਦਲ ਸਰਕਾਰ ਦੀ ਅਗਵਾਈ ਹੇਠ ਪੰਜਾਬ ਨੇ ਜੋ ਸ਼ਾਨਦਾਰ ਤਰੱਕੀ ਕੀਤੀ ਹੈ ਉਸ ਦਾ ਪਤਾ ਲਗ ਸਕਦਾ ਹੈ । ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿਜਕ ਨਹੀਂ ਹੈ ਕਿ ਪਿਛਲੇ 20 ਮਹੀਨੇ ਦੇ ਅੰਦਰ ਪੰਜਾਬ ਨੇ ਬਾਦਲ ਸਰਕਾਰ ਦੀ ਅਗਵਾਈ ਹੇਠ ਹਰ ਪੱਖ ਤੋਂ ਅਤੇ ਹਰ ਖੇਤਰ ਵਿਚ ਤਰੱਕੀ ਕੀਤੀ ਹੈ । ਚੇਅਰਮੈਨ ਸਾਹਿਬ, ਪਿਛਲੀ ਕਾਂਗਰਸ ਸਰਕਾਰ ਦੇ ਛੇ ਸਾਲਾਂ ਦੇ ਰਾਜ ਸਮੇਂ ਪੰਜਾਬ ਵਿਚ ਵਿਕਾਸ ਦਾ ਕੰਮ ਬਿਲਕੁਲ ਹੀ ਸਮਾਪਤ ਹੋ ਚੁਕਿਆ ਸੀ, ਪੰਜਾਬ ਦਾ ਵਿਕਾਸ ਬਿਲਕੁਲ ਹੀ ਬੰਦ ਹੋ ਗਿਆ ਸੀ । ਉਸ ਸਰਕਾਰ ਨੇ ਆਪਣੇ ਰਾਜ ਸਮੇਂ ਪੰਜਾਬ ਦੇ ਪੇਂਡੂ ਇਲਾਕਿਆਂ ਵਿਚ ਕੋਈ ਹਸਪਤਾਲ ਨਹੀ ਖੋਲ੍ਹੇ, ਨਾ ਹੀ ਕੋਈ ਸਕੂਲ ਅੱਪਗਰੇਡ ਕੀਤੇ ਸਨ, ਨਾ ਹੀ ਕਿਸੇ ਲਿੰਕ ਰੋਡ ਦੀ ਰੀਪੇਅਰ ਕੀਤੀ ਸੀ, ਅਤੇ ਨਾ ਹੀ ਕਿਸੇ ਡਰੇਨ ਦੀ ਸਫਾਈ ਕੀਤੀ ਸੀ । ਜੇਕਰ ਇਹ ਕਿਹਾ ਜਾਵੇ ਕਿ ਉਸ ਸਰਾਕਰ ਦੇ ਸਮੇਂ ਪੰਜਾਬ ਦੇ ਅੰਦਰ ਡਿਵੈਲਪਮੈਂਟ ਦਾ ਕੋਈ ਕੰਮ ਨਹੀ ਹੋਇਆ ਤਾਂ ਵੀ ਇਹ ਗੱਲ ਦਰੁਸਤ ਹੈ । ਜਦੋਂ ਤੋਂ ਬਾਦਲ ਸਰਕਾਰ ਹੋਂਦ ਵਿਚ ਆਈ ਹੈ, ਇਸ ਨੇ ਪੇਂਡੂ ਇਲਾਕਿਆਂ ਵਿਚ ਖਾਸ ਤੌਰ ਤੇ ਵਿਕਾਸ ਦੇ ਜੋ ਕੰਮ ਸ਼ੁਰੂ ਕੀਤੇ ਹਨ ਉਨ੍ਹਾਂ ਕੰਮਾਂ ਦੇ ਸਦਕਾ ਹੀ ਪੰਜਾਬ ਦੇ ਪੇਂਡੂ ਇਲਾਕਿਆਂ ਦੇ ਲੋਕਾਂ ਵਿਚ ਇਕ ਨਵਾਂ ਉਤਸ਼ਾਹ ਡਿਵੈਲਪਮੈਂਟ ਵਾਸਤੇ ਪੈਦਾ ਹੋਇਆ ਹੈ ਅਤੇ ਮੈਂ ਇਹ ਗੱਲ ਵੀ ਕਹਿ ਸਕਦਾ ਹਾਂ ਕਿ ਇਹ ਉਤਸ਼ਾਹ ਬਾਦਲ ਸਰਕਾਰ ਦੇ ਹੋਂਦ ਵਿਚ ਆਉਣ ਤੋਂ ਬਾਅਦ ਪੈਦਾ ਹੋਇਆ ਹੈ ਔਰ ਉਸ ਦੇ ਸਦਕੇ ਪੰਜਾਬ ਬਹੁਤ ਜਲਦੀ ਹਿੰਦੁਸਤਾਨ ਦਾ ਇਕ ਮਜ਼ਬੂਤ ਖੁਸ਼ਹਾਲ ਸੂਬਾ ਬਣ ਜਾਵੇਗਾ । ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ ਖਾਸ ਤੌਰ ਤੇ ਖੇਤੀ ਦੇ ਵਿਕਾਸ ਉਤੇ ਜ਼ੋਰ ਦਿੱਤਾ ਹੈ ਔਰ ਉਹ ਇਸ ਕਰਕੇ ਕਿ ਇਹ ਸੂਬਾ ਕ੍ਰਿਸ਼ੀ ਪ੍ਰਧਾਨ ਸੂਬਾ ਹੈ । ਪੰਜਾਬ ਦੀ ਇਕ ਭਾਰੀ ਗਿਣਤੀ ਪਿੰਡਾਂ ਵਿਚ ਵਸਦੀ ਹੈ । 80 ਪ੍ਰਤਿਸ਼ਤ ਲੋਕ ਸਿੱਧੇ ਤੌਰ ਤੇ ਜਾਂ ਅਸਿੱਧੇ ਤੌਰ ਤੇ ਖੇਤੀ ਉਤੇ ਡੀਪੈਂਡ ਕਰਦੇ ਹਨ ਅਤੇ ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਜਦੋਂ ਤਕ ਪਿੰਡਾਂ ਵਿਚ ਰਹਿਣ ਵਾਲੇ 80 ਪ੍ਰਤਿਸ਼ਤ ਲੋਕਾਂ ਦਾ ਜੀਵਨ ਪੱਧਰ ਅੱਛਾ ਨਹੀਂ ਹੁੰਦਾ, ਬਾਕੀ ਦਾ ਦੇਸ਼ ਮਜਮੂਈ ਅਤੇ ਮੁਸਾਵੀ ਤੌਰ ਤੇ ਤਰੱਕੀ ਨਹੀਂ ਕਰ ਸਕਦਾ । ਏਹੋ ਕਾਰਨ ਹੈ ਕਿ ਪੰਜਾਬ ਦੀ ਮੌਜੂਦਾ ਸਰਕਾਰ ਜਿਸ ਨੂੰ ਪੰਜਾਬ ਦੇ ਕਿਸਾਨ ਨੇ ਵੋਟਾਂ ਪਾ ਕੇ ਤਾਕਤ ਵਿਚ ਲਿਆਂਦਾ ਹੈ ਉਸ ਨੇ ਤਾਕਤ ਸੰਭਾਲਦੇ ਸਾਰ ਹੀ ਐਗਰੀਕਲਚਰ ਨੂੰ ਤਰੱਕੀ ਦੇਣ ਦੇ ਬਹੁਤ ਸਾਰੇ ਉਦਮ ਤੇ ਉਪਰਾਲੇ ਕੀਤੇ ਹਨ ਅਤੇ ਉਨ੍ਹਾਂ ਉਪਰਾਲਿਆਂ ਦੇ ਸਦਕੇ ਹੀ ਪੰਜਾਬ ਦੇ ਅੰਦਰ ਖੇਤੀ ਦੀ ਪੈਦਾਵਾਰ ਦੇ ਵਿਚ ਬੜਾ ਭਾਰੀ ਵਾਧਾ ਹੋਇਆ ਹੈ । ਇਤਨਾਂ ਵਾਧਾ ਹੋਇਆ ਹੈ ਜਿਤਨਾਂ ਕਿ ਸ਼ਾਇਦ ਹੀ ਅੱਜ ਤਕ ਦੁਨੀਆਂ ਭਰ ਦੇ ਕਿਸੇ ਮੁਲਕ ਵਿਚ ਇਤਨੇ ਥੋੜ੍ਹੇ ਸਮੇਂ ਦੇ ਅੰਦਰ ਖੇਤੀ ਦੀ ਪੈਦਾਵਾਰ ਵਿਚ ਹੋਇਆ ਹੋਵੇ । ਮੇਰੇ ਸਤਿਕਾਰਯੋਗ ਅਪੋਜ਼ੀਸ਼ਨ ਦੇ ਲੀਡਰ, ਚੌਧਰੀ ਬਲਰਾਮ ਜੀ ਨੇ ਕਿਹਾ ਸੀ ਕਿ ਪੰਜਾਬ ਦੀ ਖੇਤੀ ਬਾੜੀ ਦੀ ਪੈਦਾਵਾਰ ਵਿਚ ਜੋ ਵਾਧਾ ਹੋਇਆ ਹੈ ਉਹ ਕੇਵਲ ਕਿਸਾਨਾਂ ਦੀ ਹਿਮਤ ਨਾਲ ਹੀ ਹੋਇਆ ਹੈ । ਮੈਂ ਇਹ ਮੰਨਦਾ ਹਾਂ ਕਿ ਪੰਜਾਬ ਦਾ ਕਿਸਾਨ ਮਿਹਨਤੀ ਹੈ, ਪੰਜਾਬ ਦੇ ਕਿਸਾਨ ਦੇ ਅੰਦਰ ਹਿੰਮਤ ਹੈ ਅਤੇ ਉਸ ਨੇ ਹਰ ਪਾਸੇ ਉਦਮ ਤੇ ਤਰੱਕੀ ਕੀਤੀ ਹੈ ਲੇਕਿਨ ਜੋ

[ਸਰਦਾਰ ਨੱਥਾ ਸਿੰਘ ਦਾਲਮ]

ਪੰਜਾਬ ਸਰਕਾਰ ਨੇ ਇਸ ਵਿੱਚ ਹਿਸਾ ਪਾਇਆ ਹੈ ਉਹ ਵੀ ਕੋਈ ਘੱਟ ਨਹੀਂ ਹੈ । ਪੰਜਾਬ ਸਰਕਾਰ ਨੇ ਹੋਂਦ ਵਿਚ ਆਉਂਦੇ ਹੀ ਟਿਊਬਵੈਲਜ਼ ਦੀ ਬਿਜਲੀ ਦੇ ਰੇਟ ਘਟਾਏ ।

ਮੈਂ ਇਹ ਗੱਲ ਕਹਿਣ ਵਿਚ ਕੋਈ ਝਿਜਕ ਮਹਿਸੂਸ ਨਹੀਂ ਕਰਦਾ ਕਿ ਇਨ੍ਹਾਂ (ਅਪੋਜ਼ੀਸ਼ਨ ਵੱਲ ਇਸ਼ਾਰਾ) ਬੈਂਚਾਂ ਤੇ ਬੈਠੇ ਹੋਏ ਮੈਂਬਰਾਂ ਨੇ ਆਪਣੀ ਸਰਕਾਰ ਦੇ ਰਾਜ ਵਿਚ ਟਿਊਬਵੈਲਾਂ ਦੀ ਬਿਜਲੀ ਦੇ ਰੇਟ ਵਧਾ ਦਿੱਤੇ ਸਨ ਅਤੇ ਪੰਜਾਬ ਦੇ ਕਿਸਾਨਾਂ ਦੀ, ਜਿਨ੍ਹਾਂ ਦੇ ਹਿੱਤਾਂ ਦੀ ਰਾਖੀ ਕਰਨ ਦਾ ਇਹ ਦਾਅਵਾ ਕਰਦੇ ਹਨ ਜਦੋਂ ਉਨ੍ਹਾਂ ਨੇ ਇਸ ਵਧਾਏ ਹੋਏ ਫਲੈਟ ਰੇਟ ਦੇ ਖਿਲਾਫ ਮੋਰਚਾ ਲਾਇਆ ਸੀ ਤਾਂ ਇਨ੍ਹਾਂ ਨੇ ਉਨ੍ਹਾਂ ਕਿਸਾਨਾਂ ਤੇ ਡਾਂਗਾਂ ਚਲਾਈਆਂ । ਕਿਸਾਨਾਂ ਦੀ ਮਗ ਪਰਵਾਨ ਨਾ ਕੀਤੀ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਬੰਦ ਕਰ ਦਿੱਤਾ । ਹੁਣ ਮੈਂ ਬਾਦਲ ਸਾਹਿਬ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਸਭ ਤੋਂ ਪਹਿਲਾਂ ਆਉਂਦੇ ਸਾਰ ਹੀ ਕਿਸਾਨਾਂ ਨੂੰ ਰਿਆਇਤ ਦੇਣ ਵਾਸਤੇ ਬਿਜਲੀ ਦਾ ਫਲੈਟ ਰੇਟ ਘਟਾਇਆ । ਖਾਦਾਂ ਦੀ ਕੀਮਤ ਵੀ ਦਿੱਲੀ ਦੀ ਸਰਕਾਰ ਤੇ ਦਬਾਅ ਪਾ ਕੇ ਘਟਾਈ। 24 ਘੰਟੇ ਪੰਜਾਬ ਦੇ ਕਿਸਾਨ ਨੂੰ ਬਿਜਲੀ ਸਪਲਾਈ ਕੀਤੀ । ਕਾਂਗ੍ਰਸੀਆਂ ਦੇ ਰਾਜ ਵਿਚ ਕਦੇ ਵੀ 6 ਘੰਟੇ ਤੋਂ ਵੱਧ ਕਿਸਾਨਾਂ ਨੂੰ ਬਿਜਲੀ ਨਹੀਂ ਸੀ ਮਿਲੀ ਅਤੇ ਬਿਜਲੀ ਦੇ ਘਾਟ ਦੇ ਕਾਰਨ ਪੰਜਾਬ ਦੇ ਜ਼ਰਾਇਤ ਦੇ ਖੇਤਰ ਵਿਚ ਅਤੇ ਪੰਜਾਬ ਦੇ ਇੰਡਸਟਰੀ ਦੇ ਖੇਤਰ ਵਿਚ ਵੀ ਪੰਜਾਬ ਨੂੰ ਅਰਬਾਂ ਰੁਪਏ ਦਾ ਨੁਕਸਾਨ ਹੋਇਆ ਜਿਸ ਦੀ ਸਿੱਧੀ ਜ਼ਿਮੇਵਾਰੀ ਮੈਂ ਸਮਝਦਾ ਹਾਂ ਕਿ ਉਸ ਸਮੇਂ ਦੀ ਸਰਕਾਰ ਦੇ ਸਿਰ ਤੇ ਆਉਂਦੀ ਹੈ। ਬਾਦਲ ਸਾਹਿਬ ਦੀ ਸਰਕਾਰ ਨੇ ਫਲੈਟ ਰੇਟ ਵੀ ਘਟਾਇਆ, 24 ਘੰਟੇ ਬਿਜਲੀ ਵੀ ਦਿੱਤੀ, ਖਾਦ ਦੀ ਵੀ ਸਮੇਂ ਸਿਰ ਸਪਲਾਈ ਕੀਤੀ, ਨਹਿਰਾਂ ਵਿਚੋਂ ਵੀ ਪਹਿਲੇ ਨਾਲੋਂ ਵੱਧ ਪਾਣੀ ਕਿਸਾਨਾਂ ਨੂੰ ਦਿੱਤਾ । ਇਨ੍ਹਾਂ ਸਹੂਲਤਾਂ ਦੇ ਸਦਕੇ ਹੀ ਪੰਜਾਬ ਦੇ ਅੰਦਰ ਖੇਤੀ ਦੀ ਪੈਦਾਵਾਰ ਵਿਚ ਐਨਾ ਭਾਰੀ ਵਾਧਾ ਹੋਇਆ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਅੰਦਰ ਪਿਛਲੇ 2 ਸਾਲਾਂ ਦੇ ਦੌਰਾਨ ਜੋ ਖੇਤੀ ਦੀ ਉਪਜ ਵਿਚ ਵਾਧਾ ਹੋਇਆ ਇਹ ਸਾਰਾ ਕਰੈਡਿਟ ਪੰਜਾਬ ਦੀ ਅਕਾਲੀ ਜਨਤਾ ਸਰਕਾਰ ਦੇ ਸਿਰ ਉਪਰ ਜਾਂਦਾ ਹੈ ਜਿਸ ਦੇ ਮੁੱਖੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਨ।

ਚੇਅਰਮੈਨ ਸਾਹਿਬ, ਜਦੋਂ ਇਹ ਸਰਕਾਰ ਬਣੀ ਸੀ ਤਾਂ ਉਸ ਸਮੇਂ 1977 ਵਿਚ ਧਾਨ ਪੈਦਾਵਾਰ ਪੰਜਾਬ ਵਿਚ ਕੋਈ 23 ਲੱਖ ਟਨ ਹੋਈ ਸੀ । ਪਰ ਉਸ ਤੋਂ ਬਾਅਦ ਇਸ ਸਰਕਾਰਦ ਦੇ ਯਤਨਾਂ ਨਾਲ ਪਿਛਲੇ ਸਾਲ 1978 ਵਿਚ ਇਹ ਪੈਦਾਵਾਰ 34 ਲੱਖ ਟਨ ਹੋ ਗਈ । ਇਸ ਸਾਲ ਜਦੋਂ ਕਿ ਨਾਰਦਰਨ ਵਿਚ ਬਾਰਸ਼ ਬਹੁਤ ਘੱਟ ਹੋਈ ਤਾਂ ਵੀ ਕਿਉਂਕਿ ਕਿਸਾਨਾਂ ਨੂੰ 24 ਘੰਟੇ ਬਿਜਲੀ ਦਿੱਤੀ ਜਾ ਰਹੀ ਸੀ ਉਸ ਦੇ ਸਦਕੇ ਪੰਜਾਬ ਅੰਦਰ 46 ਲੱਖ ਟਨ ਧਾਨ ਦੀ ਪੈਦਾਵਾਰ ਹੋਈ । ਇਹ ਪੈਦਾਵਾਰ ਸਾਰੀ ਦੁਨੀਆਂ ਭਰ ਵਿਚ ਇਕ ਰਿਕਾਰਡ ਹੈ । ਮੇਰੇ ਕਾਂਗਰਸੀ ਭਰਾਵਾਂ ਨੇ ਇਥੇ ਜ਼ਿਕਰ ਕੀਤਾ ਹੈ ਕਿ ਆਲੂ ਅਤੇ ਕਪਾਹ ਦੇ ਰੇਟ ਬਹੁਤ ਗਿਰ ਗਏ ਹਨ ਮੈਂ ਇਨ੍ਹਾਂ ਨਾਲ ਸਹਿਮਤ ਹਾਂ । ਲੇਕਿਨ ਇਸ ਦੀ ਜ਼ਿੰਮੇਵਾਰੀ ਪੰਜਾਬ ਦੇ ਸਿਰ ਤੇ ਨਹੀਂ ਆਉਂਦੀ । ਪਿਛਲੇ 2 ਸਾਲਾਂ ਵਿਚ ਦੁਨੀਆਂ ਭਰ ਵਿਚ ਐਨੀ ਖੇਤੀ ਦੀ ਪੈਦਾਵਾਰ ਹੋਈ ਜਿਹੜਾ ਕਿ ਇਕ ਰਿਕਾਰਡ ਹੈ । ਸਾਰੀ ਦੁਨੀਆਂ ਵਿਚ ਖੇਤੀ ਦੀ ਪੈਦਾਵਾਰ ਦੀਆਂ ਕੀਮਤਾਂ ਘੱਟੀਆਂ ਹਨ ਲੇਕਿਨ ਇਥੇ ਪੰਜਾਬ ਸਰਕਾਰ ਨੇ, ਜਿਸ ਦਾ ਇਨ੍ਹਾਂ ਨੇ ਇਥੇ ਜ਼ਿਕਰ ਕੀਤਾ ਹੈ, ਧਾਨ ਦੀ ਕੀਮਤ ਵਿਚ 10 ਰੁਪਏ ਕੁਇੰਟਲ ਨਾਲ ਵਾਧਾ ਕੀਤਾ ਹੈ । ਇਹ ਪੰਜਾਬ ਸਰਕਾਰ ਦੇ ਯਤਨਾਂ ਨਾਲ ਹੀ ਕੀਤਾ ਗਿਆ ਹੈ । ਪੰਜਾਬ ਅੰਦਰ

ਜੋ 46 ਲੱਖ ਟਨ ਧਾਨ ਦੀ ਪੈਦਾਵਾਰ ਹੋਈ ਉਸ ਦੇ ਉਤੇ 10/- ਰੁਪਏ ਕੁਇੰਟਲ ਦੇ ਹਿਸਾਬ ਨਾਲ ਵੱਧਾ ਕੇ ਦਿੱਤੇ ਇਸ ਦੇ ਨਾਲ ਪੰਜਾਬ ਦੇ ਕਿਸਾਨ ਨੂੰ ਪਹਿਲੇ ਨਾਲੋਂ ਕੋਈ 5 ਕਰੋੜ ਰੁਪਏ ਵੱਧ ਮਿਲੇ ਹਨ। ਇਸ ਦਾ ਕਰੈਡਿਟ ਵੀ ਪੰਜਾਬ ਸਰਕਾਰ ਨੂੰ ਹੀ ਜਾਂਦਾ ਹੈ। ਇਸ ਸਰਕਾਰ ਦੇ ਯਤਨਾਂ ਕਾਰਨ ਹੀ ਧਾਨ ਦੀ ਪੈਦਾਵਾਰ ਵਿਚ ਇਤਨਾਂ ਵਾਧਾ ਹੋਇਆ ਹੈ ਅਤੇ ਧਾਨ ਦੀਆਂ ਕੀਮਤਾਂ ਵੀ ਪਹਿਲੇ ਨਾਲੋਂ 10/- ਰੁਪਏ ਕੁਇੰਟਲ ਜ਼ਿਆਦਾ ਦਿੱਤੀਆਂ ਗਈਆਂ ਹਨ।

ਫਿਰ, ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੰਨੇ ਦੀ ਗੱਲ ਵੀ ਕੀਤੀ ਹੈ। ਚੇਅਰਮੈਨ ਸਾਹਿਬ, ਗੰਨਾ ਪੈਦਾ ਕਰਨ ਵਾਲਿਆਂ ਕਿਸਾਨਾਂ ਨੂੰ ਪੰਜਾਬ ਸਰਕਾਰ ਨੇ ਆਪਣੇ ਖ਼ਜ਼ਾਨੇ ਉਤੇ ਡੇਢ ਕਰੋੜ ਰੁਪਏ ਦਾ ਹੋਰ ਭਾਰ ਪਾ ਕੇ ਉਨ੍ਹਾਂ ਨੂੰ ਕੰਪਨਸੇਟ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਆਲੂ ਬੀਜਣ ਵਾਲੇ ਕਿਸਾਨਾਂ ਨੂੰ ਵੀ ਪੰਜਾਬ ਸਰਕਾਰ ਨੇ ਆਪਣੇ ਖ਼ਜ਼ਾਨੇ ਤੇ ਹੋਰ ਬੋਝ ਪਾ ਕੇ ਡੇਢ ਕਰੋੜ ਰੁਪਏ ਦੀ ਸਬਸਿਡੀ ਜਾਂ ਕੰਪਨਸੇਟ ਕਰਨ ਦਾ ਫੈਸਲਾ ਕੀਤਾ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨਾਂ ਸਿਰਫ ਇਸੇ ਪੰਜਾਬ ਸਰਕਾਰ ਦੇ ਵਿਰਸੇ ਵਿਚ ਆਇਆ ਹੈ। ਇਸ ਪੰਜਾਬ ਸਰਕਾਰ ਨੇ ਆਪਣੇ ਖ਼ਜ਼ਾਨੇ ਵਿਚੋਂ ਕਰੋੜਾਂ ਰੁਪਿਆ ਕੱਢ ਕੇ ਪੰਜਾਬ ਦੇ ਕਿਸਾਨਾਂ ਦੀ ਮਦਦ ਕੀਤੀ ਹੈ ਜਦੋਂ ਕਿ ਸਾਰੀ ਦੁਨੀਆਂ ਵਿਚ ਖੇਤੀ ਦੀ ਪੈਦਾਵਾਰ ਦੀਆਂ ਕੀਮਤਾਂ ਗਿਰ ਰਹੀਆਂ ਹਨ। ਬਾਦਲ ਸਾਹਿਬ ਦੀ ਸਰਕਾਰ ਨੇ ਆਪਣੇ ਥੋੜੇ ਸਮੇਂ ਦੇ ਅੰਦਰ ਹੀ ਪੰਜਾਬ ਵਿਚ ਐਨੀ ਤਰੱਕੀ ਕੀਤੀ ਹੈ ਕਿ ਇਸ ਤੋਂ ਪਹਿਲਾਂ ਸ਼ਾਇਦ ਐਨੀ ਤਰੱਕੀ ਕਦੇ ਹੋਈ ਹੋਵੇ। ਮੇਰੇ ਤੋਂ ਪਹਿਲਾਂ ਵੀ ਮੇਰੇ ਕੁਝ ਦੋਸਤਾਂ ਨੇ ਪਜਾਬ ਵਿਚ ਤਰੱਕੀ ਦੇ ਕੰਮਾਂ ਦਾ ਜ਼ਿਕਰ ਕੀਤਾ ਹੈ ਅਤੇ ਮੈਂ ਕਹਿ ਸਕਦਾ ਹਾਂ ਕਿ ਜੋ ਤਰੱਕੀ ਇਸ ਥੋੜੇ ਸਮੇਂ ਵਿਚ ਹੋਈ ਹੈ ਉਹ ਪਿਛਲੇ 30 ਸਾਲਾਂ ਵਿਚ ਕਿਸੇ ਸਰਕਾਰ ਦੇ ਵੇਲੇ ਵੀ ਨਹੀਂ ਕੀਤੀ ਗਈ। ਮੈਂ ਮਹਿਸੂਸ ਕਰਦਾ ਹਾਂ ਕਿ ਅਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਕੇਵਲ ਨੁਕਤਾਚੀਨੀ ਦੇ ਮਨੋਰਥ ਨਾਲ ਹੀ ਗਵਰਨਰ ਦਾ ਐਡਰਸ ਪੜ੍ਹਿਆ ਹੈ। ਇਸ ਐਡਰਸ ਵਿਚ ਜਿਹੜੇ ਚੰਗੇ ਕਮਾਂ ਦਾ ਜ਼ਿਕਰ ਕੀਤਾ ਗਿਆ ਹੈ ਉਸ ਨੂੰ ਇਨ੍ਹਾਂ ਨੇ ਅੱਖੋਂ ਓਹਲੇ ਕੀਤਾ ਹੈ ਮੈਂ ਸਮਝਦਾ ਹਾਂ ਕਿ ਸਮੇਂ ਦੇ ਹਲੂਣੇ ਨੇ ਹੋਰ ਕਈ ਪਾਰਟੀਆਂ ਨੂੰ ਤਾਂ ਜਗਾ ਦਿੱਤਾ ਹੈ ਪਰ ਇਨ੍ਹਾਂ ਕਾਂਗਰਸੀਆਂ ਨੇ ਵਕਤ ਦੇ ਹਲੂਣੇ ਤੋਂ ਹਾਲੇ ਕੋਈ ਸਬਕ ਨਹੀਂ ਸਿਖਿਆ। ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਨੂੰ ਸਦਾ ਲਈ ਰੱਦ ਕਰ ਦਿੱਤਾ ਹੈ ਅਤੇ ਹੁਣ ਇਹ ਬਾਜੀਗਰ ਦੇ ਮੁੰਡੇ ਵਾਗ ਕਦੇ ਪੁਠੀਆਂ ਛਾਲਾਂ ਮਾਰਦੇ ਹਨ ਅਤੇ ਕਦੇ ਸਿੱਧੀਆ ਛਾਲਾਂ ਮਾਰਦੇ ਹਨ ਪਰ ਹੁਣ ਇਹ ਜੋ ਕੁਝ ਮਰਜ਼ੀ ਕਰੀ ਜਾਣ, ਪੰਜਾਬ ਦੇ ਲੋਕ ਇਨ੍ਹਾਂ ਤੇ ਕਦੇ ਭਰੋਸਾ ਨਹੀਂ ਕਰਨਗੇ।

**ਸਾਥੀ ਰੂਪ ਲਾਲ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਨੱਥਾ ਸਿੰਘ ਦਾਲਮ :** ਚੇਅਰਮੈਨ ਸਾਹਿਬ, ਜਿਥੇ ਪੰਜਾਬ ਨੇ 2 ਸਾਲ ਦੇ ਅਰਸੇ ਵਿਚ ਖੇਤੀ ਦੇ ਹਰ ਖੇਤਰ ਵਿਚ ਤਰੱਕੀ ਕੀਤੀ ਹੈ ਉਥੇ ਸਹਿਕਾਰਤਾ ਦੇ ਖੇਤਰ ਵਿਚ ਤਰਕੀ ਕਰਨ ਲਈ ਵੀ ਪੰਜਾਬ ਸਰਕਾਰ ਨੇ ਇਕ ਨਵੀਂ ਸਕੀਮ ਬਣਾ ਕਿ ਸਹਿਕਾਰਤਾ ਲਹਿਰ ਨੂੰ ਮਜ਼ਬੂਤ ਪੈਰਾਂ ਤੇ ਖੜ੍ਹਾ ਕਰ ਦਿੱਤਾ ਹੈ। ਜਦੋਂ ਇਹ ਸਰਕਾਰ ਆਈ ਸੀ ਤਾਂ ਉਸ ਵੇਲੇ 11 ਹਜ਼ਾਰ ਸੁਸਾਇਟੀਆਂ ਸਨ ਪਰ ਸਾਡੀ ਸਰਕਾਰ ਨੇ ਇਸ ਨੂੰ ਰੀਆਰਗੇਨਾਈਜ਼ ਕਰਕੇ 2581 ਮਜ਼ਬੂਤ ਸੁਸਾਇਟੀਆਂ ਬਣਾਈਆਂ

**Expunged as ordered by the Chair.

[ਸਰਦਾਰ ਨੱਥਾ ਸਿੰਘ ਦਾਲਮ]

ਹਨ ਅਤੇ ਮੈਨੂੰ ਇਹ ਗਲ ਕਹਿਣ ਵਿਚ ਝਿਜਕ ਨਹੀਂ ਕਿ ਨਵੇਂ ਸਿਰਿਓਂ ਜਿਵੇਂ ਇਸ ਨੂੰ ਰੀਆਰਗੇ-ਨਾਈਜ਼ ਕਰਨ ਦਾ ਯਤਨ ਕੀਤਾ ਗਿਆ ਹੈ ਇਸ ਨਾਲ ਪੰਜਾਬ ਦੀਆਂ ਸੁਸਾਇਟੀਆਂ ਵਿਚ ਜਿਹੜਾ ਕਰੋੜਾਂ ਰੁਪਏ ਦਾ ਗਬਨ ਹੁੰਦਾ ਸੀ ਉਹ ਬੰਦ ਹੋਇਆ ਹੈ । ਮੈਂ ਕਹਿ ਸਕਦਾ ਹਾਂ ਕਿ ਪਹਿਲਾਂ ਸੁਸਾਇਟੀਆਂ ਵਿਚ ਜਿੰਨਾ ਵੀ ਗਬਨ ਹੁੰਦਾ ਸੀ ਉਹ ਸਰਕਾਰ ਦੀ ਸ਼ਹਿ ਉਪਰ ਹੁੰਦਾ ਸੀ । (ਵਿਘਨ)

ਸਾਡੀ ਸਰਕਾਰ ਵਚੱਨਬੱਧ ਹੈ ਕਿ ਪਾਵਰਜ਼ ਨੂੰ ਡੀਸੈਂਟਰੇਲਾਈਜ਼ ਕੀਤਾ ਜਾਵੇਗਾ ਜਿਸ ਦੇ ਨਾਲ ਪੰਚਾਇਤਾਂ ਅਤੇ ਮਿਉਂਸਪਲ ਕਮੇਟੀਜ਼ ਨੂੰ ਜ਼ਿਆਦਾ ਤੋਂ ਜ਼ਿਆਦਾ ਅਧਿਕਾਰ ਮਿਲ ਸਕਣ । ਮੈਂ ਬੇਨਤੀ ਕਰਾਂਗਾ ਕਿ ਜਿਹੜੇ ਜ਼ਿਲ੍ਹਾ ਲੈਵਲ ਅਤੇ ਤਹਿਸੀਲ ਲੈਵਲ ਤੇ ਕੋਅਪਰੇਟਿਵ ਬੈਂਕ ਹਨ ਉਨ੍ਹਾਂ ਵਿਚ ਪ੍ਰਬੰਧਕੀ ਕਮੇਟੀਆਂ ਬਣੀਆਂ ਹੋਈਆਂ ਹਨ ਅਤੇ ਉਨ੍ਹਾਂ ਦਾ ਡਾਇਰੈਕੋਟਰੇਟ ਬਣਾਇਆ ਹੋਇਆ ਹੈ । ਇਸ ਦੇ ਵਿਚ ਮੁਲਾਜ਼ਮ ਪ੍ਰਬੰਧਕੀ ਬੋਰਡ ਹੀ ਰੱਖ ਸਕਦਾ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਕੋਆਪਰੇਟਿਵ ਲਹਿਰ ਵਿਚ ਤੇਜ਼ੀ ਨਹੀਂ ਆਏਗੀ ।

4.20 ਸ਼ਾਮ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪ੍ਰਬੰਧਕੀ ਬੋਰਡ ਦੀ ਥਾਂ ਤੇ ਇਹ ਅਧਿਕਾਰ ਜ਼ਿਲ੍ਹਾ ਲੈਵਲ ਤੇ ਅਤੇ ਤਹਿਸੀਲ ਲੈਵਲ ਤੇ ਬੈਂਕਾਂ ਵਿਚ ਹੋਣੇ ਚਾਹੀਦੇ ਹਨ। ਪੰਜਾਬ ਸਰਕਾਰ ਨੇ ਪੰਚਾਇਤਾਂ ਦੇ ਖੇਤਰ ਵਿਚ ਬੜੀ ਭਾਰੀ ਤਰੱਕੀ ਕੀਤੀ ਹੈ । ਪਿਛਲੀ ਸਰਕਾਰ ਦੇ ਵਕਤ ਵਿਚ ਇਨ੍ਹਾਂ ਨੇ ਕਾਫੀ ਦੇਰ ਤੱਕ ਪੰਚਾਇਤਾਂ ਦੀਆਂ ਇਲੈਕਸ਼ਨਾਂ ਨਹੀਂ ਸੀ ਕਰਵਾਈਆਂ ਪਰ ਸਾਡੀ ਸਰਕਾਰ ਨੇ ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਅਤੇ ਪੰਚਾਇਤੀ ਐਕਟ ਦੇ ਵਿਚ ਤਰਮੀਮ ਕੀਤੀ ਜਿਸ ਦੇ ਨਾਲ ਹਰੀਜਨ ਅਤੇ ਔਰਤਾਂ ਸਰਪੰਚ ਬਣੀਆਂ ਪਰ ਮੇਰੇ ਅਪੋਜ਼ੀਸ਼ਨ ਰਭਾਵਾਂ ਨੇ ਬੜਾ ਰੌਲਾ ਪਾਇਆ ਸੀ ਕਿ ਇਸ ਦੇ ਨਾਲ ਹਰੀਜਨ ਅਤੇ ਔਰਤਾਂ ਸਰਪੰਚ ਨਹੀਂ ਬਣ ਸਕਣਗੀਆਂ ਲੇਕਿਨ ਹੋਇਆ ਬਿਲਕੁਲ ਇਨ੍ਹਾਂ ਦੇ ਵਿਚਾਰਾਂ ਦੇ ਉਲਟ ਕਿਉਂਕਿ ਪਹਿਲੇ ਨਾਲੋਂ ਕਾਫੀ ਮਾਤਰਾ ਵਿਚ ਹਰੀਜਨ ਅਤੇ ਔਰਤਾਂ ਸਰਪੰਚ ਬਣੀਆਂ । ਇਹ ਕਹਿੰਦੇ ਸਨ ਕਿ ਇਸ ਪੰਚਾਇਤੀ. ਐਕਟ ਦੀ ਅਮੈਂਡਮੈਂਟ ਦੇ ਨਾਲ ਇਨ੍ਹਾਂ ਹਰੀਜਨਾਂ ਅਤੇ ਔਰਤਾਂ ਨੂੰ ਸਰਪੰਚ ਬਣਨ ਦਾ ਹਕ ਛੀਨਿਆ ਜਾ ਰਿਹਾ ਹੈ ਪਰ ਇਸ ਗਲ ਦਾ ਕਰੈਡਿਟ ਬਾਦਲ ਸਾਹਿਬ ਦੀ ਸਰਕਾਰ ਨੂੰ ਜਾਂਦਾ ਹੈ ਕਿ ਭਾਰੀ ਤਾਦਾਦ ਦੇ ਵਿਚ ਔਰਤਾਂ ਤੇ ਹਰੀਜਨ ਸਰਪੰਚ ਬਣੇ । ਮੈਂ ਖਾਸ ਤੌਰ ਤੇ ਇਕ ਸਕੀਮ ਦਾ ਜ਼ਿਕਰ ਵੀ ਇਥੇ ਕਰਨਾ ਚਾਹੁੰਦਾ ਹਾਂ ਕਿ ਸੰਗਠਿਤ ਦਿਹਾਤੀ ਵਿਕਾਸ ਸਕੀਮ ਅਧੀਨ ਪੰਜਾਬ ਸਰਕਾਰ ਨੇ ਪਿੰਡਾਂ ਦੇ ਵਿਚ ਬਹੁਤ ਜ਼ਿਆਦਾ ਤਰੱਕੀ ਕਰਨ ਦੇ ਸਾਧਨ ਤਿਆਰ ਕੀਤੇ ਹਨ। ਪਹਿਲੇ ਕੇਵਲ ਸ਼ਹਿਰਾਂ ਦੇ ਵਿਚ ਹੀ ਤਰੱਕੀ ਦੇ ਸਾਧਨ ਪ੍ਰਾਪਤ ਸਨ ਪਰ ਹੁਣ ਪਿੰਡਾਂ ਦੇ ਵਿਚ ਫੋਕਲ ਪੁਆਇੰਟ ਬਣਾ ਕੇ ਪਿੰਡਾਂ ਦੇ ਲੋਕਾਂ ਨੂੰ ਵੀ ਸਹੂਲਤਾਂ ਦੇਣ ਦੇ ਯਤਨ ਕੀਤੇ ਜਾ ਰਹੇ ਹਨ ਔਰ ਪੰਜਾਬ ਸਰਕਾਰ ਨੇ ਇਸ ਦੇ ਬਦਲੇ ਕੋਈ ਨਵਾਂ ਟੈਕਸ ਨਹੀਂ ਲਗਾਇਆ। ਇਸ ਸਕੀਮ ਦੇ ਨਾਲ ਪਿੰਡਾਂ ਦੇ ਲੋਕਾਂ ਦੇ ਦਿਲਾਂ ਵਿਚ ਵਿਕਾਸ ਦਾ ਇਕ ਨਵਾਂ ਜਜ਼ਬਾ ਪੈਦਾ ਹੋ ਗਿਆ ਹੈ ਜਿਹੜਾ ਕਿ ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਖ਼ਤਮ ਕਰ ਦਿੱਤਾ ਸੀ। ਜਿਥੇ ਨਵੇਂ ਫੋਕਲ ਪੁਆਇੰਟ ਖੋਲ੍ਹੇ ਜਾ ਰਹੇ ਹਨ ਉਥੇ ਲੋਕਾਂ ਦੇ ਲਈ ਬੈਂਕਾਂ ਦੀਆਂ ਬ੍ਰਾਂਚਾਂ ਖਾਦ ਦੇ ਡਿਪੂ, ਅਨਾਜ ਲਈ ਨਵੀਆਂ ਮੰਡੀਆਂ, ਪਰਚੇਜ਼ਿੰਗ ਸੈਂਟਰ, ਪ੍ਰਾਇਮਰੀ ਸਕੂਲ ਅਤੇ ਮਿਡਲ ਸਕੂਲਾਂ ਨੂੰ ਅਪਗਰੇਡ ਕਰਕੇ ਹਾਈ ਸਕੂਲ ਬਣਾਇਆ ਜਾ ਰਿਹਾ ਹੈ । ਇਸ ਦੇ ਨਾਲ ਹੀ ਡੰਗਰਾਂ ਅਤੇ ਬੰਦਿਆਂ ਲਈ ਹਸਪਤਾਲ ਵੀ ਖੋਲ੍ਹੇ ਜਾ ਰਹੇ ਹਨ ਤਾਂਕਿ ਸਿਹਤ ਦੀਆਂ ਸਹੂਲਤਾਂ ਵੀ ਮਿਲ ਸਕਣ । ਇਸ ਸਾਰੇ ਕੰਮ ਲਈ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ ।

ਇਕ ਬਹੁਤ ਮਹੱਤਵ ਪੂਰਨ ਕੰਮ ਪੰਜਾਬ ਸਰਕਾਰ ਨੇ ਵਿਦਿਆ ਦੇ ਖੇਤਰ ਵਿਚ ਜੋ ਕੀਤਾ ਹੈ ਉਹ ਇਹ ਹੈ ਕਿ ਇਸ ਸਰਕਾਰ ਨੇ ਟੀਚਰਾਂ ਨੂੰ ਸਤਿਕਾਰ ਦਿੱਤਾ ਹੈ ਕਿਉਂਕਿ ਇਹ ਸਮਝਦੇ ਹਨ ਕਿ ਇਹ ਟੀਜਰਜ਼ ਹੀ ਨੇਸ਼ਨ ਨੂੰ ਬਿਲਡ ਕਰਨ ਵਾਲੇ ਹਨ । ਜਦ ਤਕ ਟੀਚਰਜ਼ ਨੂੰ ਸਮਾਜ ਦੇ ਵਿਚ ਸਤਿਕਾਰ ਨਹੀਂ ਮਿਲੇਗਾ ਉਤਨੀ ਦੇਰ ਤੱਕ ਦੇਸ਼ ਤਰਕੀ ਨਹੀਂ ਕਰ ਸਕਦਾ । ਔਰ ਅਸੀਂ ਟੀਚਰਜ਼ ਨੂੰ ਸੰਤੁਸ਼ਟ ਕੀਤਾ ਹੈ, ਇਸ ਸਰਕਾਰ ਨੇ ਟੀਚਰਜ਼ ਵਰਗ ਦੀਆਂ ਕਾਫੀ ਮੰਗਾਂ ਨੂੰ ਮੰਨ ਲਿਆ ਹੈ । ਪੰਜਾਬ ਵਿਚ 142 ਪ੍ਰਾਈਵੇਟ ਕਾਲਜ ਹਨ ਜਿਨ੍ਹਾਂ ਦੇ ਵਿਚ ਘਾਟਾ ਹੋਣ ਕਰਕੇ ਠੀਕ ਤਰੀਕੇ ਨਾਲ ਨਹੀਂ ਸੀ ਚਲ ਰਹੇ ਪਰ ਸਾਡੀ ਸਰਕਾਰ ਨੇ ਉਨ੍ਹਾਂ ਪ੍ਰਾਈਵੇਟ ਕਾਲਜਾਂ ਦਾ ਘਾਟਾ ਪੂਰਾ ਕਰਨ ਲਈ 95 ਪ੍ਰੀਤਸ਼ਤ ਗ੍ਰਾਂਟ ਦੇਣ ਦਾ ਫੈਸਲਾ ਕੀਤਾ । ਇਨ੍ਹਾਂ ਦੇ (ਅਪੋਜ਼ੀਸ਼ਨ ਵੱਲ ਇਸ਼ਾਰਾ) ਵਾਂਗ ਨਹੀਂ ਕਿ ਟੀਚਰਜ਼ ਨੂੰ ਜੇਲਾਂ ਦੇ ਵਿਚ ਬੰਦ ਕਰ ਦਿੱਤਾ ਜਦ ਕਿ ਹੁਣ ਇਹ ਆਪਣੇ ਆਪ ਨੂੰ ਟੀਚਰਾਂ ਦੇ ਰਾਖੇ ਅਖਵਾਉਂਦੇ ਹਨ । ਇਸ ਸਰਕਾਰ ਨੇ ਪ੍ਰਾਇਮਰੀ ਐਜੂਕੇਸ਼ਨ ਦੇ ਲਈ ਵੱਖਰਾ ਡਾਇਰੈਕਟੋਰੇਟ ਬਣਾਇਆ ਤਾਂਕਿ ਇਸ ਦੇ ਵਿਚ ਕੁਝ ਸੁਧਾਰ ਹੋ ਸਕੇ ਅਤੇ ਪ੍ਰਾਇਮਰੀ ਐਜੂਕੇਸ਼ਨ ਵਲ ਖਾਸ ਧਿਆਨ ਦਿਤਾ ਜਾ ਸਕੇ । ਫਿਰ ਪੰਜਾਬ ਦੇ ਮਨਜ਼ੂਰ ਸ਼ੁਦਾ ਸਕੂਲਾਂ ਦੇ ਟੀਚਰਜ਼ ਨੇ ਅਡੀਸ਼ਨਲ ਮਹਿੰਗਾਈ ਭੱਤੇ ਦੀ ਮੰਗ ਕੀਤੀ ਤਾਂ ਇਸ ਸਰਕਾਰ ਨੇ ਉਹ ਵੀ ਪ੍ਰਵਾਨ ਕੀਤੀ । ਇਸ ਸਰਕਾਰ ਨੇ ਟੀਚਰਜ਼ ਦੇ ਜਜ਼ਬਾਤ ਦਾ ਸਤਿਕਾਰ ਕੀਤਾ । ਇਸ ਸਰਕਾਰ ਨੇ ਸੈਂਕੜੇ ਹੀ ਸਕੂਲਾਂ ਨੂੰ ਅਪਗਰੇਡ ਕੀਤਾ ਅਤੇ ਇਸ ਵਿਦਿਆ ਦੇ ਖੇਤਰ ਵਿਚ ਪੰਜਾਬ ਸਰਕਾਰ ਨੇ ਕਾਫੀ ਉਨਤੀ ਕੀਤੀ ਹੈ ਔਰ ਸ਼ਲਾਘਾਯੋਗ ਕੰਮ ਕੀਤਾ ਹੈ, ਇਸ ਦੀ ਜਿਤਨੀ ਪ੍ਰਸ਼ੰਸਾ ਕੀਤੀ ਜਾਵੇ, ਥੋੜੀ ਹੈ ।

ਇਸ ਦੇ ਨਾਲ ਹੀ ਪੰਜਾਬ ਸਰਕਾਰ ਨੇ ਬਿਜਲੀ ਦੀ ਵਧਦੀ ਮੰਗ ਨੂੰ ਵੀ ਪੂਰਾ ਕੀਤਾ ਹੈ, ਜੋ ਪਿਛਲੀ ਸਰਕਾਰ ਇਹ ਕੁਝ ਕਰਨ ਦੇ ਵਿਚ ਅਸਫਲ ਰਹੀ ਸੀ । ਮੈਂ ਮਹਿਸੂਸ ਕਰਦਾ ਹਾਂ ਕਿ ਕਿਸੇ ਰਾਜ ਦੀ ਉੱਨਤੀ ਵੇਖਣੀ ਹੋਵੇ ਤਾਂ ਉਸ ਰਾਜ ਦੀ ਬਿਜਲੀ ਦੀ ਖ਼ਪਤ ਵੇਖੀ ਜਾਂਦੀ ਹੈ । ਇਨ੍ਹਾਂ ਦੇ ਵੇਲੇ (ਅਪੋਜ਼ੀਸ਼ਨ ਵਲ ਇਸ਼ਾਰਾ) ਬਿਜਲੀ ਦੀ ਕਟੌਤੀ ਹੀ ਲਗਦੀ ਰਹਿੰਦੀ ਸੀ। ਇਹ 24 ਘੰਟੇ ਨਾ ਤਾਂ ਕਾਰਖਾਨੇਦਾਰ ਨੂੰ ਅਤੇ ਨਾ ਹੀ ਕਿਸਾਨ ਨੂੰ ਖੇਤੀਬਾੜੀ ਲਈ ਬਿਜਲੀ ਦੇ ਸਕੇ । ਇਸ ਕਮੀ ਨੂੰ ਦੂਰ ਕਰਨ ਲਈ ਇਸ ਸਰਕਾਰ ਨੇ ਬਿਜਲੀ ਪੈਦਾ ਕਰਨ ਦੇ ਸਾਧਨਾਂ ਨੂੰ ਸਗਠਿਤ ਕੀਤਾ ਔਰ ਰੀਆਰਗੇਨਾਈਜ਼ ਕੀਤਾ । ਜੋ ਹਿਸਾ ਭਾਖੜਾ ਤੋਂ ਪੰਜਾਬ ਦਾ ਬਣਦਾ ਸੀ ਉਹ ਲਿਆ ਅਤੇ ਬਠਿੰਡਾ ਪਲਾਂਟ ਤੋਂ 2 ਨਵੇਂ ਯੂਨਿਟ ਸਥਾਪਿਤ ਕਰਕੇ ਬਿਜਲੀ ਦੀ ਥੁੜ ਨੂੰ ਪੂਰਾ ਕੀਤਾ ਫਿਰ ਜਿਹੜੇ ਯੂਨਿਟ ਖਰਾਬ ਰਹਿੰਦੇ ਸਨ ਉਨ੍ਹਾਂ ਦੀ ਠੀਕ ਤਰੀਕੇ ਨਾਲ ਖਰਾਬੀ ਦੂਰ ਕਰਵਾਈ ਅਤੇ ਬਿਜਲੀ ਪੈਦਾ ਕਰਨ ਦੇ ਸਾਧਨ ਤੇਜ਼ ਕੀਤੇ । ਬਠਿੰਡਾਂ ਥਰਮਲ ਪਲਾਂਟ ਤੋਂ ਬਿਜਲੀ ਪੈਦਾ ਕਰਨ ਦੇ ਹੋਰ ਯਤਨ ਕੀਤੇ ਗਏ ਔਰ ਇਸ ਦੇ ਨਾਲ ਪੰਜਾਬ ਦੇ ਲੋਕਾਂ ਦੀ ਵੱਧਦੀ ਹੋਈ ਬਿਜਲੀ ਦੀ ਮੰਗ ਨੂੰ ਪੂਰਾ ਕੀਤਾ । ਹੁਣ ਮੈਨੂੰ ਇਸ ਦੇ ਵਿਚ ਖੁਸ਼ੀ ਹੈ ਕਿ ਕੋਈ ਕਟੌਤੀ ਨਹੀਂ ਲਗਦੀ ਜਦ ਕਿ ਪਿਛੇ ਇਨ੍ਹਾਂ ਦੇ ਰਾਜ ਵਿਚ ਕਾਰਖਾਨੇਦਾਰ ਨੂੰ ਇਕ ਸ਼ਿਫਟ ਲਈ ਬਿਜਲੀ ਮਿਲਦੀ ਸੀ ਔਰ 2 ਸ਼ਿਫਟਾਂ ਦੇ ਲਈ ਮਜ਼ਦੂਰ ਬੇਕਾਰ ਫਿਰਦਾ ਰਹਿੰਦਾ ਸੀ । ਇਸ ਦੇ ਨਾਲ ਇੰਡਸਟਰੀ ਦੇ ਖੇਤਰ ਵਿਚ ਕਰੋੜਾਂ, ਅਰਬਾਂ ਰੁਪਏ ਦਾ ਨੁਕਸਾਨ ਹੋਇਆ ਸੀ । ਬਾਦਲ ਸਾਹਿਬ ਇਸ ਦੇ ਲਈ ਵਧਾਈ ਦੇ ਪਾਤਰ ਹਨ ।

ਇਸੇ ਤਰ੍ਹਾਂ ਖੇਤੀਬਾੜੀ ਦੇ ਖੇਤਰ ਵਿਚ ਵੀ ਅਸੀਂ ਕਾਫੀ ਤਰੱਕੀ ਕੀਤੀ ਹੈ । ਮੈਨੂੰ ਖੁਸ਼ੀ ਹੈ ਕਿ ਸਾਡੀ ਸਰਕਾਰ ਨੇ ਥੀਨ ਡੈਮ ਦਾ ਮਸਲਾ ਹੱਲ ਕਰ ਲਿਆ ਹੈ ਅਤੇ ਇਸ ਡੈਮ ਦੀ ਉਸਾਰੀ ਜੰਗੀ ਪੱਧਰ ਤੇ ਸ਼ੁਰੂ ਕੀਤੀ ਗਈ ਹੈ ।

**ਸਰਦਾਰ ਬਲਦੇਵ ਸਿੰਘ ਮਾਨ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਨੱਥਾ ਸਿੰਘ ਦਾਲਮ** : ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦਾ ਮਸਲਾ ਹਿਮਾਚਲ ਪ੍ਰਦੇਸ਼ ਔਰ ਜੰਮੂ ਤੇ ਕਸ਼ਮੀਰ ਦੀ ਸਰਕਾਰ ਨਾਲ ਸਾਡੀ ਸਰਕਾਰ ਨੇ ਹੱਲ ਕੀਤਾ ਹੈ ਅਤੇ ਥੋੜਾ ਜਿਹਾ ਮਸਲਾ ਰਹਿ ਗਿਆ ਹੈ ਜੋ ਕਿ ਹੱਲ ਕਰਨਾ ਬਾਕੀ ਹੈ । ਮੈਨੂੰ ਉਮੀਦ ਹੈ ਕਿ ਬਾਦਲ ਸਾਹਿਬ ਸੁਚੱਜੇ ਤਰੀਕੇ ਨਾਲ ਛੇਤੀ ਹੀ ਥੀਨ ਡੈਮ ਦੇ ਮਸਲੇ ਨੂੰ ਹੱਲ ਕਰ ਲੈਣਗੇ । ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦੀ ਉਸਾਰੀ ਪੰਜਾਬ ਦੀ ਖੁਸ਼ਹਾਲੀ ਲਈ ਇਕ ਬਹੁਤ ਹੀ ਜ਼ਰੂਰੀ ਕਦਮ ਹੈ । (ਵਿਘਨ)

**Mr. Deputy Speaker** : Please wind up.

**ਸਰਦਾਰ ਨੱਥਾ ਸਿੰਘ ਦਾਲਮ** : ਇਸ ਦੇ ਬਣਨ ਨਾਲ, ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ 12 ਮਹੀਨੇ ਬਿਜਲੀ ਮਿਲਦੀ ਰਹੇਗੀ । ਇਸ ਪ੍ਰਾਜੈਕਟ ਦੇ ਨਾਲ 20-25 ਹਜ਼ਾਰ ਪੜ੍ਹੇ ਲਿਖੇ ਬੇਰੁਜ਼ਗਾਰ ਲੋਕਾਂ ਨੂੰ ਕੰਮ ਵੀ ਮਿਲੇਗਾ ਅਤੇ ਪੰਜਾਬ ਦੀ ਆਰਥਿਕ ਹਾਲਤ ਚੰਗੀ ਹੋਵੇਗੀ । ਜਿਥੇ ਪਹਿਲਾਂ ਹਰ ਸਾਲ ਹੜ੍ਹਾਂ ਕਾਰਨ ਫਸਲਾਂ ਤਬਾਹ ਹੋ ਜਾਂਦੀਆਂ ਸਨ, ਖਾਸ ਕਰਕੇ ਸਾਡੇ ਇਲਾਕੇ ਗੁਰਦਾਸਪੁਰ ਵਿਚ, ਉਹ ਹੁਣ ਬਚ ਜਾਣਗੀਆਂ । ਇਸ ਨੁਕਸਾਨ ਲਈ ਜੋ ਸਰਕਾਰ ਨੂੰ ਹਰ ਸਾਲ ਕੰਪਨਸੇਸ਼ਨ ਦੇ ਤੌਰ ਤੇ ਲਖਾਂ ਰੁਪਏ ਦੇਣੇ ਪੈਂਦੇ ਸਨ, ਉਹ ਵੀ ਬਚ ਜਾਣਗੇ । ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਥੋੜੇ ਜਿਹੇ ਸਮੇਂ ਵਿਚ ਜੋ ਕਮ ਕੀਤੇ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ । ਇਸ ਸਰਕਾਰ ਬਾਰੇ ਮੇਰੇ ਮਨ ਵਿਚ ਬਹੁਤ ਹੀ ਪਿਆਰ ਅਤੇ ਸਤਿਕਾਰ ਹੈ । ਪਹਿਲਾਂ ਕਿਸੇ ਵੀ ਸਰਕਾਰ ਨੇ ਅਜਿਹੇ ਚੰਗੇ ਕੰਮ ਨਹੀਂ ਸੀ ਕੀਤੇ ਜੋ ਬਾਦਲ ਸਾਹਿਬ ਦੀ ਸਰਕਾਰ ਨੇ ਹੁਣ ਕੀਤੇ ਹਨ ।

**Mr. Deputy Speaker** : Please wind up.

**ਸਰਦਾਰ ਨੱਥਾ ਸਿੰਘ ਦਾਲਮ** : ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜਦੋਂ ਪੰਜਾਬ ਦੀ ਮੌਜੂਦਾ ਸਰਕਾਰ ਨੇ ਚਾਰਜ ਸੰਭਾਲਿਆ ਸੀ ਤਾਂ ਉਸ ਸਮੇਂ ਪੰਜਾਬ ਦੀ ਆਰਥਿਕ ਹਾਲਤ ਬਹੁਤ ਹੀ ਭੈੜੀ ਸੀ । ਡਿਪਟੀ ਸਪੀਕਰ ਸਾਹਿਬ, ਉਸ ਵੇਲੇ 97 ਕਰੋੜ ਰੁਪਏ ਦਾ ਘਾਟਾ ਬੱਜਟ ਵਿਚ ਸੀ । ਓਵਰ ਡਰਾਫਟਿੰਗ ਕੋਈ 20 ਕਰੋੜ ਰੁਪਏ ਦੀ ਕੀਤੀ ਹੋਈ ਸੀ । ਇਨ੍ਹਾਂ ਹਾਲਾਤ ਵਿਚ ਬਾਦਲ ਸਾਹਿਬ ਨੇ ਚਾਰਜ ਸੰਭਾਲਣ ਤੋਂ ਬਾਅਦ ਵੀ ਗਰੀਬ ਲੋਕਾਂ ਤੇ ਕੋਈ ਟੈਕਸ ਨਹੀਂ ਲਗਾਇਆ । ਪੰਜਾਬ ਦੇ ਅੰਦਰ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਕੰਮਾਂ ਕਰਕੇ ਜਿਤਨੀ ਵੀ ਸਰਕਾਰ ਦੀ ਵਡਿਆਈ ਕਰੀਏ, ਉਤਨੀ ਹੀ ਥੋੜੀ ਹੈ । ਮੈਂ ਸਾਰੇ ਸਤਿਕਾਰ ਯੋਗ ਮੈਂਬਰਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਪੰਜਾਬ ਸਰਕਾਰ ਦੀਆਂ ਸਾਰੀਆਂ ਗਲਾਂ ਨੂੰ ਮੁੱਖ ਰਖਦੇ ਹੋਏ ਜੋ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਪਾਂਧੀ ਸਾਹਿਬ ਵਲੋਂ ਰਖਿਆ ਗਿਆ ਹੈ ਉਹ ਸਾਰੇ ਮੈਂਬਰਾਂ ਨੂੰ ਯੂਨੈਨੀਮਸਲੀ ਪਾਸ ਕਰਨਾ ਚਾਹੀਦਾ ਹੈ । (ਵਿਘਨ) (ਸ਼ੋਰ)

---

**Expunged as ordered by the Chair.

ਸਰਦਾਰ ਚਰਨਜੀਤ ਸਿੰਘ (ਦਾਖਾ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਵਕਤ ਦਿਤਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਤੇ ਜੋ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੇ ਧੰਨਵਾਦ ਦਾ ਮਤਾ ਰਖਿਆ ਹੈ ਉਸ ਦੇ ਹੱਕ ਵਿਚ ਬੋਲਣਾ ਹੈ। ਗਵਰਨਰ ਸਾਹਿਬ ਦੇ ਐਡਰੈਸ ਨੂੰ ਮੈਂ ਇਕ ਵਾਰ ਨਹੀਂ ਸਗੋਂ ਦੋ ਵਾਰ ਪੜ੍ਹਿਆ ਹੈ। ਇਕ ਵਾਰ ਤਾਂ ਇਸ ਕਰਕੇ ਕਿ ਇਹ ਗਵਰਨਰ ਸਾਹਿਬ ਦਾ ਐਡਰੈਸ ਹੈ ਔਰ ਦੂਜੀ ਦਫ਼ਾ ਇਸ ਕਰਕੇ ਪੜ੍ਹਿਆ ਹੈ ਕਿ ਕਿਉਂਕਿ ਉਸ ਵਿਚ ਸਾਰੀਆਂ ਪਿਛਲੇ ਸਾਲ ਦੀਆਂ ਪਰਾਪਤੀਆਂ ਹਨ ਜੋ ਕਿ ਗਰੀਬ ਲੋਕਾਂ ਦੇ ਭਲੇ ਲਈ ਕੀਤੀਆਂ ਹਨ। ਉਸ ਦੇ ਵਾਸਤੇ ਇਸ ਐਡਰੈਸ ਵਿਚ ਰੈਫਰੈਂਸ ਵੀ ਦਿੱਤੇ ਗਏ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਜੋ ਗਵਰਨਰ ਸਾਹਿਬ ਨੇ ਭਾਸ਼ਣ ਦਿੱਤਾ ਹੈ, ਉਸ ਦੀ ਵਧਾਈ ਦੇਣੀ ਜ਼ਰੂਰੀ ਹੈ। ਹਿੰਦੁਸਤਾਨ ਦੀ 80% ਆਬਾਦੀ ਪਿੰਡਾਂ ਵਿਚ ਵਸਦੀ ਹੈ, ਇਸ ਲਈ ਜਿਤਨਾ ਚਿਰ ਤਕ ਤੁਸੀਂ ਪਿੰਡਾਂ ਦੀ ਆਰਥਿਕ ਅਤੇ ਸਮਾਜਿਕ ਹਾਲਤ ਨਹੀਂ ਸੁਧਾਰਦੇ ਉਤਨੀ ਦੇਰ ਤਕ ਦੇਸ਼ ਤਰੱਕੀ ਨਹੀਂ ਕਰ ਸਕਦਾ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਵਸਣ ਵਾਲੇ ਪਿੰਡਾਂ ਦੇ ਲੋਕ ਜਿਨ੍ਹਾਂ ਦੀ ਹਾਲਤ ਕਾਫੀ ਦੇਰ ਤੋਂ ਨਹੀਂ ਸੀ ਸੁਧਰੀ, ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਸੁਧਾਰਨ ਦਾ ਕੰਮ ਸ਼ੁਰੂ ਕੀਤਾ ਹੈ। ਇਸ ਦੇ ਲਈ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ।

ਬਾਦਲ ਸਾਹਿਬ ਦੀ ਸਰਕਾਰ ਨੇ ਪਹਿਲੀ ਦਫ਼ਾ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਸ਼ੁਰੂ ਕੀਤੀ ਹੈ ਜੋ ਕਿ ਹਿੰਦੁਸਤਾਨ ਦੀ ਹਿਸਟਰੀ ਵਿਚ ਇਕ ਲੈਂਡ ਮਾਰਕ ਹੋਵੇਗਾ। ਇਹ ਇਕ ਐਸਾ ਕਦਮ ਹੈ ਜਿਸ ਨਾਲ ਪੰਜਾਬ ਦੇ ਵਿਚ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਨੂੰ ਸਹੂਲਤਾਂ ਮਿਲ ਸਕਣਗੀਆਂ, ਜੋ ਸਹੂਲਤਾਂ ਸ਼ਹਿਰੀਆਂ ਨੂੰ ਮਿਲੀਆਂ ਹੋਈਆਂ ਹਨ, ਉਹੀ ਸਹੂਲਤਾਂ ਹੁਣ ਪਿੰਡਾਂ ਦੇ ਲੋਕਾਂ ਨੂੰ ਵੀ ਮਿਲ ਸਕਣਗੀਆਂ। ਅੱਜ 20ਵੀਂ ਸਦੀ ਚਲ ਰਹੀ ਹੈ ਔਰ ਇਸ ਵਿਚ ਲੋੜ ਹੈ ਕਿ ਕਿਸਾਨ ਨੂੰ ਪ੍ਰਾਪਰ ਸਹੂਲਤਾਂ ਦਿੱਤੀਆਂ ਜਾਣ। ਉਸ ਨੂੰ ਚੰਗਾ ਬੀਜ ਦਿੱਤਾ ਜਾਵੇ, ਚੰਗੀ ਮਸ਼ੀਨਰੀ ਦਿੱਤੀ ਜਾਵੇ, ਉਸ ਦੀ ਜਿਨਸ ਦਾ ਚੰਗਾ ਭਾਅ ਦਿਤਾ ਜਾਵੇ। ਉਸ ਦੇ ਬੱਚਿਆਂ ਨੂੰ ਚੰਗੀ ਐਜੂਕੇਸ਼ਨ ਦਿੱਤੀ ਜਾਵੇ। ਇਸ ਦੇ ਲਈ ਬਾਦਲ ਸਾਹਿਬ ਨੇ ਸਭ ਤੋਂ ਪਹਿਲਾਂ ਪਹਿਲ ਕੀਤੀ ਹੈ ਔਰ ਕਿਸਾਨਾਂ ਨੂੰ ਇਹ ਸਾਰੀਆਂ ਸਹੂਲਤਾਂ ਮੁਹੱਈਆ ਕਰਨ ਵਾਸਤੇ ਪਿੰਡਾਂ ਦੇ ਵਿਚ ਫੋਕਲ ਪੁਆਇੰਟ ਬਣਾਏ ਹਨ। ਜੋ ਪ੍ਰਚੇਜ਼ ਸੈਂਟਰ ਬਣਾਏ ਗਏ ਹਨ ਉਥੇ ਸਭ ਤੋਂ ਵੱਧ ਚੀਜ਼ਾਂ ਕਿਸਾਨਾਂ ਨੂੰ ਮਿਲਣਗੀਆਂ। ਮੈਂ, ਡਿਪਟੀ ਸਪੀਕਰ ਸਾਹਿਬ, ਖਾਦ ਦੀ ਮਿਸਾਲ ਦੇਣਾ ਚਾਹੁੰਦਾ ਹਾਂ। 1977-78 ਵਿਚ ਜਿਥੇ ਫੋਕਲ ਪੁਆਇੰਟ ਨਹੀਂ ਸਨ ਉਥੇ 24% ਖਾਦ ਦੀ ਵਰਤੋਂ ਕੀਤੀ ਗਈ ਹੈ ਲੇਕਿਨ ਜਿਥੇ ਫੋਕਲ ਪੁਆਇੰਟ ਸਨ, ਉਥੇ 55.6% ਵਰਤੋਂ ਕੀਤੀ ਗਈ ਹੈ। ਇਸੇ ਤਰ੍ਹਾਂ ਹੀ ਜਿਥੇ ਫੋਕਲ ਪੁਆਇੰਟ ਨਹੀਂ ਉਥੇ ਖਾਦ ਦੀ ਵਰਤੋਂ 1978-79 ਵਿਚ 34% ਅਤੇ ਜਿਥੇ ਫੋਕਲ ਪੁਆਇੰਟ ਹਨ, ਉਥੇ ਖਾਦ ਦੀ ਵਰਤੋਂ 95% ਕੀਤੀ ਗਈ ਹੈ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, 1977-78 ਵਿਚ ਇਮਪਰੂਵਡ ਸੀਡ ਦੀ ਵਰਤੋਂ 77.9% ਜਿਥੇ ਕਿ ਫੋਕਲ ਪੁਆਇੰਟ ਨਹੀਂ ਹਨ ਔਰ ਜਿਥੇ ਫੋਕਲ ਪੁਆਇੰਟ ਹਨ, ਉਥੇ ਇਮਪਰੂਵਡ ਸੀਡ ਦੀ ਵਰਤੋਂ 145% ਤੋਂ ਵੱਧ ਵਰਤੀ ਗਈ ਹੈ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, 1978 ਵਿਚ ਜਿਥੇ ਫੋਕਲ ਪੁਆਇੰਟ ਨਹੀਂ ਹਨ ਉਥੇ 95% ਅਤੇ ਜਿਥੇ ਫੋਕਲ ਪੁਆਇੰਟ ਹਨ ਉਥੇ 462% ਤੋਂ ਵਧ ਵਰਤੋਂ ਹੋਈ ਹੈ। ਬਾਕੀ ਜਿਹੜੀ ਗਰੀਬਾਂ ਨੂੰ ਜ਼ਮੀਨ ਦਿੱਤੀ ਗਈ ਹੈ ਉਹ ਕੱਲਰ ਵਾਲੀ ਭੋਂ ਨਹੀਂ ਦਿੱਤੀ ਗਈ। ਜਿਹੜੀ ਜ਼ਮੀਨ ਦਿੱਤੀ ਜਾ ਰਹੀ ਹੈ ਉਹ 100% ਕੱਲਰ ਵਾਲੀ ਭੋਂ ਨੂੰ ਵਾਹੀ ਯੋਗ ਬਣਾ ਕੇ ਦਿੱਤੀ ਜਾ ਰਹੀ ਹੈ। ਵਿਰੋਧੀ ਪਾਰਟੀ ਦੇ ਨੇਤਾ ਨੇ ਕੱਲ੍ਹ ਇਸ ਬਾਰੇ ਕਿਹਾ ਸੀ ਜਿਸ ਦਾ ਨਤੀਜਾ ਇਹ ਨਿਕਲਿਆ ਕਿ

[ਸਰਦਾਰ ਚਰਨਜੀਤ ਸਿੰਘ]

ਪੰਜਾਬ ਦੇ ਸਮੁਚੇ ਦੂਸਰੇ ਪਿੰਡਾਂ ਦੀ ਪੈਦਾਵਾਰ ਪਰ ਹੈਕਟੇਅਰ ਪਹਿਲਾਂ ਜੋ ਕਿ ਬਹੁਤ ਥੋੜ੍ਹੀ ਸੀ, ਉਹ ਹੁਣ ਬਾਦਲ ਸਾਹਿਬ ਦੀ ਮਿਹਨਤ ਕਰਕੇ ਜਾਂ ਇਨ੍ਹਾਂ ਦੇ ਮੰਤਰੀਆਂ ਦੀ ਮਿਹਨਤ ਕਰਕੇ, ਕਿਸਾਨਾਂ ਨੂੰ ਫੈਸਿਲਿਟੀਜ਼ ਦੇਣ ਕਰਕੇ ਅਤੇ ਕਿਸਾਨਾਂ ਨੂੰ ਇਸ ਬਾਰੇ ਡੀਮਾਂਸਟ੍ਰੇਸ਼ਨ ਦੇਣ ਕਰਕੇ, ਪਰ ਹੈਕਟੇਅਰ ਪੈਦਾਵਾਰ 42 ਕੁਇੰਟਲ ਦੇ ਹਿਸਾਬ ਨਾਲ ਹੋਈ ਹੈ ।

ਇਕ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਵਿਰੋਧੀ ਪਾਰਟੀ ਦੇ ਨੇਤਾ ਨੇ ਇਹ ਕਿਹਾ ਸੀ ਕਿ ਆਲੂ, ਨਰਮਾ ਅਤੇ ਗੰਨਾ ਐਤਕੀਂ ਮੰਡੀਆਂ ਵਿਚ ਰੁਲਦਾ ਰਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਚੀਜ਼ ਦੀ ਜ਼ਿੰਮੇਵਾਰੀ ਹੁਣ ਦੀ ਸਰਕਾਰ ਤੇ ਹੈ ਜਾਂ ਕਿ ਉਸ ਪਿਛਲੀ ਕਾਂਗਰਸ ਸਰਕਾਰ ਤੇ ਹੈ ਜਿਸ ਨੇ ਪੰਜਾਬ ਨੂੰ ਕੱਚੇ ਅਨਾਜ ਦੀ ਮੰਡੀ ਬਣਾ ਕੇ ਰਖ ਦਿੱਤਾ ? ਜਿਸ ਨੇ ਇਥੇ 30 ਸਾਲ ਹਕੂਮਤ ਕੀਤੀ ਉਹ ਇਸ ਚੀਜ਼ ਲਈ ਜ਼ਿੰਮੇਵਾਰ ਹਨ ਜਾਂ ਕਿ ਜਿਸ ਨੇ 2 ਸਾਲ ਹਕੂਮਤ ਕੀਤੀ ਉਹ ਇਸ ਲਈ ਜ਼ਿੰਮੇਵਾਰ ਹਨ ? ਪੰਜਾਬ ਦੇ ਕਿਸਾਨਾਂ ਦੇ ਜਜ਼ਬਾਤਾਂ ਨਾਲ ਤੁਸੀਂ ਲੋਕ ਕਿਸ ਤਰ੍ਹਾਂ ਨਾਲ ਖੇਲਦੇ ਰਹੇ ? ਪੰਜਾਬ ਦਾ ਕਿਸਾਨ ਨਰਮਾ ਇਥੇ ਪੈਦਾ ਕਰਦਾ ਹੈ ਔਰ ਕਪੜਾ ਬਣਦਾ ਹੈ ਜਾਂ ਕੇ ਬੰਬਈ ਜਾ ਗੁਜਰਾਤ ਵਿਚ ਔਰ ਫਿਰ ਉਹ ਕਪੜਾ ਸਪਲਾਈ ਹੁੰਦਾ ਹੈ ਪੰਜਾਬ ਨੂੰ । ਨਰਮਾ ਪੈਦਾ ਕਰਦਾ ਹੈ ਪੰਜਾਬ ਦਾ ਕਿਸਾਨ ਔਰ ਵੜੇਵੇਂ ਉਸ ਨੂੰ ਮਿਲਦੇ ਹਨ ਬੰਬਈ ਤੋਂ । 30 ਸਾਲਾਂ ਵਿਚ ਹਕੂਮਤ ਕਰਨ ਵਾਲਿਆਂ ਨੇ ਇਹ ਨਹੀਂ ਸੋਚਿਆ ਕਿ ਇਥੇ ਪੰਜਾਬ ਵਿਚ ਵੀ ਫੈਕਟਰੀਆਂ ਲਗਾ ਦਿੱਤੀਆਂ ਜਾਣ ਤਾਂ ਕਿ ਇਥੇ ਦੇ ਨਰਮੇ ਦੀ ਖਪਤ ਇਥੇ ਹੀ ਹੋ ਸਕੇ । ਜੇ ਪੰਜਾਬ ਵਿਚ ਫੈਕਟਰੀਆਂ ਖੋਲ੍ਹੀਆਂ ਜਾਂਦੀਆਂ ਤਾਂ ਅੱਜ ਇਥੇ ਦਾ ਨਰਮਾ ਇਥੇ ਦੇ ਕਾਰਖਾਨੇਦਾਰ ਹੀ ਖਰੀਦਦੇ ਔਰ ਇਹ ਇਥੇ ਦੀਆਂ ਮੰਡੀਆਂ ਵਿਚ ਨਾ ਰੁਲਦਾ ਰਹਿੰਦਾ ।

"ਵੋਹ ਕਤਲ ਭੀ ਕਰਤੇ ਹੈਂ ਤੋ ਚਰਚਾ ਨਹੀਂ ਹੋਤਾ,
ਹਮ ਆਹ ਭੀ ਭਰਤੇ ਹੈਂ ਤੋ ਹੋ ਜਾਤੇ ਹੈਂ ਬਦਨਾਮ ।"

ਵਿਰੋਧੀ ਧਿਰ ਦੇ ਨੇਤਾ ਨੇ ਕਿਹਾ ਹੈ ਕਿ 2200 ਕਿਲੋ ਮੀਟਰ ਖਾਲੇ 1977-78 ਵਿਚ ਬਣੇ ਹਨ । ਇੱਕ ਹੋਰ ਗਲ ਵੀ ਉਨ੍ਹਾਂ ਨੇ ਕਹੀ ਕਿ ਇਸ ਸਾਲ ਅਰਥਾਤ 1978-79 ਵਿਚ ਟੀਚਾ ਇਹ ਸੀ ਕਿ 4,000 ਕਿਲੋਮੀਟਰ ਖਾਲੇ ਬਣਾ ਦਿਆਂਗੇ ਪਰ ਹੁਣ ਤਕ ਸਿਰਫ 2400 ਕਿਲੋਮੀਟਰ ਖਾਲੇ ਹੀ ਬਣੇ ਹਨ । ਇਹ ਠੀਕ ਹੈ ਕਿ ਖਾਲੇ ਓਨੇ ਨਹੀਂ ਬਣੇ ਲੇਕਿਨ 4,000 ਦੇ ਟੀਚੇ ਦੇ ਅਗੇਂਸਟ 2400 ਕਿਲੋ ਮੀਟਰ ਖਾਲੇ ਤਾਂ ਬਣ ਗਏ ਹਨ ਅਤੇ ਅਜੇ ਸਾਲ ਖਤਮ ਹੋਣ ਵਿਚ ਇੱਕ ਮਹੀਨਾ ਰਹਿੰਦਾ ਹੈ । ਟੀਚਾ ਪੂਰਾ ਇਸ ਲਈ ਨਹੀਂ ਹੋਇਆ ਕਿਉਂਕਿ ਇੱਟਾਂ ਨਹੀਂ ਮਿਲੀਆਂ, ਸੀਮਿੰਟ ਨਹੀਂ ਮਿਲਿਆ । ਪਰ ਕੀ ਮੈਂ ਇਹ ਪੁੱਛ ਸਕਦਾ ਹਾਂ ਕਿ ਇਸ ਦੇ ਜ਼ਿੰਮੇਵਾਰ ਕੌਣ ਹਨ ? ਦਸ ਸਾਲ ਪਹਿਲਾਂ ਸੋਚਣਾ ਚਾਹੀਦਾ ਸੀ ਕਿ ਪੰਜਾਬ ਵਿਚ ਵੱਸਣ ਵਾਲੇ ਲੋਕਾਂ ਨੂੰ ਸੀਮਿੰਟ ਦੀ ਕਿੰਨੀ ਲੋੜ ਪਏਗੀ ? ਉਸ ਲਈ ਇਥੇ ਸੀਮਿੰਟ ਦੀ ਫੈਕਟਰੀ ਲਗਾਉਣੀ ਚਾਹੀਦੀ ਸੀ । ਇਥੇ ਸ਼ੂਗਰ ਫੈਕਟਰੀ ਲਗਾਉਣੀ ਚਾਹੀਦੀ ਸੀ । ਇਥੇ ਖਾਦ ਫੈਕਟਰੀ ਲਗਾਉਣੀ ਚਾਹੀਦੀ ਸੀ । ਇਹ ਲੋਕ 30 ਸਾਲ ਹਕੂਮਤ ਕਰਦੇ ਰਹੇ ਪਰ ਇਨ੍ਹਾਂ ਨੇ ਪੰਜਾਬ ਵਾਸਤੇ ਇਸ ਬਾਰੇ ਬਿਲਕੁਲ ਕੁਝ ਨਹੀਂ ਸੋਚਿਆ । ਜਿਹੜੇ ਲੋਕ ਆਉਣ ਵਾਲੇ ਸਮੇਂ ਲਈ ਪਿਛਲੇ 30 ਸਾਲ ਕੁਝ ਵੀ ਸੋਚ ਨਹੀਂ ਸਕੇ ਉਨ੍ਹਾਂ ਨੂੰ ਸਿਆਸਤ ਵਿਚੋਂ ਰਿਟਾਇਰ ਹੋ ਜਾਣਾ ਚਾਹੀਦਾ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ਕਿਉਂਕਿ ਹੋਰ ਵੀ ਕਈ ਮਾਨਯੋਗ ਮੈਂਬਰਾਂ ਨੇ ਬੋਲਣਾ ਹੈ । ਮੈਂ ਬੇਨਤੀ ਕਰਾਂਗਾ ਕਿ ਤੁਸੀ ਦੋ ਤਿੰਨ ਮਿੰਟਾਂ ਵਿਚ ਹੀ ਆਪਣੀ ਗੱਲ ਕਰ ਲਉ ।

**ਸਰਦਾਰ ਚਰਨਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜੋ ਇਹ ਕਹਿੰਦੇ ਹਨ ਕਿ ਅਸੀਂ ਸਿਰਫ 2400 ਕਿਲੋ ਮੀਟਰ ਖਾਲੇ ਹੀ ਬਣਾਏ ਹਨ ਤਾਂ ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 1972 ਤੋਂ ਲੈਕੇ 1977 ਤਕ ਇਨ੍ਹਾਂ ਨੇ ਪੰਜ ਸਾਲਾਂ ਦੇ ਸਮੇਂ ਵਿਚ ਕੇਵਲ 833 ਕਿਲੋ ਮੀਟਰ ਖਾਲੇ ਹੀ ਬਣਾਏ ਪਰ ਹੁਣ ਜਦੋਂ ਕਿ 2400 ਕਿਲੋ ਮੀਟਰ ਖਾਲੇ ਬਣ ਗਏ ਹਨ ਤਾਂ ਇਹ ਨਿੰਦ ਰਹੇ ਹੋਨ। ਚਾਹੀਦਾ ਤਾਂ ਇਹ ਸੀ ਕਿ ਇਸ ਸਰਕਾਰ ਨੂੰ ਸ਼ਾਬਾਸ਼ ਦਿੰਦੇ ਪਰ ਇਹ ਨਿੰਦਦੇ ਪਏ ਹਨ। ਇਹ ਸ਼ਾਬਸ਼ ਦੇਣ ਦੀ ਬਜਾਏ ਹੁਣ ਨੁਕਾਤਾਚੀਨੀ ਕਰਦੇ ਹਨ।

ਪੀਣ ਵਾਲੇ ਪਾਣੀ ਵਾਸਤੇ 1954 ਤੋਂ ਲੈਕੇ 1977 ਤਕ ਇਨ੍ਹਾਂ ਨੇ ਕੀ ਕੀਤਾ ਹੈ, ਇਸ ਬਾਰੇ ਸਾਰਿਆਂ ਨੂੰ ਪਤਾ ਹੈ। ਜੋ ਸਰਕਾਰ ਪੀਣ ਦਾ ਪਾਣੀ ਮੁਹੱਈਆ ਨਹੀਂ ਕਰ ਸਕਦੀ ਉਹ ਸਰਕਾਰ ਅਖਵਾਉਣ ਦੀ ਹੱਕਦਾਰ ਹੀ ਨਹੀਂ ਹੈ। ਇਨ੍ਹਾਂ ਨੇ 23 ਸਾਲਾਂ ਵਿਚ ਸਿਰਫ 24 ਕਰੋੜ ਰੁਪਏ ਪੀਣ ਵਾਲੇ ਪਾਣੀ ਦੇ ਪ੍ਰਬੰਧ ਕਰਨ ਵਾਸਤੇ ਖਰਚ ਕੀਤੇ ਮਤਲਬ 1 ਕਰੋੜ ਰੁਪਿਆ ਪ੍ਰਤੀ ਸਾਲ ਲਈ ਖਰਚ ਕੀਤਾ ਗਿਆ। ਇਸ ਤੋਂ ਹੀ ਪੱਤਾ ਲਗ ਸਕਦਾ ਹੈ ਕਿ ਇਨ੍ਹਾਂ ਨੂੰ ਲੋਕਾਂ ਨਾਲ ਕਿੰਨੀ ਹਮਦਰਦੀ ਸੀ। ਹੁਣ ਦੀ ਸਰਕਾਰ ਨੇ ਸਾਢੇ ਚਾਰ ਕਰੋੜ ਰੁਪਏ ਸਿਰਫ ਇਸ ਸਾਲ ਹੀ ਇਸ ਕੰਮ ਵਾਸਤੇ ਖਰਚ ਕੀਤੇ ਹਨ ਔਰ ਇਸ ਤਰ੍ਹਾਂ ਕਰਕੇ 130 ਪਿੰਡਾਂ ਨੂੰ ਪੀਣ ਦਾ ਪਾਣੀ ਸਪਲਾਈ ਕਰਨ ਦਾ ਪ੍ਰਬੰਧ ਕੀਤਾ ਹੈ (ਵਿਘਨ)

**ਚੌਧਰੀ ਬਲਰਾਮ ਜਾਖੜ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ** : ਪੀਣ ਦੇ ਪਾਣੀ ਵਾਸਤੇ ਸਾਢੇ ਚਾਰ ਕਰੋੜ ਰੁਪਏ ਅਸੀਂ ਖਰਚ ਕਰਨੇ ਹਨ ਔਰ 1 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਨੇ ਖਰਚ ਕਰਨਾ ਹੈ। ਇਸ ਤਰ੍ਹਾਂ ਕਰਕੇ ਕੁਲ ਸਾਢੇ ਪੰਜ ਕਰੋੜ ਰੁਪਏ ਇਸ ਮੱਦ ਤੇ ਖਰਚ ਹੋਣੇ ਹਨ।

ਇਸ ਸਰਕਾਰ ਨੇ ਜਿਥੇ ਕਿਸਾਨਾਂ ਲਈ ਬਹੁਤ ਕੁਝ ਕੀਤਾ ਹੈ ਉਥੇ ਮੈਂ ਦੋ ਤਿਨ ਗਲਾਂ ਹੋਰ ਕਹਿਣਾ ਚਹੁੰਦਾ ਹਾਂ। ਮੈਂ ਹਰੀਜਨ ਭਰਾਵਾਂ ਦੀ ਗਲ ਕਰਨਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ ਜੀ।

**ਸਰਦਾਰ ਚਰਨਜੀਤ ਸਿੰਘ** : ਸਾਨੂੰ ਸੱਤ ਘੰਟੇ ਮਿਲਣੇ ਸੀ ਅਤੇ ਮਿਲਿਆ ਹੈ ਸਿਰਫ ਇੱਕ ਘੰਟਾ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਬੇਨਤੀ ਕੀਤੀ ਹੈ ਕਿ ਤੁਸੀਂ ਇਕ ਦੋ ਮਿੰਟਾਂ ਵਿਚ ਹੀ ਖ਼ਤਮ ਕਰ ਦਿਓ

**ਸਰਦਾਰ ਚਰਨਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨ ਭਰਾਵਾਂ ਦੀ ਗਲ ਕਰਨਾ ਚਾਹੁੰਦਾ ਹਾਂ (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀ ਹੈ ।

**ਸਰਦਾਰ ਚਰਨਜੀਤ ਸਿੰਘ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਹਰੀਜਨ ਭਰਾਵਾਂ ਲਈ ਕਿੰਨਾ ਕੁਝ ਕੀਤਾ ਹੈ ਪਰ ਇਸ ਦੇ ਮੁਕਾਬਲੇ ਵਿਚ ਪਿਛਲੀ ਸਰਕਾਰ ਨੇ ਹਰੀਜਨਾਂ ਨੂੰ 30 ਸਾਲਾਂ ਵਿਚ ਐਕਸਪਲਾਇਟ ਹੀ ਕੀਤਾ ਹੈ ਅਤੇ ਹੋਰ ਉਨ੍ਹਾਂ ਦਾ ਕੁਝ ਨਹੀਂ ਕੀਤਾ । ਮੈਂ ਐਸੀ ਪਾਰਟੀ ਦਾ ਮੈਂਬਰ ਹਾਂ ਜਿਹੜਾ ਕਿ ਫਖ਼ਰ ਨਾਲ ਕਹਿ ਸਕਦਾ ਹਾਂ ਕਿ ਇਥੇ ਪੰਜਾਬ ਵਿਚ ਪਿੰਡਾਂ ਵਿਚ ਵਸਣ ਵਾਲੇ ਹਰੀਜਨਾਂ ਨੂੰ ਇਹ ਨਹੀਂ ਪੱਤਾ ਹੈ ਕਿ ਇਨ੍ਹਾਂ ਨੇ (ਅਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਉਨ੍ਹਾਂ ਨੂੰ ਪਲਾਟ ਅਲਾਟ ਕਿਥੇ ਕੀਤੇ ਹਨ । 1 ਪ੍ਰਤੀਸ਼ਤ ਵੀ ਹਰੀਜਨ ਭਰਾ ਅਜਿਹੇ ਨਹੀਂ ਜਿਨ੍ਹਾਂ ਨੂੰ ਇਹ ਪਤਾ ਹੋਵੇ ਕਿ ਉਨ੍ਹਾਂ ਨੂੰ ਪਲਾਟ ਕਿਥੇ ਅਲਾਟ ਹੋਏ ਹਨ । ਉਨ੍ਹਾਂ ਨੂੰ ਪਿੰਡਾਂ ਤੋਂ ਬਹੁਤ ਦੂਰ ਛੱਪੜਾਂ ਵਿਚ ਪਲਾਟ ਦਿੱਤੇ ਹਨ, ਜੋ ਕਿ ਉਹ ਭਰ ਵੀ ਨਹੀਂ ਸਕਦੇ । ਇਹ 30 ਸਾਲ ਕਾਂਗਰਸ ਵਾਲੇ ਹਰੀਜਨਾਂ ਨੂੰ ਐਕਸਪਲਾਇਟ ਹੀ ਕਰਦੇ ਰਹੇ ਹਨ ।

ਲੇਕਿਨ ਸਾਡੀ ਸਰਕਾਰ ਨੇ ਪਲਾਟ ਦੇਣ ਦਾ ਉਪਰਾਲਾ ਕੀਤਾ ਹੈ । ਲੁਧਿਆਣਾ ਵਿਚ ਮੇਰੀ ਹਾਜ਼ਰੀ ਵਿਚ 400 ਪਲਾਟ ਦਿੱਤੇ ਗਏ ਹਨ । ਸਾਡੀ ਸਰਕਾਰ ਨੇ 50 ਗਜ਼ ਦੇ ਪਲਾਟ ਦੇਣੇ ਹਨ। ਪਰ ਮੈਂ ਕਹਿੰਦਾ ਹਾਂ ਕਿ ਇਹ ਬਹੁਤ ਘੱਟ ਏਰੀਆ ਹੈ । ਇਹ ਜਿਹੜੇ 50 ਗਜ਼ ਦੇ ਪਲਾਟ ਦੇਣੇ ਹਨ ਇਸ ਨਾਲ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋਣਾ । ਉਸ ਦੇ ਬੱਚੇ ਹੋਣਗੇ, ਉਸ ਦਾ ਧੀ ਜਵਾਈ ਹੋਵੇਗਾ, ਮਾਂ ਪਿਓ ਹੋਵੇਗਾ ਅਤੇ ਫਿਰ ਉਸ ਤੋਂ ਇਲਾਵਾ ਉਸ ਨੇ ਮੱਝ, ਗਾਂ ਅਤੇ ਬਕਰੀ ਆਦਿ ਵੀ ਆਪਣੇ ਮਕਾਨ ਵਿਚ ਬੰਨ੍ਹਣੀ ਹੈ । ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਉਹ 50 ਗਜ਼ ਦੇ ਪਲਾਟ ਵਿਚ ਕਿਸ ਤਰ੍ਹਾਂ ਬਸਰ ਕਰੇਗਾ । ਉਹ ਤਾਂ ਫਿਰ ਪਸ਼ੂਆਂ ਵਾਂਗਰ ਹੀ ਰਹੇਗਾ । 50 ਗਜ਼ ਦਾ ਪਲਾਟ ਬਹੁਤ ਥੋੜਾ ਹੈ । ਮੇਰੀ ਬੇਨਤੀ ਹੈ ਕਿ ਇਹ ਘੱਟ ਤੋਂ ਘੱਟ 100 ਗਜ਼ ਦਾ ਪਲਾਟ ਹੋਣਾ ਚਾਹੀਦਾ ਹੈ ।

ਦੂਸਰਾ ਮੈਂ ਇਹ ਕਹਿਣਾ ਚਹੁੰਦਾ ਹਾਂ ਕਿ ਸੈਕਟਰੀਏਟ ਦੇ ਸਾਹਮਣੇ ਅਸੀਂ ਰੋਜ਼ ਮੁਜ਼ਾਹਰੇ ਹੁੰਦੇ ਦੇਖਦੇ ਹਾਂ । ਇਹ ਮੁਜ਼ਾਹਰੇ ਨਾਨ-ਸ਼ਡਿਊਲਡ ਕਾਸਟਸ ਇੰਪਲਾਈਜ਼ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਦੇ ਪਿਛੇ ਵੀ ਕੋਈ ਚਾਲ ਹੈ । ਇਹ ਜਿਹੜੇ ਮੇਰੇ ਵੀਰ ਵਿਰੋਧੀ ਬੈਂਚਿਜ਼ ਤੇ ਬੈਠੇ ਹਨ ਇਹ ਉਨ੍ਹਾਂ ਨੂੰ ਇਨਕਰਜ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਕਾਂਗਰਸ ਦੇ ਪ੍ਰਧਾਨ ਉਨ੍ਹਾਂ ਦੀਆਂ ਰੈਲੀਆਂ ਨੂੰ ਐਡਰੈਸ ਕਰਦੇ ਰਹੇ ਹਨ । ਇਹ ਲੋਕ ਹੀ ਉਨ੍ਹਾਂ ਨੂੰ ਇਨਕਰਜ ਕਰਦੇ ਹਨ । (ਵਿਘਨ) ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੇ ਪਿਛੇ ਜ਼ਰੂਰ ਕੋਈ ਸਿਆਸੀ ਹੱਥ ਹੈ ਭਾਵੇਂ ਇਥੇ ਬੈਠੇ ਕਿਸੇ ਦਾ ਦਾ ਹੱਥ ਹੋਵੇ । ਇਹ ਜਿਹੜੇ ਰਿਜ਼ਰਵੇਸ਼ਨ ਦੇ ਖਿਲਾਫ ਨਾਹਰੇ ਮਾਰਦੇ ਹਨ, ਕੰਸਟੀਚਿਊਸ਼ਨ ਦੇ ਖਿਲਾਫ ਨਾਹਰੇ ਮਾਰਦੇ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਲੋਕਾਂ ਵਿਚ ਫਰਿਕਸ਼ਨ ਵਧੇਗੀ । ਸਰਵਿਸਿਜ਼ ਐਕਟ ਦੇ ਬਾਰੇ ਕਿਹਾ ਗਿਆ ਸੀ, ਉਹ ਐਕਟ ਬਣਾ ਦੇਣਾ ਚਾਹੀਦਾ ਹੈ । ਜਦ ਪੁਲਿਸ ਵਿਚ ਪਹਿਲੇ ਸਿਪਾਹੀ ਭਰਤੀ ਹੁੰਦਾ ਸੀ ਤਾਂ ਹਰੀਜਨਾਂ ਨੂੰ ਭਰਤੀ ਵਿਚ ਇਕ ਦੋ ਇੰਚ ਕੱਦ ਦੀ ਛੋਟ ਦਿੱਤੀ ਜਾਂਦੀ ਸੀ, ਛਾਤੀ ਦੀ ਛੋਟ ਸੀ ਪਰ ਮੈਂ ਆਪ ਦੇਖਿਆ ਹੈ ਕਿ ਮੇਰੇ ਬੈਠੇ ਤੋਂ ਹਰੀਜਨ ਆਦਮੀ ਭਰਤੀ ਲਈ ਆਇਆ, ਉਸ ਨੂੰ ਕਿਹਾ ਗਿਆ ਕਿ ਤੇਰਾ ਕੱਦ ਉਤਨਾਂ ਹੀ ਹੋਣਾ ਚਾਹੀਦਾ ਹੈ ਜਿਤਨਾ ਕਿ ਦੂਸਰਿਆ ਵਾਸਤੇ ਹੈ । ਅੱਗੇ ਅਠਵੀਂ ਪਾਸ ਹਰੀਜਨ ਨੂੰ ਪੁਲਿਸ ਵਿਚ ਲੈ ਲਿਆ ਜਾਂਦਾ ਸੀ ਪਰ ਹੁਣ ਕਿਹਾ ਜਾਦਾ ਹੈ ਕਿ ਕਿਉਂਕਿ ਦੂਸਰਿਆਂ ਲਈ 10ਵੀਂ ਪਾਸ ਤਾਲੀਮ ਰੱਖੀ ਗਈ ਹੈ ਇਸ ਲਈ ਤੁਹਾਡੇ ਲਈ ਵੀ ਦਸਵੀਂ ਪਾਸ ਹੋਣਾ ਜ਼ਰੂਰੀ ਹੈ । ਮੈਂ ਕਹਿੰਦਾ ਹਾਂ ਕਿ ਪਹਿਲਾਂ ਦੀ ਤਰ੍ਹਾਂ ਹਰੀਜਨਾਂ ਨੂੰ 8ਵੀਂ ਪਾਸ ਵਾਲਿਆਂ ਨੂੰ ਭਰਤੀ ਕਰਨਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਚਰਨਜੀਤ ਸਿੰਘ** : ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਵੈਲਫੇਅਰ ਡਿਪਾਰਟਮੈਂਟ ਬੜਾ ਅਹਿਮ ਡਿਪਾਰਟਮੈਂਟ ਹੈ । ਇਹ ਨਾ ਸਮਝ ਲਿਆ ਜਾਵੇ ਕਿ ਇਹ ਸਿਰਫ ਹਰੀਜਨਾਂ ਦੀ ਵੈਲਫੇਅਰ ਲਈ ਹੀ ਕੰਮ ਕਰਦਾ ਹੈ । ਇਥੇ ਸਵੇਰੇ ਬੜਾ ਰੌਲਾ ਪਿਆ ਕਿ ਉਨ੍ਹਾਂ ਨੂੰ ਜੀਪਾਂ ਮਿਲਣੀਆਂ ਚਾਹੀਦੀਆਂ ਹਨ । ਫਿਰ ਕਿਹਾ ਗਿਆ ਕਿ ਇਸ ਬਾਰੇ ਫੰਡਜ਼ ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਜੀਪਾਂ ਉਨ੍ਹਾਂ ਨੂੰ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ ਕਿਉਂਕਿ ਉਨ੍ਹਾਂ ਨੇ ਕਈ ਕਈ ਵਾਰ ਜਾਕੇ ਚੈਕਿੰਗ ਕਰਨੀ ਹੁੰਦੀ ਹੈ । ਜੀਪਾਂ ਤੋਂ ਬਗੈਰ ਉਨ੍ਹਾਂ ਦਾ ਕੰਮ ਠੀਕ ਤਰ੍ਹਾਂ ਨਹੀਂ ਚੱਲ ਸਕਦਾ। ਜਿਹੜੀਆਂ ਧਰਮਸ਼ਾਲਾਵਾਂ ਬਣਦੀਆਂ ਹਨ ਉਨ੍ਹਾਂ ਦੀ ਉਨ੍ਹਾਂ ਨੇ ਕਈ ਕਈ ਵਾਰ ਜਾ ਕੇ ਚੈਕਿਗ ਆਦਿ ਕਰਨਾ ਹੁਦੀ ਹੈ । ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਭਰਾਵਾਂ ਨੂੰ ਜੀਪਾਂ ਜ਼ਰੂਰ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਉਨ੍ਹਾਂ ਦਾ ਇਸ ਤੋਂ ਬਗੈਰ ਸਰ ਨਹੀ ਸਕਦਾ । ਜਿਥੇ ਬਾਦਲ ਸਰਕਾਰ ਨੇ ਗਰੀਬਾਂ ਦੀ ਭਲਾਈ ਲਈ ਹੋਰ ਬਹੁਤ ਸਾਰੇ ਕਦਮ ਚੁਕੇ ਹਨ ਉਥੇ ਉਨ੍ਹਾਂ ਨੂੰ ਇਸ ਪਾਸੇ ਵੀ ਧਿਆਨ ਦੇਣ ਚਾਹੀਦਾ ਹੈ । ਅਮੀਰ ਲੋਕਾਂ ਲਈ ਤਾਂ ਸਾਰੇ ਹੀ ਕਰਦੇ ਹਨ ਪਰ ਗਰੀਬ ਲੋਕਾਂ ਲਈ ਵੀ ਕੁਝ ਕਰਨਾ ਚਾਹੀਦਾ ਹੈ । ਕਿਸੇ ਨੇ ਕਿਹਾ ਹੈ :

ਨਸ਼ਾ ਪਿਲਾ ਕਰ ਤੋ ਗਿਰਾਨਾ ਸਭ ਕੋ ਆਤਾ ਹੈ
ਮਜ਼ਾ ਤੋ ਤਬ ਹੈ ਕਿ ਗਿਰਤੇ ਕੋ ਥਾਮ ਲੇ ਸਾਕੀ ।

ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਗਵਰਨਰ ਐਡਰੈਸ ਦੀ ਸਪੋਰਟ ਕਰਦਾ ਹਾਂ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਲੰਧਰ ਦੱਖਣ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ ਤੁਹਾਡੀ ਮੇਹਰਬਾਨੀ ਹੈ । ਗਵਰਨਰ ਸਾਹਿਬ ਨੇ ਜਿਹੜਾ ਭਾਸ਼ਣ ਦਿੱਤਾ ਹੈ ਅਤੇ ਜਿਸ ਉਤੇ ਬਹਿਸ ਹੋ ਰਹੀ ਹੈ ਉਸ ਨੂੰ ਪੜ੍ਹ ਕੇ ਬੜੀ ਉਦਾਸੀ ਪੈਦਾ ਹੁੰਦੀ ਹੈ । ਇਸ ਐਡਰੈਸ ਵਿਚ ਪੰਜਾਬ ਦੀ ਡਿਵੈਲਪਮੈਂਟ, ਕਿਸਾਨਾਂ ਦੀ, ਮਜ਼ਦੂਰਾਂ ਦੀ ਹੌਸਲਾ ਅਫਜ਼ਾਈ ਬਾਰੇ ਕੋਈ ਗਲ ਨਹੀਂ ਪਾਈ ਗਈ । ਮਿਸਾਲ ਦੇ ਤੌਰ ਤੇ ਇਥੇ ਕਿਸਾਨਾਂ ਦੀਆਂ ਰੋਜ਼ ਗੱਲਾਂ ਹੁੰਦੀਆ ਹਨ ਅਤੇ ਹੋਣੀਆਂ ਵੀ ਚਾਹੀਦੀਆਂ ਹਨ । ਇਸੇ ਤਰ੍ਹਾਂ ਮਜ਼ਦੂਰ ਦੀ ਗੱਲ ਆਈ ਹੈ ਅਤੇ ਇੰਡਸਟਰੀਜ਼ ਦੀ ਵੀ ਗੱਲ ਆਈ ਹੈ ਅਤੇ ਅਜਿਹੀਆਂ ਗੱਲਾਂ ਹੋਣੀਆਂ ਵੀ ਚਾਹੀਦੀਆਂ ਹਨ । ਪਰ ਅਫਸੋਸ ਦੀ ਗੱਲ ਇਹ ਹੈ ਕਿ ਇਹ ਜਿਹੜੀ ਹੁਣ ਦੀ ਸਰਕਾਰ 1977 ਵਿਚ ਬਣੀ ਹੈ ਇਸ ਦਾ ਅਤੇ ਇਸ ਤੋਂ ਪਹਿਲਾਂ ਦੀ ਜਿਹੜੀ ਕਾਂਗਰਸ ਦੀ ਸਰਕਾਰ ਸੀ ਉਸ ਦੇ ਕੀਤੇ ਕੰਮਾਂ ਦਾ ਮੁਕਾਬਲਾ ਕਰਕੇ ਦੇਖ ਲਵੋ ਤਾਂ ਪੱਤਾ ਲੱਗੇਗਾ । ਜੇ ਗੰਨੇ ਦੀ ਗੱਲ ਆਉਂਦੀ ਹੈ ਤਾਂ ਸਾਡੇ ਵੇਲੇ ਦਾ ਰੇਟ 14 ਰੁਪਏ 35 ਪੈਸੇ ਪ੍ਰਤੀ ਕੁਇੰਟਲ ਸੀ । ਕਪਾਹ ਦੀ ਗੱਲ ਕਰੋ ਤਾਂ ਸਾਡੇ ਵੇਲੇ ਦਾ ਰੇਟ ਸਾਢੇ ਚਾਰ ਸੌ ਰੁਪਏ ਪ੍ਰਤੀ ਕੁਇੰਟਲ ਪਰ ਹੁਣ ਇਸ ਵੇਲੇ ਦੇ ਰੇਟ ਦੇਖ ਲਓ । ਆਲੂ 80-85 ਰੁਪਏ ਕੁਇੰਟਲ ਸੀ ਪਰ ਨੇਫੈਡ ਨੇ ਹੁਣ 50 ਰੁਪਏ ਦੇ ਹਿਸਾਬ ਨਾਲ ਖਰੀਦ ਕੀਤੀ ਹੈ । ਹੁਣ ਜੇ ਆਲੂਆਂ ਆਦਿ ਬਾਰੇ ਕੋਲਡ ਸਟੋਰੇਜ ਦੀ ਗੱਲ ਕਰਦੇ ਹਾਂ ਤਾਂ ਕਹਿੰਦੇ ਹਨ ਕਿ ਅਸੀਂ ਆਰਡੀਨੈਂਸ ਨਹੀਂ ਕਰ ਸਕਦੇ । 15-15 ਰੁਪਏ ਕੁਇੰਟਲ ਦੇ ਹਿਸਾਬ ਨਾਲ ਕੋਲਡ ਸਟੋਰਜ਼ ਵਾਲੇ ਆਲੂਆਂ ਦੇ ਲੈ ਰਹੇ ਹਨ । ਜੇ ਨੇਫੈਡ ਦੀ ਗਲ ਆਈ ਤਾਂ ਪਿੱਛੇ ਹੱਟ ਗਏ । ਇਸ ਤਰ੍ਹਾਂ ਗਰੀਬ ਲੋਕਾਂ ਦਾ ਨੁਕਸਾਨ ਹੁੰਦਾ ਹੈ ਅਤੇ ਹੋਇਆ ਹੈ। ਵੱਡੇ ਵੱਡੇ ਜ਼ਿਮੀਂਦਾਰਾਂ ਨੇ ਜਲੰਧਰ ਵਿਚ ਡਿਮਾਨਸਟਰੇਸ਼ਨ ਕੀਤਾ । ਉਹ ਗ੍ਰਿਫਤਾਰ ਹੋਏ ਅਤੇ ਫਿਰ ਸਰਕਾਰ ਕਿਤੇ ਜਾ ਕੇ ਮੰਨੀ ਪਰ ਹੁਣ ਪਤਾ ਨਹੀਂ ਕਿਸ ਤਰ੍ਹਾਂ ਖਰੀਦਣਗੇ । ਜੇ ਹਰੀਜਨਾਂ ਦੀ ਗਲ ਕਰਦੇ ਹਾਂ ਤਾਂ ਕਹਿੰਦੇ ਹਨ ਕਿ ਪੈਸਾ ਨਹੀਂ ਹੈ । ਜੇ ਹਰੀਜਨਾਂ ਦੀ ਕਾਰਪੋਰੇਸ਼ਨ ਦੀ ਗੱਲ ਕਰਦੇ ਹਾਂ ਤਾਂ ਕਹਿੰਦੇ ਹਨ ਕਿ ਪੈਸਾ ਨਹੀਂ ਹੈ । ਹਰੀਜਨ ਕਾਰਪੋਰੇਸ਼ਨ ਪੰਜਾਬ ਸਰਕਾਰ ਨੇ 5 ਕਰੋੜ ਰੁਪਏ

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਨਾਲ ਬਣਾਈ ਸੀ ਔਰ ਉਸ ਦੇ ਬਾਅਦ ਕਿਹਾ ਗਿਆ ਸੀ ਕਿ 5 ਕਰੋੜ ਰੁਪਿਆ ਹੋਰ ਪਾਵਾਂਗੇ ਅਤੇ ਇਸ ਤਰ੍ਹਾਂ 10 ਕਰੋੜ ਰੁਪਿਆ ਹੋ ਜਾਵੇਗਾ ਪਰ ਉਹ 10 ਕਰੋੜ ਰੁਪਿਆ ਵੀ ਨਹੀਂ ਕੀਤਾ ਗਿਆ। ਜੇ ਜ਼ਮੀਨ ਦੀ ਗਲ ਕਰਦੇ ਹਾਂ ਤਾਂ ਕਿਸੇ ਪਾਸੇ ਗੱਲ ਨਹੀਂ ਲੱਗਦੀ। ਜ਼ਮੀਨ ਤਿੰਨ ਕਿਸਮ ਦੀ ਹੈ ਇਵੈਕਿਊ ਲੈਂਡ ਨਜ਼ੂਲ ਲੈਂਡ ਅਤੇ ਇਨਫੀਰੀਅਰ ਲੈਂਡ। ਉਮਰਾਨੰਗਲ ਜੀ ਨੇ ਇਕੋ ਲੜੀ ਵਿਚ ਸਾਰੇ ਪਰੋ ਦਿੱਤੇ ਹਨ। ਇਹ ਜ਼ਮੀਨ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਉਨ੍ਹਾਂ ਦੇ ਕਲੇਮ ਦੇ ਮੁਤਾਬਿਕ ਦਿੱਤੀ ਗਈ ਸੀ। ਅੱਜ ਇਸ ਗੱਲ ਨੂੰ 30 ਸਾਲ ਹੋ ਗਏ ਹਨ ਪਰ ਅੱਜ ਫਿਰ ਕਲੇਮਾਂ ਦੀ ਗੱਲ ਹੁੰਦੀ ਹੈ ਜਦ ਕਿ ਉਨ੍ਹਾਂ ਲੋਕਾਂ ਨੇ ਸਾਰੇ ਹੱਕ ਲੈ ਲਏ ਹਨ। 8.4.1964 ਨੂੰ ਸਰਕਾਰ ਨੇ ਸੈਂਟਰਲ ਗੌਰਮਿਟ ਤੋਂ ਹਰੀਜਨਾਂ ਦੇ ਪੂਲ ਵਿਚ ਜ਼ਮੀਨ ਲਈ ਸੀ। ਉਹ ਜ਼ਮੀਨ ਰਾਏ ਸਿਖਾਂ ਨੂੰ ਬਾਰਡਰ ਏਰੀਆ ਵਿਚ ਅਤੇ ਹਰੀਜਨਾਂ ਮੁਜ਼ਾਰਿਆਂ ਨੂੰ ਦੇਣੀ ਸੀ। ਪੰਜ ਪੰਜ ਸਟੈਂਡਰਡ ਏਕੜ ਜ਼ਮੀਨ ਦੇਣ ਦਾ ਫੈਸਲਾ ਕੀਤਾ ਸੀ ਪਰ ਇਨ੍ਹਾਂ ਨੇ ਹੁਣ 5 ਸਧਾਰਨ ਏਕੜ ਦੇਣ ਦਾ ਫੈਸਲਾ ਕੀਤਾ ਹੈ। ਬਾਦਲ ਸਾਹਿਬ ਦੀ ਸਰਕਾਰ ਦੋ ਵਾਰ ਬਣੀ ਹੈ। ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਬਣੀ ਸੀ, ਉਹ ਜ਼ਮੀਨ ਉਸੇ ਤਰ੍ਹਾਂ ਪੰਜ ਸਟੈਂਡਰਡ ਏਕੜ ਦੇ ਹਿਸਾਬ ਨਾਲ ਵੰਡਦੇ ਰਹੇ ਪਰ ਹੁਣ ਪੰਜ ਸਧਾਰਨ ਏਕੜ ਕਰ ਦਿੱਤੀ ਹੈ। ਹੁਣ ਸਰਕਾਰ ਨੇ ਬੰਦਸ਼ ਲਗਾ ਦਿੱਤੀ ਹੈ ਕਿ ਰਜਿਸਟਰੀਆਂ ਨਹੀਂ ਦੇਣੀਆ। ਜਿਹੜੀ 10-15 ਏਕੜ ਜ਼ਮੀਨ ਬਣਦੀ ਸੀ ਉਹ ਤੁਸੀਂ ਪੰਜ ਏਕੜ ਕਰ ਦਿੱਤੀ ਹੈ। ਬਾਕੀ ਦੀ ਪੰਜ ਛੇ ਏਕੜ ਜ਼ਮੀਨ ਕਿਸ ਆਦਮੀ ਨੂੰ ਦਿਉਗੇ? ਜਿਸ ਆਦਮੀ ਨੇ ਉਹ ਜ਼ਮੀਨ ਅਬਾਦ ਕੀਤੀ ਹੈ, ਪੱਟੀ ਹੈ ਅਤੇ ਸਾਰੀ ਮਿਹਨਤ ਕੀਤੀ ਹੈ ਹੁਣ ਉਹ ਉਸ ਤੋਂ ਖੋਹੀ ਜਾ ਰਹੀ ਹੈ। ਇਹ ਗਲ ਠੀਕ ਨਹੀਂ। ਫਿਰ ਜਿਹੜੀ ਜ਼ਮੀਨ ਪੱਟੇ ਤੇ ਦੇਣੀ ਸੀ ਉਸ ਦੀਆਂ ਰਜਿਸਟਰੀਆਂ ਵੀ ਬੰਦ ਕੀਤੀਆਂ ਗਈਆਂ ਹਨ। ਇਸ ਸਬੰਧ ਵਿਚ ਸਾਨੂੰ ਅਪੋਜ਼ੀਸ਼ਨ ਵਾਲਿਆਂ ਨੂੰ ਨਾਲ ਲੈ ਕੇ, ਹਾਊਸ ਦੇ ਸ਼ਡਿਊਲਡ ਕਾਸਟਸ ਮੈਂਬਰਾਂ ਨੂੰ ਨਾਲ ਲੈ ਕੇ ਫੈਸਲਾ ਕਰਨਾ ਚਾਹੀਦਾ ਹੈ। ਪਿਛਲਾ ਫੈਸਲਾ ਕੱਢ ਕੇ ਉਸ ਦੇ ਮੁਤਾਬਿਕ ਲੋਕਾਂ ਦੀ ਤਸੱਲੀ ਕਰਾਉਣੀ ਚਾਹੀਦੀ ਹੈ। ਪਹਿਲੇ ਹਿਸਾਬ ਨਾਲ ਉਨ੍ਹਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ ਤਾਂਕਿ ਉਹ ਲੋਕ ਆਪਣੀ ਜ਼ਿੰਦਗੀ ਅੱਛੀ ਤਰ੍ਹਾਂ ਬਸਰ ਕਰ ਸਕਣ। ਇਹ ਹਰੀਜਨਾਂ ਦੇ ਪੂਲ ਦੀ ਜ਼ਮੀਨ ਸੀ ਪਰ ਉਸ ਉਤੇ ਵੱਡੇ ਵੱਡੇ ਲੋਕਾਂ ਨੇ ਕਬਜ਼ਾ ਕੀਤਾ ਹੋਇਆ ਹੈ। ਇਸ ਲਈ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ। ਇਸ ਚੀਜ਼ ਨੂੰ ਦੇਖਦੇ ਹੋਏ ਪਹਿਲੀ ਸਰਕਾਰ ਨੇ ਹਰਚੰਦ ਸਿੰਘ ਕਮੇਟੀ ਬਣਾਈ ਸੀ। ਉਸ ਕਮੇਟੀ ਨੇ ਦੱਸਿਆ ਕਿ ਕਿਸ ਕਿਸ ਕੋਲ ਜ਼ਮੀਨ ਹੈ। ਉਹ ਜ਼ਮੀਨ ਵਾਪਸ ਲੈਣੀ ਸੀ। ਸਰਦਾਰ ਉਮਰਾਓ ਸਿੰਘ ਜੀ ਮਾਲ ਮੰਤਰੀ ਸਨ। ਉਨ੍ਹਾਂ ਨੇ ਐਕਟ ਬਣਾਉਣਾ ਸੀ। (ਵਿਘਨ) ਸੌ ਸੌ ਏਕੜ ਦੇ ਫਾਰਮ ਲੋਕਾਂ ਕੋਲ ਹਨ। ਇਸ ਤਰ੍ਹਾਂ ਦੇ ਫਾਰਮ ਉਨ੍ਹਾਂ ਲੋਕਾਂ ਕੋਲੋ ਵਾਪਿਸ ਲੈਣੇ ਚਾਹੀਦੇ ਹਨ। ਉਨ੍ਹਾਂ ਲੋਕਾਂ ਕੋਲ ਬਹੁਤ ਜ਼ਮੀਨਾਂ ਹਨ। ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਬੇਨਾਮੀ ਕੀਤੀਆਂ ਹੋਈਆਂ ਹਨ। ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਆਪਣੇ ਰਿਸ਼ਤੇਦਾਰਾਂ ਦੇ ਨਾਵਾਂ ਤੇ ਲਗਾਈਆਂ ਹੋਈਆਂ ਹਨ। ਆਪਣੇ ਰਿਸ਼ਤੇਦਾਰਾਂ ਦਾ ਬਹਾਨਾ ਲਾ ਕੇ ਉਨ੍ਹਾਂ ਦੇ ਨਾਵਾਂ ਤੇ ਪੰਜ ਪੰਜ ਏਕੜ ਜ਼ਮੀਨ ਲਗਾਈ ਹੋਈ ਹੈ ਅਤੇ ਗਰੀਬਾਂ ਤੋਂ ਜ਼ਮੀਨ ਖੋਹ ਰਹੇ ਹਨ। ਸੋ ਇਸ ਕਰਕੇ ਜੋ ਮੈਂ ਕਿਹਾ ਹੈ ਇਸ ਤੇ ਗੌਰ ਕਰਨਾ ਚਾਹੀਦਾ ਹੈ। ਮੇਰੀ ਇਹ ਸਰਕਾਰ ਨੂੰ ਪੁਖਤਾ ਰਾਏ ਹੈ।

ਗਿਆਨੀ ਕੁੰਦਨ ਸਿੰਘ ਪਤੰਗ : ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਡਿਪਟੀ ਸਪੀਕਰ ਸਾਹਿਬ, ਜੋ ਮੈਂ ਤਜਵੀਜ਼ ਦਿੱਤੀ ਸੀ ਉਹ ਬਿਲਕੁਲ ਠੀਕ ਦਿੱਤੀ ਸੀ । ਪਤੰਗ ਸਾਹਿਬ ਵੀ ਉਦੋਂ ਨਾਲ ਹੀ ਸੀ । ਜੋ ਫੈਸਲਾ ਅਸੀਂ ਕਰਦੇ ਸੀ ਉਸ ਵੇਲੇ ਦੋਨੋਂ ਪਾਰਟੀਆਂ ਦੇ ਐਮ. ਐਲ. ਏਜ਼ ਨੂੰ ਸੱਦ ਕੇ ਫੈਸਲਾ ਕਰਦੇ ਸੀ । ਅੱਜ ਜਿਹੜਾ ਉਮਰਾਨੰਗਲ ਜੀ ਨੇ ਫੈਸਲਾ ਕੀਤਾ ਹੈ ਉਸ ਵਿਚ ਇਨ੍ਹਾਂ ਨੂੰ ਵੀ ਨਹੀਂ ਬੁਲਾਇਆ ਗਿਆ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁਦਾ ਹਾਂ ਕਿ ਇਸ ਤੇ ਦੁਬਾਰਾ ਗੌਰ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਅਗੇ ਮੈਂ ਰਿਜ਼ਰਵੇਸ਼ਨ ਦੇ ਸਬੰਧ ਵਿਚ ਇਹ ਕਹਿਣ ਚਾਹੁੰਦਾ ਹਾਂ ਕਿ ਜੇ ਹਿੰਦੁਸਤਾਨ ਵਿਚ ਗੁਰੂ ਨਾਨਕ ਦੇਵ ਜੀ ਨਾ ਹੁੰਦੇ, ਸ੍ਰੀ ਰਾਮ ਚੰਦਰ ਜੀ ਨਾ ਹੁੰਦੇ, ਸ੍ਰੀ ਗੁਰੂ ਰਵੀ ਦਾਸ ਜੀ ਨਾ ਹੁੰਦੇ, ਬਾਲਮੀਕ ਜੀ ਨਾ ਹੁੰਦੇ, ਮਹਾਤਮਾ ਗਾਂਧੀ, ਪੰਡਿਤ ਜਵਾਹਰ ਲਾਲ ਨਹਿਰੂ ਅਤੇ ਡਾਕਟਰ ਅੰਬੇਦਕਰ ਵਰਗੇ ਨਾ ਹੰਦੇ ਤਾਂ ਅਜ ਹਰੀਜਨਾਂ ਦੀ, ਪਛੜਿਆਂ ਲੋਕਾਂ ਦੀ ਅਤੇ ਗਰੀਬ ਲੋਕਾਂ ਦੀ ਇਸ ਸਮਾਜ ਵਿਚ ਕੋਈ ਜਗ੍ਹਾ ਨਾ ਹੁੰਦੀ । (ਵਿਰੋਧੀ ਪਾਰਟੀ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਅਜ ਇਸ ਗਲ ਤੇ ਵਿਚਾਰ ਕਰਨੀ ਚਾਹੀਦੀ ਹੈ ਕ ਹਿੰਦੁਸਤਾਨ ਦੀ ਤਰੱਕੀ ਕਿਸ ਤਰ੍ਹਾਂ ਕਰਨੀ ਹੈ । ਕਿਨ੍ਹਾਂ ਲੋਕਾਂ ਨੂੰ ਅਸੀਂ ਸਹਾਇਤਾ ਦੇਣੀ ਹੈ ? ਉਹ ਲੋਕ ਵਿਚਾਰੇ ਆਸ ਕਰਦੇ ਹਨ ਕਿ ਹੁਣ ਬਜਟ ਸੈਸ਼ਨ ਹੋ ਰਿਹਾ ਹੈ ਅਤੇ ਇਸ ਬਜਟ ਸੈਸ਼ਨ ਦੇ ਵਿਚ ਇਹ ਸਰਕਾਰ ਸਾਡੇ ਵਾਸਤੇ ਕੀ ਕਰ ਰਹੀ ਹੈ, ਇਸ ਗਲ ਦੀ ਉਹ ਆਸ ਲਗਾਈ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, 6-3-74 ਨੂੰ ਇਕ ਰਿਜ਼ਰਵੇਸ਼ਨ ਪਾਲਿਸੀ ਬਣੀ ਸੀ। 1971 ਦੇ ਵਿਚ ਜਿਹੜੀ ਮਰਦਮਸ਼ੁਮਾਰੀ ਹੋਈ ਸੀ ਉਸ ਦੇ ਸਬੰਧ ਵਿਚ ਅਸੀਂ ਉਦੋਂ ਆਪਣੀ ਕਾਂਗਰਸ ਦੀ ਸਰਕਾਰ ਵੇਲੇ ਇਹ ਅਵਾਜ਼ ਉਠਾਈ ਸੀ ਕਿ ਹਰੀਜਨਾਂ ਦੀ ਰਿਜ਼ਰਵੇਸ਼ਨ ਅਬਾਦੀ ਦੇ ਲਿਹਾਜ਼ ਨਾਲ ਵਧਾਈ ਜਾਵੇ । ਜਿਉਂ ਜਿਉਂ ਅਬਾਦੀ ਵੱਧ ਰਹੀ ਹੈ ਉਸ ਹਿਸਾਬ ਨਾਲ ਉਨ੍ਹਾਂ ਦੀ ਰਿਜ਼ਰਵੇਸ਼ਨ ਵੀ ਵਧਾਇ ਜਾਣੀ ਚਾਹੀਦੀ ਹੈ । ਉਸ ਵੇਲੇ ਫਿਰ ਸਾਡੀ ਸਰਕਾਰ ਨੇ ਹਰੀਜਨਾਂ ਲਈ 20 ਫੀਸਦੀ ਤੋਂ ਰਿਜ਼ਰਵੇਸ਼ਨ 25 ਫੀਸਦੀ ਕੀਤੀ । ਔਰ ਪੰਜ ਫੀਸਦੀ ਪਛੜੀਆਂ ਸ਼੍ਰੇਣੀਆਂ ਲਈ ਕਰ ਦਿੱਤੀ । ਨਾਲ ਦੀ ਨਾਲ ਜਿਹੜੇ ਲੋਕ ਸਰਵਿਸ ਵਿਚ ਸਨ ਉਨ੍ਹਾਂ ਦੀ ਪ੍ਰੋਮੋਸ਼ਨ ਵਿਚ ਰਿਜ਼ਰਵੇਸ਼ਨ 14 ਪ੍ਰਤੀਸ਼ਤ ਕੀਤੀ ਗਈ । ਫਿਰ ਇਸ ਤੋਂ ਇਲਾਵਾ ਇਕ ਵੈਲਫੇਅਰ ਕਮੇਟੀ ਸਾਡੀ ਸਰਕਾਰ ਨੇ ਬਣਾਈ ਸੀ ਜਿਹੜੀ ਕਿ ਸਮੇਂ ਸਮੇਂ ਰੋਸਟਰ ਰਜਿਸਟਰ ਦੇਖਦੀ ਸੀ ਅਤੇ ਸਮੇਂ ਸਮੇਂ ਇਹ ਦੇਖਦੀ ਸੀ ਕਿ ਹਰੀਜਨਾਂ ਨੂੰ ਹਕ ਸਮੇਂ ਸਿਰ ਮਿਲ ਰਹੇ ਹਨ, ਉਨ੍ਹਾਂ ਨੂੰ ਰਿਜ਼ਰਵੇਸ਼ਨ ਮਿਲ ਰਹੀ ਹੈ ਜਾਂ ਨਹੀਂ । ਪਰ ਹੁਣ ਕੀ ਹੋ ਰਿਹਾ ਹੈ, ਡਿਪਟੀ ਸਪੀਕਰ ਸਾਹਿਬ, ਹੁਣ ਹਰੀਜਨਾਂ ਨੂੰ ਰਿਜ਼ਰਵੇਸ਼ਨ ਪੂਰੀ ਮਿਲ ਨਹੀਂ ਰਹੀ । ਹੁਣ ਦੀ ਸਰਕਾਰ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਕਰਾਉਣ ਵਿਚ ਢਿੱਲੀ ਹੈ । ਨੌਕਰੀਆਂ ਵਿਚ ਰਿਜ਼ਰਵੇਸ਼ਨ ਦੇਣ ਲਈ, ਪ੍ਰੋਮੋਸ਼ਨਾਂ ਵਿਚ ਰਿਜ਼ਰਵੇਸ਼ਨ ਦੇਣ ਲਈ ਚੁੱਪ ਹੈ । ਕਮੇਟੀ ਦੀਆਂ ਰਿਪੋਰਟਾਂ ਵਿਚ ਵੀ ਜੋ ਐਕਸ਼ਨ ਹੋਣੇ ਚਾਹੀਦੇ ਹਨ ਉਹ ਵੀ ਇਹ ਸਰਕਾਰ ਲੈ ਨਹੀਂ ਰਹੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ 1975-76 ਦੀ ਰਿਪੋਰਟ ਜੋ ਸਰਦਾਰ ਹਰਚੰਦ ਸਿੰਘ ਕਮੇਟੀ ਦੀ ਹੈ ਅਗਰ ਉਸ ਰਿਪੋਰਟ ਨੂੰ ਸਹੀ ਲਾਗੂ ਕੀਤਾ ਜਾਵੇ ਤਾਂ ਹਰੀਜਨਾਂ ਦਾ, ਪਛੜੇ ਵਰਗ ਦੇ ਲੋਕਾਂ ਦਾ, ਗਰੀਬਾਂ ਦਾ ਭਲਾ ਹੋ ਸਕਦਾ ਹੈ, ਉਨ੍ਹਾਂ ਦੇ ਮਸਲੇ ਹੱਲ ਹੋ ਸਕਦੇ ਹਨ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਨ੍ਹਾਂ ਗਲਾਂ ਵਲ ਆਪਣਾ ਪੂਰਾ ਧਿਆਨ ਦੇਵੇ ਅਤੇ ਅਵੇਸਲੀ ਨਾ ਹੋਵੇ ।

**Expunged as Ordered by the Chair.

[ਸਰਦਾਰ ਦਰਸ਼ਨ ਸਿਘ ਕੇ. ਪੀ.]

ਡਿਪਟੀ ਸਪੀਕਰ ਸਾਹਿਬ, ਇਥੇ ਮੇਰੇ ਇਕ ਦੋਸਤ ਨੇ ਕਿਹਾ ਹੈ ਕਿ ਬਾਹਰ ਨਾਨ-ਸ਼ਡਿਊਲਡ ਕਾਸਟਸ ਲੋਕ ਬੈਠੇ ਹਨ। ਉਨ੍ਹਾਂ ਲੋਕਾਂ ਨੂੰ ਇਹ ਨਹੀਂ ਪਤਾ ਕਿ ਅਸੀਂ ਕਿਥੇ ਸੀ ਅਤੇ ਹੁਣ ਕਿਥੇ ਆਏ ਹਾਂ। ਹੁਣ ਹਿੰਦੁਸਤਾਨ ਆਜ਼ਾਦ ਹੈ, ਗੁਲਾਮ ਨਹੀਂ। ਹੁਣ ਕਿਸੇ ਹਿੰਦੁਸਤਾਨੀ ਨੇ ਕਿਥੇ ਜਾਣਾ ਹੈ ਅਤੇ ਦੂਸਰੇ ਨੇ ਕਿਤੇ ਜਾਣਾ ਹੈ ਕਿਉਂਕਿ ਸਮਾਜ ਦਾ ਢਾਂਚਾ ਹੀ ਕੋਈ ਇਸ ਕਿਸਮ ਦਾ ਬਣ ਗਿਆ ਹੈ। ਸਾਨੂੰ ਹੁਣ ਸੋਚਣਾ ਚਾਹੀਦਾ ਹੈ ਕਿ ਅਸੀ ਇਨ੍ਹਾਂ ਲੋਕਾਂ ਨੂੰ ਕਿਸ ਢੰਗ ਨਾਲ ਤਰੱਕੀ ਦੇ ਸਕਦੇ ਹਾਂ, ਸਰਵਿਸ ਦੇ ਸਕਦੇ ਹਾਂ ਅਤੇ ਉਨ੍ਹਾਂ ਨੂੰ ਇੰਡਸਟਰੀ ਵਿਚ ਰਿਆਇਤਾਂ ਕਿਸ ਤਰ੍ਹਾਂ ਦੇ ਸਕਦੇ ਹਾਂ। ਹਰ ਤਰ੍ਹਾਂ ਨਾਲ ਇਨ੍ਹਾਂ ਗਰੀਬਾਂ ਦੀ ਮੱਦਦ ਕਰਾਂਗੇ ਤਾਂ ਹੀ ਅਸੀਂ ਆਪਣੇ ਸਮਾਜ ਨੂੰ ਉਚਾ ਚੁਕ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਜਿਸ ਤਰ੍ਹਾਂ ਸਾਡੀ ਪੰਜਾਬ ਦੀ ਸਰਕਾਰ ਨੇ, ਕਾਂਗਰਸ ਦੀ ਸਰਕਾਰ ਨੇ 3-6-1974 ਨੂੰ ਰਿਜ਼ਰਵੇਸ਼ਨ ਪਾਲਿਸੀ ਲਾਗੂ ਕੀਤੀ ਸੀ ਅਤੇ ਨੌਕਰੀਆਂ ਵਿਚ ਰਿਜ਼ਰਵੇਸ਼ਨ 30 ਫੀ ਸਦੀ ਅਤੇ ਪ੍ਰਮੋਸ਼ਨਾਂ ਵਿਚ 14 ਫੀ ਸਦੀ ਰਿਜ਼ਰਵੇਸ਼ਨ ਦਿੱਤੀ ਜੇ ਇਹ ਸਰਕਾਰ ਇਸ ਤੋਂ ਕੁਝ ਵੱਧ ਕਰਕੇ ਵਿਖਾਵੇ ਤਾਂ ਹੀ ਕੁਝ ਗਲ ਬਣਦੀ ਹੈ। ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਜਨਤਾ ਅਤੇ ਅਕਾਲੀ ਸਰਕਾਰ ਨੇ ਆਪਣੇ ਵਜੂਦ ਵਿਚ ਆਉਣ ਤੋਂ ਪਹਿਲਾਂ ਲੋਕਾਂ ਨੂੰ ਇਕ ਮੈਨੀ-ਫੈਸਟੋ ਦਿੱਤਾ ਸੀ ਕਿ ਅਸੀ 33 ਫੀ ਸਦੀ ਰਿਜ਼ਰਵੇਸ਼ਨ ਕਰਾਂਗੇ ਅਤੇ ਇਨ੍ਹਾਂ ਲੋਕਾਂ ਨੂੰ ਇਹ ਰਿਆਇਤਾਂ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਮੈ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ 33 ਫੀਸਦੀ ਰਿਜ਼ਰਵੇਸ਼ਨ ਕਰੋ ਮੈਂ ਤੁਹਾਡਾ ਦਾਸ ਹੋਵਾਂਗਾ ਅਤੇ ਖੁਲ੍ਹੇ ਤੌਰ ਤੇ ਮੈਂ ਕਹਾਂਗਾ ਕਿ ਕਾਂਗਰਸ ਨਾਲੋਂ ਅਕਾਲੀਆਂ ਨੇ ਜ਼ਿਆਦਾ ਰਿਜ਼ਰਵੇਸ਼ਨ ਕੀਤੀ ਹੈ। ਹੁਣੇ ਹੀ ਸਰਦਾਰ ਚਰਨਜੀਤ ਸਿਘ ਨੇ ਜ਼ਿਕਰ ਕੀਤਾ ਸੀ, ਡਿਪਟੀ ਸਪੀਕਰ ਸਾਹਿਬ, ਕਿ ਪੁਲਿਸ ਦੇ ਵਿਚ ਰਿਜ਼ਰਵੇਸ਼ਨ ਏ. ਐਸ.ਆਈ. ਵਿਚ ਹੈ ਹੀ ਨਹੀਂ। ਇਕ ਕੋਈ ਆਈ. ਜੀ. ਦੀ ਚਿੱਠੀ ਚਲੀ ਗਈ ਸੀ ਕਿ ਕੋਈ ਰਿਜ਼ਰਵੇਸ਼ਨ ਨਹੀਂ ਹੈ। ਸਾਡੇ ਮੁੰਡੇ ਵਿਚਾਰੇ ਇੰਟਰਵਿਊ ਵਿਚ ਆਏ ਅਤੇ ਆਈ. ਜੀ. ਦੇ ਹੁਕਮਾਂ ਨਾਲ ਉਹ ਵਾਪਸ ਚਲੇ ਗਏ। ਇਨ੍ਹਾਂ ਦੇ ਕਹਿਣ ਦੀ ਕੋਈ ਜੁਰਤ ਹੀ ਨਹੀਂ ਪਈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ।

**ਇਕ ਆਵਾਜ਼** : ਇਹ ਜੇ ਹੁਣ ਉਚੀ ਬੋਲਣ ਲਗੇ ਹਨ ਤਾਂ ਤੁਸੀਂ ਵਾਈਂਡ ਅੱਪ ਕਰਨ ਲਈ ਕਹਿ ਦਿੱਤਾ ਹੈ। (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਜਿਹੜੀ ਪੁਲਿਸ ਵਿਚ ਅਤੇ ਪਟਵਾਰੀਆਂ ਵਿਚ ਰਿਜ਼ਰਵੇਸ਼ਨ ਹੈ ਉਹ 50 ਫੀ ਸਦੀ ਹੈ। ਇਨ੍ਹਾਂ ਦੀ ਭਰਤੀ ਦੇ ਵਿਚ ਹਰੀਜਨ ਭਰਾਵਾਂ ਲਈ ਕੱਦ ਔਰ ਛਾਤੀ ਵਿਚ ਵੀ ਛੋਟ ਸੀ ਪਰ ਇਨ੍ਹਾਂ ਨੇ ਮਗਰੋਂ ਦੂਸਰਿਆਂ ਦੇ ਬਰਾਬਰ ਕਰ ਦਿੱਤੀ। ਇਸ ਵਕਤ, ਡਿਪਟੀ ਸਪੀਕਰ ਸਾਹਿਬ, ਰਿਜ਼ਰਵੇਸ਼ਨ ਦੀ ਜੋ ਗੱਲ ਹੈ ਉਹ ਅਸੀਂ ਸਾਰੇ ਡੀਪਾਰਟਮੈਂਟਸ ਨੂੰ ਐਗਜ਼ਾਮਿਨ ਕਰ ਕੇ ਦੇਖਿਆ ਹੈ ਕਿ ਕਿਸੇ ਵਿਚ 2 ਫੀਸਦੀ ਹੈ, ਕਿਸੇ ਵਿਚ 3 ਫੀਸਦੀ ਅਤੇ ਕਿਸੇ ਵਿਚ 4 ਫੀਸਦੀ ਹੈ। ਕਲਾਸ ਫੋਰ ਵਿਚ 13-14 ਫੀਸਦੀ ਹੈ ਔਰ ਸਵੀਪਰ ਵਿਚ ਭਾਵੇਂ 20-25 ਫੀਸਦੀ ਹੋਵੇਗੀ। ਇਸ ਲਈ ਮੇਰੀ ਇਸ ਸਰਕਾਰ ਦੇ ਅਗੇ ਬੇਨਤੀ ਹੈ ਕਿ ਉਹ ਹਰੀਜਨਾਂ ਨੂੰ ਆਪਣੇ ਹੱਕ ਦੇਵੇ। ਨਿਰੀ ਇਹ ਗਲ ਨਹੀਂ ਕਿ ਖਾਲਾਂ ਪੱਕੀਆਂ ਕਰਨੀਆਂ ਹਨ ਜਾਂ ਅਨਾਜ ਵਧਾਉਣਾ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਅਨਾਜ ਵਿਚ ਵਾਧਾ ਨਹੀਂ ਕਰਨਾ, ਸਾਰਾ ਕੁਝ ਕਰਨਾ ਚਾਹੀਦਾ ਹੈ ਪਰ ਹਰੀਜਨ ਭਰਾਵਾਂ ਨੂੰ ਵੀ ਆਪਣੇ ਹੱਕ ਦੇਣੇ ਚਾਹੀਦੇ ਹਨ, ਉਨ੍ਹਾਂ

ਦਾ ਵੀ ਧਿਆਨ ਰਖਣਾ ਚਾਹੀਦਾ ਹੈ ।

**Sardar Shashpal Singh** : On a point of order, Mr. Deputy Speaker, Rule 65 reads as under :

"No speech during the debate shall exceed fifteen minutes in duration :—

Provided that it shall be within the discretion of the Speaker to allow the mover and the Minister answering him to exceed the said limit of time."

**Doctor Kewal Krishan** : It is the discretion of the Speaker to allow him to exceed the said limit of time.

**Sardar Shashpal Singh** : The Speaker can exercise his discretion in case of the mover and the Minister answering him.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਗੱਲ ਕਰਨਾ ਚਾਹੁੰਦਾ ਹਾਂ । ਇਸ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਲਿਖਿਆ ਹੈ ਕਿ ਮੇਰੀ ਸਰਕਾਰ ਸਾਲ ਦੇ ਦੌਰਾਨ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਅਕਤੀਆਂ ਦੀ ਸਮਾਜਕ ਅਤੇ ਆਰਥਕ ਭਲਾਈ ਦੇ ਸਾਧਨਾ ਤੇ ਜ਼ੋਰ ਦਿੰਦੀ ਰਹੀ ਹੈ । ਚਾਲੂ ਸਕੀਮਾਂ ਨੂੰ ਅਮਲ ਵਿਚ ਲਿਆਉਣ ਤੋਂ ਇਲਾਵਾ ਇਹ ਫੈਸਲਾ ਕੀਤਾ ਗਿਆ ਹੈ ਕਿ ਰਾਜ ਦੀ ਸਲਾਨਾ ਯੋਜਨਾ ਵਿਚ, ਹਰੇਕ ਸਬੰਧਤ ਸੈਕਟਰ ਵਿਚ ਵਿਅਕਤੀਗਤ ਆਰਥਕ ਵਿਕਾਸ ਦੇ ਮੰਤਵ ਦੀਆਂ ਸਕੀਮਾਂ ਨਿਸਚਿਤ ਕੀਤੀਆਂ ਜਾਣਗੀਆਂ ਅਤੇ ਅਜਿਹੀ ਹਰੇਕ ਸਕੀਮ ਲਈ ਸਮੁੱਚੇ ਖਰਚੇ ਦੀ ਉਚਿਤ ਪ੍ਰਤੀਸ਼ਤਤਾ ਮਖ਼ਸੂਸ ਕੀਤੀ ਜਾਵੇਗੀ ਜਿਹੜੀ ਕਿ ਅਨੁਸੂਚਿਤ ਜਾਤੀਆਂ ਦੀ ਬਿਹਤਰੀ ਲਈ ਖਰਚ ਕੀਤੀ ਜਾਵੇਗੀ । ਇਨ੍ਹਾਂ ਵਡਣਯੋਗ ਸਕੀਮਾਂ ਦੇ ਸਮੁੱਚੇ ਖਰਚੇ ਵਿਚੋਂ ਲਗ ਭਗ 35 ਫੀਸਦੀ ਰਕਮ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਰਾਖਵੀਂ ਰੱਖਣ ਦਾ ਵਿਚਾਰ ਹੈ । ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਇਹ 35 ਫੀਸਦੀ ਖਰਚ ਕੀਤਾ ਜਾਵੇਗਾ । ਜੇ ਇਹ 35ਫੀਸਦੀ ਬਜਟ ਦਾ ਹਿੱਸਾ ਖਰਚ ਕਰ ਦੇਣ ਤਾਂ ਦੇਸ਼ ਮਜ਼ਬੂਤ ਹੋ ਜਾਵੇਗਾ । ਉਨ੍ਹਾਂ ਨੂੰ ਹਰ ਤਰ੍ਹਾਂ ਦੀ ਮੱਦਦ ਦੇਣੀ ਚਾਹੀਦੀ ਹੈ । ਉਨ੍ਹਾਂ ਨੂੰ ਜ਼ਮੀਨ, ਮਕਾਨ ਅਤੇ ਸਰਵਿਸ ਵਗੈਰਾ ਦੇਣੀ ਚਾਹੀਦੀ ਹੈ । ਇਹ ਨਹੀਂ ਕਿ 50-50 ਗਜ਼ ਉਨ੍ਹਾਂ ਨੂੰ ਜਗ੍ਹਾ ਦੇ ਦਿੱਤੀ, ਇਸ ਦੇ ਨਾਲ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋਣਾ । ਜਦੋਂ ਤਕ ਕਿ ਉਨ੍ਹਾਂ ਨੂੰ ਰੋਜ਼ ਦੇ ਸਾਧਨ ਜਾਂ ਦੂਸਰੇ ਸਾਧਨ ਨਹੀਂ ਮੁਹੱਈਆ ਕੀਤੇ ਜਾਣਗੇ ਉਹ ਤਰੱਕੀ ਨਹੀਂ ਕਰ ਸਕਣਗੇ । ਇਸ ਕਰਕੇ ਮੇਰੀ ਅਰਜ਼ ਹੈ ਕਿ ਉਨ੍ਹਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । (ਘੰਟ

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ, ਕੇ. ਪੀ. ਸਾਹਿਬ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਇਕ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਹੋਰ ਕਰਨਾ ਚਾਹੁੰਦਾ ਹਾਂ । ਆਲੂਆਂ ਬਾਰੇ ਮੇਰੀ ਇਕ ਸੁਜੈਸ਼ਨ ਹੈ ਕਿ ਕੋਠੀ ਜਿਹੜੀ ਬੰਦ ਪਈ ਹੈ ਅਗਰ ਉਹ ਕੋਠੀ ਹੀ ਚਲਾ ਦੇਣ ਤਾਂ ਆਲੂਆਂ ਦਾ ਮਸਲਾ ਹੱਲ ਹੋ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਇਥੇ ਲਾਅ ਐਂਡ ਆਰਡਰ ਦੀ ਹਾਲਤ ਦੇਖਦਿਆਂ ਹੋਇਆਂ ਇਕ ਗਲ ਦੱਸਣਾ ਚਾਹੁੰਦਾ ਹਾਂ, ਗੁੱਸਾ ਨਾ ਕਰਨਾ, ਸ਼ਾਇਦ ਤੁਹਾਡੇ ਨਾਲ ਵੀ ਵਾਪਰੀ ਹੋਵੇਗੀ ।

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਪੰਜਾਬ ਦੀ ਹਾਲਤ ਇਸ ਵੇਲੇ ਇਹ ਹੈ ਕਿ ਅਸੀਂ ਸਤਿਆਗ੍ਰਹਿ ਵਾਸਤੇ ਗਏ । ਸਾਡੇ ਦੇਸ਼ ਦੀ ਮਹਾਨ ਨੇਤਾ ਇੰਦਰਾ ਗਾਂਧੀ ਨੂੰ ਕੈਦ ਕੀਤਾ ਉਸ ਨੂੰ ਪਾਰਲੀਮੈਂਟ ਵਿਚੋਂ ਕੱਢਿਆ ਗਿਆ । ਇਸ ਨਾਲ ਹਿਦੁਸਤਾਨ ਦੇ ਲੋਕਾਂ ਦੇ ਦਿਲਾਂ ਵਿਚ ਇਕ ਵਲਵਲਾ ਉਠਿਆ ਅਤੇ ਉਹ ਸਤਿਆਗ੍ਰਹਿ ਵਿਚ ਸ਼ਾਮਲ ਹੋਏ ਪਰ ਉਥੇ ਦੇ ਐਮ. ਪੀਜ਼. ਅਤੇ ਹੋਰ ਪੁਲਿਸ ਕਰਮਚਾਰੀਆਂ ਨੇ ਬੁਰੀ ਤਰ੍ਹਾਂ ਸਤਿਆਗ੍ਰਹੀਆਂ ਤੇ ਲਾਠੀ ਚਾਰਜ ਕੀਤੀ । ਸਾਡੇ ਵਰਗੇ ਧਾਰਾ 307 ਅਧੀਨ ਅੰਦਰ ਕੀਤੇ ਗਏ । ਇਹੋ ਜਿਹੇ ਲੋਕਾਂ ਤੇ ਝੂਠੇ ਕੇਸ ਬਣਾ ਕੇ ਜੇਲ ਵਿੱਚ ਰੱਖਿਆ ਗਿਆ । ਮਾਸਟਰ ਗੁਰਬੰਤਾ ਸਿੰਘ ਵਰਗੇ ਬਜ਼ੁਰਗਾਂ ਨਾਲ ਇਹ ਹਾਲ ਕੀਤਾ.....(ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਨਹੀਂ, ਅਸੀਂ ਨਹੀਂ ਜਾਵਾਂਗੇ ।

ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਅਫ਼ਸਰ ਕਹਿੰਦੇ ਹਨ ਕਿ ਸਰਕਾਰ ਦੀਆਂ ਹਦਾਇਤਾਂ ਹਨ । ਸਰਕਾਰ ਕਹਿੰਦੀ ਹੈ ਕਿ ਸਾਨੂੰ ਤਾਂ ਪਤਾ ਹੀ ਨਹੀਂ ਹੈ ਕਿ ਹੇਠਾਂ ਕੀ ਹੋ ਰਿਹਾ ਹੈ । ਸਰਕਾਰ ਐਸੇ ਫੈਸਲੇ ਕਰਕੇ ਪਹਿਲੇ ਲੋਕਾਂ ਤੇ ਤਸ਼ੱਦਦ ਕਰਦੀ ਹੈ, ਫਿਰ ਮੁਆਫੀਆਂ ਮੰਗਦੀ ਫਿਰਦੀ ਹੈ । ਮੈਂ ਕਹਿੰਦਾ ਹਾਂ ਕਿ ਠੀਕ ਢੰਗ ਨਾਲ ਚਲਣ, ਸਟੇਟ ਦੇ ਸਾਂਝੇ ਮਸਲੇ ਹੱਲ ਕਰਨੇ ਚਾਹੀਦੇ ਹਨ । ਜਿਥੇ ਸੜਕਾਂ ਨਹੀਂ ਬਣੀਆਂ ਉਥੇ ਸੜਕਾਂ ਬਣਾਉਣੀਆਂ ਚਾਹੀਦੀਆਂ ਹਨ । ਸਾਡੇ ਹਲਕੇ ਵਿਚ ਫੋਕਲ ਪੁਆਇੰਟ ਨਹੀਂ, ਉਥੇ ਫੋਕਲ ਪੁਆਇੰਟ ਦੇਣੇ ਚਾਹੀਦੇ ਹਨ । ਮੇਰੇ ਹਲਕੇ ਵਿਚ, ਭੋਗਪੁਰ ਵਿਚ, ਪਬਲਿਕ ਹੈਲਥ ਵਾਲਿਆਂ ਨੇ ਟੱਟੀਆਂ ਬਣਾਈਆਂ ਅਤੇ ਹੋਰ ਇਸ ਤਰ੍ਹਾਂ ਦੀਆਂ ਚੀਜ਼ਾਂ ਬਣਾਈਆਂ ਪਰ ਉਹ ਸਾਰੀਆਂ ਟੁੱਟੀਆਂ ਪਈਆਂ ਹਨ ।

**ਸ਼੍ਰੀ ਡਿਪਟੀ ਸਪੀਕਰ :** ਕੇ. ਪੀ. ਸਾਹਿਬ, ਹੁਣ ਵਾਈਂਡ ਅੱਪ ਕਰੋ ਜੀ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਗੜ੍ਹੀ ਪਿੰਡ ਹੈ ਉਥੇ ਦੀ ਸਾਰੀ ਜ਼ਮੀਨ ਅਰਬਨ ਸਟੇਟ ਵਾਲਿਆਂ ਨੇ ਲੈ ਲਈ ਔਰ ਕਿਹਾ ਕਿ ਇਥੇ ਦੀ ਸਾਰੀ ਡਿਵੈਲਪਮੈਂਟ ਕਰਾਂਗੇ ਪਰ ਹਾਲੇ ਤੱਕ ਉਥੇ ਕੁਝ ਨਹੀਂ ਹੋਇਆ । ਜਿਨ੍ਹਾਂ ਗਰੀਬ ਲੋਕਾਂ ਤੋਂ ਜ਼ਮੀਨ ਲੈ ਲਈ ਉਨ੍ਹਾਂ ਦਾ ਬੁਰਾ ਹਾਲ ਹੈ । ਅਰਬਨ ਐਸਟੇਟ ਵਾਲੇ ਕਹਿੰਦੇ ਹਨ ਕਿ ਸਾਨੂੰ ਸਰਕਾਰ ਇਜਾਜ਼ਤ ਨਹੀਂ ਦਿੰਦੀ । ਮੈਂ ਕਹਿੰਦਾ ਹਾਂ ਕਿ ਸਾਡੇ ਹਲਕੇ ਵਿਚ ਵੀ ਫੋਕਲ ਪੁਆਇੰਟਸ ਦੇਣੇ ਚਾਹੀਦੇ ਹਨ, ਸਕੂਲ ਦੇਣੇ ਚਾਹੀਦੇ ਹਨ, ਜਿਸ ਤਰ੍ਹਾਂ ਇਹ ਆਪਣੇ ਹਲਕਿਆਂ ਵਿਚ ਦਿੰਦੇ ਹਨ । ਕੋਈ ਵੀ ਚੀਜ਼ ਹੈ ਉਹ ਜ਼ਿਲ੍ਹਾ ਪਧਰ ਤੇ ਹੋਣੀ ਚਾਹੀਦੀ ਹੈ । ਹਲਕੇ ਦੇ ਐਮ.ਐਲ.ਏ. ਨੂੰ ਨਾਲ ਲੈ ਕੇ ਗੱਲ ਕਰਨੀ ਚਾਹੀਦੀ ਹੈ । ਜ਼ਿਲ੍ਹੇ ਦੇ ਸਾਰੇ ਐਮ.ਐਲ.ਏਜ਼. ਨੂੰ ਇਕਠਾ ਕਰਕੇ ਫੈਸਲਾ ਕਰਨਾ ਚਾਹੀਦਾ ਹੈ । ਜਿਹੜਾ ਜ਼ਮੀਨਾਂ ਦਾ ਮਸਲਾ ਹੈ ਇਸ ਤੇ ਦੋਬਾਰਾ ਗੌਰ ਕਰਕੇ ਸਾਡੀ ਪਾਰਟੀ ਦੇ ਔਰ ਆਪਣੀ ਪਾਰਟੀ ਦੇ ਸਾਰੇ ਐਮ.ਐਲ.ਏਜ਼. ਨੂੰ ਇਕੱਠਾ ਕਰਕੇ ਫੈਸਲਾ ਕਰਨਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਕੇ ਬੈਠਦਾ ਹਾਂ ।

**Expunged as ordered by the Chair.

ਹਾਜੀ ਅਨਵਰ ਅਹਿਮਦ ਖਾਨ (ਮਾਲੇਰਕੋਟਲਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਗਵਰਨਰ ਸਾਹਿਬ ਦੇ ਐਡਰੈਸ ਤੇ ਮੁਬਾਰਕਬਾਦ ਪੇਸ਼ ਕਰਦਾ ਹਾਂ। ਉਨ੍ਹਾਂ ਦਾ ਐਡਰੈਸ ਇਤਨਾ ਸਾਫ਼ ਔਰ ਸੁਥਰਾ ਹੈ ਜਿਸ ਦੇ ਅਦਾਦੋ ਸ਼ੁਮਾਰ ਤੋਂ ਅੰਦਾਜ਼ਾ ਲਗ ਸਕਦਾ ਹੈ ਕਿ ਕਾਂਗਰਸ ਰਾਜ ਵਿਚ 1976-77 ਵਿਚ 25 ਲੱਖ ਮੀਟ੍ਰਿਕ ਟਨ ਅਨਾਜ ਹੋਇਆ ਸੀ ਅਤੇ 1977-78 ਵਿਚ 33 ਲੱਖ ਮੀਟ੍ਰਿਕ ਟਨ ਅਨਾਜ ਹੋਇਆ ਅਤੇ 1978-79 ਵਿਚ 39 ਲੱਖ ਮੀਟ੍ਰਿਕ ਟਨ ਅਨਾਜ ਹੋਇਆ। ਇਹ ਕੁਲ ਹੋ ਗਿਆ 72 ਲੱਖ ਮੀਟ੍ਰਿਕ ਟਨ। ਹੁਣ ਖਰੀਫ ਔਰ ਰਬੀ ਦੇ ਅਨਾਜ ਦੀ 85 ਲੱਖ ਮੀਟ੍ਰਿਕ ਟਨ ਦੀ ਤਵਕੋ ਹੈ ਯਾਨੀ 1978-79 ਵਿਚ 13 ਲੱਖ ਮੀਟਿਕ ਟਨ ਅਨਾਜ ਜ਼ਿਆਦਾ ਪੈਦਾ ਹੋਵੇਗਾ। ਇਹ 1976-77 ਦੀ ਬਨਿਸਬਤ 23% ਜ਼ਿਆਦਾ ਅਨਾਜ ਹੋਇਆ ਹੈ। ਇਹ ਅਦਾਦੋ ਸ਼ੁਮਾਰ ਕੱਢ ਕੇ ਜੋ ਦਸੇ ਗਏ ਹਨ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਤਰੱਕੀ ਹੈ ਜਦ ਕਿ ਸਾਬਕਾ ਸਰਕਾਰ 97 ਕਰੋੜ ਰੁਪਏ ਦਾ ਡੈਫੀਸਿਟ ਬਜਟ ਛੱਡ ਕੇ ਗਈ ਸੀ। ਇਹ ਲਾ-ਮਿਸਾਲ ਤਰੱਕੀ ਹੈ, ਇਸ ਦੇ ਲਈ ਮੈਂ ਬਾਦਲ ਸਾਹਿਬ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ।

ਦੂਸਰੀ ਗੱਲ ਹੈ ਕਪਾਹ ਦੀ। ਡਿਪਟੀ ਸਪੀਕਰ ਸਾਹਿਬ, 13.25 ਲੱਖ ਗਠਾਂ ਦਿਤੀਆਂ ਹੋਈਆਂ ਹਨ, ਇਸ ਦੇ ਵਿਚ ਇਕ ਲੱਖ ਟਨ ਦਾ ਇਜ਼ਾਫ਼ਾ ਹੋਇਆ ਹੈ। ਇਸੇ ਤਰ੍ਹਾਂ ਨਹਿਰਾਂ ਦਾ ਪਾਣੀ ਹੈ। 1977-78 ਵਿਚ 2800 ਕਿਲੋ ਮੀਟਰ ਤੱਕ ਪਾਣੀ ਪਹੁੰਚਾਇਆ ਹੈ ਜਦ ਕਿ 1976-77 ਵਿਚ ਸਿਰਫ਼ 257 ਕਿਲੋ ਮੀਟਰ ਤੱਕ ਨਹਿਰੀ ਪਾਣੀ ਪਹੁੰਚਾਇਆ ਗਿਆ ਸੀ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾਓ ਕਿ ਕਿੰਨਾ ਫ਼ਰਕ ਹੈ। ਡਿਪਟੀ ਸਪੀਕਰ ਸਾਹਿਬ, ਮਾਲੇਰਕੋਟਲੇ ਵਿਚ ਪਾਣੀ ਦਾ ਲੈਵਲ ਬਹੁਤ ਥਲੇ ਚਲਾ ਗਿਆ ਹੈ। ਉਥੇ ਪਾਣੀ 60 ਫ਼ੁੱਟ ਡੂੰਘਾ ਚਲਾ ਗਿਆ ਹੈ। 40, 45 ਫੁਟ ਤੇ ਜਾ ਕੇ ਪੱਖਾ ਲਗਦਾ ਹੈ। ਡਿਪਟੀ ਸਪੀਕਰ ਸਾਹਿਬ, 26 ਤਾਰੀਖ ਨੂੰ ਜਦੋਂ ਇਥੇ ਗਵਰਨਰ ਸਾਹਿਬ ਐਡਰੈਸ ਪੇਸ਼ ਕਰ ਰਹੇ ਸਨ ਮੇਰੇ ਹਲਕੇ ਦੇ ਪਿੰਡ ਮੁਬਾਰਕ ਚੌਂਗਾ ਵਿਚ ਇਕ ਖਾਈ ਪੁੱਟੀ ਜਾ ਰਹੀ ਸੀ। 60 ਫੁਟ ਤੱਕ ਜਦੋਂ ਪੁੱਟੀ ਗਈ ਤਾਂ ਉਥੇ ਇਕ ਗਰੀਬ ਮਜ਼ਦੂਰ ਵਿਚਾਰਾ ਵਾਹਿਗੁਰੂ ਨੂੰ ਪਿਆਰਾ ਹੋ ਗਿਆ। ਉਥੇ ਪਾਣੀ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਉਥੇ ਪਹਿਲੇ ਇਕ ਮਾਈਨਰ ਸੀ, ਹੁਣ ਨਹੀਂ ਹੈ। ਉਸ ਦਾ ਨਾਂ ਨਹੀਂ ਲੈਣਾ ਚਾਹੀਦਾ ਹੁਣ ਕੁਝ ਹੋਰ ਰੱਖਿਆ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਦੂਸਰੀ ਗੱਲ ਐਜੂਕੇਸ਼ਨ ਦੇ ਬਾਰੇ ਕਰਨੀ ਚਾਹੁੰਦਾ ਹਾਂ। ਫਾਈਨਾਂਸ਼ਲ ਈਅਰ ਵਿਚ 178 ਸਕੂਲ ਅੱਪਗਰੇਡ ਕੀਤੇ ਗਏ। ਪ੍ਰਾਈਵੇਟ ਕਾਲਜਾਂ ਦਾ 95 ਪ੍ਰਤੀਸ਼ਤ ਘਾਟਾ ਪੂਰਾ ਕੀਤਾ ਜਾਏਗਾ ਅਤੇ ਇਸ ਦੇ ਨਾਲ 144 ਕਾਲਜਾਂ ਨੂੰ ਫਾਇਦਾ ਹੋਵੇਗਾ। ਇਨ੍ਹਾਂ ਫਿਗਰਜ਼ ਤੋਂ ਅੰਦਾਜ਼ਾ ਲਗਾ ਲਵੋ ਕਿ ਕਿੰਨੀ ਤਰੱਕੀ ਹੋਈ ਹੈ। ਇਕ ਗੱਲ ਦਾ ਮੈਨੂੰ ਬੜਾ ਦੁੱਖ ਲਗਦਾ ਹੈ। ਇਨ੍ਹਾਂ ਨੇ (ਅਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਤਾਂ ਕਦੇ ਸੋਚਿਆਂ ਹੀ ਨਹੀਂ ਸੀ ਪਰ ਸਾਡੀ ਹਕੂਮਤ ਧਿਆਨ ਦੇਵੇ ਕਿ ਇਹ ਜਿਹੜਾ ਐਜੂਕੇਸ਼ਨ ਦਾ ਸਿਲਸਿਲਾ ਕੀਤਾ ਹੈ ਇਸ ਵਿਚ ਉਰਦੂ ਦਾ ਜ਼ਿਕਰ ਨਹੀਂ ਹੈ। ਉਰਦੂ ਜ਼ਬਾਨ ਦੀ ਤਰੱਕੀ ਵਾਸਤੇ ਮੈਂ ਸਮਝਦਾ ਹਾਂ ਕਿ ਬਜਟ ਵਿਚ ਕੁਝ ਨਾ ਕੁਝ ਜ਼ਰੂਰ ਸੋਚਣਾ ਚਾਹੀਦਾ ਹੈ ਔਰ ਇਸ ਦੇ ਲਈ ਵੱਧ ਤੋਂ ਵਧ ਰਕਮ ਰਖਣੀ ਚਾਹੀਦੀ ਹੈ। ਇਹ ਨਹੀਂ ਕਿ 5 ਹਜ਼ਾਰ ਜਾਂ 10 ਹਜ਼ਾਰ ਰੁਪਏ ਰੱਖ ਕੇ ਦੋ ਮੁਸ਼ਾਇਰੇ ਕਰਾ ਦਿੱਤੇ, ਕਵੀ ਦਰਬਾਰ ਕਰਾ ਦਿੱਤਾ, ਇਸ ਨਾਲ ਉਰਦੂ ਦੀ ਤਰੱਕੀ ਨਹੀਂ ਹੋ ਸਕਦੀ :

'ਕਿਆ ਉਜੜ ਗਿਆ ਹੈ ਬਾਗ ਉਰਦੂ ਕਾ,
ਕਿਆ ਖਾ ਗਿਆ ਹੈ ਬਾਗ਼ ਉਰਦੂ ਕਾ।'

[ਹਾਜੀ ਅਨਵਰ ਅਹਿਮਦ ਖਾਨ]

ਕੁਝ ਐਸੇ ਲੋਕ ਹਨ ਜਿਹੜੇ ਕਹਿੰਦੇ ਹਨ ਕਿ ਉਰਦੂ ਜ਼ਬਾਨ ਕਿਸੇ ਇਕ ਕੌਮ ਦੀ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਮੁਸ਼ਤਰਕਾ ਜ਼ਬਾਨ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਦ ਤਾਂਈ ਇਸ ਨੂੰ ਥਰਡ ਲੈਂਗੂਏਜ ਡਿਕਲੇਅਰ ਨਹੀਂ ਕਰਾਂਗੇ ਤਦ ਤਕ ਉਰਦੂ ਦੀ ਤਰੱਕੀ ਨਹੀਂ ਹੋਵੇਗੀ । ਮੈਂ ਕਹਿੰਦਾ ਹਾਂ ਕਿ ਪੰਜਾਬ ਵਿਚ ਉਰਦੂ ਨੂੰ ਥਰਡ ਲੈਂਗੂਏਜ ਡਿਕਲੇਅਰ ਕਰਕੇ ਹਿੰਦੁਸਤਾਨ ਦੇ ਬਾਕੀ ਸੂਬਿਆਂ ਲਈ ਇਹ ਇਕ ਮਿਸਾਲ ਬਣ ਜਾਵੇਗੀ, ਜਿਸ ਤਰ੍ਹਾਂ ਹੋਰ ਚੀਜ਼ਾਂ ਵਿਚ ਪੰਜਾਬ ਨੇ ਮਿਸਾਲਾਂ ਕਾਇਮ ਕੀਤੀਆਂ ਹਨ ਉਸੇ ਤਰ੍ਹਾਂ ਇਸ ਖੇਤਰ ਵਿਚ ਵੀ ਮਿਸਾਲ ਪੈਦਾ ਕਰਨੀ ਚਾਹੀਦੀ ਹੈ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਦੀ ਗਲ ਕਰਨੀ ਹੈ । ਇੰਡਸਟਰੀ ਮਨਿਸਟਰ ਤਾਂ ਬੈਠੇ ਨਹੀਂ ਹਨ, ਸ੍ਰੀ ਹਿੱਤ ਅਭਿਲਾਸ਼ੀ ਜੀ ਬੈਠੇ ਹਨ ਉਮੀਦ ਹੈ ਕਿ ਉਹ ਮੇਰੀ ਗੱਲ ਉਨ੍ਹਾਂ ਤਕ ਪਹੁੰਚਾ ਦੇਣਗੇ । ਇਥੇ ਪੰਜਾਬ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਇਸ ਸਾਲ ਬਹੁਤ ਪ੍ਰਾਜੈਕਟ ਲਗਾਏ ਹਨ। 8 ਪ੍ਰੋਜੈਕਟਸ 1978-79 ਵਿਚ ਲਗ ਜਾਣਗੇ । 4 ਪ੍ਰੋਜੈਕਟ ਸ਼ੁਰੂ ਹੋ ਗਏ ਹਨ ਜਿਨ੍ਹਾਂ ਤੇ 6 ਕਰੋੜ ਰੁਪਏ ਖਰਚ ਆਏ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗਲ ਕਰਨੀ ਚਾਹੁੰਦਾ ਹਾਂ ਕਿ ਗੁਲੂਕੋਸ ਦੀ ਫੈਕਟਰੀ ਮਾਲੇਰਕੋਟਲਾ ਵਿਚ ਲਗਣੀ ਸੀ । ਮੈਂ ਪਿਛਲੇ ਸੈਸ਼ਨ ਵਿਚ ਵੀ ਇਸ ਦਾ ਜ਼ਿਕਰ ਕੀਤਾ ਸੀ । ਉਹ ਫੈਕਟਰੀ ਪਤਾ ਨਹੀਂ ਉਥੇ ਕਿਸ ਤਰ੍ਹਾਂ ਆਈ ਔਰ ਕਿਸ ਤਰ੍ਹਾਂ ਉਥੋਂ ਚਲੀ ਗਈ, ਉਸ ਦਾ ਪਤਾ ਨਹੀਂ ਲਗਿਆ । ਮੈਂ ਸਮਝਦਾ ਹਾਂ ਕਿ ਕਿਸੇ ਵਜ਼ੀਰ ਨੂੰ ਖੁਸ਼ ਕਰਨ ਲਈ ਸ਼ਾਇਦ ਇਹ ਗੁਲੂਕੋਸ ਦੀ ਫੈਕਟਰੀ ਇਥੋਂ ਲੈ ਗਏ ਹੋਣ । ਸੈਕੂਲਰਿਜ਼ਮ ਦੀ ਖੁਸ਼ਬੂ ਇਸ ਗੁਲਦਸਤੇ ਵਿਚੋਂ ਆਉਂਦੀ ਹੈ । ਇਸ ਹਲਕੇ ਵਿੱਚ ਜੇ ਇੱਕ ਪੈਸੇ ਦੀ ਥਾਂ ਦੋ ਪੈਸੇ ਵੀ ਖਰਚ ਕਰ ਦਿੱਤੇ ਜਾਣ ਤਾਂ ਕੋਈ ਘਾਟਾ ਨਹੀਂ ਪੈਣਾ । ਇਸ ਨਾਲ ਤੁਹਾਡਾ ਨਾਂ ਹੋਰ ਰੋਸ਼ਨ ਹੋਵੇਗਾ । ਗੁਲੂਕੋਸ ਦੀ ਫੈਕਟਰੀ ਮਾਲੇਰਕੋਟਲੇ ਤੋਂ ਖੋਈ ਗਈ ਹੈ, ਇਸ ਲਈ ਮੈਂ ਰੋਸ ਪ੍ਰਗਟ ਕਰਦਾਂ ਹਾਂ ।

**ਸ੍ਰੀ ਡਿਪਟੀ ਸਪੀਕਰ** : ਖਾਨ ਸਾਹਿਬ, ਜਿਸ ਵੇਲੇ ਸੱਪ ਲੰਘ ਜਾਵੇ ਫਿਰ ਲੀਕ ਨੂੰ ਨਹੀਂ ਵੇਖਣਾ ਚਾਹੀਦਾ ।

**ਹਾਜੀ ਅਨਵਰ ਅਹਿਮਦ ਖਾਨ** : ਜਿਹੜਾ 500 ਫੋਕਲ ਪੁਆਇੰਟਾਂ ਤੇ ਕੰਮ ਸ਼ੁਰੂ ਹੋ ਗਿਆ ਹੈ ਇਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਥੇ ਦੇ ਹਲਕੇ ਦੇ ਲੈਜਿਸਲੇਟਰਜ਼ ਤੋਂ ਵੀ ਮਸ਼ਵਰਾ ਲੈਣਾ ਚਾਹੀਦਾ ਹੈ । ਉਹ ਅੱਛੀ ਰਾਏ ਦੇ ਸਕਦੇ ਹਨ । ਇਹ ਨਹੀਂ ਹੋਣਾ ਚਾਹੀਦਾ ਕਿ ਮਨਿਸਟਰ ਸਾਹਿਬ ਆਪਣੇ ਆਪ ਹੀ ਜਾ ਕੇ ਡਿਕਲੇਅਰ ਕਰ ਆਉਣ । ਅਗਰ ਪਿਛਲੀ ਸਰਕਾਰ ਕੋਈ ਗਲਤੀ ਕਰ ਗਈ ਹੈ ਤਾਂ ਸਾਨੂੰ ਉਹ ਰਿਪੀਟ ਨਹੀਂ ਕਰਨੀ ਚਾਹੀਦੀ । ਇਨ੍ਹਾਂ ਦੇ ਵਕਤ ਤਾਂ ਫੋਕਲ ਪੁਆਇਟ ਹੁੰਦੇ ਹੀ ਨਹੀਂ ਸਨ । ਮੈਂ ਫਿਰ ਕਹਿੰਦਾ ਹਾਂ ਕਿ ਹਲਕੇ ਦੇ ਜਿਹੜੇ ਲੈਜਿਸਲੇਟਰਜ਼ ਹਨ ਉਨ੍ਹਾਂ ਤੋਂ ਪਹਿਲਾਂ ਮਸ਼ਵਰਾ ਲੈਣਾ ਚਾਹੀਦਾ ਹੈ, ਭਾਵੇਂ ਉਹ ਲੈਜਿਸਲੇਟਰਜ਼ ਕਿਸੇ ਵੀ ਪਾਰਟੀ ਨਾਲ ਸਬੰਧ ਰਖਦੇ ਹੋਣ ।

ਡਿਪਟੀ ਸਪੀਕਰ ਸਾਹਿਬ, ਮੈਂ ਰੋਡ ਟਰਾਂਸਪੋਰਟ ਦੇ ਬਾਰੇ ਇਕ ਗੱਲ ਕਰਨੀ ਹੈ । ਇਹ 25% ਪਰਮਿਟ ਜਿਹੜੇ ਸ਼ਡਿਊਲਡ ਕਾਸਟਸ ਦੀਆਂ ਕੁਝ ਕੋਆਪਰੇਟਿਵ ਸੁਸਾਇਟੀਆਂ ਨੂੰ ਦੇਣੇ

ਹਨ ਇਸ ਲਈ ਮੈਂ ਸਰਕਾਰ ਨੂੰ ਮੁਬਾਰਕਬਾਦ ਪੇਸ਼ ਕਰਦਾ ਹਾਂ । ਅੱਜ ਤਕ ਕਿਸੇ ਸਰਕਾਰ ਨੇ ਵੀ ਪਛੜੀਆਂ ਸ਼੍ਰੇਣੀਆਂ ਲਈ ਇਤਨਾ ਕੁਝ ਨਹੀਂ ਕੀਤਾ ਜਿਤਨਾ ਕਿ ਇਸ ਸਰਕਾਰ ਨੇ ਕੀਤਾ ਹੈ । ਬੈਕਵਰਡ ਕਲਾਸਿਜ਼, ਐਕਸ ਸਰਵਿਸਮੈਨ, ਐਜੂਕੇਟਿਡ ਅਨਇੰਪਲਾਇਡ ਅਤੇ ਪੁਲੀਟੀਕਲ ਸਫਰੱਰਜ਼ ਨੂੰ ਵੀ 25% ਰੂਟ ਪਰਮਿਟ ਦਿੱਤੇ ਜਾਣੇ ਹਨ । ਇਸ ਦੇ ਲਈ ਵੀ ਮੈਂ ਇਸ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਮਾਸਟਰ ਪਲਾਨ ਅਧੀਨ ਲੱਗ ਭਗ 2.5 ਲਖ ਕਿਲੋਮੀਟਰ ਤੱਕ ਰੋਡ ਟਰਾਂਸਪੋਰਟ ਸੇਵਾਵਾਂ ਲਈ ਰੂਟ ਪਰਮਿਟ ਜਾਰੀ ਕੀਤੇ ਜਾਣਗੇ ਅਤੇ ਇਸ ਲਈ 1200 ਬੱਸਾਂ ਹੋਰ ਚਲਾਈਆਂ ਜਾਣਗੀਆਂ । ਰਿਜ਼ਰਵੇਸ਼ਨ ਦੀ ਗਲ ਕਰਦੇ ਹੋਏ ਮੈਂ ਇਹ ਕਹਾਂਗਾ ਕਿ ਜੇ ਕੁਝ ਪਰਸੈਂਟੇਜ ਮੁਸਲਮਾਨ ਭਰਾਵਾਂ ਲਈ ਰਿਜ਼ਰਵੇਸ਼ਨ ਕਰ ਦਿਤੀ ਜਾਵੇ ਤਾਂ ਇਸ ਨਾਲ ਸੈਕੂਲਰਿਜ਼ਮ ਦੀ ਇੱਕ ਹੋਰ ਮਿਸਾਲ ਅਸੀਂ ਪੇਸ਼ ਕਰ ਸਕਾਂਗੇ ।

**ਸ਼੍ਰੀ ਡਿਪਟੀ ਸਪੀਕਰ :** ਤੁਸੀਂ ਹੁਣ ਵਾਈਂਡ ਅਪ ਕਰੋ ।

**ਹਾਜੀ ਅਨਵਰ ਅਹਿਮਦ ਖਾਨ :** ਮੈਂ ਅਜੇ 8 ਮਿੰਟ ਹੀ ਬੋਲਿਆ ਹਾਂ । ਡਿਪਟੀ ਸਪੀਕਰ ਸਾਹਿਬ, ਹੈਲਥ ਦੇ ਮਹਿਕਮੇ ਬਾਰੇ ਵੀ ਮੈਂ ਅਰਜ਼ ਕਰਨੀ ਹੈ । ਮਾਲੇਰਕੋਟਲਾ ਵਿੱਚ ਟੀ. ਬੀ. ਦੀ ਪਰਸੈਂਟੇਜ ਬਹੁਤ ਜ਼ਿਆਦਾ ਹੈ । ਅਦਾਦੋਸ਼ੁਮਾਰ ਕਢਾ ਕੇ ਦੇਖ ਲਓ । ਇਥੇ 25% ਮਰੀਜ਼ ਟੀ. ਬੀ. ਦੇ ਸਨ । ਇਸ ਮੌਜੂਦਾ ਹਕੂਮਤ ਨੇ ਬੜੀ ਜਦੋਂ ਜਹਿਦ ਕੀਤੀ ਅਤੇ ਹੁਣ ਇਸ ਦੀ ਗਿਣਤੀ 16% ਰਹਿ ਗਈ ਹੈ । ਜਿਥੇ 16% ਆਦਮੀ ਟੀ. ਬੀ. ਦੇ ਮਰੀਜ਼ ਹੋਣ ਉਥੇ ਲੋਕਾਂ ਦੀ ਸਿਹਤ ਦੀ ਕੀ ਹਾਲਤ ਹੋਵੇਗੀ । ਇਸ ਦੇ ਲਈ ਥੋੜ੍ਹਾ ਬਹੁਤ ਹੱਲ ਕੱਢਿਆ ਗਿਆ ਹੈ ਪਰ ਜਿਤਨਾ ਕੰਮ ਕਰਨਾ ਚਾਹੀਦਾ ਸੀ ਉਤਨਾ ਨਹੀਂ ਕਰ ਸਕੇ । ਹੈਲਥ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ ਹਨ । ਉਨ੍ਹਾਂ ਦੀ ਹੈਲਥ ਵੀ ਖ਼ਰਾਬ ਰਹਿੰਦੀ ਹੈ । ਖੁਦਾ ਤਾਲਾ ਉਨ੍ਹਾਂ ਦੀ ਹੈਲਥ ਠੀਕ ਰਖੇ । ਇਸ ਲਈ ਮੈਂ ਕਹਾਂਗਾ ਕਿ ਮਾਲੇਰਕੋਟਲੇ ਵਿੱਚ ਟੀ. ਬੀ. ਦਾ ਇਕ ਹਸਪਤਾਲ ਖੁੱਲ੍ਹਣਾ ਚਾਹੀਦਾ ਹੈ । ਜਿਥੇ 16% ਆਦਮੀ ਟੀ. ਬੀ. ਦੇ ਮਰੀਜ਼ ਹੋਣ ਉਥੇ ਦੀ ਕੀ ਹਾਲਤ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੇ ਬਾਰੇ ਗੱਲ ਕਰਨੀ ਹੈ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਗਜ਼ਟਿਡ ਅਫ਼ਸਰਾਂ ਨੂੰ ਪਕੜਨ ਲਈ ਵਿਜੀਲੈਂਸ ਬਿਊਰੋ ਕਾਇਮ ਕਰ ਦਿੱਤਾ ਗਿਆ ਹੈ । ਇਸ ਮਹਿਕਮੇ ਰਾਹੀਂ ਅਸੀਂ ਕੁਰੱਪਸ਼ਨ ਨੂੰ ਦੂਰ ਕਰਨ ਲਈ ਕਾਫੀ ਹੱਦ ਤਕ ਕਾਮਯਾਬ ਹੋ ਜਾਵਾਂਗੇ । ਲੇਕਿਨ ਦੁੱਖ ਦੀ ਗੱਲ ਇਹ ਹੈ ਕਿ ਵਿਜੀਲੈਂਸ ਬਿਊਰੋ ਨੂੰ ਜਿਤਨਾ ਕੁਝ ਕਰਨਾ ਚਾਹੀਦਾ ਹੈ ਉਹ ਨਹੀਂ ਕੀਤਾ ਗਿਆ । ਸਾਬਕਾ ਰਾਜ ਵਿਚ ਜਿਨ੍ਹਾਂ ਲੋਕਾਂ ਨੇ ਕੁਰੱਪਸ਼ਨ ਕੀਤੀ ਸੀ, ਉਸ ਬਾਰੇ ਕੁਝ ਨਹੀਂ ਕੀਤਾ ਗਿਆ । ਮੈਂ ਇਥੇ ਹਾਊਸ ਵਿਚ 30, 30 ਹਜ਼ਾਰ ਦੇ ਸਾਈਨ ਕੀਤੇ ਹੋਏ ਚੈਕ ਲਹਿਰਾਏ, ਫਿਰ ਵੀ ਕੋਈ ਫਾਇਦਾ ਨਹੀਂ ਹੋਇਆ, ਕੋਈ ਅਮਲ ਉਸ ਉਤੇ ਨਹੀਂ ਹੋਇਆ । ਪਤਾ ਨਹੀਂ ਕੀ ਗੱਲ ਹੋ ਜਾਂਦੀ ਹੈ, ਕੀ ਸਮਝੌਤੇ ਹੋ ਜਾਂਦੇ ਹਨ । ਡਿਪਟੀ ਸਪੀਕਰ ਸਾਹਿਬ, ਕੀ ਬਟਾਲੇ ਵਿਖੇ ਮਸਜਿਦ ਵਿਚ ਕਾਂਗਰਸ ਭਵਨ ਨਹੀਂ ਬਣਾਇਆ ਗਿਆ ? ਇਸ ਬਾਰੇ ਕੀ ਐਕਸ਼ਨ ਹੁਣ ਤੱਕ ਲਿਆ ਗਿਆ ਹੈ ? ਅਸੀਂ ਸ਼ਾਂਤੀ ਨਾਲ ਰਹਿਣਾ ਚਾਹੁੰਦੇ ਹਾਂ ਨਹੀਂ ਤਾਂ ਅਸੀਂ ਕੱਲ ਹੀ ਜਥਾ ਲੈ ਕੇ ਉਥੇ ਕਬਜ਼ਾ ਕਰ ਸਕਦੇ ਹਾਂ । ਅਸੀਂ ਲਾਅ ਐਂਡ ਆਰਡਰ ਆਪਣੇ ਹੱਥ ਵਿਚ ਨਹੀਂ ਲੈਣਾ ਚਾਹੁੰਦੇ । ਇਨ੍ਹਾਂ ਨੂੰ ਖੁਦ ਸ਼ਰਮ ਆਉਣੀ ਚਾਹੀਦੀ ਹੈ ।

[ਹਾਜੀ ਅਨਵਰ ਅਹਿਮਦ ਖਾਨ]

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਰਿਜ਼ਰਵੇਸ਼ਨ ਦੀ ਗੱਲ ਕਰਨਾ ਚਾਹੁੰਦਾ ਹਾਂ । ਮੈਂ ਮੁਸਲਮਾਨ ਭਰਾਵਾਂ ਲਈ ਰਿਜ਼ਰਵੇਸ਼ਨ ਦੀ ਮੰਗ ਕਰਦਾ ਹਾਂ । ਸਿਪਾਹੀ ਤੋਂ ਲੈ ਕੇ ਐਸ. ਪੀ. ਤੱਕ ਕੋਈ ਮੁਸਲਮਾਨ ਤੁਹਾਨੂੰ ਨਹੀਂ ਲਭੇਗਾ । ਯੂ. ਪੀ. ਦਾ ਇੱਕ ਐਸ. ਪੀ. ਇਨ੍ਹਾਂ ਨੇ ਲਿਆਂਦਾ ਹੈ । ਮੈਜਿਸਟਰੇਟ ਤੋਂ ਲੈ ਕੇ ਹਾਈ ਕੋਰਟ ਦੇ ਜੱਜ ਤੱਕ ਕੋਈ ਤੁਹਾਨੂੰ ਮੁਸਲਮਾਨ ਨਹੀਂ ਲਭੇਗਾ । ਕਿਸੇ ਵੀ ਮਹਿਕਮੇ ਵਿਚ ਚਲੇ ਜਾਵੋ, ਇਰੀਗੇਸ਼ਨ ਦੇ ਮਹਿਕਮੇ ਵਿਚ ਚਲੇ ਜਾਵੋ......।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਰਿਜ਼ਰਵੇਸ਼ਨ ਮੁਸਲਮਾਨ ਭਰਾਵਾਂ ਲਈ ਵੀ ਹੋਣੀ ਚਾਹੀਦੀ ਹੈ ।

**ਚੌਧਰੀ ਸੁੰਦਰ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਇਹ ਕੁਐਸਚਨ ਆਵਰ ਨਹੀਂ ਹੈ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਸਾਡੀ ਆਬਾਦੀ ਪੰਜਾਬ ਵਿੱਚ ਤਕਰੀਬਨ 5 ਲੱਖ ਹੋਣੀ ਹੈ । ਅਸੀਂ ਮਾਇਨਾਰਟੀ ਵਿੱਚ ਹਾਂ । ਤੁਸੀਂ ਛੋਟੀ ਜਿਹੀ ਮਿਸਾਲ ਲੈ ਲਓ । ਵਿਧਾਨ ਸਭਾ ਵਿਚ ਇੱਕ ਚਪੜਾਸੀ ਤੋਂ ਲੈ ਕੇ ਸੈਕਟਰੀ ਤੱਕ ਇੱਕ ਮੁਲਾਜ਼ਮ ਵੀ ਤੁਹਾਨੂੰ ਮੁਸਲਮਾਨ ਨਹੀਂ ਮਿਲੇਗਾ । ਮੈਂ ਤੁਹਾਡੇ ਰਾਹੀਂ ਹਕੂਮਤ ਤੱਕ ਇਹ ਆਵਾਜ਼ ਪਹੁੰਚਾਉਣਾ ਚਾਹੁੰਦਾ ਹਾਂ । ਮੈਂ ਗਵਰਨਰ ਐਡਰੈਸ ਤੇ ਜਿਹੜੀ ਮੋਸ਼ਨ ਪੇਸ਼ ਕੀਤੀ ਗਈ ਹੈ ਉਸ ਦੀ ਤਾਈਦ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ ।

**ਡਾਕਟਰ ਸਾਧੂ ਰਾਮ** (ਫਗਵਾੜਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਧੰਨਵਾਦ ਦੇ ਮਤੇ ਤੇ ਬੋਲਣ ਲਈ ਟਾਈਮ ਦਿੱਤਾ ਹੈ । ਇਹ ਠੀਕ ਹੈ ਕਿ ਇਸ ਸਰਕਾਰ ਨੇ ਖੇਤੀ ਬਾੜੀ ਵਿੱਚ ਬਹੁਤ ਵਾਧਾ ਕੀਤਾ ਹੈ । ਇਤਨੀ ਡਿਵੈਲਪਮੈਂਟ ਕਿਸੇ ਪਿਛਲੀ ਸਰਕਾਰ ਨੇ ਨਹੀਂ ਕੀਤੀ । ਉਨ੍ਹਾਂ ਦਾ ਵੀ ਕੋਈ ਕਸੂਰ ਨਹੀਂ । ਉਨ੍ਹਾਂ ਨੇ ਇਸ ਪਾਸੇ ਧਿਆਨ ਹੀ ਨਹੀਂ ਦਿੱਤਾ ਸੀ । ਇਸ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਨੇ ਬਹੁਤ ਅਗਾਂਹ ਵਧੂ ਕਦਮ ਚੁਕੇ ਹਨ । ਇਥੇ ਪੈਦਾਵਾਰ ਵਧੀ ਹੈ, ਨਵੇਂ ਨਵੇਂ ਬੀਜ ਕਿਸਾਨਾਂ ਨੂੰ ਦਿੱਤੇ ਗਏ ਹਨ । ਇਥੇ ਕਣਕ ਬਹੁਤ ਪੈਦਾ ਹੋਈ ਹੈ । ਕਰੋੜਾਂ ਰੁਪਏ ਦੇ ਜੰਗਲਾਤ ਸਨ । ਬਹੁਤ ਵਧੀਆ ਲੱਕੜ ਹੁੰਦੀ ਸੀ ਅਤੇ ਤੇਲ ਉਸ ਵਿਚੋਂ ਐਕਸਪੋਰਟ ਹੁੰਦਾ ਸੀ, ਤੁਸੀਂ ਵੀ ਉਸ ਮੌਕੇ ਤੇ ਸਾਡੇ ਨਾਲ ਸੀ, ਪਰ ਸਾਡੇ ਨਾਲ ਵਿਤਕਰਾ ਕੀਤਾ ਜਾਂਦਾ ਰਿਹਾ ਹੈ । ਇਹ ਵੀ ਵੇਖਣਾ ਚਾਹੀਦਾ ਹੈ । ਇਸ ਦੇ ਨਾਲ ਹੀ ਵਜ਼ੀਰਾਂ ਵਿੱਚ ਅਤੇ ਐਮ. ਐਲ. ਏਜ਼ ਵਿੱਚ ਕੁਰਪਸ਼ਨ ਬਹੁਤ ਘਟੀ ਹੈ । ਲੇਕਿਨ ਅਫ਼ਸਰਾਂ ਵਿੱਚ ਕੁਰੱਪਸ਼ਨ ਹਾਲੇ ਵੀ ਉਸੇ ਤਰ੍ਹਾਂ ਹੈ । ਇਥੇ ਦੀ ਕਲੀ ਨਾਲ ਬਹੁਤ ਦਾਗ ਮਿੱਟ ਗਏ ਹਨ, ਪਰ ਕੁਝ ਅਜੇ ਅਫ਼ਸਰ ਹਨ ਉਨ੍ਹਾਂ ਦੇ ਧੱਬੇ ਧੋਣ ਲਈ ਇੰਗਲੈਂਡ ਜਾਂ ਜਰਮਨੀ ਤੋਂ ਕਲੀ ਮੰਗਾ ਕੇ ਵਰਤਣੀ ਚਾਹੀਦੀ ਹੈ, ਹੋ ਸਕਦਾ ਹੈ ਉਸ ਨਾਲ ਉਨ੍ਹਾਂ ਦੇ ਮੂੰਹ ਦਾ ਰੰਗ

**Expunged as ordered by the Chair.

ਬਦਲ ਜਾਵੇ, ਮਿਸਾਲ ਦੇ ਤੌਰ ਤੇ ਕੱਲ ਮੈਂ ਕਿਸੇ ਅਫਸਰ ਕੋਲ ਕਿਸੇ ਕੰਮ ਵਾਸਤੇ ਗਿਆ ਤਾਂ ਉਹ ਕਹਿਣ ਲੱਗਾ ਕਿ ਮੈਂ ਉਸ ਅਫਸਰ ਦੇ ਆਰਡਰ, ਜੋ ਮੈਂ ਲੈਕੇ ਗਿਆ ਸੀ, ਨਹੀਂ ਮੰਨਦਾ, ਵੱਡੇ ਅਫਸਰ ਦੀ ਮਨਜ਼ੂਰੀ ਚਾਹੀਦੀ ਹੈ। ਜਦੋਂ ਮੈਂ ਉਸ ਨੂੰ ਥੋੜ੍ਹਾ ਉਚੀ ਬੋਲਿਆ ਤਾਂ ਉਸ ਨੇ ਝੱਟ ਅਸਿਸਟੈਂਟ ਡਾਇਰੈਕਟਰ ਨੂੰ ਕਹਿ ਦਿੱਤਾ ਕਿ ਇਸ ਦਾ ਕੰਮ ਨਹੀਂ ਕਰਨਾ। ਇਸ ਤਰ੍ਹਾਂ ਦਾ ਵਿਹਾਰ ਔਰ ਤਰੀਕਾ ਚਲ ਰਿਹਾ ਹੈ। ਜਦੋਂ ਅਸੀਂ ਨਵੇਂ ਨਵੇਂ ਆਏ ਸੀ ਤਾਂ ਅਫਸਰ ਥੋੜ੍ਹਾ ਬਹੁਤ ਡਰਦੇ ਸਨ ਪਰ ਹੁਣ ਉਨ੍ਹਾਂ ਨੂੰ ਪਤਾ ਲਗ ਗਿਆ ਹੈ ਕਿ ਜੇਕਰ ਉਨ੍ਹਾਂ ਨਾਲ ਕੋਈ ਇਕ ਗੁੱਸੇ ਹੋ ਜਾਵੇ ਤਾਂ ਉਹ ਦੂਸਰੇ ਨੂੰ ਫੜ ਲੈਂਦੇ ਹਨ। ਇਸ ਲਈ ਇਸ ਵਾਤਾਵਰਣ ਨੂੰ ਸੁਧਾਰਨਾ ਚਾਹੀਦਾ ਹੈ। ਜੇਕਰ ਮਿਸਾਲ ਦੇ ਤੌਰ ਤੇ ਅਸੀਂ ਉਸ ਅਫਸਰ ਨਾਲ ਉਲਝਦੇ ਹਾਂ, ਝਗੜਦੇ ਹਾਂ ਤਾਂ ਉਹ ਝੱਟ ਵਜ਼ੀਰ ਪਾਸ ਸ਼ਿਕਾਇਤ ਕਰ ਦਿੰਦਾ ਹੈ ਕਿ ਇਹ ਐਮ.ਐਲ.ਏ. ਮੇਰੇ ਪਾਸੋਂ ਨਜਾਇਜ਼ ਕੰਮ ਕਰਵਾਉਣ ਲਈ ਆਇਆ ਸੀ, ਮੈਂ ਕੀਤਾ ਨਹੀਂ, ਇਸ ਲਈ ਇਹ ਮੇਰੇ ਨਾਲ ਗੁੱਸੇ ਹੋਇਆ ਹੈ। ਕਈ ਅਫਸਰ ਬਹੁਤ ਚਿਰਾਂ ਦੇ ਲੱਗੇ ਹੋਏ ਹਨ। ਉਹ ਕੀ ਕਰਦੇ ਹਨ ਜੇਕਰ ਕਾਂਗਰਸ ਦਾ ਰਾਜ ਸੀ ਤਾਂ ਕਾਂਗਰਸ ਦੇ ਯੈਸਮੈਨ ਬਣੇ ਹੋਏ ਸਨ ਔਰ ਜੇਕਰ ਅਕਾਲੀ-ਜਨਤਾ ਪਾਰਟੀ ਆ ਗਈ ਹੈ ਤਾਂ ਹੁਣ ਇਸ ਦੇ ਯੈਸਮੈਨ ਬਣ ਗਏ ਹਨ। ਜਿਹੜੇ ਇਸ ਤਰ੍ਹਾਂ ਦੇ ਅਫਸਰ ਹਨ ਉਨ੍ਹਾਂ ਨੂੰ ਸੁਧਾਰਨ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਮਿਸਾਲ ਯਾਦ ਆ ਗਈ ਹੈ। ਇਕ ਵਾਰੀ ਇਕ ਜੱਟ ਬਲਦ ਵਾਹੁੰਦਾ ਸੀ। ਉਥੇ ਸਿਪਾਹੀ ਗਿਆ ਤਾਂ ਉਹ ਕਹਿੰਦਾ ਹੈ ਕਿ ਇਹ ਪਿੰਡ ਕਿਹੜਾ ਹੈ ਤਾਂ ਜੱਟ ਕਹਿਣ ਲੱਗਾ, "ਇਹ ਸੌਹਰਿਆਂ ਨੇ ਦਿੱਤਾ ਹੈ।" (ਹਾਸਾ) ਸਿਪਾਹੀ ਨੇ ਪੁੱਛਿਆ ਕਿ ਫਲਾਣੇਂ ਪਿੰਡ ਨੂੰ ਰਾਹ ਕਿਹੜਾ ਜਾਂਦਾ ਹੈ ਤਾਂ ਉਹ ਕਹਿਣ ਲੱਗਾ, "ਇਹ ਮੈਨੂੰ ਮੁਕਲਾਵੇ ਵਿਚ ਦਿੱਤਾ ਹੈ"। (ਹਾਸਾ) ਡਿਪਟੀ ਸਪੀਕਰ ਸਾਹਿਬ, ਅਸੀਂ ਇਥੇ ਇਲੈਕਟ ਹੋ ਕੇ ਆਏ ਹਾਂ, ਕੋਈ ਘਬਰਾਹਟ ਵਾਲੀ ਗੱਲ ਨਹੀਂ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਐਸੇ ਅਫਸਰਾਂ ਦੇ ਵਤੀਰੇ ਨੂੰ ਬਦਲਣ ਦੀ ਲੋੜ ਹੈ।

ਅਸੀਂ ਹਰੀਜਨ ਬੈਠੇ ਹਾਂ। ਅਸੀਂ ਇਹ ਨਹੀਂ ਕਹਿੰਦੇ ਕਿ ਸਾਨੂੰ ਜ਼ਮੀਨ ਦਿਓ। ਜੇਕਰ ਤੁਹਾਡੇ ਪਾਸ ਜ਼ਮੀਨ ਨਹੀਂ ਹੈ ਤਾਂ ਨਾ ਦਿਓ, ਅਸੀਂ ਨਹੀਂ ਮੰਗਦੇ ਲੇਕਿਨ। ਜੋ ਪੁਰਾਣੀਆਂ ਸ਼ਰਤਾਂ ਤੀਹ ਸਾਲਾਂ ਤੋਂ ਚੱਲੀਆਂ ਆ ਰਹੀਆਂ ਹਨ, ਜੋ ਰਿਆਇਤਾਂ ਮਿਲੀਆਂ ਹਨ ਉਹ ਨਾ ਬੰਦ ਕਰੋ। ਜੇਕਰ ਤੁਹਾਡੇ ਪਾਸ ਜ਼ਮੀਨ ਨਹੀਂ ਹੈ, ਤਾਂ ਨਾ ਦਿਓ, ਪੈਸਾ ਨਹੀਂ ਹੈ ਤਾਂ ਨਾ ਦਿਓ। ਜ਼ਮੀਨ ਬਾਰੇ ਹੁਣ ਤੁਸੀਂ ਪੰਜ ਏਕੜ ਦੀ ਗੱਲ ਕਰ ਦਿੱਤੀ ਹੈ। ਪੰਜ ਏਕੜ ਤੇ ਤਾਂ ਪਰੀਵਾਰ ਗੁਜ਼ਾਰਾ ਨਹੀਂ ਕਰ ਸਕਦਾ। ਸਾਡੇ ਨਿਆਣੇ ਵੀ ਜੱਟਾਂ ਨਾਲੋਂ ਵੱਧ ਹੁੰਦੇ ਹਨ, ਉਹ ਸਾਰੇ ਨਿਆਣੇ ਕਿਵੇਂ ਜ਼ਮੀਨ ਤੇ ਗੁਜ਼ਾਰਾ ਕਰ ਸਕਦੇ ਹਨ। ਜੇਕਰ ਤੁਸੀਂ ਸਾਨੂੰ ਹੋਰ ਕੁਝ ਨਹੀਂ ਦੇਣਾ ਤਾਂ ਸਾਨੂੰ ਆਪਣੇ ਨਾਲੋਂ ਤੋੜੋ ਨਾ, ਸਗੋਂ ਜੋੜਨ ਦਾ ਯਤਨ ਕਰੋ। ਜਿਹੜੇ ਤਕੜੇ ਤਕੜੇ ਲੋਕ ਹਨ ਉਹ ਹੀ ਉਪਰ ਵੱਡੇ ਵੱਡੇ ਅਫਸਰ ਬਣਦੇ ਹਨ ਪਰ ਛੋਟੇ ਦਾ ਲੜਕਾ ਤਾਂ ਦਸਵੀਂ ਜਮਾਤ ਤਕ ਨਹੀਂ ਜਾਂਦਾ ਕਿਉਂਕਿ ਜਿਸਦੇ ਚਾਰ ਪੰਜ ਲੜਕੇ ਹੁੰਦੇ ਹਨ ਉਹ ਉਨ੍ਹਾਂ ਨੂੰ ਚੰਗੀ ਤਰ੍ਹਾਂ ਪੜ੍ਹਾ ਨਹੀਂ ਸਕਦਾ। ਪਹਿਲਾਂ ਇਹ ਹੁੰਦਾ ਸੀ ਕਿ ਜੇਕਰ ਸਾਡਾ ਲੜਕਾ ਅੱਠਵੀਂ ਪਾਸ ਵੀ ਹੋ ਜਾਂਦਾ ਸੀ ਤਾਂ ਉਸ ਨੂੰ ਪੁਲਿਸ ਵਿਚ, ਪੀ.ਏ.ਪੀ. ਵਿਚ ਜਾਂ ਹੋਰ ਕਿਧਰੇ ਨੌਕਰ ਕਰਵਾ ਦਿੰਦੇ ਸੀ ਪਰ ਸਰਕਾਰ ਨੇ ਉਹ ਚੀਜ਼ ਵੀ ਹੁਣ ਬੰਦ ਕਰ ਦਿੱਤੀ ਹੈ। ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿਇਹ ਆਰਡਰ ਤੁਸੀਂ ਆਪਣੇ ਤੁਰੰਤ ਵਾਪਸ ਲਵੋ। ਇਹ ਗੱਲ ਮੈਂ ਹੀ ਇਕੱਲਾ ਨਹੀਂ ਕਹਿੰਦਾ ਸਗੋਂ ਪੰਜਾਬ ਦੇ ਸਾਰੇ ਹੀ ਹਰੀਜਨ ਕਹਿੰਦੇ ਹਨ (ਥੰਪਿੰਗ)

[ਡਾਕਟਰ ਸਾਧੂ ਰਾਮ]

ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੇ 12 ਜ਼ਿਲ੍ਹੇ ਹਨ । ਉਨ੍ਹਾਂ ਵਿਚ ਤੁਸੀਂ ਵੇਖੋ ਸਾਡੇ ਹਰੀਜਨ ਅਫ਼ਸਰ ਬਹੁਤ ਹੀ ਘਟ ਹਨ । ਇਹ ਕਿਉਂ ਹੈ ? ਕਿਉਂਕਿ ਉਪਰ ਐਂਟੀ ਹਰੀਜਨ ਅਫ਼ਸਰ ਬੈਠੇ ਹਨ । ਸਾਡੇ ਪੜ੍ਹੇ ਲਿਖੇ ਮੁੰਡੇ ਵੀ ਕਾਫੀ ਹਨ ਪਰ ਕੰਪੀਟੀਸ਼ਨਾਂ ਵਿਚ ਜਿਹੜੇ ਐਂਟੀ ਹਰੀਜਨ ਅਫ਼ਸਰ ਹਨ ਉਹ ਸਾਡੇ ਮੁੰਡਿਆਂ ਦੇ ਪਰਚੇ ਤੇ ਘੱਟ ਨੰਬਰ ਲਾਉਂਦੇ ਹਨ, ਇਹ ਇਤਰਾਜ਼ ਲਗਾ ਦਿੰਦੇ ਹਨ ਕਿ ਇਸ ਨੇ ਕਾਗਜ਼ ਲੰਬਾ ਲਗਾਇਆ ਹੈ ਪਰ ਜਿਹੜੇ ਦੂਸਰੇ ਮੁੰਡੇ ਹੁੰਦੇ ਹਨ ਉਨ੍ਹਾਂ ਦੇ ਨੰਬਰ ਜ਼ਿਆਦਾ ਲਗਾਉਂਦੇ ਹਨ ਤਾਂਕਿ ਉਹੀ ਅੱਗੇ ਆ ਸਕਣ ਅਤੇ ਹਰੀਜਨ ਮੁੰਡੇ ਅੱਗੇ ਨਾ ਆ ਸਕਣ । ਇਸ ਲਈ ਮੇਰੀ ਬੇਨਤੀ ਹੈ ਕਿ ਸਾਨੂੰ ਕੋਟੇ ਦੇ ਹਿਸਾਬ ਨਾਲ ਪੋਸਟਾਂ ਦਿੱਤੀਆਂ ਜਾਣ । ਮੈਂ ਕਹਿੰਦਾ ਹਾਂ ਕਿ ਅਸੀਂ ਸਾਰੇ ਹੀ ਅਸਤੀਫੇ ਦੇ ਦਿੰਦੇ ਹਾਂ ਲੇਕਿਨ ਜੋ ਸਾਡੇ ਹੱਕ ਹਨ, ਜੋ ਸਾਡੇ ਹੱਕ ਬਣਦੇ ਹਨ ਉਹ ਜ਼ਰੂਰ ਦਿਓ ਔਰ ਜਿਹੜੀ ਹਰੀਜਨ ਬਰਾਦਰੀ ਹੈ ਉਨ੍ਹਾਂ ਨੂੰ ਨਾਲ ਰਲਾਓ । ਇਸ ਵੇਲੇ ਉਨ੍ਹਾਂ ਨੂੰ ਨਾਲ ਰਲਾਉਣ ਦੀ ਲੋੜ ਹੈ । ਲੇਕਿਨ ਉਨ੍ਹਾਂ ਨੂੰ ਦਿੱਤਾ ਕੀ ਹੈ ? ਪਹਿਲੀ ਸਰਕਾਰ ਨੇ ਰੌਲਾ ਬੜਾ ਪਾਇਆ ਸੀ ਕਿ ਅਸੀਂ ਹਰੀਜਨਾਂ ਨੂੰ ਪਲਾਟ ਦਿੱਤੇ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ 83 ਪਿੰਡ ਹਨ । ਇਕ ਘਰ ਵੀ ਅਜੇ ਤਕ ਹਰੀਜਨਾਂ ਨੂੰ ਨਹੀਂ ਬਣਾ ਕੇ ਦਿੱਤਾ ਗਿਆ । ਸਵਾਲ ਭੇਜਿਆ ਤਾਂ ਹੁਣ ਪਤਾ ਲੱਗਿਆ ਕਿ ਮੇਰੇ ਹਲਕੇ ਵਿਚ ਚਾਰ ਪਿੰਡ ਸਕੀਮ ਵਿਚ ਐਡਜਸਟ ਕੀਤੇ ਹਨ ਔਰ ਉਥੇ ਹਾਊਸਿੰਗ ਬੋਰਡ ਨੇ ਮਕਾਨ ਬਣਾ ਕੇ ਦੇਣੇ ਹਨ । ਇਸ ਵੇਲੇ ਹਾਲਤ ਪਿੰਡਾਂ ਵਿਚ ਸਾਡੀ ਇਹ ਹੈ ਕਿ ਜੇਕਰ ਅਸੀਂ ਝੋਨਾ ਝਾੜਨ ਤੋਂ ਥੋੜ੍ਹਾ ਜਿਹਾ ਵੀ ਇਨਕਾਰ ਕਰਦੇ ਹਾਂ ਤਾਂ ਜੱਟ ਸਵੇਰੇ ਹੀ ਕਹਿ ਦਿੰਦਾ ਹੈ ਕਿ ਚੰਗਾ ਫਿਰ ਨਿਕਲਣਾ ਬਾਹਰ, ਆਉਣਾ ਸਾਡੇ ਖੇਤਾਂ ਵਿਚ । ਅਸੀਂ ਉਨ੍ਹਾਂ ਦੇ ਹੀ ਖੇਤਾਂ ਵਿਚ ਟੱਟੀ ਜਾਣਾ ਹੁੰਦਾ ਹੈ । ਇਸ ਲਈ ਮੈਂ ਪੰਜਾਬ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜੇਕਰ ਹੋਰ ਕੁਝ ਨਹੀਂ ਬਣਾਉਣਾ ਤਾਂ ਸਾਡੇ ਵਾਸਤੇ ਪਿੰਡਾਂ ਵਿਚ ਟੱਟੀਆਂ ਹੀ ਬਣਵਾ ਦਿਓ । ਜੇਕਰ ਕਿਸੇ ਪਿੰਡ ਵਿਚ 100 ਘਰ ਹਨ ਤਾਂ ਉਥੇ ਦਸ ਟੱਟੀਆਂ ਔਰਤਾਂ ਲਈ ਔਰ 10 ਟੱਟੀਆਂ ਮਰਦਾਂ ਲਈ ਬਣਵਾ ਦਿਓ ਤਾਕਿ ਅਸੀਂ ਕਹਿ ਸਕੀਏ ਕਿ ਅਸੀਂ ਟੱਟੀ ਇਥੇ ਹੀ ਫਿਰ ਲਵਾਂਗੇ, ਤੁਹਾਡੀਆਂ ਜ਼ਮੀਨਾਂ ਵਿਚ ਨਹੀਂ ਜਾਵਾਂਗੇ । ਡਿਪਟੀ ਸਪੀਕਰ ਸਾਹਿਬ, ਅੱਜ ਹਾਲਾਤ ਸਾਡੇ ਉਲਟ ਜਾ ਰਹੇ ਹਨ । ਮੈਂ ਸਮਝਦਾ ਹਾਂ ਕਿ ਇਹ ਇਸ ਕਰਕੇ ਹੈ ਕਿ ਐਂਟੀ ਸ਼ਡਿਊਲਡ ਕਾਸਟਸ ਲੋਕ ਬੈਠੇ ਹਨ, ਉਹ ਨਹੀਂ ਚਾਹੁੰਦੇ ਕਿ ਅਸੀਂ ਵੀ ਉਨ੍ਹਾਂ ਦੇ ਬਰਾਬਰ ਬੈਠ ਸਕੀਏ । ਇਸ ਲਈ ਮੈਂ ਇਹ ਕਹਾਂਗਾ ਕਿ ਸਰਕਾਰ ਵਿਚ ਅਤੇ ਸਰਕਾਰ ਤੋਂ ਬਾਹਰ ਵੀ ਉਹ ਲੋਕ ਸਾਡੇ ਖਿਲਾਫ ਬੋਲਦੇ ਹਨ । ਡਿਪਟੀ ਸਪੀਕਰ ਸਾਹਿਬ, ਸੰਨ 1980 ਤਕ ਤਾਂ ਰੈਜ਼ਰਵੇਸ਼ਨ ਹੈ, ਉਸ ਨੂੰ ਨਾ ਸਰਕਾਰ ਤੇ ਨਾ ਹੋਰ ਕੋਈ ਹਟਾ ਸਕਦਾ ਹੈ ਲੇਕਿਨ ਇਹ ਮਿਹਰਬਾਨੀ ਕਰੋ ਕਿ ਜਿਹੜਾ ਪਹਿਲਾ ਐਕਟ ਲਾਗੂ ਹੈ ਉਹੀ ਲਾਗੂ ਰੱਖੋ ।

ਡਿਪਟੀ ਸਪੀਕਰ ਸਾਹਿਬ, ਮੈਂ ਕਈਆਂ ਕਮੇਟੀਆਂ ਵਿਚ ਰਿਹਾ ਹਾਂ । ਮੈਂ ਵੇਖਿਆ ਹੈ ਕਿ ਸਾਡੇ ਆਦਮੀਆਂ ਨੂੰ ਪ੍ਰੋਮੋਸ਼ਨਾਂ ਨਹੀਂ ਦਿਤੀਆਂ ਜਾਂਦੀਆਂ ਔਰ ਪ੍ਰੋਮੋਸ਼ਨ ਨਾ ਦੇਣ ਲਈ ਬਹਾਨੇ ਲੱਭੇ ਜਾਂਦੇ ਹਨ । ਕਿਸੇ ਨੂੰ ਕਿਹਾ ਜਾਂਦਾ ਹੈ ਕਿ ਇਹ ਪਰਸੋਂ ਦਰਖਤ ਥੱਲੇ ਪੱਗ ਲਾਹ ਕੇ ਖੜਾ ਸੀ, ਇਸ ਨੂੰ ਪ੍ਰੋਮੋਸ਼ਨ ਨਹੀਂ ਮਿਲ ਸਕਦੀ (ਹਾਸਾ) ਸਾਡੇ ਆਦਮੀਆਂ ਦੀਆਂ ਝੂਠੀਆਂ ਸ਼ਿਕਾਇਤਾਂ ਕੀਤੀਆਂ ਜਾਂਦੀਆਂ ਹਨ । ਇਸ ਕਰਕੇ ਕੀਤੀਆਂ ਜਾਂਦੀਆਂ ਹਨ ਕਿ ਕਿਧਰੇ ਅਸੀਂ ਅੱਗੇ ਨਾ ਆ ਜਾਈਏ ।

ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਟਿਵ ਮਹਿਕਮੇ ਬਾਰੇ ਵੀ ਤੁਹਾਨੂੰ ਮੈਂ ਦਸਦਾ ਹਾਂ ਕਿ ਸੁਸਾਇਟੀਆਂ ਵਿਚ ਕੀ ਹੁੰਦਾ ਹੈ। ਮੈਂ ਅੱਜ ਹੀ ਬਰਾੜ ਸਾਹਿਬ ਨੂੰ ਆਪਣੇ ਹਲਕੇ ਦੇ ਇਕ ਪਿੰਡ ਸੱਖਾ ਬਾਰੇ ਦੱਸਿਆ ਹੈ ਕਿ ਉਥੇ ਕਾਂਗਰਸ ਪਾਰਟੀ ਦੇ ਰਾਜ ਵੇਲੇ ਇਸ ਤਰ੍ਹਾਂ ਹੋਇਆ ਕਿ 25 ਹਜ਼ਾਰ ਰੁਪਏ ਦੇ ਕੋਰੇ ਪਰਨੋਟ ਭਰੇ ਗਏ। ਉਹ ਕਿਤਾਬ ਮੈਂ ਵਜ਼ੀਰ ਸਾਹਿਬ ਨੂੰ ਵਿਖਾਈ ਤਾਂ ਵਜ਼ੀਰ ਸਾਹਿਬ ਵੀ ਹੈਰਾਨ ਰਹਿ ਗਏ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਦੱਸਿਆ ਕਿ ਇਹ ਜਿਹੜੇ ਪਰਨੋਟ ਭਰੇ ਹਨ ਇਹ ਪੈਸੇ ਸੁਸਾਇਟੀ ਨਹੀਂ ਸੀ ਦੇ ਸਕਦੀ। ਇਸ ਲਈ ਮੈਂ ਇਹ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਇਸ ਤਰ੍ਹਾਂ ਦੇ ਲੋਕ ਇਸ ਤਰ੍ਹਾਂ ਦੀਆਂ ਕਾਰਵਾਈਆਂ ਕਰਦੇ ਹਨ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਔਰ ਉਨ੍ਹਾਂ ਨੂੰ ਸਿੱਧੇ ਰਸਤੇ ਆਉਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਕੰਮ ਤਾਂ ਇਹ ਸਾਹਮਣੇ ਬੈਠੇ ਭਰਾ ਕਰਦੇ ਰਹੇ ਹਨ। ਹੁਣ ਇਹ ਥੋੜੇ ਜਿਹੇ ਰਹਿ ਗਏ ਹਨ। ਜਦੋਂ ਇਨ੍ਹਾਂ ਨੂੰ ਬਿਮਾਰੀ ਪੈਂਦੀ ਹੈ ਤਾਂ ਇਕੱਠੀ ਹੀ ਪੈ ਜਾਂਦੀ ਹੈ। ਤੁਸੀਂ ਵੇਖ ਲਵੋ ਸੰਨ 1967 ਵਿਚ ਮੈਂ ਇਨ੍ਹਾਂ ਵਲ ਸੀ, ਉਸ ਵੇਲੇ ਅਸੀਂ 48 ਬੰਦੇ ਜਿੱਤ ਕੇ ਆਏ ਸੀ ਔਰ ਸਾਢੇ ਸੰਤਾਲੀ ਵਜ਼ੀਰ ਬਣਨ ਨੂੰ ਤਿਆਰ ਸਨ, ਪਰ ਜਦੋਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਚੀਫ ਮਨਿਸਟਰੀ ਦੀ ਸੌਂਹ ਚੁਕ ਲਈ ਤਾਂ ਇਕਦਮ 10 ਉਧਰ (ਸਰਦਾਰ ਗੁਰਨਾਮ ਸਿੰਘ ਵੱਲ) ਚਲੇ ਗਏ। ਉਸ ਤੋਂ ਬਾਅਦ ਸੰਨ 1969 ਵਿਚ ਜਦੋਂ ਚੋਣਾਂ ਹੋਈਆਂ ਤਾਂ 38 ਆਏ ਔਰ ਉਨ੍ਹਾਂ ਵਿਚੋਂ ਸਾਢੇ ਸੈਂਤੀ ਵਜ਼ੀਰ ਬਣਨ ਵਾਸਤੇ ਲੋਚਦੇ ਰਹੇ। ਉਸ ਵੇਲੇ ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਕਿਹਾ ਕਿ ਤੁਸੀਂ ਪਹਿਲਾਂ ਸਰਕਾਰ ਬਣਾਉਣ ਜੋਗੇ ਤਾਂ ਹੋ ਲਵੋ ਪਰ ਜਦੋਂ ਸਰਦਾਰ ਗੁਰਨਾਮ ਸਿੰਘ ਨੇ ਸੌਂਹ ਲਈ ਤਾਂ 38 ਵਿਚੋਂ 28 ਰਹਿ ਗਏ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਕਾਂਗਰਸ ਪਾਰਟੀ ਦਾ ਕੋਈ ਪ੍ਰੋਗਰਾਮ ਨਹੀਂ ਹੈ। ਮੈਂ ਵੀ ਉਧਰੋਂ ਹੀ ਆਇਆ ਹਾਂ (ਵਿਘਨ) ਡਿਪਟੀ ਸਪੀਕਰ ਸਾਹਿਬ, ਜਦੋਂ 28 ਮੈਂਬਰ ਰਹਿ ਗਏ ਫਿਰ ਅਸੀਂ ਕਿਹਾ ਕਿ ਅਸੀਂ ਸਰਕਾਰ ਤੋੜ ਦੇਣੀ ਹੈ, ਅਸੀਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨਹੀਂ ਚਲਣ ਦੇਣੀ। ਫਿਰ ਅਸੀਂ ਬੀਬੀ ਪਾਸ ਗਏ। ਉਸ ਨੂੰ ਕਿਹਾ ਕਿ ਅਸੀਂ ਸਰਕਾਰ ਤੋੜ ਦੇਣੀ ਹੈ। ਸਾਰੇ ਹੀ ਮੈਂਬਰ ਕਹਿਣ ਲਗੇ ਅਸੀਂ ਇਹ ਸਰਕਾਰ ਨਹੀਂ ਰਹਿਣ ਦੇਣੀ। ਮੈਂ ਕਿਹਾ ਕਿ ਨਹੀਂ ਤੋੜਨੀ। ਬੀਬੀ ਪੁੱਛਣ ਲਗੀ ਕਿ ਕਿਉਂ ਨਹੀਂ ਤੋੜਨੀ ਤਾਂ ਮੈਂ ਕਿਹਾ ਕਿ ਸੰਨ 1967 ਵਿਚ ਅਸੀਂ 48 ਚੁਣ ਕੇ ਆਏ ਸੀ ਔਰ ਉਨ੍ਹਾਂ ਵਿਚੋਂ ਸਾਢੇ ਸੰਤਾਲੀ ਵਜ਼ੀਰ ਬਣਨ ਨੂੰ ਤਿਆਰ ਸਨ। ਫਿਰ ਜਦੋਂ ਸਰਦਾਰ ਗੁਰਨਾਮ ਸਿੰਘ ਨੇ ਸੌਂਹ ਚੁਕ ਲਈ ਤਾਂ ਅਸੀਂ 38 ਰਹਿ ਗਏ। ਹੁਣ ਅਸੀਂ 28 ਰਹਿ ਗਏ ਹਾਂ ਜੇਕਰ ਇਹ ਵੀ ਰਹਿਣ ਨਹੀਂ ਦੇਣੇ ਤਾਂ ਵੱਖਰੀ ਗੱਲ ਹੈ। ਇਸ ਲਈ ਘੱਟੋ ਘੱਟ 28 ਤਾਂ ਰਹਿਣ ਦਿਓ। ਜੇਕਰ ਇਹਨਾਂ ਦੇ ਹੱਥ ਫਿਰ ਵਜ਼ੀਰੀ ਆਈ ਤਾਂ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸੰਭਾਲ ਨਾ ਸਕੇ। ਚੱਪਲ ਡਿਗੀ ਨੂੰ ਹੀ ਸੰਭਾਲਦੇ ਰਹੇ। ਗਿੱਲ ਸਾਹਿਬ ਕਹਿਣ ਮੈਂ ਚੁਕਣੀ ਹੈ ਔਰ ਜ਼ੈਲ ਸਿੰਘ ਕਹੇ ਕਿ ਮੈਂ ਚੁਕਣੀ ਹੈ। (ਵਿਘਨ)

ਸੋ ਮੈਂ ਕਹਿੰਦਾ ਹਾਂ ਕਿ ਸਾਨੂੰ ਐਨੀ ਮਿਹਨਤ ਕਰਨੀ ਚਾਹੀਦੀ ਹੈ ਕਿ ਸਾਡੀ ਇਹੋ ਹਾਲਤ ਬਣੀ ਰਹੀ। ਇਨ੍ਹਾਂ ਕਾਂਗਰਸੀਆਂ ਨੂੰ ਥੱਲੇ ਸੁੱਟ ਦਿਤਾ ਹੈ ਤਾਂ ਇਨ੍ਹਾਂ ਨੂੰ ਹੁਣ ਉਪਰ ਨਹੀਂ ਹੋਣ ਦੇਣਾ ਚਾਹੀਦਾ। ਇਨ੍ਹਾਂ ਨੂੰ ਥੱਲੇ ਹੀ ਰਹਿਣ ਦੇਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ਔਰ ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਹਰੀਜਨਾਂ ਦੇ ਜਿਹੜੇ ਹੱਕ ਹਨ ਉਨ੍ਹਾਂ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਅਤੇ ਜੇ ਹੋਰ ਕੁਝ ਨਹੀਂ ਦੇਣਾ ਤਾਂ ਪਹਿਲਾਂ ਜੋ ਮਿਲ ਰਿਹਾ ਹੈ ਉਹ ਜਾਰੀ ਰਹਿਣਾ ਚਾਹੀਦਾ ਹੈ। ਐਨਾ ਕਹਿਕੇ ਮੈਂ ਬੈਠਦਾ ਹਾਂ।

**ਸਰਦਾਰ ਬਲਦੇਵ ਸਿੰਘ ਮਾਨ (ਦਿੜਬਾ)** : ਡਿਪਟੀ ਸਪੀਕਰ ਸਾਹਿਬ, ਰਾਜਪਾਲ ਦੇ ਭਾਸ਼ਣ ਤੇ ਜਿਹੜਾ ਧੰਨਵਾਦ ਦਾ ਮਤਾ ਸਰਦਾਰ ਦਲੀਪ ਸਿੰਘ ਪਾਂਧੀ ਵਲੋਂ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ, ਮੈਂ ਉਸ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ । ਰਾਜਪਾਲ ਵਲੋਂ ਜੋ ਪਜਾਬ ਸਰਕਾਰ ਦੀਆਂ ਤਰੱਕੀਆਂ ਦਰਸਾਈਆਂ ਗਈਆਂ ਹਨ ਉਹ ਆਪਣੇ ਆਪ ਵਿਚ ਕ੍ਰਿਸ਼ਮਾ ਹਨ । ਦੁਨੀਆਂ ਦੇ ਕਿਸੇ ਵੀ ਦੇਸ਼ ਵਿਚ ਅੱਜ ਤਕ ਐਨੀ ਤਰੱਕੀ ਕਦੇ ਨਹੀਂ ਹੋਈ ਜਿੰਨੀ ਪਜਾਬ ਸਰਕਾਰ ਨੇ ਕੀਤੀ ਹੈ । ਪਰ ਮੇਰੇ ਵਿਰੋਧੀ ਧਿਰ ਦੇ ਨੇਤਾ ਚੌਧਰੀ ਬਲਰਾਮ ਜੀ ਨੇ ਜਿਹੜਾ ਦੂਹਰਾ ਸਟੈਂਡ ਲਿਆ ਹੈ ਉਹ ਮੈਂ ਸਮਝ ਨਹੀਂ ਸਕਿਆ। ਇਕ ਪਾਸੇ ਉਹ ਤਰੱਕੀ ਨੂੰ ਵੀ ਮੰਨਦੇ ਹਨ ਅਤੇ ਦੂਜੇ ਪਾਸੇ ਮੁਬਾਰਕਬਾਦ ਦੇਣ ਤੋਂ ਵੀ ਝਿਜਕਦੇ ਹਨ । ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਨੇ ਜੋ ਤਰੱਕੀ ਕੀਤੀ ਹੈ ਉਸ ਦਾ ਕਰੈਡਿਟ ਪੰਜਾਬ ਦੇ ਕਿਸਾਨ ਨੂੰ ਜਾਂਦਾ ਹੈ । ਇਸ ਨਾਲ ਮੈਂ ਵੀ ਸਹਿਮਤ ਹਾਂ ਪਰ ਮੈਂ ਪੁੱਛਦਾ ਹਾਂ ਕਿ ਪਿਛਲੇ 5 ਸਾਲਾਂ ਵਿਚ ਜਦੋਂ ਇਨ੍ਹਾਂ ਦੀ ਸਰਕਾਰ ਦਾ ਰਾਜ ਸੀ ਤਾਂ ਇਹੀ ਪੰਜਾਬ ਦੀ ਧਰਤੀ ਸੀ, ਇਹੀ ਪੰਜਾਬ ਦੇ ਕਿਸਾਨ ਸਨ ਅਤੇ ਇਹੀ ਪੰਜਾਬ ਦਾ ਮੌਸਮ ਸੀ ਉਸ ਸਮੇਂ ਇਨ੍ਹਾਂ ਦੇ ਰਾਜ ਵਿਚ ਪੈਦਾਵਾਰ ਵੱਧਣ ਦੇ ਬਾਵਜੂਦ ਪਿਛੇ ਨੂੰ ਹੀ ਹਰ ਸਾਲ ਕਿਉਂ ਜਾ ਰਹੀ ਸੀ ? ਜਦੋਂ ਦੀ ਸਾਡੀ ਸਰਕਾਰ ਆਈ ਹੈ ਇਸ ਨੇ ਨਵੇਂ ਸਿਰਿਓਂ ਯਤਨ ਕੀਤਾ ਅਤੇ ਪੰਜਾਬ ਵਿਚ ਤਰੱਕੀ ਕੀਤੀ । ਮੈਂ ਕੁਝ ਅੰਕੜੇ ਤੁਹਾਨੂੰ ਇਸ ਦੇ ਦਸੱਣਾ ਚਾਹੁੰਦਾ ਹਾਂ । 1977 ਵਿਚ ਜਦੋਂ ਸਾਡੀ ਸਰਕਾਰ ਬਣੀ ਸੀ ਤਾਂ ਉਸ ਵੇਲੇ 12 ਹਜ਼ਾਰ ਕੁਇੰਟਲ ਸੀਡ ਕਿਸਾਨਾਂ ਨੂੰ ਦਿੱਤਾ ਗਿਆ ਸੀ, ਫਿਰ 1978 ਵਿਚ ਸਾਢੇ 19 ਹਜ਼ਾਰ ਕੁਇੰਟਲ ਸੀਡ ਦਿਤਾ ਗਿਆ ਅਤੇ ਇਸੇ ਤਰ੍ਹਾਂ ਹੀ 1977 ਵਿਚ ਸਾਡੀ ਸਰਕਾਰ ਨੇ ਕਿਸਾਨਾਂ ਨੂੰ 1.65 ਲੱਖ ਟਨ ਫਰਟੇਲਾਈਜ਼ਰ ਦਿੱਤਾ ਅਤੇ ਫਿਰ 1 978 ਵਿਚ 2.23 ਲੱਖ ਟਨ ਫਰਟੇਲਾਈਜ਼ਰ ਕਿਸਾਨਾਂ ਨੂੰ ਦਿੱਤਾ ਗਿਆ । ਜਿਥੇ ਪੰਜਾਬ ਸਰਕਾਰ ਨੇ ਕਿਸਾਨਾਂ ਨੂੰ ਸੀਡ ਦਿੱਤਾ, ਫਰਟੇਲਾਈਜ਼ਰ ਦਿੱਤਾ ਉਥੇ ਕਿਸਾਨਾਂ ਨੂੰ ਬਿਜਲੀ ਦੇਣ ਦਾ ਵੀ ਪ੍ਰਬਧ ਕੀਤਾ ਹੈ । ਐਨਾ ਹੀ ਨਹੀਂ ਸਾਡੀ ਸਰਕਾਰ ਨੇ ਅਨਾਜ ਦੀ ਪਰਕਿਉਰਮੈਂਟ ਦਾ ਵੀ ਯਤਨ ਕੀਤਾ ਹੈ । ਅਸੀਂ ਪੈਡੀ ਦੀ ਸਭ ਤੋਂ ਜ਼ਿਆਦਾ ਪੈਦਾਵਾਰ ਕੀਤੀ ਅਤੇ ਕੇਂਦਰੀ ਸਰਕਾਰ ਵਿਚ ਪੰਜਾਬ ਨੇ ਬਹੁਤ ਮਾਣ ਪ੍ਰਾਪਤ ਕੀਤਾ । ਉਪਜ ਦੀ ਪਰਕਿਉਰਮੈਂਟ ਸਹੀ ਤਰੀਕੇ ਨਾਲ ਹੋਈ ਅਤੇ ਕਿਸਾਨਾਂ ਨੂੰ ਕਰੋੜਾਂ ਰੁਪਏ ਦਾ ਫਾਇਦਾ ਹੋਇਆ । ਕਾਂਗਰਸ ਦੀ ਸਰਕਾਰ ਵੇਲੇ ਤਾਂ ਇਨ੍ਹਾਂ ਨੇ ਲੋਕਾਂ ਨੂੰ ਬੇਈਮਾਨੀ ਕਰਨੀ ਸਿਖਾਈ, ਰਿਸ਼ਵਤਖੋਰੀ ਕਰਨੀ ਸਿਖਾਈ, ਹੋਰ ਇਹ ਕੁਝ ਨਹੀਂ ਕਰ ਸਕੇ । ਜਿਸ ਤਰ੍ਹਾਂ ਇਥੇ ਪਰਕਿਉਰਮੈਂਟ ਹੋਈ ਹੈ ਇਸ ਤਰ੍ਹਾਂ ਨਾਲ ਦੂਜਿਆਂ ਸੂਬਿਆਂ ਵਿਚ ਸਹੀ ਤਰੀਕੇ ਨਾਲ ਨਹੀਂ ਹੋ ਸਕੀ ਅਤੇ ਸਾਰੀ ਉਪਜ ਪ੍ਰਾਈਵੇਟ ਹੱਥਾਂ ਵਿਚ ਚਲੀ ਗਈ ਸੀ ।

ਡਿਪਟੀ ਸਪੀਕਰ ਸਾਹਿਬ, ਕਾਂਗਰਸ ਸਰਕਾਰ ਦੇ ਰਾਜ ਵੇਲੇ ਇਨ੍ਹਾਂ ਨੇ ਬੰਦਿਆਂ ਨੂੰ ਤਾਂ ਸੰਗਲਾਂ ਮਾਰੀਆਂ ਹੀ ਸਨ ਪਰ ਨਾਲ ਹੀ ਸਾਰੀ ਉਪਜ ਨੂੰ ਵੀ ਸਗਲ ਮਾਰ ਲਈ ਸੀ ਅਤੇ ਪੰਜਾਬ ਦੇ ਸਾਰੇ ਅਨਾਜ ਨੂੰ ਇਕ ਛੋਟੇ ਜਿਹੇ ਅਦਾਰੇ ਵਿਚ ਜਕੜ ਲਿਆ ਸੀ । ਕੋਈ ਵੀ ਪੰਜਾਬ ਦਾ ਰਹਿਣ ਵਾਲਾ ਜੇਕਰ ਚੰਡੀਗੜ੍ਹ ਆਉਂਦਾ ਤਾਂ ਉਹ ਆਪਣੇ ਨਾਲ ਆਪਣੇ ਖਾਣ ਵਾਸਤੇ ਵੀ ਅਨਾਜ ਨਹੀਂ ਸੀ ਲਿਆ ਸਕਦਾ । ਉਸ ਸਰਕਾਰ ਨੇ ਅਨਾਜ ਨੂੰ ਸੰਗਲ ਮਾਰ ਰਖੀ ਸੀ ਪਰ ਜਦੋਂ ਦੀ ਸਾਡੀ ਸਰਕਾਰ ਆਈ ਹੈ ਇਸ ਨੇ ਇਸ ਸੰਗਲ ਨੂੰ ਤੋੜ ਦਿਤਾ ਹੈ । ਅੱਜ ਪਜਾਬ ਦਾ ਅਨਾਜ ਬੰਬਈ ਵੀ ਜਾ ਸਕਦਾ ਹੈ, ਵੈਸਟ ਬੰਗਾਲ ਵੀ ਜਾ ਸਕਦਾ ਹੈ ਔਰ ਹੋਰ ਜਿਥੇ ਚਾਹੋ ਲੈ ਕੇ ਜਾ ਸਕਦੇ ਹੋ । ਇਹ ਕੰਮ ਸਾਡੀ ਸਰਕਾਰ ਨੇ ਹੀ ਕੀਤਾ ਹੈ ।

ਇਥੇ ਕੱਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਸੀ ਕਿ ਮਾਲਟ ਦੇ ਬਾਗ ਸੁੱਕ ਗਏ

ਹਨ । ਡਿਪਟੀ ਸਪੀਕਰ ਸਾਹਿਬ, ਇਹ ਬਾਗਾਂ ਦੇ ਮਾਲਕ ਹਨ, ਇਨ੍ਹਾਂ ਨੂੰ ਬਾਗਾਂ ਦਾ ਫ਼ਿਕਰ ਬਹੁਤ ਸੀ ਇਸ ਕਰਕੇ ਹਾਰਟੀਕਲਚਰ ਵਾਸਤੇ ਇਕ ਵੱਖਰਾ ਡਾਇਰਕਟੋਰੇਟ ਇਨ੍ਹਾਂ ਨੇ ਕਾਇਮ ਕਰ ਦਿੱਤਾ ।

ਡਿਪਟੀ ਸਪੀਕਰ ਸਾਹਿਬ, ਜਿਥੇ ਸਾਡੇ ਪੰਜਾਬ ਵਿਚ ਖੇਤੀ ਬਾੜੀ ਦੀ ਤਰੱਕੀ ਬਹੁਤ ਜ਼ਰੂਰੀ ਹੈ ਉਥੇ ਡੇਅਰੀ ਦੇ ਕੰਮ ਵਿਚ ਵੀ ਤਰੱਕੀ ਹੋਣੀ ਬਹੁਤ ਜ਼ਰੂਰੀ ਹੈ । ਸਾਡੀ ਪਾਰਟੀ ਦੀ ਸਰਕਾਰ ਜਦੋਂ ਪਿਛਲੀ ਵਾਰ ਆਈ ਸੀ ਤਾਂ ਇਸ ਨੇ ਡੇਅਰੀ ਵਿਕਾਸ ਦਾ ਬੜਾ ਕੰਮ ਕੀਤਾ ਸੀ ਅਤੇ ਉਸ ਸਮੇਂ ਲੋਕਾਂ ਨੂੰ ਇਨਸੈਂਟਿਵ ਦਿੱਤਾ ਸੀ । ਗਊਆਂ ਦੇ ਦੁੱਧ ਦੀ ਇਕ ਮਿਕਦਾਰ ਫ਼ਿਕਸ ਕੀਤੀ ਸੀ । ਉਸ ਵੇਲੇ ਸਾਡੀ ਸਰਕਾਰ ਨੇ ਇਹ ਕੀਤਾ ਸੀ ਕਿ ਗਊਆਂ ਦੇ ਦੁੱਧ ਵਿਚ ਜਿਸ ਦੀ ਫੈਟ 4 ਪੁਆਇੰਟ ਹੋਵੇਗੀ ਉਸ ਨੂੰ 6 ਪੁਆਇੰਟ ਦੇ ਬਰਾਬਰ ਦਾ ਮੁਲ ਦਿੱਤਾ ਜਾਵੇਗਾ । ਇਸੇ ਤਰ੍ਹਾਂ ਕਰਾਸ ਬਰੀਡਿੰਗ ਕਰਨ ਵਾਸਤੇ ਵੀ ਲੋਕਾਂ ਨੂੰ ਇਨਸੈਂਟਿਵ ਦਿੱਤਾ ਸੀ ਪਰ ਸਾਡੀ ਸਰਕਾਰ ਤੋਂ ਬਾਅਦ ਜਿਹੜੀ ਕਾਂਗਰਸ ਸਰਕਾਰ ਆਈ ਉਸ ਨੇ ਇਹ ਇਨਸੈਂਟਿਵ ਵਾਪਸ ਲੈ ਲਏ । ਇਸ ਲਈ ਮੈਂ ਪੰਜਾਬ ਸਰਕਾਰ ਨੂੰ ਹੁਣ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੇ ਇਹ ਜਿਹੜਾ ਇਨਸੈਂਟਿਵ ਵਾਪਸ ਲਿਆ ਹੈ ਇਹ ਉਨ੍ਹਾਂ ਨੂੰ ਹੁਣ ਫਿਰ ਦੇਣਾ ਚਾਹੀਦਾ ਹੈ ਤਾਕਿ ਡੇਅਰੀ ਦੀ ਤਰੱਕੀ ਹੋ ਸਕੇ ।

5.45 ਸ਼ਾਮ | (ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ )

**ਹਾਜੀ ਅਨਵਰ ਅਹਿਮਦ ਖਾਨ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਬਲਦੇਵ ਸਿੰਘ ਮਾਨ :** ਇਸ ਲਈ ਮੈਂ ਪੰਜਾਬ ਸਰਕਾਰ ਨੂੰ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਡੇਢ ਕਰੋੜ ਰੁਪਿਆ ਗੰਨੇ ਵਾਸਤੇ ਅਤੇ ਆਲੂਆਂ ਵਾਸਤੇ ਦਿੱਤਾ ਹੈ ਇਸੇ ਤਰ੍ਹਾਂ ਦੀ ਕੋਈ ਸਬਸਿਡੀ ਡੇਅਰੀ ਡਿਵੈਲਪਮੈਂਟ ਦੇ ਵਿਕਾਸ ਵਾਸਤੇ ਵੀ ਦੇਣੀ ਚਾਹੀਦੀ ਹੈ ਅਤੇ ਜਿਹੜੇ ਆਦਮੀ ਗਊਆਂ ਦਾ ਦੁੱਧ 4 ਪੁਆਇੰਟ ਫੈਟ ਨਾਲ ਦਿੰਦੇ ਹਨ ਉਨ੍ਹਾਂ ਨੂੰ 6 ਪੁਆਇੰਟ ਦਾ ਮੁੱਲ ਦਿੱਤਾ ਜਾਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਹੁਣ ਮੈਂ ਕੋਆਪ੍ਰੇਟਿਵ ਸੋਸਾਇਟੀਆਂ ਬਾਰੇ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਦਸਿਆ ਹੈ ਕਿ ਪੰਜਾਬ ਸਰਕਾਰ ਨੇ 11 ਹਜ਼ਾਰ ਕੋਆਪਰੇਟਿਵ ਸੋਸਾਇਟੀਆਂ ਤੋਂ ਘਟਾ ਕੇ ਹੁਣ 2581 ਸੋਸਾਇਟੀਆਂ ਬਣਾ ਦਿਤੀਆਂ ਹਨ । ਕਾਂਗਰਸ ਸਰਕਾਰ ਨੇ ਇਨ੍ਹਾਂ ਸੋਸਾਇਟੀਆਂ ਵਿਚ ਐਨੀ ਲੁਟ ਮਚਾਈ ਹੋਈ ਸੀ ਕਿ ਮੈਂ ਤੁਹਾਨੂੰ ਦਸਦਾ ਹਾਂ ਕਿ ਸਾਡੇ ਖਾਨ ਸਾਹਿਬ ਨੇ ਆਪਣੇ ਇਲਾਕੇ ਦਾ ਜ਼ਿਕਰ ਤਾਂ ਨਹੀਂ ਕੀਤਾ ਪਰ ਮੈਂ ਦਸਦਾ ਹਾਂ ਕਿ ਉਨ੍ਹਾਂ ਦੇ ਇਲਾਕੇ ਵਿਚ ਅਜਿਹੇ ਵੀ ਲੋਕ ਹਨ ਜਿਹੜੇ 12, 12 ਲੱਖ ਰੁਪਿਆ ਦਬਾ ਕੇ ਬੈਠੇ ਹਨ ਔਰ ਅੱਜ ਤਕ ਕੋਈ ਰਿਕਵਰੀ ਨਹੀਂ ਹੋਈ । ਹੁਣ ਇਸ ਸਰਕਾਰ ਨੇ ਚੈਕ ਸਿਸਟਮ ਸ਼ੁਰੂ ਕੀਤਾ ਹੈ.........

**Expunged as ordered by the Chair.

**ਹਾਜ਼ੀ ਅਨਵਰ ਅਹਿਮਦ ਖਾਨ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਬਲਦੇਵ ਸਿੰਘ ਮਾਨ :** ਚੇਅਰਮੈਨ ਸਾਹਿਬ, ਪਹਿਲੇ ਇਹ ਕੈਸ਼ ਕਰੈਡਿਟ ਸਿਰਫ਼ ਕਾਰਖਾਨੇਦਾਰਾਂ ਨੂੰ ਹੀ ਮਿਲਦਾ ਸੀ ਪਰ ਹੁਣ ਇਹ ਚੈਕ ਬੁੱਕ ਦੀ ਫੈਸਿਲਿਟੀ ਕਿਸਾਨਾਂ ਨੂੰ ਦੇ ਕੇ ਉਨ੍ਹਾਂ ਨੂੰ ਵੀ ਕੈਸ਼ ਕਰੈਡਿਟ ਦਿੱਤਾ ਹੈ ।

ਇਕ ਗੱਲ ਮੈਂ ਪੰਚਾਇਤਾਂ ਬਾਰੇ ਵੀ ਕਹਿਣੀ ਚਾਹੁੰਦਾ ਹਾਂ । ਜਿਥੇ ਪੰਚਾਇਤਾਂ ਨੂੰ ਪਾਵਰਜ਼ ਦਿੱਤੀਆਂ ਗਈਆਂ ਹਨ ਉਥੇ ਮੈਂ ਸਮਝਦਾ ਹਾਂ ਕਿ ਹਾਲੇ ਇਨ੍ਹਾਂ ਪੰਚਾਇਤਾਂ ਨੂੰ ਹੋਰ ਮਜ਼ਬੂਤ ਕਰਨ ਦੀ ਲੋੜ ਹੈ । ਕਈ ਪਿੰਡਾਂ ਵਿਚ ਬਹੁਤ ਸਾਰੀ ਜ਼ਮੀਨ ਇਸ ਤਰ੍ਹਾਂ ਦੀ ਪਈ ਹੈ ਜਿਥੇ ਕਿਸੇ ਦੀ ਮਲਕੀਅਤ ਨਹੀਂ, ਉਸ ਦਾ ਕੋਈ ਮਾਲਕ ਨਹੀਂ । ਹਰ ਆਦਮੀ ਉਸ ਜ਼ਮੀਨ ਨੂੰ ਆਪਣੀ ਕਹਿੰਦਾ ਹੈ ਅਤੇ ਮੁਕਦਮੇਬਾਜ਼ੀ ਚਲਦੀ ਹੈ । ਇਸ ਲਈ ਮੈਂ ਪੰਜਾਬ ਸਰਕਾਰ ਨੂੰ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਹ ਜ਼ਮੀਨ ਪੰਚਾਇਤਾਂ ਦੇ ਕਬਜ਼ੇ ਵਿਚ ਕਰ ਦੇਣੀ ਚਾਹੀਦੀ ਹੈ । ਇਸ ਨਾਲ ਪੰਚਾਇਤਾਂ ਨੂੰ ਆਮਦਨ ਵੀ ਹੋਣ ਲਗ ਜਾਵੇਗੀ ਅਤੇ ਉਹ ਪੰਚਾਇਤਾਂ ਆਰਥਿਕ ਤੌਰ ਤੇ ਤਰੱਕੀ ਕਰਨਗੀਆਂ ।

ਇਕ ਗੱਲ ਮੈਂ ਹੋਰ ਵੀ ਕਹਿਣੀ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਕਾਟੇਜ ਇੰਡਸਟਰੀ ਲਾਉਣ ਨਾਲ ਵੀ ਉਨ੍ਹਾਂ ਦੀ ਆਰਥਿਕ ਤੌਰ ਤੇ ਤਰੱਕੀ ਹੋਵੇਗੀ । ਐਗਰੋ-ਇੰਡਸਟਰੀਜ਼ ਸੈਂਟਰ ਖੋਲ੍ਹਣ ਲਈ ਅਰਜ਼ੀਆਂ ਲਈਆਂ ਗਈਆਂ । ਐਕਸ-ਸਰਵਿਸਮੈਨ ਤੋਂ ਵੀ ਐਪਲੀਕੇਸ਼ਨਾਂ ਲਈਆਂ ਗਈਆਂ ਸਨ ਪਰ ਅਰਜ਼ੀਆਂ ਆਈਆਂ ਕਿਸ ਦੀਆਂ ? ਅਰਜ਼ੀ ਆ ਗਈ ਕਿਸੇ ਰਿਟਾਇਰਡ ਬਰੀਗੇਡੀਅਰ ਦੀ, ਕਿਸੇ ਕਰਨਲ ਦੀ ਜਾਂ ਕਿਸੇ ਮੇਜਰ ਦੀ । ਮੈਂ ਕਹਿੰਦਾ ਹਾਂ ਕਿ ਇਸ ਦੇ ਵਿਚ ਲੋਅਰ ਲੈਵਲ ਦੇ ਕਮਿਸ਼ੰਡ ਅਫ਼ਸਰਾਂ ਨੂੰ ਐਪਲੀਕੈਂਟਸ ਬਣਾਉਣਾ ਚਾਹੀਦਾ ਹੈ ਕਿਉਂਕਿ ਵੱਡੇ ਰੈਂਕ ਦੇ ਅਫ਼ਸਰ ਤਾਂ ਪੈਨਸ਼ਨਾਂ ਪਹਿਲੇ ਹੀ ਕਾਫ਼ੀ ਲੈ ਰਹੇ ਹੁੰਦੇ ਹਨ । ਉਨ੍ਹਾਂ ਨੇ ਆਪ ਤਾਂ ਐਗਰੋ ਸੈਂਟਰ ਖੋਲ੍ਹਣੇ ਨਹੀਂ ਹਨ ਅਤੇ ਉਨ੍ਹਾਂ ਨੇ ਲੈ ਕੇ ਦੂਜੇ ਬੰਦਿਆਂ ਨੂੰ ਦੇ ਦੇਣੇ ਹਨ । ਇਸ ਲਈ ਮੇਰੀ ਅਰਜ਼ ਹੈ ਕਿ ਲੋਅਰ ਲੈਵਲ ਦੇ ਅਫ਼ਸਰਾਂ ਨੂੰ ਇਹ ਸੈਂਟਰ ਖੋਲ੍ਹਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ ਅਤੇ ਇਹ ਜੂਨੀਅਰ ਕਮਿਸ਼ੰਡ ਅਫ਼ਸਰ ਤਕ ਜਾਂ ਸੂਬੇਦਾਰ ਦੇ ਰੈਂਕ ਤਕ ਦਿੱਤੇ ਜਾਣੇ ਚਾਹੀਦੇ ਹਨ । ਇਸ ਦੇ ਨਾਲ ਹੀ ਸਮਾਲ ਸਕੇਲ ਇੰਡਸਟਰੀਜ਼ ਦਾ ਜ਼ਿਕਰ ਆਇਆ ਹੈ ਕਿ ਇਸ ਖੇਤਰ ਵਿਚ ਸੂਬੇ ਨੇ ਬਹੁਤ ਜ਼ਿਆਦਾ ਤਰੱਕੀ ਕੀਤੀ ਹੈ । ਸਾਡੀ ਸਰਕਾਰ ਨੇ ਪਿਛਲੇ ਇਕ ਸਾਲ ਵਿਚ 300 ਯੂਨਿਟ ਨਵੇਂ ਖੋਲ੍ਹੇ ਹਨ ਪਰ ਇਸ ਤੇ ਹੋਰ ਧਿਆਨ ਦੇਣ ਦੀ ਲੋੜ ਹੈ । ਇੰਡਸਟਰੀਜ਼ ਡਿਪਾਰਟਮੈਂਟ ਵਿਚ ਇਕ ਇੰਡਸਟਰੀਅਲ ਐਡਵਾਈਜ਼ਰ ਦੀ ਪੋਸਟ ਪਿਛਲੇ 3 ਸਾਲਾਂ ਤੋਂ ਖਾਲੀ ਪਈ ਹੈ ਜਿਸ ਦਾ ਜ਼ਿਕਰ ਪਿਛਲੇ ਸੈਸ਼ਨ ਵਿਚ ਵੀ ਆਇਆ ਸੀ ਔਰ ਇਹ ਕਿਹਾ ਗਿਆ ਸੀ ਕਿ ਆਉਣ ਵਾਲੇ ਸੈਸ਼ਨ ਤੱਕ ਇਹ ਪੋਸਟ ਭਰ ਦਿੱਤੀ ਜਾਵੇਗੀ ਪਰ ਹਾਲੀਂ ਤਕ ਉਹ ਖਾਲੀ ਪਈ ਹੈ । ਇਸ ਪੋਸਟ ਤੇ ਨਿਯੁਕਤੀ ਜਲਦੀ ਤੋਂ ਜਲਦੀ ਕੀਤੀ ਜਾਵੇ ।

**ਸ੍ਰੀ ਸਭਾਪਤੀ :** ਮਾਨ ਸਾਹਿਬ, ਤੁਸੀਂ ਕਿੰਨਾ ਸਮਾਂ ਹੋਰ ਲਵੋਗੇ ?

---

**Expunged as ordered by the Chair.

**ਸਰਦਾਰ ਬਲਦੇਵ ਸਿੰਘ ਮਾਨ :** ਚੇਅਰਮੈਨ ਸਾਹਿਬ, ਮੈਂ 10 ਮਿੰਟ ਹੋਰ ਲਵਾਂਗਾ । ਪਿਛੇ 1969 ਵਿਚ ਸਾਡੀ ਅਕਾਲੀ ਪਾਰਟੀ ਦੀ ਸਰਕਾਰ ਨੇ ਸਕੂਲਾਂ ਦੀ ਅੱਪਗਰੇਡੇਸ਼ਨ ਦਾ ਕੰਮ ਸ਼ੁਰੂ ਕੀਤਾ ਸੀ । ਸਾਡੇ ਪਿੰਡਾਂ ਦੇ ਸਕੂਲਾਂ ਨੂੰ ਵੀ ਅੱਪਗਰੇਡ ਕੀਤਾ ਗਿਆ ਸੀ । ਇਤਨੇ ਸਕੂਲ ਇਹ ਪਿਛਲੇ 20 ਸਾਲਾਂ ਵਿਚ ਅੱਪਗਰੇਡ ਨਹੀਂ ਸਨ ਕਰ ਸਕੇ ਜਿਤਨੇ ਸਾਡੀ ਸਰਕਾਰ ਨੇ ਕੀਤੇ ਸਨ । ਹੁਣ ਵੀ ਸਾਡੀ ਸਰਕਾਰ ਨੇ 178 ਸਕੂਲਾਂ ਨੂੰ ਅੱਪਗਰੇਡ ਕੀਤਾ ਹੈ । ਇਸ ਦੇ ਨਾਲ ਹੀ ਸਰਕਾਰ ਨੇ ਫੈਸਲਾ ਕੀਤਾ ਹੈ ਅਤੇ ਪਿੰਡਾਂ ਵਿਚ ਹੁਣ ਮਾਡਲ ਸਕੂਲ ਖੋਲ੍ਹੇ ਜਾ ਰਹੇ ਹਨ । ਇਹ ਸਕੀਮ ਚੰਗੀ ਹੈ ਪਰ ਜਿਸ ਤਰ੍ਹਾਂ ਖੋਲ੍ਹੇ ਜਾ ਰਹੇ ਹਨ ਉਹ ਤਰੀਕਾ ਸਰਕਾਰ ਦਾ ਠੀਕ ਨਹੀਂ ਹੈ। ਇਹ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਧਰਤੀ ਹੈ, ਇਸ ਲਈ ਇਥੇ ਵਿਤਕਰਾ ਨਹੀਂ ਹੋਣਾ ਚਾਹੀਦਾ । ਇਹ ਫਰਕ ਇਕ ਜ਼ਾਤ ਦਾ ਦੂਜੀ ਜ਼ਾਤ ਨਾਲ ਨਹੀਂ ਪਾਉਣਾ ਚਾਹੀਦਾ, ਇਹ ਕਲਾਸੀਫੀਕੇਸ਼ਨ ਠੀਕ ਨਹੀਂ ਹੈ । ਕਾਂਗਰਸ ਸਰਕਾਰ ਨੇ ਤਾਂ ਆਪਣੇ ਵੇਲੇ ਇਹ ਹੁਕਮ ਕੀਤੇ ਹੋਏ ਸਨ ਕਿ ਪੰਜਵੀਂ ਜਮਾਤ ਤਕ ਕਿਸੇ ਨੂੰ ਫੇਲ੍ਹ ਨਾ ਕੀਤਾ ਜਾਵੇ । ਜਿਸ ਦਾ ਅਸਰ ਇਹ ਹੋਇਆ ਕਿ ਮਾਸਟਰ ਸਕੂਲਾਂ ਵਿਚ ਪੜ੍ਹਾਉਣ ਲਈ ਜਾਂਦੇ ਹੀ ਨਹੀਂ ਸਨ । ਬੱਚੇ ਪੜ੍ਹਦੇ ਹੀ ਨਹੀਂ ਸਨ ਔਰ ਐਵੇਂ ਪਾਸ ਕਰ ਦਿੱਤੇ ਜਾਂਦੇ ਸਨ ਜਿਸ ਨਾਲ ਵਿਦਿਆ ਦਾ ਮਿਆਰ ਗਿਰ ਗਿਆ । ਜਿਸ ਬੱਚੇ ਦੀ ਨੀਂਹ ਹੀ ਕੱਚੀ ਹੋਵੇਗੀ ਉਹ ਅਗੇ ਕਿਸ ਤਰ੍ਹਾਂ ਚਲੇਗਾ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਪਾਲਿਸੀ ਨੂੰ ਖਤਮ ਕਰ ਦਿੱਤਾ ਜਾਵੇ ਔਰ ਇਹ ਆਰਡਰ ਕਰ ਦਿੱਤੇ ਜਾਣ ਕਿ ਜਿਹੜਾ ਬੱਚਾ ਆਪ ਹੀ ਪਾਸ ਹੁੰਦਾ ਹੈ ਕੇਵਲ ਉਸ ਨੂੰ ਹੀ ਪਾਸ ਕੀਤਾ ਜਾਵੇ । ਜਿਹੜੇ ਬੱਚੇ ਪੜ੍ਹਾਈ ਵਿਚ ਵੀਕ ਹਨ ਔਰ ਪਾਸ ਨਹੀਂ ਹੋ ਸਕਦੇ ਉਨ੍ਹਾਂ ਨੂੰ ਪਾਸ ਨਾ ਕੀਤਾ ਜਾਵੇ । ਇਸੇ ਤਰ੍ਹਾਂ ਜਿਹੜੇ ਟੀਚਰਜ਼ ਬੀ.ਐਡ. ਅਤੇ ਜੇ.ਬੀ.ਟੀ. ਦੇ ਹਨ ਉਨ੍ਹਾਂ ਨੂੰ ਓਰੀਐਂਟਲ ਕੋਰਸ ਕਰਵਾਏ ਜਾਣੇ ਚਾਹੀਦੇ ਹਨ ਕਿਉਂਕਿ ਇਹ ਟੀਚਰਜ਼ ਕਾਫੀ ਪਹਿਲੇ ਦੇ ਲਗੇ ਹੋਏ ਹਨ । ਥਰਡ ਡਵੀਜ਼ਨ ਵਾਲੇ ਲਗਾਏ ਹੋਏ ਹਨ, ਇਸ ਲਈ ਇਸ ਕੋਰਸ ਦੀ ਬੜੀ ਜ਼ਰੂਰਤ ਹੈ ।

ਬਾਦਲ ਸਾਹਿਬ ਦੀ ਸਰਕਾਰ ਨੇ ਟਰਾਂਸਪੋਰਟ ਦੀ ਪਾਲਿਸੀ ਨਵੀਂ ਬਣਾਈ ਹੈ। ਪਰ ਮੈਂ ਕਹਿੰਦਾ ਹਾਂ ਕਿ ਇਸ ਵਿਚ ਕੁਝ ਖਾਮੀਆਂ ਹਨ ਜਿਨ੍ਹਾਂ ਨੂੰ ਦੂਰ ਕਰਨਾ ਬੜਾ ਜ਼ਰੂਰੀ ਹੈ ਇਨ੍ਹਾਂ ਖਾਮੀਆਂ ਨੂੰ ਦੂਰ ਕਰਕੇ ਇਸ ਪਾਲਿਸੀ ਨੂੰ ਜਲਦੀ ਤੋਂ ਜਲਦੀ ਲਾਗੂ ਕੀਤਾ ਜਾਵੇ ਜਿਵੇਂ ਇਨ੍ਹਾਂ ਦੀ ਸ਼ਰਤ ਹੈ ਕਿ ਕੋਈ ਪ੍ਰਾਈਵੇਟ ਓਪਰੇਟਰ ਨੂੰ ਰੂਟ ਪਰਮਿਟ 15 ਕਿਲੋ ਮੀਟਰ ਤੋਂ ਵਧ ਨਹੀਂ ਮਿਲ ਸਕਦਾ ਇਸ ਤਰ੍ਹਾਂ ਜੇਕਰ ਕਿਸੇ ਵੀਕਰ ਸੈਕਸ਼ਨ ਨੂੰ ਇਸ ਦਾ ਪਰਮਿਟ ਮਿਲੇਗਾ ਤ ਫਿਰ ਉਹ ਕਾਮਯਾਬ ਨਹੀਂ ਹੋ ਸਕੇਗਾ । ਇਸ ਲਈ ਇਸ ਵਿਚ ਜਿਹੜੀਆਂ ਤਰੁਟੀਆਂ ਹਨ ਉਨ੍ਹਾਂ ਨੂੰ ਦੂਰ ਕਰ ਦੇਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਕ ਗੱਲ ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਆਈ ਸ ਲੇਕਿਨ ਇਸ ਐਡਰੈਸ ਵਿਚ ਨਹੀਂ ਲਿਆਂਦੀ ਗਈ ਕਿ ਸਟੇਟਾਂ ਨੂੰ ਵੱਧ ਮਾਲੀ ਅਧਿਕਾਰ ਦਿੱਤੇ ਜਾਣ । ਅਪੋਜ਼ੀਸ਼ਨ ਪਾਰਟੀ ਵਾਲੇ ਇਸ ਲਈ ਇਸ ਦੀ ਵਿਰੋਧਤਾ ਕਰਦੇ ਹਨ ਕਿਉਂਕਿ ਇਹ ਇੰਦਰਾ ਗਾਂਧੀ ਨੂੰ ਨਰਾਜ਼ ਨਹੀਂ ਕਰਨਾ ਚਾਹੁੰਦੇ । ਇਹ ਉਸ ਦੀਆਂ ਹਦਾਇਤਾਂ ਅਨੁਸਾਰ ਚਲਦੇ ਹਨ । ਉਹ ਕਹਿੰਦੀ ਹੁੰਦੀ ਸੀ ਕਿ ਸੈਂਟਰ ਕਮਜ਼ੋਰ ਨਹੀਂ ਹੋਣਾ ਚਾਹੀਦਾ ਔਰ ਸੈਂਟਰ ਨੂੰ ਮਜ਼ਬੂਤ ਹੋਣਾ ਚਾਹੀਦਾ ਹੈ । ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਆਪਣੀ ਇਹ ਮੰਗ ਕਾਇਮ ਰਖਣੀ ਚਾਹੀਦੀ ਹੈ ਅਤੇ ਸੈਂਟਰ ਸਰਕਾਰ ਤੇ ਜ਼ੋਰ ਇਸ ਗਲ ਲਈ ਦੇਣਾ ਚਾਹੀਦਾ ਹੈ ।

[ਸਰਦਾਰ ਬਲਦੇਵ ਸਿੰਘ ਮਾਨ]

ਜਿਥੋਂ ਤਕ ਕੁਰੱਪਸ਼ਨ ਦੀ ਗੱਲ ਹੈ ਇਸ ਬਾਰੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਕਾਰਪੋਰੇਸ਼ਨ ਅਤੇ ਬੋਰਡਾਂ ਵਿਚ ਸਰਕਾਰ ਨੇ ਪੁਲੀਟੀਕਲ ਆਦਮੀਆਂ ਨੂੰ ਚੇਅਰਮੈਨ ਲਗਾ ਦਿੱਤਾ ਹੈ। ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਕਾਰਪੋਰੇਸ਼ਨ ਦੇ ਚੇਅਰਮੈਨ ਪੁਲੀਟੀਕਲ ਬੰਦੇ ਹੋਣੇ ਚਾਹੀਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਪਬਲਿਕ ਨਾਲ ਕਿਸ ਤਰ੍ਹਾਂ ਡੀਲ ਕਰਨਾ ਹੈ। ਦੂਸਰੀ ਗਲ ਇਨ੍ਹਾਂ ਨੇ ਕਹੀ ਸੀ ਕਿ ਕਾਰਪੋਰੇਸ਼ਨਾਂ ਦੇ ਮੁੱਖੀ ਕੇਵਲ ਨਾਮ ਮਾਤਰ ਹੀ ਹਨ, ਉਨ੍ਹਾਂ ਕੋਲ ਕੋਈ ਪਾਵਰਜ਼ ਨਹੀਂ ਹਨ, ਕੰਮ ਤਾਂ ਸਾਰਾ ਐਮ.ਡੀ. ਕਰਦੇ ਹਨ। ਪਰ ਮੈਂ ਸਰਕਾਰ ਨੂੰ ਕਹਾਂਗਾ ਕਿ ਸਾਰੇ ਅਧਿਕਾਰ ਚੇਅਰਮੈਨਾਂ ਕੋਲ ਹੋਣੇ ਚਾਹੀਦੇ ਹਨ। ਇਸ ਦੀ ਇਕ ਮਿਸਾਲ ਮੈਂ ਦਿੰਦਾ ਹਾਂ ਕਿ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਵਿਚ 80 ਲੱਖ ਰੁਪਿਆ ਕਿਸਾਨਾਂ ਦਾ ਜਮ੍ਹਾਂ ਸੀ। ਇਹ ਕਾਰਪੋਰੇਸ਼ਨ 56 ਲੱਖ ਰੁਪਏ ਘਾਟੇ ਵਿਚ ਚਲ ਰਹੀ ਸੀ। ਕਿਸਾਨਾਂ ਨੇ 80 ਲੱਖ ਰੁਪਿਆ ਟਰੈਕਟਰਾਂ ਲਈ ਜਮ੍ਹਾਂ ਕਰਵਾਇਆ ਸੀ। ਟਰੈਕਟਰਾਂ ਦੇ ਭਾਅ ਵਧ ਗਏ, ਇਸ ਲਈ ਉਹ ਪੈਸਾ ਆਪਣਾ ਵਾਪਸ ਲੈਣਾ ਚਾਹੁੰਦੇ ਸਨ ਪਰ ਕਾਰਪੋਰੇਸ਼ਨ ਵਾਲੇ ਪੈਸਾ ਕਿਸਾਨਾਂ ਨੂੰ ਵਾਪਿਸ ਦੇਣ ਲਈ ਤਿਆਰ ਨਹੀਂ ਸਨ। ਇਸ ਦੇ ਵਿਚ ਫਿਰ ਚੇਅਰਮੈਨ ਨੇ ਦਖਲ ਦੇ ਕੇ ਕਿਸਾਨਾਂ ਦਾ ਪੈਸਾ ਵਾਪਿਸ ਕੀਤਾ। ਜਿਹੜਾ ਘਾਟਾ ਸੀ ਉਸ ਨੂੰ ਵੀ ਪੂਰਾ ਕੀਤਾ ਅਤੇ ਘਾਟਾ ਪੂਰਾ ਕਰਨ ਦੇ ਬਾਵਜੂਦ ਹੁਣ ਇਹ ਕਾਰਪੋਰੇਸ਼ਨ ਨਫ਼ੇ ਵਿਚ ਜਾ ਰਹੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਪੁਲੀਟੀਕਲ ਆਦਮੀਆਂ ਕੋਲ ਪਾਵਰਜ਼ ਹੋਣਗੀਆਂ ਤਾਂ ਉਹ ਠੀਕ ਕੰਮ ਕਰ ਸਕਣਗੇ। (ਘੰਟੀ) (ਵਿਘਨ) (ਕੁਝ ਆਵਾਜ਼ਾਂ : ਹਾਊਸ ਐਡਜਰਨ ਕਰ ਦਿਓ ਬਾਕੀ ਬਹਿਸ ਕੱਲ ਕਰ ਲੈਣਾ।)

ਉਪਰਲੇ ਲੈਵਲ ਤੇ ਆਈ.ਏ.ਐਸ. ਅਫਸਰ ਇਮਾਨਦਾਰ ਲਗੇ ਹੋਏ ਹਨ। ਉਹ ਤਾਂ ਕੁਰੱਪਸ਼ਨ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਦੇ ਹਨ ਪਰ ਕੁਰੱਪਸ਼ਨ ਹੇਠਲੇ ਲੈਵਲ ਤੇ ਚੱਲ ਰਹੀ ਹੈ। ਬਾਬੂ ਹੀ ਪੈਸੇ ਲੈ ਕੇ ਆਪਣੀ ਜੇਬ ਗਰਮ ਕਰਕੇ ਗਲਤ ਕੰਮ ਕਰਵਾਉਣ ਦੇ ਯਤਨ ਕਰਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਥੱਲੇ ਦੇ ਲੈਵਲ ਤੋਂ ਕੁਰੱਪਸ਼ਨ ਤੇ ਕਾਬੂ ਪਾਉਣਾ ਚਾਹੀਦਾ ਹੈ। ਇਨ੍ਹਾਂ ਕਾਂਗਰਸੀਆਂ ਦੇ ਖਿਲਾਫ ਕੇਸ ਕਚਹਿਰੀਆਂ ਦੇ ਵਿਚ ਚਲਣੇ ਚਾਹੀਦੇ ਹਨ; ਜਿਨ੍ਹਾਂ ਨੇ ਗਲਤ ਕੰਮ ਕੀਤੇ ਹੋਏ ਹਨ ਅਤੇ ਕੁਰੱਪਸ਼ਨ ਕੀਤੀ ਹੋਈ ਹੈ। ਕਮਿਸ਼ਨਾਂ ਦੀਆਂ ਰਿਪੋਰਟਾਂ ਦੇ ਮੁਤਾਬਿਕ ਉਨ੍ਹਾਂ ਦੇ ਖਿਲਾਫ਼ ਕੇਸਿਜ਼ ਦਰਜ ਕਰਵਾਉਣੇ ਚਾਹੀਦੇ ਹਨ। ਇਨ੍ਹਾਂ ਨੂੰ ਸਖ਼ਤ ਤੋਂ ਸਖਤ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਹੀ ਮੈਂ ਗਵਰਨਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਨੂੰ ਸਰਵਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਸਰਦਾਰ ਚਿੱਤਵੰਤ ਸਿੰਘ ਕੋਹਰੀਆਂ** (ਲ਼ਹਿਰਾ) : ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਨੂੰ ਬੜੇ ਗੌਰ ਦੇ ਨਾਲ ਪੜ੍ਹਿਆ ਹੈ। ਇਸ ਐਡਰੈਸ ਵਿਚ ਪੰਜਾਬ ਦੀ ਡਿਵਲਪਮੈਂਟ ਬਾਰੇ ਬਹੁਤ ਕੁਝ ਕਿਹਾ ਗਿਆ ਹੈ ਜਿਸ ਬਾਰੇ ਮੈਨੂੰ ਜ਼ਿਆਦਾ ਦਸਣ ਦੀ ਲੋੜ ਨਹੀਂ ਹੈ। ਪਰ ਇਕ ਦੋ ਗੱਲਾਂ ਵਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁਦਾ ਹਾਂ। ਕਿਸੇ ਸੈਕਟਰੀ ਜਾਂ ਕਿਸੇ ਮਨਿਸਟਰ ਜਾਂ ਕਿਸੇ ਐਮ. ਐਲ. ਏ. ਨੂੰ ਜੇ ਪੁਛਿਆ ਜਾਵੇ ਕਿ ਇਤਨੀ ਡਿਵੈਲਪਮੈਂਟ ਕਰਨ ਦੇ ਬਾਵਜੂਦ ਵੀ ਸਰਕਾਰ ਦਾ ਇਮੇਜ ਲੋਕਾਂ ਵਿਚ ਕਿਉਂ ਨਹੀਂ ਬਣਿਆ ਤਾਂ ਇਸ ਦੇ ਵਿਚ ਦੋ ਗੱਲਾਂ ਵੇਖਣ ਵਾਲੀਆਂ ਹਨ। ਕੁਰੱਪਸ਼ਨ ਦਾ ਕਾਫੀ ਰੌਲਾ ਪਾਇਆ ਜਾਂਦਾ ਹੈ : ਸਾਰੇ ਕੁਰੱਪਸ਼ਨ ਦੀ ਹੀ

ਗੱਲ ਕਰਦੇ ਹਨ ਪਰ ਉਸ ਦਾ ਨਤੀਜਾ ਕੀ ਹੈ ? ਨਾ ਇਹ ਕਿਸੇ ਨੂੰ ਪਤਾ ਹੈ ਨਾ ਕੋਈ ਦੱਸਦਾ ਹੈ ਕਿਉਂਕਿ ਕਿਸੇ ਕੇਸ ਨੂੰ ਕੋਈ ਮਨਿਸਟਰ ਦਬਾਅ ਕੇ ਬੈਠਾ ਹੈ, ਕਿਸੇ ਥਾਂ ਤੇ ਕੋਈ ਸੈਕਟਰ ਦਬਾਅ ਕੇ ਬੈਠਾ ਹੈ । ਜਦੋਂ ਕੇਸਿਜ਼ ਰਜਿਸਟਰ ਹੋ ਜਾਂਦੇ ਹਨ ਫਿਰ ਉਸ ਦੀ ਕੰਪੈਰੇਟਿਵ ਸਟੇਟਮੈਂਟ-ਲਈ ਜਾਂਦੀ ਹੈ । (ਵਿਘਨ) 2 ਸਾਲ ਇਸ ਮਨਿਸਟਰੀ ਬਣੇ ਨੂੰ ਵੀ ਹੋ ਗਏ ਹਨ । ਮੈਂ ਸਰਕਮਸਟਾਂਸ਼ਲ ਐਵੀਡੈਂਸ ਦੇ ਨਾਲ ਸਾਬਤ ਕਰ ਸਕਦਾ ਹਾਂ ਅਤੇ ਇਹ ਚੀਜ਼ ਸਾਬਤ ਹੋਈ ਹੈ ਕਿ ਕੁਰੱਪਸ਼ਨ ਹੋਈ ਹੈ, ਔਰ ਕਿਸੇ ਇਲਮੋਟਿਵ ਦੇ ਨਾਲ ਕੀਤੀ ਗਈ ਹੈ । ਲੇਕਿਨ ਸਰਕਾਰ ਕੋਈ ਧਿਆਨ ਨਹੀਂ ਦੇ ਰਹੀ । ਇਨ੍ਹਾਂ ਕੇਸਿਜ਼ ਦੇ ਵਿਚ ਰਫਤਾਰ ਬੜੀ ਧੀਮੀ ਹੈ । ਮਿਸਾਲ ਦੇ ਤੌਰ ਤੇ 3 ਅਫ਼ਸਰਾਂ ਦੇ ਖਿਲਾਫ ਸੈਕਸ਼ਨ 108 ਦੇ ਅਧੀਨ ਕੇਸਿਜ਼ ਬਣੇ ਹੋਏ ਹੋਣ ਪਰ ਫਿਰ ਵੀ ਉਨ੍ਹਾਂ ਨੂੰ ਵੱਡੀਆਂ ਪੋਸਟਾਂ ਤੇ ਪਰ-ਮੋਸ਼ਨਾਂ ਦੇ ਦਿੱਤੀਆਂ ਜਾਣ ਔਰ ਉਨ੍ਹਾਂ ਨੂੰ ਸੀਨੀਅਰ ਅਫ਼ਸਰ ਲਗਾ ਦਿਤਾ ਜਾਵੇ ਤਾਂ ਫਿਰ ਇਨਕੁਆਰੀ ਕਿਸ ਗੱਲ ਦੀ ਹੋਣੀ ਹੈ । ਉਨ੍ਹਾਂ ਨੂੰ ਹੀ ਇਨਚਾਰਜ ਲਗਾ ਦਿਤਾ ਗਿਆ ਹੈ । ਫਿਰ ਇਹ ਕਹਿੰਦੇ ਹਨ ਕਿ ਸਾਡੇ ਪਰਵਿਊ ਦੇ ਵਿਚ ਨਹੀਂ ਹੈ । ਇਸ ਸਲੋਅ ਫੰਕਸ਼ਨਿੰਗ ਤੇ ਸਰਕਾਰ ਨੂੰ ਬੜਾ ਨੁਕਸਾਨ ਹੋਵੇਗਾ ਅਤੇ ਇਸ ਦੇ ਕਾਰਣ ਹੀ ਸਰਕਾਰ ਦਾ ਇਮੇਜ ਘੱਟ ਰਿਹਾ ਹੈ ।

ਦੂਸਰੀ ਗੱਲ, ਇਨ੍ਹਾਂ ਨੂੰ ਕਿਸਾਨਾਂ ਦੀਆਂ ਚੀਜ਼ਾਂ ਦੇ ਭਾਅ ਨਿਸ਼ਚਿਤ ਕਰ ਦੇਣੇ ਚਾਹੀਦੇ ਹਨ ਤਾਕਿ ਉਸ ਨੂੰ ਪਤਾ ਲੱਗ ਸਕੇ ਕਿ ਇਸ ਭਾਅ ਤੇ ਉਸ ਨੂੰ ਫਾਇਦਾ ਹੋ ਸਕਦਾ ਹੈ ਜਾਂ ਨੁਕਸਾਨ ਹੋ ਸਕਦਾ ਹੈ । ਹੁਣ ਇਨ੍ਹਾਂ ਨੇ ਕਿਸਾਨਾਂ ਨੂੰ 8-10 ਕਰੋੜ ਰੁਪਿਆ ਦੇ ਦਿੱਤਾ ਹੈ । ਜੇਕਰ ਇਹੀ ਪੈਸਾ ਪਹਿਲਾਂ ਦੇ ਦਿਤਾ ਜਾਂਦਾ ਤਾਂ ਸਰਕਾਰ ਦਾ ਇਮੇਜ ਬਣ ਜਾਂਦਾ । ਬਾਹਰਲੇ ਮੁਲਕਾਂ ਵਿਚ ਚੀਜ਼ਾਂ ਦੇ ਭਾਅ ਪਹਿਲੇ ਹੀ ਫਿਕਸ ਕੀਤੇ ਜਾਂਦੇ ਹਨ । ਇਸ ਬਾਰੇ ਸਰਕਾਰ ਨੂੰ ਭਰੋਸਾ ਦੇਣਾ ਚਾਹੀਦਾ ਹੈ ਕਿ ਕਿਸਾਨਾਂ ਨੂੰ ਵਾਜਬ ਭਾਅ ਦਿੱਤੇ ਜਾਇਆ ਕਰਨਗੇ ਅਤੇ ਇਸ ਦਾ ਐਲਾਨ ਪਹਿਲਾਂ ਹੀ ਕਰ ਦਿੱਤਾ ਜਾਣਾ ਚਾਹੀਦਾ ਹੈ ਤਾਂ ਕਿ ਕਿਸਾਨ ਨੂੰ ਪਤਾ ਲਗ ਸਕੇ ।

ਚੇਅਰਮੈਨ ਸਾਹਿਬ, ਗਵਰਨਰ ਐਡਰੈਸ ਵਿਚ ਫੋਕਲ ਪੁਆਇੰਟਾਂ ਦਾ ਜ਼ਿਕਰ ਕੀਤਾ ਗਿਆ ਹੈ । ਇਹ ਬੜੀ ਚੰਗੀ ਗੱਲ ਹੈ । ਪਿੰਡਾਂ ਵਿਚ ਗੰਦ ਬਹੁਤ ਹੁੰਦਾ ਹੈ ਅਤੇ ਮੱਖੀਆਂ ਹੀ ਮਖੀਆਂ ਨਜ਼ਰ ਆਉਂਦੀਆਂ ਹਨ । ਇਸ ਤਰ੍ਹਾਂ ਦੀ ਸੈਨੀਟਰੀ ਕੰਡੀਸ਼ਨ ਜਿਹੜੀ ਹੈ ਇਸ ਨੂੰ ਠੀਕ ਕੀਤਾ ਜਾਵੇ ਅਤੇ ਨਾਲ ਦੀ ਨਾਲ ਹੀ ਗਲੀਆਂ, ਵੀਹਾਂ ਵਗੈਰਾ ਪਕੀਆਂ ਕੀਤੀਆਂ ਜਾਣ । ਚੇਅਰਮੈਨ ਸਾਹਿਬ, ਇਹ ਛੋਟੀਆਂ ਛੋਟੀਆਂ ਗੱਲਾਂ ਹੁੰਦੀਆਂ ਹਨ ਜਿਨ੍ਹਾਂ ਦੇ ਕਰਨ ਵਿਚ ਕੋਈ ਖਾਸ ਜ਼ਿਆਦਾ ਖਰਚ ਨਹੀਂ ਹੁੰਦਾ । ਪਰ ਇਹ ਕੰਮ ਨਾ ਕਰਨ ਨਾਲ ਸਾਡਾ ਇਮੇਜ ਖਰਾਬ ਹੁੰਦਾ ਹੈ । ਇਨ੍ਹਾਂ ਸਾਰੀਆਂ ਗੱਲਾਂ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਮੈਂ ਤਾਂ ਇਹ ਕਹਾਂਗਾ ਕਿ ਟਾਈਮ ਅਤੇ ਮਾਂਈਂਡ ਦਾ ਕੋਈ ਪ੍ਰਾਜੈਕਟ ਸਰਕਾਰ ਬਣਾਏ । ਇਹ ਠੀਕ ਹੈ ਕਿ ਜੋ ਚੰਗੇ ਕੰਮ ਸਰਕਾਰ ਨੇ ਕੀਤੇ ਹਨ ਉਨ੍ਹਾਂ ਦੇ ਲਈ ਮੈਂ ਇਨ੍ਹਾਂ ਨੂੰ ਫਸਟ ਡਵੀਜ਼ਨ ਦੇ ਨੰਬਰ ਤਾਂ ਦਿੰਦਾ ਹਾਂ ਪਰ ਮੈਂ ਆਊਟ-ਸਟੈਂਡਿੰਗ ਬਾਰੇ ਕੁਝ ਨਹੀਂ ਕਹਿ ਸਕਦਾ । ਮੈਨੂੰ ਸਮਝ ਨਹੀਂ ਆਉਂਦੀ ਕਿ ਮੈਂ ਕਸੂਰ ਕਿਸ ਦਾ ਕੱਢਾਂ ?

[ਸਰਦਾਰ ਚਿੱਤਵੰਤ ਸਿੰਘ ਕੌਹਰੀਆਂ]

ਮਨਿਸਟਰ ਸਾਹਿਬਾਨ ਦੌਰਿਆਂ ਤੇ ਜ਼ਿਆਦਾ ਰਹਿੰਦੇ ਹਨ। ਵਜ਼ੀਰ ਸਾਹਿਬ ਸਵੇਰੇ ਜਲੰਧਰ, ਸ਼ਾਮ ਨੂੰ ਚੰਡੀਗੜ੍ਹ ਅਤੇ ਅਗਲੀ ਸਵੇਰ ਕਿਤੇ ਹੋਰ ਹੁੰਦੇ ਹਨ। ਇਸ ਤਰ੍ਹਾਂ ਜਦੋਂ ਮਨਿਸਟਰ ਸਾਹਿਬ ਬਾਹਰ ਜਾਣ ਲਗਦੇ ਹਨ ਤਾਂ ਕਾਹਲੀ ਕਾਹਲੀ ਵਿਚ ਉਨ੍ਹਾਂ ਨੂੰ ਸੈਕਟਰੀ ਸਾਹਿਬਾਨ ਕਹਿੰਦੇ ਹਨ ਕਿ ਸਰ, ਫਾਈਲ ਤੇ ਦਸਖ਼ਤ ਕਰ ਦਿਉ ਅਤੇ ਵਜ਼ੀਰ ਸਾਹਿਬ ਜਲਦੀ ਜਲਦੀ ਬਿਨਾਂ ਪੜ੍ਹੇ ਹੀ ਦਸਖ਼ਤ ਕਰ ਦਿੰਦੇ ਹਨ। (ਵਿਘਨ) ਤੁਸੀਂ ਬੇਸ਼ਕ ਪਨਿਸ਼ਮੈਂਟ ਐਂਡ ਅਪੀਲ ਰੂਲਜ਼ ਨਵੇਂ ਬਣਾ ਦਿਓ ਤਾਂ ਕਿ ਲੋਕਾਂ ਨੂੰ ਇਨਸਾਫ਼ ਮਿਲ ਸਕੇ। ਤੁਸੀਂ ਕੋਈ ਪ੍ਰਣ ਕਰ ਲਓ ਕਿ ਅਸੀਂ 6 ਮਹੀਨਿਆਂ ਵਿਚ ਕੋਈ ਸੁਧਾਰ ਲਿਆਉਣਾ ਹੈ। ਇਸ ਦੇ ਲਈ ਤੁਸੀਂ ਸਾਡੇ ਸਾਰਿਆਂ ਦੇ ਸੁਝਾਓ ਲਉ ਤਾਂ ਕਿ ਸਾਡਾ ਸਾਰਿਆਂ ਦਾ ਇਮੇਜ ਲੋਕਾਂ ਵਿਚ ਬਣ ਸਕੇ। ਮਿਸਾਲ ਦੇ ਤੌਰ ਤੇ, ਚੇਅਰਮੈਨ ਸਾਹਿਬ, ਪਟਿਆਲੇ ਵਿਚ ਚੰਗਾਲੀ ਸੂਗਰ ਮਿੱਲ ਲਈ 12 ਲੱਖ ਰੁਪਿਆ ਰਖਿਆ ਗਿਆ ਹੈ। ਪਰ ਉਥੇ ਇੱਟਾਂ ਨਹੀਂ ਮਿਲਦੀਆਂ, ਸੀਮਿੰਟ ਨਹੀਂ ਮਿਲਦਾ ਜਿਸ ਕਰਕੇ ਕੰਮ ਰੁਕ ਗਿਆ ਹੈ। ਲੋਕ ਸਗੋਂ ਉਲਟੀਆਂ ਗੱਲਾਂ ਕਰਦੇ ਹਨ।

ਇਸ ਤਰ੍ਹਾਂ ਹੀ, ਚੇਅਰਮੈਨ ਸਾਹਿਬ, ਵਾਟਰ ਲਾਗਿੰਗ ਦੇ ਬਾਰੇ ਇਹ ਕਹਿੰਦੇ ਹਨ ਕਿ ਅਸੀਂ ਬਹੁਤ ਕੁਝ ਕੀਤਾ ਹੈ। ਜਿਥੇ 36 ਮਸ਼ੀਨਾਂ ਇਸ ਕੰਮ ਲਈ ਖਰੀਦੀਆਂ ਗਈਆਂ ਹਨ, ਉਥੇ ਮੇਰੀ ਬੇਨਤੀ ਹੈ ਕਿ ਦੋ ਮਸ਼ੀਨਾਂ ਸਾਨੂੰ ਵੀ ਦੇ ਦਿਉ।

ਚੇਅਰਮੈਨ ਸਾਹਿਬ, ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਮੱਝਾਂ ਵਾਸਤੇ ਕਰਜ਼ਾ ਦਿੰਦੀ ਹੈ। ਜੇ ਕਿਸੇ ਨੇ ਮੱਝਾਂ ਵਾਸਤੇ ਕਰਜ਼ਾ ਲੈਣਾ ਹੈ ਤਾਂ ਕਰਜ਼ਾ ਲੈਣ ਤੋਂ ਪਹਿਲਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਤੂੰ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ ਤੋਂ ਸਰਟੀਫਿਕੇਟ ਲਿਆ ਕਿ ਤੂੰ ਮੱਝਾਂ ਰਖਣੀਆਂ ਜਾਣਦਾ ਵੀ ਹੈਂ ਜਾਂ ਨਹੀਂ। ਜਿਸ ਆਦਮੀ ਨੇ ਸਾਰੀ ਉਮਰ ਪਿੰਡਾਂ ਵਿਚ ਗੁਜ਼ਾਰੀ ਹੋਵੇ ਉਸ ਨੂੰ ਇਹ ਪੁੱਛਦੇ ਹਨ ਕਿ ਤੂੰ ਮੱਝਾਂ ਰੱਖਣਾ ਜਾਣਦਾ ਵੀ ਹੈਂ। ਇਹ ਕੋਈ ਠੀਕ ਗੱਲ ਨਹੀਂ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਕਰਜ਼ੇ ਦੇਣ ਦੇ ਸਿਸਟਮ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਸ ਤੋਂ ਅੱਗੇ ਦੱਸਿਆ ਗਿਆ ਹੈ ਕਿ ਬੜੇ ਸਕੂਲ ਖੋਲ੍ਹੇ ਗਏ ਹਨ। ਪਰ ਉਨ੍ਹਾਂ ਸਕੂਲਾਂ ਦੀ ਮੈਨਟੇਨੈਂਸ ਵਾਸਤੇ ਕੋਈ ਧਿਆਨ ਨਹੀਂ ਕੀਤਾ ਜਾਂਦਾ। ਉਨ੍ਹਾਂ ਸਕੂਲਾਂ ਵਿੱਚ ਬੱਚਿਆਂ ਦੇ ਬੈਠਣ ਵਾਸਤੇ ਡੈਸਕ ਤਾਂ ਕੀ ਹੋਣੇ ਹਨ ਉਨ੍ਹਾਂ ਦੇ ਬੈਠਣ ਲਈ ਤੱਪੜ ਵੀ ਨਹੀਂ ਹਨ। ਇਸ ਲਈ ਮੈਂ ਤਾਂ ਇਹੀ ਕਹਿੰਦਾ ਹਾਂ ਕਿ ਇਨ੍ਹਾਂ ਸਕੂਲਾਂ ਵੱਲ ਧਿਆਨ ਦਿਉ। ਐਵੇਂ ਸਕੂਲ ਹੋਰ ਖੋਲ੍ਹੀ ਜਾਣ ਦਾ ਕੋਈ ਫਾਇਦਾ ਨਹੀਂ ਹੈ।

ਇਸ ਤੋਂ ਅਗੇ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਲਾਅ ਐਂਡ ਆਰਡਰ ਵਲ ਦਿਵਾਉਂਦਾ ਹਾਂ। ਲਾਅ ਐਂਡ ਆਰਡਰ ਵਿਚ ਕੋਈ ਜ਼ਿਆਦਾ ਸੁਧਾਰ ਨਹੀਂ ਹੋਇਆ ਹੈ। ਇਹ ਹਰ ਸਾਲ ਤਜ਼ਰਬਾ ਹੀ ਕਰਦੇ ਰਹਿੰਦੇ ਹਨ। ਇਨ੍ਹਾਂ ਨੇ ਇਨਵੈਸਟੀਗੇਸ਼ਨ ਦਾ ਸਿਸਟਮ ਹੀ ਬਦਲ ਦਿੱਤਾ ਹੈ। ਇਹ ਕਹਿੰਦੇ ਹਨ ਕਿ ਇਸ ਕੰਮ ਲਈ ਕੰਪਿਊਟਰ ਚਾਹੀਦੇ ਹਨ ਪਰ ਮੈਂ ਕਹਿੰਦਾ ਹਾਂ ਕਿ ਪਹਿਲਾਂ ਪੁਲਿਸ ਵਾਲਿਆਂ ਦੀ ਵੈਲਫੇਅਰ ਤਾਂ ਕਰੋ। ਜਿਹੜੇ ਪਹਿਲਾਂ ਲਗੇ ਹੋਏ ਹਨ, ਉਨ੍ਹਾਂ ਨੂੰ ਤਾਂ ਖੁਸ਼ ਕਰੋ। 18, 18 ਸਾਲ ਦੇ ਐਸ. ਪੀ. ਬੈਠੇ ਹਨ ਪਰ ਉਹ ਡੀ. ਆਈ. ਜੀ. ਨਹੀਂ ਬਣ ਸਕਦੇ। ਉਨ੍ਹਾਂ ਨੂੰ ਪਰਮੋਸ਼ਨਾਂ ਦਿਉ। (ਵਿਘਨ) ਸਰਕਾਰ ਇਨ੍ਹਾਂ ਗੱਲਾਂ ਵਲ ਤਾਂ ਧਿਆਨ

ਨਹੀਂ ਦਿੰਦੀ ਪਰ ਹੋਰ ਹੋਰ ਤਜ਼ਰਬੇ ਕਰਦੀ ਰਹਿੰਦੀ ਹੈ । ਚੇਅਰਮਨ ਸਾਹਿਬ, ਇਨਕੁਆਇਰੀ ਕਰਨ ਵੱਲ ਤਾਂ ਕੋਈ ਧਿਆਨ ਨਹੀਂ ਦਿੰਦੇ ਸਗੋਂ ਤਫਤੀਸ਼ ਦਾ ਢੰਗ ਹੀ ਬਦਲੀ ਜਾਂਦੇ ਹਨ । ਇੱਕ ਇੱਕ ਕੇਸ ਦੀ ਤਫਤੀਸ਼ ਕਈ ਕਈ ਜਗ੍ਹਾ ਹੁੰਦੀ ਹੈ । ਮੁਕਦਮੇ ਕਈ ਕਈ ਜਗ੍ਹਾ ਚੱਲਦੇ ਰਹਿੰਦੇ ਹਨ । ਇਕ ਇਕ ਕੇਸ ਕਰਨ ਲਈ ਤਿੰਨ ਤਿੰਨ ਏਜੰਸੀਆਂ ਬਣੀਆਂ ਹੋਈਆਂ ਹਨ ਅਤੇ ਭਿੰਨ ਭਿੰਨ ਜਗ੍ਹਾ ਤਫਤੀਸ਼ਾਂ ਹੁੰਦੀਆਂ ਹਨ । ਲੋਕ ਕੇਸਾਂ ਦੇ ਮਗਰ ਮਗਰ ਫਿਰਦੇ ਰਹਿੰਦੇ ਹਨ ਅਤੇ ਜੇ ਕਿਸੇ ਨੇ ਕੋਈ ਰਿਸ਼ਵਤ ਵੀ ਦੇਣੀ ਹੁੰਦੀ ਹੈ ਹੈ ਤਾਂ ਉਨ੍ਹਾਂ ਨੂੰ ਇਹ ਪਤਾ ਨਹੀਂ ਲਗਦਾ ਕਿ ਤਿੰਨਾਂ ਵਿਚੋਂ ਪੈਸੇ ਕਿਸ ਨੂੰ ਦੇਈਏ । (ਵਿਘਨ) ਕੋਈ ਇਕ ਏਜੰਸੀ ਹੋਣੀ ਚਾਹੀਦੀ ਹੈ ਤਾਂ ਕਿ ਲੋਕਾਂ ਦਾ ਕੰਮ ਜਲਦੀ ਹੋ ਸਕੇ । ਪਹਿਲੇ ਸਿਸ-ਟਮ ਨੂੰ ਬਦਲਣਾ ਚਾਹੀਦਾ ਹੈ ।

6.05 ਸ਼ਾਮ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੀ ਇਨ੍ਹਾਂ ਨੇ ਪਾਲਿਸੀ ਬਣਾ ਦਿਤੀ ਹੈ । ਬਹੁਤ ਅੱਛੀ ਗੱਲ ਹੈ । ਪਰ ਇਸ ਪਾਲਿਸੀ ਦਾ ਚੰਗੀ ਤਰ੍ਹਾਂ ਪਤਾ ਨਹੀਂ ਹੀ ਲਗਦਾ । (ਵਿਘਨ) ਕੁਰੱਪਸ਼ਨ ਇਕ ਛੂਤ ਦੀ ਬੀਮਾਰੀ ਹੈ ਜੋ ਕਿ ਸਿਉਂਕ ਵਾਂਗ ਅਗਾਂਹ ਨੂੰ ਵੱਧ ਰਹੀ ਹੈ । ਮੈਂ ਇਕ ਮੁਕਦਮਾ ਤਿੰਨ ਸਾਲ ਪਹਿਲਾਂ ਦਰਜ ਕਰਵਾਇਆ ਸੀ ਪਰ ਉਸ ਦਾ ਕੋਈ ਪਤਾ ਨਹੀਂ ਲਗਦਾ । (ਵਿਘਨ) ਇਸ ਕੁਰੱਪਸ਼ਨ ਨੂੰ, ਡਿਪਟੀ ਸਪੀਕਰ ਸਾਹਿਬ, ਹਟਾਉਣ ਦਾ ਯਤਨ ਕਰਨਾ ਚਾਹੀਦਾ ਹੈ । (ਵਿਘਨ)

ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਹਰੀਜਨ ਭਰਾਵਾਂ ਦੀ ਗੱਲ ਕਰਦਾ ਹਾਂ । ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਲਈ ਬਹੁਤ ਕੁਝ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਦਾ ਭਲਾ ਨਾ ਕਾਂਗਰਸ ਦੀ ਸਰਕਾਰ ਨੇ ਕੀਤਾ ਸੀ ਅਤੇ ਨਾ ਤੁਸੀਂ ਕੀਤਾ ਹੈ। ਹਰੀਜਨਾਂ ਤੇ ਟੈਕਸ ਹੀ ਟੈਕਸ ਲਗਾਏ ਹਨ । ਜਿੰਨੇ ਕਾਂਗਰਸ ਨੇ ਜਾਂ ਤੁਸੀਂ ਟੈਕਸ ਲਗਾਏ ਹਨ ਉਹ ਸਾਰੇ ਇਨ੍ਹਾਂ ਲੋਕਾਂ ਤੇ ਹੀ ਲਾਏ ਹਨ । ਉਨ੍ਹਾਂ ਨੂੰ ਕਰਜ਼ਾ ਲੈਣ ਲਈ ਵੀ ਬਹੁਤ ਤਕਲੀਫਾਂ ਹਨ । ਕਿਸੇ ਹਰੀਜਨ ਨੇ ਅਗਰ ਮਕਾਨ ਬਣਾਉਣ ਵਾਸਤੇ 2,000/- ਰੁਪਏ ਕਰਜ਼ੇ ਦੇ ਲੈਣੇ ਹਨ ਤਾਂ ਤੁਸੀਂ ਉਸ ਨੂੰ ਕਹਿੰਦੇ ਹੋ ਕਿ ਮਕਾਨ ਦਾ ਨਕਸ਼ਾ ਦੇਵੋ । ਕਿਸੇ ਐਮ.ਐਲ.ਏ. ਜਾਂ ਮੈਜਿਸਟ੍ਰੇਟ ਤੋਂ ਹਲਫੀਆ ਬਿਆਨ ਦੇਣ ਲਈ ਕਹਿੰਦੇ ਹੋ । ਉਸ ਨੂੰ ਤੁਸੀਂ ਕਹਿੰਦੇ ਹੋ ਕਿ ਇਹ ਕਰੋ, ਉਹ ਕਰੋ । ਇਸ ਤਰ੍ਹਾਂ ਬਹੁਤ ਸਾਰੀਆਂ ਫਾਰਮੈਲਿਟੀਜ਼ ਹਨ ਜਿਹੜੀਆਂ ਉਸ ਨੂੰ ਪੂਰੀਆਂ ਕਰਨੀਆਂ ਪੈਂਦੀਆਂ ਹਨ ਅਤੇ ਜਿਸ ਨਾਲ ਹਰੀਜਨਾਂ ਦਾ ਬਹੁਤ ਸਾਰਾ ਪੈਸਾ ਖ਼ਰਚ ਹੋ ਜਾਂਦਾ ਹੈ । ਉਸ ਨੂੰ 2,000/- ਰੁਪਿਆ ਕਰਜ਼ੇ ਦਾ ਦੇਣਾ ਹੈ ਪਰ ਭੱਜ ਨੱਠ ਵਿਚ ਹੀ ਉਸ ਦਾ ਕਾਫੀ ਪੈਸਾ ਲਗ ਜਾਂਦਾ ਹੈ ਤਾਂ ਉਹ ਕਿਸ ਤਰ੍ਹਾਂ ਆਪਣਾ ਮਕਾਨ ਉਸ ਰੁਪਏ ਨਾਲ ਪਾ ਸਕਦਾ ਹੈ । ਫਿਰ ਜਦੋਂ ਹਰੀਜਨ ਭਾਈ ਜਾਂਦੇ ਹਨ ਕਿ ਸਾਨੂੰ ਫਾਰਮ ਦਿਉ ਤਾਂ ਮਹਿਕਮੇ ਵਾਲੇ ਕਹਿੰਦੇ ਹਨ ਕਿ ਬੀਬੀ ਫ਼ਾਰਮ ਲੈਣ ਲਈ ਚੰਡੀਗੜ੍ਹ ਗਈ ਹਈ ਹੈ । (ਵਿਘਨ) ਇਸ ਤਰ੍ਹਾਂ ਲਗਭਗ ਗਰੀਬ ਹਰੀ-ਜਨ ਦਾ 200/- ਰੁਪਿਆ ਇਨ੍ਹਾਂ ਫਾਰਮੈਲਿਟੀਜ਼ ਵਿਚ ਹੀ ਲਗ ਜਾਂਦਾ ਹੈ । ਡਾਇਰੈਕਟੋਰੇਟ ਵਿਚ ਜਾ ਕੇ, ਡਿਪਟੀ ਸਪੀਕਰ ਸਾਹਿਬ, ਦੇਖੋ ਕਿ ਪਿਛਲੇ 10 ਸਾਲਾਂ ਦੇ ਕੇਸ ਪੈਂਡਿੰਗ ਪਏ ਹਨ । ਤੁਸੀਂ ਕੋਈ ਸਿਧੀ ਗੱਲ ਕਰੋ ਕਿ ਦੋ ਰੁਪਏ ਦੇ ਅਸ਼ਟਾਮ ਤੇ ਐਗਰੀਮੈਂਟ ਕਰਵਾ ਲਉ ਅਤੇ ਵਿਟਨੈਸ ਲੈ ਲਉ ਅਤੇ ਉਸ ਗਰੀਬ ਨੂੰ 2,000/- ਰੁਪਿਆ ਮਕਾਨ ਲਈ ਕਰਜ਼ੇ ਦਾ ਦੇ ਦਿਉ । ਮੈਂ ਤਾਂ ਕਹਾਂਗਾ ਕਿ ਕਰਜ਼ਾ ਦੇਣ ਦੇ ਪ੍ਰੋਸੀਜਰ ਨੂੰ ਸਿੰਪਲੀਫਾਈ ਕਰੋ । ਤੁਸੀਂ ਆਪ ਅਟਾਨੋਮੀ ਮੰਗਦੇ ਹੋ, ਤੁਸੀਂ ਮੁਰਾਰ ਜੀ ਡਿਸਾਈ ਤੋਂ ਵੱਧ ਅਧਿਕਾਰ ਮੰਗਦੇ ਹੋ । ਮੁਰਾਰ ਜੀ ਡਿਸਾਈ ** ਹਨ । ਤੁਹਾਡੇ ਕੋਲ ਪਹਿਲਾਂ ਹੀ ਬਹੁਤ ਕੁਝ ਹੈ । (ਵਿਘਨ)

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਵਰਡ ** ਐਕਸਪੰਜ ਕੀਤਾ ਜਾਂਦਾ ਹੈ ।

**ਸਰਦਾਰ ਚਿਤਵੰਤ ਸਿੰਘ ਕੌਹਰੀਆਂ** : ਤੁਸੀਂ ਫਾਈਨਾਂਸ਼ਲ ਪਾਵਰਾਂ ਹੀ ਲੈ ਲਉ । (ਵਿਘਨ) ਜੇ ਇਨ੍ਹਾਂ ਦੀਆਂ ਹੀ ਕੁਝ ਪਾਵਰਾਂ ਅਗੇ ਦਿਤੀਆਂ ਜਾਣ ਤਾਂ ਫਿਰ ਸਾਰਾ ਕੰਮ ਸੌਖਾ ਹੋ ਜਾਵੇਗਾ । ਤੁਸੀਂ ਲਾਅ ਐਂਡ ਆਰਡਰ ਦੀ ਹਾਲਤ ਹੀ ਵੇਖ ਲਉ ਕਿ ਕੇਸ ਕਈ ਕਈ ਸਾਲ ਲਮਕਦੇ ਰਹਿੰਦੇ ਹਨ । 107 ਅਤੇ 151 ਦੇ ਕੇਸਿਜ਼ ਛੇ ਛੇ ਮਹੀਨਿਆਂ ਤੋਂ ਲਮਕਦੇ ਪਏ ਹਨ । ਇਨ੍ਹਾਂ ਕੇਸਿਜ਼ ਦਾ ਛੇਤੀ ਨਿਪਟਾਰਾ ਕਰੋ । ਪਿੰਡਾਂ ਦੇ ਲੋਕੀਂ ਕਈ ਕਈ ਚਿਰ ਤੁਰੇ ਫਿਰਦੇ ਰਹਿੰਦੇ ਹਨ । ਇਨਸਾਫ ਤਾਂ ਇਹੀ ਕਹਿੰਦਾ ਹੈ ਕਿ ਇੱਕ ਜਾਂ ਦੋ ਪੇਸ਼ੀਆਂ ਵਿਚ ਕੇਸ ਖਤਮ ਹੋਣਾ ਚਾਹੀਦਾ ਹੈ । ਜੋ ਕਿਸਾਨਾਂ ਦੀਆਂ ਤਕਲੀਫਾਂ ਹਨ ਮੈਂ ਉਨ੍ਹਾਂ ਦਾ ਇਕ ਚਾਰਟ ਬਣਾ ਰਿਹਾ ਹਾਂ ਜੋ ਕਿ ਚਿੱਠੀਆਂ ਰਾਹੀਂ ਤੁਹਾਨੂੰ ਭੇਜਾਂਗਾ ।

**ਕਾਮਰੇਡ ਮਹਿਤਾਬ ਸਿੰਘ** ਨੌਕੇਰੀਆਂ (ਜਲਾਲਾਬਾਦ) : ਗਵਰਨਰ ਸਾਹਿਬ ਦੇ ਐਡ-ਰੈਸ ਵਿਚ ਇਸ ਗੱਲ ਦਾ ਜ਼ਿਕਰ ਆਇਆ ਹੈ ਕਿ ਸਾਡੇ ਰਾਜ ਵਿਚ ਅਨਾਜ, ਕਪਾਹ ਔਰ ਚਾਵਲ ਵਿਚ ਕਾਫੀ ਉਨਤੀ ਹੋਈ ਹੈ । ਬੜੀ ਚੰਗੀ ਗੱਲ ਹੈ ਕਿ ਪੰਜਾਬ ਅੰਦਰ ਅਨਾਜ ਦਾ ਕਾਲ ਮੁਕਿਆ ਹੈ । ਡਿਪਟੀ ਸਪੀਕਰ ਸਾਹਿਬ, ਦੂਸਰੇ ਪਾਸੇ ਜੋ ਮੰਡੀਆਂ ਵਿਚ ਇਸ ਪਿਛਲੇ ਸੈਸ਼ਨ ਵਿਚ ਚੀਖ ਚੰਘਾੜਾ ਪਿਆ ਹੈ ਕਿ ਤਿੰਨ ਤਿੰਨ ਮਹੀਨੇ ਕਪਾਹ ਮੰਡੀਆਂ ਵਿਚ ਪਈ ਰਹੀ ਔਰ ਉਸ ਦਾ ਮੁੱਲ ਉਸ ਕਿਸਾਨ ਨੂੰ ਨਹੀਂ ਮਿਲਿਆ ਹੈ, ਇਸ ਚੀਜ਼ ਵਲ ਇਸ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ । ਜਿਸ ਤਰ੍ਹਾਂ ਕਿਸਾਨ ਮਿਹਨਤ ਕਰਕੇ, ਖਰਚਾ ਕਰਕੇ ਜਿਣਸ ਦੀ ਪੈਦਾਵਾਰ ਕਰਦਾ ਹੈ ਉਸ ਹਿਸਾਬ ਨਾਲ ਉਸ ਨੂੰ ਉਸ ਜਿਣਸ ਦਾ ਮੁੱਲ ਨਹੀਂ ਮਿਲਦਾ । ਮੁਲਕ ਅੰਦਰ ਬਹੁਤ ਪੈਦਾਵਾਰ ਵੱਧੀ ਹੈ ਪਰ ਉਸ ਦਾ ਫਾਇਦਾ ਕਿਨ੍ਹਾਂ ਨੂੰ ਹੋਇਆ ਹੈ ? ਉਸ ਦਾ ਫਾਇਦਾ ਗਰੀਬ ਕਿਸਾਨ ਨੂੰ ਨਹੀਂ ਹੋਇਆ ਬਲਕਿ ਮਨਾਪਲਿਸਟਾਂ ਨੂੰ ਇਸ ਦਾ ਫਾਇਦਾ ਹੋਇਆ ਹੈ । ਪੈਦਾਵਾਰ ਕਰਨ ਵਾਲਿਆਂ ਨੂੰ ਉਸ ਦੀ ਪੈਦਾਵਾਰ ਦਾ ਕੋਈ ਫਾਇਦਾ ਨਹੀਂ ਹੋਇਆ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਵਿਦਿਆ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਹਿੰਦੁਸਤਾਨ ਨਾਲ ਕਾਫੀ ਇੰਟਰਨੈਸ਼ਨਲ ਬਾਰਡਰ ਲਗਦਾ ਹੈ ਜਿਸ ਤਰ੍ਹਾਂ ਕਿ ਸਾਡੇ ਪੰਜਾਬ ਦਾ ਬਾਰਡਰ ਗੁਰਦਾਸਪੁਰ ਤੋਂ ਲੈ ਕੇ ਜੰਮੂ ਨਾਲ ਅਤੇ ਫਿਰ ਰਾਜਿਸਥਾਨ ਤਕ ਬੜੀ ਵੱਡੀ ਬੈਲਟ ਚਲੀ ਜਾਂਦੀ ਹੈ । ਇਸ ਦੇ ਇਕ ਪਾਸੇ ਪਾਕਿਸਤਾਨ ਆ ਜਾਂਦਾ ਹੈ । ਇਸ ਬੈਲਟ ਦੇ ਨਾਲ ਨਾਲ ਕਿਤੇ ਰਾਵੀ ਵਹਿੰਦਾ ਹੈ ਅਤੇ ਕਿਤੇ ਬਿਆਸ ਵਹਿੰਦਾ ਹੈ । ਜਦੋਂ ਉਥੇ ਇਹ ਦਰਿਆ ਚੜ੍ਹਦਾ ਹੈ ਤਾਂ ਵੀ ਸਾਡੇ ਬਾਰਡਰ ਦੇ ਨਾਲ ਲਗਦੇ ਪਿੰਡ ਰੁੜ੍ਹ ਜਾਂਦੇ ਹਨ ਔਰ ਉਥੇ ਦੇ ਲੋਕਾਂ ਦਾ ਕਾਫੀ ਨੁਕਸਾਨ ਹੁੰਦਾ ਹੈ । ਇਸੇ ਤਰ੍ਹਾਂ ਹੀ ਜਦੋਂ ਜੰਗ ਹੁੰਦੀ ਹੈ ਤਾਂ ਵੀ ਉਥੇ ਦੇ ਬਾਰਡਰ ਦੇ ਲੋਕਾਂ ਨੂੰ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਪਰ ਅਫਸੋਸ ਦੀ ਗੱਲ ਹੈ ਕਿ ਇਸ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਨ੍ਹਾਂ ਮੁਸ਼ਕਲਾਂ ਤੋਂ ਉਨ੍ਹਾਂ ਲੋਕਾਂ ਨੂੰ ਬਚਾਉਣ ਵਾਸਤੇ ਕੋਈ ਪਰਬੰਧ ਨਹੀਂ ਕੀਤਾ ਗਿਆ । ਜੰਗ ਦੇ ਦਿਨਾਂ ਵਿਚ ਜਿਹੜੇ ਸਾਡੇ ਬੰਦੇ ਪਾਕਿਸਤਾਨ ਦੀ ਜੇਲ੍ਹ ਵਿਚ ਚਲੇ ਜਾਂਦੇ ਹਨ ਉਹ ਕਾਫੀ ਕਾਫੀ ਦੇਰ ਤਕ ਉਥੇ ਹੀ ਤੜਫਦੇ ਰਹਿੰਦੇ ਹਨ । ਉਨ੍ਹਾਂ ਦੇ ਟੱਬਰਾਂ ਲਈ, ਉਨ੍ਹਾਂ ਦੀ ਉੱਨਤੀ ਲਈ ਇਸ ਗਵਰਨਰ ਐਡਰੈਸ ਵਿਚ ਕੁਝ ਨਹੀਂ ਲਿਖਿਆ ਗਿਆ । ਇਸੇ ਤਰ੍ਹਾਂ ਹੀ ਫਾਜ਼ਿਲਕਾ ਦਾ ਇਲਾਕਾ ਹੈ ਉਥੇ

**Expunged as ordered by the Chair.

ਲੋਕਾਂ ਦਾ ਕਾਫੀ ਨੁਕਸਾਨ ਹੋਇਆ । ਉਹ ਇਲਾਕਾ ਇਸ ਤਰ੍ਹਾਂ ਦਾ ਹੈ ਕਿ ਸਤਲੁਜ ਦਰਿਆ ਦੇ ਦੋ ਪਾਰਟ ਹਨ, ਇੱਕ ਪਾਰਟ ਹਿੰਦੁਸਤਾਨ ਵਿਚ ਆਉਂਦਾ ਹੈ ਅਤੇ ਉਸ ਦਾ ਦੂਜਾ ਪਾਰਟ ਪਾਕਿਸਤਾਨ ਵਿਚ ਆਉਂਦਾ ਹੈ । ਉਥੇ 8-10 ਪਿੰਡ ਸਾਡੇ ਵਸਦੇ ਹਨ ਔਰ ਉਹ ਇੱਕ ਜਜ਼ੀਰਾ ਜਿਹਾ ਬਣਿਆ ਹੋਇਆ ਹੈ । ਉਹ ਅੰਡੇਮਾਨ ਵਰਗਾ ਜਜ਼ੀਰਾ ਬਣਿਆ ਹੋਇਆ ਹੈ । ਉਥੇ ਇੱਕ ਵੀ ਪ੍ਰਾਇਮਰੀ ਜਾਂ ਮਿਡਲ ਸਕੂਲ ਨਹੀਂ ਹੈ । ਕੋਈ ਹਸਪਤਾਲ ਨਹੀਂ ਹੈ । ਕੋਈ ਹੈਲਥ ਸੈਂਟਰ ਤੱਕ ਨਹੀਂ ਹੈ ਜਿਥੇ ਕਿ ਬੀਬੀਆਂ ਨੂੰ ਬੱਚੇ ਹੋਣ ਵੇਲੇ ਕੋਈ ਸਹੂਲਤ ਮਿਲ ਸਕੇ । ਉਨ੍ਹਾਂ ਲੋਕਾਂ ਵਾਸਤੇ ਕੋਈ ਪੈਸੇ ਨਹੀਂ ਰਖੇ ਗਏ ਔਰ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ । ਜ਼ਮੀਨ ਉਥੇ ਉਪਜਾਊ ਹੈ ਪਰ ਜੇ ਦਰਿਆ ਚੜ੍ਹ ਜਾਏ ਤਾਂ ਉਹ ਜ਼ਮੀਨ ਮਾਰੀ ਜਾਂਦੀ ਹੈ। ਉਥੇ ਕੋਈ ਬਿਜਲੀ ਦਾ ਪਰਬੰਧ ਨਹੀਂ ਹੈ । ਇਥੇ ਹਾਊਸ ਵਿਚ ਬੜੀਆਂ ਗੱਲਾਂ ਆਈਆਂ ਹਨ । ਟਰੈਜ਼ਰੀ ਬੈਂਚਿਜ਼ ਵਲੋਂ ਬੜੀਆਂ ਖੁਸ਼ੀਆਂ ਮਨਾਈਆਂ ਜਾ ਰਹੀਆਂ ਹਨ । ਸਾਡੀ ਪਾਰਟੀ ਦੇ ਲੀਡਰ ਨੇ ਕਿਹਾ ਸੀ ਕਿ ਚੰਗੀ ਗੱਲ ਦੀ ਪਰਸ਼ੰਸਾ ਕਰਨੀ ਚਾਹੀਦੀ ਹੈ । ਠੀਕ ਹੈ ਅਸੀਂ ਚੰਗੀ ਗੱਲ ਦੀ ਪਰਸ਼ੰਸਾ ਕਰਾਂਗੇ । ਪਰ ਇਨ੍ਹਾਂ ਦਾ ਹਿਸਾਬ ਤਾਂ ਉਹੀ ਹੈ ਜਿਵੇਂ ਕਿਸੇ ਨੇ ਕਿਹਾ ਹੈ ਕਿ :-

"ਅੰਨ੍ਹਾ ਵੰਡੇ ਰਿਉੜੀਆਂ, ਮੁੜ ਮੁੜ ਆਪਣਿਆਂ ਨੂੰ"

ਪਤਾ ਨਹੀਂ ਇਹ ਐਨਾ ਖਰਚਾ ਕਿਥੇ ਕਰ ਰਹੇ ਹਨ ? ਪ੍ਰੋਫੈਸਰ ਜਾਗੀਰ ਸਿੰਘ ਦੀ ਭੈਣ ਮੇਰੇ ਪਿੰਡ ਵਿਚ ਵਿਆਹੀ ਹੈ । ਉਹ ਬਾਦਲ ਸਾਹਿਬ ਨਾਲ ਗੱਲ ਕਰ ਰਹੇ ਹਨ । (ਵਿਘਨ) ਇਨ੍ਹਾਂ ਨੂੰ ਪਤਾ ਹੈ ਕਿ ਉਸ ਹਲਕੇ ਦੀ ਹਾਲਤ ਕੀ ਹੈ ? ਸਰਕਾਰ ਨੂੰ ਉਥੋਂ ਰੈਵੇਨਿਊ ਵਸੂਲ ਹੋ ਸਕਦਾ ਹੈ ਜੇ ਉਥੇ ਗੌਰਮਿੰਟ ਆਪਣੇ ਖਰਚੇ ਤੇ ਟਿਊਬਵੈਲ ਲਗਾਏ ਔਰ ਲੋਕਾਂ ਨੂੰ ਨਹਿਰੀ ਪਾਣੀ ਦੇਵੇ । ਇਸ ਤਰ੍ਹਾਂ ਨਾਲ ਉਥੇ ਦੇ ਲੋਕ ਵੀ ਸੁਖੀ ਹੋ ਸਕਦੇ ਹਨ । ਡੀਜ਼ਲ ਦੀ ਕੀ ਹਾਲਤ ਹੈ, ਇਸ ਬਾਰੇ ਸਾਰਿਆਂ ਨੂੰ ਪਤਾ ਹੈ ।

ਇਨ੍ਹਾਂ ਨੇ ਕਿਹਾ ਹੈ ਕਿ ਨਵੀਂ ਕਿਸਮ ਦੇ ਮਾਡਲ ਸਕੂਲ ਖੋਲ੍ਹਣੇ ਹਨ । ਮੈਂ ਪੁੱਛਦਾ ਹਾਂ ਕਿ ਕੀ ਉਥੇ ਗਰੀਬ ਆਦਮੀਆਂ ਦੇ ਬੱਚੇ ਪੜ੍ਹ ਸਕਣਗੇ ? ਮੈਨੂੰ ਪਤਾ ਹੈ ਕਿ ਜਿਸ ਕਿਸਮ ਦਾ ਇਨ੍ਹਾਂ ਦਾ ਰੁਝਾਨ ਹੈ ਉਸ ਮੁਤਾਬਿਕ ਅਮੀਰ ਆਦਮੀਆਂ ਦੇ ਬੱਚੇ ਹੀ ਉਨ੍ਹਾਂ ਸਕੂਲਾਂ ਵਿਚ ਪੜ੍ਹ ਸਕਣਗੇ ਔਰ ਗਰੀਬ ਬੱਚੇ ਉਥੇ ਨਹੀਂ ਜਾ ਸਕਣਗੇ । ਜੇ ਇਹੀ ਚੀਜ਼ ਹੈ ਤਾਂ ਫਿਰ ਇਨ੍ਹਾਂ ਦਾ ਸੋਸ਼ਲਿਜ਼ਮ ਕਿਥੇ ਗਿਆ ? ਬਾਬੇ ਨਾਨਕ ਨੂੰ ਮੰਨਣ ਵਾਲੇ ਲੋਕਾਂ ਨੂੰ ਇਹ ਦੇਖਣਾ ਚਾਹੀਦਾ ਹੈ ਕਿ ਪਸਮਾਂਦਾ ਲੋਕਾਂ ਨੂੰ, ਜਿਹੜੇ ਬਾਰਡਰ ਤੇ ਵਸਦੇ ਹਨ ਉਨ੍ਹਾਂ ਨੂੰ ਵੀ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਜਿਸ ਕੋਲ 5-7 ਏਕੜ ਜ਼ਮੀਨ ਹੋਵੇ ਉਸ ਕਿਸਾਨ ਲਈ। ਇਕੱਠੇ ਪੈਸੇ ਕਢਣੇ ਮੁਸ਼ਕਲ ਹਨ। ਢਾਈ ਹਜ਼ਾਰ ਰੁਪਿਆ ਮੋਟਰ ਵਾਸਤੇ ਕਢਣਾ ਮੁਸ਼ਕਲ ਹੈ ਇਹ ਸਾਰਾ ਖਰਚਾ ਉਹ ਗਰੀਬ ਕਿਸਾਨ ਕਿਥੋਂ ਕਢ ਸਕਦਾ ਹੈ। ਇਸ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਸੇਮ ਦਾ ਮਸਲਾ ਹੈ। ਪਿਛਲੇ ਚਾਰ ਪੰਜ ਸਾਲਾਂ ਤੋਂ ਸੇਮ ਵਾਲੀ ਜ਼ਮੀਨ ਵਲ ਸਰਕਾਰ ਵਲੋਂ ਕੋਈ ਧਿਆਨ ਨਹੀਂ ਦਿੱਤਾ ਗਿਆ । ਪਤਾ ਲਗਾ ਹੈ ਕਿ ਸਰਕਾਰ ਨੇ ਕਰੇਨ ਖਰੀਦੀਆਂ ਹਨ ਪਰ ਮੈਨੂੰ ਇਸ ਗੱਲ ਦਾ ਖ਼ਦਸ਼ਾ ਹੈ ਕਿ ਕਰੇਨਾ ਪਸਮਾਂਦਾ ਲੋਕਾਂ ਤਕ ਪਹੁੰਚ ਵੀ ਸਕਣਗੀਆਂ ?

ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ]

ਇਥੇ ਬਹੁਤ ਕੁਝ ਕਿਹਾ ਗਿਆ ਹੈ ਸ਼ਰਾਬ ਬੰਦ ਹੋਣ ਬਾਰੇ ਕਿ ਨਸ਼ਾਬੰਦੀ ਹੋਣੀ ਚਾਹੀਦੀ ਹੈ। ਗਰੀਬਾਂ ਲਈ ਇਕ ਆਰਥਿਕ ਮਸਲਾ ਬਣ ਰਿਹਾ ਹੈ। ਪੁਲਿਸ ਅਲਹਿਦਾ ਉਨ੍ਹਾਂ ਗਰੀਬਾਂ ਨੂੰ ਡੰਡਿਆ ਨਾਲ ਕੁੱਟ ਰਹੀ ਹੈ। ਜੇ ਨਸ਼ਾਬੰਦੀ ਕਰਨੀ ਹੈ ਤਾਂ ਲੋਕਾਂ ਨੂੰ ਇਸ ਦੇ ਮੁਕਾਬਲੇ ਵਿਚ ਆਲਟਰਨੇਟਿਵ ਕੰਮ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਆਰਥਿਕ ਹਾਲਤ ਖਰਾਬ ਨਾ ਹੋਵੇ। ਉਨ੍ਹਾਂ ਲੋਕਾਂ ਨੂੰ ਇਸ ਦੇ ਮੁਕਾਬਲੇ ਵਿਚ ਕੋਈ ਰੁਜ਼ਗਾਰ ਪ੍ਰਦਾਨ ਕਰਨਾ ਚਾਹੀਦਾ ਹੈ।

ਸਰਕਾਰ ਨੇ ਕਈ ਥਾਵਾਂ ਤੇ ਮਿਲਕ ਪਲਾਂਟ ਖੋਲ੍ਹੇ ਹਨ। ਪਰ ਜੇ ਇਨ੍ਹਾਂ ਲੋਕਾਂ ਨੂੰ ਚੰਗੀਆਂ ਮੱਝਾਂ ਦੇ ਦੇਣ ਤਾਂ ਇਹ ਲੋਕ ਦੁਧ ਵੇਚ ਕੇ ਆਪਣੇ ਟੱਬਰ ਦਾ ਗੁਜ਼ਾਰਾ ਕਰ ਸਕਦੇ ਹਨ ਅਤੇ ਲੜਾਈਆਂ ਦੰਗੇ ਜੋ ਇਹ ਲੋਕ ਕਰਦੇ ਹਨ, ਉਹ ਵੀ ਬੰਦ ਹੋ ਸਕਦੇ ਹਨ। ਗਰੀਬਾਂ ਵਿਚ ਜਦੋਂ ਅਨਪੜ੍ਹਤਾ ਆਉਂਦੀ ਹੈ ਜਾਂ ਬੇਰੁਜ਼ਗਾਰੀ ਆਉਂਦੀ ਹੈ ਤਾਂ ਫਿਰ ਇਹ ਲੋਕ ਲੜਦੇ ਹਨ। ਇਸ ਤਰ੍ਹਾਂ ਕਰਨ ਨਾਲ ਪੁਲਿਸ ਇਨ੍ਹਾਂ ਤੇ ਡੰਡੇ ਬਰਸਾਉਂਦੀ ਹੈ।

ਡਿਪਟੀ ਸਪੀਕਰ ਸਾਹਿਬ, ਜ਼ਮੀਨ ਦਾ ਮਸਲਾ ਹੈ। ਬੜੀ ਚੰਗੀ ਗੱਲ ਹੈ ਕਿ ਇਨ੍ਹਾਂ ਲੋਕਾਂ ਨੂੰ ਪੱਕੇ ਮਾਲਕੀ ਹੱਕ ਦੇਣ ਦੀ ਗੱਲ ਆਈ ਹੈ। ਜਿਨ੍ਹਾਂ ਕੋਲ 10, 12 ਏਕੜ ਜ਼ਮੀਨ ਹੈ ਔਰ ਉਨ੍ਹਾਂ ਦੇ ਕਈ ਬੱਚੇ ਹਨ, ਇਹ ਕਹਿੰਦੇ ਹਨ ਕਿ ਹਰ ਇੱਕ ਨੂੰ 5 ਸਾਧਾਰਣ ਏਕੜ, 5 ਕਿੱਲੇ ਜ਼ਮੀਨ ਦਿਆਂਗੇ ਔਰ ਬਾਕੀ ਕੱਢ ਲਵਾਂਗੇ ਇਸ ਤਰ੍ਹਾਂ ਕਰਕੇ ਉਹ ਵਿਚਾਰੇ ਸਾਰੇ ਟੱਬਰ ਦਾ ਕਿਸ ਤਰ੍ਹਾਂ ਨਾਲ ਗੁਜ਼ਾਰਾ ਕਰ ਸਕਣਗੇ। ਫਿਰ ਕਾਫੀ ਕਾਫੀ ਚਿਰ ਗਿਰਦਾਵਰੀਆਂ ਨਹੀਂ ਹੁੰਦੀਆਂ ਹਨ। ਲੋਕਾਂ ਨੂੰ ਇਹ ਪਤਾ ਨਹੀਂ ਕਿ ਕਿਥੇ ਕੋਈ ਸੈਟਲ ਹੋਏਗਾ, ਕਿਥੇ ਜ਼ਮੀਨ ਨਿਕਲੇਗੀ। ਇਨ੍ਹਾਂ ਨੇ ਕਿਹਾ ਸੀ ਕਿ ਮੌਕੇ ਤੇ ਜ਼ਮੀਨ ਅਲਾਟ ਕਰਕੇ 5 ਸਟੈਂਡਰਡ ਏਕੜ ਤਕ ਜ਼ਮੀਨ ਦਿਆਂਗੇ। ਇਸ ਸ਼ਰਤ ਤੋਂ ਪਿਛੇ ਨਹੀਂ ਮੁੜਨਾ ਚਾਹੀਦਾ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਵੰਡ ਪਰਣਾਲੀ ਠੀਕ ਹੋਣੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਹਰਚੰਦ ਸਿੰਘ ਕਮੇਟੀ ਬਣੀ ਸੀ। ਉਸ ਦੀ ਰਿਪੋਰਟ ਹਾਊਸ ਵਿਚ ਆਈ। ਉਸ ਵਿਚ ਕੁਝ ਸਜਣਾਂ ਦਾ ਜ਼ਿਕਰ ਆਇਆ ਜਿਨ੍ਹਾਂ ਨੇ ਜ਼ਮੀਨਾਂ ਹੜੱਪ ਕੀਤੀਆਂ ਸਨ। (ਵਿਘਨ) ਜਿਨ੍ਹਾਂ ਨੇ ਜ਼ਮੀਨਾਂ ਹੜੱਪ ਕੀਤੀਆਂ ਉਨ੍ਹਾਂ ਵਿਚ ਭਾਵੇਂ ਕੋਈ ਇਸ ਪਾਸੇ ਦਾ ਸੀ ਜਾਂ ਉਸ ਪਾਸੇ ਦਾ ਸੀ ਪਰ ਜ਼ਮੀਨ ਹੜੱਪ ਕੇ ਕੋਈ ਚੰਗਾ ਕੰਮ ਨਹੀਂ ਕੀਤਾ। (ਵਿਘਨ) ਮੈਂ ਕਹਿੰਦਾ ਹਾਂ ਕਿ ਤੁਸੀਂ ਜ਼ਮੀਨ ਕਢਵਾ ਲਵੋ, ਇਸ ਦਾ ਤੁਹਾਨੂੰ ਕਰੈਡਿਟ ਮਿਲ ਜਾਵੇਗਾ। ਮੈਂ ਦਸਦਾ ਹਾਂ ਕਿ ਕਮੇਟੀਆਂ ਬਣਦੀਆਂ ਹਨ, ਉਨ੍ਹਾਂ ਤੇ ਕਿੰਨਾ ਖਰਚ ਹੁੰਦਾ ਹੈ ਲੇਕਿਨ ਅਮਲ ਵਿਚ ਕੁਝ ਨਹੀਂ ਹੁੰਦਾ। (ਵਿਘਨ) ਮੈਂ ਦੱਸਦਾ ਹਾਂ ਕਿ ਫਿਰੋਜ਼ਪੁਰ ਦੇ ਮੁਜ਼ਾਰੇ ਉਜੜ ਰਹੇ ਹਨ। ਵੱਡੇ ਵੱਡੇ ਆਦਮੀਆਂ ਨੂੰ ਪੁਲਿਸ ਵੀ ਕੁਝ ਨਹੀਂ ਕਹਿੰਦੀ ਪਰ ਗਰੀਬਾਂ ਨੂੰ ਪੁਲਿਸ ਤੰਗ ਕਰ ਰਹੀ ਹੈ। ਗਰੀਬਾਂ ਨੂੰ ਪੁਲਿਸ ਥਾਣਿਆਂ ਵਿਚ ਸੱਤ ਸੱਤ ਦਿਨ ਬਿਠਾਈ ਰੱਖਦੀ ਹੈ। ਮੈਂ ਆਪਣੇ ਹਲਕੇ ਜਲਾਲਾਬਾਦ ਦੀ ਗੱਲ ਦਸਦਾ ਹਾਂ। ਉਥੇ ਮੁਜ਼ਾਰੇ 50 ਸਾਲ ਤੋਂ ਬੈਠੇ ਸਨ। ਉਨ੍ਹਾਂ ਨੂੰ ਬੇਦਖਲ ਕੀਤਾ ਗਿਆ। ਫਿਰ ਐਗਜ਼ੈਕਟਿਵ ਮੈਜਿਸਟਰੇਟ, ਫਿਰੋਜ਼ਪੁਰ ਨੇ ਉਨ੍ਹਾਂ ਨੂੰ 107/151 ਅਧੀਨ ਅੰਦਰ ਕੀਤਾ ਤਾਂ ਕਿ ਉਹ ਜ਼ਮੀਨ ਛੱਡ ਦੇਣ। ਇਸ ਤਰ੍ਹਾਂ ਦੀ ਗਰੀਬਾਂ ਦੀ ਹਾਲਤ ਹੈ। ਅਜਿਹੀਆਂ

ਗੱਲਾਂ ਵੱਲ ਧਿਆਨ ਦੇਣ ਦੀ ਲੋੜ ਹੈ ਅਤੇ ਗਰੀਬਾਂ ਤੇ ਜਿਹੜੇ ਅੱਤਿਆਚਾਰ ਹੋ ਰਹੇ ਹਨ ਉਹ ਬੰਦ ਕਰਾਉਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਖਾਲਿਆਂ ਦੇ ਬਾਰੇ ਕਿਹਾ ਗਿਆ ਕਿ ਐਨੇ ਬਣੇ ਹਨ, ਬੜੀ ਚੰਗੀ ਗੱਲ ਹੈ। ਪਰ ਮੈਂ ਆਪਣੇ ਹਲਕੇ ਜਲਾਲਾਬਾਦ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਉਥੇ ਖਾਲੇ ਪੱਕੇ ਨਹੀਂ ਕੀਤੇ ਗਏ। ਬੜੇ ਅਫ਼ਸੋਸ ਦੀ ਗੱਲ ਹੈ ਕਿ ਪਿਛਲੇ ਅਪ੍ਰੈਲ ਦੇ ਵਿਚ ਸਾਡੇ ਚੀਫ਼ ਮਨਿਸਟਰ ਸਾਹਿਬ ਉਸ ਇਲਾਕੇ ਵਿਚ ਦੌਰੇ ਤੇ ਗਏ ਸਨ ਮੈਂ ਵੀ ਉਥੇ ਸੀ। ਉਥੇ ਦੇ ਲੋਕਾਂ ਨੇ ਉਨ੍ਹਾਂ ਨਾਲ ਆਪਣੀਆਂ ਤਕਲੀਫਾਂ ਅਤੇ ਆਪਣੀ ਡਿਵੈਲਪਮੈਂਟ ਦੀ ਗੱਲ ਕੀਤੀ। ਪਰ ਇਸ ਤੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਕਿ ਮੈਨੂੰ ਬੜਾ ਅਫ਼ਸੋਸ ਹੈ ਕਿ ਤੁਸੀਂ ਆਪਣਾ ਐਮ.ਐਲ.ਏ. ਠੀਕ ਨਹੀਂ ਚੁਣ ਸਕੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਤਾ ਨਹੀਂ ਕਿਸ ਕਿਸਮ ਦਾ ਠੀਕ ਨਹੀਂ ਚੁਣ ਸਕੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਡੈਮੋਕਰੇਟਿਕ ਸੈਟ ਅੱਪ ਵਿਚ, ਡੈਮੋਕਰੇਸੀ ਵਿਚ ਆਪੋਜ਼ੀਸ਼ਨ ਜਿਹੜੀ ਹੁੰਦੀ ਹੈ ਉਸ ਦਾ ਬੜਾ ਰੋਲ ਹੁੰਦਾ ਹੈ। ਇਸ ਲਈ ਸਾਡੀ ਸਰਕਾਰ ਨੂੰ ਇਸ ਕਿਸਮ ਦੇ ਵਿਤਕਰੇ ਛੱਡ ਕੇ ਲੋਕ ਭਲਾਈ ਵੱਲ ਸੋਚਣਾ ਚਾਹੀਦਾ ਹੈ। ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਨਾ ਚਾਹੀਦਾ ਕਿ ਕਿਹੜਾ ਕਿਸ ਪਾਰਟੀ ਦਾ ਹੈ।

**Mr. Deputy Speaker**: Please wind up.

**ਕਾਮਰੇਡ ਮਹਿਤਾਬ ਸਿੰਘ ਨੌਸ਼ੇਰੀਆਂ** : ਬਾਰਡਰ ਤੇ ਜਿਹੜੇ ਲੋਕ ਹਨ, ਉਥੇ ਦੇ ਜਿਹੜੇ ਜੰਗ ਪੀੜਤ ਲੋਕ ਹਨ ਜਾਂ ਬਾਰਡਰ ਦਾ ਏਰੀਆ ਜੋ ਹੈ ਉਥੇ ਲੋਕਾਂ ਦਾ ਲੜਾਈਆਂ ਵਿਚ ਬਹੁਤ ਨੁਕਸਾਨ ਹੁੰਦਾ ਹੈ, ਸਰਕਾਰ ਨੂੰ ਉਨ੍ਹਾਂ ਵੱਲ ਧਿਆਨ ਕਰਨਾ ਚਾਹੀਦਾ ਹੈ। ਉਥੇ ਦੇ ਲੋਕਾਂ ਨੂੰ ਵਿਦਿਆ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਮਾਡਲ ਸਕੂਲ ਨਾ ਖੋਲ੍ਹੋ। ਇਸ ਤਰ੍ਹਾਂ ਪੈਸਾ ਜ਼ਾਇਆ ਜਾਵੇਗਾ। ਸ਼ਹਿਰਾਂ ਵਿਚ ਮਾਡਲ ਸਕੂਲ ਬਹੁਤ ਹਨ। ਪਿੰਡਾਂ ਵਿਚ ਗਰੀਬ ਲੋਕ ਰਹਿੰਦੇ ਹਨ ਉਨ੍ਹਾਂ ਨੂੰ ਮਾਡਲ ਸਕੂਲ ਨਹੀਂ ਚਾਹੀਦੇ। ਅਮੀਰ ਲੋਕਾਂ ਦੇ ਬੱਚੇ ਸ਼ਹਿਰਾਂ ਵਿਚ ਮਾਡਲ ਸਕੂਲਾਂ ਵਿਚ ਜਾ ਕੇ ਵਿਦਿਆ ਪ੍ਰਾਪਤ ਕਰ ਸਕਦੇ ਹਨ।

**Mr. Deputy Speaker**: Please wind up.

**ਕਾਮਰੇਡ ਮਹਿਤਾਬ ਸਿੰਘ ਨੌਸ਼ੇਰੀਆਂ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰੇ ਲਈ ਟਾਈਮ ਬਹੁਤ ਥੋੜ੍ਹਾ ਰੱਖਿਆ ਹੈ। ਮੈਂ ਹੁਣ ਖ਼ਤਮ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਜਿਹੜੀਆਂ ਮੈਂ ਤਜਵੀਜ਼ਾਂ ਦਿੱਤੀਆਂ ਹਨ ਉਨ੍ਹਾਂ ਵੱਲ ਸਰਕਾਰ ਜ਼ਰੂਰ ਧਿਆਨ ਦੇਵੇਗੀ।

**ਵੈਦ ਕਰਤਾਰ ਸਿੰਘ** (ਮਾਹਿਲਪੁਰ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜੋ ਗਵਰਨਰ ਸਾਹਿਬ ਦੇ ਐਡਰੈਸ ਤੇ ਬਹਿਸ ਹੋ ਰਹੀ ਹੈ, ਮੈਂ ਉਸ ਸਬੰਧ ਵਿਚ ਕੁਝ ਬੇਨਤੀਆਂ ਕਰਨ ਵਾਸਤੇ ਖੜਾ ਹੋਇਆ ਹਾਂ। ਗਵਰਨਰ ਸਾਹਿਬ ਨੇ ਸਰਕਾਰ ਦੀਆਂ ਨੀਤੀਆਂ ਦਾ ਬੜਾ ਅੱਛੀ ਤਰ੍ਹਾਂ ਆਪਣੇ ਐਡਰੈਸ ਵਿਚ ਜ਼ਿਕਰ ਕੀਤਾ ਹੈ। ਸਰਕਾਰ ਦੀਆਂ ਬਹੁ-ਪੱਖੀ ਨੀਤੀਆਂ ਦਾ ਇਸ ਐਡਰੈਸ ਵਿਚ ਵਰਨਣ ਕੀਤਾ ਗਿਆ ਹੈ। ਲੇਕਿਨ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਹਿਣਾ ਚਹੁੰਦਾ ਹਾਂ ਕਿ ਜਿਹੜੀ ਕੌਮ ਇਸ ਦੇਸ਼ ਅੰਦਰ ਚੌਥਾ ਹਿੱਸਾ ਆਬਾਦੀ ਰਖਦੀ ਹੈ ਉਸ ਬਾਰੇ ਗਰਵਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਕੋਈ ਖਾਸ ਗੱਲ ਨਹੀਂ ਕਹੀ। (ਤਾ [illegible]) ਮੈਂ ਇਹ ਗੱਲ ਕਹਿਣਾ ਚਾਹੁਦਾ ਹਾਂ ਕਿ ਗਵਰਨਰ ਸਾਹਿਬ ਆਪਣੇ ਐਡਰੈਸ ਵਿਚ ਇਨ੍ਹਾਂ ਬਾਰੇ ਵੀ

[ਵੈਦ ਕਰਤਾਰ ਸਿੰਘ]

ਕੁਝ ਗੱਲਾਂ ਲਿਖਦੇ। ਅਸੀਂ ਬੜੀ ਦੇਰ ਤੋਂ ਮੰਗ ਕਰਦੇ ਆ ਰਹੇ ਹਾਂ, ਚੀਫ ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕੀਤੀ ਅਤੇ ਹੋਰ ਵੀ ਕਈ ਪਾਰਟੀ ਮੀਟਿੰਗਾਂ ਵਿਚ ਕਿਹਾ ਕਿ ਸ਼ਡਿਊਲਡ ਕਾਸਟ ਨੂੰ ਰਿਜ਼ਰਵੇਸ਼ਨ ਦੇਣ ਵਾਸਤੇ ਸਰਕਾਰ ਵੱਲੋਂ ਜਿਹੜੀਆਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਉਨਾਂ ਸਾਰੀਆਂ ਨੂੰ ਇਕੱਠਾ ਕਰਕੇ ਇਕ ਬਿਲ ਬਣਾ ਦਿਓ ਤਾਕਿ ਉਹ ਲੋਕ ਇਸ ਤੋਂ ਕੋਈ ਫਾਇਦਾ ਉਠਾ ਸਕਣ। ਇਹ ਗੱਲ ਗਵਰਨਰ ਐਡਰੈਸ ਵਿਚ ਆਉਣੀ ਚਾਹੀਦੀ ਸੀ ਕਿ ਅਸੀਂ ਇਸ ਕਿਸਮ ਦਾ ਬਿਲ ਲਿਆਵਾਂਗੇ ਅਤੇ ਸਰਕਾਰ ਵੱਲੋਂ ਦਿਤੀਆਂ ਜਾ ਰਹੀਆਂ ਰਿਆਇਤਾਂ ਨੂੰ ਪੂਰੀ ਤਰ੍ਹਾਂ ਲਾਗੂ ਕਰਾਂਗੇ ਪਰ ਇਹ ਚੀਜ਼ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਨਹੀਂ ਲਿਆਂਦੀ। ਇਸ ਦਾ ਇਕ ਕਾਰਨ ਹੈ। ਚਿੱਠੀਆਂ ਜ਼ਰੂਰ ਸ਼ਾਇਆ ਹੁੰਦੀਆਂ ਹਨ ਕਿ ਤੁਹਾਨੂੰ ਐਨੇ ਪਰਸੈਂਟ ਪਰਮੋਸ਼ਨ ਮਿਲਣੀ ਹੈ ਜਾਂ ਮਿਲੀ ਹੈ ਪਰ ਉਸ ਉਤੇ ਅਮਲ ਕੁਝ ਨਹੀਂ ਹੁੰਦਾ। ਜਦੋਂ ਕਿਸੇ ਸ਼ਡਿਊਲਡ ਕਾਸਟ ਦੀ ਪਰਮੋਸ਼ਨ ਦੀ ਵਾਰੀ ਆਉਂਦੀ ਹੈ ਤਾਂ ਮਹਿਕਮੇ ਵਾਲੇ ਕਹਿੰਦੇ ਹਨ ਕਿ ਇਸ ਨੂੰ ਤਜਰਬਾ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਜੋ ਦੂਸਰਿਆਂ ਕੇਸਾਂ ਦੇ ਤਜਰਬੇ ਦੀ ਹੱਦ ਰਖੀ ਹੈ, ਸ਼ਡਿਊਲਡ ਕਾਸਟਾਂ ਦੀ ਉਨ੍ਹਾਂ ਨਾਲੋਂ ਅੱਧੀ ਹੋਣੀ ਚਾਹੀਦੀ ਹੈ। ਜੇ ਉਨ੍ਹਾਂ ਦੇ ਬਰਾਬਰ ਦਾ ਹੀ ਤਜਰਬਾ ਰਖਣਾ ਹੈ ਤਾਂ ਫਿਰ ਰਿਆਇਤ ਕਿਹੜੀ ਹੋਈ ? ਗਵਰਨਰ ਸਾਹਿਬ ਨੂੰ ਆਪਣੇ ਐਡਰੈਸ ਵਿਚ ਇਹ ਕਰਨਾ ਚਾਹੀਦਾ ਸੀ ਕਿ ਜੇ ਆਮ ਲੋਕਾਂ ਵਾਸਤੇ ਪਰਮੋਸ਼ਨ ਲਈ 5 ਸਾਲ ਦਾ ਤਜਰਬਾ ਰੱਖਿਆ ਹੈ ਤਾਂ ਸ਼ਡਿਊਲਡ ਕਾਸਟਸ ਵਾਸਤੇ ਢਾਈ ਸਾਲ ਦਾ ਤਜਰਬਾ ਕਰ ਦਿੰਦੇ (ਤਾੜੀਆਂ) ਪਰ ਇਸ ਪਾਸੇ ਧਿਆਨ ਨਹੀਂ ਦਿਤਾ ਗਿਆ। ਡਿਪਟੀ ਸਪੀਕਰ ਸਾਹਿਬ, ਜਦੋਂ ਕਿਸੇ ਸ਼ਡਿਊਲਡ ਕਾਸਟ ਦੀ ਪਰਮੋਸ਼ਨ ਦੀ ਵਾਰੀ ਆਉਂਦੀ ਹੈ ਭਾਵੇਂ ਉਸ ਦਾ ਤਿੰਨ ਸਾਲ ਦਾ ਰਿਕਾਰਡ ਬਹੁਤ ਚੰਗਾ ਕਿਉਂ ਨਾ ਹੋਵੇ ਪਰ ਜਦ ਉਹ ਪਰਮੋਸ਼ਨ ਮੰਗਦਾ ਹੈ ਤਾਂ ਉਸ ਦਾ ਰਿਕਾਰਡ ਖ਼ਰਾਬ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸਾਡੇ ਨਾਲ ਧੱਕਾ ਹੁੰਦਾ ਰਿਹਾ ਹੈ। ਇਹ ਸਾਹਮਣੇ ਬੈਠੇ ਵੀਰ (ਆਪੋਜ਼ੀਸ਼ਨ ਵਲ ਇਸ਼ਾਰਾ) ਸਾਡੇ ਨਾਲ 30 ਸਾਲ ਧੱਕਾ ਕਰਦੇ ਆਏ ਹਨ। ਜੇ ਇਹ ਗੁਰੂ ਨਾਨਕ ਦੇ ਨਾਮ ਲੇਵਾਂ ਦੀ ਸਰਕਾਰ ਹੈ ਤਾਂ ਉਨ੍ਹਾਂ ਦੇ ਹੁਕਮ ਅਨੁਸਾਰ ਕੰਮ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਹੈ :-

'ਸਭੇ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਿਰਾ ਜੀਓ।'

ਪਰ ਇਸ ਪਾਸੇ ਇਨ੍ਹਾਂ ਨੂੰ ਕੋਈ ਧਿਆਨ ਨਹੀਂ ਹੈ। ਮੈਂ ਆਪਣੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਇਨ੍ਹਾਂ ਬੈਂਚਿਜ਼ ਤੇ ਬੈਠਣਾ ਹੈ ਤਾਂ ਫਿਰ ਤੁਹਾਨੂੰ ਸ਼ਡਿਊਲਡ ਕਾਸਟਸ ਵੱਲ ਧਿਆਨ ਦੇਣਾ ਪਵੇਗਾ। (ਤਾੜੀਆਂ)

ਸਾਡੇ ਮੈਨੀਫੈਸਟੋ ਵਿਚ ਸਟੇਟਾਂ ਨੂੰ ਵੱਧ ਅਧਿਕਾਰ ਦੇਣ ਬਾਰੇ ਜ਼ਿਕਰ ਸੀ। ਗਵਰਨਰ ਸਾਹਿਬ ਨੂੰ ਆਪਣੇ ਐਡਰੈਸ ਵਿਚ ਪਾਰਟੀ ਦੇ ਉਸ ਮੈਨੀਫੈਸਟੋ ਨੂੰ ਲਿਆਉਣਾ ਚਾਹੀਦਾ ਸੀ ਕਿ ਸਟੇਟਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ ਪਰ ਇਹ ਚੀਜ਼ ਵੀ ਐਡਰੈਸ ਵਿਚ ਨਹੀਂ ਆਈ ਅਤੇ ਨਾ ਹੀ ਮੇਰੀ ਸਰਕਾਰ ਨੇ ਇਸ ਪਾਸੇ ਧਿਆਨ ਦਿੱਤਾ ਹੈ। ਮੇਰੇ ਵੀਰ (ਆਪੋਜ਼ੀਸ਼ਨ ਵਲ ਇਸ਼ਾਰਾ) ਇਸ ਦੀ ਵਿਰੋਧਤਾ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਜਦੋਂ ਸਰਦਾਰ ਕਪੂਰ ਸਿੰਘ ਤੁਹਾਡੀ ਕੁਰਸੀ ਤੇ ਬੈਠੇ ਸਨ ਤਾਂ ਉਸ ਵੇਲੇ ਕਾਂਗਰਸ ਪਾਰਟੀ ਨੇ ਸਰਵਸੰਮਤੀ ਨਾਲ ਮਤਾ ਪਾਸ ਕੀਤਾ ਸੀ ਕਿ ਅਸੀਂ ਇਸ ਦੇ ਹੱਕ ਵਿਚ ਹਾਂ ਪਰ ਹੁਣ ਇਹ ਵੀਰ ਇਸ ਦੀ ਵਿਰੋਧਤਾ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਰਿਕਾਰਡ ਵੇਖ ਲਵੋ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਜਿਹੀ ਮੰਗ ਕਰਦਾ ਕਰਦਾ ਅੱਗੇ ਸਾਢੇ ਸੱਤ ਮਹੀਨੇ ਜੇਲ੍ਹ ਵਿਚ ਰਿਹਾ ਹਾਂ ਅਤੇ ਹੁਣ ਫੇਰ ਉਸੇ ਸਟੈਂਡ

ਤੇ ਖੜਾ ਹਾਂ। ਮੈਂ ਅਜ ਵੀ ਸਟੇਟਾਂ ਨੂੰ ਵੱਧ ਅਧਿਕਾਰ ਦੇਣ ਦਾ ਹਾਮੀ ਹਾਂ । (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਅਧਿਕਾਰ ਮੰਗਦੇ ਰਹਾਂਗੇ । (ਵਿਘਨ)

ਹੁਣ ਮੈਂ ਕੋਆਪ੍ਰੇਟਿਵ ਮਹਿਕਮੇ ਦੀ ਗੱਲ ਕਰਦਾ ਹਾਂ । ਜਦ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਜਾਂ ਜਿਹੜੀਆਂ ਕੋਆਪ੍ਰੇਟਿਵ ਸੁਸਾਇਟੀਆਂ ਆਪਣੇ ਡਾਇਰੈਕਟਰ ਚੁਣ ਕੇ ਸੈਂਟਰਲ ਕੋਆਪ੍ਰੇਟਿਵ ਬੈਂਕ ਵਿਚ ਭੇਜਦੀਆਂ ਹਨ ਉਹ ਆਪਣਾ ਐਮ. ਡੀ. ਬਣਾਉਂਦੇ ਹਨ, ਚੇਅਰਮੈਨ ਬਣਾਉਂਦੇ ਹਨ, ਐਗਜ਼ੈਕਟਿਵ ਬਾਡੀ ਬਣਾਉਂਦੇ ਹਨ ਪਰ ਇਸ ਰਾਜ ਵਿਚ ਰਜਿਸਟਰਾਰ ਸਾਹਿਬ ਨੇ ਮੁਗਲੀਆ ਹਦਾਇਤ ਜਾਰੀ ਕਰਕੇ ਸਾਰੇ ਅਧਿਕਾਰ ਉਨ੍ਹਾਂ ਦੇ ਖੋਹ ਕੇ ਐਮ. ਡੀ. ਸੈਂਟਰਲ ਕੋਆਪਰੇਟਿਵ ਬੈਂਕ ਨੂੰ ਦੇ ਦਿਤੇ ਹਨ । (ਵਿਘਨ)

**Mr. Deputy Speaker**: The House stands adjourned till 9.00 A.M. on Friday, the 2nd March, 1979.

*(The Sabha then adjourned* till 9.00 A.M. on Friday, the 2nd March, 1979.)*

*6.30 P.M.

1151-30-11-79—305 ਕਾਪੀਆਂ ਪੰਜਾਬ ਸਰਕਾਰ ਪਰੈਸ, ਪਟਿਆਲਾ ।

# PUNJAB VIDHAN SABHA

## DEBATES

*2nd March, 1979*

Vol. I—No. 5

## OFFICIAL REPORT

CONTENTS

*Friday, the 2nd March, 1979*


| | | PAGE |
|---|---|---|
| Starred Questions and Answers | .. | (5) 1 |
| Written Answers to Starred Questions Laid on the Table of the House Under Rule 38 | .. | (5)22 |
| Unstarred Questions and Answers | .. | (5)24 |
| Points of order *re.* Questions of Privilege/Adjournment Motion | .. | (5)34 |
| Walk-out | .. | (5)37 |
| Points of order *re.* Call Attention Notices | .. | (5)37 |
| Call Attention Notices Under Rule 66 | .. | (5)39 |
| Presentation of Report of Public Accounts Committee | .. | (5)45 |
| Presentation of Supplementary Estimates (Second Instalment) for the year 1978-79 | .. | (5)45 |


**Punjab Vidhan Sabha Secretariat, Chandigarh.**

Price ..Rs. 44-30

Presentation of Report of the Committee on Estimates on the Supplementary Estimates (Second Instalment) for the year 1978-79 .. (5)45

Resumption of Discussion on Governor's Address .. (5)46

Extension of time of the sitting .. (5)85

Discussion on Governor's Address (*Resumption*) .. (5)85

Extension of time of the sitting .. (5)95

Discussion on Governor's Address (*Resumption*) .. (5)95

Appendix .. (i)

## PUNJAB VIDHAN SABHA

**Friday, the 2nd March, 1979**

*The Vidhan Sabha met in the Punjab Vidhan Sabha Hall, Vidhan Bhavan Chandigarh, at 9-00 A.M. of the Clock. Mr. Speaker (Sardar Ravi Inder Singh) in the Chair.*

### STARRED QUESTIONS AND ANSWERS

**ਸ੍ਰੀ ਸਪੀਕਰ** : ਸਟਾਰਡ ਸਵਾਲ ਨੰ: 896 ...... ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੇਰੇ ਕੋਲ ਅਥਾਰਟੀ ਹੈ ਜੀ ।

**ਸ੍ਰੀ ਸਪੀਕਰ** : ਠੀਕ ਹੈ, ਮੇਰੇ ਕੋਲ ਭੇਜ ਦਿਉ ।

TAKING OVER OF POSSESSION OF PROPERTY SITUATED ON KACHA COLLEGE ROAD, BARNALA

*896. **Master Chand Singh** (*Put by Comrade Sampuran Singh Dhaula*) : Will the Minitser for Revenue be pleased to state :—

(a) whether it is a fact that the Punjab and Haryana High Court decided the case relating to a plot measuring 5 Biswas, valued at about rupees thirty thousand, situated at Kacha College Road, Barnala, in favour of the State Government on 14th October, 1971, vide RSA No. 61 of 1965; if so, the reasons for which the Government has not taken over the possession of the plot so far and auctioned it;

(b) the time by which the possession of the said plot is likely to be taken over by the Government;

(c) whether any disciplinary action has been taken or is proposed to be taken against the officers of the Department responsible for the inordinate delay in taking over the possession ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ਏ) ਹਾਂ ਜੀ। ਉਕਤ ਜਾਇਦਾਦ ਸ੍ਰੀਮਤੀ ਰਾਮ ਪਿਆਰੀ ਅਤੇ ਕੇਂਦਰੀ ਸਰਕਾਰ ਦੀ ਸਾਂਝੀ ਮਲਕੀਅਤ ਹੈ । ਸ੍ਰੀਮਤੀ ਰਾਮ ਪਿਆਰੀ ਵਲੋਂ ਨਿਕਾਸੀ ਹਿੱਸੇ ਨੂੰ ਖ਼ਰੀਦਣ ਦਾ ਕੇਸ ਕੰਪੀਟੈਂਟ ਅਫ਼ਸਰ, ਪੰਜਾਬ ਦੀ ਅਦਾਲਤ ਵਿੱਚ ਚੱਲ ਰਿਹਾ ਹੈ । ਉਨ੍ਹਾਂ ਨੇ ਆਪਣੇ ਅਨ-ਅੰਤਮ ਆਦੇਸ਼ ਮਿਤੀ 12-12-1978 ਜੋ ਉਨ੍ਹਾਂ ਅਵੈਕਿਊ ਇੰਟਰਸਟ (ਸੈਪਰੇਸ਼ਨ) ਐਕਟ, 1951 ਦੀ ਧਾਰਾ 10(ii) ਅਧੀਨ ਦਿੱਤਾ ਹੈ ਰਾਹੀਂ ਸ੍ਰੀਮਤੀ ਰਾਮ ਪਿਆਰੀ ਦੀ ਕੇਂਦਰੀ ਸਰਕਾਰ ਦੇ ਹਿੱਸੇ ਨੂੰ ਖ਼ਰੀਦਣ ਦੀ ਬੇਨਤੀ ਪ੍ਰਵਾਨ ਕਰ ਲਈ ਹੈ ਅਤੇ ਅਸਿਸਟੈਂਟ ਕਸਟੋਡੀਅਨ, ਪੰਜਾਬ ਨੂੰ ਹਦਾਇਤ ਕੀਤੀ ਹੈ ਕਿ ਉਹ ਇਸ ਹਿੱਸੇ ਦੀ ਕੀਮਤ ਨਵੇਂ ਸਿਰਿਓਂ ਤਜਵੀਜ਼ ਕਰਨ ।

(ਬੀ. ਅਤੇ ਸੀ.) ਉਪਰੋਕਤ (ਏ) ਵਿਚ ਦਸੇ ਤੱਥਾਂ ਨੂੰ ਮੁੱਖ ਰੱਖਦਿਆਂ, ਇਸ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਜੀ ਇਹ ਦੱਸਣਗੇ ਕਿ ਇਸ ਦੀ ਕਦੋਂ ਤਕ ਰੀਅਸੈਸ-ਮੈਂਟ ਹੋ ਜਾਏਗੀ ਕਿਉਂਕਿ ਬਹੁਤ ਦੇਰ ਤੋਂ ਸ਼ਿਕਾਇਤਾਂ ਆ ਰਹੀਆਂ ਹਨ ਕਿ ਕਸਟੋਡੀਅਨ, ਜਿਸ ਦੀ ਇਸ ਕੇਸ ਵਿਚ ਜ਼ਿੰਮੇਵਾਰੀ ਬਣੀ ਸੀ, ਉਸ ਨੇ ਕਿਸੇ ਨੂੰ ਸਸਤੀ ਜਾਇਦਾਦ ਦੇ ਦਿਤੀ, ਹੁਣ ਜਿਹੜਾ ਦੋਸ਼ੀ ਅਫ਼ਸਰ ਹੈ ਉਸ ਤੇ ਕੀ ਐਕਸ਼ਨ ਲਿਆ ਜਾਏਗਾ?

**ਮੰਤਰੀ** : ਸਪੀਕਰ ਸਾਹਿਬ, ਦੋ ਮਹੀਨਿਆਂ ਦੇ ਅੰਦਰ ਅੰਦਰ ਉਸ ਦੀ ਕੀਮਤ ਫ਼ਾਈਨਲ ਕਰ ਦਿਤੀ ਜਾਏਗੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸ਼੍ਰੀਮਤੀ ਰਾਮ ਪਿਆਰੀ ਕੋਲ ਕਿਸ ਹੈਸੀਅਤ ਵਿਚ ਇੰਨਾ ਚਿਰ ਤਕ ਕਬਜ਼ਾ ਰਹਿਣ ਦਿਤਾ ਗਿਆ?

**ਮੰਤਰੀ** : ਕਿਉਂਕਿ ਰਾਮ ਪਿਆਰੀ ਨੇ ਕਿਹਾ ਸੀ ਕਿ ਉਹ ਮਾਰਕੀਟ ਰੇਟ ਤੇ ਜ਼ਮੀਨ ਲੈਣ ਨੂੰ ਤਿਆਰ ਹੈ। ਸਰਕਾਰ ਦੀ ਪਾਲਿਸੀ ਹੈ ਅਤੇ ਮਹਿਕਮਾ ਰੀਹੈਬੀਲੀਟੇਸ਼ਨ ਨੂੰ ਹੱਕ ਹੈ ਕਿ ਕੋਈ ਜ਼ਮੀਨ ਕਿਸੇ ਨੂੰ ਮਾਰਕੀਟ ਰੇਟ ਤੇ ਦਿਤੀ ਜਾ ਸਕਦੀ ਹੈ। ਇਸ ਲਈ ਕਬਜ਼ਾ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਗਈ । ਜੇਕਰ ਕਿਸੇ ਅਫ਼ਸਰ ਦੀ ਅਣਗਹਿਲੀ ਪਾਈ ਗਈ ਤਾਂ ਐਕਸ਼ਨ ਲੈਣ ਤੋਂ ਕੁਤਾਹੀ ਨਹੀਂ ਕੀਤੀ ਜਾਏਗੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਤਕ ਉਸ ਦੇ ਕੋਲ ਮਕਾਨ ਰਿਹਾ ਹੈ, ਉਸ ਸਮੇਂ ਦਾ ਜਿਹੜਾ ਕਰਾਇਆ ਆਦਿ ਦਾ ਨੁਕਸਾਨ ਹੋਇਆ ਉਹ ਕਿਸ ਤੋਂ ਉਗਰਾਹਿਆ ਜਾਵੇਗਾ, ਰਾਮ ਪਿਆਰੀ ਤੋਂ ਜਾਂ ਅਫ਼ਸਰ ਤੋਂ?

**ਮੰਤਰੀ** : ਰਾਮ ਪਿਆਰੀ ਤੋਂ ।

ਮਾਸਟਰ ਬਾਬੂ ਸਿੰਘ : ਕੀ ਮੰਤਰੀ ਜੀ ਇਹ ਦੱਸਣਗੇ ਕਿ ਕੁਝ ਬੰਦੇ ਜਿਹੜੇ ਕਿ ਗੌਰਮਿੰਟ ਦੇ ਖੈਰਖਵਾਹ ਸਨ, ਨੇ ਸੈਂਟਰਲ ਗੌਰਮੈਂਟ ਨੂੰ ਅਤੇ ਪੰਜਾਬ ਗੌਰਮਿੰਟ ਨੂੰ ਇਸ ਬਾਰੇ ਲਿਖਿਆ, ਪਰ ਇਸ ਦੇ ਬਾਵਜੂਦ ਵੀ ਗੌਰਮਿੰਟ ਚੁੱਪ ਰਹੀ, ਇਸ ਦੇ ਕੀ ਕਾਰਨ ਹਨ ?

**ਮੰਤਰੀ** : ਇਹ ਚੀਜ਼ ਇਸ ਵਿਚ ਨਹੀਂ ਆਉਂਦੀ, ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ ।

---

STARRED QUESTION NO. *993

**Mr. Speaker :** Extension has been asked for in respect of Starred Question No. 993.

---

*For Starred Question No. 993 and reply thereto, please see Debate dated 8th March, 1979 (Morning sitting).

## ਦਿੱਲੀ ਲਗਾਏ ਗਏ ਵਰਕਚਾਰਜਡ ਕਰਮਚਾਰੀ

*900 1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤ ਪਾਲ ਡਾਂਗ** } : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1ਅਕਤੂਬਰ, 1978 ਨੂੰ ਦਿੱਲੀ ਲਗਾਏ ਗਏ ਲੋਕ ਕਾਰਜ ਵਿਭਾਗ (ਭਵਨ ਤੇ ਸੜਕਾਂ) ਦੇ ਵਰਕਚਾਰਜਡ ਕਰਮਚਾਰੀਆਂ ਦੀ ਗਿਣਤੀ ਕਿੰਨੀ ਸੀ ;

(ਅ) ਕੀ ਇਨ੍ਹਾਂ ਕਰਮਚਾਰੀਆਂ ਨੂੰ ਕੋਈ ਸਵਾਰੀ ਭੱਤਾ ਅਤੇ ਨਗਰ ਮੁਆਵਜ਼ਾ ਦਿੱਤਾ ਜਾਂਦਾ ਹੈ ; ਜੇਕਰ ਨਹੀਂ, ਤਾਂ ਇਸਦੇ ਕੀ ਕਾਰਨ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) 28 ।

(ਅ) ਵਰਕਚਾਰਜਡ ਕਰਮਚਾਰੀਆਂ ਨੂੰ ਸਵਾਰੀ ਭੱਤਾ ਨਹੀਂ ਦਿੱਤਾ ਜਾਂਦਾ ਕਿਉਂਕਿ ਉਹ ਰੈਗੂਲਰ ਕਰਮਚਾਰੀ ਨਹੀਂ ਹਨ । ਇਨ੍ਹਾਂ ਕਰਮਚਾਰੀਆਂ ਨੂੰ ਦਿੱਲੀ ਕੰਪਨਸੇਟਰੀ ਅਲਾਊਂਸ ਮਿਲਦਾ ਹੈ । 12 ਕਰਮਚਾਰੀਆਂ ਨੂੰ ਦਿੱਲੀ ਸਪੈਸ਼ਲ ਕੰਪਨਸੇਟਰੀ ਅਲਾਊਂਸ ਵੀ ਮਿਲਦਾ ਹੈ ਕਿਉਂਕਿ ਉਨ੍ਹਾਂ ਨੂੰ ਸਰਕਾਰ ਵਲੋਂ ਰਿਹਾਇਸ਼ੀ ਮਕਾਨ ਨਹੀਂ ਅਲਾਟ ਕੀਤੇ ਗਏ । ਬਾਕੀ ਦੇ 16 ਕਰਮਚਾਰੀਆਂ ਨੂੰ, ਜਿਨ੍ਹਾਂ ਨੂੰ ਕਿ ਸਰਕਾਰੀ ਰਿਹਾਇਸ਼ੀ ਮਕਾਨ ਅਲਾਟ ਕੀਤੇ ਗਏ ਹਨ, ਦਿੱਲੀ ਸਪੈਸ਼ਲ ਕੰਪਨਸੇਟਰੀ ਅਲਾਊਂਸ ਨਹੀਂ ਮਿਲਦਾ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੇ ਪੰਜਾਬ ਸਰਕਾਰ ਦੇ ਵਰਕਚਾਰਜਡ ਐਂਪਲਾਈਜ਼ ਪੰਜਾਬ ਵਿਚ ਪੋਸਟਿਡ ਹਨ ਜੇਕਰ ਉਨ੍ਹਾਂ ਨੂੰ ਸਾਈਕਲ ਅਲਾਊਂਸ ਜਾਂ ਹੋਰ ਕਿਸੇ ਕਿਸਮ ਦਾ ਕਨਵੇਐਂਸ ਅਲਾਊਂਸ ਮਿਲਦਾ ਹੈ ਤਾਂ ਪੰਜਾਬ ਸਰਕਾਰ ਦੇ ਜਿਹੜੇ ਦਿੱਲੀ ਵਿਚ ਵਰਕਚਾਰਜਡ ਐਂਪਲਾਈਜ਼ ਹਨ ਉਨ੍ਹਾਂ ਨੂੰ ਕਿਉਂ ਨਹੀਂ ਮਿਲਦਾ?

**ਮੰਤਰੀ** : ਮੈਂ ਜਵਾਬ ਵਿਚ ਸਪੱਸ਼ਟ ਕੀਤਾ ਹੈ ਜੀ ਕਿ ਜਿਹੜੇ ਐਂਪਲਾਈਜ਼ ਰੈਗੂਲਰ ਨਹੀਂ ਹਨ ਉਨ੍ਹਾਂ ਨੂੰ ਇਹ ਅਲਾਊਂਸ ਨਹੀਂ ਦਿੰਦੇ । ਦੂਜੇ ਜਿਹੜੇ ਵਰਕਚਾਰਜਡ ਦਿੱਲੀ ਵਿਚ ਲਗੇ ਹੋਏ ਹਨ ਉਹ ਉਥੇ ਦਫਤਰ ਵਿਚ ਹੀ ਰਹਿੰਦੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਜਿਹੜੇ ਵਰਕਚਾਰਜਡ ਪੰਜਾਬ ਵਿਚ ਪੋਸਟਿਡ ਹਨ ਉਨ੍ਹਾਂ ਨੂੰ ਮਿਲਦਾ ਹੈ ਤਾਂ ਦਿੱਲੀ ਵਾਲਿਆਂ ਨਾਲ ਵਿਤਕਰਾ ਕਿਉਂ ਹੈ ?

**ਸ੍ਰੀ ਸਪੀਕਰ** : ਡਾਂਗ ਸਾਹਿਬ, ਮੰਤਰੀ ਜੀ ਨੇ ਕਹਿ ਦਿਤਾ ਹੈ ਕਿ ਉਹ ਉਥੇ ਦਫਤਰ ਵਿਚ ਹੀ ਰਹਿੰਦੇ ਹਨ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਜਿਹੜੇ ਦਫ਼ਤਰ ਵਿਚ ਨਹੀਂ ਰਹਿੰਦੇ ਉਨ੍ਹਾਂ ਵਾਸਤੇ ਮੰਤਰੀ ਜੀ ਕਹਿ ਦੇਣ ਕਿ ਉਨ੍ਹਾਂ ਨੂੰ ਦੇ ਦੇਵਾਂਗੇ ?

**ਮੰਤਰੀ** : ਵਿਚਾਰ ਕਰ ਲਵਾਂਗੇ ਜੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਵਾਬ ਵਿਚ ਲਿਖਿਆ ਹੈ ਕਿ ਕੁਝ ਕਰਮਚਾਰੀ ਜਿਹੜੇ ਹਨ ਉਨ੍ਹਾਂ ਨੂੰ ਉਥੇ ਰਿਹਾਇਸ਼ੀ ਮਕਾਨ ਅਲਾਟ ਨਹੀਂ ਕੀਤੇ ਗਏ। ਕੱਲ ਸਦਨ ਵਿਚ ਆਇਆ ਸੀ ਕਿ ਗੌਰਮਿੰਟ ਮਕਾਨਾ ਵਿਚ ਖਾਹਮਖ਼ਾਹ ਇਸ ਪਾਰਟੀ ਦੇ ਅਤੇ ਉਸ ਪਾਰਟੀ ਦੇ ਚਮਚੇ ਬੈਠੇ ਹਨ। ਕੀ ਉਨ੍ਹਾਂ ਤੋਂ ਖਾਲੀ ਕਰਾ ਕੇ ਜਿਹੜੇ ਵਿਚਾਰੇ ਪੰਜਾਬ ਸਰਕਾਰ ਦੇ ਐਂਪਲਾਈਜ਼ ਹਨ ਉਨ੍ਹਾਂ ਨੂੰ ਦੇ ਦੇਣਗੇ, ਜੇਕਰ ਦੇਣਗੇ ਤਾਂ ਕਦੋਂ ਤਕ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜਿਹੜੇ ਇਥੇ ਕਰਮਚਾਰੀ ਰਹਿੰਦੇ ਹਨ ਉਹ ਜਦੋਂ ਦਿੱਲੀ ਜਾਂਦੇ ਹਨ ਤਾਂ ਉਨ੍ਹਾਂ ਨੂੰ ਪ੍ਰਾਈਵੇਟ ਅਕਾਮੋਡੇਸ਼ਨ ਬੜੀ ਮਹਿੰਗੀ ਮਿਲਦੀ ਹੈ ...... ।

ਸ੍ਰੀ **ਸਪੀਕਰ** : ਖਾਲੀ ਕਰਾਉਣ ਦੀ ਤਾਂ ਕੋਸ਼ਿਸ਼ ਕਰੋਗੇ ?

**ਮੰਤਰੀ : ਹਾਂ ਜੀ।**

---

## ਘਰਾਂ ਲਈ ਮੁਫਤ ਥਾਂ ਦੇਣ ਦੀ ਸਕੀਮ ਨੂੰ ਲਾਗੂ ਕਰਨ ਵਿਚ ਨੁਕਸਾਂ ਸਬੰਧੀ ਸ਼ਿਕਾਇਤਾਂ ਦੀ ਪੜਤਾਲ ਕਰਨ ਲਈ ਨਿਯੁਕਤ ਕੀਤੀ ਗਈ ਕਮੇਟੀ

*959 1. **ਕਾਮਰੇਡ ਦਾਨਾ ਰਾਮ**
2. **ਕਾਮਰੇਡ ਸੱਤ ਪਾਲ ਡਾਂਗ** } : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਵਰਤਮਾਨ ਸਰਕਾਰ ਨੇ ਬੇ-ਜ਼ਮੀਨੇ ਦਿਹਾਤੀ ਦਿਹਾੜੀਦਾਰਾਂ ਨੂੰ ਘਰਾਂ ਲਈ ਮੁਫਤ ਥਾਂ ਦੇਣ ਲਈ ਸਕੀਮ ਨੂੰ ਲਾਗੂ ਕਰਨ ਵਿਚ ਨੁਕਸਾਂ ਸਬੰਧੀ ਸ਼ਕਾਇਤਾਂ ਦੀ ਪੜਤਾਲ ਕਰਨ ਲਈ ਸਾਲ 1977 ਜਾਂ 1978 ਦੇ ਦੌਰਾਨ ਕੋਈ ਕਮੇਟੀ ਨਿਯੁਕਤ ਕੀਤੀ ਸੀ, ਜੇਕਰ ਕੀਤੀ ਸੀ, ਤਾਂ ਕਦੋਂ ਅਤੇ ਇਸ ਦੇ ਮੈਂਬਰਾਂ ਦੇ ਨਾਂ ਕੀ ਕੀ ਹਨ;

(ਅ) ਕੀ ਕਮੇਟੀ ਨੇ ਕੋਈ ਆਰਜ਼ੀ ਜਾਂ ਅੰਤਿਮ ਰਿਪੋਰਟ ਦਿੱਤੀ ਹੈ; ਜੇ ਦਿੱਤੀ ਹੈ ਤਾਂ ਇਸ ਦੇ ਨਿਰਨਿਆਂ ਅਤੇ ਸਿਫਾਰਸ਼ਾਂ ਸਮੇਤ ਇਸ ਦੇ ਵੇਰਵੇ ਕੀ ਕੀ ਹਨ ਅਤੇ ਸਰਕਾਰ ਦੁਆਰਾ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰਨੀ ਸਤਵੰਤ ਕੌਰ ਸੰਧੂ** (ਭਲਾਈ ਮੰਤਰੀ) : (ੳ) ਹਾਂ ਜੀ। ਪਿੰਡਾਂ ਵਿਚ ਭੂਮੀ ਹੀਣ ਕਾਮਿਆਂ ਅਤੇ ਅਨੁਸੂਚਿਤ ਜਾਤੀਆਂ ਨੂੰ ਮੁਫਤ ਪਲਾਟ ਵੰਡਣ ਵਿਚ ਹੋਈ ਹੇਰਾਫੇਰੀ ਦੀਆਂ ਸ਼ਿਕਾਇਤਾਂ ਨੂੰ ਜਾਨਣ ਲਈ ਹੇਠ ਲਿਖੀ ਗ਼ੈਰ ਸਰਕਾਰੀ ਅਤੇ ਸਰਕਾਰੀ ਕਮੇਟੀ ਬਣਾਈ ਗਈ ਸੀ :-

(1) ਸ੍ਰ. ਗੁਰਦੇਵ ਸਿੰਘ ਬਾਦਲ, ਐਮ. ਐਲ. ਏ. .. ਚੇਅਰਮੈਨ
(2) ਸ੍ਰ. ਚਰਨਜੀਤ ਸਿੰਘ, ਐਮ. ਐਲ. ਏ. .. ਮੈਂਬਰ
(3) ਮਾਸਟਰ ਚੰਦ ਸਿੰਘ, ਐਮ. ਐਲ. ਏ. ... -ਓਹੀ-
(4) ਵੈਦ ਗਿਆਨ ਚੰਦ, ਐਮ. ਐਲ. ਏ. .. -ਓਹੀ-
(5) ਸ੍ਰ. ਦਲੀਪ ਸਿੰਘ ਪਾਂਧੀ, ਐਮ. ਐਲ. ਏ. .. -ਓਹੀ-
(6) ਉਪ ਮੰਡਲ ਅਫਸਰ (ਸਿਵਲ) .. -ਓਹੀ-
(7) ਜ਼ਿਲ੍ਹਾ ਭਲਾਈ ਅਫ਼ਸਰ (ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ, ਪੰਜਾਬ। .. -ਮੈਂਬਰ-ਕਮ-ਕਨਵੀਨਰ

(ਅ) ਹੁਣ ਤਕ ਕਮੇਟੀ ਨੇ ਕੋਈ ਰਿਪੋਰਟ ਪੇਸ਼ ਨਹੀਂ **ਕੀਤੀ** ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜਿਹੜੀਆਂ ਸ਼ਿਕਾਇਤਾਂ ਆਈਆਂ ਸਨ ਉਨ੍ਹਾਂ ਲਈ ਤਾਂ ਕਮੇਟੀ ਬਿਠਾ ਦਿਤੀ ਪਰ ਹਾਲਾਂ ਤੱਕ ਕਮੇਟੀ ਨੇ ਰਿਪੋਰਟ ਨਹੀਂ ਦਿਤੀ । ਇਸ ਗੱਲ ਤੇ ਕੋਈ ਰਿਪੋਰਟ ਦੀ ਲੋੜ ਨਹੀਂ । ਮੈਂ ਪਿਛਲੇ ਸੈਸ਼ਨ ਵਿਚ ਵੀ ਕਿਹਾ ਸੀ ਕਿ 3077 ਪਿੰਡਾਂ ਵਿਚ ਇਕ ਵੀ ਪਲਾਟ ਕਿਸੇ ਆਦਮੀ ਨੂੰ ਨਹੀਂ ਦਿਤਾ ਗਿਆ ਕਿਉਂਕਿ ਉਨ੍ਹਾਂ ਪਿੰਡਾਂ ਵਾਲਿਆਂ ਨੂੰ ਇਹ ਪਤਾ ਹੀ ਨਹੀਂ ਸੀ ਕਿ ਦਰਖਾਸਤਾਂ ਦੇਣ ਦੀ ਲਾਸਟ ਡੇਟ ਕੀ ਹੈ । ਸਰਕਾਰ ਨੇ ਕਿਹਾ ਕਿ ਤਾਰੀਖ਼ ਵਧਾਉਣੀ ਨਹੀਂ । ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਿਆਦਤੀ ਹੋਈ ਸੀ 3077 ਪਿੰਡਾਂ ਵਾਲਿਆਂ ਨਾਲ, ਕੀ ਉਨ੍ਹਾਂ ਕੋਲੋਂ ਨਵੀਂਆਂ ਅਰਜ਼ੀਆਂ ਮੰਗ ਕੇ ਉਨ੍ਹਾਂ ਨੂੰ ਪਲਾਟ ਦੇਣਗੇ ?

**ਭਲਾਈ ਮੰਤਰੀ** : ਐਪਲੀਕੇਸ਼ਨਾਂ ਆਈਆਂ ਸਨ, ਉਸ ਤੋਂ ਬਾਦ ਕਮੇਟੀ ਬਣੀ ਹੈ, ਕਮੇਟੀ ਪੜਤਾਲ ਕਰ ਰਹੀ ਹੈ ।

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਸਾਹਿਬਾ ਇਹ ਦੱਸਣਗੇ ਕਿ ਕੀ ਇਹ ਕਮੇਟੀ 31 ਮਾਰਚ ਤਕ ਰਿਪੋਰਟ ਦੇ ਦੇਵੇਗੀ ਜਾਂ ਹੋਰ ਐਕਸਟੈਨਸ਼ਨ ਦੇਣੀ ਪਵੇਗੀ?

**ਮੰਤਰੀ** : ਕਮੇਟੀ ਦੀ ਮਿਆਦ ਇਕ ਸਾਲ ਹੈ ਔਰ ਇਹ ਕਮੇਟੀ 23 ਮਈ, 1978 ਨੂੰ ਬਣੀ ਸੀ ।

**ਕਾਮਰੇਡ ਦਰਸ਼ਨ ਸਿੰਘ** ਝਬਾਲ : ਸਪੀਕਰ ਸਾਹਿਬ, ਉਸ ਵੇਲੇ ਬਹੁਤ ਸਾਰੇ ਲੋਕਾਂ ਨੂੰ ਇਸ ਸਕੀਮ ਦਾ ਪਤਾ ਨਹੀਂ ਸੀ ਲੱਗਾ ਅਤੇ ਉਹ ਦਰਖਾਸਤਾਂ ਨਹੀਂ ਦੇ ਸਕੇ ਸਨ ਅਤੇ ਇਸ ਲਈ ਇਸ ਸਹੂਲਤ ਤੋਂ ਵਾਂਝੇ ਰਹਿ ਗਏ ਹਨ । ਦੂਸਰਾ ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਗਲਤ ਥਾਵਾਂ ਤੇ ਜਾਂ ਛਪੜਾਂ ਵਿੱਚ ਥਾਂ ਦਿੱਤੀ ਗਈ ਹੈ ਜਿਥੇ ਉਹ ਆਪਣਾ ਮਕਾਨ ਨਹੀਂ ਬਣਾ ਸਕਦੇ, ਕੀ ਉਨ੍ਹਾਂ ਨੂੰ ਉਸ ਜਗ੍ਹਾਂ ਪਲਾਟ ਦੇਣਗੇ ਜਿਥੇ ਉਹ ਮਕਾਨ ਬਣਾ ਸਕਣ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕਮੇਟੀ ਬਣਾਈ ਹੈ ਉਹ ਇਸ ਮਾਮਲੇ ਦੀ ਘੋਖ ਕਰ ਰਹੀ ਹੈ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਜਿਹੜੇ ਇਹ ਪਲਾਟ ਦਿੱਤੇ ਗਏ ਹਨ ਇਹ ਠੀਕ ਥਾਂ ਤੇ ਦਿੱਤੇ ਗਏ ਹਨ ਜਾਂ ਨਹੀਂ । ਨੀਵੀਂ ਥਾਂ ਤੇ ਜਾਂ ਸ਼ਮਸ਼ਾਨ ਘਾਟ ਵਿੱਚ ਤਾਂ ਨਹੀਂ ਦਿੱਤੇ ਗਏ । ਕਮੇਟੀ ਦੀ ਰਿਪੋਰਟ ਆਉਣ ਤੇ ਜੋ ਵੀ ਰਿਕਮੈਂਡੇਸ਼ਨਜ਼ ਹੋਣਗੀਆਂ ਉਨ੍ਹਾਂ ਨੂੰ ਲਾਗੂ ਕੀਤਾ ਜਾਵੇਗਾ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਇਹ ਵੇਖਿਆ ਗਿਆ ਹੈ ਕਿ ਹਰੀਜਨਾਂ ਨੂੰ ਜਿਹੜੇ ਇਹ ਪਲਾਟ ਦਿੱਤੇ ਗਏ ਹਨ ਇਹ ਆਬਾਦੀ ਤੋਂ ਬਾਹਰ ਦਿੱਤੇ ਗਏ ਹਨ । ਸ਼ਹਿਰਾਂ ਵਿੱਚ ਵੀ ਹਰੀਜਨਾਂ ਵਾਸਤੇ ਇੱਕ ਸੈਪਰੇਟ ਟੁਕੜਾ ਈਅਰ-ਮਾਰਕ ਕੀਤਾ ਗਿਆ ਹੈ । ਇਸ ਤਰੀਕੇ ਨਾਲ ਸੈਗਰੀਗੇਸ਼ਨ ਦਾ ਸਟਿਗਮਾ ਸਾਡੇ ਵਿੱਚ ਕੰਟੀਨਿਊ ਕਰਦਾ ਹੈ । ਆਇਆ ਮੰਤਰੀ ਜੀ ਇਸ ਚੀਜ਼ ਦਾ ਖਿਆਲ ਰਖਣਗੇ ਕਿ ਸੁਸਾਇਟੀ ਵਿੱਚ ਮਿਕਸ ਕਰਨ ਲਈ ਇਨ੍ਹਾਂ ਨੂੰ ਅਲੈਹਿਦਾ ਪਲਾਟ ਨਾ ਦਿੱਤੇ ਜਾਣ ?

**ਮੰਤਰੀ** : ਪਿਛੇ ਜਿਹੇ ਲੁਧਿਆਣਾ ਇੰਪਰੂਵਮੈਂਟ ਟ੍ਰੱਸਟ ਵਾਲਿਆਂ ਨੇ ਆਬਾਦੀ ਤੋਂ ਬਾਹਰ ਪਲਾਟ ਦਿੱਤੇ ਸਨ । ਅਸੀਂ ਉਸ ਵੇਲੇ ਇਹ ਕਿਹਾ ਸੀ ਕਿ ਇਸ ਤਰ੍ਹਾਂ ਪਲਾਟ ਦੇਣੇ ਠੀਕ ਨਹੀਂ; ਉਨ੍ਹਾਂ ਨੂੰ ਬਸਤੀ ਦੇ ਵਿੱਚ ਹੀ ਰੱਖਿਆ ਜਾਵੇ । ਇਹ ਮਸਲਾ ਵੈਸੇ ਲੋਕਲ ਬਾਡੀਜ਼ ਨਾਲ ਤੁਅੱਲਕ ਰੱਖਦਾ ਹੈ । ਮੈਂ ਮਨਿਸਟਰ ਕਨਸਰੰਡ ਨੂੰ ਕਹਿ ਦੇਵਾਂਗੀ ।

**ਗਿਆਨੀ ਅਰਜਣ ਸਿੰਘ ਲਿੱਟ**: ਸਪੀਕਰ ਸਾਹਿਬ, ਇਹ ਸਕੀਮ ਬੜੀ ਚੰਗੀ ਹੈ, ਇਸਨੂੰ ਰੀ-ਓਪਨ ਕਰਨਾ ਚਾਹੀਦਾ ਹੈ । ਜਿਹੜੇ ਪਹਿਲਾਂ ਦਰਖਾਸਤਾਂ ਨਹੀਂ ਦੇ ਸਕੇ ਉਨ੍ਹਾਂ ਤੋਂ ਹੁਣ ਫਿਰ ਦਰਖਾਸਤਾਂ ਮੰਗੀਆਂ ਜਾਣ । ਇਸ ਬਾਰੇ ਚੀਫ ਮਨਿਸਟਰ ਸਾਹਿਬ ਬਿਆਨ ਦੇਣ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਆਪ ਮਹਿਸੂਸ ਕਰਦਾ ਹਾਂ ਕਿ ਇਹ ਇੱਕ ਅੱਛੀ ਸਕੀਮ ਹੈ । ਪਹਿਲੀ ਸਰਕਾਰ ਨੇ ਭਾਵੇਂ ਕੁਝ ਗਲਤੀਆਂ ਕੀਤੀਆਂ ਸਨ । ਹੁਣ ਦੁਬਾਰਾ ਇਹ ਸਕੀਮ ਚਾਲੂ ਕਰਕੇ ਜਿਨ੍ਹਾਂ ਪਿੰਡਾਂ ਵਿੱਚ ਹਰੀਜਨਾਂ ਨੂੰ ਪਲਾਟ ਨਹੀਂ ਮਿਲੇ ਉਨ੍ਹਾਂ ਨੂੰ ਦਿੱਤੇ ਜਾਣਗੇ ।

## NON-AVAILABILITY OF LIFE-SAVING MEDICINES IN THE MARKET

***625. Shri Harbans Lal Khanna :** Will the Minister for Health and Urban Development be pleased to state whether he is aware of the fact that certain life-saving medicines such as penicillin injections, injections for Diptheria and Gas Gangrene and Anti-rabies vaccine etc. are not available in the market; if so, the steps taken or proposed to be taken to overcome this difficulty ?

**ਸ਼੍ਰੀ ਦੇਸ ਰਾਜ** : ਰਾਜ ਵਿੱਚ ਪੈਨਸਲੀਨ ਦੇ ਟੀਕਿਆਂ ਦੀ ਹੁਣ ਕੋਈ ਘਾਟ ਨਹੀਂ । ਐਂਟੀ ਗੈਸ ਗੈਂਗਰੀਨ ਅਤੇ ਐਂਟੀਡਿਪਥੇਰੀਆ ਸੀਰਾ ਦੀ ਘਾਟ ਰਾਜ ਵਿੱਚ ਕੁਝ ਥਾਵਾਂ ਉਤੇ ਨੋਟ ਕੀਤੀ ਗਈ ਸੀ । ਇਨ੍ਹਾਂ ਦਵਾਈਆਂ ਦੀ ਇਹ ਕਮੀ ਘੱਟ ਸਪਲਾਈ ਕਾਰਨ ਨਹੀਂ ਸਗੋਂ ਇਸ ਕਰਕੇ ਹੈ ਕਿ ਪਰਚੂਨ ਦੇ ਡਰੱਗ ਲਾਇਸੈਂਸੀ ਇਨ੍ਹਾਂ ਦਵਾਈਆਂ ਦੀ ਕਾਫੀ ਮਾਤਰਾ ਸਟਾਕ ਵਿੱਚ ਨਹੀਂ ਰੱਖਦੇ ਕਿਉਂਕਿ ਇਹ ਦਵਾਈਆਂ ਕਦੇ ਕਦੇ ਹੀ ਚਾਹੀਦੀਆਂ ਹੁੰਦੀਆਂ ਹਨ ਅਤੇ ਜੇ ਇਨ੍ਹਾਂ ਨੂੰ ਪੁਟੈਂਸੀ ਦੇ ਸਮੇਂ ਵਿੱਚ ਨਾ ਵਰ-ਤਿਆ ਜਾਵੇ ਤਾਂ ਟਾਈਮ ਬਾਰਡ ਹੋ ਜਾਂਦੀਆਂ ਹਨ ।

ਐਂਟੀ ਰੈਬਿਕ ਵੈਕਸੀਨ ਦੀ ਸਪਲਾਈ ਹੁਣ ਸਰਕਾਰੀ ਹਸਪਤਾਲਾਂ ਵਿੱਚ ਤਸੱਲੀਬਖ਼ਸ਼ ਹੈ । ਇਹ ਵੈਕਸੀਨ ਬਜ਼ਾਰ ਵਿੱਚ ਨਹੀਂ ਵਿਕਦੀ ।

ਰਾਜ ਵਿੱਚ ਸਿਵਲ ਸਰਜਨਾਂ ਨੂੰ ਲੋੜੀਂਦੀਆਂ ਪ੍ਰਸ਼ਾਸਕੀ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਉਹ ਸੰਕਟ ਵਿੱਚ ਵਰਤੋਂ ਵਾਸਤੇ ਸਰਕਾਰੀ ਹਸਪਤਾਲਾਂ ਵਿਚ ਦਵਾਈਆਂ ਦੀ ਸਪਲਾਈ ਨੂੰ ਯਕੀਨੀ ਬਨਾਉਣ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਲਾਈਫ਼-ਸੇਵਿੰਗ ਡਰੱਗਜ਼ ਮਾਰਕਿਟ ਵਿੱਚ ਮਿਲਦੀਆਂ ਹਨ ਪਰ ਚੂੰਕਿ ਇਨ੍ਹਾਂ ਦੀ ਜ਼ਰੂਰਤ ਕਦੇ ਕਦੇ ਪੈਂਦੀ ਹੈ ਇਸ ਕਰਕੇ ਕੈਮਿਸਟ ਅਤੇ ਹਸਪਤਾਲਾਂ ਵਾਲੇ ਇਹ ਘੱਟ ਰਖਦੇ ਹਨ । ਸਪੀਕਰ ਸਾਹਿਬ, ਇਹ ਜਿਹੜੀ ਇਨਫਰਮੇਸ਼ਨ ਦਿੱਤੀ ਗਈ ਹੈ, ਇਹ ਕੁਰੈਕਟ ਇਨਫਰਮੇਸ਼ਨ ਨਹੀਂ ਹੈ, ਇਹ ਤਾਂ ਇੱਕ ਬਿਊਰੋਕਰੈਟਿਕ ਇਨਫਰਮੇਸ਼ਨ ਹੈ। ਇਨ੍ਹਾਂ ਲਾਈਫ਼-ਸੇਵਿੰਗ ਡਰੱਗਜ਼ ਦੇ ਨਾ ਮਿਲਣ ਕਾਰਣ ਕਈ ਮਰੀਜ਼ ਵਿਚਾਰੇ ਮਰ ਜਾਂਦੇ ਹਨ ਅਤੇ ਉਨ੍ਹਾਂ ਮਰੀਜ਼ਾਂ ਦੇ ਜਿਹੜੇ ਅਟੈਂਡੈਂਟਸ ਹੁੰਦੇ ਹਨ ਉਨ੍ਹਾਂ ਨੂੰ ਵੀ ਬੜੀ ਮੁਸ਼ਕਿਲ ਆਉਂਦੀ ਹੈ ਇਨ੍ਹਾਂ ਦਵਾਈਆਂ ਦਾ ਪ੍ਰਬੰਧ ਕਰਨ ਵਿੱਚ । ਇਹ ਦਵਾਈਆਂ ਅਵੇਲੇਬਲ ਨਹੀਂ ਹਨ । ਮੈਨੂਫੈਕਚਰਰਜ਼ ਨੂੰ ਅਪਲਾਈ ਕਰੋ ਤਾਂ ਉਨ੍ਹਾਂ ਕੋਲੋਂ ਵੀ ਇਹ ਦਵਾਈਆਂ ਨਹੀਂ ਮਿਲਦੀਆਂ । ਇਹ ਤਾਂ ਮੈਂ ਤਿੰਨ ਚਾਰ ਦਵਾਈਆਂ ਦਾ ਜ਼ਿਕਰ ਕੀਤਾ ਹੈ। ਮੇਰੇ ਕੋਲ ਇਹ ਲਿਸਟ ਹੈ ਜਿਸ ਮੁਤਾਬਿਕ ਬਹੁਤ ਸਾਰੀਆਂ ਮੈਡੀ-ਸਨਜ਼ ਐਸੀਆਂ ਹਨ ਜਿਹੜੀਆਂ ਕਿ ਮਾਰਕਿਟ ਵਿੱਚ ਨਹੀਂ ਮਿਲਦੀਆਂ ਅਤੇ ਇਸ ਕਾਰਣ ਮਰੀਜ਼ਾਂ ਨੂੰ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ । ਕੀ ਸਰਕਾਰ ਇਨ੍ਹਾਂ ਦਵਾਈਆਂ ਦਾ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕੀਤੀ ਸੀ ਕਿ ਜਿਨ੍ਹਾਂ ਤਿੰਨ ਚਾਰ ਦਵਾਈਆਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਮੈਂ ਇਹ ਤਸਲੀਮ ਕੀਤਾ ਹੈ ਕਿ ਐਂਟੀ ਗੈਸ ਗੈਂਗਰੀਨ ਅਤੇ ਐਂਟੀ ਡਿਪਥੇਰੀਆ ਸੀਰਾ ਦੀ ਕਮੀ ਹੋ ਗਈ ਸੀ । ਇਸ ਨੂੰ ਸਿਰਫ਼ ਇੱਕ ਕੰਪਨੀ ਬੰਗਾਲ ਕੈਮੀਕਲਜ਼ ਵਾਲੇ ਬਣਾਉਂਦੇ ਸਨ । ਇਹ ਇੱਕ ਸਿੱਕ ਕੰਪਨੀ ਸੀ । ਉਥੇ ਲੇਬਰ ਦੀ ਟਰੱਬਲ ਸੀ । ਗੌਰਮਿੰਟ ਨੇ ਉਸਨੂੰ ਟੇਕ ਓਵਰ ਕਰ ਲਿਆ ਹੈ । ਉਹ ਇੱਕ ਟੈਂਪਰੇਰੀ ਫੇਜ਼ ਸੀ। ਦੂਜਾ ਕਾਰਣ ਇਸ ਦੀ ਕਮੀ ਦਾ ਇਹ ਹੈ ਕਿ ਰਿਟੇਲ ਵਿੱਚ ਇਸਦੀ ਬਹੁਤ ਘੱਟ ਜ਼ਰੂਰਤ ਪੈਂਦੀ ਹੈ । ਇਹ ਟਾਈਮ ਬਾਰਡ ਹੋ ਜਾਵੇ ਤਾਂ ਯੂਜ਼ਲੈਸ ਹੋ ਜਾਂਦੀ ਹੈ । ਵੈਸੇ ਇਸਦੀ ਕਮੀ ਕੋਈ ਨਹੀਂ ਹੈ । ਐਂਟੀ ਰੈਬਿਕ ਵੈਕਸੀਨ ਦੇ ਬਾਰੇ ਮੈਂ ਕੱਲ ਵੀ ਅਰਜ਼ ਕੀਤੀ ਸੀ ਅਤੇ ਪਿਛਲੇ ਸੈਸ਼ਨ ਵਿੱਚ ਵੀ ਅਰਜ਼ ਕੀਤੀ ਸੀ ......।

**ਸ੍ਰੀ ਸਪੀਕਰ** : ਠੀਕ ਹੈ ਜੀ, ਉਹ ਗੱਲ ਤਾਂ ਕਲੀਅਰ ਹੋ ਗਈ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੇ ਧਿਆਨ ਵਿੱਚ ਇਹ ਹੈ ਕਿ ਬਹੁਤ ਸਾਰੀਆਂ ਐਸੀਆਂ ਦਵਾਈਆਂ ਹਨ ਜਿਹੜੀਆਂ ਕਿ ਮਾਰਕਿਟ ਵਿੱਚ ਨਹੀਂ ਮਿਲਦੀਆਂ ਅਤੇ ਉਸਦੇ ਕਾਰਣ ਪੇਸ਼ੈਂਟਸ ਨੂੰ ਬਹੁਤ ਤਕਲੀਫ ਹੁੰਦੀ ਹੈ । ਮੇਰੇ ਕੋਲ ਇਨ੍ਹਾਂ ਦਵਾਈਆਂ ਦੀ ਲਿਸਟ ਹੈ । ਕੀ ਪੇਸ਼ੈਂਟਸ ਦੀ ਤਕਲੀਫ ਨੂੰ ਦੂਰ ਕਰਨ ਦਾ ਇਹ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ** : ਤੁਸੀਂ ਇਹ ਲਿਸਟ ਇਨ੍ਹਾਂ ਨੂੰ ਪ੍ਰਾਈਵੇਟਲੀ ਦੇ ਦੇਣਾ ।

**ਮੰਤਰੀ** : ਇਹ ਮੈਨੂੰ ਲਿਸਟ ਦੇ ਦੇਣ । ਅਸੀਂ ਜ਼ਰੂਰ ਪ੍ਰਬੰਧ ਕਰ ਦੇਵਾਂਗੇ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਨੂੰ ਇਹ ਪਤਾ ਹੈ ਕਿ ਬੰਗਾਲ ਕੈਮੀਕਲਜ਼ ਦੀ ਜਿਹੜੀ ਬ੍ਰਾਂਚ ਪੰਜਾਬ ਨੂੰ ਇਹ ਦਵਾਈਆਂ ਸਪਲਾਈ ਕਰਦੀ ਸੀ ਉਹ ਵਾਈਂਡ ਅੱਪ ਹੋ ਚੁਕੀ ਹੈ। ਇਹ ਜਿਹੜੀ ਦਵਾਈ ਐਂਟੀ ਗੈਸ ਗੈਂਗਰੀਨ ਹੈ, ਐਕਸੀਡੈਂਟ ਤੋਂ ਬਾਅਦ ਪੇਸ਼ੈਂਟ ਨੂੰ 50,000 ਯੂਨਿਟ ਦੇ ਇਨਜੈਕਸ਼ਨ ਦੀ ਲੋੜ ਹੁੰਦੀ ਹੈ । ਪਿਛਲੇ ਹਫਤੇ ਮੈਨੂੰ ਕਿਸੇ ਲਈ ਇਸਦੀ ਜ਼ਰੂਰਤ ਪਈ। ਸਾਰੀ ਮਾਰਕਿਟ ਵਿਚੋਂ ਤਿੰਨ ਕੈਮਿਸਟਾਂ ਕੋਲੋਂ ਮੈਨੂੰ 10, 10 ਹਜ਼ਾਰ ਦੀਆਂ ਤਿੰਨ ਯੂਨਿਟਾਂ ਮਿਲੀਆਂ ਅਤੇ ਸਿਰਫ 30,000 ਯੂਨਿਟ ਦਾ ਇਨਜੈਕਸ਼ਨ ਹੀ ਉਸ ਪੇਸ਼ੈਂਟ ਨੂੰ ਦੇ ਸਕੇ ਸੀ । ਕੀ ਮੰਤਰੀ ਜੀ ਹਸਪਤਾਲ ਦੇ ਮੈਡੀਕਲ ਸਟੋਰਜ਼ ਵਿਚ ਆਨ ਪੇਮੈਂਟ ਇਹ ਦਵਾਈ ਦਿਵਾਉਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਆਪਣੇ ਜਵਾਬ ਵਿੱਚ ਕਹਿ ਦਿੱਤਾ ਹੈ ਕਿ ਅਸੀਂ ਸਿਵਲ ਸਰਜਨਾਂ ਨੂੰ ਹਦਾਇਤ ਕੀਤੀ ਹੈ ਕਿ ਹਸਪਤਾਲਾਂ ਵਿੱਚ ਇਹ ਦਵਾਈਆਂ ਜ਼ਰੂਰ ਰਖੀਆਂ ਜਾਣ ਕਿਉਂਕਿ ਮਾਰਕਿਟ ਵਿੱਚ ਕੈਮਿਸਟ ਘੱਟ ਰਖਦੇ ਹਨ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੇਰੇ ਕੋਲ ਇਕ ਨਿਊਜ਼ ਆਈਟਮ ਹੈ ਚਾਰ ਜਨਵਰੀ ਦੀ ਕਿ ਅੰਮ੍ਰਿਤਸਰ ਵਿੱਚ ਦੋ ਕਰੋੜ ਤੋਂ ਜ਼ਿਆਦਾ ਕੀਮਤ ਦੀਆਂ ਦਵਾਈਆਂ ਗੁਰੂ ਤੇਗ ਬਹਾਦਰ ਹਸ-ਪਤਾਲ ਵਿੱਚ ਡੰਪ ਪਈਆਂ ਹਨ । ਉਥੇ ਡਾਕਟਰ ਲੋਕਾਂ ਨੂੰ ਬਾਹਰੋਂ ਖਰੀਦਣ ਵਾਸਤੇ ਕਹਿੰਦੇ ਹਨ, ਹਸਪਤਾਲ ਦੇ ਸਟਾਕ ਵਿੱਚੋਂ ਦਿੰਦੇ ਨਹੀਂ । ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿੱਚ ਹੈ; ਜੇ ਹੈ ਤਾਂ ਇਨ੍ਹਾਂ ਨੇ ਕੀ ਕਾਰਵਾਈ ਕੀਤੀ ਹੈ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਇਹ ਖਬਰ ਟਰਿਬਿਊਨ ਦੇ ਅਖ਼ਬਾਰ ਵਿਚ ਆਈ ਸੀ। ਇਹ ਸਰਾਸਰ ਗਲਤ ਖਬਰ ਸੀ। ਮੈਂ ਉਸੇ ਦਿਨ ਉਥੇ ਜਾ ਕੇ ਗੁਦਾਮ ਤੇ ਛਾਪਾ ਮਾਰਿਆ। ਉਥੇ ਸਿਰਫ 9 ਲੱਖ ਰੁਪਏ ਦੀਆਂ ਦਵਾਈਆਂ ਦਾ ਹੀ ਮੌਜੂਦਾ ਸਟਾਕ ਸੀ। ਇਸ ਸਟਾਕ ਦਾ ਕਾਰਣ ਇਹ ਹੈ ਕਿ ਡਾਕਟਰ ਇਨਡੈਂਟ ਭੇਜਦੇ ਹਨ ਹਜ਼ਾਰ ਗੋਲੀਆਂ ਦਾ, ਦੋ ਚਾਰ ਵਰਤੀਆਂ ਜਾਂਦੀਆਂ ਹਨ, ਬਾਕੀ ਰਹਿ ਜਾਂਦੀਆਂ ਹਨ। ਇਸ ਕਾਰਨ ਇਹ ਪਾਈਲ ਅੱਪ ਹੋਈਆਂ ਹਨ।

---

ਰਾਜ ਦੇ ਹਰ ਇਕ ਬਲਾਕ ਵਿਚ 30 ਬੈਡ ਵਾਲਾ ਹਸਪਤਾਲ ਬਣਾਉਣਾ

*808. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਕਾਮਰੇਡ ਸੱਤ ਪਾਲ ਡਾਂਗ ਵਲੋਂ ਪੇਸ਼ ਕੀਤਾ ਗਿਆ) ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੇ ਹਰ ਇਕ ਬਲਾਕ ਵਿਚ 30 ਬੈਡ ਦਾ ਇਕ ਹਸਪਤਾਲ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਹਸਪਤਾਲ ਲਈ ਚੁਣੇ ਗਏ ਪਿੰਡਾਂ ਦੇ ਲੋਕਾਂ ਨੇ ਕਿਹੜੀਆਂ ਸ਼ਰਤਾਂ ਪੂਰੀਆਂ ਕਰਨੀਆਂ ਹਨ?

**ਸ੍ਰੀ ਦੇਸ ਰਾਜ** : ਫੇਜ਼ਡ ਪਰੋਗਰਾਮ ਅਧੀਨ ਹਰੇਕ ਬਲਾਕ ਵਿੱਚ ਇਕ 25 ਬਿਸਤਰਿਆਂ ਦਾ ਹਸਪਤਾਲ ਸਥਾਪਿਤ ਕਰਨ ਦੀ ਤਜਵੀਜ਼ ਹੈ। ਗਰਾਮ ਪੰਚਾਇਤ ਤਕਰੀਬਨ 5 ਏਕੜ ਜ਼ਮੀਨ ਮੁਫਤ ਦੇਵੇਗੀ ਅਤੇ ਹਸਪਤਾਲ ਦੀ ਇਮਾਰਤ ਦੀ ਉਸਾਰੀ ਪ੍ਰਵਾਨਤ ਪਲੈਨ ਅਨੁਸਾਰ ਕਰੇਗੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ 25 ਬੈਡਾਂ ਵਾਲਾ ਹਸਪਤਾਲ ਹਰ ਬਲਾਕ ਵਿਚ ਬਣਾਉਣ ਦਾ ਪਲਾਨ ਕਦੋਂ ਤਕ ਕੰਪਲੀਟ ਕਰ ਦੇਣਗੇ ਜਾਂ ਇਸੇ ਤਰ੍ਹਾਂ ਲਾਰੇ ਹੀ ਲਾਉਂਦੇ ਰਹਿਣਗੇ। ਰਾਮਪੁਰਾ ਫੂਲ ਵਿੱਚ 25 ਬੈਡ ਦਾ ਹਸਪਤਾਲ ਅਜੇ ਨਹੀਂ ਬਣਿਆ, ਇਹ ਤਾਂ ਅਰਬਨ ਏਰੀਏ ਵਿਚ ਆਉਂਦਾ ਹੈ। ਰੂਰਲ ਏਰੀਏ ਵਿੱਚ ਇਹ ਕਦੋਂ ਤਕ ਕੰਪਲੀਟ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸੇ ਪਲਾਨ ਤੋਂ ਪਹਿਲਾਂ ਪਹਿਲਾਂ ਜ਼ਰੂਰ ਪ੍ਰੋਵਾਈਡ ਕਰ ਦੇਵਾਂਗੇ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਦੱਸਣ ਦੀ ਕਿਰਪਾ ਕੀਤੀ ਹੈ ਕਿ ਜੋ ਇਨ੍ਹਾਂ ਦੀ ਰਿਕੁਆਇਰਮੈਂਟ ਹੈ ਉਸ ਦੇ ਮੁਤਾਬਿਕ ਜਿਹੜੀਆਂ ਪੰਚਾਇਤਾਂ ਪੰਜ ਏਕੜ ਜ਼ਮੀਨ ਵੀ ਦੇਣਗੀਆਂ ਔਰ ਰੁਪਿਆ ਵੀ ਦੇਣਗੀਆਂ, ਕੀ ਉਨ੍ਹਾਂ ਨੂੰ ਹੀ ਇਹ ਹਸਪਤਾਲ ਦੇਣਗੇ ਜਾਂ ਕਿ ਜਿਹੜੇ ਇਨ੍ਹਾਂ ਸਾਹਮਣੇ ਮੱਥੇ ਟੇਕਣਗੇ ਉਨ੍ਹਾਂ ਨੂੰ ਦੇਣਗੇ, ਇਸ ਦੇ ਬਾਰੇ ਇਹ ਦੱਸਣ ? ਸਪੀਕਰ ਸਾਹਿਬ ਕਈ ਪੰਚਾਇਤਾਂ ਇਤਨੇ ਪੈਸੇ ਦੇਣ ਦੇ ਕਾਬਲ ਨਹੀਂ ਹਨ।

**ਮੰਤਰੀ** : ਸਪੀਕਰ ਸਾਹਿਬ, ਸਾਨੂੰ ਆਫਰਜ਼ ਮਿਲ ਰਹੀਆਂ ਹਨ ਔਰ ਜੋ ਪੰਚਾਇਤਾਂ ਇਸ ਸਬੰਧ ਵਿਚ ਕੁਝ ਕੰਮ ਕਰ ਲੈਣਗੀਆਂ, ਸਰਕਾਰ ਉਨ੍ਹਾਂ ਦੀ ਮੱਦਦ ਕਰ ਦੇਵੇਗੀ।

**ਚੌਧਰੀ ਬਲਰਾਮ ਜਾਖੜ** : ਇਹ ਦੱਸੋ ਕਿ ਪਰਾਇਰਿਟੀ ਦੇਣ ਬਾਰੇ ਕੀ ਮਨਸ਼ਾ ਹੈ ?

(ਇਸ ਸਮੇਂ ਸਰਦਾਰ ਸਰੂਪ ਸਿੰਘ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਅਗਲੀ ਵਾਰੀ ਕਰ ਲੈਣਾ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਜੋ ਜ਼ਮੀਨ ਪੰਚਾਇਤਾਂ ਨੇ ਦੇਣੀ ਹੈ, ਉਨ੍ਹਾਂ ਨੇ ਬਿਲਡਿੰਗ ਵੀ ਬਣਾ ਕੇ ਦੇਣੀ ਹੈ, ਆਇਆ ਉਸ ਵਿਚ ਸੈਂਟਰਲ ਸਰਕਾਰ ਦੀ ਜਾਂ ਪੰਜਾਬ ਸਰਕਾਰ ਦੀ ਵੀ ਕੋਈ ਸਕੀਮ ਹੈ ਉਨ੍ਹਾਂ ਦੀ ਮੱਦਦ ਕਰਨ ਦੀ; ਜੇਕਰ ਹੈ, ਤਾਂ ਕਿਸ ਰੇਸ਼ੋ ਨਾਲ ਪੈਸੇ ਦੇਣੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਕ ਸੈਂਟਰਲ ਗੋਰਮਿੰਟ ਦੀ ਸਕੀਮ ਹੈ ਜਿਹੜੀ ਕਿ ਵੰਨ-ਥਰਡ ਸਕੀਮ ਕਹਿਲਾਂਦੀ ਹੈ । ਉਸ ਦੇ ਮੁਤਾਬਿਕ ਵੰਨ-ਥਰਡ ਵਾਲੰਟਰੀ ਆਰਗੇਨਾਈਜ਼ੇਸ਼ਨ ਖਰਚ ਕਰੇਗੀ; ਵਨ-ਥਰਡ ਸਟੇਟ ਗੌਰਮਿੰਟ ਅਤੇ ਵੰਨ-ਥਰਡ ਸੈਂਟਰਲ ਗੌਰਮਿੰਟ ਹਿੱਸਾ ਪਾਏਗੀ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਬੀਫੋਰ ਦੀ ਹਾਊਸ ਇਹ ਚੀਜ਼ ਐਸ਼ੋਅਰ ਕਰਨਗੇ ਕਿ ਇਹ ਹਸਪਤਾਲ ਮੈਰਿਟ ਦੇ ਹਿਸਾਬ ਨਾਲ ਦਿੱਤੇ ਜਾਣਗੇ, ਇਹ ਵੇਖਿਆ ਜਾਵੇਗਾ ਕਿ ਜਿਹੜਾ ਪੈਸਾ ਜ਼ਿਆਦਾ ਦਿੰਦਾ ਹੈ, ਜ਼ਮੀਨ ਜ਼ਿਆਦਾ ਦਿੰਦਾ ਹੈ, ਉਸ ਨੂੰ ਹਸਪਤਾਲ ਦਿਤਾ ਜਾਵੇਗਾ? ਜਿਸ ਤਰ੍ਹਾਂ ਕਿ ਇਕ ਪਿੰਡ ਲੱਖ ਰੁਪਿਆ ਦਿੰਦਾ ਹੈ ਔਰ ਦੂਸਰਾ 50 ਹਜ਼ਾਰ ਹੀ ਦਿੰਦਾ ਹੈ ਤਾਂ ਜਿਹੜਾ ਜ਼ਿਆਦਾ ਦਿੰਦਾ ਹੈ ਉਸ ਨੂੰ ਹਸਪਤਾਲ ਮਿਲਣਾ ਚਾਹੀਦਾ ਹੈ । ਇਸ ਲਈ ਕੀ ਇਹ ਐਸ਼ੋਅਰ ਕਰਨਗੇ ਕਿ ਫੇਵਰਟਿਜ਼ਮ ਨਹੀਂ ਹੋਵੇਗੀ, ਡਿਸਕ੍ਰੀਮੀਨੇਸ਼ਨ ਨਹੀਂ ਹੋਵੇਗੀ ?...

**ਸ੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਡਿਸਕ੍ਰੀਮੀਨੇਸ਼ਨ ਤਾਂ ਨਹੀਂ ਹੋਵੇਗੀ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਆ ਹਸਪਤਾਲਾਂ ਦੀ ਐਲੋਕੇਸ਼ਨ ਡਿਸਕ੍ਰੀਮੀਨੇਟਰੀ ਤਾਂ ਨਹੀਂ ਹੋਵੇਗੀ ,ਮੈਰਿਟ ਉਪਰ ਹੋਵੇਗੀ ? ਜਿਸ ਗਾਉਂ ਨੇ ਜ਼ਿਆਦਾ ਪੈਸਾ ਔਰ ਜ਼ਿਆਦਾ ਜ਼ਮੀਨ ਦੇਣੀ ਹੈ ਉਸ ਨੂੰ ਉਸ ਦਾ ਹੱਕ ਮਿਲੇਗਾ, ਕੀ ਕੋਈ ਸਿਫਾਰਸ਼ੀ ਕੰਮ ਤਾਂ ਨਹੀਂ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ ਦੋ ਰਾਵਾਂ ਨਹੀਂ ਹਨ । ਜਿੱਥੋਂ ਵੀ ਆਫਰ ਆਉਂਦੀ ਹੈ ਉਥੇ ਹੀ ਹਸਪਤਾਲ ਦੇਣਾ ਹੈ ।

**ਸ੍ਰੀ ਸਪੀਕਰ** : ਉਨ੍ਹਾਂ ਦਾ ਮਤਲਬ ਹੈ ਕਿ ਆਫਰਜ਼ ਜੈਨੂਅਨ ਹੋਣੀਆਂ ਚਾਹੀਦੀਆਂ ਹਨ ਔਰ ਜਿੱਥੇ ਕਸ਼-ਮਕਸ਼ ਹੋਵੇ ਉਥੇ ਮੈਰਿਟ ਹੋਵੇ ।

**ਮੰਤਰੀ** : ਹਾਂ ਜੀ, ਐਸੀ ਜਗਾਹ ਤੇ ਮੈਰਿਟ ਹੋਵੇਗੀ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਇਨ੍ਹਾਂ ਨੇ 30 ਬਿਸਤਰਿਆਂ ਦੇ ਹਸਪਤਾਲ ਖੋਲ੍ਹਣੇ ਹਨ । ਵਜ਼ੀਰ ਸਾਹਿਬ ਇਹ ਦੱਸਣ ਕਿ ਜਿਹੜੇ ਪਿੰਡ ਡਿਜ਼ਰਵ ਕਰਦੇ ਹਨ ਪਰ ਉਹ ਪੈਸੇ ਨਹੀਂ ਦੇ ਸਕਦੇ, ਉਹ ਪੈਸੇ ਦੇਣ ਦੇ ਕਾਬਲ ਨਹੀਂ ਹਨ, ਵੈਸੇ ਏਡ ਵਾਸਤੇ ਡਿਜ਼ਰਵ ਕਰਦੇ ਹਨ ਤਾਂ ਉਨ੍ਹਾਂ ਦੇ ਬਾਰੇ ਸਰਕਾਰ ਕੀ ਸੋਚ ਰਹੀ ਹੈ? ਜਿਹੜੇ ਪਿਡ ਵੀਕ ਹਨ, ਜਿਸ ਤਰ੍ਹਾਂ ਕਿ ਮੇਰੇ ਇਲਾਕੇ ਦੇ ਬੇਟ ਦੇ ਪਿੰਡ ਹਨ, ਉਨ੍ਹਾਂ ਬਾਰੇ ਸਰਕਾਰ ਕੀ ਸੋਚ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਐਸੇ ਇਲਾਕੇ ਹਨ ਉਨ੍ਹਾਂ ਨੂੰ ਅਸੀਂ ਵੰਨ-ਥਰਡ ਸਕੀਮ ਦੇ ਤਹਿਤ ਕਵਰ ਕਰਨ ਦੀ ਕੋਸ਼ਿਸ਼ ਕਰਾਂਗੇ ।

(ਇਸ ਸਮੇਂ ਸਰਦਾਰ ਦਰਸ਼ਨ ਸਿੰਘ ਕੇ. ਪੀ. ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ਼੍ਰੀ ਸਪੀਕਰ**: ਕੇ.ਪੀ. ਸਾਹਿਬ, ਤੁਸੀਂ ਬੈਠੋ, ਤੁਹਾਨੂੰ ਜਲੰਧਰ ਵਾਲਿਆਂ ਨੂੰ ਕੀ ਲੋੜ ਹੈ । ਤੁਸੀਂ ਅਗਲੀ ਵਾਰੀ ਸਵਾਲ ਕਰ ਲੈਣਾ ।

---

## ACCIDENT INVOLVING A PEPSU ROAD TRANSPORT CORPORATION BUS NEAR RAJPURA

***624. Shri Harbans Lal Khanna :** Will the Minister of State for Transport, Tourism and Sports be pleased to state whether any accident involving a bus of the Pepsu Road Transport Corporation took place near Rajpura in the second week of July, 1978; if so, the names of persons killed together with the amount of compensation paid to the families of the deceased?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਬੱਸ ਨੰ: ਪੀ.ਯੂ.ਵੀ. 2202 ਦੀ ਦੁਰਘਟਨਾ 10 ਜੁਲਾਈ, 1978 ਨੂੰ ਪਿੰਡ ਭਦਕ ਨੇੜੇ ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਖੇ ਹੋਈ ਸੀ । ਸ਼੍ਰੀਮਤੀ ਅੰਮ੍ਰਿਤ ਕੌਰ ਭਾਟੀਆ, ਜਿਹੜੀ ਕਿ ਅੰਬਾਲਾ ਸ਼ਹਿਰ ਦੀ ਸੀ, ਦੀ ਮੌਤ ਮੌਕੇ ਤੇ ਹੀ ਹੋ ਗਈ, ਉਸਦੇ ਕਾਨੂੰਨੀ ਵਾਰਸਾਂ ਨੂੰ 2,000 ਰੁਪਏ ਆਰਜ਼ੀ ਮੁਆਵਜ਼ੇ ਦੀ ਅਦਾਇਗੀ ਕਰ ਦਿਤੀ ਗਈ ਹੈ । ਇੱਕ ਹੋਰ ਵਿਅਕਤੀ ਦੀ ਮੌਤ ਹੋ ਗਈ ਸੀ ਪਰ ਉਸਦੀ ਪਛਾਣ ਨਹੀਂ ਹੋ ਸਕੀ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ, ਨੇ ਦਸਿਆ ਹੈ ਕਿ ਐਕਸੀ-ਡੈਂਟ ਹੋਇਆ ਔਰ ਉਸ ਐਕਸੀਡੈਂਟ ਵਿਚ ਆਨ ਦੀ ਸਪਾਟ ਇਕ ਔਰਤ ਦੀ ਡੈਥ ਹੋ ਗਈ । ਦੂਸਰਾ ਜਿਹੜਾ ਮਰ ਗਿਆ ਸੀ ਉਸ ਨੂੰ ਆਈਡੈਂਟੀਫਾਈ ਨਹੀਂ ਕਰ ਸਕੇ । ਕਿਆ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਕਿਤਨੇ ਆਦਮੀ ਉਸ ਐਕਸੀਡੈਂਟ ਵਿਚ ਜ਼ਖਮੀ ਹੋਏ, ਕਿਤਨੇ ਹਸਪਤਾਲ ਭੇਜੇ ਗਏ ਔਰ ਕਿਆ ਹਸਪਤਾਲ ਜਾ ਕੇ ਵੀ ਕਿਸੇ ਜ਼ਖਮੀ ਦੀ ਡੈਥ ਹੋਈ ਹੈ, ਜੇਕਰ ਹੋਈ ਹੈ ਤਾਂ ਕੀ ਉਸ ਬਾਰੇ ਦੱਸਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਸਵਾਲ ਵਿਚ ਮੰਗੀ ਸੀ ਉਹ ਸਾਰੀ ਦੇ ਦਿੱਤੀ ਹੈ। ਇਨ੍ਹਾਂ ਨੇ ਸਵਾਲ ਵਿਚ ਪੁੱਛਿਆ ਸੀ ਕਿ ਕੀ ਕੋਈ ਜੁਲਾਈ ਦੇ ਦੂਜੇ ਹਫਤੇ ਰਾਜਪੁਰਾ ਨੇੜੇ ਪੈਪਸੂ ਰੋਡ ਟ੍ਰਾਂਸਪੋਰਟ ਬੱਸ ਦਾ ਐਕਸੀਡੈਂਟ ਹੋਇਆ ਹੈ, ਜੇਕਰ ਹੋਇਆ ਹੈ ਤਾਂ ਕੀ ਕੋਈ ਡੈਥ ਹੋਈ ਹੈ ਔਰ ਜੇਕਰ ਹੋਈ ਹੈ ਤਾਂ ਕੀ ਉਸ ਦੇ ਵਾਰਸਾਂ ਨੂੰ ਪੈਸੇ ਦਿੱਤੇ ਹਨ ? ਮੈਂ, ਸਪੀਕਰ ਸਾਹਿਬ, ਜਵਾਬ ਵਿਚ ਕਿਹਾ ਹੈ ਕਿ ਐਕਸੀਡੈਂਟ ਹੋਇਆ ਸੀ, ਡੈਥ ਹੋਈ ਸੀ ਔਰ ਪੈਸੇ ਦਿੱਤੇ ਹਨ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਸਪੈਸਿਫਿਕ ਕੁ-ਐਸ਼ਚਨ ਪੁੱਛਿਆ ਹੈ ਕਿ ਜਿਹੜਾ ਐਕਸੀਡੈਂਟ ਹੋਇਆ ਹੈ ਉਸ ਵਿਚ ਕਿਤਨੇ ਆਦਮੀਂ ਜ਼ਖਮੀ ਹੋਏ, ਉਨ੍ਹਾਂ ਵਿਚੋਂ ਕਿਤਨੇ ਹਸਪਤਾਲ ਪੁੱਜੇ ? ਇਹ ਕਹਿੰਦੇ ਹਨ ਕਿ ਇਕ ਹੋਰ ਮਰ ਗਿਆ ਹੈ ਔਰ ਉਸ ਦੀ ਆਈਡੈਂਟੀਫਿਕੇਸ਼ਨ ਨਹੀਂ ਹੋ ਸਕੀ। ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਜੇਕਰ ਉਸ ਦੀ ਆਈ-ਡੈਂਟੀਫਿਕੇਸ਼ਨ ਹੋ ਜਾਏ ਤਾਂ ਕੀ ਉਸ ਦੇ ਵਾਰਸਾਂ ਨੂੰ ਮੁਆਵਜ਼ਾ ਦੇਣ ਵਾਸਤੇ ਤਿਆਰ ਹਨ ?

ਸਪੀਕਰ ਸਾਹਿਬ, ਮੇਰਾ ਦੂਸਰਾ ਸਵਾਲ ਇਹ ਹੈ ਕਿ ਅੱਜ ਦੇ ਹਾਲਾਤ ਵਿਚ ਅਸੀਂ ਰੋਜ਼ ਵੇਖਦੇ ਹਾਂ ਕਿ ਇਕ ਨਾਂ ਇਕ ਐਕਸੀਡੈਂਟ ਹੋਇਆ ਹੁੰਦਾ ਹੈ, ਜਾਨ ਔਰ ਮਾਲ ਦਾ ਕਾਫ਼ੀ ਨੁਕਸਾਨ ਹੁੰਦਾ ਹੈ। ਇਸ ਸਾਰੀ ਚੀਜ਼ ਨੂੰ ਰੋਕਣ ਵਾਸਤੇ ਸਰਕਾਰ ਕਿਆ ਕੋਈ ਪ੍ਰਬੰਧ ਕਰੇਗੀ ਜਿਸ ਨਾਲ ਕਿ ਜਾਨ ਔਰ ਮਾਲ ਦਾ ਨੁਕਸਾਨ ਨਾ ਹੋ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਤਨੀ ਟਰੈਫਿਕ ਵਧ ਰਹੀ ਹੈ ਉਤਨੇ ਹੀ ਐਕਸੀਡੈਂਟ ਵੀ ਵਧਦੇ ਹਨ। ਬਾਕੀ ਜਿਹੜਾ ਇਨ੍ਹਾਂ ਨੇ ਮਰਨ ਵਾਲੇ ਬਾਰੇ ਕਿਹਾ ਹੈ । ਜਿਨ੍ਹਾਂ ਦੇ ਵਾਰਸਾਂ ਦਾ ਪਤਾ ਲਗ ਜਾਂਦਾ ਹੈ ਕਾਨੂੰਨੀ ਵਾਰਸ ਦਾ ਪਤਾ ਲੱਗ ਜਾਂਦਾ ਹੈ, ਉਸ ਦੀ ਅਸੀਂ ਮੱਦਦ ਕਰਦੇ ਹਾਂ । ਪਰ ਉਸ ਆਦਮੀ ਦੀ ਪਹਿਚਾਣ ਨਹੀਂ ਹੋ ਸਕੀ ਕਿ ਕੌਣ ਸੀ । ਜਦੋਂ ਕੋਈ ਉਸ ਦਾ ਵਾਰਸ ਆਵੇਗਾ ਤਾਂ ਮੱਦਦ ਦੇ ਦੇਵਾਂਗੇ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਰੱਬ ਕਰਕੇ ਐਕਸੀਡੈਂਟ ਹੁੰਦੇ ਹਨ । ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਮਹਾਰਾਜ ਜੀ, ਕੀ ਤੁਸੀਂ ਇਸ ਤਰ੍ਹਾਂ ਹੀ ਲੋਕਾਂ ਨੂੰ ਮਾਰੀ ਜਾਓਗੇ ਕਿ ਕੋਈ ਪ੍ਰਬੰਧ ਵੀ ਕਰੋਗੇ? (ਹਾਸਾ) ਰੋਜ਼ ਮੱਰਾ ਜੋ ਐਕਸੀਡੈਂਟ ਹੁੰਦੇ ਹਨ ਉਨ੍ਹਾਂ ਨੂੰ ਰੋਕਣ ਵਾਸਤੇ ਕੀ ਕਦਮ ਚੱਕੋਗੇ, ਸਾਨੂੰ ਇਹ ਦੱਸੋ ?

**ਰਾਜ ਮੰਤਰੀ** : ਸਪੀਕਰ ਸਾਹਿਬ, ਐਕਸੀਡੈਂਟ ਰੋਕਣ ਵਾਸਤੇ ਇਹ ਕੀਤਾ ਹੋਇਆ ਹੈ ਕਿ ਕੋਈ ਸ਼ਰਾਬ ਪੀ ਕੇ ਬੱਸ ਨਾ ਚਲਾਵੇ ਔਰ ਹਰ ਇਕ ਬੱਸ ਚਲਾਉਣ ਤੋਂ ਪਹਿਲਾਂ ਵਰਕਸ਼ਾਪ ਤੋਂ ਫਿਟਨੈਸ ਸਰਟੀਫਿਕੇਟ ਲੈ ਕੇ ਆਵੇ । ਸਾਡੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਐਕਸੀਡੈਂਟ ਨਾ ਹੋਣ । ਪਰ ਫਿਰ ਵੀ, ਸਪੀਕਰ ਸਾਹਿਬ, ਜੇਕਰ ਕਿਸੇ ਸੱਜਣ ਪਾਸ ਕੋਈ ਸੁਝਾਓ ਹੈ ਤਾਂ ਉਹ ਦੱਸ ਦੇਣ ,ਅਸੀਂ ਵਿਚਾਰ ਕਰ ਲਵਾਂਗੇ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਰਨ ਵਾਲਿਆਂ ਲਈ ਜਾਂ ਜ਼ਖ਼ਮੀ ਹੋਣ ਵਾਲਿਆਂ ਲਈ ਮੁਆਵਜ਼ਾ ਦੇਣ ਦਾ ਨਾਰਮ ਕੀ ਹੈ? ਕੀ ਮਰਨ ਵਾਲੇ ਦੇ ਵਾਰਸਾਂ ਨੂੰ ਮੁਆਵਜ਼ੇ ਵਜੋਂ ਦੋ ਹਜ਼ਾਰ ਰੁਪਏ ਇਹ ਜੈਨੂਅਨ ਸਮਝਦੇ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਨਾਰਮ ਤਾਂ ਇਹ ਹੈ ਕਿ ਜ਼ਖਮੀ ਹੋਣ ਵਾਲੇ ਨੂੰ 500/- ਰੁਪਏ ਤੇ ਮਰਨ ਵਾਲੇ ਦੇ ਵਾਰਸਾਂ ਨੂੰ ਦੋ ਹਜ਼ਾਰ ਰੁਪਏ ਦਿੱਤੇ ਜਾਂਦੇ ਹਨ । ਲੇਕਿਨ ਇਨਸ਼ੋਰੈਂਸ ਸਕੀਮ ਸਾਡੇ ਵਿਚਾਰ ਅਧੀਨ ਹੈ । ਉਸ ਸਕੀਮ ਉਤੇ ਸਰਕਾਰ ਗੌਰ ਕਰ ਰਹੀ ਹੈ ।

ਸਰਦਾਰ ਸਵਰਣ ਸਿੰਘ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਹ ਕਹਿੰਦੇ ਹਨ ਕਿ ਬੱਸ ਦੇ ਚੱਲਣ ਤੋਂ ਪਹਿਲਾਂ ਵਰਕਸ਼ਾਪ ਤੋਂ ਉਸ ਦਾ ਫਿਟਨੈਸ ਸਰਟੀਫਿਕੇਟ ਲਿਆ ਜਾਂਦਾ ਹੈ । ਸਾਡੇ ਬਟਾਲੇ ਡਿਪੂ ਵਿਚ ਤਾਂ ਇਸ ਤਰ੍ਹਾਂ ਹੈ ਕਿ ਜਿਹੜੀ ਵੀ ਬੱਸ ਚਲਦੀ ਹੈ ਉਹ ਰਾਹ ਵਿਚ ਨੁਕਸ ਕਾਰਣ ਜ਼ਰੂਰ ਖੜੋਂਦੀ ਹੈ, ਕੀ ਇਸ ਪਾਸੇ ਖਿਆਲ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਕੱਲੇ ਬਟਾਲੇ ਡਿਪੂ ਦੀ ਗੱਲ ਨਹੀਂ ਹੈ, ਸਾਰੇ ਪੰਜਾਬ ਦਾ ਸਵਾਲ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਇਹ ਵੇਖਣ ਵਿਚ ਆਇਆ ਹੈ ਕਿ ਸਰਕਾਰੀ ਬੱਸਾਂ ਨਾਲੋਂ ਪ੍ਰਾਈਵੇਟ ਬੱਸਾਂ ਦੇ ਐਕਸੀਡੈਂਟ ਘੱਟ ਹੁੰਦੇ ਹਨ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਿਤਨੇ ਐਕਸੀਡੈਂਟ ਪ੍ਰਾਈਵੇਟ ਬੱਸਾਂ ਦੇ ਔਰ ਕਿਤਨੇ ਐਕਸੀਡੈਂਟ ਸਰਕਾਰੀ ਬੱਸਾਂ ਦੇ ਹੋਏ ਹਨ ?

**ਰਾਜ ਮੰਤਰੀ** : ਇਹ ਨਵਾਂ ਨੋਟਿਸ ਦੇ ਦੇਣ, ਮੈਂ ਇਨਫਰਮੇਸ਼ਨ ਦੇ ਦੇਵਾਂਗਾ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਅਕਸੀਡੈਂਟ ਹੋਇਆ ਹੈ ਕੀ ਉਸ ਬੱਸ ਨੂੰ ਫਿਟਨੈਸ ਸਰਟੀਫਿਕੇਟ ਇਸ਼ੂ ਕੀਤਾ ਗਿਆ ਸੀ, ਔਰ ਇਸ ਐਕਸੀਡੈਂਟ ਦੇ ਕੀ ਕਾਰਣ ਸਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਐਕਸੀਡੈਂਟ ਦਾ ਕਾਰਨ ਤਾਂ ਇਹ ਸੀ ਕਿ ਇਕ ਮੱਝ ਬੱਸ ਅੱਗੇ ਆ ਗਈ ਸੀ । ਡਰਾਈਵਰ ਕੰਟ੍ਰੋਲ ਨਹੀਂ ਕਰ ਸਕਿਆ ਔਰ ਐਕਸੀਡੈਂਟ ਹੋ ਗਿਆ । ਬਾਕੀ ਜੇ ਕਰ ਇਹ ਨੋਟਿਸ ਦੇ ਦੇਣ ਤਾਂ ਇਹ ਵੀ ਪਤਾ ਕਰ ਲਵਾਂਗਾ ਕਿ ਆਇਆ ਉਸ ਬੱਸ ਨੂੰ ਫਿਟਨੈਸ ਸਰਟੀਫੀਕੇਟ ਦਿਤਾ ਗਿਆ ਸੀ ਜਾਂ ਨਹੀਂ ।

---

## ENQUIRY/INVESTIGATION IN CONNECTION WITH THE PURCHASE OF SPURIOUS SPARE PARTS BY THE PEPSU ROAD TRANSPORT CORPORATION

***911. Shri Hukam Chand, Shri Manmohan Kalia** : Will the Minister for Transport, Sports and Tourism be pleased to state whether any enquiry or investigation was made in connection with the purchase of spurious spare parts by the Pepsu Road Transport Corporation, during the period from April, 1975 to date if so, the result thereof ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਹਾਂ ਜੀ । ਚੌਕਸੀ ਵਿਭਾਗ ਵਲੋਂ ਮੁਢਲੀ ਰਿਪੋਟਟ ਨੰ: 1/76 ਮਿਤੀ 1-1-76 ਰਾਹੀਂ ਕੇਸ ਰਜਿਸਟਰ ਕੀਤਾ ਗਿਆ ਸੀ । ਪੜਤਾਲ ਚਲ ਰਹੀ ਹੈ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੇਸ 31-3-1976 ਨੂੰ ਰਜਿਸਟਰ ਕੀਤਾ ਗਿਆ ਸੀ, ਇਸ ਦਾ ਮਤਲਬ ਇਹ ਹੈ ਕਿ ਢਾਈ ਸਾਲ ਤੋਂ ਜ਼ਿਆਦਾ ਦਾ ਸਮਾਂ ਹੋ ਗਿਆ ਹੈ ਪਰ ਹਾਲੇ ਵੀ ਇਨਵੈਸਟੀਗੇਸ਼ਨ ਚਲ ਰਹੀ ਹੈ । ਇਹ ਬੜਾ ਸੀਰੀਅਸ ਮਸਲਾ ਹੈ । ਕੰਪਨੀ ਤੋਂ ਅਸਲੀ ਪੁਰਜ਼ੇ ਆਉਂਦੇ ਹਨ ਅਤੇ ਬਾਅਦ ਵਿਚ ਬਦਲ ਜਾਂਦੇ ਹਨ ਅਤੇ ਉਨ੍ਹਾਂ ਦੀ ਥਾਂ ਨਕਲੀ ਵਰਤੇ ਜਾਂਦੇ ਹਨ । ਪਿਛਲੀ ਵਾਰ ਵੀ ਸੈਸ਼ਨ ਵਿਚ ਇਹ ਸਵਾਲ ਆਇਆ ਸੀ, ਪਰ ਹੁਣ ਤਕ ਇਸ ਤੇ ਇਨਵੈਸਟੀਗੇਸ਼ਨ ਨਹੀਂ ਕੀਤੀ ਜਾ ਸਕੀ ਅਤੇ ਨਕਲੀ ਪੁਰਜ਼ੇ ਹੀ ਬੱਸਾਂ ਵਿਚ ਫਿੱਟ ਕੀਤੇ ਜਾ ਰਹੇ ਹਨ । ਇਸ ਤਰ੍ਹਾਂ ਹੀ ਕਈ ਸੜਕਾਂ ਵੀ ਛੋਟੀਆਂ ਹਨ ਜਿਸ ਕਰਕੇ ਜਾਨੀ ਨੁਕਸਾਨ ਬਹੁਤ ਹੋ ਰਿਹਾ ਹੈ । ਮੈਂ ਇਹ ਪੁਛਦਾ ਹਾਂ ਕਿ ਇਸ ਦੇ ਬਚਾਵ ਵਾਸਤੇ ਹੁਣ ਤੱਕ ਕੀ ਕੀਤਾ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਕੇਸ ਪਹਿਲੀ ਸਰਕਾਰ ਦੇ ਵੇਲੇ ਦਾ ਦਰਜ ਹੋਇਆ ਹੈ । ਇਸ ਵੇਲੇ ਇਹ ਕੇਸ ਵਿਜੀਲੈਂਸ ਕੋਲ ਪਿਆ ਹੈ । ਮੈਂ ਉਨ੍ਹਾਂ ਨੂੰ ਕਈ ਵਾਰ ਲਿਖ ਚੁੱਕਾ ਹਾਂ । ਮੈਂ ਉਨ੍ਹਾਂ ਨੂੰ ਇਹ ਵੀ ਬੇਨਤੀ ਕੀਤੀ ਹੈ ਕਿ ਇਸ ਕੇਸ ਨੂੰ ਜਲਦੀ ਨਿਪਟਾਉਣ ਲਈ ਕੋਈ ਸਪੈਸ਼ਲ ਸਟਾਫ਼ ਰਖ ਲਿਆ ਜਾਵੇ । ਅਸੀਂ ਇਸ ਲਈ ਸਪੇਅਰ ਪਾਰਟਸ ਦਾ 7 ਲੱਖ ਰੁਪਿਆ ਰੋਕਿਆ ਹੋਇਆ ਹੈ ਜਿਸ ਦੀ ਹਾਲੇ ਤਕ ਅਸੀਂ ਪੇਮੈਂਟ ਨਹੀਂ ਕੀਤੀ । ਅੱਗੋਂ ਲਈ ਅਸੀਂ ਇਕ ਸੈਂਟਰ ਸਟੋਰ ਬਣਾ ਦਿਤਾ ਹੈ । ਇਸ ਸਟੋਰ ਵਿਚ ਹੁਣ ਡਾਇਰੈਕਟ ਕੰਪਨੀ ਤੋਂ ਸਪੇਅਰ ਪਾਰਟਸ ਆਇਆ ਕਰਨਗੇ, ਜਿਸ ਕੰਪਨੀ ਦੀ ਬੱਸ ਹੋਵੇਗੀ ਉਸੇ ਕੰਪਨੀ ਤੋਂ ਸਪੇਅਰ ਪਾਰਟਸ ਮਗਵਾਏ ਜਾਇਆ ਕਰਨਗੇ ਅਤੇ ਉਹੀ ਬੱਸਾਂ ਵਿਚ ਫਿਟ ਕੀਤੇ ਜਾਣਗੇ, ਹੁਣ ਨਕਲੀ ਫਿਟ ਨਹੀਂ ਕੀਤੇ ਜਾਣਗੇ ।

**ਸ੍ਰੀ ਮਨਮੋਹਨ ਕਾਲੀਆ :** ਸਪੀਕਰ ਸਾਹਿਬ, ਤਕਰੀਬਨ 3 ਸਾਲ ਹੋ ਗਏ ਹਨ ਪਰਚਾ ਦਰਜ ਕੀਤਾ ਹੋਇਆ ਹੈ । ਕੀ ਹੁਣ ਤਕ ਕੋਈ ਬੰਦਾ ਗ੍ਰਿਫਤਾਰ ਵੀ ਹੋਇਆ ਹੈ ਜਾਂ ਜਿਹੜੀ ਅਮਾਊਂਟ ਇਨ-ਵਾਲਵਡ ਸੀ ਉਹ ਕੁਝ ਰਿਕਵਰ ਹੋਈ ਹੈ ?

**ਰਾਜ ਮੰਤਰੀ:** ਮੈਂ ਦਸਿਆ ਹੈ ਕਿ ਅਜੇ ਇਨਕੁਆਇਰੀ ਚਲ ਰਹੀ ਹੈ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਕੇਸ ਨੂੰ ਜਲਦੀ ਨਿਪਟਾਇਆ ਜਾਵੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਜਿਵੇਂ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਕੇਸ ਪਿਛਲੀ ਸਰਕਾਰ ਦੇ ਵੇਲੇ ਦਾ ਦਲ ਦਿਹਾ ਹੈ, ਪਰ ਇਕ ਹੋਰ ਕੇਸ ਸੀ ਜਿਸ ਦੇ ਬਾਰੇ ਪਿਛਲੇ ਸੈਸ਼ਨ ਵਿਚ ਵੀ ਇਥੇ ਸਵਾਲ ਆਇਆ ਸੀ । ਇਕ ਡਿਪਟੀ ਮੈਨੇਜਰ ਕੋਲੋਂ ਰੋਡਵੇਜ਼ ਦੀ ਇਕ ਜੀਪ ਵਿਚੋਂ ਪਟਿਆਲਾ ਪੈਟ੍ਰੋਲ ਪੰਪ ਦੇ ਨੇੜੇ ਨਕਲੀ ਪੁਰਜ਼ੇ ਪਕੜੇ ਗਏ ਸਨ, ਉਸ ਤੇ ਹੁਣ ਤਕ ਕੀ ਐਕਸ਼ਨ ਲਿਆ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਦਾ ਕੋਈ ਸਬੰਧ ਹੀ ਨਹੀਂ ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਮਨਿਸਟਰ ਸਾਹਿਬ ਤੋਂ ਇਹ ਜਾਨਣਾ ਚਾਹਵਾਂਗਾ ਕਿ ਇਸ ਇਨ-ਕੁਆਇਰੀ ਵਿਚ ਕਾਫੀ ਡਿਲੇ ਹੋ ਗਈ ਹੈ । ਇਸ ਲਈ ਕੀ ਇਹ ਕੋਈ ਟਾਈਮ ਬਾਊਂਡ ਕਰ ਦੇਣਗੇ ਕਿ 6 ਮਹੀਨੇ ਜਾਂ 3 ਮਹੀਨੇ ਵਿਚ ਇਹ ਇਨਕੁਆਇਰੀ ਕੰਪਲੀਟ ਹੋ ਜਾਵੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਤੌਰ ਤੇ ਵਿਜੀਲੈਂਸ ਨੂੰ ਫਿਰ ਬੇਨਤੀ ਕਰਾਂਗਾ ਕਿ ਉਹ ਸਪੈਸ਼ਲ ਸਟਾਫ ਰਖ ਕੇ ਇਸ ਨੂੰ ਜਲਦੀ ਕੰਪਲੀਟ ਕਰਨ ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਇਸ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਆਪਣੀ ਲਾਚਾਰੀ ਜ਼ਾਹਿਰ ਕੀਤੀ ਹੈ । ਮੈਂ ਇਹ ਪੁੱਛਦਾ ਹਾਂ ਕਿ ਇਸ ਦਾ ਕੀ ਕਾਰਨ ਹੈ, ਇਸ ਦੀ ਇੰਪਲੀਮੈਂਟੇਸ਼ਨ ਜਲਦੀ ਕਿਉਂ ਨਹੀਂ ਕੀਤੀ ਜਾਂਦੀ ?

**ਰਾਜ ਮੰਤਰੀ :** ਮੈਂ ਤਾਂ ਇਹ ਗੱਲ ਕਹੀ ਹੈ ਕਿ ਸਪੈਸ਼ਲ ਸਟਾਫ ਰਖਕੇ ਜਲਦੀ ਨਿਪਟਾਉਣ ਦੀ ਕੋਸ਼ਿਸ਼ ਕੀਤੀ ਜਾਵ । ਇਹ ਲਾਚਾਰੀ ਨਹੀਂ ਬਲਕਿ ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ।

---

## ਰਾਜ ਵਿਚ ਬਰਾਮਦ ਕੀਤੀਆਂ ਗਈਆਂ ਜ਼ਿਆਦਾ ਦੁੱਧ ਦੇਣ ਵਾਲੀਆਂ ਗਊਆਂ

*910. 1. ਸ੍ਰੀ ਹੁਕਮ ਚੰਦ
2. ਸ੍ਰੀ ਮਨਮੋਹਨ ਕਾਲੀਆ } ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜੂਨ, 1977 ਤੋਂ ਬਾਅਦ ਰਾਜ ਵਿੱਚ ਜ਼ਿਆਦਾ ਦੁੱਧ ਦੇਣ ਵਾਲੀਆਂ ਕਿੰਨੀਆਂ ਗਊਆਂ ਬਾਹਰੋਂ ਮੰਗਵਾਈਆਂ ਗਈਆਂ;

(ਅ) ਕੀ ਗਊਆਂ ਦੀ ਨਸਲ ਸੁਧਾਰਨ ਲਈ ਸਰਕਾਰ ਨੇ ਕੋਈ ਕੇਂਦਰ ਸਥਾਪਤ ਕੀਤਾ ਹੋਇਆ ਹੈ ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਜੂਨ, 1977 ਤੋਂ ਬਾਅਦ ਰਾਜ ਵਿਚ ਜ਼ਿਆਦਾ ਦੁੱਧ ਦੇਣ ਵਾਲੀ ਕੋਈ ਗਊ ਵਿਦੇਸ਼ਾਂ ਤੋਂ ਨਹੀਂ ਮੰਗਵਾਈ ਗਈ ।

(ਅ) ਗਊਆਂ ਦੀ ਨਸਲ ਸੁਧਾਰਨ ਲਈ ਪੰਜਾਬ ਰਾਜ ਵਿਚ 633 ਕੇਂਦਰ ਅਤੇ 5 ਪਸ਼ੂ ਫਾਰਮ ਸਥਾਪਤ ਹਨ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਸਵਾਲ ਤਾਂ ਬੜਾ ਸਾਧਾਰਨ ਸੀ । ਮੈਂ ਤਾਂ ਇਹ ਪੁੱਛਿਆ ਸੀ ਕਿ ਰਾਜ ਵਿਚ ਜ਼ਿਆਦਾ ਦੁੱਧ ਦੇਣ ਵਾਲੀਆਂ ਕਿੰਨੀਆਂ ਗਊਆਂ ਬਾਹਰੋਂ ਦੇਸ਼ਾਂ ਤੋਂ ਇੰਪੋਰਟ ਕੀਤੀਆਂ ਗਈਆਂ ?

**ਸ੍ਰੀ ਸਪੀਕਰ** : ਠੀਕ ਹੈ, ਜਵਾਬ ਆ ਗਿਆ ਹੈ, ਕੋਈ ਨਹੀਂ ਮੰਗਵਾਈ ਗਈ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਸੀ ਕਿ ਕੁਝ ਗਊਆਂ ਇੰਪੋਰਟ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਵਿਚ ਕਾਫ਼ੀ ਘਪਲਾ ਹੋਇਆ ਹੈ ।

**ਸ੍ਰੀ ਸਪੀਕਰ** : ਤੁਸੀਂ ਆਪਣੇ ਸਵਾਲ ਵਿਚ ਪੁੱਛਿਆ ਹੈ ਕਿ ਕੀ ਜੂਨ, 1977 ਤੋਂ ਬਾਅਦ ਗਊਆਂ ਇੰਪੋਰਟ ਨਹੀਂ ਕੀਤੀਆਂ ਗਈਆਂ । ਤੁਹਾਡਾ ਸਵਾਲ ਹੀ ਇਸ ਤਰ੍ਹਾਂ ਦਾ ਹੈ ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੇਰੇ ਸਵਾਲ ਪੁੱਛਣ ਦੀ ਸੈਂਸ ਤਾਂ ਇਹੀ ਸੀ । (ਹਾਸਾ)

**ਸ੍ਰੀ ਮਨਮੋਹਨ ਕਾਲੀਆ** : ਕੀ ਮੰਤਰੀ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਪਿੰਡਾਂ ਵਿਚ ਦੁੱਧ ਬਹੁਤ ਮਾਤਰਾ ਵਿਚ ਅਵੇਲੇਬਲ ਹੈ ਅਤੇ ਪਿੰਡਾਂ ਵਿਚ ਇਸ ਦਾ ਭਾਅ 1 ਰੁਪਿਆ 40 ਪੈਸੇ ਕਿਲੋ ਹੈ ਪਰ ਸ਼ਹਿਰਾਂ ਵਿਚ ਇਸ ਦਾ ਭਾਅ 2 ਰੁਪਏ 70 ਪੈਸੇ ਕਿਲੋ ਹੈ । ਕੀ ਮਨਿਸਟਰ ਸਾਹਿਬ ਇਸ ਡਿਸ-ਪੈਰਿਟੀ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਨਗੇ?

**ਰਾਜ ਮੰਤਰੀ**: ਇਸ ਵਾਸਤੇ ਕਮੇਟੀ ਬਣਾਈ ਗਈ ਹੈ। ਰਿਪੋਟ ਆਉਣ ਤੋਂ ਬਾਅਦ ਵਿਚਾਰਾਂਗੇ ।

**ਸਰਦਾਰ ਪ੍ਰਹਿਲਾਦ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ 1972 ਵਿਚ ਚਾਲੂ ਹੋਈ ਸੀ ਅਤੇ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਜਿਹੜੀਆਂ ਦੋਗਲੀ ਗਊਆਂ ਹਨ ਜੋ ਉਨ੍ਹਾਂ ਦੀ ਦੁੱਧ ਦੀ 4.2 ਫੈਟ ਹੈ ਔਰ ਮੱਝ ਦੀ 6.2 ਫੈਟ ਹੈ ਤਾਂ ਇਹ ਦੋਨਾਂ ਦਾ ਰੇਟ ਇਕ ਹੋਵੇਗਾ ਅਤੇ ਇਹ ਰੇਟ 1 ਰੁਪਿਆ 85 ਪੈਸੇ ਫਿਕਸ ਕੀਤਾ ਸੀ । ਪਰੰਤੂ ਇਸ ਤੋਂ ਬਾਅਦ ਗਊਆਂ ਦੇ ਦੁੱਧ ਦਾ ਰੇਟ 1 ਰੁਪਏ 85 ਪੈਸੇ ਤੋਂ ਘਟਾ ਕੇ 1 ਰੁਪਏ 35 ਪੈਸੇ ਕਰ ਦਿੱਤਾ ਗਿਆ । ਕੀ ਇਹ ਸਰਕਾਰ ਉਸ ਸਕੀਮ ਨੂੰ ਹੁਣ ਫਿਰ ਚਾਲੂ ਕਰੇਗੀ ?

**ਰਾਜ ਮੰਤਰੀ** : ਪਿਛੇ ਇਸ ਸਬੰਧੀ ਬਹੁਤ ਸਾਰੀਆਂ ਸ਼ਿਕਾਇਤਾਂ ਆਈਆਂ ਸਨ ਅਤੇ ਮੈਂ ਮੀਟਿੰਗ ਬੁਲਾਈ ਸੀ । ਹੁਣ 3 ਸੈਕਟਰੀਆਂ ਦੀ ਕਮੇਟੀ ਬਣਾਈ ਗਈ ਹੈ ਉਸ ਦੀ ਰਿਪੋਟ ਆਉਣ ਤੋਂ ਬਾਅਦ ਵਿਚਾਰ ਕਰਾਂਗੇ ।

**ਚੌਧਰੀ ਬਲਰਾਮ ਜਾਖੜ** : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਕਿਉਂਕਿ ਪਿੰਡਾਂ ਵਿਚ ਦੁੱਧ ਦਾ ਗਲੱਟ ਆ ਗਿਆ ਹੈ, ਇਸ ਕਰਕੇ ਜਿਹੜੇ ਡੇਅਰੀ ਡਿਵੈਲਪਮੈਂਟ ਦੇ ਦੁੱਧ ਨੂੰ ਕੁਲੈਕਟ ਕਰਨ ਵਾਲੇ ਹਨ, ਉਹ ਕਦੇ ਕਿਸੇ ਪਿੰਡ ਵਿਚ ਨਹੀਂ ਜਾਂਦੇ ਅਤੇ ਕਿਸੇ ਪਿੰਡ ਵਿਚ ਦੁੱਧ ਕੁਲੈਕਟ ਕਰਨ ਲਈ ਵੀ ਨਹੀਂ ਜਾਂਦੇ । ਕੀ ਮਨਿਸਟਰ ਸਾਹਿਬ ਇਸ ਦਾ ਕੋਈ ਇੰਤਜ਼ਾਮ ਕਰਨਗੇ ?

**ਰਾਜ ਮੰਤਰੀ** : ਮੈਂ ਪਤਾ ਕਰਾਂਗਾ । ਜੇ ਇਸ ਤਰ੍ਹਾਂ ਹੋਇਆ ਤਾਂ ਇਸ ਦਾ ਪ੍ਰਬੰਧ ਕੀਤਾ ਜਾਵੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੂਨ, 1977 ਤੋਂ ਬਾਅਦ ਗਊਆਂ ਇੰਪੋਰਟ ਨਹੀਂ ਕੀਤੀਆਂ ਗਈਆਂ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਰਾਹੀਂ ਗਊਆਂ ਇੰਪੋਰਟ ਹੋਈਆਂ ਭਾਵੇਂ ਉਹ ਜੂਨ, 1977 ਤੋਂ ਪਹਿਲੇ ਹੋਈਆਂ ਜਾਂ ਬਾਅਦ ਵਿਚ ਹੋਈਆਂ ਔਰ ਇਸ ਵਿਚ ਬਹੁਤ ਹੇਰਾ-ਫੇਰੀ ਕੀਤੀ ਗਈ, ਆਪਣੇ ਖਾਸ ਬੰਦਿਆਂ ਨੂੰ ਸਸਤੇ ਰੇਟ ਤੇ ਗਊਆਂ ਦਿੱਤੀਆਂ ਗਈਆਂ । ਇਸ ਤੋਂ ਬਾਅਦ ਇਸ ਕੇਸ ਵਿਚ 2 ਦਸੰਬਰ, 1978 ਨੂੰ ਪੰਜਾਬ ਸਰਕਾਰ ਦੇ ਐਲ. ਆਰ ਸਾਹਿਬ ਨੇ ਆਪਣੀ ਓਪੀਨੀਅਨ ਦਿੱਤੀ ਕਿ ਇਸ ਕਾਰਪੋਰੇਸ਼ਨ ਦੇ ਚੇਅਰਮੈਨ ਸ੍ਰੀ ਤਾਜਪੁਰੀ ਦੇ ਖਿਲਾਫ਼ ਫ਼ੌਜਦਾਰੀ ਮੁਕਦਮਾ ਦਰਜ਼ ਕੀਤਾ ਜਾਵੇ । ਪਰ ਉਸ ਤੇ ਹੁਣ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ । ਇਸ ਦਾ ਕੀ ਕਾਰਨ ਹੈ ?

**ਰਾਜ ਮੰਤਰੀ** : ਇਸ ਸਵਾਲ ਦਾ ਇਹ ਨਵਾਂ ਨੋਟਿਸ ਦੇ ਦੇਣ, ਪਤਾ ਕਰ ਲਵਾਂਗੇ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਜਿਹੜਾ ਗਊਆਂ ਦਾ ਦੁੱਧ ਹੈ ਇਹ ਜ਼ਿਆਦਾ ਇਕਨੌਮਿਕ ਹੈ ਬਨਿਸਪਤ ਮੱਝਾਂ ਦੇ ਦੁੱਧ ਦੇ, ਕਿਉਂਕਿ ਇਹ ਜ਼ਿਆਦਾ ਅਰਸਾ ਦੁੱਧ ਦਿੰਦੀਆਂ ਹਨ ਔਰ ਮੱਝਾਂ ਛੇਤੀ ਸੁਕ ਜਾਂਦੀਆਂ ਹਨ । ਇਸ ਲਈ ਇਸ ਗੱਲ ਨੂੰ ਸਾਹਮਣੇ ਰੱਖਦੇ ਹੋਏ ਕੀ ਇਹ ਗਊਆਂ ਨੂੰ ਜ਼ਿਆਦਾ ਵਧਾਉਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗਊਆਂ ਦੀ ਨਸਲ ਸੁਧਾਰਨ ਵਾਸਤੇ ਸਰਕਾਰ ਵੱਲੋਂ 5 ਫ਼ਾਰਮ ਅਤੇ 633 ਸੈਂਟਰ ਖੋਲ੍ਹੇ ਹੋਏ ਹਨ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਡਾਂਗ ਸਾਹਿਬ ਦੇ ਸਵਾਲ ਨਾਲ ਤੁਸੀਂ ਤਸੱਲੀ ਕਰਵਾ ਦਿੱਤੀ ਹੈ ਪਰ ਮੇਰਾ ਸਵਾਲ ਹੈ ਕਿ ਆਇਆ ਇਸ ਕਿਸਮ ਦੀ ਕੋਈ ਗੜਬੜ ਹੋਈ ਹੈ, ਅਗਰ ਹੋਈ ਹੈ, ਤਾਂ ਕੀ ਕਾਰਵਾਈ ਕੀਤੀ ਗਈ ? ਕੀ ਇਸ ਬਾਰੇ ਹਾਊਸ ਨੂੰ ਇਨਫਾਰਮ ਕਰਨ ਲਈ ਤਿਆਰ ਹਨ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ਜੂਨ, 1977 ਤੋਂ ਬਾਦ ਕੋਈ ਗਾਂ ਇੰਪੋਰਟ ਨਹੀਂ ਕੀਤੀ ਗਈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜੂਨ, 1977 ਤੋਂ ਪਹਿਲਾਂ ਇੰਪੋਰਟ ਕੀਤੀਆਂ ਗਈਆਂ ਗਊਆਂ ਸਰਕਾਰ ਵਲੋਂ ਵੇਚੀਆਂ ਗਈਆਂ? ਕੀ ਇਸ ਸਬੰਧ ਵਿਚ ਸਰਕਾਰ ਕੋਲ ਕੋਈ ਸ਼ਿਕਾਇਤ ਆਈ ਸੀ, ਜੇਕਰ ਆਈ ਸੀ, ਤਾਂ ਸਰਕਾਰ ਵੱਲੋਂ ਕੀ ਕਾਰਵਾਈ ਕੀਤੀ ਗਈ ?

**ਰਾਜ ਮੰਤਰੀ** : ਇਸ ਸਵਾਲ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਬਾਰੇ ਅਖਬਾਰਾਂ ਵਿਚ ਰੋਜ਼ ਆਉਂਦਾ ਰਿਹਾ ਹੈ ਪਰ ਇਹ ਕਹਿੰਦੇ ਹਨ ਕਿ ਸਾਨੂੰ ਪਤਾ ਨਹੀਂ ਹੈ ?

(ਕੋਈ ਉੱਤਰ ਨਹੀਂ ਆਇਆ)

**Mr. Speaker** : He does not have the information. He wants a separate notice.

**Sardar Umrao Singh** : This is a part of the question.

**Mr. Speaker :** No, no. You give notice.

**Comrade Satya Pal Dang** : This matter has already appeared in the Press.

**Mr. Speaker** : You give notice. I will make sure that you get a reply within this Session.

---

**ਜੇ. ਬੀ. ਟੀ. ਅਧਿਆਪਕਾਂ ਦੀਆਂ ਆਸਾਮੀਆਂ ਲਈ ਚੋਣ ਵਾਸਤੇ ਸੰਗਰੂਰ ਵਿਖੇ ਇੰਟਰਵਿਊ**

*945. **ਕਾਮਰੇਡ ਦਾਨਾ ਰਾਮ**
**ਕਾਮਰੇਡ ਸੱਤ ਪਾਲ ਡਾਂਗ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਕੀ ਜ਼ਿਲ੍ਹਾ ਸਿਖਿਆ ਅਫ਼ਸਰ, ਸੰਗਰੂਰ ਜਾਂ ਕਿਸੇ ਹੋਰ ਅਧਿਕਾਰੀ ਦੁਆਰਾ ਜੇ.ਬੀ.ਟੀ. ਦੀਆਂ ਕੁਝ ਆਸਾਮੀਆਂ ਲਈ ਉਮੀਦਵਾਰਾਂ ਦੀ ਚੋਣ ਲਈ 23 ਜਾਂ 24 ਨਵੰਬਰ, 1978 ਜਾਂ ਇਸ ਦੇ ਲਗਭਗ ਸੰਗਰੂਰ ਵਿਖੇ ਕੋਈ ਇੰਟਰਵਿਊ ਰੱਖੀ ਗਈ ਸੀ; ਜੇਕਰ ਅਜਿਹਾ ਹੈ, ਤਾਂ ਜਿਨ੍ਹਾਂ ਉਮੀਦਵਾਰਾਂ ਨੇ ਆਸਾਮੀਆਂ ਲਈ ਅਰਜ਼ੀਆਂ ਦਿੱਤੀਆਂ ਜਾਂ ਜਿਨ੍ਹਾਂ ਦੇ ਨਾਮ ਰੋਜ਼ਗਾਰ ਕੇਂਦਰ ਦੁਆਰਾ ਭੇਜੇ ਗਏ ਉਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਕਿੰਨੇ ਉਮੀਦਵਾਰਾਂ ਨੂੰ ਇੰਟਰਵਿਊ ਵਾਸਤੇ ਬੁਲਾਇਆ ਗਿਆ;

(ੲ) ਕੀ ਇਹ ਠੀਕ ਹੈ ਕਿ ਜਦੋਂ ਉਮੀਦਵਾਰ ਪਹੁੰਚ ਚੁੱਕੇ ਸਨ ਤਾਂ ਇੰਟਰਵਿਊ ਕੈਂਸਲ ਕਰ ਦਿੱਤੀ ਗਈ ਸੀ, ਜੇਕਰ ਅਜਿਹਾ ਹੈ ਤਾਂ ਉਸ ਦੇ ਕੀ ਕਾਰਣ ਸਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਹਾਂ ਜੀ। ਮਿਤੀ 24-11-78 ਨੂੰ ਇੰਟਰਵਿਊ ਰੱਖੀ ਸੀ। 958 ਉਮੀਦਵਾਰਾਂ ਦੇ ਨਾਵਾਂ ਦੀ ਸੂਚੀ ਰੋਜ਼ਗਾਰ ਦਫ਼ਤਰਾਂ ਵੱਲੋਂ ਭੇਜੀ ਗਈ ਸੀ ।

(ਅ) ਰੋਜ਼ਗਾਰ ਦਫਤਰਾਂ ਵੱਲੋਂ ਜਿਹੜੇ 958 ਉਮੀਦਵਾਰਾਂ ਦੇ ਨਾਵਾਂ ਦੀ ਸੂਚੀ ਭੇਜੀ ਸੀ, ਨੂੰ ਇੰਟਰਵਿਊ ਲਈ ਰੋਜ਼ਗਾਰ ਦਫਤਰਾਂ ਰਾਹੀਂ ਹੀ ਸੂਚਨਾ ਭੇਜੀ ਗਈ ਸੀ ।

(ੲ) ਨਹੀਂ ਜੀ । ਇੰਟਰਵਿਊ ਕਾਫ਼ੀ ਸਮੇਂ ਪਹਿਲੇ ਕੈਂਸਲ ਕਰਨ ਬਾਰੇ ਰੋਜ਼ਗਾਰ ਦਫਤਰ ਸੰਗਰੂਰ ਨੂੰ ਪੱਤਰ ਲਿੱਖ ਦਿਤਾ ਸੀ ਜਿਨ੍ਹਾਂ ਨੇ ਸਾਰੇ ਉਮੀਦਵਾਰਾਂ ਨੂੰ ਸੂਚਿਤ ਕਰਨਾ ਸੀ । ਇੰਟਰਵਿਊ ਬੇਰੋਜ਼ਗਾਰ ਅਧਿਆਪਕ ਯੂਨੀਅਨ ਦੇ ਪ੍ਰਤੀਨਿਧੀਆਂ ਦੀ ਮੰਗ, ਕਾਨੂੰਨ ਅਤੇ ਵਿਵਸਥਾ ਬਣਾਏ ਰੱਖਣ ਲਈ ਹੀ ਕੈਂਸਲ ਕੀਤੀ ਗਈ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੰਟਰਵਿਊ ਕੈਂਸਲ ਕਰਨ ਦੀ ਇਤਲਾਹ ਡਿਪਾਰਟਮੈਂਟ ਵੱਲੋਂ ਕਿਸ ਤਾਰੀਖ਼ ਨੂੰ 958 ਉਮੀਦ- ਵਾਰਾਂ ਨੂੰ ਦਿੱਤੀ ਗਈ ਕਿ ਇੰਟਰਵਿਊ ਵਾਲੇ ਆਉਣ ਦੀ ਖੇਚਲ ਨਾ ਕਰਨ ?

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਡਿਸਪੈਂਸਰੀਆਂ ਵਿਚ ਡਾਕਟਰਾਂ ਦੀ ਬਹੁਤ ਘਾਟ ਹੈ ਅਤੇ ਬੜੀ ਮੁਸ਼ਕਲ ਹੋ ਰਹੀ ਹੈ । ਕੀ ਉਸ ਨੂੰ ਰਿਮੂਵ ਕਰਨ ਲਈ ਮਨਿਸਟਰ ਸਾਹਿਬ ਕੋਈ ਪਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, 1000 ਡਾਕਟਰਾਂ ਵਾਸਤੇ ਰਿਕੁਈਜ਼ੀਸ਼ਨ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜੀ ਸੀ ਜਿਨ੍ਹਾਂ ਵਿਚੋਂ 650 ਰਿਕਮੈਂਡ ਕੀਤੇ ਗਏ ਹਨ ਅੌਰ 400 ਡਾਕਟਰ ਐਡਹਾਕ ਤੌਰ ਤੇ ਕੰਮ ਕਰ ਰਹੇ ਹਨ । ਹੋਰ ਰਿਕੁਈਜ਼ੀਸ਼ਨ ਵੀ ਭੇਜੀ ਹੈ । ਇਸ ਤਰ੍ਹਾਂ, ਸਪੀਕਰ ਸਾਹਿਬ, ਡਾਕਟਰਾਂ ਦੀ ਕੰਮੀ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਪਿੰਡਾਂ ਦੇ ਵਿਚ ਜੋ ਡਿਸਪੈਂਸਰੀਆਂ ਹਨ, ਉਨ੍ਹਾਂ ਵਿਚ ਡਾਕਟਰਾਂ ਅਤੇ ਨਰਸਾਂ ਦੇ ਝਗੜੇ ਹਨ ਅਤੇ ਕਿਤੇ ਕਲਾਸ-4 ਦੇ ਝਗੜੇ ਹਨ । ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਕੀ ਉਹ ਕੋਈ ਸੈੱਲ ਕਾਇਮ ਕਰਨਗੇ, ਮੈਂ ਕਹਿੰਦਾ ਹਾਂ ਕਿ ਡਿਸਟ੍ਰਿਕਟ-ਵਾਈਜ਼ ਕੋਈ ਸਬ-ਕਮੇਟੀ ਬਣਾ ਦਿਤੀ ਜਾਵੇ ਜੋ ਕਿ ਸੀ. ਐਮ. ਓਜ਼ ਨੂੰ ਨਾਲ ਲੈ ਕੇ ਮੌਕੇ ਤੇ ਪੜਤਾਲ ਕਰ ਸਕੇ । ਕੀ ਇਹ ਇਸ ਤਰ੍ਹਾਂ ਦੀਆਂ ਕਮੇਟੀਆਂ ਬਣਾਉਣ ਲਈ ਤਿਆਰ ਹਨ? (ਵਿਘਨ)

(ਕੋਈ ਉੱਤਰ ਨਹੀਂ ਆਇਆ)

---

### ਸਰਕਾਰ ਪਾਸ ਹਵਾਈ ਜ਼ਹਾਜ਼ਾਂ/ਹੈਲੀਕਾਪਟਰਾਂ ਦੀ ਗਿਣਤੀ

*1365. 1. **ਸ੍ਰੀ ਅ. ਵਿਸ਼ਵਨਾਥਨ**
2. **ਸ੍ਰੀ ਮਨਮੋਹਨ ਕਾਲੀਆ** : ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਸਰਕਾਰ ਪਾਸ ਕਿੰਨੇ ਹਵਾਈ ਜਹਾਜ਼ ਅਤੇ ਹੈਲੀਕਾਪਟਰ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : 22 ਹਵਾਈ ਜਹਾਜ਼ ਹਨ ਪਰ ਹੈਲੀਕਾਪਟਰ ਕੋਈ ਨਹੀਂ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਜੋ ਪੰਜਾਬ ਸਰਕਾਰ ਪਾਸ ਹਵਾਈ ਜਹਾਜ਼ ਹਨ, ਕੀ ਉਨ੍ਹਾਂ ਦਾ ਇਸਤੇਮਾਲ ਹੁੰਦਾ ਹੈ ਜਾਂ ਨਹੀਂ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਵਾਈ ਜਹਾਜ਼ ਇਸਤੇਮਾਲ ਹੁੰਦੇ ਹਨ । ਕੁਲ 22 ਹਵਾਈ ਜਹਾਜ਼ ਹਨ ਜਿਨ੍ਹਾਂ ਵਿਚੋਂ 7 ਰਿਪੇਅਰ ਲਈ ਖੜ੍ਹੇ ਹਨ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਇਹ ਵੇਖਿਆ ਜਾਂਦਾ ਹੈ ਕਿ ਕਦੀ ਵੀ ਸਾਡੇ ਸੀ. ਐਮ. ਸਾਹਿਬ, ਨੇ ਪੰਜਾਬ ਦੇ ਹਵਾਈ ਜਹਾਜ਼ ਦਾ ਇਸਤੇਮਾਲ ਨਹੀਂ ਕੀਤਾ । ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਦਾ ਇਸਤੇਮਾਲ ਸੀ. ਐਮ. ਸਾਹਿਬ ਨੇ ਕਦੀ ਕੀਤਾ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਹਵਾਈ ਜਹਾਜ਼ ਤਾਂ ਛੋਟੇ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਸੰਜੇ ਗਾਂਧੀ ਹਵਾਈ ਜਹਾਜ਼ਾਂ ਦੇ ਇਨਚਾਰਜ ਹਨ ਜਿਸ ਕਰਕੇ ਹਵਾਈ ਜਹਾਜ਼ ਖੜ੍ਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਹਵਾਈ ਜਹਾਜ਼ ਤਾਂ ਚਲ ਰਹੇ ਹਨ ਪਰ ਉਨ੍ਹਾਂ ਵਿਚੋਂ 7 ਰਿਪੇਅਰ ਲਈ ਖੜ੍ਹੇ ਹਨ ।

**ਗਿਆਨੀ ਅਰਜਣ ਸਿੰਘ ਲਿਟ** : ਸਪੀਕਰ ਸਾਹਿਬ, ਸਾਡੀ ਸਰਕਾਰ ਕੋਲ ਅਜਿਹੇ ਹਵਾਈ ਜਹਾਜ਼ ਚਾਹੀਦੇ ਹਨ ਜਿਸ ਤੇ ਸੀ. ਐਮ. ਸਾਹਿਬ ਜਾ ਆ ਸਕਣ ਅਤੇ ਵਕਤ ਦੀ ਬਚਤ ਹੋ ਸਕੇ ਅਤੇ ਕਦੇ ਕਦੇ ਐਮ. ਐਲ. ਏ. ਵੀ ਜਾ ਸਕਣ । (ਹਾਸਾ) ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਵਿਚਾਰ ਅਧੀਨ ਹੈ । (ਵਿਘਨ)

SENDING OF GROUPS OF LEGISLATORS TO FOREIGN COUNTRIES

*1368. **Haji Anwar Ahmed Khan :** Will the the Chief Minister be pleased to state whether there is any scheme under consideration of the Government for sending groups of Punjab Legislators to foreign countries to study the working of Parliamentary institutions in those countries ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

**ਹਾਜ਼ੀ ਅਨਵਰ ਅਹਿਮਦ ਖਾਨ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੋਰ ਕਈ ਆਲ ਇੰਡੀਆ ਟੂਰ ਹੁੰਦੇ ਹਨ ਔਰ ਜੇਕਰ ਲੈਜਿਸਲੇਟਰਜ਼ ਵਾਸਤੇ ਫਾਰੇਨ ਕੰਟਰੀਜ਼ ਦੇ ਟੂਰ ਵੀ ਰੱਖੇ ਜਾਣ ਤਾਂ ਚੰਗੀ ਗੱਲ ਹੈ । ਇਸ ਨਾਲ ਇਹ ਵਰਕਿੰਗ ਆਫ ਪਾਰਲੀਮੈਂਟਰੀ ਇਨਸਟੀਚਿਊਸ਼ਨਜ਼ ਵੀ ਸਟਡੀ ਕਰ ਸਕਦੇ ਹਨ ।

(ਕੋਈ ਉੱਤਰ ਨਹੀਂ ਆਇਆ)

STARRED QUESTION NO. 1362*

**Mr. Speaker** Extension has been asked for in respect of Starred Question No. 1362.

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

BREACH IN THE BUNDS OF BASU KHAD NEAR VILLAGE GARHI MUTTON IN DISTRICT HOSHIARPUR

*809. **Comrade Darshan Singh Canadian :** Will the Chief Minister be pleased to state .—

(a) whether there was a breach in the bund on Basu Khad near village Garhi Mutton, if so, the acreage of land that was flooded and silted up with sand;

(b) whether it is a fact that the Deputy Commissioner, Hoshiarpur, had placed the local protection work for said village in priority list 'a' for the year 1978-79 which was to be completed before the current monsoon;

*For Starred Question No. 1362 and reply thereto, please *see* Appendix to this Debate.

(c) if the reply to part (a) above be in the affirmative whether any work has been done to reconstruct the said bund; if not, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । 26 ਏਕੜ ਇਲਾਕੇ ਵਿਚ ਹੜ੍ਹ ਅਤੇ ਰੇਤ ਹੈ ।

(ਅ) ਹਾਂ ਜੀ ।

(ੲ) ਹਾਂ ਜੀ । ਕੁਝ ਕੰਮ ਕੀਤਾ ਹੈ ।

---

WATER LOGGING DRAINS SANCTIONED CONSTRUCTED IN THE STATE

***994. Giani Kundan Singh Patang** : Will the Chief Minister be pleased to state :—

(a) the number of water logging drains sanctioned during the current financial year in the State together with the number of link drains out of these drains;

(b) the Kilometerage of link drains proposed to be constructed in districts Ferozepore and Sangrur;

(c) the number of link drains out of those mentioned in part( ) above, on which the work has been taken in hand;

(d) the date by which the work regarding digging of drains in village Sehna and Vidhata in Bhadaur Assembly Constituency of district Sangrur is likely to be started ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** :(ੳ) ਚਾਲੂ ਮਾਲੀ ਸਾਲ ਵਿਚ ਪੰਜਾਬ ਰਾਜ ਵਿਚ 68 ਨੰ: ਸੇਮ ਨਾਲੀਆਂ ਮਨਜ਼ੂਰ ਕੀਤੀਆਂ ਗਈਆਂ । ਜਿਨ੍ਹਾਂ ਵਿਚੋਂ 50 ਨੰ: ਲਿੰਕ ਡਰੇਨਾਂ ਹਨ ।

(ਅ) 18 ਕਿ: ਮੀ: ਲੰਮੀਆਂ ਲਿੰਕ ਡਰੇਨਾਂ ਫਿਰੋਜ਼ਪੁਰ ਅਤੇ 26 ਕਿਲੋਮੀਟਰ ਜ਼ਿਲ੍ਹਾ ਸੰਗਰੂਰ ਵਿਚ ਬਣਾਉਣੀਆਂ ਤਜਵੀਜ਼ ਕੀਤੀਆਂ ਹਨ ।

(ੲ) ਨਿਲ ।

(ਸ) ਭੂਮੀ ਗ੍ਰਹਿਣ ਤੋਂ ਬਾਅਦ ਹੀ ਕੰਮ ਸ਼ੁਰੂ ਕਰਨ ਦੀ ਮਿਤੀ ਦੱਸੀ ਜਾ ਸਕਦੀ ਹੈ ।

---

PROPOSAL TO DIG OUT MINOR LINK DRAINS IN THE STATE

***1162. Comrade Darshan Singh Jhabal** : Will the Chief Minister be pleased to state whether there is any proposal under the consideration of the Government to dig out minor link drains in the State for draining out rainy water; if so, the names of the proposed drains in Blocks Gandi Wind, Bhikhi Wind and Tarn Taran in district Amritsar together with the length in Kilometers of the drains so far dug out ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਇਨ੍ਹਾਂ ਸਵਾਲਾਂ ਦਾ ਜਵਾਬ ਦੇਣਾ ਲੋਕ ਹਿੱਤ ਵਿਚ ਨਹੀਂ ਹੋਵੇਗਾ ਜੀ ।

---

## UNSTARRED QUESTIONS AND ANSWERS

### ਮਾਡਲ ਗ੍ਰਾਮ ਸਕੀਮਾਂ ਤੇ ਕੀਤਾ ਗਿਆ ਖ਼ਰਚ

379. **ਸਰਦਾਰ ਮਾਧੋ ਸਿੰਘ** : ਕੀ ਵਿਕਾਸ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਪੇਂਡੂ ਸਰਵ-ਪੱਖੀ ਵਿਕਾਸ ਪ੍ਰੋਗਰਾਮ ਅਧੀਨ ਮਾਡਲ ਗਰਾਮ ਸਕੀਮਾਂ ਤੇ ਕੀਤਾ ਜਾ ਰਿਹਾ ਖ਼ਰਚ ਬਜਟ ਅਨੁਮਾਨਾਂ ਵਿਚ ਉਪਬੰਧ ਕੀਤੇ ਨਾਲੋਂ ਜ਼ਿਆਦਾ ਹੈ, ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਕਾਰਨ ਕੀ ਹਨ ?

**ਸਰਦਾਰ ਆਤਮਾ ਸਿੰਘ** : ਪੇਂਡੂ ਸਰਵ-ਪੱਖੀ ਵਿਕਾਸ ਪ੍ਰੋਗਰਾਮ ਦੇ ਅਧੀਨ ਕੋਈ ਮਾਡਲ ਪਿੰਡ ਸਕੀਮ ਨਹੀਂ ਹੈ । ਇੱਕ ਵੱਖਰੀ ਮਾਡਲ ਪਿੰਡ ਸਕੀਮ ਹੈ, ਜੋ 1969 ਵਿਚ ਚਾਲੂ ਹੋਈ ਸੀ । ਇਸ ਸਕੀਮ ਅਧੀਨ ਉਪਬੰਧ ਹੋਏ ਪੈਸੇ ਨਾਲੋਂ ਵੱਧ ਖਰਚ ਨਹੀਂ ਕੀਤਾ ਜਾਂਦਾ ।

---

### BANKS BEING OPENED AT THE FOCAL POINTS IN THE STATE

**380. Sardar Madho Singh :** Will the Minister for Co-operation be pleased to state :—

(a) the number of Co-operative Banks being opened at the Focal points in the State;

(b) the employment potential of said Banks;

(c) whether keeping in view, the rural background of the people to be served, the local rural people are being given or proposed to be given preference for employment in such Banks?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) 1977-78 ਤੋਂ 1982-83 ਤੱਕ ਫੋਕਲ ਪੁਆਇੰਟ ਚਾਲੂ ਕਰਨ ਲਈ 430 ਚੁਣੇ ਗਏ ਫੋਕਲ ਪੁਆਇੰਟਾਂ ਵਿਚੋਂ 279 ਫੋਕਲ ਪੁਆਇੰਟਾਂ ਉਤੇ ਇਕ ਇਕ ਸੈਂ-ਟਰਲ ਸਹਿਕਾਰੀ ਬੈਂਕ ਖਹਲਿਆ ਜਾ ਚੁਕਿਆ ਹੈ । ਬਾਕੀ ਰਹਿੰਦੇ ਫੋਕਲ ਪੁਆਇੰਟਾਂ ਤੇ ਵੀ ਪ੍ਰੋਗਰਾਮ ਅਨਸਾਰ ਬਰਾਂਚਾਂ ਖੋਲ੍ਹੀਆਂ ਜਾਣਗੀਆਂ ।

(ਅ) ਸੈਂਟਰਲ ਸਹਿਕਾਰੀ ਬੈਂਕ ਦੀ ਹਰ ਇਕ ਬਰਾਂਚ ਵਿਚ 1 ਬਰਾਂਚ ਮੈਨੇਜਰ, 1 ਖ਼ਜ਼ਾਨਚੀ ਅਤੇ ਇਕ ਕਲਰਕ ਤੋਂ ਇਲਾਵਾ 2 ਚਪੜਾਸੀ-ਕਮ-ਚੌਕੀਦਾਰਾਂ ਨੂੰ ਨੌਕਰੀ ਦਿਤੀ ਜਾਵੇਗੀ ।

(ੲ) ਨਹੀਂ ਜੀ, ਸਟਾਫ ਦੀ ਚੋਣ ਯੋਗਤਾ ਦੇ ਆਧਾਰ ਤੇ ਕੀਤੀ ਜਾ ਰਹੀ ਹੈ ।

---

### APPROVAL OF DESIGN OF BRIDGE ON KASUR NALLAH NEAR RD No. 231000 NEAR VILLAGE BANCHARE DISTRICT AMRITSAR

**261. Sardar Dalbir Singh** : Will the Chief Minister be pleased to state whether it is a fact that the design of a bridge on Kasur Nallah RD No. 231000 near village Banchare in district Amritsar was received by the Government from the Superintending Engineer concerned, if so, the time by which it is likely to be approved ?

**ਰਾਜ ਮੰਤਰੀ** : ਸਪੀਕਰ ਸਾਹਿਬ, ਇੰਟਰਵਿਊ 24 ਤਾਰੀਖ ਦੀ ਸੀ । ਡਿਪਾਰਟਮੈਂਟ ਵੱਲੋਂ 13 ਤਾਰੀਖ ਨੂੰ ਕੈਂਸਲੇਸ਼ਨ ਦੀ ਇਤਲਾਹ ਦੇ ਦਿੱਤੀ ਗਈ ਸੀ ਅਤੇ ਇੰਪਲਾਇਮੈਂਟ ਐਕਸਚੇਂਜ ਵਾਲਿਆਂ ਨੇ 16 ਤਾਰੀਖ਼ ਨੂੰ ਚਿੱਠੀ ਇਸ਼ੂ ਕਰ ਦਿੱਤੀ ਸੀ ।

---

## URDU LANGUAGE IN THE STATE

***962. Haji Anwar Ahmed Khan** : Will the Chief Minister be pleased to state the details of arrangements made for imparting education in the Urdu language to the students in Schools and Colleges in the State ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (1) ਉਰਦੂ ਨੂੰ ਛੇਵੀਂ ਜਮਾਤ ਤੋਂ ਗਿਆਰਵੀਂ ਜਮਾਤ ਤੱਕ ਇਕ ਚੋਣਵੇਂ ਵਿਸ਼ੇ ਤੇ ਦਰਜਾ ਦਿੱਤਾ ਜਾ ਚੁੱਕਾ ਹੈ ।

(2) ਮਲੇਰਕੋਟਲਾ ਅਤੇ ਕਾਦੀਆਂ ਦੇ ਕੁਝ ਸਕੂਲਾਂ ਵਿੱਚ ਨਿਮਨ-ਲਿਖਤ ਵਾਧੂ ਸਹੂਲਤਾਂ ਵਿਦਿਆਰਥੀਆਂ ਲਈ ਉਪਲਭਧ ਹਨ :

(ੳ) ਉਹ ਪਹਿਲੀ ਜਮਾਤ ਤੋਂ ਅੱਠਵੀਂ ਜਮਾਤ ਤਕ ਉਰਦੂ ਨੂੰ ਪੰਜਾਬੀ ਜਾਂ ਹਿੰਦੀ ਦੀ ਥਾਂ ਤੋਂ ਪਹਿਲੀ ਜਾਂ ਦੂਜੀ ਭਾਸ਼ਾ ਦੇ ਤੌਰ ਤੇ ਲੈ ਸਕਦੇ ਹਨ ।

(ਅ) ਉਹ ਨੌਵੀਂ ਅਤੇ ਦਸਵੀਂ ਜਮਾਤ ਵਿੱਚ ਹਿੰਦੀ, ਜੋ ਕਿ ਲਾਜ਼ਮੀ ਵਿਸ਼ਾ ਹੈ, ਦੀ ਥਾਂ ਤੇ ਉਰਦੂ ਲੈ ਸਕਦੇ ਹਨ (ਇਹ ਰਿਆਇਤ ਉਨ੍ਹਾਂ ਦੀ ਬੇਨਤੀ ਤੇ ਦਿਤੀ ਜਾਂਦੀ ਹੈ ) ।

(ੲ) ਉਹ ਉਰਦੂ ਨੂੰ ਇਮਤਿਹਾਨ ਦੇ ਮਾਧਿਅਮ ਵਜੋਂ ਰੱਖ ਸਕਦੇ ਹਨ ।

(3) ਸਰਕਾਰੀ ਕਾਲਜਾਂ ਮਲੇਰਕੋਟਲਾ ਵਿੱਚ ਡਿਗਰੀ ਪੱਧਰ ਤੱਕ ਉਰਦੂ ਭਾਸ਼ਾ ਪੜ੍ਹਾਉਣ ਦਾ ਪ੍ਰਬੰਧ ਹੈ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮੈਂ ਜਨਾਬ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹਿੰਦੀ ਅਤੇ ਸੰਸਕ੍ਰਿਤ ਦੇ ਟੀਚਰਜ਼ ਸਾਰੇ ਪੰਜਾਬ ਵਿਚ ਹਨ ਪਰ ਉਰਦੂ ਦੇ ਟੀਚਰਜ਼ ਕੇਵਲ ਕਾਦੀਆਂ ਅਤੇ ਮਲੇਰਕੋਟਲਾ ਦੇ ਵਿਚ ਹੀ ਕਿਉਂ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੱਥੇ ਮੰਗ ਆਉਂਦੀ ਹੈ ਉਥੇ ਉਰਦੂ ਦੇ ਟੀਚਰ ਲਗਾਏ ਜਾਂਦੇ ਹਨ ।

**Comrade Satya Pal Dang** : Mr. Speaker, the question is :—

> "Will the Chief Minister be pleased to state the details of arrangements made for imparting education in the Urdu language to the students in Schools and Colleges in the State ?"

**Mr. Speaker** : The Minister has said that wherever there is a request .........

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮੀਡੀਅਮ ਆਫ ਇੰਸਟ੍ਰੱਕਸ਼ਨ ਉਰਦੂ ਸਕੂਲਾਂ ਵਿਚ ਹੈ ਔਰ ਕੀ ਕਿਸੇ ਮਲੇਰਕੋਟਲਾ ਦੇ ਗੌਰਮਿੰਟ ਸਕੂਲ ਵਿਚ 10 ਵਿਦਿਆਰਥੀ ਉਰਦੂ ਪੜ੍ਹਨਾ ਚਾਹੁੰਦੇ ਹੋਣ ਤਾਂ ਕੀ ਉਥੇ ਉਰਦੂ ਦਾ ਟੀਚਰ ਪ੍ਰੋਵਾਈਡ ਕਰਦੇ ਹੋ ? ਕੀ ਮਨਿਸਟਰ ਸਾਹਿਬ ਮਲੇਰਕੋਟਲਾ ਦੇ ਸਰਕਾਰੀ ਸਕੂਲਾਂ ਵਿਚ ਉਰਦੂ ਲਾਗੂ ਕਰਨ ਲਈ ਤਿਆਰ ਹਨ, ਜੋ ਹੁਣ ਤੱਕ ਨਹੀਂ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੋਂ ਡਿਮਾਂਡ ਆਉਂਦੀ ਹੈ—ਚਾਹੇ ਸਰਕਾਰੀ ਪ੍ਰਾਇਮਰੀ ਸਕੂਲ ਹੋਵੇ, ਚਾਹੇ ਸਰਕਾਰੀ ਮਿਡਲ ਸਕੂਲ ਹੋਵੇ, ਉਥੇ ਡੀਮਾਂਡ ਤੇ ਹੀ ਮੀਡੀਅਮ ਆਫ ਇੰਸਟ੍ਰੱਕਸ਼ਨ ਲਾਗੂ ਕਰ ਸਕਦੇ ਹਾਂ ਅਤੇ ਟੀਚਰ ਪ੍ਰੋਵਾਈਡ ਕਰਦੇ ਹਾਂ ।

**ਹਾਜ਼ੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ 10 ਵਿਦਿਆਰਥੀਆਂ ਦੀ ਮੰਗ ਹੋਵੇਗੀ ਕਿ ਉਹ ਉਰਦੂ ਪੜ੍ਹਨਾ ਚਾਹੁੰਦੇ ਹਨ ਕੀ ਉਥੇ ਸਰਕਾਰ ਵਲੋਂ ਟੀਚਰ ਪ੍ਰੋਵਾਈਡ ਕੀਤਾ ਜਾਵੇਗਾ ? ਕੀ ਸਰਕਾਰ ਹਿੰਦੀ ਅਤੇ ਸੰਸਕ੍ਰਿਤ ਵਾਂਗ ਉਰਦੂ ਟੀਚਰ ਪੰਜਾਬ ਵਿਚ ਲਗਾਉਣ ਲਈ ਤਿਆਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਮੈਂ ਪਹਿਲਾਂ ਦੇ ਚੁੱਕਾ ਹਾਂ ਕਿ ਜਿਥੇ ਡਿਮਾਂਡ ਹੁੰਦੀ ਹੈ ਉਥੇ ਡੀਮਾਂਡ ਪੂਰੀ ਕੀਤੀ ਜਾਂਦੀ ਹੈ ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਉਰਦੂ ਲਾਗੂ ਕਰਨ ਦੀ ਸਕੀਮ ਕੇਵਲ ਕਾਦੀਆਂ ਅਤੇ ਮਲੇਰਕੋਟਲਾ ਵਿਚ ਹੀ ਲਾਗੂ ਕੀਤੀ ਹੈ ਜਦ ਕਿ ਉਰਦੂ ਭਾਸ਼ਾ ਦੇ ਨਾਲ ਸਾਨੂੰ ਆਪਣੇ ਬਜ਼ੁਰਗਾਂ ਦੀ ਯਾਦ ਆ ਜਾਂਦੀ ਹੈ ਔਰ ਪਿਛਲੀ ਸਰਕਾਰ ਵੀ ਮਲੇਰਕੋਟਲਾ ਦਾ ਧਿਆਨ ਕਰਦੀ ਰਹੀ ਹੈ ਔਰ ਹੁਣ ਦੀ ਸਰਕਾਰ ਵੀ ਜ਼ਿਆਦਾ ਧਿਆਨ ਮਲੇਰਕੋਟਲਾ ਵੱਲ ਦੇ ਰਹੀ ਹੈ । ਕੀ ਦੂਜੀਆਂ ਪਾਸਿਆਂ ਵਲ ਵੀ ਇਹ ਧਿਆਨ ਦੇਣਗੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਵੀ ਡੀਮਾਂਡ ਭੇਜ ਦੇਣ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਉਰਦੂ ਭਾਸ਼ਾ ਦਾ ਇੰਤਜ਼ਾਮ ਮਲੇਰਕੋਟਲਾ ਅਤੇ ਕਾਦੀਆਂ ਦੇ ਵਿਚ ਕੀਤਾ ਜਾ ਰਿਹਾ ਹੈ ਇਸ ਦੀ ਸਾਨੂੰ ਖੁਸ਼ੀ ਹੈ । ਕਿਧਰੇ ਇਹ ਤਾਂ ਨਹੀਂ ਕਿ ਰਾਸ਼ਟਰੀ ਭਾਸ਼ਾ ਹਿੰਦੀ ਨੂੰ ਖ਼ਤਮ ਕਰਕੇ ਉਰਦੂ ਭਾਸ਼ਾ ਸ਼ੁਰੂ ਕੀਤੀ ਜਾ ਰਹੀ ਹੈ ਔਰ ਉਰਦੂ ਹੀ ਪੜ੍ਹਾਈ ਜਾਣਾ ਹੈ ਅਤੇ ਹਿੰਦੀ ਨਹੀਂ ਪੜ੍ਹਾਉਣੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਲੈਕਟਿਵ ਸਬਜੈਕਟਸ ਹਨ ਹਿੰਦੀ ਅਤੇ ਉਰਦੂ । ਉਹ ਉਰਦੂ ਭਾਸ਼ਾ ਤਾਂ 8ਵੀਂ ਜਮਾਤ ਤੋਂ ਬਾਦ ਲੈ ਸਕਦਾ ਹੈ ।

---

### HEADMASTERS IN THE PROVINCIAL AND STATE CADRE

***1230. Comrade Darshan Singh Jhabal** : Will the Chief Minister be pleased to state :—

(a) the number of Headmasters promoted in the provincialised and State Cadre during the years 1977-78 and 1978-79;

(b) whether all the said Headmasters are still getting their old salaries and grade ;

(c) if the reply to part (b) above be in the affirmative, the time by which the Government proposes to sanction the grade meant for the Headmasters ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੲੇ) ਕੋਈ ਨਹੀਂ ।

(ਬੀ) ਤੇ (ਸੀ) : ਪ੍ਰਸ਼ਨ ਹੀ ਨਹੀਂ ਉੱਠਦਾ ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਮੇਰੀ ਨਾਲਜ ਵਿਚ ਹੈ ਕਿ ਹੈਡਮਾਸਟਰਜ਼ ਪਰਮੋਟ ਹੋਏ ਹਨ ਪਰ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਨਹੀਂ ਹੋਏ । ਕੀ ਇਹ ਦੋਬਾਰਾ ਪੜਤਾਲ ਕਰਨਗੇ ਕਿਉਂਕਿ ਜਿਹੜੇ ਦੂਜੇ ਜ਼ਿਲ੍ਹਿਆਂ ਵਿਚ ਗਏ ਹਨ, ਉਨ੍ਹਾਂ ਨੂੰ ਪਰਮੋਟ ਕੀਤਾ ਗਿਆ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਟੇਟ ਕੇਡਰ ਦਾ ਝਗੜਾ ਸੀ । ਪਹਿਲਾਂ 50,50 ਦੀ ਰੇਸ਼ੋ ਨਾਲ ਪਰੋਮੋਸ਼ਨ ਹੁੰਦੀ ਸੀ ਲੇਕਿਨ ਹੁਣ ਹਾਈਕੋਰਟ ਵਿਚ ਰਿੱਟ ਹੋ ਗਈ ਹੈ ਇਸ ਕਰਕੇ ਪਰੋਮੋਸ਼ਨ ਰੋਕ ਦਿੱਤੀ ਗਈ ਹੈ । ਇਸ ਲਈ ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਦਸਣਾ ਚਾਹੁਦਾ ਹਾਂ ਕਿ ਜਦੋਂ ਕੋਰਟ ਵਿਚ ਫੈਸਲਾ ਹੋ ਜਾਵੇਗਾ ਤਾਂ ਫਿਰ ਕਰਾਂਗੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਹੈਡਮਾਸਟਰਾਂ ਨੂੰ on their own pay-scales ਲਗਾਇਆ ਗਿਆ ਹੈ ਪਰ ਉਨ੍ਹਾਂ ਨੇ ਜੁਆਇਨ ਨਹੀਂ ਕੀਤਾ ਅਤੇ ਸਕੂਲਾਂ ਵਿਚ ਪੋਸਟਾਂ ਖਾਲੀ ਪਈਆਂ ਹਨ । ਕੀ ਉਹ ਹੈਡਮਾਸਟਰ ਦਾ ਸਕੇਲ ਲੈ ਰਹੇ ਹਨ ਜਾਂ ਮਾਸਟਰ ਦਾ ਸਕੇਲ ਲੈ ਰਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਈ ਜ਼ਿਲ੍ਹਿਆਂ ਵਿਚ ਜਿਸ ਤਰ੍ਹਾਂ ਸੰਗਰੂਰ, ਪਟਿਆਲਾ, ਬਠਿੰਡਾ ਆਦਿ ਥਾਵਾਂ ਤੇ ਹਡਮਾਸਟਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ। ਕੋਈ ਵੀ ਆਪਣਾ ਜ਼ਿਲ੍ਹਾ ਛਡ ਕੇ ਜਾਣ ਨੂੰ ਤਿਆਰ ਨਹੀਂ। ਇਸ ਲਈ ਜੇਕਰ ਉਹ ਆਪਣੀ ਪਰੋਮੋਸ਼ਨ ਛੱਡਣ ਤਾਂ ਫਿਰ ਜਿਥੇ ਕਹਿਣਗੇ ਲਾ ਦੇਵਾਂਗੇ ।

**ਸਰਦਾਰ ਦਲਬੀਰ ਸਿੰਘ** : ਇਸੇ ਤਰ੍ਹਾਂ ਹੀ ਲੈਕਚਰਰਾਂ ਦੀ ਪਰੋਮੋਸ਼ਨ ਕੀਤੀ ਹੈ । ਪਿਛਲੇ ਦਿਨੀਂ ਇੱਕ ਲੈਕਚਰਾਰ ਨੂੰ ਛੱਡਕੇ ਜਿਸ ਦਾ ਕਿ ਨੰਬਰ ਬਣਦਾ ਸੀ, ਉਸ ਦੀ ਥਾਂ ਤੇ ਦੂਜੇ ਆਦਮੀ ਨੂੰ ਨੰਬਰ ਦੇ ਦਿਤਾ ਗਿਆ। ਇਹ ਗ਼ਲਤ ਕੰਮ ਕੀਤਾ ਗਿਆ ਹੈ । ਇਸ ਲਈ ਕੀ ਮੰਤਰੀ ਸਾਹਿਬ ਇਸ ਨੂੰ ਠੀਕ ਕਰਨ ਵਾਸਤੇ ਤਿਆਰ ਹਨ ਅਤੇ ਜਿਸ ਆਦਮੀ ਨੇ ਗ਼ਲਤ ਕੰਮ ਕੀਤਾ ਹੈ, ਉਸ ਦੇ ਖਿਲਾਫ਼ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਇਸ ਬਾਰੇ ਲਿਖ ਕੇ ਦੇ ਦੇਣ ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਜਿਨ੍ਹਾਂ ਦੀਆਂ ਪਰੋਮੋਸ਼ਨਾਂ ਹੋਈਆਂ ਹਨ ਉਹ ਜਾਂ ਤਾਂ ਜੁਆਇਨ ਕਰਨ ਜਾਂ ਆਪਣੀ ਪਰੋਮੋਸ਼ਨ ਛੱਡਣ ਜਿਵੇਂ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ । ਪਰ ਜੇਕਰ ਕਪਲ ਕੇਸ ਹੋਵੇ ਤਾਂ ਉਸ ਕੇਸ ਵਿੱਚ ਕੀ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਕੋਈ ਵੀ ਜਾਣ ਨੂੰ ਤਿਆਰ ਨਹੀਂ ਕੋਈ ਕਪਲ ਕੇਸ ਹੈ, ਕੋਈ ਹੋਰ ਹਾਲਾਤ ਦੱਸਦਾ ਹੈ। ਜੇਕਰ ਉਹ ਉਥੇ ਹੀ ਰਹਿਣਾ ਚਾਹੁੰਦਾ ਹੈ ਤਾਂ ਆਪਣੀ ਪਰੋਮੋਸ਼ਨ ਛੱਡ ਦੇਵੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਸਰਦਾਰ ਗੁਰਮੇਲ ਸਿੰਘ, ਗੌਰਮਿੰਟ ਹਾਈ ਸਕੂਲ ਅਮਲੋਹ ਵਿੱਚ ਹੈ। ਉਸ ਨੂੰ ਪਰੋਮੋਟ ਨਹੀਂ ਕੀਤਾ ਗਿਆ। ਕੀ ਮਨਿਸਟਰ ਸਾਹਿਬ, ਇਸ ਬਾਰੇ ਦੱਸਣਗੇ?

**ਰਾਜ ਮੰਤਰੀ** : ਇਹ ਸਪੈਸੇਫਿਕ ਕੁਐਸਚਨ ਦੇ ਦੇਣ ਤਾਂ ਮੈਂ ਜਵਾਬ ਦੇ ਦੇਵਾਂਗਾ।

---

STARRED QUESTION NO. 1017*

**Mr. Speaker** : Extension has been asked for in respect of Starred Question No. 1017.

---

DOCTOR OF RURAL DISPENSARY KHANAURI DISTRICT SANGRUR APPREHENDED BY VIGILANCE DEPARTMENT

*897. **Master Chand Singh** (*Put by Comrade Sampuran Singh Dhaual*) : Will the Minister for Health and Urban Development be pleased to state—

(a) whether a doctor of Rural Dispensary Khanauri, district Sangrur, was apprehended by the Vigilance Department in any corruption case during the period from 31st March, 1978 to 31 August, 1978;

(b) if reply to part (a) above be in the affirmative, the action, if any, taken against him ?

**ਸ੍ਰੀ ਦੇਸ ਰਾਜ** :(ੳ) ਨਹੀਂ ਜੀ।

(ਅ) ਸਵਾਲ ਪੈਦਾ ਨਹੀਂ ਹੁੰਦਾ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਜਿਤਨੀਆਂ ਵੀ ਡਿਸਪੈਂਸਰੀਆਂ ਪਿੰਡਾਂ ਵਿਚ ਹਨ, ਕੋਈ ਵੀ ਡਿਸਪੈਂਸਰੀ ਅਜਿਹੀ ਨਹੀਂ ਜਿੱਥੇ ਕਿ ਕੋਈ ਝਗੜਾ ਨਾ ਹੋਵੇ। ਕਿਸੇ ਡਿਸਪੈਂਸਰੀ ਵਿਚ ਡਾਕਟਰ ਅਤੇ ਨਰਸ ਦਾ ਝਗੜਾ ਹੈ ਅਤੇ ਕਿਸੇ ਡਿਸਪੈਂਸਰੀ ਵਿਚ ਨਰਸ ਅਤੇ ਪੰਚਾਇਤ ਦਾ ਝਗੜਾ ਹੈ। ਕਿਸੇ ਡਿਸਪੈਂਸਰੀ ਵਿਚ ਕੋਈ ਹੋਰ ਝਗੜਾ ਹੈ। ਕੀ ਮਨਿਸਟਰ ਸਾਹਿਬ ਇਨ੍ਹਾਂ ਸਾਰੇ ਝਗੜਿਆਂ ਨੂੰ ਨਿਪਟਾਉਣ ਲਈ ਕੋਈ ਸੈਲ ਕਾਇਮ ਕਰਨਗੇ ਤਾਂਕਿ ਸਾਰੇ ਝਗੜੇ ਨਿਪਟ ਸਕਣ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਸੀ. ਐਮ. ਓਜ਼ ਨੂੰ ਹਦਾਇਤਾਂ ਦੇ ਦਿੱਤੀਆਂ ਜਾਣਗੀਆਂ ਪਰ ਜੇ ਕੋਈ ਸਪੈਸੇਫਿਕ ਚੀਜ਼ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ, ਦੇਖ ਲਵਾਂਗੇ।

---

*For Starred Question No. 1017 and reply thereto, please *see* Debate dated 8th March, 1979 (Morning Sitting).

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਬੰਧਤ ਨਿਗਰਾਨ ਇੰਜੀਨੀਅਰ ਵਲੋਂ ਡੀਜ਼ਾਇਨ ਤਿਆਰ ਕਰਕੇ ਮੁਖ ਇੰਜੀਨੀਅਰ ਨੂੰ ਭੇਜ ਦਿੱਤਾ ਗਿਆ ਹੈ ਜਿਨ੍ਹਾਂ ਨੇ ਡੀਜ਼ਾਈਨ ਨੂੰ ਪ੍ਰਵਾਨਗੀ ਦੇਣੀ ਹੈ । ਇਸ ਬਾਰੇ ਪ੍ਰਵਾਨਗੀ ਸਰਕਾਰ ਪਾਸੋਂ ਨਹੀਂ ਲਈ ਜਾਂਦੀ । ਡੀਜ਼ਾਈਨ ਦੀ ਪ੍ਰਵਾਨਗੀ ਦੋ ਮਹੀਨੇ ਵਿੱਚ ਹੋ ਜਾਵੇਗੀ ਜੀ ।

---

## CONSTRUCTION OF A BRIDGE NEAR QILLA JIWAN SINGH AT R. D. NO. 274633 IN TEHSIL AND DISTRICT AMRITSAR

**262. Sardar Dalbir Singh :** Will the Chief Minister be pleased to state wheher it is a fact that a bridge near Qilla Jiwan Singh in Tehsil and District Amritsar at R.D. No. 274633 has been under construction for the last 20 months; if so, the reason for the delay in its completion and the time by which it is likely to be completed ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ। ਜਗ੍ਹਾ ਤੇ ਅਜੇ ਉਸਾਰੀ ਸ਼ੁਰੂ ਨਹੀਂ ਹੋਈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

## CONSTRUCTION OF BRIDGE ON HUDIARA DRAIN AT BURJI NO. 49500 G.T. ROAD NEAR WAGHA BORDER IN DISTRICT AMRITSAR

**263. Sardar Dalbir Singh :** Will the Chief Minister be pleased to state :—

(a) the reasons for the delay in the construction of bridge on Hudiara Drain at Burji No. 49500, G.T. Road near Wagha Border in District Amritsar;

(b) the time by which the said bridge is likely to be constructed?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਪੁਲ ਦਾ ਡਿਜ਼ਾਈਨ ਸੈਂਟਰਲ ਡਿਜ਼ਾਈਨ ਦਫਤਰ ਵਿਚ ਤਿਆਰੀ ਅਧੀਨ ਹੈ ਅਤੇ ਇਹ 4 ਮਹੀਨਿਆਂ ਵਿਚ ਮਨਜ਼ੂਰ ਹੋ ਜਾਵੇਗਾ ।

(ਅ) ਪੁਲ ਦੀ ਉਸਾਰੀ ਡਿਜ਼ਾਈਨ ਮਨਜ਼ੂਰ ਹੋਣ ਬਾਅਦ ਕੀਤੀ ਜਾਵੇਗੀ ।

---

## ਰਾਜ ਵਿਚ ਅਧਿਸੂਚਿਤ ਖੇਤਰ ਕਮੇਟੀਆਂ

381. **ਕਾਮਰੇਡ ਸੱਤ ਪਾਲ ਡਾਂਗ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ :—

(ੳ) ਉਹ 30-9-78 ਨੂੰ ਰਾਜ ਵਿਚ ਜ਼ਿਲ੍ਹਾਵਾਰ ਕਿਹੜੇ ਕਿਹੜੇ ਕਸਬਿਆਂ ਵਿਚ ਅਧਿ-ਸੂਚਿਤ ਖੇਤਰ ਕਮੇਟੀਆਂ ਸਨ;

(ਅ) 30 ਸਤੰਬਰ, 1978 ਤੋਂ ਬਾਅਦ ਰਾਜ ਵਿਚ ਜ਼ਿਲ੍ਹਾਵਾਰ ਕਿਹੜੀਆਂ ਕਿਹੜੀਆਂ ਗ੍ਰਾਮ ਪੰਚਾਇਤਾਂ ਨੂੰ ਅਧਿਸੂਚਿਤ ਖੇਤਰ ਕਮੇਟੀਆਂ ਵਿਚ ਬਦਲਣ ਦਾ ਵਿਚਾਰ ਹੈ ਜਾਂ ਪਹਿਲਾਂ ਹੀ ਬਦਲੀਆਂ ਜਾ ਚੁੱਕੀਆਂ ਹਨ?

**ਸਰਦਾਰ ਬਲਵੰਤ ਸਿੰਘ** : 30 ਸਤੰਬਰ, 1978 ਨੂੰ ਰਾਜ ਵਿਚ ਜਿਹੜੀਆਂ ਗ੍ਰਾਮ ਪਚਾਇਤਾਂ ਨੂੰ ਅਧਿਸੂਚਿਤ ਖੇਤਰ ਕਮੇਟੀਆਂ ਵਿਚ ਬਦਲਿਆ ਗਿਆ ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :—

| | |
|---|---|
| 1. ਪਾਤੜਾਂ | ਪਟਿਆਲਾ |
| 2. ਮੂਨਕ | ਸੰਗਰੂਰ |
| 3. ਨੰਗਲ ਟਾਊਨ ਸ਼ਿਪ | ਰੋਪੜ |
| 4. ਮੁਲਾਂਪੁਰ ਦਾਖਾਂ | ਲੁਧਿਆਣਾ |
| 5. ਗੋਰਾਇਆ | ਜਲੰਧਰ |
| 6. ਬਲਾਚੌਰ | ਹੁਸ਼ਿਆਰਪੁਰ |
| 7. ਮਾਛੀਵਾੜਾ | ਲੁਧਿਆਣਾ |
| 8. ਰਈਆ | ਅੰਮ੍ਰਿਤਸਰ |
| 9. ਚੋਲਾ ਸਾਹਿਬ | ਅੰਮ੍ਰਿਤਸਰ |
| 10. ਨਰੋਟ ਜੈਮਲ ਸਿੰਘ | ਗੁਰਦਾਸਪੁਰ |
| 11. ਖੇਮ ਕਰਨ | ਅੰਮ੍ਰਿਤਸਰ |
| 12. ਅਜਨਾਲਾ | ਅੰਮ੍ਰਿਤਸਰ |
| 13. ਬਾਘਾ ਪੁਰਾਣਾ | ਫ਼ਰੀਦਕੋਟ |
| 14. ਚਮਕੌਰ ਸਾਹਿਬ | ਰੋਪੜ |
| 15. ਨਯਾ ਨੰਗਲ | ਰੋਪੜ |

(ਅ) 30 ਸਤਬਰ, 78 ਤੋਂ ਬਾਅਦ ਰਾਜ ਵਿਚ ਜ਼ਿਲ੍ਹਾਵਾਰ ਜਿਹੜੀਆਂ ਗ੍ਰਾਮ ਪੰਚਾਇਤਾਂ ਨੂੰ ਅਧਿਸੂਚਿਤ ਖੇਤਰ ਕਮੇਟੀਆਂ ਵਿਚ ਬਦਲਿਆ ਗਿਆ, ਉਨ੍ਹਾਂ ਦੀ ਲਿਸਟ ਇਸ ਪ੍ਰਕਾਰ ਹੈ :-

| | |
|---|---|
| 1. ਸ਼ਾਹ ਕੋਟ | ਜਲੰਧਰ |
| 2. ਭਲੱਥ | ਕਪੂਰਥਲਾ |
| 3. ਨਡਾਲਾ | ਕਪੂਰਥਲਾ |
| 4. ਬੇਗੋਵਾਲ | ਕਪੂਰਥਲਾ |
| 5. ਲੱਖੇਵਾਲੀ | ਫ਼ਰੀਦਕੋਟ |
| 6. ਭੋਗਪੁਰ | ਜਲੰਧਰ |
| 7. ਢਿਲਵਾਂ | ਕਪੂਰਥਲਾ |
| 8. ਖਨੌਰੀ ਕਲਾਂ | ਸੰਗਰੂਰ |

(ii) ਜਿਹੜੀਆਂ ਗ੍ਰਾਮ ਪੰਚਾਇਤਾਂ 30-9-78 ਤੋਂ ਬਾਅਦ ਅਧਿਸੂਚਿਤ ਖੇਤਰ ਕਮੇਟੀਆਂ ਵਿਚ ਬਦਲੇ ਜਾਣ ਦੀ ਤਜਵੀਜ਼ ਹੈ, ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :-

| | |
|---|---|
| 1. ਮੱਖੂ | ਜਲੰਧਰ |
| 2. ਘੱਗਾ | ਪਟਿਆਲਾ |
| 3. ਡੂਮਾਵਾਲੀ, ਕਿਲਿਆਂਵਾਲੀ (ਡੱਬਵਾਲੀ ਦੇ ਨੇੜੇ) | ਫ਼ਰੀਦਕੋਟ |
| 4. ਕਾਲਾ ਸੰਘੀਆਨ | ਕਪੂਰਥਲਾ |

| | |
|---|---|
| 5. ਲੇਡੀ ਤਰਵੇਦੀ ਕੈਂਪ | ਪਟਿਆਲਾ |
| 6. ਬਰੀਵਾਲ | ਫ਼ਰੀਦਕੋਟ |
| 7. ਲੋਹੀਆਨ | ਜਲੰਧਰ |
| 8. ਮਾਲਸੀਆਨ | ਜਲੰਧਰ |
| 9. ਤਲਵੰਡੀ ਸਾਬੋ (ਦਮਦਮਾ ਸਾਹਿਬ) | ਬਠਿੰਡਾ |

---

NUMBER OF FATAL ACCCIDENTS OF WORKERS IN THE FACTORIES REGISTERED IN THE STATE UNDER THE FACTORIES ACT, 1948

259. **Comrade Satya Pal Dang** : Will the Minister of State for Labour and Employment be pleased to state :—

(a) the total number of workers in the factories in the State registered under the Factories Act, 1948 as on 1st January, 1977 and 1st January, 1978;

(b) the total number of fatal accidents resulting in deaths of workers on duty which took place during 1976, 1977 and 1978 (to-date), separately ?

**ਸਾਥੀ ਧਰਮ ਪਾਲ ਸਭਰਵਾਲ**: ਸਵਾਲ ਦੇ ਭਾਗ (ੳ) ਅਤੇ(ਅ) ਸਬੰਧੀ ਲੋੜੀਂਦੀ ਸੂਚਨਾਂ ਹੇਠਾਂ ਦਿਤੀ ਜਾਂਦੀ ਹੈ :-

(ੳ)

| ਸਾਲ | | ਕਾਮਿਆਂ ਦੀ ਗਿਣਤੀ |
|---|---|---|
| 1975 ਜਾਂ 1-1-1976 | .. | 136325 |
| 1976 ਜਾਂ 1-1-1977 | .. | 144359 |
| 1977 ਜਾਂ 1-1-1978 | .. | 157209 |

(ਅ)

| ਸਾਲ | | ਮਾਰੂ ਹਾਦਸਿਆਂ ਦੀ ਗਿਣਤੀ |
|---|---|---|
| 1976 | .. | 34 |
| 1977 | .. | 15 |
| 1978 | .. | 31 |

---

ਅੰਦਰੂਨੀ ਸੰਕਟਕਾਲ ਦੌਰਾਨ ਦੁੱਖ ਝੱਲਣ ਵਾਲਿਆਂ ਵਲੋਂ 'ਪਰਮਾਣ' ਪੱਤਰਾਂ ਅਤੇ 'ਵਿੱਤੀ ਸਹਾਇਤਾ' ਲਈ ਅਰਜ਼ੀਆਂ

260. **ਕਾਮਰੇਡ ਸੱਤ ਪਾਲ ਡਾਂਗ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਉਨ੍ਹਾਂ ਵਿਅਕਤੀਆਂ ਪਾਸੋਂ, ਜਿਨ੍ਹਾਂ ਨੇ ਅੰਦਰੂਨੀ ਸੰਕਟਕਾਲ ਦੇ ਵਿਰੁੱਧ ਸੰਘਰਸ਼ ਵਿੱਚ ਦੁੱਖ ਝੱਲੇ 'ਪਰਮਾਣ ਪੱਤਰਾਂ' ਅਤੇ ਵਿੱਤੀ ਸਹਾਇਤਾ ਲਈ ਅਰਜ਼ੀਆਂ ਲੈਣ ਦੀ ਅੰਤਮ ਤਰੀਕ ਅਕਤੂਬਰ, 1978 ਦੇ ਮਹੀਨੇ ਵਿਚ ਵਧਾਈ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਵਾਧੇ ਤੋਂ ਪਹਿਲਾਂ ਅੰਤਮ ਤਰੀਕ ਕੀ ਸੀ;

[ਕਾਮਰੇਡ ਸੱਤ ਪਾਲ ਡਾਂਗ]

(ਅ) 'ਪਰਮਾਣ ਪੱਤਰਾਂ' ਲਈ ਅਤੇ 'ਵਿੱਤੀ ਸਹਾਇਤਾ' ਲਈ ਵਧਾਈ ਗਈ ਅੰਤਮ ਮਿਤੀ ਤੋਂ ਪਹਿਲਾਂ ਜ਼ਿਲ੍ਹਾਵਾਰ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ;

(ੲ) ਵਧਾਈ ਗਈ ਅੰਤਮ ਤਰੀਕ ਕੀ ਹੈ;

(ਸ) ਵਧਾਈ ਗਈ ਅੰਤਮ ਤਰੀਕ ਤੱਕ 'ਪਰਮਾਣ ਪੱਤਰਾਂ' ਲਈ ਅਤੇ 'ਵਿੱਤੀ ਸਹਾਇਤਾ' ਲਈ ਜ਼ਿਲ੍ਹਾ-ਵਾਰ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ?

**ਸਰਦਾਰ ਹਰਭਜਨ ਸਿੰਘ** : (ੳ) ਹਾਂ ਜੀ । 30-6-1978 ।

(ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) 31-3-1979 ।

(ਸ) ਸਥਿਤੀ ਦਾ ਆਖਰੀ ਵਧਾਈ ਮਿਤੀ, ਅਰਥਾਤ 31-3-79 ਤੋਂ ਮਗਰੋਂ ਪਤਾ ਲਗੇਗਾ ।

**Number of applications for Parman Patras as well as the number of applications for financial assistance received upto 30th June 1978, district-wise**

| S. No. | Name of District | | No. of applications for financial assistance | No. of applications for Parman Patras |
|---|---|---|---|---|
| 1 | 2 | | 3 | 4 |
| 1. | Amritsar | .. | 525 | 536 |
| 2. | Jullundur | .. | 153 | 153 |
| 3. | Gurdaspur | .. | 298 | 298 |
| 4. | Hoshiarpur | .. | 40 | 40 |
| 5. | Ludhiana | .. | 324 | 324 |
| 6. | Ropar | .. | 166 | 166 |
| 7. | Ferozepore | .. | 173 | 173 |
| 8. | Bhatinda | .. | 332 | 332 |
| 9. | Faridkot | .. | 346 | 346 |
| 10. | Kapurthala | .. | 50 | 50 |
| 11. | Sangrur | .. | 326 | 326 |
| 12. | Patiala | .. | 384 | 384 |

FACILITIES TO THE JOURNALISTS, i.e., FREE TRANSPORT GIVEN BY THE PUNJAB ROADWAYS/PEPSU ROAD TRANSPORT CORPORATION IN THE STATE

**267. Comrade Satya Pal Dang :** Will the Minister of State for Transport, Tourism and Sports be pleased to state :—

(a) whether any facilities are being given in the matter of free travel by the Punjab Roadways and the Pepsu Road Transport Corporation to the journalists in the State; if so, the details thereof;

(b) if the reply to part (a) above be in the negative whether there is any proposal under the consideration of Government to give such facilities to the Journalists ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਨਹੀਂ ਜੀ ।

(ਅ) ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

---

**ਮੰਤਰੀਆਂ ਸਬੰਧੀ ਪਾਣੀ ਦੇ ਖ਼ਰਚ ਬਿਜਲੀ ਅਤੇ ਟੈਲੀਫ਼ੂਨ ਬਿਲ**

382. **ਸ੍ਰੀ ਮਨਮੋਹਨ ਕਾਲੀਆ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜੂਨ, 1977 ਤੋਂ ਹਰ ਇਕ ਮੰਤਰੀ ਦੇ ਸਰਕਾਰੀ ਨਿਵਾਸ ਸਥਾਨ ਸਬੰਧੀ ਬਿਜਲੀ ਦੇ ਖ਼ਰਚੇ ਵਜੋਂ ਸਰਕਾਰ ਨੇ ਕਿੰਨੀ ਰਕਮ ਅਦਾ ਕੀਤੀ;

(ਅ) ਉਕਤ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਦੇ ਨਿਵਾਸ ਸਥਾਨ ਲਈ ਪਾਣੀ ਦੇ ਖ਼ਰਚੇ ਵਜੋਂ ਸਰਕਾਰ ਨੇ ਕਿੰਨੀ ਰਕਮ ਅਦਾ ਕੀਤੀ;

(ੲ) ਉਕਤ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਦੇ ਘਰ ਅਤੇ ਦਫ਼ਤਰ ਵਿਚ ਲੱਗੇ ਟੈਲੀ-ਫ਼ੂਨ ਦੀ ਵਰਤੋਂ ਲਈ ਸਰਕਾਰ ਨੇ ਟੈਲੀਫ਼ੂਨ ਦਾ ਕਿੰਨਾ ਖ਼ਰਚਾ ਅਦਾ ਕੀਤਾ;

(ਸ) ਉਕਤ ਸਮੇਂ ਦੇ ਦੌਰਾਨ ਹਰ ਇਕ ਮੰਤਰੀ ਨੇ ਆਪਣੇ ਚੋਣ ਹਲਕੇ ਵਿਚ ਕਿੰਨੇ ਕਿੰਨੇ ਦੌਰੇ ਕੀਤੇ ਅਤੇ ਉਨ੍ਹਾਂ ਲਈ ਕੁੱਲ ਕਿੰਨਾ ਯਾਤਰਾ ਭੱਤਾ ਲਿਆ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਅਤੇ (ਅ) ਸਬੰਧੀ ਸੂਚਨਾ ਅਨੈਕਸਚਰ 'I' ਤੇ ਰੱਖੀ ਜਾਂਦੀ ਹੈ ।

(ੲ) ਸਬੰਧੀ ਸੂਚਨਾ ਅਨੈਕਸਚਰ 'II' ਤੇ ਰੱਖੀ ਜਾਂਦੀ ਹੈ ।

(ਸ) ਸਬੰਧੀ ਸੂਚਨਾ ਅਨੈਕਸਚਰ 'III' ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

## ਅਨੈਕਸਚਰ I

ਜੂਨ, 1977 ਤੋਂ ਜਨਵਰੀ, 1979 ਤੀਕ ਦੇ ਸਮੇਂ ਦੌਰਾਨ ਹਰ ਇਕ ਮੰਤਰੀ ਦੇ ਨਿਵਾਸ ਅਸਥਾਨ ਤੇ ਬਿਜਲੀ ਤੇ ਪਾਣੀ ਦੇ ਖ਼ਰਚਿਆਂ ਸਬੰਧੀ ਵਿਵਰਣ।

| ਲੜੀ ਨੰਬਰ | ਮਕਾਨ/ ਸੈਕਟਰ ਨੰ: | ਮੰਤਰੀ ਦਾ ਨਾਂ | ਬਿਜਲੀ ਦਾ ਖ਼ਰਚਾ | ਪਾਣੀ ਦਾ ਖ਼ਰਚਾ |
|---|---|---|---|---|
| | | | ਰੁਪਏ | ਰੁਪਏ |
| 1. | 45/2 | ਸਰਦਾਰ ਪ੍ਰਕਾਸ਼ ਸਿੰਘ ਬਾਦਲ | 10,369.48 | 1,489.74 |
| 2. | 44/2 | ਸ੍ਰੀ ਬਲਰਾਮਜੀ ਦਾਸ ਟੰਡਨ | 3,080.33 | 1,250.31 |
| 3. | 43/2 | ਸਰਦਾਰ ਆਤਮਾ ਸਿੰਘ | 2,467.82 | 968.21 |
| 4. | 42/7 | ਸਰਦਾਰ ਬਲਵੰਤ ਸਿੰਘ | 4,037.93 | 825.23 |
| 5. | 46/2 | ਸ੍ਰੀ ਹਿੱਤ ਅਭਿਲਾਸ਼ੀ | 5,801.79 | 738,26 |
| 6. | 6/2 | ਸਰਦਾਰ ਰਣਧੀਰ ਸਿੰਘ ਚੀਮਾ | 2,650.62 | 552.30 |
| 7. | 7/2 | ਸਰਦਾਰਨੀ ਸਤਵੰਤ ਕੌਰ ਸੰਧੂ | 3,726.09 | 793.70 |
| 8. | 8/2 | ਸਰਦਾਰ ਹਰਭਜਨ ਸਿੰਘ | 3,105.46 | 976.83 |
| 9. | 9/2 | ਜਥੇਦਾਰ ਜੀਵਨ ਸਿੰਘ ਉਮਰਾਨੰਗਲ | 2,764.81 | 804.30 |
| 10. | 10/2 | ਸਰਦਾਰ ਬਲਵਿੰਦਰ ਸਿੰਘ ਭੂੰਦੜ | 3,059.36 | 745.85 |
| 11. | 32/3 | ਸਰਦਾਰ ਜਸਵਿੰਦਰ ਸਿੰਘ ਬਰਾੜ | 7,251 47 | 943.71 |
| 12. | 71/7 | ਸਰਦਾਰ ਦਲੀਪ ਸਿੰਘ ਤਲਵੰਡੀ | 3,119.72 | 414.00 |
| 13. | 73/7 | ਸ੍ਰੀ ਦੇਸ ਰਾਜ | 3,164.10 | 680.60 |
| 14. | 75/7 | ਸਾਥੀ ਧਰਮ ਪਾਲ ਸੱਭਰਵਾਲ | 919.23 | ਅਜੇ ਬਿਲ ਨਹੀਂ ਆਇਆ |
| 15. | 77/7 | ਸਰਦਾਰ ਸੁਖਦੇਵ ਸਿੰਘ ਢੀਂਡਸਾ | 2,031.69 | —ਉਹੀ— |

## ਅਨੁਕਸਚਰ II

ਜੂਨ, 1977 ਤੋਂ ਦਸੰਬਰ, 1978 ਤੀਕ ਦੇ ਸਮੇਂ ਦੌਰਾਨ ਹਰ ਇਕ ਮੰਤਰੀ ਦੇ ਦਫ਼ਤਰ ਅਤੇ ਘਰ ਦੇ ਟੈਲੀਫੂਨ ਤੇ ਆਏ ਖ਼ਰਚੇ ਸਬੰਧੀ ਵੇਰਵਾ ।

| ਲੜੀ ਨੰਬਰ | ਮੰਤਰੀ ਦਾ ਨਾਂ | | ਖਰਚਾ |
|---|---|---|---|
| | | | ਰੁਪਏ ਪੈਸੇ |
| 1. | ਸਰਦਾਰ ਪ੍ਰਕਾਸ਼ ਸਿਘ ਬਾਦਲ, ਮੁੱਖ ਮੰਤਰੀ | .. | 1,30,240.30 |
| 2. | ਸ੍ਰੀ ਬਲ ਰਾਮਜੀ ਦਾਸ ਟੰਡਨ, ਉਦਯੋਗ ਮੰਤਰੀ | .. | 56,326.08 |
| 3. | ਸਰਦਾਰ ਆਤਮਾ ਸਿਘ, ਵਿਕਾਸ ਅਤੇ ਪੰਚਾਇਤ ਮੰਤਰੀ | .. | 53,475.02 |
| 4. | ਸ੍ਰੀ ਹਿੱਤ ਅਭਿਲਾਸ਼ੀ, ਆਬਕਾਰੀ ਤੇ ਕਰ ਮਤਰੀ | .. | 68,348.68 |
| 5. | ਸਰਦਾਰ ਬਲਵੰਤ ਸਿੰਘ, ਵਿਤ ਮੰਤਰੀ | .. | 72,696.89 |
| 6. | ਸਰਦਾਰ ਜਸਵਿੰਦਰ ਸਿੰਘ ਬਰਾੜ, ਸਹਿਕਾਰਤਾ ਮੰਤਰੀ | .. | 90,425.10 |
| 7. | ਸਰਦਾਰ ਹਰਭਜਨ ਸਿੰਘ, ਖੁਰਾਕ ਅਤੇ ਸਪਲਾਈ ਮੰਤਰੀ | .. | 37,485.90 |
| 8. | ਜੱਥੇਦਾਰ ਜੀਵਨ ਸਿੰਘ ਉਮਰਾਨੰਗਲ, ਮਾਲ ਮੰਤਰੀ | .. | 1,00,328.68 |
| 9. | ਸਰਦਾਰ ਰਣਧੀਰ ਸਿੰਘ ਚੀਮਾ, ਲੋਕ ਨਿਰਮਾਣ ਮੰਤਰੀ | .. | 87,900.86 |
| 10. | ਸਰਦਾਰ ਸੁਖਜਿੰਦਰ ਸਿੰਘ ਖੈਰਾ, ਸਾਬਕਾ ਸਿੱਖਿਆ ਮੰਤਰੀ | .. | 72,358.45 |
| 11. | ਸਰਦਾਰਨੀ ਸਤਵੰਤ ਕੌਰ ਸੰਧੂ, ਸਮਾਜ ਭਲਾਈ ਮਤਰੀ | .. | 53,878.63 |
| 12. | ਸ੍ਰੀ ਦੇਸ ਰਾਜ, ਸਿਹਤ ਅਤੇ ਪਰਿਵਾਰ ਕਲਿਆਣ ਮੰਤਰੀ | .. | 63,887.65 |
| 13. | ਸਰਦਾਰ ਬਲਵਿੰਦਰ ਸਿੰਘ ਭੂੰਦੜ, ਖੇਤੀਬਾੜੀ ਅਤੇ ਵਣ ਮੰਤਰੀ | .. | 92,476.55 |
| 14. | ਸਰਦਾਰ ਸੁਖਦੇਵ ਸਿੰਘ ਢੀਂਡਸਾ, ਰਾਜ ਮੰਤਰੀ, ਟ੍ਰਾਂਸਪੋਰਟ | .. | 91,225.40 |
| 15. | ਸਰਦਾਰ ਦਲੀਪ ਸਿੰਘ ਤਲਵੰਡੀ, ਰਾਜ ਮੰਤਰੀ, ਪਸ਼ੂ ਪਾਲਣ | .. | 28,384.80 |
| 16. | ਸਾਥੀ ਧਰਮ ਪਾਲ ਸੱਭਰਵਾਲ, ਰਾਜ ਮੰਤਰੀ, ਕਿਰਤ ਤੇ ਰੋਜ਼ਗਾਰ | ... | 48,507.19 |

## ਅਨੈਕਸਚਰ III

**ਮੰਤਰੀ ਸਾਹਿਬਾਨ ਵੱਲੋਂ ਜੂਨ, 1977 ਤੋਂ ਹੁਣ ਤਕ ਆਪਣੇ ਚੋਣ ਹਲਕਿਆਂ ਵਿਚ ਕੀਤੇ ਗਏ ਦੌਰੇ ਦਾ ਵੇਰਵਾ ਅਤੇ ਇਨ੍ਹਾਂ ਸਬੰਧੀ ਲਿਆ ਯਾਤਰਾ ਭੱਤਾ ।**

| ਲੜੀ ਨ: | ਮਿਤੀ | ਮੰਤਰੀ ਦਾ ਨਾਂ ਅਤੇ ਅਹੁਦਾ | ਮੰਤਰੀ ਜੀ ਵੱਲੋਂ ਚੋਣ ਹਲਕੇ ਵਿਚ ਕੀਤੇ ਗਏ ਦੌਰਿਆਂ ਦਾ ਵੇਰਵਾ | ਮੰਤਰੀਆਂ ਜੀ ਵਲੋਂ ਲਿਆ ਗਿਆ ਟੀ.ਏ./ਡੀ.ਏ. |
|---|---|---|---|---|
| 1 | 2 | 3 | 4 | 5 |
| 1. | ਜੂਨ, 1977 ਤੋਂ ਹੁਣ ਤੱਕ | ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | 20 ਵਾਰ | ਕੋਈ ਟੀ.ਏ./ਡੀ.ਏ ਕਲੇਮ ਨਹੀਂ ਕੀਤਾ |
| 2. | –ਉਹੀ– | ਸ੍ਰੀ ਬਲਰਾਮ ਜੀ ਦਾਸ ਟੰਡਨ, ਉਦਯੋਗ, ਮੰਤਰੀ | 36 ,, | 3,037.50 |
| 3. | ,, | ਸਰਦਾਰ ਆਤਮਾ ਸਿੰਘ, ਵਿਕਾਸ ਮੰਤਰੀ | 32 ,, | 1,057.50 |
| 4. | ,, | ਸ੍ਰੀ ਹਿੱਤ ਅਭਿਲਾਸ਼ੀ, ਆਬਕਾਰੀ ਅਤੇ ਕਰ ਮੰਤਰੀ | 30 ,, | 1,777.50 |
| 5. | ,, | ਸਰਦਾਰ ਬਲਵੰਤ ਸਿੰਘ, ਵਿੱਤ ਮੰਤਰੀ | 17 ,, | 382.50 |
| 6. | ,, | ਸਰਦਾਰ ਜਸਵਿੰਦਰ ਸਿੰਘ ਬਰਾੜ, ਸਹਿਕਾਰਤਾ ਮੰਤਰੀ | 28 ,, | 1,350.00 |

| | | | | |
|---|---|---|---|---|
| 7. | ਜੂਨ, 1977 ਤੋਂ ਹੁਣ ਤਕ | ਸਰਦਾਰ ਹਰਭਜਨ ਸਿੰਘ, ਖੁਰਾਕ ਅਤੇ ਸਪਲਾਈ ਮੰਤਰੀ | 62 ਵਾਰ | 5,015.00 |
| 8. | ,, | ਜੱਥੇਦਾਰ ਜੀਵਨ ਸਿੰਘ ਉਮਰਾਨੰਗਲ, ਮਾਲ ਅਤੇ ਪੁਨਰਵਾਸ ਮੰਤਰੀ | 79 ,, | 3,172.50 |
| 9. | ,, | ਸਰਦਾਰ ਰਣਧੀਰ ਸਿੰਘ ਚੀਮਾ, ਲੋਕ ਨਿਰਮਾਣ ਮੰਤਰੀ | 126 ,, | 2,317.50 |
| 10. | ,, | ਸਰਦਾਰਨੀ ਸਤਵੰਤ ਕੌਰ ਸੰਧੂ, ਭਲਾਈਂ ਮੰਤਰੀ | 51 ,, | 2,102.50 |
| 11. | ,, | ਸ੍ਰੀ ਦੇਸ ਰਾਜ, ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ | 15 ,, | 855.00 |
| 12. | ,, | ਸਰਦਾਰ ਬਲਵਿੰਦਰ ਸਿੰਘ ਭੂੰਦੜ, ਖੇਤੀ ਬਾੜੀ ਅਤੇ ਵਣ ਮੰਤਰੀ | 18 ,, | 765.00 |
| 13. | ,, | ਸਰਦਾਰ ਸੁਖਦੇਵ ਸਿੰਘ ਢੀਂਡਸਾ, ਰਾਜ ਮੰਤਰੀ, ਟਰਾਂਸਪੋਰਟ, ਯਾਤਰਾ ਅਤੇ ਖੇਡਾਂ | 15 ,, | 405.00 |
| 14. | ,, | ਸਰਦਾਰ ਦਲੀਪ ਸਿੰਘ ਤਲਵੰਡੀ, ਰਾਜ ਮੰਤਰੀ, ਪਸ਼ੂ ਪਾਲਣ | 86 ,, | 4,590.00 |
| 15. | ,, | ਸਾਥੀ ਧਰਮ ਪਾਲ ਸੱਭਰਵਾਲ, ਰਾਜ ਮੰਤਰੀ ਕਿਰਤ ਅਤੇ ਰੋਜ਼ਗਾਰ | 32 ,, | 720.00 |

## POINTS OF ORDER REG. QUESTIONS OF PRIVILEGE/ ADJOURNMENT MOTION

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਮਾਨਯੋਗ ਸਪੀਕਰ ਸਾਹਿਬ, ਬਰੀਚ ਆਫ ਪ੍ਰਿਵਲਿਜ ਦਾ ਨੋਟਿਸ ਦਿੱਤਾ ਸੀ ਮੈਂ ਔਰ ਚੌਧਰੀ ਬਲਰਾਮ ਜੀ ਨੇ । ਅਗੇ ਇਹ ਪ੍ਰੈਸੀਡੈਂਟ ਰਿਹਾ ਹੈ ਕਿ ਹਾਊਸ ਵਿਚ ਚੇਅਰ ਵਲੋਂ ਇਹ ਪੜ੍ਹਿਆ ਜਾਂਦਾ ਹੈ , ਅਤੇ ਉਸ ਬਾਰੇ ਦਸਿਆ ਜਾਂਦਾ ਹੈ ਕਿ ਕੀ ਐਕਸ਼ਨ ਹੋਇਆ ਹੈ । ਪਰ ਹੁਣ ਤੁਸੀਂ ਇਹ ਨਵਾਂ ਪ੍ਰੈਸੀਡੈਂਟ ਸ਼ੁਰੂ ਕੀਤਾ ਹੈ ਕਿ ਉਸ ਦਾ ਜਵਾਬ ਲਿਖਤੀ ਰੂਪ ਵਿਚ ਇਥੇ ਆ ਜਾਂਦਾ ਹੈ । ਜਿਹੜਾ ਹੈਲਦੀ ਪ੍ਰੈਸੀਡੈਂਟ ਹੋਵੇ, ਉਸ ਨੂੰ ਜਾਰੀ ਰੱਖਣਾ ਚਾਹੀਦਾ ਹੈ । ਦੂਸਰੇ ਇੱਕ ਕਾਲ ਅਟੈਨਸ਼ਨ ਨੋਟਿਸ ਨੰ: 15...(ਵਿਘਨ)

**ਸ੍ਰੀ ਸਪੀਕਰ** : ਪਹਿਲਾਂ ਮੈਨੂੰ ਪਹਿਲੇ ਪੁਆਇੰਟ ਦਾ ਜਵਾਬ ਤਾਂ ਦੇ ਲੈਣ ਦਿਉ ।

**Sardar Umrao Singh :** On a Point of Order.

**Mr. Speaker :** Let me first clarify the point raised by Doctor Kewal Krishan.

**Sardar Umrao Singh :** On the same point I also want to seek some clarification.

**Doctor Kewal Krishan :** I know there is discretion with you in the rules, but according to convention the Motion should be read in the House.

**Mr. Speaker :** That answers your point.

**ਸਰਦਾਰ ਉਮਰਾਓ ਸਿੰਘ**: ਮੇਰੇ ਨੋਟਿਸ ਵਿਚ ਸਕੱਤਰ ਸਾਹਿਬ ਵਲੋਂ ਲਿਆਂਦਾ ਗਿਆ ਹੈ ਔਰ ਇਸ ਡਾਇਰੈਕਸ਼ਨ ਦੇ ਮੁਤਾਬਿਕ ਜਿਹੜੀ ਮੇਰੀ ਪ੍ਰਿਵਲਿਜ ਮੋਸ਼ਨ ਹੈ, ਕਿ ਐਗਰੀਕਲਚਰ ਮਨਿਸਟਰ ਨੇ ਡੈਲੀਬ੍ਰੇਟਲੀ ਗਲਤ ਸਟੇਟਮੈਂਟ ਦਿੱਤੀ ਹੈ, ਇਸ ਬਾਰੇ ਪ੍ਰਿਵਲਿਜ ਮੋਸ਼ਨ ਤੁਹਾਨੂੰ ਭੇਜੀ ਸੀ । ਉਸ ਦਾ ਇੰਟੈਰਿਮ ਰਿਪਲਾਈ ਮੈਨੂੰ ਆਇਆ ਹੈ । ਪਰ ਅੱਗੇ ਪ੍ਰੈਕਟਿਸ ਇਹ ਰਹੀ ਹੈ ਕਿ ਪ੍ਰਿਵਲਿਜ ਮੋਸ਼ਨ ਨੂੰ ਪੜ੍ਹ ਕੇ ਤੁਸੀਂ ਸੁਣਾਉਂਦੇ ਸੀ । ਐਟ ਲੀਸਟ ਮੈਨੂੰ ਇਨ੍ਹਾਂ ਦੀ ਮੋਸ਼ਨ ਦਾ ਪਤਾ ਨਹੀਂ ਹੈ ।

Direction 9 of the directions issued by the Speaker under the Rules of Procedure and Conduct of Business in the Punjab Vidhan Sabha (Punjab Legislative Assembly) reads as under :—

> 'A Member wishing to point out any mistake or inaccuracy in a statement made by a Minister or any Member shall, before referring to the matter in the House, writes to the Speaker pointing out the particulars of the mistake or inaccuracy and seek his permission to raise the matter in the House.'

ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਕੇਸ ਵਿਚ ਇਨ-ਐਕੂਰੈਸੀ ਨਹੀਂ ਔਰ ਮਿਸਟੇਕ ਨਹੀਂ ਬਲਕਿ ਉਨ੍ਹਾਂ ਵਲੋਂ ਡੈਲੀਬ੍ਰੇਟਲੀ ਰੌਂਗ ਸਟੇਟਮੈਂਟ ਦਿੱਤੀ ਗਈ ਹੈ । ਇਹ ਰੌਂਗ ਔਰ ਮਿਸਲੀਡਿੰਗ ਸਟੇਟਮੈਂਟ ਜੋ ਹੈ, ਇਹ ਅਕਾਰਡਿੰਗ ਟੂ ਕਨਵੈਨਸ਼ਨਜ਼ ਐਂਡ ਪਾਰਲੀਮੈਂਟਰੀ ਪ੍ਰੈਕਟਿਸ, ਇਹ ਗਲਤ ਚੀਜ਼ ਕੀਤੀ ਗਈ ਹੈ । ਇਸ ਦੀਆਂ ਮੈਂ ਹਜ਼ਾਰਾਂ ਮਿਸਾਲਾਂ ਦੇ ਸਕਦਾ ਹਾਂ ।

**ਸ੍ਰੀ ਸਪੀਕਰ** : ਮੈਨੂੰ ਕਿਸ ਤਰ੍ਹਾਂ ਇਲਮ ਹੋ ਸਕਦਾ ਹੈ ਜਦ ਤਕ ਕਿ ਮੈਂ ਇਸ ਸਬੰਧੀ ਗੌਰਮਿੰਟ ਤੋਂ ਕਲੈਰੀਫਿਕੇਸ਼ਨ ਨਾ ਮੰਗਾਂ ।

**ਸਰਦਾਰ ਉਮਰਾਓ ਸਿੰਘ** : 1976-77 ਵਿਚ ਫਰਟੇਲਾਈਜ਼ਰ ਤੇ ਸਬਸਿਡੀ ਰਖੀ ਗਈ । 1977-78 ਵਿਚ ਫਿਰ ਰਖੀ ਗਈ । 1976-77 ਵਿਚ ਕਾਂਗਰਸ ਸਰਕਾਰ ਸੀ । 1977-78 ਵਿਚ ਵੀ ਕਾਂਗਰਸ ਨੇ ਬਜਟ ਪਾਸ ਕੀਤਾ । ਤੁਹਾਡੇ ਸਕੱਤਰੇਤ ਨੂੰ ਪਤਾ ਹੈ ਜਿਹੜੀਆਂ ਚੀਜ਼ਾਂ ਤੁਹਾਡੇ ਰਿਕਾਰਡ ਤੇ ਅਵੇਲੇਬਲ ਹਨ ।

**ਸ਼੍ਰੀ ਸਪੀਕਰ** : ਫੈਕਟਸ ਜਿਹੜੇ ਹਨ ਉਹ ਸਾਨੂੰ ਇਨਵੈਰੀਏਬਲੀ ਸਕਤਰੇਤ ਤੋਂ ਮੰਗਵਾਉਣੇ ਪੈਂਦੇ ਹਨ । ਇਸੇ ਸੈਸ਼ਨ ਦੇ ਦੌਰਾਨ ਜਵਾਬ ਮੰਗਿਆ ਹੈ ਅਤੇ ਕਾਰਵਾਈ ਕੀਤੀ ਜਾਏਗੀ ।

ਸਰਦਾਰ ਉਮਰਾਓ ਸਿੰਘ: ਇਹ ਜਿਹੜੀਆਂ ਇਨਸਟ੍ਰੱਕਸ਼ਨਜ਼ ਹਨ ਇਹ ਡੈਲੀਬਰੇਟਲੀ ਮਿਸਲੀਡਿੰਗ ਸਟੇਟਮੈਂਟ ਤੇ ਐਪਲਾਈ ਨਹੀਂ ਹੁੰਦੀਆਂ ਹਨ . . . . (ਵਿਘਨ)

**ਸ਼੍ਰੀ ਸਪੀਕਰ** : ਜੋ ਤੁਸੀਂ ਕਹਿ ਰਹੇ ਹੋ ਉਸ ਬਾਰੇ ਮੈਂ ਕਾਰਵਾਈ ਕਰ ਰਿਹਾ ਹਾਂ । ਮੈਂ ਵੀ ਤਾਂ ਆਪਣੀ ਤਸੱਲੀ ਕਰਨੀ ਹੈ ।

**Sardar Umrao Singh :** You have your own Secretariat to verify the facts.

**Mr. Speaker :** I can also use the Secretariat of the Government to verify the facts because, sometimes the requisite information is not available with us.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੈਂ ਕੱਲ ਸਵੇਰੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਔਰ ਉਸ ਬਾਰੇ ਪਰਸੋਂ ਦਿੱਲੀ ਐਡੀਸ਼ਨ ਪੈਟ੍ਰੀਆਟ ਵਿਚ ਛਪਿਆ ਹੈ ਕਿ ਪੰਜਾਬ ਅੰਦਰ ਬਿਹਾਰ ਔਰ ਯੂ. ਪੀ. ਤੋਂ ਲੇਬਰ ਹਜ਼ਾਰਾਂ ਦੀ ਤਾਦਾਦ ਵਿਚ ਆਉਂਦੀ ਹੈ (ਵਿਘਨ) ਉਨ੍ਹਾਂ ਦੇ ਪੰਜਾਬ ਵਿਚ ਬਹੁਤ ਜ਼ਿਆਦਾ ਮਰਡਰ ਆਦਿ ਹੋ ਰਹੇ ਹਨ । ਕਿਸੇ ਥਾਂ ਉਤੇ ਉਨ੍ਹਾਂ ਦੀ ਪ੍ਰੋਟੈਕਸ਼ਨ ਲਈ ਕੋਈ ਕਾਰਵਾਈ ਨਹੀਂ ਹੋ ਰਹੀ (ਵਿਘਨ) ਇਹ ਐਗਰੀਕਲਚਰਲ ਲੇਬਰ ਯੂ. ਪੀ. ਔਰ ਬਿਹਾਰ ਤੋਂ ਆਉਂਦੀ ਹੈ . . . . (ਵਿਘਨ)

ਸ਼੍ਰੀ ਸਪੀਕਰ : ਅਸੀਂ ਇੱਕਲੇ ਅਖਬਾਰੀ ਖਬਰਾਂ ਤੇ ਬੇਸ ਨਹੀਂ ਕਰ ਸਕਦੇ (ਵਿਘਨ)

**ਕਾਮਰੇਡ ਸੱਤ ਪਾਲ ਡਾਂਗ**: ਹਜ਼ਾਰਾਂ ਦੀ ਗਿਣਤੀ ਵਿਚ ਯੂ. ਪੀ. ਔਰ ਬਿਹਾਰ ਤੋਂ ਵੱਡਿਆਂ ਦਿਨਾਂ ਵਿਚ ਲੇਬਰ ਇਥੇ ਪੰਜਾਬ ਵਿਚ ਆਕੇ ਕੰਮ ਕਰਦੀ ਹੈ । ਇੱਕ ਤਾਂ ਉਨ੍ਹਾਂ ਨੂੰ ਵੇਜਿਜ਼ ਘਟ ਮਿਲਦੇ ਹਨ ਔਰ ਦੂਜੇ ਉਨ੍ਹਾਂ ਦੇ ਨਾਂ ਉਤੇ ਮਰਡਰਜ਼ ਬੜੇ ਹੁੰਦੇ ਹਨ (ਵਿਘਨ) ਉਸ ਵਿਚ ਲਿਖਿਆ ਹੋਇਆ ਹੈ...

**ਸ਼੍ਰੀ ਸਪੀਕਰ** : ਇਹ ਮੇਰੇ ਅੰਡਰ ਕੰਸਿਡਰੇਸ਼ਨ ਹੈ ।

**ਕਾਮਰੇਡ ਸੱਤ ਪਾਲ ਡਾਂਗ**: ਇਸ ਬਾਰੇ ਫੈਸਲਾ ਜਲਦੀ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਮੈਂ ਡਿਸਾਈਡ ਕਰਾਂਗਾ ।

**ਚੌਧਰੀ ਬਲਰਾਮ ਜਾਖੜ** : ਜਿਹੜੀ ਮੈਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਉਸ ਬਾਰੇ ਤੁਸੀਂ ਫਰਮਾਇਆ ਹੈ ਕਿ ਮੈਂ ਇਨਫਰਮੇਸ਼ਨ ਲੈ ਰਿਹਾ ਹਾਂ । ਜੇ ਇਨਫਰਮੇਸ਼ਨ ਰੈਡਿਲੀ ਅਵੇਲੇਬਲ ਹੋਵੇ . . (ਵਿਘਨ)

**ਸ਼੍ਰੀ ਸਪੀਕਰ** : ਇਸ ਵਿਚ ਆਰਗੂਮੈਂਟ ਦੀ ਲੋੜ ਨਹੀਂ ਹੈ ।

**ਚੌਧਰੀ ਬਲ ਰਾਮ ਜਾਖੜ** : ਤੁਸੀਂ ਇਸ ਨੂੰ ਪੜ੍ਹਦੇ ਕਿਉਂ ਨਹੀ ਹੋ ?

**ਸ਼੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਜਨਾਬ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ । ਚੌਧਰੀ ਸਾਹਿਬ ਲੀਡਰ ਆਫ਼ ਦੀ ਆਪੋਜ਼ੀਸ਼ਨ ਬੜੇ ਸਿਆਣੇ ਹਨ ਪਰ ਇਨ੍ਹਾਂ ਨੇ ਕਿਹਾ ਹੈ ਕਿ ਮੇਰਾ ਦਿਮਾਗ ਕੁਝ ਖਰਾਬ ਹੈ । (ਵਿਘਨ)

**ਸ਼੍ਰੀ ਸਪੀਕਰ** : ਇਨ੍ਹਾਂ ਨੇ ਤਾਂ ਇਹ ਕਿਹਾ ਹੈ ਕਿ ਇਨ੍ਹਾਂ ਨੂੰ ਸੰਜੇ ਦਾ ਫੋਬੀਆ ਹੋ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਤੁਸੀਂ ਰਿਕਾਰਡ ਦੇਖ ਲਉ ਇਨ੍ਹਾਂ ਨੇ ਕਿਹਾ ਹੈ ਕਿ ਮੇਰਾ ਦਿਮਾਗ ਖਰਾਬ ਹੋ ਗਿਆ ਹੈ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਇਹ ਤਾਂ ਨਹੀਂ ਕਿਹਾ ਕਿ ਇਨ੍ਹਾਂ ਦਾ ਦਿਮਾਗ ਖਰਾਬ ਹੋ ਗਿਆ ਹੈ ?

**ਚੌਧਰੀ ਬਲਰਾਮ ਜਾਖੜ** : ਨਹੀਂ ਜੀ । ਮੈਂ ਇਹ ਕਿਸ ਤਰ੍ਹਾਂ ਕਹਿ ਸਕਦਾ ਹਾਂ । ਇਹ ਤਾਂ ਮੇਰੇ ਦੋਸਤ ਹਨ

**ਡਾਕਟਰ ਕੇਵਲ ਕ੍ਰਿਸ਼ਨ**: ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਮੈਂ ਤੁਹਾਨੂੰ ਸੈਟਿਸਫਾਈ ਕਰ ਦਿਆਂਗਾ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।
I am within my competence to do it. I have disallowed it.

**ਚੌਧਰੀ ਬਲਰਾਮ ਜਾਖੜ** : ਤੁਸੀਂ ਡਾਕਟਰ ਸਾਹਿਬ ਨੂੰ ਗੱਲ ਕਹਿਣ ਦੀ ਇਜਾਜ਼ਤ ਨਹੀਂ ਦੇ ਰਹੇ । ਜੇ ਇਸ ਤਰ੍ਹਾਂ ਕਰਨਾ ਹੈ ਤਾਂ ਅਸੀਂ ਵਾਕ ਆਊਟ ਕਰਾਂਗੇ । (ਵਿਘਨ)

**Dr. Kewal Krishan** : You are giving us step-motherly treatment. This is a discrimination . How can I tolerate it ?

**Mr. Speaker** : I assure you that you are not correct. The two Call Attention Notices are not identical. You please come to my Chamber, I will convince you about it. (Interruption) I am prepared to give you additional time for discussion. I will tell you where you are at fault.

---

** Expunged as ordered by the Chair.

ਜੇ ਤੁਸੀਂ ਚਾਹੁੰਦੇ ਹੋ ਕਿ ਇਸੇ ਤਰ੍ਹਾਂ ਹੀ ਕਰਨਾ ਹੈ ਤਾਂ ਤੁਹਾਡੀ ਮਰਜ਼ੀ ਹੈ । ਪਰ ਇਹ ਰਵਾਇਤ ਬੜੀ ਗਲਤ ਹੈ । (ਵਿਘਨ) ਕਹੋ ਤਾਂ ਇਥੇ ਕਲਾਸ ਰੂਮ ਬਣਾ ਲਈਏ । (ਵਿਘਨ) (ਸ਼ੋਰ)

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਤੁਹਾਡੇ ਹੁੰਦੇ ਹੋਏ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ।

**ਸ੍ਰੀ ਸਪੀਕਰ :** ਤੁਸੀਂ ਤਸੱਲੀ ਰਖੋ । I cannot allow it. Rules do not permit. (Interruption)

ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਰੂਲਜ਼ ਪਰਮਿਟ ਨਹੀਂ ਕਰਦੇ । (ਵਿਘਨ) ਤੁਸੀਂ ਚੈਂਬਰ ਵਿਚ ਆ ਜਾਓ । ਤੁਸੀਂ ਉਥੇ ਆ ਕੇ ਮੇਰੀ ਤਸੱਲੀ ਕਰਵਾ ਦੇਣਾ ਕਿ ਮੇਰੀ ਰੂਲਿੰਗ ਗਲਤ ਹੈ ਤਾਂ ਮੈਂ ਤੁਹਾਨੂੰ ਐਡੀਸ਼ਨਲ ਟਾਈਮ ਵੀ ਦੇ ਦਿਆਂਗਾ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ:** ਹਾਊਸ ਵਿਚ ਪ੍ਰਿਵਲਿਜ ਮੋਸ਼ਨ ਦਾ ਨੋਟਿਸ ਪੜ੍ਹਿਆ ਜਾਂਦਾ ਰਿਹਾ ਹੈ । (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਜਾਣਾ ਅਸੀਂ ਗੱਲ ਕਰ ਲਵਾਂਗੇ । I will convince you.

**ਡਾਕਟਰ ਕੇਵਲ ਕ੍ਰਿਸ਼ਨ :** ਤੁਹਾਡਾ ਬੀਹੇਵੀਅਰ ਠੀਕ ਨਹੀਂ ਹੈ । I resent it

**ਸ੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਜਾਣਾ, ਮੈਂ ਤੁਹਾਡੀ ਤਸੱਲੀ ਕਰਵਾ ਦਿਆਂਗਾ ।

## WALK-OUT

**Dr. Kewal Krishan :** As a protest we stage a walk-out.

(At this stage Dr. Kewai Krishan alongwith other Members of the Congress (I), present in the House, staged a walk-out.

## POINTS OF ORDER REG. CALL ATTENTION NOTICES

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਸਪੀਕਰ :** ਤੁਹਾਡਾ ਕਾਲ ਅਟੈਨਸ਼ਨ ਮੋਸ਼ਨ ਦੇ ਬਾਰੇ ਪੁਆਇੰਟ ਆਫ਼ ਆਰਡਰ ਕੰਸਟੀਚਿਊਟ ਨਹੀਂ ਕਰਦਾ । This is no point of order. I rule it out.

(At this stage Comrade Satya Pal Dang was standing on his seat.)

On what point you are on your legs ?

**Comrade Satya Pal Dang :** I want to make my submission.

**Mr. Speaker** On what point you want to make your submission ? There is no business before the House now.

**Comrade Satya Pal Dang :** Let me have my say.

**Expunged as ordered by the Chair.

**Mr. Speaker :** No point is being discussed. On what point you want to speak. ?

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰੀ ਆਪੋਜ਼ੀਸ਼ਨ ਵਿਚ ਇਹ ਫੀਲਿੰਗ ਹੈ ਕਿ ਤੁਹਾਡਾ ਸਾਡੇ ਨਾਲ ਟਰੀਟਮੈਂਟ ਠੀਕ ਨਹੀਂ ਹੈ। ਅਸੀਂ ਤੁਹਾਨੂੰ ਚੈਂਬਰ ਵਿਚ ਕਿਹਾ ਸੀ ਪਰ ਤੁਸੀਂ ਫਿਰ ਵੀ ਸਾਡੀਆਂ ਸਾਰੀਆਂ ਕਾਲ ਅਟੈਨਸ਼ਨ ਮੋਸ਼ਨਾਂ ਰਿਜੈਕਟ ਕੀਤੀਆਂ ਹਨ। ਤੁਸੀਂ ਕਾਲੀਆ ਦੀ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕੀਤੀ ਹੈ ਪਰ ਸਾਡੀ ਨਹੀਂ ਕੀਤੀ। (ਵਿਘਨ) There is a feeling amongst us that you are not fair to the Opposition

**Mr. Speaker :** I am sorry, I cannot admit it. You please come to my Chamber I will convince you, where you are wrong.

**ਕਾਮਰੇਡ ਸੱਤ ਪਾਲ ਡਾਂਗ:** ਕੋਲੇ ਬਾਰੇ ਤੁਸੀਂ ਉਨ੍ਹਾਂ ਦੀ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕੀਤੀ ਹੈ ਪਰ ਸਾਡੀ ਰਿਜੈਕਟ ਕੀਤੀ ਹੈ, ਇਸ ਦਾ ਕੀ ਮਤਲਬ ਹੈ?

**ਸ੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਜਾਣਾ। ਮੈਂ ਤੁਹਾਨੂੰ ਦਸ ਦਿਆਂਗਾ ਕਿ ਵੇਅਰ ਯੂ ਆਰ ਰੌਂਗ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਤੁਸੀਂ ਸਾਨੂੰ ਕਹਿ ਦਿਤਾ ਕਿ ਕੋਲੇ ਦੀ ਸ਼ਾਰਟੇਜ ਦੀ ਗਲ ਪੁਰਾਣੀ ਹੈ ਪਰ ਕਾਲੀਏ ਦੀ ਸੇਮ ਸਬਜੈਕਟ ਤੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ, ਇਹ ਕਿਸ ਤਰ੍ਹਾਂ ਕਰ ਲਈ ਹੈ?

**ਸ੍ਰੀ ਸਪੀਕਰ :** ਤੁਸੀਂ ਚੈਂਬਰ ਵਿਚ ਆ ਜਾਣਾ, ਮੈਂ ਤੁਹਾਡੀ ਤਸੱਲੀ ਕਰਵਾਵਾਂਗਾ ਕਿ why I have not admitted the Call Attention Notice. This is absolutely in accordance with the Rules.

**ਕਾਮਰੇਡ ਸੱਤ ਪਾਲ ਡਾਂਗ :** ਕੋਈ ਅਸੂਲ ਹੋਣਾ ਚਾਹੀਦਾ ਹੈ (ਵਿਘਨ) ਤੁਸੀਂ ਆਪਣੀ ਪਾਵਰ ਆਰਬੀਟਰੇਰੀ ਵਰਤਕੇ ਇਸ ਤਰ੍ਹਾਂ ਕਰੀ ਜਾਂਦੇ ਹੋ। (ਵਿਘਨ)

**Mr. Speaker :** I did it absolutely in accordance with the Rules.

**ਕਾਮਰੇਡ ਸੱਤ ਪਾਲ ਡਾਂਗ :** ਤੁਸੀ ਸਾਡੀਆਂ ਕਾਲ ਅਟੈਨਸ਼ਨ ਮੋਸ਼ਨਾਂ ਤਾਂ ਰਿਜੈਕਟ ਕਰੀ ਜਾਂਦੇ ਹੋ।

**Mr. Speaker** I did all this absolutely in accordance with the Rules. The Call Attention Notices which were admitted were of current public importance, and the Call Attention Notices of current public importance can only be admitted. (Interruption) ਮੈਂ ਇਥੇ ਨਹੀਂ ਦੱਸਣਾ ਚਾਹੁੰਦਾ। ਤੁਸੀਂ ਚੈਂਬਰ ਵਿਚ ਆ ਜਾਣਾ, ਮੈਂ ਦੱਸ ਦਿਆਂਗਾ ਕਿ ਕਿੰਨਾ ਫਰਕ ਹੈ। There is a difference between what you have said in the Call Attention Notice and what he has said in the Call Attention Notice.

**ਕਾਮਰੇਡ ਸੱਤਪਾਲ ਡਾਂਗ :** ਰੂਲਜ਼ ਵਿਚ ਇਹ ਲਿਖਿਆ ਹੋਇਆ ਹੈ ਕਿ ਕਾਲ ਅਟੈਨਸ਼ਨ ਮੋਸ਼ਨ ਦੀ ਲਾਟਰੀ ਪਾਉਣੀ ਚਾਹੀਦੀ ਹੈ। ਕੀ ਕਦੇ ਕੋਈ ਲਾਟਰੀ ਪਾਈ ਹੈ?

**ਸ੍ਰੀ ਸਪੀਕਰ** : 1947 ਤੋਂ ਬਾਅਦ ਵੀ ਉਹੀ ਰੂਲ ਇਸੇ ਤਰ੍ਹਾਂ ਚੱਲਦੇ ਆ ਰਹੇ ਹਨ ਅਤੇ ਸ਼ਾਇਦ ਇਸ ਤੋਂ ਪਹਿਲਾਂ ਵੀ ਚੱਲਦੇ ਰਹੇ ਹੋਣ ਅਤੇ ਉਹੀ ਫਾਲੋ ਹੁੰਦੇ ਰਹੇ ਹਨ ।

**ਕਾਮਰੇਡ ਸੱਤ ਪਾਲ ਡਾਂਗ** : ** ** **

**Mr. Speaker** : This should not form part of the proceedings.

**Shri Khushhal Behl** : I have been standing on my legs for the last five minutes and you are not giving me time to speak.

**ਸ੍ਰੀ ਸਪੀਕਰ** : ਬਹਿਲ ਸਾਹਿਬ, ਕੀ ਤੁਸੀਂ ਮਨ ਹੀ ਬਣਾ ਲਿਆ ਹੈ ਕਿ ਇਸੇ ਤਰ੍ਹਾਂ ਹੀ ਕਰੀ ਜਾਣਾ ਹੈ । ਹੁਣ ਅਸੀਂ ਕੁਝ ਕੰਮ ਵੀ ਕਰ ਲਈਏ । (ਵਿਘਨ)

**ਸ੍ਰੀ ਖੁਸ਼ਹਾਲ ਬਹਿਲ** : ** ** **

**Mr. Speaker** : I am sorry, I cannot allow you. This does not constitute a point of order. Please take your seat. I had discussed this matter with Sardar Umrao Singh and the matter finished there.

**ਸ੍ਰੀ ਖੁਸ਼ਹਾਲ ਬਹਿਲ** : ਅਸੀਂ ਡਿਮਾਂਡ ਇਹ ਕੀਤੀ ਸੀ ਕਿ ਐਗਰੀਕਲਚਰ ਇਕਾਨੋਮੀ ਪੰਜਾਬ ਦੀ ਤਬਾਹ ਹੋ ਰਹੀ ਹੈ। (ਵਿਘਨ) ਹੋਰ ਨਹੀਂ ਤਾਂ ਇਕ ਘੰਟਾ ਡਿਸਕਸ਼ਨ ਵਾਸਤੇ ਰੱਖ ਲਵੋ । (ਵਿਘਨ)

ਸ੍ਰੀ ਸਪੀਕਰ : ਤੁਹਾਡੀ ਪਾਰਟੀ ਦੇ ਦੋ ਮੈਂਬਰ ਹਨ ਪਰ ਤੁਸੀਂ ਆਪਸ ਵਿਚ ਤਾਲਮੇਲ ਨਹੀਂ ਕਰਦੇ।

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਤੁਸੀਂ ਹਾਊਸ ਨੂੰ ਕਲਾਸ ਰੂਮ ਕਿਹਾ ਸੀ, ਇਹ ਡਲੀਟ ਹੋਣਾ ਚਾਹੀਦਾ ਹੈ ।

**Mr. Speaker** : You can come to my Chamber. I will show you various rules about it. I will convince you and you will agree with me. You should not mis-understand me. I cannot make the House a Class room.

## CALL ATTENTION NOTICES UNDER RULE 66

(ਕ੍ਰਮ ਨੰ: 48)

1. **ਕਾਮਰੇਡ ਬਲਦੇਵ ਸਿੰਘ ਲੁੱਬਾ**
2. **ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ**
3. **ਕਾਮਰੇਡ ਸਰਵਣ ਸਿੰਘ**

ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਪਟਿਆਲਾ ਦੇ ਬਲਾਕ ਸਮਾਣਾ ਦੇ ਪਿੰਡਾਂ ਨੂੰ ਜੋ ਘੱਗਰ ਦਰਿਆ ਦੇ ਕੰਢੇ ਹਨ ਸਖ਼ਤ ਚਿੰਤਾ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਕਿਉਂਕਿ ਹਰਿਆਣਾ ਸਰਕਾਰ ਆਪਣੇ ਪਾਸੇ ਕੰਢੇ ਤੇ ਬੰਨ੍ਹ ਮਾਰ ਰਹੀ ਹੈ । ਇਸ ਨਾਲ ਹੜ ਦਾ ਪਾਣੀ ਜੋ ਖਿਲਰ ਜਾਂਦਾ ਸੀ ਹੁਣ ਸਾਰਾ ਹੀ ਉਪ੍ਰੋਕਤ ਪਿੰਡਾਂ ਵਲ ਹੀ ਆਵੇਗਾ। ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

** Expunged as ordered by the Chair.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਜ਼ਿਲ੍ਹਾ ਪਟਿਆਲਾ ਦੇ ਸਮਾਣਾ ਬਲਾਕ ਦੇ ਸਾਹਮਣੇ ਦਰਿਆ ਘੱਗਰ ਦੇ ਖੱਬੇ ਪਾਸੇ ਹਰਿਆਣਾ ਸਰਕਾਰ ਨੇ ਕੋਈ ਨਵਾਂ ਬੰਨ੍ਹ ਨਹੀਂ ਬਣਾਇਆ । ਭਾਖੜਾ ਮੇਨ ਲਾਈਨ ਤੇ ਘਨੌਰੀ ਕਰਾਸਿੰਗ ਦੇ ਉਪਰਲੇ ਪਾਸੇ, ਦਰਿਆ ਘੱਗਰ ਦੇ ਖੱਬੇ ਪਾਸੇ ਪਹਿਲਾਂ ਹੀ 32 ਮੀਲ ਲੰਬਾ ਬੰਨ੍ਹ ਹੈ, ਇਹ ਪੁਰਾਣਾ ਬੰਨ੍ਹ ਪੰਜਾਬ ਦੇ ਪੁਨਰਗਠਨ (ਨਵੰਬਰ, 1966) ਤੋਂ ਪਹਿਲਾਂ ਹੀ ਬਣਿਆ ਹੋਇਆ ਹੈ। ਇਹ ਬੰਨ੍ਹ ਕੁਝ ਪੰਜਾਬ ਦੇ ਖੇਤਰ ਵਿਚ ਹੈ ਅਤੇ ਕੁਝ ਹਰਿਆਣਾ ਦੇ ਖੇਤਰ ਵਿਚ ਹੈ । ਹਰਿਆਣਾ ਦੇ ਅਧਿਕਾਰੀ ਇਸ ਬੰਨ੍ਹ ਤੇ 1978 ਦੇ ਹੜ੍ਹਾਂ ਦੇ ਦੌਰਾਨ ਹੋਈਆਂ ਦਰਾੜਾਂ ਨੂੰ ਬੰਦ ਕਰ ਰਹੇ ਹਨ ਅਤੇ ਇਸ ਬੰਨ੍ਹ ਨੂੰ ਉੱਚਾ ਤੇ ਪੱਕਾ ਵੀ ਕਰ ਰਹੇ ਹਨ । ਹਰਿਆਣਾ ਸਰਕਾਰ ਦੇ ਇਸ ਤਰ੍ਹਾਂ ਕਰਨ ਨਾਲ ਕੋਈ ਨਵੀਂ ਸਥਿੱਤੀ ਪੈਦਾ ਨਹੀਂ ਹੋ ਰਹੀ, ਫਿਰ ਵੀ ਜਿਥੇ ਜ਼ਰੂਰਤ ਹੋਈ ਵਿਸਥਾਰ ਪੂਰਵਕ ਖੋਜ ਕੀਤੀ ਜਾਵੇਗੀ ਅਤੇ ਪੰਜਾਬ ਦੇ ਖੇਤਰ ਵਿਚ ਵੀ ਬੰਨ੍ਹ ਬਣਾਇਆ ਜਾਵੇਗਾ ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸੀ. ਐਮ. ਸਾਹਿਬ ਨੂੰ ਲੇਟੈਸਟ ਇਨਫਰਮੇਸ਼ਨ ਨਹੀਂ ਪਹੁੰਚੀ। ਇਹ ਦੁਬਾਰਾ ਪਤਾ ਕਰਵਾ ਲੈਣ ਕਿਉਂਕਿ ਮੈਂ ਆਪਣੀਆਂ ਅਖਾਂ ਨਾਲ ਦੇਖ ਕੇ ਆਇਆ ਹਾਂ ਕਿ ਕਰਤਾਰਪੁਰ ,ਮੋਮੀਆਂ, ਸਧਾਰਨਪੁਰ, ਜਲਾਲਪੁਰ ਅਤੇ ਸ਼ਤਰਾਣਾ ਵਗੈਰਾ ਪਿੰਡਾਂ ਦੇ ਏਰੀਆ ਵਿਚ ਇਹ ਨਹੀਂ ਕਿ ਬੰਨ੍ਹ ਮਾਰਿਆ ਨਹੀਂ ਜਾ ਰਿਹਾ ਪਰ ਜਿਸ ਤਰ੍ਹਾਂ ਸਾਡੇ ਥੀਨ ਡੈਮ ਤੇ ਵਾਰ 'ਫੁਟਿੰਗ ਤੇ ਕੰਮ ਚਲ ਰਿਹਾ ਹੈ ਉਹ ਨਹੀਂ ਹੋ ਰਿਹਾ । ਇਹ ਬੰਨ੍ਹ ਬਣਨ ਨਾਲ ਪਿੰਡਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਵੇਗਾ, ਜੇ ਹੜ੍ਹ ਆ ਗਿਆ ਤਾਂ ਇਹ ਸਾਰੇ ਪਿੰਡ ਉਜਾੜ ਦੇਵੇਗਾ । ਇਸ ਲਈ ਕੀ ਸੀ. ਐਮ. ਸਾਹਿਬ ਦੁਬਾਰਾ ਇਨਫਰਮੇਸ਼ਨ ਮੰਗਵਾ ਕੇ ਇਸ ਦਾ ਕੋਈ ਉਪਰਾਲਾ ਕਰਨਗੇ?

**ਮੁੱਖ ਮੰਤਰੀ :** ਵੈਸੇ ਤਾਂ, ਸਪੀਕਰ ਸਾਹਿਬ, ਮੈਂ ਇਨਫਰਮੇਸ਼ਨ ਲੇਟੈਸਟ ਮੰਗਵਾਈ ਹੈ ਲੇਕਿਨ ਦੁਬਾਰਾ ਫਿਰ ਇਨਫਰਮੇਸ਼ਨ ਮੰਗਵਾ ਲਵਾਂਗਾ । ਔਰ ਮੈਂ ਇਤਨਾ ਯਕੀਨ ਹਾਊਸ ਨੂੰ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਇਨਟਰੈਸਟ ਸੇਫ ਗਾਰਡ ਕੀਤਾ ਜਾਵੇਗਾ ਅਤੇ ਜੋ ਵੀ ਕਦਮ ਚੁੱਕਣਾ ਪਵੇ, ਚੁੱਕਾਂਗੇ । (ਥੰਪਿੰਗ)

(Serial No. 52)

**Shri Harbans Lal Khanna :** Sir, I beg to draw the attention of the Government towards a matter of urgent public importance, namely; that :

he visited the Guru Teg Bahadur Hospital, X-Rays Department Amritsar on 24th February, 1979 and came to now that there is no stock of X-Rays Film in the Hospital and the poor patients who go for their X-Rays are compelled and forced to purchase the X-Rays film from the Market. There is great resentment and unrest among the poor patients . The Minister is requested to clear the position in the House.

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ): ਸਪੀਕਰ ਸਾਹਿਬ ,ਫੰਡਜ਼ ਦੀ ਘਾਟ ਕਾਰਨ ਇਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਖੇ ਐਕਸਰੇ ਫਿਲਮਾਂ ਦੀ ਘਾਟ ਹੈ । ਵਿੱਤੀ ਸਾਲ 1978-79 ਵਿਚ ਇਸ ਮੰਤਵ ਲਈ 3 ਲੱਖ ਰੁਪਏ ਦਾ ਉਪਬੰਧ ਸੀ । ਇਸ ਲਾਗਤ ਦੀਆਂ ਐਕਸਰੇ ਫਿਲਮਾਂ ਦੀ ਉਤਪੰਨ ਹੋਈ ਗੰਭੀਰ ਸਥਿਤੀ ਨੂੰ ਮੁੱਖ ਰੱਖਦੇ ਹੋਏ ਮੈਡੀਕਲ ਸੁਪਰਡੰਟ, ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਨੂੰ ਕਿਹਾ ਗਿਆ ਹੈ ਕਿ ਉਹ ਇਸ ਮਾਮਲੇ ਵਿੱਚ ਸਥਾਨਕ ਰੈਡ ਕਰਾਸ ਸੋਸਾਇਟੀ ਨਾਲ ਸਹਾਇਤਾ ਲਈ ਸੰਪਰਕ ਕਰਨ ।ਇਸ ਦੇ ਨਾਲ ਨਾਲ ਸਥਾਨਕ ਰੇਟ ਕੰਟ੍ਰੈਕਟ ਫਰਮ

ਨਾਲ ਐਕਸਰੇ-ਫਿਲਮਾਂ ਦੀ ਤੁਰੰਤ ਸਪਲਾਈ ਲਈ ਇਸ ਸ਼ਰਤ ਤੇ ਆਰਡਰ ਦਿੱਤੇ ਜਾ ਰਹੇ ਹਨ ਕਿ ਉਹ ਇਨ੍ਹਾਂ ਫ਼ਿਲਮਾਂ ਦੀ ਪੇਮੈਂਟ ਅਗਲੇ ਵਿੱਤੀ ਸਾਲ ਵਿੱਚ ਐਡਜਸਟ ਕਰਾਉਣਗੇ । ਇਹ ਤਰੀਕੇ ਮੌਜੂਦਾ ਸਥਿੱਤੀ ਨੂੰ ਸਰਲ ਕਰਨ ਵਿੱਚ ਸਹਾਇਕ ਹੋਣਗੇ ।

**ਸ਼੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਮਨਿਸਟਰ ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਕਿ ਉਨ੍ਹਾਂ ਦੱਸਿਆ ਹੈ ਕਿ ਫੰਡਜ਼ ਦੀ ਘਾਟ ਕਾਰਨ ਐਕਸ-ਰੇ ਫਿਲਮ ਦੀ ਬਹੁਤ ਜ਼ਿਆਦਾ ਸ਼ਾਰਟੇਜ ਹੈ ਔਰ ਇਹ ਵੀ ਮੰਨਿਆ ਹੈ ਕਿ ਪੇਸ਼ੈਂਟਸ ਨੂੰ ਤਕਲੀਫ਼ ਹੈ। ਨਾਲ ਦੀ ਨਾਲ ਇਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਫਿਲਮ ਸਪਲਾਈ ਕੰਪਨੀ ਨਾਲ ਗਲ ਬਾਤ ਕੀਤੀ ਜਾ ਰਹੀ ਹੈ ਕਿ ਜਲਦੀ ਸਪਲਾਈ ਕਰਨ। ਇਨ ਦੀ ਮੀਨ ਟਾਈਮ ਉਨ੍ਹਾਂ ਦੇ ਆਉਣ ਵਿਚ ਤੇ ਅੱਜ ਦੇ ਹਾਲਾਤ ਨੂੰ ਦੇਖਦੇ ਹੋਏ ਆਇਆ ਮਨਿਸਟਰ ਸਾਹਿਬ ਮੈਡੀਕਲ ਸੁਪਰਡੰਟ ਨੂੰ ਕੋਈ ਐਕਸਟਰਾ ਫੰਡਜ਼ ਦੇ ਕੇ ਫਿਲਮਾਂ ਪ੍ਰਾਪਤ ਕਰਨਗੇ ਤਾਂ ਕਿ ਪੇਸ਼ੈਂਟਸ ਨੂੰ ਦਿੱਕਤ ਨਾ ਹੋਵੇ, ਪੇਸ਼ੈਂਟ ਨੂੰ ਜੋ ਔਖਆਈ ਹੁੰਦੀ ਹੈ ਉਹ ਨਾ ਹੋਵੇ । ਲੱਖ ਰੁਪਿਆ ਸਰਕਾਰ ਇਸ ਹਸਪਤਾਲ ਉਤੇ ਖਰਚ ਕਰ ਰਹੀ ਹੈ, ਕਰੋੜਾਂ ਰੁਪਏ ਇਸ ਦੀ ਬਿਲਡਿੰਗ ਵਾਸਤੇ ਅਤੇ ਦਵਾਈਆਂ ਵਗੈਰਾ ਵਾਸਤੇ ਖਰਚ ਕੀਤੇ ਜਾ ਰਹੇ ਹਨ ਅਤੇ ਇਮਾਨਦਾਰੀ ਨਾਲ ਸਰਕਾਰ ਕੰਮ ਵੀ ਕਰ ਰਹੀ ਹੈ ਪਰ ਜਿਸ ਵੇਲੇ ਇਹ ਐਕਸ-ਰੇ ਦੀਆਂ ਫਿਲਮਾਂ ਨਹੀਂ ਹੁੰਦੀਆਂ ਤਾਂ ਪੇਸ਼ੈਂਟਸ ਨੂੰ ਔਖਿਆਈ ਹੁੰਦੀ ਹੈ ਅਤੇ ਇਸ ਦੇ ਨਾਲ ਸਰਕਾਰ ਦੀ ਖਾਮਖਾਹ ਬਦਨਾਮੀ ਹੁੰਦੀ ਹੈ। ਕੀ ਮਨਿਸਟਰ ਸਾਹਿਬ ਇਸ ਗਲ ਦਾ ਕੋਈ ਪ੍ਰਬੰਧ ਕਰਨਗੇ ਕਿ ਇਹ ਐਕਸ-ਰੇ ਫਿਲਮਾਂ ਇਮੀਜੀਏਟਲੀ ਮਿਲਣ ਅਤੇ ਪੇਸ਼ੈਂਟਸ ਨੂੰ ਦਵਾਈਆਂ ਵਗੈਰਾ ਵੀ ਇਮੀਜੀਏਟਲੀ ਮਿਲ ਜਾਇਆ ਕਰਨ । ਕੀ ਕੋਈ ਐਸਾ ਪ੍ਰਬੰਧ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾਂ ਹਾਂ ਕਿ ਰੈਡ ਕਰਾਸ ਨਾਲ ਸੰਪਰਕ ਪੈਦਾ ਕਰਕੇ ਇਸ ਘਾਟ ਨੂੰ ਮੀਟ ਵਿਦ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ । ਮੈਂ ਆਪ ਵੀ ਮੈਡੀਕਲ ਕਾਲਜ ,ਅੰਮ੍ਰਿਤਸਰ ਵਿਚ ਗਿਆ ਸੀ ਔਰ ਇਹ ਗਲ ਮੇਰੇ ਨੋਟਿਸ ਵਿਚ ਆਈ ਤਾਂ ਮੈ ਉਥੇ ਇਹ ਕਹਿ ਕੇ ਆਇਆ ਸੀ ਕਿ ਜਿਹੜੇ ਐਮਰਜੈਂਟ ਕੇਸਿਜ਼ ਹਨ ਉਨ੍ਹਾਂ ਨੂੰ ਕੋਈ ਤਕਲੀਫ਼ ਨਹੀਂ ਹੋਣੀ ਚਾਹੀਦੀ। ਜੋ ਇਸ ਵੇਲੇ ਐਕਸ-ਰੇ ਫਿਲਮਾਂ ਹਸਪਤਾਲ ਵਿਚ ਮੌਜੂਦ ਹਨ ਉਹ ਹਨ ਮੈਡੀਕਲ ਐਕਸ-ਰੇ ਫਿਲਮ 15"×12": 60, ਮੈਡੀਕਲ ਐਕਸਰੇ ਫਿਲਮ 18"×12":400 ਅਤੇ ਮੈਡੀਕਲ ਐਕਸਰੇ ਫਿਲਮ 8"×10":1000। ਬਾਕੀ, ਸਪੀਕਰ ਸਾਹਿਬ, ਫਰਮਾਂ ਨਾਲ ਗੱਲ ਬਾਤ ਕਰਕੇ ਜਲਦੀ ਹੀ ਸਪਲਾਈ ਮੰਗਵਾ ਲਵਾਂਗੇ। ਉਮੀਦ ਹੈ ਕਿ ਪੇਸ਼ੈਂਟਸ ਨੂੰ ਕੋਈ ਤਕਲੀਫ਼ ਨਹੀਂ ਹੋਵੇਗੀ ।

(Serial No. 53)

**Shri Manmohan Kalia** : Sir, I beg to draw the attention of the Government towards a matter of urgent public importance, namely, the acute shortage of steam coke and hard coal for the Industrial purpose in Punjab. Inspite of the statement of the Central Minister concerned, no wagon has been allotted by the railway for lifting the coal for Punjab for the months of January and February 1979 out of 67 thousand wagons of steam coke and 15½ thousand wagons of hard coal. If the supply of coal is crippled then the Punjab Industry running with coal will face a serious crisis.

I would request the Minister concerned to make a statement in the House.

**ਗਿਆਨੀ ਕੰਦਨ ਸਿੰਘ** ਪਤੰਗ : ਆਨ ਏ ਪੁਆਇਟ ਆਫ਼ ਆਰਡਰ, ਸਰ ।

ਸ੍ਰੀ ਸਪੀਕਰ : ਹੁਣ ਇਸ ਵੇਲੇ ਪੁਆਇੰਟ ਆਫ਼ ਆਰਡਰ ਨਹੀਂ ਹੋ ਸਕਦਾ ।

ਗਿਆਨੀ ਕੁੰਦਨ ਸਿੰਘ ਪਤੰਗ : ਅੱਛਾ, ਜੋ ਕੁਝ ਹੋ ਸਕਦਾ ਹੈ, ਉਹੀ ਸਹੀ । (ਵਿਘਨ) (ਹਾਸਾ)

**Excise and Taxation Minister** (Shri Hit Abhilashi) : The supply position of coal/coke has been very erratic for quite some time. There have been complaints from coal consumers that their requirements have not been sufficiently met and many units have been facing hardship. This experience, however, has not been confined to Punjab only but also to other States of the country.

2. It is learnt that coal production was adversely affected by heavy floods in September-October, 1978. Eastern Coal Field Ltd. (a subsidiary of Coal India Limited) which has been best supply source of coal and which supplies coal to Punjab was very severely hit......

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਅਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਪੰਜਾਬੀ ਵਿਚ ਪੜ੍ਹ ਕੇ ਸੁਣਾਉਣ ,ਸਮਝ ਨਹੀਂ ਆਉਂਦੀ ਜੀ ।

ਸ੍ਰੀ ਸਪੀਕਰ : ਮੈਂ ਤੁਹਾਡੇ ਨਾਲ ਸਹਿਮਤ ਹਾਂ । ਆਮੂਮਨ ਤਾਂ ਪੰਜਾਬੀ ਵਿਚ ਹੀ ਚਾਹੀਦੀ ਹੈ । (ਵਿਘਨ)

**ਆਬਕਾਰੀ ਤੇ ਕਰ ਮੰਤਰੀ** : ਮੇਰੇ ਕੋਲ ਇਸ ਵੇਲੇ ਅੰਗਰੇਜ਼ੀ ਵਿਚ ਹੈ। ਮੈਂ ਤੁਹਾਨੂੰ ਬਾਅਦ ਵਿਚ ਦੱਸ ਦੇਵਾਂਗਾ ।

It is understood that the shortage of situation of coal is not likely to improve in the near future and there is short supply of wagons also.

3. It was only in December 1978 that the instructions on programme preparation for 1979 issued by Director, Rail Movement, were received by Director of Industries, Punjab . The allocation of wagons by the Director, Rail Movement, has been fixed only at 36,000 wagons of steam coal and 6,600 wagons of hard coke for 1979. The requirement of wagons in Punjab is 51,263 of steam coal and over 13,000 wagons of hard coke. The BH hard coke which has hitherto been free of any ceilings has also been brought under ceilings of 4800 wagons for the year 1979 and the ceiling of BP hard coke continues to be 1,800 wagons for the year.

4. The programme for Punjab was filed with DRM at Calcutta on 20th December, 1978, through a special messenger. Most of the States by then had not sent their programme to the DRM. In view of the inability of many States to file the programme, DRM issued instructions vide his office order No. 31/78/Prog. dated 13th December 1978 that the loading programme for January 1979 will be accepted by his office for sanction on the basis of average monthly sanctions issued during the period October-December, 1978. Agents of the consumers are understood to have filed the programme with DRM accordingly and arranged movement of wagons.

5. The Department of Industries, Punjab, had filed the half year

programme for the period January-June, 1979 with the following break up:—

| Category of coal | | No. of parties/ Units | Wagons |
|---|---|---|---|
| Steam Coal | .. | 2,786 | 17,345 |
| Hard coke | .. | 1,879 | 3,225 |

As per instructions of DRM the allocation made to the different parties each month had to remain within the ceiling of 3000 wagons of steam coal and 550 of hard coke (400 wagons of BH and 150 of BP) per month.

6. It is apprehended that DRM might impose cut on the movement of wagons and the arrivals may be even lower than the ceiling fixed byDRM. The matter has been taken up by the Industries Minister, Punjab, through numerous letters and personal discussions with the Railway Minister and Union Minister of Energy pleading for enhancement of the allocation of wagons and also for arranging full compliance of the accepted programme. As a result of these efforts the Government of India have agreed to allow movement by road of the lapsed quota of 1978 now during 1979. In addition, the Western Coal Field have offered 60,000 Mts. of Coal to the State of Punjab on adhoc basis for movement by road by 31st March, 1979. For this purpose, the recommendations have been called for and the interested parties are being sponsored to the Coal India Ltd. It is hoped that with this, the position will ease some what.

7. Though there is no practice to communicate the information about the allotment and despatches of wagons to the State Authorities by DRM, it appears that the allocation of wagons to Punjab, against quota for the months of January and February, 1979 have been made. As per reports from our field officers, who contacted the local railway authorities, the arrival of steam coal wagons during the month of January was over 1150 and that of hard coke about 600. During February, 1979, the corresponding figures as per available information are about 975 wagons of steam coal and about 340 wagons of hard coke.

Government is fully seized of the situation and is doing whatever possible to get the allocation enhanced and to press for 100% movement of wagons in accordance with the programme already accepted by Railway Authorities. Since January, 1979, as many as five letters have been addressed by the Industries Minister, Punjab, to Union Railway and Energy Ministers.

**ਸ੍ਰੀ ਮਨਮੋਹਨ ਕਾਲੀਆ**: ਸਪੀਕਰ ਸਾਹਿਬ, ਕੋਲ ਇੰਡਸਟਰੀ ਵਾਸਤੇ ਨਾਰਮ ਫ਼ਿਕਸ ਕੀਤਾ ਹੈ ਉਸ ਦੇ ਮੁਤਾਬਕ ਜੋ ਮੇਰੀ ਇਨਫਰਮੇਸ਼ਨ ਹੈ ਅੱਧਾ ਤਾਂ ਗੌਰਮੈਂਟ ਆਫ਼ ਇੰਡੀਆ ਨੇ ਕਟ ਕਰ ਦਿਤਾ, ਅੱਧੇ ਤੋਂ ਬਾਅਦ ਮੰਗਾਉਣ ਲਈ ਜਿਹੜੀ ਸਟੇਟਮੈਂਟ ਮਨਿਸਟਰ ਸਾਹਿਬ ਨੇ ਦਿਤੀ ਹੈ ਉਸ ਦੇ ਮੁਤਾਬਿਕ

[ਸ੍ਰੀ ਮਨਮੋਹਨ ਕਾਲੀਆ]

51 ਹਜ਼ਾਰ ਵੈਗਨ ਤੋਂ 36 ਹਜ਼ਾਰ ਵੈਗਨਜ਼ ਦੀ ਸਾਰੇ ਸਾਲ ਦੀ ਐਲੋਕੇਸ਼ਨ ਹੋਈ। ਉਸ ਦੇ ਮੁਤਾ- ਬਿਕ ਇੰਡਸਟਰੀ ਨੂੰ ਕੋਲੇ ਦੀ ਸ਼ਾਰਟੇਜ ਕਾਰਣ ਘਾਟਾ ਪੈ ਗਿਆ। ਉਸ ਦੇ ਵਾਸਤੇ ਇਹ ਕੀ ਪ੍ਰਬੰਧ ਕਰ ਰਹੇ ਹਨ? ਦੂਸਰਾ ਜਨਵਰੀ ਔਰ ਫਰਵਰੀ ਵਿਚ ਕੋਈ ਵੈਗਨ ਨਹੀਂ ਆਈ ਇਨ੍ਹਾਂ ਨੇ ਦੱਸਿਆ ਹੈ ਕਿ ਆਈਆਂ ਹਨ। ਮੈਂ ਇਹ ਪੁੱਛਦਾ ਹਾਂ ਕਿ ਕਿੰਨੀ ਐਲੋਕੇਸ਼ਨ ਸੀ ਔਰ ਕਿੰਨੀ ਆਈ ਇਹ ਦਸ ਦੇਣ?

**ਆਬਕਾਰੀ ਤੇ ਕਰ ਮੰਤਰੀ** : ਸਪੀਕਰ ਸਾਹਿਬ, ਜਵਾਬ ਵਿਚ ਮੈਂ ਸਾਰੀ ਗਲ ਸਪੱਸ਼ਟ ਦੱਸ ਦਿਤੀ ਸੀ। ਕੋਲੇ ਦੀ ਕਮੀ ਮੈਂ ਵੀ ਮੰਨੀ ਹੈ। ਸਾਡੀ ਰਿਕੁਆਇਰਮੈਂਟ 51263 ਵੈਗਨਜ਼ ਦੀ ਸੀ ਜਿਸਦੇ ਅਗੇਂਸਟ ਐਲੋਕੇਸ਼ਨ 36 ਹਜ਼ਾਰ ਵੈਗਨਜ਼ ਸਟੀਮ ਕੋਲ ਦੀ ਹੋਈ ਹੈ ਔਰ ਜਿਹੜਾ ਮੁੜ ਕੇ ਪ੍ਰੋਗਰਾਮ ਹੋਇਆ ਉਸ ਦੇ ਮੁਤਾਬਕ 27345 ਅੰਦਾਜ਼ਨ 3 ਹਜ਼ਾਰ ਵੈਗਨਜ਼ ਮੰਨੇ ਸਟੀਮ ਕੋਲ ਦੇ ਔਰ 559 ਵੈਗਨਜ਼ ਹਾਰਡ ਕੋਕ ਦੇ ਅਸੀਂ ਲਿਫਟ ਕਰ ਸਕਦੇ ਹਾਂ। ਰੇਲ ਮੂਵਮੈਂਟ ਦੇ ਮੁਤਾਬਕ ਔਰ ਜਿਹੜਾ ਸਾਨੂੰ ਆਇਆ ਜਨਵਰੀ ਵਿਚ ਉਹ ਸੀ 1150 ਵੈਗਨਜ਼ ਸਟੀਮ ਕੋਲ ਦੀਆਂ ਯਾਨੀ ਜਿਹੜੀਆਂ 3 ਹਜ਼ਾਰ ਆਉਣੀਆਂ ਚਾਹੀਦੀਆਂ ਸਨ। ਛੇ ਸੌ ਵੈਗਨਜ਼ ਹਾਰਡ ਕੋਕ ਦੀਆਂ ਉਹ ਥੋਹੜੀਆਂ ਜਿਹੀਆਂ ਯਾਨੀ 50 ਕੁ ਵੈਗਨਜ਼ ਜ਼ਿਆਦਾ ਆ ਗਈਆਂ ਹਨ। ਫ਼ਰਵਰੀ ਵਿਚ ਘੱਟ ਆਈਆਂ। ਸਟੀਮ ਕੋਲ ਦੀਆਂ 975 ਅਤੇ ਹਾਰਡ ਕੋਕ ਦੀਆਂ 340 ਵੈਗਨਜ਼ ਆਈਆਂ।

**ਸ੍ਰੀ ਸਪੀਕਰ** : ਸ੍ਰੀ ਹਿੱਤ ਅਭਿਲਾਸ਼ੀ ਜੀ, ਜਿਹੜੀ ਕਾਲ ਅਟੈਨਸ਼ਨ ਮੋਸ਼ਨ ਹੈ ਉਹ ਇਸ ਬੇਸ ਤੇ ਐਡਮਿਟ ਕੀਤੀ ਗਈ ਸੀ ਜਿਸ ਦਾ ਆਨਸਰ ਨਹੀਂ ਦਿਤਾ ਕਿ ਪਿਛੇ ਜਿਹੇ ਅਖ਼ਬਾਰਾਂ ਵਿਚ ਇਕ ਖ਼ਬਰ ਆਈ ਸੀ ਜਿਸ ਵਿਚ ਸੈਂਟਰਲ ਮਨਿਸਟਰ ਨੇ ਕਿਹਾ ਸੀ ਕਿ ਵੈਗਨਜ਼ ਦੀ ਕੋਈ ਸ਼ਾਰਟੇਜ ਨਹੀਂ ਹੈ।

Full wagons have been allocated for movement of coal and yet yo u say that there is a shortage of wagons.

I think this is a very serious matter and the Punjab Government should take up this matter with the Central Minister concerned, who has made this statement. That is the whole basis of admission of this Call Attention Notice.

**ਆਬਕਾਰੀ ਤੇ ਕਰ ਮੰਤਰੀ** : ਸਪੀਕਰ ਸਾਹਿਬ, ਜੋ ਫੈਕਟਸ ਹਨ ਮੈਂ ਸਦਨ ਦੇ ਸਾਹਮਣੇ ਪੂਰੇ ਤਰੀਕੇ ਨਾਲ ਰੱਖ ਦਿਤੇ ਹਨ। ਡਾਇਰੈਕਟਰ ਰੇਲ ਮੂਵਮੈਂਟ ਨੇ ਜੋ ਵੈਗਨਜ਼ ਦੀ ਐਲੋਕੇਸ਼ਨ ਕੀਤੀ ਹੈ ਉਹ ਹੈ 36 ਹਜ਼ਾਰ ਵੈਗਨਜ਼ ਐਨੂਅਲ ਸਟੀਮ ਕੋਲ ਵਾਸਤੇ ਅਤੇ 66 ਸੌ ਵੈਗਨਜ਼ ਹਾਰਡ ਕੋਕ ਵਾਸਤੇ ਇਸ ਦੇ ਅਗੇਂਸਟ ਜੋ ਸਾਡੀ ਰਿਕੁਆਇਰਮੈਂਟ ਹੈ ਉਹ ਹੈ 51,263 ਵੈਗਨ ਸਟੀਮ ਕੋਲ ਔਰ 13 ਹਜ਼ਾਰ ਵੈਗਨਜ਼ ਹਾਰਡ ਕੋਕ ਦੀ। ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਨਾਲ ਪੰਜਾਬ ਸਰਕਾਰ ਨੇ ਬਿਲਕੁਲ ਮੁਕੰਮਲ ਤੌਰ ਤੇ ਤਾਲਮੇਲ ਰੱਖਿਆ ਹੋਇਆ ਹੈ ਤਾਕਿ ਕੋਲੇ ਦੀ ਕਮੀ ਨਾ ਰਹੇ। ਉਨ੍ਹਾਂ ਨੇ ਕਿਹਾ ਹੈ ਕਿ ਬਾਈ ਰੋਡ ਲੈ ਜਾਓ। ਇਸ ਦੇ ਵਾਸਤੇ ਯਤਨ ਕਰ ਰਹੇ ਹਾਂ।

**ਡਾਕਟਰ ਭਗਤ ਸਿੰਘ** : ** ** **

---

**Expunged as ordered by the Chair.

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਚੌਧਰੀ ਬਲ ਰਾਮ ਜਾਖੜ:** ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਤੇ ਉਸ ਬਾਰੇ ਤੁਹਾਡੇ ਨਾਲ ਗੱਲ ਵੀ ਹੋਈ ਸੀ ...

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਉਹ ਵਿਚਾਰ ਅਧੀਨ ਹੈ

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਅੱਜ ਚੀਫ਼ ਮਨਿਸਟਰ ਸਾਹਿਬ ਨੇ ਬੋਲਣਾ ਹੈ ਤੁਸੀਂ ਸਾਡੀ ਐਡਜਰਨਮੈਂਟ ਮੋਸ਼ਨ ਅਲਾਓ ਨਹੀਂ ਕੀਤੀ । ਆਲੂਆਂ ਦੀ ਬਹੁਤ ਬੁਰੀ ਹਾਲਤ ਹੈ । ਉਹ ਕੱਢੀ ਜਾਂਦੇ ਹਨ ਇਹ ਕਹਿ ਕੇ ਕਿ ਇਹ ਛੋਟਾ ਹੈ, ਇਹ ਹਰਾ ਹੈ, ਇਸ ਵਿਚ ਇਹ ਨੁਕਸ ਹੈ । ਕਾਸ਼ਤਕਾਰ ਬਿਲਕੁਲ ਪ੍ਰੇਸ਼ਾਨ ਹੈ । (ਵਿਘਨ) ਮੋਸ਼ਨ ਦੀ ਤਾਂ ਜੀ ਅਹਿਮੀਅਤ ਹੀ ਖ਼ਤਮ ਹੋ ਜਾਵੇਗੀ (ਵਿਘਨ)

**ਸ਼੍ਰੀ ਸਪੀਕਰ**: ਜਿਹੜੀ ਤੁਹਾਡੀ ਮੋਸ਼ਨ ਹੈ ਉਸਦੀ ਅਹਿਮੀਅਤ ਨਹੀਂ ਖ਼ਤਮ ਹੋ ਜਾਂਦੀ । ਅਸੀਂ ਐਡੀਸ਼ਨਲ ਟਾਈਮ ਦੇ ਦੇਵਾਂਗੇ ਇਸ ਵਿਚ ਮੇਰਾ ਖ਼ਿਆਲ ਹੈ ਕਿ ਕੋਈ ਹਰਜ ਵਾਲੀ ਗਲ ਨਹੀਂ ਹੈ ।

ਸਰਦਾਰ ਸਰੂਪ ਸਿੰਘ: ** ** **

**ਸ਼੍ਰੀ ਸਪੀਕਰ** : ਝੂਠ ਬੋਲਣ ਵਾਲੀ ਕੋਈ ਗਲ ਨਹੀਂ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

---

## PRESENTATION OF REPORT OF PUBLIC ACCOUNTS COMMITTEE

ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਸੰਤ ਸਿੰਘ): ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 1971–72 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1971–72 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਤੇ ਲੋਕ ਲੇਖਾ ਕਮੇਟੀ ਦੀ 37ਵੀਂ ਰਿਪੋਰਟ ਪੇਸ਼ ਕਰਦਾ ਹਾਂ ।

---

## PRESENTATION OF SUPPLEMENTARY ESTIMATES (SECOND INSTALMENT) FOR THE YEAR 1978-79

**Finance Minister** (Sardar Balwant Singh): Sir, I beg to present the Supplementary Estimates (Second Instalment) for the year 1978-79.

---

## PRESENTATION OF REPORT OF THE COMMITTEE ON ESTIMATES ON THE SUPPLEMENTARY ESTIMATES (SECOND INSTALMENT) FOR THE YEAR, 1978-79

**ਸਭਾਪਤੀ, ਅਨੁਮਾਨ ਕਮੇਟੀ** (ਸਰਦਾਰ ਕਿਰਪਾਲ ਸਿਘ): ਸਪੀਕਰ ਸਾਹਿਬ, ਮੈਂ 1978–79 ਲਈ ਅਨੁਪੂਰਕ ਅਨੁਮਾਨ (ਦੂਜੀ ਕਿਸ਼ਤ) ਤੇ ਅਨੁਮਾਨ ਕਮੇਟੀ ਦੀ ਰਿਪੋਰਟ ਸਦਨ ਵਿਚ ਪੇਸ਼ ਕਰਦਾ ਹਾਂ ।

---

**Expunged as ordered by the Chair.

## RESUMPTION OF DISCUSSION ON GOVERNOR'S ADDRESS

**Mr. Speaker :** Now the House will resume discussion on the Motion of Thanks on the Governor's Address moved by Sarar Dalip Singh Pandhi and seconded by Sardar Kirpal Singh. Vaid Kartar Singh was on his legs when the House adjourned on the 1st March, 1979. He may please resume his speech.

**ਵੈਦ ਕਰਤਾਰ ਸਿੰਘ** (ਮਾਹਿਲਪੁਰ, ਐਸ. ਸੀ.): ਸਪੀਕਰ ਸਾਹਿਬ, ਮੈਂ ਕੱਲ੍ਹ ਬੇਨਤੀ ਕੀਤੀ ਸੀ ਕਿ ਅਸੀਂ ਬਹੁਤ ਅਧਿਕਾਰਾਂ ਵਾਲੇ ਸੂਬੇ ਮੰਗਦੇ ਹਾਂ ਔਰ ਇਸ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਸਰਕਾਰ ਦੇ ਆਪਣੇ ਅਧਿਕਾਰ ਹਨ ਉਹ ਸਾਰੇ ਪਜਾਬ ਦੇ ਚੰਡੀਗੜ੍ਹ ਵਿਚ ਇੱਕਠੇ ਕੀਤੇ ਜਾ ਰਹੇ ਹਨ । ਮਿਸਾਲ ਦੇ ਤੌਰ ਤੇ ਸੈਂਟਰਲ ਕੋਆਪ੍ਰੇਟਿਵ ਬੈਂਕ ਦੀ ਚੋਣ ਹੋਈ ਹੈ ਉਸ ਦਾ ਬੋਰਡ ਆਫ਼ ਡਾਇਰੈਕਟਰ ਬਣਦਾ ਹੈ । ਚੇਅਰਮੈਨ ਦੀ ਚੋਣ ਹੋਈ, ਐਮ. ਡੀ. ਦੀ ਚੋਣ ਹੋਈ ਅਤੇ ਵਰਕਿੰਗ ਕਮੇਟੀ ਦੀ ਚੋਣ ਹੋਈ ਹੈ, ਉਸ ਦੇ ਸਾਰੇ ਅਧਿਕਾਰ ਮਹਿਕਮਾ ਕੋਆਪ੍ਰੇਟਿਵ ਵਾਲਿਆਂ ਨੇ ਲੈ ਲਏ । ਚੁਣੇ ਹੋਏ ਬੋਰਡਾਂ ਨੂੰ ਇਹ ਅਧਿਕਾਰ ਨਹੀਂ ਕਿ ਇਕ ਚਪੜਾਸੀ ਵੀ ਰੱਖ ਸਕਣ । ਸਾਰੇ ਦੇ ਸਾਰੇ ਜਿਹੜੇ ਅਧਿਕਾਰ ਕਾਮਨ ਕੇਡਰ ਦੇ ਹਨ ਉਹ ਸੈਂਟਰਲ ਕੋਆਪ੍ਰੇਟਿਵ ਬੈਂਕ ਦਾ ਜਿਹੜਾ ਐਮ.ਡੀ. ਹੈ ਉਸ ਨੂੰ ਦੇ ਦਿਤੇ ਗਏ ਹਨ । ਜੇਕਰ ਲੋਕਾਂ ਦੇ ਅਧਿਕਾਰ ਸਾਰੇ ਆਪਣੇ ਕੋਲ ਇਕੱਠੇ ਕਰ ਲਏ ਜਾਣ ਤਾਂ ਫਿਰ ਅਸੀਂ ਕਿਸ ਤਰ੍ਹਾਂ ਦੂਸਰਿਆਂ ਕੋਲੋਂ ਬਹੁਤੇ ਅਧਿਕਾਰਾਂ ਦੀ ਮੰਗ ਕਰ ਸਕਦੇ ਹਾਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੇ ਅਧਿਕਾਰ ਖੋਹੇ ਗਏ ਹਨ ਇਹ ਉਨ੍ਹਾਂ ਨੂੰ ਮੁੜ ਕੇ ਵਾਪਸ ਦਿੱਤੇ ਜਾਣ । ਸਪੀਕਰ ਸਾਹਿਬ, ਇਥੇ ਜੇਕਰ ਅਸੀਂ ਕੋਆਪਰੇਸ਼ਨ ਦੇ ਮੁਤੱਲਕ ਕੁਐਸ਼ਚਨ ਕਰਦੇ ਹਾਂ ਤਾਂ ਇਹ ਕਹਿ ਦਿੰਦੇ ਹਨ ਕਿ ਇਨ੍ਹਾਂ ਕੋਆਪਰੇਟਿਵ ਬੈਂਕਾਂ ਨਾਲ ਸਰਕਾਰ ਦਾ ਕੋਈ ਵਾਸਤਾ ਨਹੀਂ, ਇਹ ਪਬਲਿਕ ਅਦਾਰੇ ਹਨ, ਇਨ੍ਹਾਂ ਬਾਰੇ ਕੋਈ ਸਵਾਲ ਨਹੀਂ ਹੋ ਸਕਦਾ । ਕਮੇਟੀਆਂ ਵਿਚ ਵੀ ਜਦੋਂ ਇਹ ਪੇਸ਼ ਹੁੰਦੇ ਹਨ ਤਾਂ ਉਦੋਂ ਵੀ ਇਹ ਗੱਲ ਕਹਿੰਦੇ ਹਨ ਕਿ ਪਬਲਿਕ ਅਦਾਰਿਆਂ ਬਾਰੇ ਕਮੇਟੀ ਕੋਈ ਗੱਲ ਪੁੱਛ ਨਹੀਂ ਸਕਦੀ । ਮੈਂ ਤੁਹਾਡੀ ਮਾਰਫ਼ਤ, ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੈਂਟਰਲ ਕੋਆਪਰੇਟਿਵ ਬੈਂਕ, ਹੁਸ਼ਿਆਰਪੁਰ ਵਿੱਚ ਜੇ. ਆਰ., ਡੀ. ਆਰ. ਅਤੇ ਏ. ਆਰ. ਦਾ ਟੀ. ਏ., ਡੀ. ਏ. ਅਤੇ ਪੈਟੋਰਲ ਤੇ ਖਰਚ 70,000 ਰੁਪਿਆ ਆਇਆ । ਸਭ ਕੁਝ ਰਜਿ-ਸਟਰਾਰ ਦੇ ਹੁਕਮ ਨਾਲ ਬੈਂਕ ਤੇ ਸਾਰਾ ਖਰਚਾ ਪਾਇਆ ਗਿਆ । ਅਗਰ ਇਹ ਪ੍ਰਾਈਵੇਟ ਅਦਾਰੇ ਹਨ ਤਾਂ ਫਿਰ ਇਹ ਖਰਚਾ ਇਨ੍ਹਾਂ ਕੋਲੋਂ ਵਾਪਸ ਲੈਣਾ ਚਾਹੀਦਾ ਹੈ । ਇਥੇ ਇਨ੍ਹਾਂ ਨੇ ਜਿਹੜੇ ਆਪਣੇ ਇਨਸ-ਪੈਕਟਰ ਰਿਕਵਰੀ ਕਰਨ ਲਈ ਡੈਪੂਟੇਸ਼ਨ ਤੇ ਭੇਜੇ ਹੋਏ ਹਨ ਉਨ੍ਹਾਂ ਦਾ ਖਰਚਾ ਬੈਂਕ ਤੇ ਪਾਇਆ ਗਿਆ । ਮਿਸਾਲ ਦੇ ਤੌਰ ਤੇ 4 ਲੱਖ ਰੁਪਏ ਦੀ ਇਨ੍ਹਾਂ ਨੇ ਰਿਕਵਰੀ ਕੀਤੀ ਹੈ ਤਾਂ ਦੋ ਲੱਖ ਇਨ੍ਹਾਂ ਦਾ ਰਿਕਵਰੀ ਕਰਨ ਤੇ ਖਰਚ ਆ ਗਿਆ । ਮੈਂ ਕਹਿੰਦਾ ਹਾਂ ਕਿ ਇਹ ਦੋ ਲੱਖ ਰੁਪਿਆ ਜ਼ਿਮੀਦਾਰਾਂ ਨੂੰ ਕਿਉਂ ਨਹੀਂ ਮੁਆਫ਼ ਕੀਤਾ ਜਾਂਦਾ ? ਸਪੀਕਰ ਸਾਹਿਬ, ਕੱਲ੍ਹ ਇਥੇ ਡਾਕਟਰ ਕੇਵਲ ਕ੍ਰਿਸ਼ਨ ਵੱਲੋਂ ਇੱਕ ਸੁਆਲ ਆਇਆ ਸੀ ਕਿ ਉਸ ਬੈਂਕ ਵਿੱਚ ਪਹਿਲੇ ਜਿਹੜਾ ਐਮ. ਡੀ. ਸੀ ਉਸ ਨੇ 6 ਲੱਖ ਰੁਪਏ ਦਾ ਗ਼ਬਨ ਕੀਤਾ ਹੈ । ਮੈਨੂੰ ਖੁਸ਼ੀ ਹੈ ਕਿ ਡਾਕਟਰ ਕੇਵਲ ਕ੍ਰਿਸ਼ਨ ਨੇ ਉਸ ਨੂੰ ਐਮ. ਡੀ. ਬਣਾਉਣ ਵਾਸਤੇ ਬਹੁਤ ਜ਼ੋਰ ਲਾਇਆ ਸੀ । ਇਨ੍ਹਾਂ ਨੂੰ ਇਹ ਗਿਆਨ ਹੋ ਗਿਆ ਹੈ ਕਿ ਉਹ ਬੇਈਮਾਨ ਆਦਮੀ ਹੈ ਅਤੇ ਉਸ ਨੂੰ ਕੱਢਣਾ ਚਾਹੀਦਾ ਸੀ । ਸਪੀਕਰ ਸਾਹਿਬ, 1977 ਵਿੱਚ ਮੈਂ ਕੋਆਪ੍ਰੇਟਿਵ ਮਨਿਸਟਰ ਸਾਹਿਬ ਨੂੰ ਇੱਕ ਚਿੱਠੀ ਲਿਖੀ ਸੀ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਮੰਗ ਕੀਤੀ ਸੀ ਕਿ ਸਰਦਾਰ ਸਰੂਪ ਸਿੰਘ ਜੋ ਕਿ ਉਥੇ ਐਮ.ਡੀ. ਲੱਗਾ ਹੈ ਉਸ ਦਾ ਪਾਸਪੋਰਟ ਰੱਦ ਕੀਤਾ ਜਾਵੇ । ਉਹ ਲੱਖਾਂ ਰੁਪਏ ਖਾ ਕੇ ਨੱਠਣ ਨੂੰ ਫਿਰਦਾ ਹੈ । ਡਿਪਟੀ ਰਜਿਸਟਰਾਰ ਮੀਆਂ ਸ਼ਿਵ ਦੇਵ ਸਿੰਘ ਨੂੰ

ਇਨਕੁਆਇਰੀ ਕਰਨ ਤੇ ਲਾ ਦਿੱਤਾ । ਪਰ ਉਨ੍ਹਾਂ ਨੇ ਨਾ ਕੋਈ ਇਨਕੁਆਇਰੀ ਕੀਤੀ ਅਤੇ ਨਾ ਹੀ ਕੋਈ ਰਿਪੋਰਟ ਦਿੱਤੀ । ਇਤਨੀ ਦੇਰ ਵਿੱਚ ਉਹ ਇਥੋਂ ਨੱਠ ਗਿਆ ਹੈ । ਮੀਆਂ ਸ਼ਿਵ ਦੇਵ ਸਿੰਘ ਨੇ ਆਪਣੀ ਰਿਪੋਰਟ ਵਿਚ ਇਹ ਲਿਖਿਆ ਹੈ ਕਿ ਕੋਆਪਰੇਟਿਵ ਦਾ ਮਹਿਕਮਾ ਉਸਦਾ ਪਾਸਪੋਰਟ ਨਹੀਂ ਰੋਕ ਸਕਦਾ ਅਤੇ ਨਾ ਇਸ ਨੂੰ ਰੁਕਵਾਉਣ ਵਿੱਚ ਕੋਈ ਐਕਸ਼ਨ ਲੈ ਸਕਦਾ ਹੈ । ਕੱਲ੍ਹ ਇਥੇ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਕੋਈ ਅਫਸਰ ਇਸ ਵਿਚ ਦੋਸ਼ੀ ਪਾਇਆ ਗਿਆ ਤਾਂ ਉਸ ਦੇ ਖਿਲਾਫ਼ ਐਕਸ਼ਨ ਲਵਾਂਗਾ । ਮੈਂ ਕਹਿੰਦਾ ਹਾਂ ਕਿ ਉਸ ਡਿਪਟੀ ਰਜਿਸਟਰਾਰ ਨੂੰ ਸੱਸਪੈਂਡ ਕਰਕੇ ਫਿਰ ਇਨਕੁਆਇਰੀ ਹੋਣੀ ਚਾਹੀਦੀ ਹੈ । ਇਹ ਜਿਹੜਾ 6 ਲੱਖ ਰੁਪਏ ਦਾ ਗ਼ਬਨ ਹੋਇਆ ਹੈ, ਇਸ ਦੇ ਵਿੱਚ ਉਹ ਪੂਰੀ ਤਰ੍ਹਾਂ ਪੂਰੇ ਜ਼ਿੰਮੇਵਾਰ ਹਨ ।

10.44 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਕ ਐਪਲੀਕੇਸ਼ਨ ਦਿੱਤੀ ਸੀ ਕਿ ਜਿਹੜਾ ਲੈਂਡ ਮਾਰਟਗੇਜ ਬੈਂਕ ਦਾ ਐਮ. ਡੀ. ਹੈ ਉਸਨੇ ਬੇਇਨਤਹਾ ਕੁਰੱਪਸ਼ਨ ਕੀਤੀ ਹੈ। 1977 ਵਿੱਚ ਇਹ ਲਿਖ ਕੇ ਦਿੱਤਾ ਸੀ । ਲੱਖਾਂ ਰੁਪਏ ਦੇ ਗ਼ਬਨ ਦੇ ਇਲਜ਼ਾਮ ਉਸ ਦੇ ਖਿਲਾਫ਼ ਲੱਗੇ ਹਨ। ਰਜਿਸਟਰਾਰ ਸਾਹਿਬ ਨੂੰ ਵੀ ਮੈਂ ਚਿੱਠੀ ਲਿਖੀ । ਉਨ੍ਹਾਂ ਨੇ ਮੈਨੂੰ ਜਵਾਬ ਦਿੱਤਾ ਕਿ ਤੁਹਾਡੀ ਚਿੱਠੀ ਪੁਜ ਗਈ ਹੈ ਅਤੇ ਮੈਂ ਇਨਕੁਆਇਰੀ ਕਰਕੇ ਐਕਸ਼ਨ ਲਵਾਂਗਾ । 1977 ਤੋਂ ਬਾਅਦ 1978 ਵੀ ਲੰਘ ਗਿਆ ਹੈ ਪਰ ਕੋਈ ਐਕਸ਼ਨ ਨਹੀਂ ਲਿਆ ਗਿਆ । ਮੈਂ ਇਹ ਕਹਿਣਾ ਚਾਹਾਂਗਾ ਕਿ ਜਾਂ ਤਾਂ ਰਜਿਸਟਰਾਰ ਸਾਹਿਬ ਦੂਜੇ ਲੋਕਾਂ ਦੇ ਏਜੰਟ ਬਣ ਕੇ ਉਥੇ ਬੈਠੇ ਹਨ ਜਾਂ ਫਿਰ ਸਾਡੀ ਸਰਕਾਰ ਨੂੰ ਇਹ ਬਦਨਾਮ ਕਰਨਾ ਚਾਹੁੰਦੇ ਹਨ ਜਾਂ ਉਨ੍ਹਾਂ ਦੇ ਨਾਲ ਘਾਲਾ ਮਾਲਾ ਕਰਨ ਵਿੱਚ ਹਿੱਸੇਦਾਰ ਣਨਾ ਚਾਹੁੰਦੇ ਹਨ ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਨਵਾਂ ਸ਼ਹਿਰ ਸ਼ੂਗਰ ਮਿੱਲ ਹੈ । ਉਥੇ ਕਿਸਾਨ ਭਵਨ ਬਣਾਇਆ ਗਿਆ । 1975 ਵਿੱਚ ਪੰਜ ਲੱਖ ਦਾ ਐਸਟੀਮੇਟ ਦਿੱਤਾ ਗਿਆ ਸੀ । 1975 ਵਿੱਚ ਹੀ ਇਹ ਰਿਪੋਰਟ ਦਿੱਤੀ ਕਿ ਇਹ ਮੁਕੰਮਲ ਹੋ ਗਿਆ ਹੈ। ਪਰ ਉਪਰਲੀ ਛੱਤ ਉਸ ਦੀ ਪਾਉਣ ਲਈ ਕਾਲਬ ਕੀਤਾ ਗਿਆ ਹੈ ਅਤੇ ਛੱਤ ਨਹੀਂ ਪਈ । ਜੋ ਕਾਲਬ ਦਾ ਸਮਾਨ ਹੈ ਉਸ ਦਾ ਵੀ 12/14 ਹਜ਼ਾਰ ਰੁਪਿਆ ਕਿਰਾਇਆ ਪੈ ਗਿਆ ਹੈ। ਜਿਹੜਾ ਕਾਲਬ ਦਾ ਮੈਟੀਰੀਅਲ ਪਿਆ ਹੈ ਉਹ ਵੀ ਸਾਰਾ ਗਲ ਸੜ ਗਿਆ ਹੈ ਲੇਕਿਨ ਕਾਗਜ਼ਾਂ ਵਿੱਚ ਛੱਤ ਮੁਕੰਮਲ ਪਾਈ ਗਈ ਦੱਸੀ ਹੈ । ਇਸ ਵਿਚ ਲਗ ਭਗ 3 ਲੱਖ ਰੁਪਏ ਦਾ ਗ਼ਬਨ ਹੈ, ਇਸ ਦੀ ਇਨਕੁਆਇਰੀ ਵਾਸਤੇ ਅਸੀਂ 1975 ਵਿੱਚ ਲਿਖ ਕੇ ਦਿੱਤਾ ਸੀ । ਹੁਣ ਸਾਨੂੰ ਫਿਰ ਰੌਲਾ ਪਾਉਂਦਿਆਂ ਨੂੰ ਦੋ ਸਾਲ ਹੋ ਗਏ ਹਨ । ਇਸ ਤੋਂ ਇਲਾਵਾ ਮਿੱਲ ਵਿਚ 2-2½ ਲੱਖ ਰੁਪਏ ਦਾ ਗ਼ਬਨ ਹੈ। ਹੁਣ ਉਹ ਜਲੰਧਰ ਵਿੱਚ ਜੁਆਇੰਟ ਰਜਿਸਟਰਾਰ ਬਣ ਕੇ ਬੈਠੇ ਹਨ । ਮੈਂ ਕਹਿੰਦਾ ਹਾਂ ਕਿ ਉਸ ਦੀ ਇਨਕੁਆਇਰੀ ਕਿਉਂ ਨਹੀਂ ਕਰਦੇ ? ਮੈਂ ਕਹਿੰਦਾ ਹਾਂ ਕਿ ਇਸ ਮਾਮਲੇ ਵਿੱਚ ਰਜਿਸਟਰਾਰ ਫੇਲ੍ਹ ਹੋਇਆ ਹੈ । ਉਹ ਕਿਉਂ ਨਹੀਂ ਇਨਕੁਆਇਰੀ ਕਰ ਸਕਿਆ । ਰਜਿਸਟਰਾਰ ਨੂੰ ਇਸ ਕੁਰਸੀ ਤੇ ਰਹਿਣ ਦਾ ਕੋਈ ਹੱਕ ਨਹੀਂ । ਇਹ ਇਸ ਸਰਕਾਰ ਦੇ ਭਲੇ ਦੀ ਜਾਂ ਫਿਰ ਲੋਕਾਂ ਦੇ ਭਲੇ ਦੀ ਕੋਈ ਗੱਲ ਨਹੀਂ ਕਰ ਸਕਦਾ । ਇਨ੍ਹਾਂ ਨੇ ਕੋਆਪਰੇਸ਼ਨ ਦੇ ਮਹਿਕਮੇ ਵਿੱਚ ਬਹੁਤ ਜ਼ਿਆਦਾ ਘਾਲਾ ਮਾਲਾ ਕੀਤਾ ਹੋਇਆ ਹੈ ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਅਤੇ ਦੂਜੇ ਮਨਿਸਟਰ ਸਾਹਿਬ ਅੰਨਦਪੁਰ ਸਾਹਿਬ ਦੀ ਧਰਤੀ ਤੇ ਜਾ ਕੇ ਸੁਗੰਧ

[ਵੈਦ ਕਰਤਾਰ ਸਿੰਘ]

ਖਾ ਕੇ ਆਏ ਸਨ ਕਿ ਅਸੀਂ ਕੁਰੱਪਸ਼ਨ ਨਹੀਂ ਕਰਨੀ ਅਤੇ ਨਾ ਹੀ ਕੁਰੱਪਸ਼ਨ ਹੋਣ ਦੇਵਾਂਗੇ । ਮੈਂ ਇਹ ਕਹਾਂਗਾ ਕਿ ਇਨ੍ਹਾਂ ਨੇ ਆਪ ਤਾਂ ਕੁਰੱਪਸ਼ਨ ਨਹੀਂ ਕੀਤੀ, ਇਸ ਗੱਲ ਵਿੱਚ ਇਹ ਕਾਮਯਾਬ ਹੋਏ ਹਨ ਪਰ ਮੈਂ ਇਹ ਗੱਲ ਜ਼ਰੂਰ ਕਹਿੰਦਾ ਹਾਂ ਕਿ ਇਹ ਕੁਰੱਪਸ਼ਨ ਰੋਕਣ ਵਿੱਚ ਬਿਲਕੁਲ ਕਾਮਯਾਬ ਨਹੀਂ ਹੋਏ ਹਨ । ਮੈਂ ਇਹ ਗੱਲ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਨਵੀਆਂ ਪ੍ਰਿੰਸੀਪਲ ਸੋਸਾਇਟੀਆਂ ਬਣਾਈਆਂ ਗਈਆਂ ਹਨ ਉਨ੍ਹਾਂ ਨੂੰ ਮਹਿਕਮਾ ਕੋਆਪਰੇਸ਼ਨ ਵਲੋਂ ਇਕ ਚਿੱਠੀ ਜਾਰੀ ਹੋਈ । ਉਸ ਵਿੱਚ ਇਹ ਲਿਖਿਆ ਹੋਇਆ ਹੈ ਕਿ ਤੁਹਾਨੂੰ ਫਰਨੀਚਰ ਲੈ ਕੇ ਦਿੱਤਾ ਗਿਆ ਹੈ । ਉਹ ਫਰਨੀਚਰ ਇਨ੍ਹਾਂ ਸੁਸਾਇਟੀਆਂ ਨੂੰ ਜ਼ਬਰਦਸਤੀ ਦਿੱਤਾ ਗਿਆ । ਡਿਪਟੀ ਸਪੀਕਰ ਸਾਹਿਬ, ਉਸ ਫਰਨੀਚਰ ਦੀ ਕੀਮਤ 700 ਰੁਪਏ ਤੋਂ ਜ਼ਿਆਦਾ ਨਹੀਂ । ਮੈਂ ਅੱਜ ਇਥੇ ਵਾਅਦਾ ਕਰਦਾ ਹਾਂ ਕਿ 700 ਰੁਪਏ ਵਿੱਚ ਜਿਤਨਾ ਮਰਜ਼ੀ ਹੈ ਮੇਰੇ ਕੋਲੋਂ ਫਰਨੀਚਰ ਲੈ ਲੈਣ । ਪਰ ਇਨ੍ਹਾਂ ਸੁਸਾਇਟੀਆਂ ਕੋਲੋਂ 2380 ਰੁਪਏ ਇਸ ਫਰਨੀਚਰ ਦੇ ਕੱਟੇ ਹਨ । ਲੱਖਾਂ ਰੁਪਿਆਂ ਦਾ ਗ਼ਬਨ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਇਹ ਬੇਨਤੀ ਕਰਨਾ ਚਾਹਾਂਗਾ ਕਿ ਮੁੱਖ ਮੰਤਰੀ ਸਾਹਿਬ ਪੰਜਾਬ ਵਿਧਾਨ ਸਭਾ ਦੀ ਇੱਕ ਕਮੇਟੀ ਬਣਾਉਣ ਅਤੇ ਉਨ੍ਹਾਂ ਤੋਂ ਇਨਕੁਆਇਰੀ ਕਰਾਉਣ ਤਾਂ ਕਿ ਸਹੀ ਗੱਲ ਦਾ ਪਤਾ ਲੱਗ ਸਕੇ । ਇਸ ਤਰੀਕੇ ਨਾਲ ਅੱਗੇ ਤੋਂ ਲੋਕ ਕੁਰੱਪਸ਼ਨ ਕਰਨ ਤੋਂ ਪਿਛੇ ਹਟਣਗੇ। (ਆਪੋਜ਼ੀਸ਼ਨ ਬੈਂਚਾਂ ਵੱਲੋਂ ਤਾੜੀਆਂ)

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨਾ ਚਾਹਾਂਗਾ ਕਿ ਜਿਹੜੇ ਜੁਆਇੰਟ ਰਜਿਸਟਰਾਰ ਅਤੇ ਡਿਪਟੀ ਰਜਿਸਟਰਾਰ ਬੈਂਕਾਂ ਵਿੱਚ ਸਰਕਾਰੀ ਨੁਮਾਇੰਦੇ ਬਣ ਕੇ ਜਾਂਦੇ ਹਨ, ਉਹ ਆਪਣੇ ਆਦਮੀ ਉਥੇ ਰੱਖਦੇ ਹਨ । ਜਿਹੜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ ਉਨ੍ਹਾਂ ਤੇ ਇਹ ਪਾਬੰਦੀ ਹੈ ਕਿ ਉਹ ਉਸ ਬੈਂਕ ਵਿੱਚ ਕੋਈ ਆਪਣਾ ਰਿਸ਼ਤੇਦਾਰ ਮੁਲਾਜ਼ਮ ਨਹੀਂ ਰਖ ਸਕਦੇ । ਅਗਰ ਉਹ ਆਪਣਾ ਕੋਈ ਰਿਸ਼ਤੇਦਾਰ ਲਗਾ ਲੈਂਦਾ ਹੈ ਤਾਂ ਉਸ ਮੈਂਬਰ ਨੂੰ ਉਥੇ ਰਹਿਣ ਨਹੀਂ ਦਿਤਾ ਜਾਂਦਾ। ਲੇਕਿਨ ਇਨ੍ਹਾਂ ਨੇ ਆਪਣੇ ਸਾਲੇ ਅਤੇ ਭਣਵਈਏ ਸੈਂਕੜਿਆਂ ਦੀ ਤਾਦਾਦ ਵਿੱਚ ਲਾਏ ਹੋਏ ਹਨ । ਪਰ ਇਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਲਿਆ ਜਾਂਦਾ । ਜਾਂ ਤਾਂ ਉਨ੍ਹਾਂ ਮੁੰਡਿਆਂ ਨੂੰ ਨੌਕਰੀ ਤੋਂ ਕੱਢਿਆ ਜਾਵੇ ਜਾਂ ਫਿਰ ਜਿਹੜੇ ਅਫ਼ਸਰ ਨਾਮਜ਼ਦ ਹੋ ਕੇ ਜਾਂਦੇ ਹਨ, ਨੂੰ ਇਨਕੁਆਇਰੀ ਕਰਨ ਤੋਂ ਬਾਅਦ ਨੌਕਰੀ ਤੋਂ ਜਵਾਬ ਦਿੱਤਾ ਜਾਵੇ । ਇਹ ਲੋਕ ਜਮਹੂਰੀਅਤ ਦਾ ਗਲਾ ਘੋਟਣ ਲਈ ਤੁਲੇ ਹੋਏ ਹਨ । ਇਹ ਉਨ੍ਹਾਂ ਦੀ ਗਿੱਚੀ ਘੁੱਟਣ ਵਿੱਚ ਦੋ ਮਿੰਟ ਨਹੀਂ ਲਾਉਂਦੇ । ਆਪ ਇਹ ਜੋ ਮਰਜ਼ੀ ਕਰੀ ਜਾਂਦੇ ਹਨ, ਇਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਲਿਆ ਜਾਂਦਾ । ਮੈਂ ਮੰਗ ਕਰਾਂਗਾ ਕਿ ਇਸ ਗਲ ਦੀ ਪੜਤਾਲ ਹੋਣੀ ਚਾਹੀਦੀ ਹੈ ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੱਲ੍ਹ ਇਥੇ ਜ਼ਮੀਨ ਦਾ ਸਵਾਲ ਉਠਾਇਆ ਗਿਆ ਸੀ । ਮੈਂ ਇਸ ਗੱਲ ਦਾ ਮੁਦਈ ਹਾਂ ਕਿ ਜਿਹੜਾ ਆਦਮੀ ਜ਼ਮੀਨ ਵਾਹੁੰਦਾ ਹੈ ਉਸ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ । ਜਿਤਨੀ ਹਦ ਇਸ ਲਈ ਮੁਕੱਰਰ ਕੀਤੀ ਹੋਈ ਹੈ ਉਸ ਦੇ ਮੁਤਾਬਿਕ ਹੀ ਉਨ੍ਹਾਂ ਨੂੰ ਇਹ ਜ਼ਮੀਨ ਮਿਲਣੀ ਚਾਹੀਦੀ ਹੈ । ਕੱਲ ਇਥੇ ਮੇਰੇ ਆਪੋਜ਼ੀਸ਼ਨ ਦੇ ਵੀਰਾਂ ਵਲੋਂ ਇੱਕ ਹੋਰ ਸਵਾਲ ਆਇਆ ਸੀ ਕਿ ਉਨ੍ਹਾਂ ਨੇ ਇਕ ਹਰਚੰਦ ਸਿੰਘ ਕਮੇਟੀ ਬਿਠਾਈ ਸੀ। ਉਸ ਨੇ ਹਜ਼ਾਰਾਂ ਲੱਖਾਂ ਏਕੜ ਜ਼ਮੀਨ ਕੱਢੀ। ਉਹ ਸਰਕਾਰ ਲਵੇ। ਇਹ ਕਹਿੰਦੇ ਹਨ ਕਿ ਅਸੀਂ ਤਾਂ ਨਾਕਾਮਯਾਬ ਰਹੇ ਹਾਂ, ਅਸੀਂ ਉਹ ਜ਼ਮੀਨ ਨਹੀਂ ਛੁੜਾ ਸਕੇ । ਮੈਂ ਇਸ ਸਬੰਧ ਵਿੱਚ ਬੇਨਤੀ ਕਰਾਂਗਾ ਕਿ ਇਸ ਦੇ ਵਿੱਚ ਵੀ ਕੋਈ ਰਾਜ਼ ਹੈ । ਇਨ੍ਹਾਂ ਨੂੰ ਇਹ ਵੇਖ ਕੇ ਦੁੱਖ ਹੁੰਦਾ ਹੈ ਕਿ ਅੱਜ ਹਰੀਜਨ ਇਨ੍ਹਾਂ ਜ਼ਮੀਨਾਂ ਦੇ ਮਾਲਕ ਬਣ ਕੇ ਬੈਠੇ ਹਨ । ਇਨ੍ਹਾਂ ਨੂੰ ਸਰਕਾਰ ਦੇ ਐਕਟ ਦੇ ਮੁਤਾਬਿਕ

ਜ਼ਮੀਨ ਖਰੀਦਣ ਦਾ ਅਧਿਕਾਰ ਦਿਤਾ ਗਿਆ ਸੀ । ਉਸ ਵਕਤ ਇਨ੍ਹਾਂ ਤੇ ਕੋਈ ਪਾਬੰਦੀ ਨਹੀਂ ਲਾਈ ਗਈ ਸੀ ਕਿ ਕਿਤਨੇ ਏਕੜ ਕੋਈ ਜ਼ਮੀਨ ਰੱਖ ਸਕਦਾ ਹੈ । ਉਨ੍ਹਾਂ ਨੇ ਜ਼ਮੀਨ ਮੁੱਲ ਲਈ, ਰਜਿਸਟਰੀਆਂ ਕਰਵਾਈਆਂ, ਖੂਨ ਪਸੀਨਾ ਲਾ ਕੇ ਉਸ ਜ਼ਮੀਨ ਨੂੰ ਆਬਾਦ ਕੀਤਾ । ਅਜ ਉਨ੍ਹਾਂ ਨੂੰ ਆਬਾਦ ਵੇਖ ਕੇ ਇਨ੍ਹਾਂ ਦੀਆਂ ਅੱਖਾਂ ਵਿਚ ਰੜਕ ਹੋ ਰਹੀ ਹੈ । ਇਨ੍ਹਾਂ ਹਰੀਜਨਾਂ ਕੋਲੋਂ ਜ਼ਮੀਨ ਨਹੀਂ ਖੋਹੀ ਜਾ ਸਕਦੀ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੇ, ਹਰੀਜਨਾਂ ਨੇ, ਖੂਨ ਪਸੀਨਾਂ ਵਹਾ ਕੇ ਜ਼ਮੀਨਾਂ ਨੂੰ ਆਬਾਦ ਕੀਤਾ ਹੈ, ਕੋਈ ਜ਼ਬਰਦਸਤੀ ਕਬਜ਼ਾ ਨਹੀਂ ਕੀਤਾ, ਉਨ੍ਹਾਂ ਪਾਸੋਂ ਜ਼ਮੀਨਾਂ ਖੋਹਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ ਸਮਝਦਾ ਹਾਂ ਕਿ ਅਗਰ ਉਨ੍ਹਾਂ ਪਾਸੋਂ ਖੋਹੀਆਂ ਗਈਆਂ ਤਾਂ ਉਨ੍ਹਾਂ ਨਾਲ ਅੰਨਿਆਏ ਹੋਵੇਗਾ । ਜਿਹੜੇ ਲੋਕ 15 ਏਕੜ ਦੇ ਮਾਲਕ ਹਨ ਔਰ ਜ਼ਬਰਦਸਤੀ ਸਾਡੀ ਹਿੱਸੇ ਦੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ, ਕਿਸੇ ਨੇ ਆਪਣੀ ਕੁੜੀ ਦੇ ਨਾਉਂ ਲਗਾਈ ਹੋਈ ਹੈ, ਕਿਸੇ ਨੇ ਕਿਸੇ ਦੇ ਨਾਉਂ ਤੇ ਲਗਾਈ ਹੋਈ ਹੈ, ਇਹੋ ਜਿਹੇ ਜਿਹੜੇ ਲੋਕ ਹਨ ਉਨ੍ਹਾਂ ਤੋਂ ਜ਼ਮੀਨਾਂ ਜ਼ਰੂਰ ਖੋਹਣੀਆਂ ਚਾਹੀਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਅਗਰ ਕੋਈ ਕਮੇਟੀ ਮੁੱਕਰਰ ਕੀਤੀ ਜਾਵੇ ਤਾਂ ਪਤਾ ਲੱਗੇਗਾ ਕਿ ਉਸ ਵਿਚੋਂ ਬਹੁਤ ਸਾਰੇ ਕਬਜ਼ੇ ਨਾਨ-ਸ਼ਡਿਊਲਡ ਕਾਸਟਸ ਲੋਕਾਂ ਨੇ ਕੀਤੇ ਹੋਏ ਹਨ । ਉਹ ਸਾਰੀ ਨਾਨ-ਸ਼ਡਿਊਲਡ ਕਾਸਟਸ ਤੋਂ ਜ਼ਮੀਨ ਲੈ ਕੇ ਸ਼ਡਿਊਲਡ ਕਾਸਟਸ ਵਿਚ ਵੰਡ ਦਿੱਤੀ ਜਾਣੀ ਚਾਹੀਦੀ ਹੈ । ਮੈਂ ਚੀਫ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਹਰੀਜਨਾਂ ਨੂੰ ਜ਼ਮੀਨਾਂ ਦੇ ਮਾਲਿਕ ਬਣਾਉਣ ਦਾ ਸੁਚੱਜਾ ਢੰਗ ਲਭਿਆ ਹੈ । ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਜਿਹੜੀਆਂ ਸੰਨ 1970 ਤੋਂ ਸੰਨ 1975 ਤਕ ਦੀਆਂ ਗਿਰਦਾਵਰੀਆਂ ਹਨ ਉਨ੍ਹਾਂ ਨੂੰ ਛਡ ਕੇ ਉਸ ਤੋਂ ਪਿੱਛੋਂ ਦੀਆਂ ਜਿਸ ਤਰ੍ਹਾਂ ਕਿ ਸੰਨ 1977 ਦੀਆਂ ਗਿਰਦਾਵਰੀਆਂ ਵਿਚ ਕਾਫੀ ਘਾਲਾਮਾਲਾ ਹੋਇਆ ਹੈ ਔਰ ਬਹੁਤ ਸਾਰੇ ਕਬਜ਼ੇ ਨਾਜ਼ਾਇਜ਼ ਸ਼ੋ ਕਰ ਦਿਤੇ ਗਏ ਹਨ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦੇ ਬਾਰੇ ਇਨ੍ਹਾਂ ਨੂੰ ਪੜਤਾਲ ਕਰਵਾਉਂਣੀ ਚਾਹੀਦੀ ਹੈ । ਇਹ ਜ਼ਮੀਨ ਸੈਂਟਰ ਦੀ ਸਰਕਾਰ ਤੋਂ ਪੰਜਾਬ ਦੀ ਸਰਕਾਰ ਨੇ ਕੌਡੀਆਂ ਦੇ ਭਾਅ ਲਈ ਸੀ ਇਹ ਵਾਇਦਾ ਕਰਕੇ ਕਿ ਇਹ ਸਾਰੀ ਦੀ ਸਾਰੀ ਜ਼ਮੀਨ ਸ਼ਡਿਊਲਡ ਕਾਸਟਸ ਨੂੰ ਦਿੱਤੀ ਜਾਵੇਗੀ । 30 ਸਾਲ ਕਾਂਗਰਸ ਇਹ ਝਾਂਸਾ ਦੇ ਕੇ ਸਾਡੇ ਲੋਕਾਂ ਤੋਂ ਵੋਟਾਂ ਲੈਂਦੀ ਰਹੀ ਹੈ, ਕਦੇ ਕਹਿੰਦੀ ਰਹੀ ਹੈ ਕਿ ਅਸੀਂ ਤੁਹਾਨੂੰ ਦਸ ਏਕੜ ਜ਼ਮੀਨ ਦਿਆਂਗੇ ਕਦੇ ਕਿਹਾ ਕਿ 20 ਏਕੜ ਦਿਆਂਗੇ, ਤੀਹ ਸਾਲ ਇਹ ਰਜਿਸਟਰ ਲੈ ਕੇ ਫਿਰਦੇ ਰਹੇ ਹਨ ਕਿ ਜੇਕਰ ਤੁਸੀਂ ਸਾਨੂੰ ਵੋਟਾਂ ਨਹੀਂ ਦਿਉਗੇ ਤਾਂ ਅਸੀਂ ਜ਼ਮੀਨ ਨਹੀਂ ਦੇਵਾਂਗੇ, ਔਰ ਜਿਸ ਨੂੰ ਮਿਲੀ ਹੈ ਉਸ ਤੋਂ ਵੀ ਖੋਹ ਲਵਾਂਗੇ । ਇਸ ਤਰ੍ਹਾਂ ਇਹ ਸਾਨੂੰ ਗੁਮਰਾਹ ਕਰਕੇ ਵੋਟਾਂ ਲੈਂਦੇ ਰਹੇ ਹਨ ਔਰ ਸਾਡੀਆਂ ਵੋਟਾਂ ਤੇ ਇਹ ਆਪਣਾ ਰਾਜ ਭਾਗ ਚਲਾਉਂਦੇ ਰਹੇ ਹਨ ਔਰ ਹੁਣ ਆਕੇ ਇਹ ਪੰਜ ਮਰਲਿਆਂ ਤੇ ਖੜੇ ਹੋ ਗਏ । ਜਦੋਂ ਇਨ੍ਹਾਂ ਨੇ ਪੰਜ ਮਰਲਿਆਂ ਦੀ ਗਲ ਕੀਤੀ ਤਾਂ ਸਾਡੇ ਲੋਕਾਂ ਨੂੰ ਜਾਗਰਿਤੀ ਆਈ ਔਰ ਉਨ੍ਹਾਂ ਨੇ ਸੋਚਿਆ ਕਿ ਇਸ ਬਿਮਾਰ ਸੰਸਥਾ ਨੂੰ ਗਲੋਂ ਲਾਹੋ ਔਰ ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸਾਡੇ ਭਰਾਵਾਂ ਨੇ ਗਲੋਂ ਲਾਹ ਦਿੱਤਾ ।

ਮੈਂ, ਡਿਪਟੀ ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਤੁਸੀ ਇਕ ਕਮੇਟੀ ਬਣਾਈ ਹੈ । ਉਹ ਕਮੇਟੀ ਸਾਰੇ ਪੰਜਾਬ ਦਾ ਦੌਰਾ ਕਰ ਰਹੀ ਹੈ । ਉਸ ਕਮੇਟੀ ਨੇ ਵੇਖਿਆ ਹੈ ਕਿ ਜੋ ਕਾਂਗਰਸ ਕਹਿੰਦੀ ਸੀ ਕਿ ਅਸੀਂ ਹਰੀਜਨਾਂ ਨੂੰ ਜ਼ਮੀਨਾਂ ਦਿੱਤੀਆਂ ਹਨ, ਅਸਲ ਵਿਚ ਉਨ੍ਹਾਂ ਵਾਸਤੇ ਜ਼ਮੀਨ ਦਾ ਨਾਮੋਨਿਸ਼ਾਨ ਵੀ ਨਹੀਂ ਹੈ । ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਲੁਧਿਆਣੇ ਤੇ ਜਲੰਧਰ ਵਿਚ ਹਰੀਜਨਾਂ ਨੂੰ 400 ਆਦਮੀਆਂ ਨੂੰ ਸੀ. ਐਮ. ਸਾਹਿਬ, ਆਪ ਜੀ ਨੇ ਪਲਾਟ ਦਿੱਤੇ ਹਨ । ਪਰ ਇਹ ਪਲਾਟ ਛੋਟੇ ਹਨ । 50 ਗਜ਼ ਪਲਾਟ ਨਾਲ ਪਰੀਵਾਰ ਦਾ ਗੁਜ਼ਾਰਾ ਨਹੀਂ ਹੁੰਦਾ, ਘਰ ਪੂਰਾ ਨਹੀਂ ਬਣ ਸਕਦਾ । ਜਿੱਥੇ ਤੁਸੀਂ ਬਾਦਲ ਸਾਹਿਬ, ਇਤਨੀਂ ਕਿਰਪਾ ਕੀਤੀ ਹੈ ਉਥੇ ਇਹ ਵੀ ਕਿਰਪਾ ਕਰ ਦਿਓ

[ਵੈਦ ਕਰਤਾਰ ਸਿੰਘ]

ਕਿ ਉਨ੍ਹਾਂ ਪਲਾਟਾਂ ਨੂੰ 100/100 ਗਜ਼ ਦੇ ਬਣਾ ਦਿਓ ਤਾਕਿ ਹਰੀਜਨ ਸੋਚਣ ਕਿ ਪੰਜਾਬ ਵਿਚ ਅਕਾਲੀ ਪਾਰਟੀ ਦਾ ਮੁੱਖ ਮੰਤਰੀ ਆਇਆ ਹੈ ਜੋ ਕਿ ਸਾਡੇ ਵਾਸਤੇ ਸਾਡੀ ਬੇਹਤਰੀ ਵਾਸਤੇ ਸੋਚ ਰਿਹਾ ਹੈ ਔਰ ਉਹ ਭਰਾ ਤੁਹਾਨੂੰ ਅਸੀਸਾਂ ਦਿੰਦੇ ਰਹਿਣਗੇ ।

ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਸੀ. ਐਮ. ਸਾਹਿਬ ਪਹਿਲਾਂ ਤਾਕਤ ਵਿਚ ਆਏ ਸਨ ਉਦੋਂ ਵੀ ਇਨ੍ਹਾਂ ਸਾਨੂੰ ਕਾਫੀ ਸਹੂਲਤਾਂ ਦਿੱਤੀਆਂ ਸਨ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿੱਥੇ ਤੁਸੀਂ ਹੋਰ ਮੇਹਰਬਾਨੀ ਕੀਤੀ ਹੈ, ਸਾਨੂੰ ਸਹੂਲਤਾਂ ਦਿੰਦੇ ਹੋ, ਉਥੇ ਇਹ ਪਲਾਟ ਵੀ ਵਧਾ ਦਿਓ ਅਤੇ ਹਰੀਜਨ ਲੋਕਾਂ ਦੀਆਂ ਖੁਸ਼ੀਆਂ ਪ੍ਰਾਪਤ ਕਰੋ ।

ਸ੍ਰੀ ਡਿਪਟੀ ਸਪੀਕਰ: ਵਾਈਂਡ ਅੱਪ ਕਰੋ ਜੀ ।

ਵੈਦ ਕਰਤਾਰ ਸਿੰਘ: ਬੱਸ ਜੀ, ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਦੋਂ ਬਾਦਲ ਸਾਹਿਬ ਸੰਨ 1969-70 ਵਿਚ ਮੁੱਖ ਮੰਤਰੀ ਬਣੇ ਸਨ, ਉਦੋਂ ਇਨ੍ਹਾਂ ਨੇ ਬਹੁਤ ਸਾਰੀਆਂ ਸ਼ਡਿਊਲਡ ਕਾਸਟਸ ਨੂੰ ਰਿਆਇਤਾਂ ਦਿੱਤੀਆਂ ਸਨ, ਹਰ ਥਾਂ ਰੈਜ਼ਰਵੇਸ਼ਨ ਵਾਸਤੇ ਆਰਡਰ ਕੀਤੇ ਸਨ ਕਿ ਹਰ ਸਟੈਪ ਤੇ ਰੈਜ਼ਰਵੇਸ਼ਨ ,ਹਰ ਕੈਟੇਗਰੀ ਵਿਚ ਰੈਜ਼ਰਵੇਸ਼ਨ ਹੋਵੇ, ਪ੍ਰੋਮੋਸ਼ਨ ਵਿਚ ਵੀ ਰੈਜ਼ਰਵੇਸ਼ਨ ਕੀਤੀ ਸੀ ਔਰ ਹੋਰ ਵੀ ਸਹੂਲਤਾਂ ਦਿੱਤੀਆਂ ਸਨ । ਇਕ ਇਨ੍ਹਾਂ ਨੇ ਹਰੀਜਨ ਲੈਂਡ ਡਿਵੈਲਪਮੈਂਟ ਅਤੇ ਫਾਇਨਾਂਸ ਕਾਰਪੋਰੇਸ਼ਨ ਬਣਾਈ, ਜਿਸ ਦੇ ਵਾਸਤੇ ਉਨ੍ਹਾਂ ਦਾ ਮੈਂ ਧੰਨਵਾਦ ਕਰਦਾ ਹਾਂ । ਇਸ ਦੇ ਨਾਲ ਹੀ ਇਹ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕਾਂਗਰਸੀਆਂ ਦਾ ਰਾਜ ਸੀ, ਗਵਰਨਰ ਸਾਹਿਬ ਦਾ ਰਾਜ ਸੀ, ਤਾਂ ਉਸ ਰਾਜ ਦੇ ਅੰਦਰ ਕਿਸੇ ਸ਼ਰਾਰਤੀ, ਫਿਰਕਾਪ੍ਰਸਤ ਔਰ ਐਂਟੀ-ਹਰੀਜਨ ਅਫਸਰ ਨੇ ਆਪਣੀ ਕਲਮ ਨਾਲ ਦਿੱਤੀਆਂ ਹੋਈਆਂ ਪ੍ਰੋਮੋਸ਼ਨਾ ਲਈ, ਤਰੱਕੀਆਂ ਲਈ, ਹਦਾਇਤਾਂ ਵਾਪਸ ਲੈ ਲਈਆਂ । ਇਸ ਲਈ ਮੈਂ ਬਾਦਲ ਸਾਹਿਬ ਨੂੰ ਨਿਮਰਤਾ ਨਾਲ ਬੇਨਤੀ ਕਰਾਂਗਾ ਕਿ ਇਨ੍ਹਾਂ ਸ਼ਡਿਊਲਡ ਕਾਸਟਸ ਵਾਸਤੇ ,ਜਿਹੜੇ ਕਿ ਆਪ ਜੀ ਦੇ ਧੰਨਵਾਦੀ ਹਨ, ਜਿਹੜੀ ਚਿੱਠੀ ਗਵਰਨਰ ਸਾਹਿਬ ਦੇ ਰਾਜ ਵੇਲੇ ਵਾਪਸ ਲਈ ਗਈ ਸੀ ਉਹ ਬਹਾਲ ਕੀਤੀ ਜਾਵੇ ਤਾਂਕਿ ਸ਼ਡਿਊਲਡ ਕਾਸਟਸ ਨੂੰ ਸੁੱਖ ਦਾ ਸਾਹ ਆਵੇ, ਉਹ ਵੀ ਤਰੱਕੀ ਦੀ ਰਾਹ ਵੇਖ ਸਕਣ ।

ਇਕ ਮੈਂ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਡਿਪਾਰਟਮੈਂਟ ਵਿਚ ਸ਼ਡਿਊਲਡ ਕਾਸ-ਟਸ ਦੀ ਬਹੁਤ ਕਮੀ ਹੈ । ਜਿਹੜੇ ਟ੍ਰੇਨਿੰਗ ਲਈ ਭਰਤੀ ਹੁੰਦੇ ਹਨ ਉਨ੍ਹਾਂ ਵਿਚ 25% ਜ਼ਰੂਰ ਸ਼ਡਿਊਲ ਡ ਕਾਸਟਸ ਲਏ ਜਾਣ । ਇਸ ਵੇਲੇ ਜੇਕਰ ਹਿਸਾਬ ਲਗਾਇਆ ਜਾਵੇ ਤਾਂ ਸਕੂਲਾਂ ਵਿਚ ਕੋਈ 11 ਹਜ਼ਾਰ ਸਾਡੇ ਆਦਮੀਆਂ ਦੀ ਘਾਟ ਹੈ । ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਮਾਸਟਰਾਂ ਵਿਚ ਸ਼ਡਿਊਲਡ ਕਾਸਟਸ ਹੋਰ ਭਰਤੀ ਕੀਤੇ ਜਾਣ ਤਾਂ ਰਿਜ਼ਰਵੇਸ਼ਨ ਪੂਰੀ ਹੁੰਦੀ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਇਹ ਘਾਟ ਪਿਛਲੇ ਤੀਹ ਸਾਲਾਂ ਤੋਂ ਚਲੀ ਆਉਂਦੀ ਹੈ । ਇਸ ਸਰਕਾਰ ਨੇ ਇਕ ਕਮੇਟੀ ਬਣਾਈ ਹੈ । ਉਸ ਕਮੇਟੀ ਨੇ ਪਿਛਲੇ ਸਾਲ ਕਈ ਸਿਫਾਰਸ਼ਾਂ ਕੀਤੀਆਂ ਸਨ । ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਸਿਫਾਰਸ਼ਾਂ ਤੇ ਸਰਕਾਰ ਅਮਲ ਕਰੇ । ਇਕ ਹੋਰ ਵੀ ਬੇਨਤੀ ਕਰਾਂਗਾ ਕਿ ਸਾਡੇ ਜਿਹੜੇ 2200/2300 ਮੁੰਡੇ ਜੇ. ਬੀ. ਟੀ. ਦੀ ਟ੍ਰੇਨਿੰਗ ਲੈ ਕੇ ਆ ਰਹੇ ਹਨ ਉਨ੍ਹਾਂ ਨੂੰ ਮਾਰਚ ਤੋਂ ਪਹਿਲਾਂ ਪਹਿਲਾਂ ਸਾਰਿਆਂ ਨੂੰ ਐਡਜਸਟ ਕਰਨਾ ਚਾਹੀਦਾ ਹੈ । ਤਾਂਕਿ ਉਹ ਵੀ ਤੁਹਾਡੀਆਂ ਮੇਹਰਬਾਨੀਆਂ ਦਾ ਲਾਭ ਉਠਾ ਸਕਣ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਹੋਰ ਕਰਾਂਗਾ ਕਿ ਪਿਛਲੀ ਵਾਰੀ ਜਦੋਂ ਮੁੱਖ ਮਤਰੀ ਜੀ ਨੂੰ ਮੈਂ ਮਿਲਿਆ ਸੀ ਉਸ ਵੇਲੇ ਸਰਦਾਰ ਬਲਵੰਤ ਸਿੰਘ ਜੀ ਖ਼ਜ਼ਾਨਾ ਮਤਰੀ ਵੀ ਉਨ੍ਹਾਂ ਦੇ ਪਾਸ ਸਨ ਤਾਂ

ਅਸੀਂ ਕਿਹਾ ਸੀ ਕਿ ਜਿਹੜੀ ਕਾਰਪੋਰੇਸ਼ਨ ਸਾਡੇ ਲਈ ਬਣਾਈ ਹੈ ਉਸ ਪਾਸ ਪੈਸੇ ਦੀ ਘਾਟ ਹੈ, ਇਸ ਲਈ ਤੁਸੀਂ ਪੰਜ ਕਰੋੜ ਤੋਂ 10 ਕਰੋੜ ਰੁਪਿਆ ਕਰ ਦਿਓ । ਉਸ ਸਮੇਂ ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਇਹ ਚੀਜ਼ ਕਰ ਦਿੱਤੀ ਜਾਵੇਗੀ । ਇਸ ਵਾਸਤੇ ਅਸੀਂ ਇਹ ਆਸ ਕਰਦੇ ਹਾਂ ਕਿ ਆਪ ਜੀ ਉਸ ਵਾਇਦੇ ਨੂੰ ਪੂਰਾ ਕਰੋਗੇ ਤਾਕਿ ਹੋਰ ਜ਼ਿਆਦਾ ਹਰੀਜਨ ਉਸ ਕਾਰਪੋਰੇਸ਼ਨ ਤੋਂ ਲਾਭ ਉਠਾ ਸਕਣ । ਉਸ ਕਾਰਪੋ-ਰੇਸ਼ਨ ਦਾ ਦਸ ਕਰੋੜ ਰੁਪਿਆ ਕਰ ਦੇਣ ।

ਇਸ ਕਾਰਪੋਰੇਸ਼ਨ ਬਾਰੇ ਇਕ ਗੱਲ ਮੈਂ ਜ਼ਰੂਰ ਬਾਦਲ ਸਾਹਿਬ ਨੂੰ ਕਹਾਂਗਾ ਕਿ ਜੋ ਉਸ ਕਾਰਪੋ-ਰੇਸ਼ਨ ਦਾ ਚੇਅਰਮੈਨ ਹੈ, ਉਹ ਕਾਂਗਰਸੀ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਹ ਬੜਾ ਹੱਥਘਟੀਆ ਆਦਮੀ ਹੈ। ਇਸ ਵਾਸਤੇ ਉਹ ਚੇਅਰਮੈਨ ਨਹੀਂ ਹੋਣਾ ਚਾਹੀਦਾ । ਉਸ ਆਦਮੀ ਨੇ ਲੁਟ ਮਚਾਈ ਹੋਈ ਹੈ ਔਰ ਕਾਰਪੋਰੇਸ਼ਨ ਦਾ ਬੇੜਾ ਗਰਕ ਕਰਕੇ ਰੱਖ ਦਿਤਾ ਹੈ। ਪਹਿਲਾਂ ਕਾਂਗਰਸ ਵੇਲੇ ਉਹ ਕਾਂਗਰਸੀਆਂ ਦਾ ਚਮਚਾ ਰਿਹਾ ਔਰ ਜਦੋਂ ਕਾਂਗਰਸ ਜਾਣ ਲੱਗੀ ਤਾਂ ਪਤਾ ਨਹੀਂ ਉਸ ਨੇ ਕੀ ਕੀਤਾ ਹੈ ਆਪਣੇ ਆਪ ਹੀ ਇਸ ਕਾਰਪੋਰੇਸ਼ਨ ਦਾ ਚੇਅਰਮੈਨ ਬਣ ਗਿਆ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਉਸ ਚੇਅਰਮੈਨ ਨੂੰ ਹਟਾ ਕੇ ਉਸ ਦੀ ਥਾਂ ਤੇ ਕੋਈ ਹੋਰ ਚੇਅਰਮੈਨ ਲਗਾਇਆ ਜਾਵੇ । ਇਹ ਗੱਲ ਸਾਡੇ ਸਾਰੇ ਮੈਂਬਰ ਚਾਹੁੰਦੇ ਹਨ । ਉਹ ਕਾਂਗਰਸੀਆਂ ਦਾ ਬਣਾਇਆ ਹੋਇਆ ਹੈ । ਇਸ ਲਈ ਉਸ ਨੂੰ ਹਟਾ ਕੇ ਕੋਈ ਹੋਰ ਚੇਅਰਮੈਨ ਲਗਾਓ ਤਾਕਿ ਸਹੀ ਮਾਹਨਿਆ ਵਿਚ ਇਹ ਸਰਕਾਰ ਸ਼ਡਿਊਲਡ ਕਾਸਟਸ ਨੂੰ ਪੈਸੇ ਦੀਆਂ ਸਹੂਲਤਾਂ ਦੇ ਸਕੇ, ਉਨ੍ਹਾਂ ਦੀਆਂ ਜ਼ਰੂਰਤਾਂ ਨੂੰ ਅਸੀਂ ਪੂਰਿਆਂ ਕਰ ਸਕੀਏ ।

ਮੈਂ ਇਤਨੀ ਬੇਨਤੀ ਕਰਦਾ ਹੋਇਆ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਬਹੁਤ ਸਾਰੀ ਹਮਦਰਦੀ ਸਾਡੇ ਨਾਲ ਹੈ। ਡਿਪਟੀ ਸਪੀਕਰ ਸਾਹਿਬ, ਜੋ ਪਾਂਧੀ ਸਾਹਿਬ ਨੇ ਗਵਰਨਰ ਸਾਹਿਬ ਦੇ ਭਾਸ਼ਣ ਲਈ ਉਨ੍ਹਾਂ ਦਾ ਧੰਨਵਾਦ ਦਾ ਮਤਾ ਹਾਊਸ ਦੇ ਸਾਹਮਣੇ ਰੱਖਿਆ ਹੈ ,ਮੈਂ ਉਸ ਦੀ ਪੂਰੀ ਸਪੋਰਟ ਕਰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਨਿਮਰਤਾ ਨਾਲ ਬੇਨਤੀ ਕਰਦਾ ਹਾਂ ਕਿ ਇਹ ਮਤਾ ਸਰਵਸੰਮਤੀ ਨਾਲ ਪਾਸ ਕਰੀਏ ਅਤੇ ਉਨ੍ਹਾਂ ਦਾ ਧੰਨਵਾਦ ਕਰੀਏ । ਇਤਨੀਆਂ ਗੱਲਾਂ ਕਰਕੇ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਜੀ ਪਾਸੋਂ ਖਿਮਾਂ ਮੰਗਦਾ ਹਾਂ ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸ੍ਰੀ ਹੁਕਮ ਚੰਦ ਨੂੰ ਕਾਲ ਅਪਾਨ ਕੀਤਾ)

**ਚੌਧਰੀ ਸੁੰਦਰ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਅਰਜ਼ ਕੀਤੀ ਸੀ ਅਤੇ ਤੁਸੀਂ ਕਿਹਾ ਸੀ ਕਿ ਟਾਈਮ ਦਿੱਤਾ ਜਾਵੇਗਾ, ਪਰ ਮੈਨੂੰ ਟਾਈਮ ਨਹੀਂ ਮਿਲਿਆ ।

**ਸ੍ਰੀ ਡਿਪਟੀ ਸਪੀਕਰ:** ਨਿਵੇਦਨ ਹੈ ਕਿ ਕੱਲ੍ਹ ਮੈਂ ਕਿਹਾ ਸੀ ਕਿ ਕੋਸ਼ਿਸ਼ ਕਰਾਂਗੇ । ਲੇਕਿਨ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਤੁਹਾਡੀ ਪਾਰਟੀ ਦਾ ਜਿੰਨਾ ਟਾਈਮ ਬਣਦਾ ਸੀ ਉਸ ਨਾਲੋਂ 10-12 ਮਿੰਟ ਤੁਸੀਂ ਜ਼ਿਆਦਾ ਲੈ ਚੁੱਕੇ ਹੋ । (ਵਿਘਨ) ਇਸ ਗੱਲ ਤੇ ਬਹਿਸ ਨਾ ਕਰੋ । ਮੈਂ ਫਿਰ ਵੀ ਕੋਸ਼ਿਸ਼ ਕਰਾਂਗਾ ।

**ਡਾਕਟਰ ਕੇਵਲ ਕ੍ਰਿਸ਼ਨ:** ** ** ** ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਓ। ਤੁਸੀਂ ਪਹਿਲੇ ਹੀ ਟਾਈਮ ਜ਼ਿਆਦਾ ਲੈ ਚੁਕੇ ਹੋ । ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ ।

---

**Expunged as ordered by the Chair.

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਅਸੀਂ ਉਠਦੇ ਹਾਂ ਤੁਹਾਡਾ ਧਿਆਨ ਸਾਡੇ ਵਲ ਨਹੀਂ ਹੁੰਦਾ, ਸਾਹਮਣੇ ਬੈਠੇ ਮੈਂਬਰਾਂ ਵਲ ਹੀ ਧਿਆਨ ਹੁੰਦਾ ਹੈ। ਬੇਨਤੀ ਹੈ ਕਿ ਸਾਡੇ ਵਲ ਵੀ ਧਿਆਨ ਕੀਤਾ ਕਰੋ।

**ਸ੍ਰੀ ਡਿਪਟੀ ਸਪੀਕਰ:** ਧਿਆਨ ਤੁਹਾਡੇ ਵਲ ਹੀ ਹੁੰਦਾ ਹੈ। ਅਜਿਹੀ ਕੋਈ ਗਲ ਨਹੀਂ।

**ਸ੍ਰੀ ਹੁਕਮ ਚੰਦ** (ਕਪੂਰਥਲਾ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਜਿਹੜਾ ਐਡਰਸ ਗਵਰਨਰ ਸਾਹਿਬ ਨੇ ਇਥੇ ਕੀਤਾ ਹੈ, ਇਸ ਵਿਚ ਜੋ ਸਭ ਤੋਂ ਵੱਧ ਵੇਖਣ ਵਾਲੀ ਗਲ ਹੈ ਉਹ ਇਹ ਹੈ 'ਵਿਸ਼ਵਾਸ' ਜਿਹੜਾ ਕਿ ਪੰਜਾਬ ਦੀ ਜਨਤਾ ਨੇ ਇਸ ਸਰਕਾਰ ਤੋਂ ਪਾਇਆ ਹੈ। ਸਾਡੀ ਸਰਕਾਰ ਦੇ ਆਉਣ ਤੋਂ ਪਹਿਲਾਂ ਪੰਜਾਬ ਦੇ ਵਿਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਲੋਕਾਂ ਦਾ ਸਰਕਾਰ ਤੇ ਵਿਸ਼ਵਾਸ ਉੱਠ ਗਿਆ ਸੀ। ਐਮਰਜੈਂਸੀ ਦੇ ਦਿਨਾਂ ਵਿਚ ਲੋਕਾਂ ਨੂੰ ਫੜਿਆ ਗਿਆ ਅਤੇ ਧਮਕੀਆਂ ਦਿੱਤੀਆਂ ਗਈਆਂ, ਇਸ ਕਾਰਨ ਲੋਕਾਂ ਨੂੰ ਸਰਕਾਰ ਤੇ ਵਿਸ਼ਵਾਸ ਹੀ ਨਹੀਂ ਰਿਹਾ। ਲੋਕਾਂ ਨੂੰ ਹਨੇਰਾ ਹੀ ਹਨੇਰਾ ਨਜ਼ਰ ਆਉਣ ਲਗਾ। ਲੋਕਾਂ ਨੂੰ ਇਹ ਵਿਸ਼ਵਾਸ ਹੀ ਨਾ ਰਿਹਾ ਕਿ ਕਦੇ ਕੋਈ ਚੰਗੀ ਸਰਕਾਰ ਆਏਗੀ ਔਰ ਉਨ੍ਹਾਂ ਦਾ ਇਹ ਹਨੇਰਾ ਦੂਰ ਹੋਵੇਗਾ। ਇਸ ਸਰਕਾਰ ਨੇ ਆਉਣ ਤੋਂ ਬਾਅਦ ਸਭ ਤੋਂ ਪਹਿਲੇ ਲੋਕਾਂ ਨੂੰ ਆਪਣਾ ਵਿਸ਼ਵਾਸ ਦਿੱਤਾ, ਪੰਜਾਬ ਦੀ ਜਨਤਾ ਨੇ ਇਹ ਮਹਿਸੂਸ ਕੀਤਾ ਕਿ ਹੁਣ ਪੰਜਾਬ ਅੱਗੇ ਵੱਧੇਗਾ। ਔਰ ਇਸ ਸਰਕਾਰ ਦੇ ਆਉਣ ਤੋਂ ਬਾਅਦ ਲਗਾਤਾਰ ਪੰਜਾਬ ਤਰੱਕੀ ਕਰ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਇਥੇ ਸੀ ਅਤੇ ਅਸੀਂ ਆਪੋਜ਼ੀਸ਼ਨ ਵਿਚ ਹੁੰਦੇ ਸੀ ਤਾਂ ਜਦੋਂ ਮਹਿੰਗਾਈ ਬਾਰੇ ਕਿਹਾ ਜਾਂਦਾ ਸੀ ਜਾਂ ਸਵਾਲ ਪੁਛਦੇ ਸੀ ਤਾਂ ਇਨ੍ਹਾਂ ਵਲੋਂ ਇਹ ਜਵਾਬ ਦਿੱਤਾ ਜਾਂਦਾ ਸੀ ਕਿ ਇਹ ਮਹਿੰਗਾਈ ਸਿਰਫ਼ ਪੰਜਾਬ ਵਿਚ ਹੀ ਨਹੀਂ, ਇਹ ਸਾਰੇ ਮੁਲਕਾਂ ਵਿਚ ਹੋ ਰਹੀ ਹੈ, ਸਾਰੀ ਦੁਨੀਆਂ ਵਿਚ ਹੋ ਰਹੀ ਹੈ। ਇਸ ਲਈ ਇਸ ਦੀ ਰੋਕਥਾਮ ਦਾ ਕੋਈ ਇਲਾਜ ਨਹੀਂ ਹੋ ਸਕਦਾ। ਇਸ ਨੂੰ ਕੋਈ ਰੋਕ ਨਹੀਂ ਸਕਦਾ। ਪਰ ਹੁਣ ਜਦੋਂ ਦੀ ਸਾਡੀ ਸਰਕਾਰ ਆਈ ਹੈ ਇਹ ਸਾਬਤ ਹੋ ਗਿਆ ਹੈ ਕਿ ਇਹ ਮਹਿੰਗਾਈ ਰੁੱਕ ਸਕਦੀ ਹੈ ਜੇ ਜਨਤਾ ਦੀ ਠੀਕ ਤਰ੍ਹਾਂ ਸੇਵ ਕੀਤੀ ਜਾਵੇ, ਕਮਜ਼ੋਰ ਵਰਗ ਨੂੰ ਧਿਆਨ ਵਿਚ ਰੱਖ ਕੇ ਨੀਤੀਆਂ ਬਣਾਈਆਂ ਜਾਣ। ਅੱਜ ਮਹਿੰਗਾਈ ਕਿਸ ਤਰ੍ਹਾਂ ਰੁਕ ਗਈ ਹੈ? ਹੁਣ ਇਹ ਕਾਂਗਰਸੀ ਮੈਂਬਰ ਕਹਿੰਦੇ ਹਨ ਕਿ ਰੇਟ ਸਸਤੇ ਹੋ ਗਏ ਹਨ, ਆਲੂਆਂ ਦਾ ਰੇਟ ਗਿਰ ਗਿਆ ਹੈ, ਹੋਰ ਚੀਜ਼ਾਂ ਦੇ ਰੇਟ ਗਿਰ ਰਹੇ ਹਨ, ਇਨ੍ਹਾਂ ਦੇ ਭਾਅ ਵਧਾਉਣੇ ਚਾਹੀਦੇ ਹਨ। ਜਿਹੜਾ ਕੰਮ ਇਹ ਨਹੀਂ ਸੀ ਕਰ ਸਕਦੇ ਉਹ ਹੁਣ ਹੋ ਗਿਆ ਹੈ। ਸਾਡੀ ਸਰਕਾਰ ਨੇ ਮਹਿੰਗਾਈ ਘੱਟ ਕਰਕੇ ਵਿਖਾਈ ਹੈ। ਅੱਜ ਸਾਡੇ ਸਾਹਮਣੇ ਸਵਾਲ ਇਹ ਹੈ ਕਿ ਅਨਾਜ ਨੂੰ ਕਿਥੇ ਰਖਿਆ ਜਾਵੇ, ਸਬਜ਼ੀਆਂ ਨੂੰ ਕਿਥੇ ਰਖਿਆ ਜਾਵੇ, ਹੋਰ ਮੁਲਕਾਂ ਵਿਚ ਸਬਜ਼ੀਆਂ ਕਿਥੇ ਭੇਜੀਆਂ ਜਾਣ, ਸਟੋਰ ਕਿਸ ਤਰ੍ਹਾਂ ਕੀਤਾ ਜਾਵੇ ਔਰ ਇਨ੍ਹਾਂ ਚੀਜ਼ਾਂ ਨੂੰ ਬਾਹਰ ਭੇਜਣ ਵਾਸਤੇ ਗਾਹਕ ਲਭੇ ਜਾ ਰਹੇ ਹਨ......

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ:** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਬੈਠ ਜਾਓ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਸ੍ਰੀ ਹੁਕਮ ਚੰਦ**: ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਮਿਹਨਤ ਕਰਕੇ ਖੇਤਾਂ ਵਿਚ ਪਰੋਡਕਸ਼ਨ ਵਧਾਈ ਹੈ । ਮੇਰੇ ਕਹਿਣ ਦਾ ਭਾਵ ਇਹ ਸੀ ਕਿ ਜਦੋਂ ਦੀ ਸਾਡੀ ਸਰਕਾਰ ਆਈ ਹੈ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਆ ਗਿਆ ਹੈ । ਪੰਜਾਬ ਸਰਕਾਰ ਨੇ ਮਿਹਨਤ ਕਰਕੇ ਖੇਤਾਂ ਵਿਚ ਪੈਦਾਵਾਰ ਐਨੀ ਵਧਾਈ ਹੈ ਜਿਹੜਾ ਕਿ ਸਾਰੇ ਦੇਸ਼ ਵਿਚ ਇਕ ਰਿਕਾਰਡ ਹੈ । ਇਸ ਸਬੰਧ ਵਿਚ ਮੈਂ ਬਾਦਲ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਉਨ੍ਹਾਂ ਦੀ ਉਪਜ ਦਾ ਪੂਰਾ ਭਾਅ ਦਿਵਾਉਣ ਦੀ ਕੋਸ਼ਿਸ਼ ਕਰਨ, ਕਿਤੇ ਕਿਸੇ ਵੇਲੇ ਜ਼ਿਮੀਦਾਰ ਇਹ ਨਾ ਸੋਚਣ ਲਗ ਪਵੇ ਕਿ ਜਿਹੜੀ ਚੀਜ਼ ਮੈਂ ਪੈਦਾ ਕਰਨੀ ਹੈ ਉਸ ਦਾ ਰੇਟ ਮੈਨੂੰ ਪੂਰਾ ਨਹੀਂ ਮਿਲੇਗਾ । ਇਸ ਵਲ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਪੰਜਾਬ ਦੇ ਕਿਸਾਨ ਨੂੰ ਇਹ ਵਿਸ਼ਵਾਸ ਦਿਵਾਉਣਾ ਚਾਹੀਦਾ ਹੈ ਕਿ ਜੋ ਉਹ ਪੈਦਾ ਕਰੇਗਾ ਉਸ ਦੀ ਕੀਮਤ ਉਸ ਨੂੰ ਪੂਰੀ ਮਿਲੇਗੀ । ਜਿਸ ਤਰ੍ਹਾਂ ਆਲੂਆਂ ਦੇ ਬਾਰੇ ਗਲ ਹੋਈ ਹੈ, ਇਸ ਦੇ ਰੇਟ ਦਾ ਪੂਰਾ ਇੰਤਜ਼ਾਮ ਕਰਨਾ ਚਾਹੀਦਾ ਹੈ । ਸਾਡਾ ਕਿਸਾਨ ਬਹੁਤ ਮਿਹਨਤ ਕਰਦਾ ਹੈ ਉਹ ਇਸ ਵਿਸ਼ਵਾਸ ਤੇ ਮਿਹਨਤ ਕਰਦਾ ਹੈ ਕਿ ਉਸ ਨੂੰ ਉਸ ਦੀ ਉਪਜ ਦਾ ਪੂਰਾ ਭਾਅ ਮਿਲੇਗਾ । ਕਿਸਾਨ ਦਾ ਵਿਸ਼ਵਾਸ ਹੀ ਸਾਡੀ ਪੰਜਾਬ ਦੀ ਜਨਤਾ ਦਾ ਵਿਸ਼ਵਾਸ ਹੈ । ਇਸ ਲਈ ਇਸ ਵਿਸ਼ਵਾਸ ਨੂੰ ਹੁਣ ਖਤਮ ਨਹੀਂ ਕਰਨਾ ਚਾਹੀਦਾ । ਸਾਨੂੰ ਇਹ ਵਿਸ਼ਵਾਸ ਬਣਾਈ ਰੱਖਣਾ ਚਾਹੀਦਾ ਹੈ ।

ਮੈਂ ਕਾਂਗਰਸੀ ਵੀਰਾਂ ਦੀ ਗੱਲ ਕਰਦਾ ਹਾਂ ਕਿ ਇਨ੍ਹਾਂ ਦੇ ਵੇਲੇ ਲੋਕਾਂ ਦੀ ਕੀ ਹਾਲਤ ਸੀ? ਇਕ ਵਾਰ ਮੈਂ ਰੇਲ ਵਿਚ ਸਫ਼ਰ ਕਰ ਰਿਹਾ ਸੀ ਅਤੇ ਇਕ ਸਟੇਸ਼ਨ ਤੇ ਗੱਡੀ ਰੁਕੀ ਅਤੇ ਮੈਂ ਬਹਿਰੇ ਤੋਂ ਖਾਣਾ ਮੰਗਵਾਇਆ । ਮੈਂ ਉਸ ਸਟੇਸ਼ਨ ਤੇ ਵੇਖਿਆ ਕਿ ਕਈ ਆਦਮੀਆਂ ਵਿਚ ਝਗੜਾ ਹੋ ਰਿਹਾ ਹੈ । ਮੈਂ ਬੜਾ ਹੈਰਾਨ ਸੀ ਕਿ ਇਹ ਝਗੜਾ ਕਿਉਂ ਹੋ ਰਿਹਾ ਹੈ । ਜਦੋਂ ਬਹਿਰਾ ਆਇਆ ਤਾਂ ਮੈਂ ਉਸ ਨੂੰ ਪੁੱਛਿਆ ਕਿ ਬਾਹਰ ਝਗੜਾ ਕਿਉਂ ਹੋ ਰਿਹਾ ਸੀ ? ਬਹਿਰਾ ਮੈਨੂੰ ਕਹਿਣ ਲਗਾ ਕਿ ਜਦੋਂ ਮੈਂ ਰੋਟੀ ਲੈਕੇ ਅੰਦਰ ਤੁਹਾਡੇ ਕੋਲ ਆਉਣ ਲਗਾ ਤਾਂ ਉਹ ਕਹਿਣ ਲਗਾ ਕਿ ਜਿਹੜਾ ਭੋਜਨ ਬੱਚ ਜਾਵੇ ਉਹ ਸਾਨੂੰ ਦੇਣਾ । ਇਸ ਕਰਕੇ ਉਹ ਆਪਸ ਵਿਚ ਲੜ ਰਹੇ ਸਨ । ਇਕ ਕਹਿੰਦਾ ਸੀ ਕਿ ਬਚਿਆ ਹੋਇਆ ਭੋਜਨ ਮੈਨੂੰ ਮਿਲੇ ਅਤੇ ਦੂਜਾ ਕਹਿੰਦਾ ਸੀ ਕਿ ਇਹ ਬਚਿਆ ਹੋਇਆ ਭੋਜਨ ਮੈਨੂੰ ਮਿਲੇ । ਉਹ ਬਹਿਰੇ ਕੋਲੋਂ ਇਹ ਪੁੱਛਦੇ ਸਨ ਕਿ ਇਹ ਬਚਿਆ ਹੋਇਆ ਭੋਜਨ ਕਿਸ ਨੂੰ ਦੇਵੇਗਾ । ਇਹ ਹਾਲਤ ਸੀ ਉਸ ਵੇਲੇ, ਜਿਸ ਵੇਲੇ ਇਨ੍ਹਾਂ ਦਾ ਰਾਜ ਸੀ । ਪਰੰਤੂ ਅੱਜ ਦੇਸ਼ ਖੁਸ਼ਹਾਲ ਹੋ ਰਿਹਾ ਹੈ...(ਵਿਘਨ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ ** ** **)

**ਸ੍ਰੀ ਡਿਪਟੀ ਸਪੀਕਰ** : ਇਹ ਮੈਂਬਰ ਸਾਹਿਬਾਨ ਜੋ ਬਗੈਰ ਪਰਮਿਸ਼ਨ ਦੇ ਬੈਠੇ ਬੈਠੇ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**ਸ੍ਰੀ ਹੁਕਮ ਚੰਦ**: ਸੋ ਮੈਂ ਦਸਦਾ ਹਾਂ ਕਿ ਸਾਡੇ ਪੰਜਾਬ ਨੇ ਤਰੱਕੀ ਕੀਤੀ ਹੈ । ਜਦੋਂ ਦੀ ਸਾਡੀ ਸਰਕਾਰ ਆਈ ਹੈ ਹਰ ਪੱਖ ਵਲ ਤਰੱਕੀ ਹੋਈ ਹੈ । ਪਿੰਡਾਂ ਵਿਚ ਵੀ ਸ਼ਹਿਰਾਂ ਵਰਗੀਆਂ ਹੀ ਸਹੂਲਤਾਂ ਦਿਤੀਆਂ ਜਾ ਰਹੀਆਂ ਹਨ । ਪਹਿਲੇ ਜਿਹੜੇ ਦਿਹਾਤੀ ਪਿੰਡ ਛੱਡ ਕੇ ਸ਼ਹਿਰਾਂ ਵਿਚ ਆਉਣਾ ਚਾਹੁਦੇ ਸੀ ਅੱਜ ਉਹ ਇਹ ਨਹੀਂ ਚਾਹੁੰਦੇ । ਪਿੰਡਾਂ ਵਿਚ ਹੀ ਰਹਿਣਾ ਚਾਹੁੰਦੇ ਹਨ । ਹੁਣ ਪਿੰਡਾਂ ਵਿਚ ਅਬਾਦੀ ਵੱਧ ਰਹੀ ਹੈ । ਪਿੰਡਾਂ ਨੂੰ ਸੈਮੀ ਸਿਟੀ ਬਣਾਇਆ ਜਾ ਰਿਹਾ ਹੈ ਔਰ ਜਿਹੜੇ ਪਿੰਡ ਛੱਡ ਕੇ ਸ਼ਹਿਰਾਂ ਵਿਚ ਚਲੇ ਗਏ ਸਨ ਉਹ ਹੁਣ ਫਿਰ ਪਿੰਡਾਂ ਵਿਚ ਆ ਰਹੇ ਹਨ ।

**Not recorded as ordered by the Chair.

[ਸ੍ਰੀ ਹੁਕਮ ਚੰਦ]

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਰਪੰਚਾਂ ਦੀ ਚੋਣ ਦਾ ਬਿਲ ਇਥੇ ਆਇਆ ਸੀ ਤਾਂ ਇਹ ਕਾਂਗਰਸੀ ਵੀਰ ਕਹਿੰਦੇ ਸਨ ਕਿ ਇਸ ਢੰਗ ਨਾਲ ਸਰਪੰਚ ਚੁਣਨ ਨਾਲ ਹਰੀਜਨ ਸਰਪੰਚ ਨਹੀਂ ਬਣ ਸਕਣਗੇ। ਪਰ ਨਤੀਜਾ ਇਹ ਨਿਕਲਿਆ ਹੈ ਕਿ ਅੱਗੇ ਨਾਲੋਂ ਵੱਧ ਹਰੀਜਨ ਸਰਪੰਚ ਬਣੇ ਹਨ। ਜਿਹੜੀ ਪਿਛੇ 30 ਸਾਲਾਂ ਦੀ ਬਿਮਾਰੀ ਪਿੰਡਾਂ ਵਿਚ ਪਈ ਹੋਈ ਸੀ ਉਹ ਸਾਡੀ ਸਰਕਾਰ ਨੇ ਬਾਹਰ ਕੱਢ ਦਿੱਤੀ ਹੈ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਕਾਂਗਰਸੀ ਵੀਰਾਂ ਨੇ ਸਾਰੇ ਪੰਜਾਬ ਵਿਚ ਫੁੱਟ ਪਾਈ ਹੋਈ ਸੀ। ਪੰਜਾਬੀ ਨੂੰ ਪੰਜਾਬੀ ਨਾਲ ਲੜਾਉਣਾ ,ਸ਼ਹਿਰੀ ਨੂੰ ਦਿਹਾਤੀ ਨਾਲ ਲੜਾਉਣਾ, ਇਹ ਇਨ੍ਹਾਂ ਨੇ ਤਰੀਕਾ ਅਖਤਿਆਰ ਕੀਤਾ ਹੋਇਆ ਸੀ। ਪਿਛਲੇ 30 ਸਾਲਾਂ ਵਿਚ ਇਹ ਲੋਕਾਂ ਵਿਚ ਫੁੱਟ ਹੀ ਪਾਉਂਦੇ ਰਹੇ। ਇਨ੍ਹਾਂ ਨੇ ਇਸ ਰਾਜ ਦੇ ਵਿਚ ਕਾਫੀ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ ਸੀ ਅਤੇ ਕਰਦੇ ਰਹਿੰਦੇ ਹਨ ਪਰ ਸਾਡੀ ਸਰਕਾਰ ਨੇ ਸੂਝ ਬੂਝ ਦੇ ਨਾਲ ਇਸ ਤਰ੍ਹਾਂ ਦੀ ਫੁੱਟ ਨੂੰ ਪੈਦਾ ਨਹੀਂ ਹੋਣ ਦਿੱਤਾ। ਇਹ ਫੁੱਟ ਪਾ ਕੇ ਗੜਬੜ ਕਰਵਾਉਣਾ ਚਾਹੁੰਦੇ ਸਨ ਲੇਕਿਨ ਮੇਰੀ ਸਰਕਾਰ ਨੇ ਇਨ੍ਹਾਂ ਤਾਕਤਾਂ ਨੂੰ ਪਨਪਣ ਤੋਂ ਰੋਕਿਆ ਹੈ। ਇਹ ਆਪੋਜ਼ੀਸ਼ਨ ਵਾਲੇ ਭਰਾਵਾਂ ਨੇ ਰਸਤੇ ਦੇ ਵਿਚ ਕਾਫੀ ਰੁਕਾਵਟਾਂ ਪਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਮੈਂ ਕਹਾਂਗਾ ਕਿ ਇਨ੍ਹਾਂ ਫੁੱਟ ਪਾਉਣ ਵਾਲੀਆਂ ਤਾਕਤਾਂ ਨੂੰ ਪਨਪਣ ਨਹੀਂ ਦੇਣਾ ਚਾਹੀਦਾ ਔਰ ਰਾਜ ਦੇ ਵਿਚ ਰਹਿਣ ਨਹੀਂ ਦੇਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ:** ਸੇਠ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰ ਦਿਓ।

**ਸ੍ਰੀ ਹੁਕਮ ਚੰਦ:** ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਥੋੜ੍ਹਾ ਜਿਹਾ ਵਕਤ ਲੈ ਕੇ ਖਤਮ ਕਰਨ ਵਾਲਾ ਹਾਂ। ਇਸ ਹਾਊਸ ਦੇ ਵਿਚ ਮਾਲੀ ਅਧਿਕਾਰਾਂ ਦੇ ਬਾਰੇ ਅਤੇ ਅਟਾਨੋਮੀ ਦੇ ਬਾਰੇ ਕਾਫੀ ਮੈਂਬਰ ਸਾਹਿਬਾਨ ਵਲੋਂ ਜ਼ਿਕਰ ਕੀਤਾ ਗਿਆ ਹੈ ਪਰ ਮੇਰੀ ਪਾਰਟੀ ਨੇ ਬੜੇ ਖੁਲ੍ਹੇ ਤੌਰ ਤੇ ਆਪਣੇ ਵਿਚਾਰ ਪ੍ਰਗਟ ਕਰ ਦਿੱਤੇ ਹਨ; ਇਸ ਦੇ ਵਿਚ ਕਿਸੇ ਨੂੰ ਸ਼ੱਕ ਨਹੀਂ ਹੋਣਾ ਚਾਹੀਦਾ। ਹੁਣ ਪੰਜਾਬ ਦੇ ਵਿਚ ਜਿਹੜਾ ਸਭ ਤੋਂ ਵੱਡਾ ਮਸਲਾ ਮੈਂ ਸਮਝਦਾ ਹਾਂ ਉਹ ਮਿਲਾਵਟ ਦਾ ਹੈ ਜਿਸ ਨੂੰ ਰੋਕਣ ਦੀ ਲੋੜ ਹੈ ਕਿਉਂਕਿ ਜਿਹੜੇ ਮਿਲਾਵਟ ਕਰਨ ਵਾਲੇ ਹਨ ਉਹ ਸਾਡੇ ਇਨਸਪੈਕਟਰਾਂ ਨੂੰ ਨਾਲ ਮਿਲਾ ਕੇ ਇਹ ਕੰਮ ਕਰ ਰਹੇ ਹਨ ਅਤੇ ਉਨ੍ਹਾਂ ਨੂੰ ਮਹੀਨਾ ਭਰਦੇ ਹਨ ਅਤੇ ਉਨ੍ਹਾਂ ਨੂੰ ਰਿਸ਼ਵਤ ਦੇ ਕੇ ਉਹ ਆਪਣਾ ਧੰਦਾ ਕਰ ਰਹੇ ਹਨ ਜਿਸ ਦੇ ਨਾਲ ਪੰਜਾਬ ਦੀ ਜਨਤਾ ਦੀ ਸਿਹਤ ਖਰਾਬ ਹੋ ਰਹੀ ਹੈ। ਪਿਛਲੀ ਸਰਕਾਰ ਇਹ ਕਰਦੀ ਰਹੀ ਹੈ ਪਰ ਹੁਣ ਦੀ ਸਰਕਾਰ ਨੂੰ ਇਸ ਨੂੰ ਚੈਲੰਜ ਮੰਨ ਕੇ ਮੁਕਾਬਲਾ ਕਰਨਾ ਚਾਹੀਦਾ ਹੈ ਕਿਉਂਕਿ ਇਹ ਦਿਨੋਂ ਦਿਨ ਵਧਦੀ ਜਾ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਜਿਤਨੇ ਡਰਗਜ਼ ਅਤੇ ਫੂਡ ਇੰਸ-ਪੈਕਟਰਜ਼ ਹਨ ਉਹ ਸਾਰੇ ਬਿਜ਼ਨਸਮੈਨਾਂ ਨਾਲ ਮਿਲੇ ਹੋਏ ਹਨ ਅਤੇ ਰਿਸ਼ਵਤ ਲੈਂਦੇ ਹਨ। ਪੰਜਾਬ ਦੀ ਜਨਤਾ ਦੀ ਸਿਹਤ ਬਰਕਰਾਰ ਰੱਖਣ ਦੇ ਵਾਸਤੇ ਇਸ ਮਿਲਾਵਟ ਦਾ ਰੋਕਣਾ ਬੜਾ ਲਾਜ਼ਮੀ ਹੈ। ਮੇਰੇ ਹਲਕੇ ਵਿਚ ਹਮੀਰਾ ਡਿਸਟਿਲਰੀ ਵਾਲੇ ਸ਼ਰਾਬ ਕੱਢਦੇ ਹਨ, ਉਨ੍ਹਾਂ ਦੀ ਮਨੇਜਮੈਂਟ ਦਾ ਮੈਨੇਜਿੰਗ ਡਾਇਰੈਕਟਰ ਸ਼ਰਾਬ ਦੇ ਵਿਚ ਮਿਲਾਵਟ ਕਰਦਾ ਹੈ। ਉਹ ਸ਼ਰਾਬ ਨੂੰ ਸਬ-ਸਟੈਂਡਰਡ ਬਣਾ ਕੇ ਲੋਕਾਂ ਨੂੰ ਵੇਚ ਰਿਹਾ ਹੈ ਅਤੇ ਸ਼ਰਾਬ ਦੇ ਵਿਚ ਘਟੀਆ ਕਿਸਮ ਦਾ ਕੈਮੀਕਲ ਅਤੇ ਰਾਅ ਮੈਟੀਰੀਅਲ ਯੂਜ਼ ਕੀਤਾ ਜਾ ਰਿਹਾ ਹੈ ਜਿਸ ਨਾਲ ਸ਼ਰਾਬ ਨੂੰ ਸਬ-ਸਟੈਂਡਰਡ ਬਣਾਇਆ ਜਾ ਰਿਹਾ ਹੈ ਅਤੇ ਲੋਕਾਂ ਨੂੰ ਸਪਲਾਈ ਕੀਤੀ ਜਾ ਰਹੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਸ਼ਰਾਬ ਇਕ ਮਾੜੀ ਚੀਜ਼ ਹੈ ਲੇਕਿਨ ਜਿਹੜੀ ਚੀਜ਼ ਸਪਲਾਈ ਕੀਤੀ ਜਾਂਦੀ ਹੈ ਉਹ ਤਾਂ ਚੰਗੀ ਕਿਸਮ ਦੀ ਹੋਣੀ ਚਾਹੀਦੀ ਹੈ ਤਾਕਿ ਲੋਕਾਂ ਦੀ ਸਿਹਤ ਤੇ ਬੁਰਾ ਅਸਰ ਨਾ ਪਵੇ ਪਰ ਇਸ ਵੱਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ।

ਸਰਕਾਰ ਨੂੰ ਉਸ ਦਾ ਲਾਇਸੈਂਸ ਕੈਂਸਲ ਕਰ ਦੇਣਾ ਚਾਹੀਦਾ ਹੈ ਔਰ ਮਿਲਾਵਟ ਦੇ ਖਿਲਾਫ਼ ਕਾਰਵਾਈ ਕਰਨੀ ਚਾਹੀਦੀ ਹੈ । (ਘੰਟੀ)

ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਉੱਚੀਆਂ ਕਲਾਸਾਂ ਦੇ ਵਿਚ ਪੰਜਾਬੀ ਅਤੇ ਹਿੰਦੀ ਮੀਡੀਅਮ ਰੱਖਣਾ ਚਾਹੀਦਾ ਹੈ ਔਰ ਅੰਗਰੇਜ਼ੀ ਨੂੰ ਖਤਮ ਕਰਨਾ ਚਾਹੀਦਾ ਹੈ । ਹਾਲੇ ਵੀ ਸਾਡੀਆਂ ਤਿੰਨ ਯੂਨੀ-ਵਰਸਿਟੀਜ਼ ਦੇ ਵਿਚ ਹਾਈ ਕਲਾਸਿਜ਼ ਦੇ ਵਿਚ ਇੰਗਲਿਸ਼ ਮੀਡੀਅਮ ਹੀ ਚਲਦਾ ਹੈ । ਕੋਈ ਵੀ ਪੰਜਾਬੀ ਅਤੇ ਹਿੰਦੀ ਮੀਡੀਅਮ ਨਹੀਂ ਰੱਖ ਸਕਦਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਤਿੰਨ ਯੂਨੀਵਰਸਿਟੀਆਂ ਨੂੰ ਰਲ ਕੇ, ਆਪਸ ਵਿਚ ਕੋਆਰਡੀਨੇਸ਼ਨ ਕਰਕੇ ਪੰਜਾਬੀ ਅਤੇ ਹਿਦੀ ਨੂੰ ਵਿਕਾਸ ਦੇ ਪੱਧਰ ਤੇ ਲਿਆਉਣ ਲਈ ਉਚੇਚੇ ਕਦਮ ਚੁੱਕਣੇ ਚਾਹੀਦੇ ਹਨ ।

ਇਸ ਦੇ ਨਾਲ ਹੀ ਸਾਡੀ ਸਰਕਾਰ ਨੇ ਮਾਡਲ ਸਕੂਲ ਖੋਲ੍ਹਣ ਦਾ ਐਲਾਨ ਕੀਤਾ ਹੈ, ਇਸ ਦੇ ਖੋ-ਲ੍ਹਣ ਵਿਚ ਮੈਨੂੰ ਬੜੀ ਖੁਸ਼ੀ ਹੈ । ਪਰ ਮੈਨੂੰ ਇਕ ਖਦਸ਼ਾ ਇਹ ਹੈ ਕਿ ਇਨ੍ਹਾਂ ਮਾਡਲ ਸਕੂਲਾਂ ਵਿਚ ਜਿਹੜੇ ਪਿੰਡਾਂ ਵਿਚ ਖੋਲ੍ਹੇ ਜਾ ਰਹੇ ਹਨ ਉਨ੍ਹਾਂ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਈ ਜਾਵੇਗੀ । ਮੈਂ ਕਹਿੰਦਾ ਹਾਂ ਕਿ ਅੰਗਰੇਜ਼ੀ ਦੀ ਥਾਂ ਤੇ ਉਨ੍ਹਾਂ ਨੂੰ ਹਿੰਦੀ ਅਤੇ ਪੰਜਾਬੀ ਭਾਸ਼ਾ ਪੜ੍ਹਾਈ ਜਾਵੇ ਕਿਉਂਕਿ ਇਹ ਸਾਡੀਆਂ ਮਾਤਰੀ-ਭਾਸ਼ਾਵਾਂ ਹਨ ਅਤੇ ਪੰਜਾਬੀ ਪੰਜਾਬ ਦੀ ਬੋਲੀ ਹੈ । (ਤਾੜੀਆਂ)

ਇਕ ਗੱਲ ਮੈਂ ਹੋਰ ਇਥੇ ਕਰਨੀ ਚਾਹੁਦਾ ਹਾਂ ਕਿ ਇਥੇ ਕੁਝ ਵਿਰੋਧੀ ਧਿਰ ਦੇ ਮੈਂਬਰਾਂ ਵਲੋਂ ਆਰ. ਐਸ. ਐਸ. ਬਾਰੇ ਕਾਫੀ ਕੁਝ ਕਿਹਾ ਜਾ ਰਿਹਾ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਆਰਗੇਨਾਈਜੇਸ਼ਨ ਨੌਜਵਾਨਾਂ ਵਿਚ ਦੇਸ਼ ਭਗਤੀ ਦਾ ਜਜ਼ਬਾ ਅਤੇ ਕਰੈਕਟਰ ਬਿਲਡ ਕਰਨ ਵਾਲੀ ਸੰਸਥਾ ਹੈ । ਇਸ ਦੇ ਵਿਚ ਤੁਹਾਨੂੰ ਕਿਉਂ ਇਤਰਾਜ਼ ਹੈ ? ਇਨ੍ਹਾਂ ਨੂੰ ਆਰ. ਐਸ. ਐਸ. ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਸ੍ਰੀ **ਡਿਪਟੀ ਸਪੀਕਰ** : ਸੇਠ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ ।

**ਚੌਧਰੀ ਸੁੰਦਰ ਸਿੰਘ**: ਡਿਪਟੀ ਸਪੀਕਰ ਸਾਹਿਬ, ਤੁਸੀ ਮੈਨੂੰ ਦਸ ਦਿਓ ਕਿ ਆਇਆ ਤੁਸੀਂ ਮੈਨੂੰ ਟਾਈਮ ਦੇਣਾ ਵੀ ਹੈ ਜਾਂ ਨਹੀਂ ?

ਸ੍ਰੀ **ਡਿਪਟੀ ਸਪੀਕਰ**: ਚੌਧਰੀ ਸਾਹਿਬ, ਮੈਂ ਟਾਈਮ ਬਾਰੇ ਹਾਲੇ ਕੁਝ ਨਹੀਂ ਕਹਿ ਸਕਦਾ, ਫਿਰ ਵੀ ਮੈਂ ਦੇਖਾਂਗਾ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ**: ਜੋ ਬੱਗਾ ਸਾਹਿਬ ਮੇਰੀ ਇਜਾਜ਼ਤ ਤੋਂ ਬਗੈਰ ਬੋਲੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

ਸਰਦਾਰ ਗੁਰਦਾਰਾ ਸਿੰਘ (ਫਿਰੋਜ਼ਪੁਰ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ । ਇਹ ਗਵਰਨਰ ਐਡਰੈਸ ਜੋ ਰਾਜਪਾਲ ਜੀ ਨੇ ਆਪ ਆਕੇ ਇਸ ਹਾਊਸ ਵਿਚ ਦਿੱਤਾ ਸੀ ਉਸ ਸਮੇਂ ਹੀ ਚੌਧਰੀ ਬਲਰਾਮ, ਆਪੋਜ਼ੀਸ਼ਨ ਦੇ ਲੀਡਰ ਨੇ ਵੀ ਆਪਣਾ ਤਿਆਰ ਕੀਤਾ ਹੋਇਆ ਬਿਆਨ ਪੜ੍ਹਨਾ ਸ਼ੁਰੂ ਕਰ ਦਿਤਾ ਸੀ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ

**Not recorded as ordered by the Chair.

[ਸਰਦਾਰ ਗੁਰਧਾਰਾ ਸਿੰਘ]

ਅਕਲ ਤੋਂ ਕੰਮ ਨਹੀਂ ਲਿਆ । ਇਹ ਠੀਕ ਰਵਾਇਤ ਨਹੀਂ ਹੈ । ਮੈਂ ਰਾਜਪਾਲ ਜੀ ਦੇ ਭਾਸ਼ਣ ਨੂੰ ਬੜੀ ਚੰਗੀ ਤਰ੍ਹਾਂ ਪੜ੍ਹਿਆ ਹੈ । ਉਸ ਵਿਚ ਵਿਕਾਸ ਦੇ ਕੰਮਾਂ ਬਾਰੇ ਸਰਕਾਰ ਵਲੋਂ ਕਾਫੀ ਰੋਸ਼ਨੀ ਪਾਈ ਗਈ ਹੈ । ਜਿਸ ਤਰ੍ਹਾਂ ਵਿਕਾਸ ਦੇ ਕੰਮਾਂ ਵਿਚ ਸਰਕਾਰ ਵਲੋਂ......

**ਸਾਥੀ ਰੂਪ ਲਾਲ:** ** ** ** ।

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : * ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਧਾਰਾ ਸਿੰਘ:** ਡਿਪਟੀ ਸਪੀਕਰ ਸਾਹਿਬ, ਵਿਕਾਸ ਦੇ ਕੰਮਾਂ ਵਿਚ ਜਿਹੜੀ ਰੂਪ ਰੇਖਾ ਪੇਸ਼ ਕੀਤੀ ਗਈ ਹੈ ਉਹ ਦੱਸਦੀ ਹੈ ਕਿ ਪੰਜਾਬ ਦੀ ਸਰਕਾਰ ਨੇ ਬੜੀ ਤਰੱਕੀ ਕੀਤੀ ਹੈ । ਇਸ ਕੰਮ ਲਈ ਸਾਡੇ ਚੀਫ ਮਨਿਸਟਰ ਸਾਹਿਬ ਵਧਾਈ ਦੇ ਪਾਤਰ ਹਨ । ਜਿੰਨੀ ਤਰੱਕੀ ਅਜ ਦੀ ਸਰਕਾਰ ਨੇ ਵਿਕਾਸ ਕੰਮਾਂ ਵਿਚ ਜਿਵੇਂ ਖੇਤੀ ਬਾੜੀ, ਪਸ਼ੂ ਪਾਲਣ, ਮੁਰਗੀ ਪਾਲਣ, ਸੂਰ ਪਾਲਣ, ਪੰਚਾਇਤਾਂ ਦਿਹਾਤੀ ਐਗਰੋ-ਇੰਡਸਟਰੀ, ਇੰਡਸਟਰੀ, ਕੰਡੀ ਦੇ ਇਲਾਕੇ ਵਿਚ, ਨੀਮ ਪਹਾੜੀ ਇਲਾਕੇ ਵਿਚ, ਬਿਜਲੀ, ਇਰੀਗੇਸ਼ਨ, ਸ਼ਹਿਰਾਂ ਅਤੇ ਟਰਾਂਸਪੋਰਟ ਦੇ ਨਾਲ ਹਰੀਜਨਾਂ ਦੇ ਵਾਸਤੇ ਭਲਾਈ ਦੀਆਂ ਸਕੀਮਾਂ, ਬਚਿਆਂ ਅਤੇ ਔਰਤਾਂ ਦੇ ਲਈ ਵੱਖਰੀਆਂ ਭਲਾਈ ਦੀਆਂ ਸਕੀਮਾਂ ਅਤੇ ਅਨੇਕਾਂ ਹੋਰ ਕਮ ਇਸ ਸਰਕਾਰ ਵਲੋਂ ਸ਼ੁਰੂ ਕੀਤੇ ਗਏ ਹਨ ਅਤੇ ਡਿਵੈਲਪਮੈਂਟ ਕੀਤੀ ਜਾ ਰਹੀ ਹੈ ਲੇਕਿਨ ਫਿਰ ਵੀ ਮੈਨੂੰ ਆਪੋਜ਼ੀਸ਼ਨ ਦੇ ਵਲੋਂ ਨੁਕਤਾਚੀਨੀ ਕਰਨ ਦੀ ਗਲ ਸਮਝ ਨਹੀਂ ਆਉਂਦੀ । ਪਰ ਇਹ ਸਿਰਫ ਗਲਾਂ ਹੀ ਕਰ ਸਕਦੇ ਹਨ ਅਤੇ ਨੁਕਤਾਚੀਨੀ ਦੀ ਨਿਗਾਹ ਨਾਲ ਹੀ ਗਵਰਨਰ ਐਡਰੈਸ ਨੂੰ ਪੜ੍ਹਦੇ ਹਨ, ਇਹ ਸਰਕਾਰ ਦੇ ਕਮਾਂ ਵੱਲ ਨਹੀਂ ਵੇਖਦੇ । ਜਿੰਨੀ ਤਰੱਕੀ ਖੇਤੀ ਬਾੜੀ ਦੇ ਵਿਚ ਇਸ ਸਰਕਾਰ ਵਲੋਂ ਕੀਤੀ ਗਈ ਹੈ ਇਤਨੀ ਤਰੱਕੀ ਮੇਰਾ ਖਿਆਲ ਹੈ ਕਿ ਪਹਿਲੇ ਕਦੇ ਨਹੀਂ ਹੋਈ ਹੋਣੀ, ਜਿਸ ਦਾ ਸਬੂਤ ਇਸ ਗਵਰਨਰ ਸਾਹਿਬ ਦੇ ਐਡਰੈਸ ਤੋਂ ਪਤਾ ਚਲਦਾ ਹੈ ਔਰ ਵੇਖਣ ਤੋਂ ਪਤਾ ਲਗਦਾ ਹੈ । ਇਸ ਸਰਕਾਰ ਨੇ ਹੀ ਕਿਸਾਨਾਂ ਦੇ ਫਾਇਦੇ ਲਈ ਕੰਮ ਕੀਤੇ ਹਨ, ਨਹੀਂ ਤਾਂ ਉਹ ਪਿਛਲੀ ਸਰਕਾਰ ਦੇ ਵਕਤ ਵਿਚ ਪਿਸਦੇ ਜਾ ਰਹੇ ਸਨ, ਜਿਸ ਦੇ ਕਾਰਨ ਕਿਸਾਨਾਂ ਨੇ ਪੈਦਾਵਾਰ ਵਿਚ ਵਾਧਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਭਾਅ ਕਿਤੇ ਗਿਰ ਗਏ ਹਨ । ਜਿਹੜੀਆਂ ਕਿਸਾਨਾਂ ਦੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਹਨ, ਉਨ੍ਹਾਂ ਦੀਆਂ ਕੀਮਤਾਂ ਨੂੰ ਘਟਾਇਆ ਜਾਣਾ ਚਾਹੀਦਾ ਹੈ ਅਤੇ ਇਸ ਪਾਸੇ ਸਰਕਾਰ ਨੂੰ ਜ਼ਰੂਰ ਸੋਚਣਾ ਪਵੇਗਾ । ਕਰਾਪਸ ਵੱਧੀਆਂ ਹਨ, ਇਸ ਵਿਚ ਕੋਈ ਸ਼ੱਕ ਨਹੀਂ ਹੈ ।

ਡਿਪਟੀ ਸਪੀਕਰ ਸਾਹਿਬ, ਟਿਊਬਵੈਲ ਵਾਸਤੇ ਬਹੁਤ ਜ਼ਿਆਦਾ ਪੈਸੇ ਦਿਤੇ ਗਏ ਹਨ । ਜਿਹੜੀਆਂ ਪਾਣੀ ਦੀਆਂ ਪਾਈਪਾਂ ਲਗਾਈਆਂ ਜਾ ਰਹੀਆਂ ਹਨ, ਉਹ ਅੰਡਰ ਗਰਾਊਂਡ ਲਗਾਉਣ ਦਾ ਫੈਸਲਾ ਕੀਤਾ ਗਿਆ ਹੈ । ਇਹ ਚੰਗਾ ਫੈਸਲਾ ਹੈ ਅਤੇ ਇਸ ਨਾਲ ਪਾਣੀ ਜ਼ਾਇਆ ਨਹੀਂ ਜਾਵੇਗਾ । ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਪਾਣੀ ਖਤਮ ਹੋ ਰਿਹਾ ਹੈ । ਇਸ ਲਈ ਪਾਣੀ ਦੀ ਸਹੂਲਤ ਲਈ ਬੜੇ ਚੰਗੇ ਯਤਨ ਕੀਤੇ ਗਏ ਹਨ । ਨਾਲੇ ਪੱਕੇ ਕੀਤੇ ਜਾਣਗੇ ਇਸ ਨਾਲ ਵੀ ਪਾਣੀ ਦੀ ਬੱਚਤ ਹੋਵੇਗੀ ।

**Expunged as ordered by the Chair.

ਜੋ ਰੋਜ਼ ਰੋਜ਼ ਪਾਣੀ ਦੇ ਝਗੜੇ ਹੁੰਦੇ ਸਨ, ਉਹ ਵੀ ਬੰਦ ਹੋ ਜਾਣਗੇ । ਡਿਵੈਲਪਮੈਂਟ ਦੀਆਂ ਬਹੁਤ ਸਾਰੀਆਂ ਚੰਗੀਆਂ ਸਕੀਮਾਂ ਬਣਾਈਆਂ ਗਈਆਂ ਹਨ ਜਿਸ ਤੇ ਲੱਖਾਂ ਰੁਪਏ ਖਰਚ ਹੋਣਗੇ । ਇਨ੍ਹਾਂ ਸਕੀਮਾਂ ਨਾਲ ਪੰਜਾਬ ਦੇ ਲੋਕਾਂ ਨੂੰ ਬਹੁਤ ਫਾਇਦਾ ਹੋਵੇਗਾ । 'ਸਾਰੀ ਨਹੀਂ ਤਾਂ ਥੋੜ੍ਹੀ ਹੀ ਸਹੀ' ਵਾਲੀ ਕਹਾਵਤ ਹੈ । ਡਿਪਟੀ ਸਪੀਕਰ ਸਾਹਿਬ, ਕਾਂਗਰਸ ਨੇ ਪਿਛਲੇ ਪੰਜ ਛੇ ਸਾਲਾਂ ਦੇ ਵਿਚ ਕੁਝ ਨਹੀਂ ਸੀ ਕੀਤਾ ਜੋ ਅਸੀਂ ਪੰਜ ਸਾਲਾਂ ਦੇ ਵਿਚ ਕੰਮ ਕਰ ਦਿਆਂਗੇ । ਸਾਹਮਣੇ ਬੈਠੇ ਭਰਾਵਾਂ ਨੂੰ ਪਤਾ ਲਗ ਜਾਵੇਗਾ ਕਿ ਪਹਿਲੀ ਅਤੇ ਹੁਣ ਦੀ ਸਰਕਾਰ ਵਿਚ ਕੀ ਫਰਕ ਹੈ । ਇਸ ਬਾਰੇ ਲੋਕਾਂ ਨੂੰ ਵੀ ਪਤਾ ਲੱਗ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਸਾਹਮਣੇ ਬੈਠੇ ਬੈਂਚਾਂ ਵਾਲੇ ਕਹਿੰਦੇ ਹਨ ਕਿ ਹਰੀਜਨ ਤਬਾਹ ਹੋ ਰਹੇ ਹਨ ਅਤੇ ਹੋਰ ਤਬਾਹ ਹੋ ਜਾਣਗੇ । ਲੇਕਿਨ ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਪਹਿਲਾਂ ਨਾਲੋਂ ਹੁਣ ਜ਼ਿਆਦਾ ਸਹੂਲਤਾਂ ਮਿਲ ਰਹੀਆਂ ਹਨ (ਵਿਘਨ) ਡਿਪਟੀ ਸਪੀਕਰ ਸਾਹਿਬ, ਠੀਕ ਹੈ ਕਿ ਪਿੰਡਾਂ ਵਿਚ ਸਹੂ- ਲਤਾਂ ਦਿੱਤੀਆਂ ਜਾ ਰਹੀਆਂ ਹਨ ਪਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਹ ਕਿਤੇ ਵੀ ਨਹੀਂ ਲਿਖਿਆ ਕਿ ਸ਼ਹਿਰਾਂ ਨੂੰ ਇਗਨੋਰ ਕਰ ਦਿੱਤਾ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਫੋਕਲ ਪੁਆਇੰਟ ਬਣ ਰਹੇ ਹਨ ਜਿਸ ਨਾਲ ਕਿ ਪਿੰਡਾਂ ਵਾਲਿਆਂ ਨੂੰ ਹਰ ਕਿਸਮ ਦੀ ਸਹੂਲਤ ਮਿਲੇਗੀ । ਇਸ ਦਾ ਫਾਇਦਾ ਕੇਵਲ ਪਿੰਡਾਂ ਵਾਲਿਆਂ ਨੂੰ ਨਹੀਂ ਹੋਵੇਗਾ ਬਲਕਿ ਲਾਲੇ, ਵਕੀਲ, ਡਾਕਟਰ ,ਅਤੇ ਦੁਕਾਨਦਾਰ ,ਸਭ ਨੂੰ ਫਾਇਦਾ ਹੋਵੇਗਾ । ਇਸ ਦਾ ਫਾਇਦਾ ਪੰਜਾਬ ਨੂੰ ਹੀ ਨਹੀਂ ਬਲਕਿ ਸਾਰੇ ਦੇਸ਼ ਨੂੰ ਹੋਵੇਗਾ । ਇਸ ਲਈ ਪਿੰਡਾਂ ਦੀ ਤਰੱਕੀ ਵੱਲ ਪੂਰਾ ਪੂਰਾ ਧਿਆਨ ਦਿੱਤਾ ਗਿਆ ਹੈ । ਸਾਡੀ ਸਰਕਾਰ ਬੇਰੋਜ਼ਗਾਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਕਰਜ਼ੇ ਦੇ ਰਹੀ ਹੈ ਜਿਸ ਨਾਲ ਕਿ ਉਹ ਆਪਣਾ ਕੰਮ ਕਰ ਸਕਣ । ਸਾਡੀਆਂ ਸਕੀਮਾਂ ਬੜੀਆਂ ਹੀ ਠੋਸ ਹਨ ਅਤੇ ਅਸੀਂ ਚਾਹੁੰਦੇ ਹਾਂ ਕਿ ਕੋਈ ਐਸਾ ਕੰਮ ਕਰੀਏ ਜਿਸ ਨਾਲ ਕਿ ਆਉਣ ਵਾਲਾ ਜ਼ਮਾਨਾ ਯਾਦ ਕਰੇ ।

ਬਿਜਲੀ ਦੇ ਬਠਿੰਡਾ ਵਿਖੇ ਸਾਡੇ ਚਾਰ ਯੂਨਿਟ ਕੰਮ ਕਰ ਰਹੇ ਹਨ । ਰੋਪੜ ਵਿਖੇ ਥਰਮਲ ਪਲਾਂਟ ਲਾਉਣ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਸ ਨਾਲ ਹਰ ਇੱਕ ਨੂੰ ਬਿਜਲੀ ਮਿਲੇਗੀ । (ਵਿਘਨ)

**ਸ੍ਰੀ ਚਮਨ ਲਾਲ:** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਧਾਰਾ ਸਿੰਘ:** ਡਿਪਟੀ ਸਪੀਕਰ ਸਾਹਿਬ, ਅਸੀਂ ਅਫੀਮ ਇਸ ਲਈ ਨਹੀਂ ਬੰਦ ਕਰਦੇ ਕਿਉਂਕਿ ਇਹ ਅਫੀਮ ਖਾਕੇ ਨਸ਼ੇ ਵਿਚ ਮੌਜਾਂ ਲੈਣ । ਇਨ੍ਹਾਂ ਨੂੰ ਕੋਈ ਗ਼ਮ ਨਾ ਰਹੇ (ਵਿਘਨ) (ਸ਼ੋਰ) ਖੰਡ ਤੇ ਡੀਕੰਟ੍ਰੋਲ ਕੀਤਾ ਗਿਆ । ਘੀ ਅਤੇ ਦਾਲਾਂ ਸਸਤੇ ਭਾਅ ਤੇ ਪਨਸਪ ਦੀਆਂ ਦੁਕਾਨਾਂ ਤੋਂ ਮਿਲ- ਦੀਆਂ ਹਨ । ਸਾਡੀ ਸਰਕਾਰ ਨੇ ਡੇਢ ਸਾਲ ਤੋਂ ਬਹੁਤ ਹੀ ਚੰਗੇ ਕੰਮ ਕੀਤੇ ਹਨ । (ਵਿਘਨ)

**Mr. Deputy Speaker**: Please wind up.

**ਸਰਦਾਰ ਗੁਰਧਾਰਾ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਪੰਜ ਮਿੰਟ ਹੀ ਲਵਾਂਗਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਤਾਲੀਮ ਵਿਚ ਅਸੀਂ ਕਿਤਨੇ ਅੱਗੇ ਚਲੇ ਗਏ ਹਾਂ। ਮੈਨੂੰ ਇਕ ਗੱਲ ਯਾਦ ਆਈ ਹੈ । ਅਸੀਂ ਕਿਸੇ ਥਾਂ ਤੇ ਚਲੇ ਗਏ, ਉਥੇ 12 ਆਦਮੀ ਸਨ ਪਰ ਜਿਹੜਾ ਵੀ ਉਨ੍ਹਾਂ ਵਿਚੋਂ ਗਿਣਦਾ ਸੀ, ਉਹ ਆਪਣੇ ਆਪ ਨੂੰ ਨਹੀਂ ਸੀ ਗਿਣਦਾ ਅਤੇ ਉਹ 11 ਆਦਮੀ ਹੀ ਦਸਦੇ ਸਨ । ਇਤਨੀ ਗੱਲ

**Expunged as ordered by the Chair.

[ਸਰਦਾਰ ਗੁਰਧਾਰਾ ਸਿੰਘ]

ਹੀ ਚਲਦੀ ਸੀ ਕਿ ਉਥੋਂ ਸੀ. ਐਮ. ਸਾਹਿਬ ਗੁਜ਼ਰ ਰਹੇ ਸਨ ਤਾਂ ਉਨ੍ਹਾਂ ਪੁੱਛਿਆ ਕਿ ਤੁਹਾਡਾ ਕੀ ਝਗੜਾ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ 11 ਬੰਦੇ ਹਾਂ ਅਤੇ ਸਾਨੂੰ 12 ਬੰਦੇ ਚਾਹੀਦੇ ਹਨ, ਸਾਡਾ ਇੱਕ ਬੰਦਾ ਘੱਟ ਗਿਆ ਹੈ । ਜਦ ਉਨ੍ਹਾਂ ਨੇ ਗਿਣਤੀ ਕੀਤੀ ਤਾਂ 12 ਬੰਦੇ ਪੂਰੇ ਸਨ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਐਡਰੈਸ ਵਿਚ ਬਾਕੀ ਸਾਰੇ ਜ਼ਿਲ੍ਹਿਆਂ ਦਾ ਜ਼ਿਕਰ ਹੈ ਪਰ ਫਿਰੋਜ਼ਪੁਰ ਦਾ ਜ਼ਿਲ੍ਹਾ ਇਸ ਵਿਚ ਸ਼ਾਮਲ ਨਹੀਂ ਕੀਤਾ ਗਿਆ । ਗਵਰਨਰ ਐਡਰੈਸ ਵਿਚ ਫਿਰੋਜ਼ਪੁਰ ਬਾਰੇ ਕੁਝ ਨਹੀਂ ਦਸਿਆ ਗਿਆ । ਸੀ. ਐਮ. ਸਾਹਿਬ, ਉਥੋਂ ਦੇ ਰਹਿਣ ਵਾਲੇ ਸਨ । ਉਥੇ ਪੜ੍ਹੇ ਸਨ । ਮੈਂ, ਡਿਪਟੀ ਸਪੀਕਰ ਸਾਹਿਬ, ਪੰਜ ਸਾਲ ਲਈ ਲਾਇਲਪੁਰ ਗਿਆ । ਉਥੇ ਮੈਂ 500/- ਰੁਪਿਆ ਦਿੱਤਾ । ਇਹ ਰੁਪਿਆ ਕਿਉਂ ਦਿੱਤਾ ਕਿਉਂਕਿ ਮੈਨੂੰ ਉਨ੍ਹਾਂ ਨਾਲ ਪਿਆਰ ਸੀ । ਜਦੋਂ ਵੀ ਕਿਸੇ ਚੀਜ਼ ਦੀ ਜ਼ਰੂਰਤ ਹੁੰਦੀ ਹੈ ਤਾਂ ਅਸੀਂ ਦਿੰਦੇ ਹਾਂ । ਅਨਾਜ ਪੈਦਾ ਕਰਦੇ ਹਾਂ । ਹੜ੍ਹਾਂ ਆਦਿ ਦਾ ਮੁਕਾਬਲਾ ਕਰਦੇ ਹਾਂ । ਲੜਾਈਆਂ ਵਿਚ ਵੀ ਅਸੀਂ ਫਿਰੋਜ਼ਪੁਰ ਵਾਲਿਆਂ ਨੇ ਪੂਰਾ ਸਾਥ ਦਿੱਤਾ ਹੈ । ਇਸ ਗਵਰਨਰ ਦੇ ਭਾਸ਼ਣ ਵਿਚ ਸਾਰੀਆਂ ਗੱਲਾਂ ਚੰਗੀਆਂ ਹਨ ਪਰ ਫਿਰੋਜ਼ਪੁਰ ਦੇ ਲੋਕਾਂ ਨਾਲ ਧੱਕਾ ਹੋ ਰਿਹਾ ਹੈ । ਇਸ ਗਵਰਨਰ ਦੇ ਭਾਸ਼ਣ ਵਿਚ ਫਿਰੋਜ਼ਪੁਰ ਵਾਸਤੇ ਕੋਈ ਪਰੋਵੀਜ਼ਨ ਨਹੀਂ ਰੱਖੀ ਗਈ । ਫਿਰੋਜ਼ਪੁਰ ਐਸਾ ਸ਼ਹਿਰ ਹੈ ਜਿਥੇ ਭਗਤ ਰਹਿੰਦੇ ਸਨ । (ਵਿਘਨ)

**Mr. Deputy Speaker** : Please wind up.

**ਸਰਦਾਰ ਗੁਰਧਾਰਾ ਸਿੰਘ**: ਡਿਪਟੀ ਸਪੀਕਰ ਸਾਹਿਬ, ਫਿਰੋਜ਼ਪੁਰ ਸ਼ਹਿਰ ਵਿਚ ਕੋਈ ਇੰਡਸਟਰੀ ਨਹੀਂ ਲੱਗੀ ਅਤੇ ਨਾ ਹੀ ਕੋਈ ਇੰਡਸਟਰੀ ਲਗਾਉਣ ਦਾ ਪ੍ਰਬੰਧ ਕੀਤਾ ਗਿਆ ਹੈ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਫਿਰੋਜ਼ਪੁਰ ਦੀ ਹਾਲਤ ਨੂੰ ਸੁਧਾਰੋ ।

ਮੈਂ ਇੱਕ ਗੱਲ ਛੋਟੀ ਜਿਹੀ ਹੋਰ ਕਰਨਾ ਚਾਹੁੰਦਾ ਹਾਂ ਕਿ ਅਫਸਰਾਂ ਵਿਚ ਡਿਸਕਰੇਜਮੈਂਟ ਹੋ ਗਈ ਹੈ । ਜਦੋਂ ਵੀ ਕੋਈ ਐਮ. ਐਲ. ਏ. ਅਫਸਰ ਕੋਲ ਜਾਂਦਾ ਹੈ ਤਾਂ ਅਫਸਰ ਕਹਿੰਦਾ ਹੈ ਕਿ ਇਸ ਗੱਲ ਦਾ ਮੈਨੂੰ ਪਤਾ ਨਹੀਂ ਹੈ, ਹੋਰ ਗੱਲ ਦੱਸੋ । ਜਦੋਂ ਦੂਸਰੀ ਗੱਲ ਦਸਦੇ ਹਾਂ ਤਾਂ ਕਹਿੰਦੇ ਹਨ ਕਿ ਮੇਰੀ ਮਜ਼ਬੂਰੀ ਹੈ ਔਰ ਮੈਂ, ਇਸ ਨੂੰ ਹੱਲ ਨਹੀਂ ਕਰ ਸਕਦਾ । ਅਸੀਂ ਇੰਟਰਫੀਅਰੈਂਸ ਕਰਦੇ ਹਾਂ ਭਾਵੇਂ ਆਪੋਜੀਸ਼ਨ ਵਾਲੇ ਹੋਣ ਜਾਂ ਕੋਈ ਹੋਰ ਹੋਵੇ, ਅਸੀਂ ਕਈ ਦਫਾ ਗਲਤ ਕੰਮ ਕਰਨ ਨੂੰ ਕਹਿੰਦੇ ਹਾਂ । ਇਸ ਲਈ ਤੁਸੀਂ ਅਫਸਰਾਂ ਨੂੰ ਜਦ ਤਕ ਸਿਕਿਉਰਿਟੀ ਨਹੀਂ ਦੇਵੋਗੇ ਤਦ ਤਕ ਗੌਰਮਿੰਟ ਅਗੇ ਨਹੀਂ ਜਾ ਸਕਦੀ । ਅਸੀਂ ਅਨੰਦਪੁਰ ਸਾਹਿਬ ਵਿਖੇ ਜਾ ਕੇ ਜੋ ਸਹੁੰ ਚੁੱਕੀ ਸੀ ਉਸ ਸਹੁੰ ਦਾ ਕੋਈ ਫਾਈਦਾ ਨਹੀਂ ਹੋਵੇਗਾ । ਇਸ ਲਈ ਅਫਸਰਾਂ ਨੂੰ ਸਿਕਿਉਰਿਟੀ ਦਿਉ । ਇਹ ਤਦ ਹੀ ਹੋਏਗਾ ਅਗਰ ਅਸੀਂ ਫੈਸਲਾ ਕਰੀਏ ਔਰ ਅਫਸਰਾਂ ਨੂੰ ਸੌਂਹ ਖਾਣੀ ਪਏਗੀ ਕਿ ਉਨ੍ਹਾਂ ਨੇ ਇਨਸਾਫ ਦੇਣਾ ਹੈ । ਪਰ ਦੇਖਣ ਵਿਚ ਇਹ ਆਉਂਦਾ ਹੈ ਕਿ ਡਿਪਟੀ ਕਮਿਸ਼ਨਰਾਂ ਨੂੰ ਛੇ ਛੇ ਵਾਰੀ ਬਦਲ ਦਿੱਤਾ ਜਾਂਦਾ ਹੈ । ਅਗਰ ਕਿਸੇ ਅਫਸਰ ਨੂੰ ਬਦਲਣਾ ਹੈ, ਅਗਰ ਕੋਈ ਅਫਸਰ ਨਾਲਾਇਕ ਹੈ ਤਾਂ ਮੈਂ ਕਹਿੰਦਾ ਹਾਂ ਕਿ ਉਸ ਨੂੰ ਡਿਸਮਿਸ ਕਰੋ, ਉਸ ਤੇ ਮੁਕੱਦਮਾ ਕਰੋ । ਪਰ ਜਿਸ ਅਫਸਰ ਦਾ ਕੰਮ ਵੀ ਠੀਕ ਹੈ ਔਰ ਉਸ ਨੂੰ ਫਿਰ ਕਿਸੇ ਦੇ ਕਹਿਣ ਤੇ ਬਦਲ ਦਿੱਤਾ ਜਾਂਦਾ ਹੈ, ਤਾਂ ਇਹ ਠੀਕ ਗੱਲ ਨਹੀਂ ਹੈ । ਇੱਕ ਅਫਸਰ ਇੱਕ ਥਾਂ ਤੇ ਲਾਇਕ ਹੈ ਪਰ ਦੂਜੀ ਥਾਂ ਤੇ ਜਦ ਉਹ ਬਦਲ ਕੇ ਜਾਂਦਾ ਹੈ ਤਾਂ ਉਹ ਨਾਲਾਇਕ ਕਿਹਾ ਜਾਂਦਾ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਲਤ ਢੰਗ ਨਾਲ ਅਫਸਰਾਂ ਨੂੰ ਪਾਲਿਟੀਸ਼ਨਾਂ ਨੂੰ ਇਸਤੇਮਾਲ ਨਹੀਂ ਕਰਨਾ ਚਾਹੀਦਾ । ਮੈਂ ਤਾਂ ਇਹ ਕਹਿਣਾ

ਚਾਹੁੰਦਾ ਹਾਂ ਕਿ ਇਨ੍ਹਾਂ ਅਫਸਰਾਂ ਦੀਆਂ ਤਬਦੀਲੀਆਂ ਦਾ ਕੰਮ ਆਈ. ਜੀ. ਕੋਲ ਜਾਂ ਫਿਰ ਸੀ. ਐਸ. ਕੋਲ ਹੋਣਾ ਚਾਹੀਦਾ ਹੈ। ਮਨਿਸਟਰਾਂ ਕੋਲ ਇਹ ਕੰਮ ਨਹੀਂ ਹੋਣਾ ਚਾਹੀਦਾ । ਇਸ ਤਰ੍ਹਾਂ ਕਰਨ ਨਾਲ ਜੇ ਫਿਰ ਕੋਈ ਗਲਤ ਕੰਮ ਹੋਏ ਤਾਂ ਰੱਸਾ ਸਿਰਫ ਸੀ. ਐਸ. ਔਰ ਆਈ. ਜੀ. ਦੇ ਗਲੇ ਵਿਚ ਹੀ ਪਾਇਆ ਜਾ ਸਕਦਾ ਹੈ । ਅਫਸਰਾਂ ਤੋਂ ਅਸੀਂ ਇਹ ਚੀਜ਼ ਕਰਕੇ ਸਹੀ ਕੰਮ ਵੀ ਲੈ ਸਕਦੇ ਹਾਂ ।

ਇਸ ਤੋਂ ਅੱਗੇ ਮੈਂ ਰਿਸ਼ਵਤ ਦੇ ਬਾਰੇ ਵਿਚ ਕੁਝ ਕਹਿਣਾ ਚਾਹੁੰਦਾ ਹਾਂ । ਰਿਸ਼ਵਤ ਦੇ ਨਾਉਂ ਦੀ ਚੀਜ਼ ਜਿਹੜੀ ਵੱਡੀ ਬੀਮਾਰੀ ਹੈ ਲੋਕ ਸਮਝਦੇ ਹਨ ਕਿ ਇਹ ਬੀਮਾਰੀ ਦੂਰ ਨਹੀਂ ਹੋਏਗੀ ਔਰ ਮੁਲਕ ਅੱਗੇ ਨਹੀਂ ਜਾ ਸਕਦਾ ਜਦ ਤਕ ਕਿ ਇਹ ਬੀਮਾਰੀ ਦੂਰ ਨਹੀਂ ਹੁੰਦੀ । ਚੀਫ਼ ਮਨਿਸਟਰ ਸਾਹਿਬ ਨੇ ਭਾਸ਼ਣ ਦਿੱਤਾ ਸੀ ਕਿ ਰਿਸ਼ਵਤ ਬੰਦ ਕਰਾਂਗੇ । ਪਰ ਇਸ ਐਡਰੈਸ ਵਿਚ ਕੋਈ ਅਜਿਹੀ ਗਲ ਨਹੀਂ, ਕੋਈ ਅਜਿਹੀ ਸਕੀਮ ਨਹੀਂ ਜਿਸ ਨਾਲ ਕਿ ਰਿਸ਼ਵਤ ਬੰਦ ਹੋ ਸਕਦੀ ਹੋਵੇ । ਆਈ. ਜੀ. ਨੇ ਅਤੇ ਸੀ. ਐਸ. ਨੇ ਕਦੇ ਕੋਈ ਅਜਿਹਾ ਸਰਕੂਲਰ ਜਾਰੀ ਨਹੀਂ ਕੀਤਾ ਕਿ ਅਫਸਰਾਂ ਨੂੰ ਰਿਸ਼ਵਤ ਬੰਦ ਕਰਨੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਜੇ ਤੁਸੀਂ ਅਫਸਰਾਂ ਨੂੰ ਤਸੱਲੀ ਦਿਉ ਔਰ ਉਨ੍ਹਾਂ ਦੇ ਹੱਥ ਮਜ਼ਬੂਤ ਕਰੋ ਤਾਂ ਅਫਸਰ ਵੀ ਚੰਗੇ ਕੰਮ ਕਰ ਸਕਦੇ ਹਨ । ਅਗਰ ਅਫਸਰ, ਪਬਲਿਕ ਔਰ ਸਰਕਾਰ ਤਿੰਨੇ ਮਿਲਕੇ ਚਲਣ ਤਾਂ ਕੰਮ ਵਿਚ ਬੜਾ ਸੁਧਾਰ ਹੋ ਸਕਦਾ ਹੈ । ਮੈਂ ਅਫਸਰਾਂ ਨੂੰ ਵੀ ਬੇਨਤੀ ਕਰਨਾ ਚਾਹੁਦਾ ਹਾਂ ਕਿ ਇਹ ਵੀ ਫੈਸਲਾ ਕਰ ਲੈਣ ਕਿ ਗਲਤ ਕੰਮ ਵਾਸਤੇ, ਆਪਣੀ ਤਰੱਕੀ ਲੈਣ ਵਾਸਤੇ ਜਾਂ ਕਿਸੇ ਜਗ੍ਹਾ ਆਪਣੀ ਬਦਲੀ ਵਾਸਤੇ ਕਦੇ ਕਿਸੇ ਦੇ ਮਗਰ ਨਾ ਫਿਰਨ । ਜੇ ਇਹ ਇਸ ਤਰ੍ਹਾਂ ਕਰਨਗੇ ਤਾਂ ਕਿਸੇ ਦੀ ਮਜਾਲ ਨਹੀਂ ਕਿ ਕੋਈ ਇਨ੍ਹਾਂ ਦੀ ਹਵਾ ਵਲ ਵੀ ਦੇਖ ਸਕੇਗਾ । ਜਦੋਂ ਅਫਸਰ ਕਿਸੇ ਚੰਗੀ ਜਗ੍ਹਾ ਵਾਸਤੇ ਆਪਣੀ ਬਦਲੀ ਕਰਾਉਣ ਵਾਸਤੇ ਕਿਸੇ ਦੇ ਮਗਰ ਮਗਰ ਫਿਰਦੇ ਹਨ ਤਾਂ ਪਾਲੇ-ਟੀਸ਼ੀਅਨ ਨੂੰ ਮੌਕਾ ਮਿਲ ਜਾਂਦਾ ਹੈ ਕਿ ਉਹ ਵੀ ਉਸ ਦਾ ਮਿਸ-ਯੂਜ਼ ਕਰੇ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਅਫਸਰ, ਪਬਲਿਕ ਔਰ ਗੌਰਮਿੰਟ ਤਿੰਨਾਂ ਨੂੰ ਮਿਲ ਕੇ ਚਲਣਾ ਚਾਹੀਦਾ ਹੈ ਔਰ ਇਸ ਤਰ੍ਹਾਂ ਨਾਲ ਅਸੀਂ ਤਿੰਨੇ ਮਿਲ ਕੇ ਚਲਾਂਗੇ ਤਾਂ ਮੈਨੂੰ ਪੂਰੀ ਉਮੀਦ ਹੈ ਕਿ ਅਸੀਂ ਇਸ ਸੂਬੇ ਨੂੰ ਦੁਨੀਆਂ ਵਿਚੋਂ ਸਭ ਤੋਂ ਅਛਾ ਸੂਬਾ ਬਣਾ ਸਕਾਂਗੇ ਔਰ ਇੱਕ ਮਿਸਾਲ ਪੇਸ਼ ਕਰਾਂਗੇ ।

**ਸ੍ਰੀ ਡਿਪਟੀ ਸਪੀਕਰ:** ਚੌਧਰੀ ਸੁੰਦਰ ਸਿੰਘ ਜੀ, ਤੁਸੀਂ ਪੰਜਾਂ ਮਿੰਟਾਂ ਲਈ ਬੋਲ ਸਕਦੇ ਹੋ ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਪੰਜ ਮਿੰਟਾਂ ਨਾਲ ਮੇਰਾ ਕੁਝ ਨਹੀਂ ਬਣਨਾ । ਸਾਡੇ ਹਰੀਜਨਾਂ ਦਾ ਕਾਫੀ ਬੋਝ ਜਨਤਾ ਪਾਰਟੀ ਵਾਲਿਆਂ ਨੇ ਔਰ ਅਕਾਲੀ ਪਾਰਟੀ ਵਾਲਿਆਂ ਨੇ ਦੋਵਾਂ ਨੇ ਮਿਲ ਕੇ ਚੁਕਿਆ ਹੈ । ਮੈਂ ਇਹ ਕਹਿੰਦਾ ਹਾਂ ਕਿ ਰੱਬ ਇਨ੍ਹਾਂ ਨੂੰ ਵੀ ਚੁੱਕੇ । (ਵਿਘਨ)

**ਸ੍ਰੀ ਡਿਪਟੀ ਸਪੀਕਰ:** ਕੋਈ ਇੰਟਰਪੱਸ਼ਨ ਨਹੀਂ ਹੋਣੀ ਚਾਹੀਦੀ ।

**ਚੌਧਰੀ ਸੁੰਦਰ ਸਿੰਘ:** ਸਾਡੇ ਵੇਲੇ ਇਹ ਹੁਕਮ ਸਨ ਕਿ ਹਰੀਜਨ ਜਿਹੜਾ ਅੱਠਵੀਂ ਪਾਸ ਹੁੰਦਾ ਸੀ ਉਹ ਕੰਸਟੇਬਲ ਬਣ ਸਕਦਾ ਸੀ । ਪਰ ਹੁਣ ਇਨ੍ਹਾਂ ਦੀ ਸਰਕਾਰ ਨੇ ਹਰੀਜਨਾਂ ਲਈ ਕੰਸਟੇਬਲ ਬਣਨ ਵਾਸਤੇ ਅੱਠਵੀਂ ਦੀ ਬਜਾਏ ਦੱਸਵੀਂ ਪਾਸ ਹੋਣਾ ਕਰ ਦਿੱਤਾ ਹੈ । ਅੱਗੇ ਇਨ੍ਹਾਂ ਲਈ ਛਾਤੀ ਔਰ ਕੱਦ ਵਿਚ ਇੱਕ ਇੱਕ ਇੰਚ ਦੀ ਛੋਟ ਸੀ ਪਰ ਇਹ ਛੋਟ ਵੀ ਬੰਦ ਕਰ ਦਿੱਤੀ ਗਈ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਕਿਹੜਾ ਹਰੀਜਨ ਕੰਸਟੇਬਲ ਬਣ ਸਕੇਗਾ ?

[ਚੰਧਰੀ ਸੁੰਦਰ ਸਿੰਘ]

ਇਨ੍ਹਾਂ ਦੀ ਭਰਤੀ ਹੀ ਨਹੀਂ ਹੋਣੀ । ਇਹ ਇਨ੍ਹਾਂ ਨੇ ਹਰੀਜਨ ਭਰਾਵਾਂ ਨੂੰ ਦਿੱਤਾ ਹੈ । ਮੈਂ ਬਾਦਲ ਸਾਹਿਬ ਨੂੰ ਆਪ ਦੇ ਰਾਹੀਂ ਇਹ ਬੇਨਤੀ ਕਰਾਂਗਾ ਕਿ ਜੋ ਕੁਝ ਅਸੀਂ ਇਨ੍ਹਾਂ ਨੂੰ ਦਿੱਤਾ ਸੀ, ਉਹ ਤਾਂ ਰਹਿਣ ਦਿਉ ।

ਸਾਨੂੰ ਮਿਤੀ 8-4-1964 ਨੂੰ ਸੈਂਟਰਲ ਸਰਕਾਰ ਤੋਂ ਪੈਕੇਜ ਡੀਲ ਵਿਚ ਕੁਝ ਜ਼ਮੀਨ ਮਿਲੀ ਸੀ । ਅਸੀਂ ਦਸ-ਦਸ ਏਕੜ ਜ਼ਮੀਨ ਇਨ੍ਹਾਂ ਨੂੰ ਦੇਣ ਦਾ ਫੈਸਲਾ ਕੀਤਾ ਸੀ ਜਦ ਕਿ ਹੁਣ ਦੀ ਸਰਕਾਰ ਨੇ 5-5 ਏਕੜ ਕਰ ਦਿੱਤਾ ਹੈ। ਜਿਹੜੀਆਂ ਚੀਜ਼ਾਂ ਅਸੀਂ ਲੜ ਭਿੜ ਕੇ ਸੈਂਟਰ ਦੀ ਸਰਕਾਰ ਤੋਂ ਲਿਤੀਆਂ ਸਨ, ਉਹ ਇਹ ਹੁਣ ਵਾਪਸ ਕਰ ਰਹੇ ਹਨ । ਡਾਕਟਰ ਭਗਤ ਸਿੰਘ ਹੋਰਾਂ ਨੇ ਸ਼ਡਿਊਲਡ ਕਾਸਟਸ ਐਂਡ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਬਣਾਈ ਸੀ । ਉਸ ਰਾਹੀਂ ਸਾਡੇ ਲੋਕਾਂ ਨੂੰ ਜ਼ਮੀਨ ਮਿਲਦੀ ਸੀ । ਉਸ ਵੇਲੇ ਇਸ ਕਾਰਪੋਰੇਸ਼ਨ ਲਈ 5 ਕਰੋੜ ਰੁਪਏ ਮਿਲੇ ਸੀ । ਪਰ ਹੁਣ ਇਨ੍ਹਾਂ ਨੇ ਇਸ ਲਈ ਕੱਖ ਵੀ ਨਹੀਂ ਰਖਿਆ । ਇਸ ਕਾਰਪੋਰੇਸ਼ਨ ਨੂੰ ਪੈਸੇ ਦੇਣੇ ਚਾਹੀਦੇ ਹਨ ਔਰ ਇਸ ਰਾਹੀਂ ਜ਼ਮੀਨ ਸਾਡੇ ਲੋਕਾਂ ਨੂੰ ਮਿਲਣੀ ਚਾਹੀਦੀ ਹੈ ।

ਗਿਆਨੀ ਜ਼ੈਲ ਸਿੰਘ ਨੇ ਬੈਕਵਰਡ ਕਲਾਸਿਜ਼ ਵਾਸਤੇ ਕਾਰਪੋਰੇਸ਼ਨ ਖੋਲ੍ਹੀ ਤਾਕਿ ਅਜਿਹੇ ਲੋਕ ਥੋੜ੍ਹੇ ਇੰਟ੍ਰੈਸਟ ਤੇ ਪੈਸਾ ਲੈਕੇ ਆਪਣਾ ਕਾਰੋਬਾਰ ਚਲਾ ਸਕਣ । ਮਗਰ ਉਸ ਦੇ ਮੁਤਅੱਲਕ ਇਨ੍ਹਾਂ ਨੇ ਕੁਝ ਨਹੀਂ ਕੀਤਾ, ਕੋਈ ਰੁਪਿਆ ਨਹੀਂ ਰਖਿਆ ਗਿਆ । ਮੈਂ ਸੋਚਦਾ ਹਾਂ ਕਿ ਇਨ੍ਹਾਂ ਲੋਕਾਂ ਨਾਲ ਬਣਦਾ ਕੀ ਪਿਆ ਹੈ ?

ਇਹ ਕਹਿੰਦੇ ਹਨ ਕਿ ਖਾਲੇ ਚੌੜੇ ਕਰਨੇ ਹਨ । ਇਸ ਤੋਂ ਸਵਾਏ ਇਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਹੈ । ਮੈਂ ਇਹ ਕਹਿੰਦਾ ਹਾਂ ਕਿ ਜੇ ਇਨ੍ਹਾਂ ਨੇ ਖਾਲੇ ਹੀ ਚੌੜੇ ਕਰਨੇ ਹਨ ਤਾਂ ਸਾਨੂੰ ਹਰੀਜਨਾਂ ਨੂੰ ਕਦੋਂ ਇਨ੍ਹਾਂ ਨੇ ਚੌੜਾ ਕਰਨਾ ਹੈ । ਅਕਾਲੀ ਪਾਰਟੀ ਤਾਂ ਚੰਗੇ ਕੰਮ ਕਰਦੀ ਸਮਝੀ ਜਾਏਗੀ ਜੇ ਇਹ ਗਰੀਬ ਆਦਮੀਆਂ ਦਾ ਖਿਆਲ ਰੱਖਣਗੇ । ਜੇ ਇਨ੍ਹਾਂ ਨੇ ਬਿਗ ਕਿਸਾਨਾਂ ਨੂੰ ਹੀ ਅਗੇ ਲਿਆਉਣਾ ਹੈ ਤਾਂ ਫਿਰ ਗਰੀਬ ਕਿਸਾਨ ਦਾ, ਹਰੀਜਨਾਂ ਦਾ ਕੁਝ ਨਹੀਂ ਬਣਨਾ ।

ਬਿਹਾਰ ਦੇ ਮੁੱਖ ਮੰਤਰੀ ਕਰਪੂਰੀ ਠਾਕੁਰ ਨੇ ਸ਼ਡਿਊਲਡ ਕਾਸਟਾਂ ਵਾਸਤੇ ਚੰਗੇ ਕੰਮ ਕੀਤੇ ਹਨ । ਇਥੇ ਅਕਾਲੀ ਪਾਰਟੀ ਵਾਲਿਆਂ ਨੂੰ ਵੀ ਅਜਿਹੇ ਚੰਗੇ ਕੰਮ ਇਨ੍ਹਾਂ ਸ਼ੈਡਿਊਲਡ ਕਾਸਟਾਂ ਵਾਸਤੇ ਕਰਨੇ ਚਾਹੀਦੇ ਹਨ । ਅਕਾਲੀ ਪਾਰਟੀ ਬਿਗ ਜ਼ਿਮੀਂਦਾਰਾਂ ਦੀ ਪਾਰਟੀ ਹੈ, ਇਨ੍ਹਾਂ ਨੂੰ ਬਿਗ ਜ਼ਿਮੀਂਦਾਰਾਂ ਨੂੰ ਕਢਣਾ ਚਾਹੀਦਾ ਹੈ ਨਹੀਂ ਤਾਂ ਇਥੇ ਹਰੀਜਨਾਂ ਦਾ ਕੁਝ ਨਹੀਂ ਹੋਣਾ । ਔਰ ਹਰੀਜਨਾਂ ਨੇ ਕਿਸੇ ਨੇ ਆਪਣੀ ਵੋਟ ਅੱਗੇ ਨੂੰ ਤੁਹਾਨੂੰ ਨਹੀਂ ਪਾਉਣੀ ।

ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਵਾਸਤੇ ਬਾਦਲ ਸਾਹਿਬ ਨੇ ਕਿਹਾ ਸੀ ਕਿ 20 ਕਰੋੜ ਰੁਪਏ ਦੇਵਾਂਗੇ । ਮੈਂ ਕਹਿੰਦਾ ਹਾਂ ਕਿ 10 ਕਰੋੜ ਹੀ ਇਨ੍ਹਾਂ ਵਾਸਤੇ ਦੇ ਦਿਉ । ਇਹ ਤਕੜੇ ਆਦਮੀ ਹਨ । ਇਨ੍ਹਾਂ ਨੂੰ ਗਰੀਬ ਹਰੀਜਨਾਂ ਦੀ ਮਦਦ ਕਰਨੀ ਚਾਹੀਦੀ ਹੈ । ਜੇ ਇਨ੍ਹਾਂ ਨੇ ਇਨ੍ਹਾਂ ਗਰੀਬ ਆਦਮੀਆਂ ਦੀ ਮਦੱਦ ਨਾ ਕੀਤੀ ਤਾਂ ਇਨ੍ਹਾਂ ਨੇ ਮਿਲ ਕੇ ਬਾਦਲ ਸਾਹਿਬ ਤੁਹਾਡਾ ਭਠਾ ਬਿਠਾ ਦੇਣਾ ਹੈ ।

ਜਨਤਾ ਪਾਰਟੀ ਵਾਲੇ, ਅਕਾਲੀ ਪਾਰਟੀ ਵਾਲੇ ਔਰ ਸੀ. ਪੀ. ਐਮ. ਵਾਲੇ ਮਿਲ ਕੇ ਅਫਸਰ ਦੇ ਮਗਰ ਹੋ ਜਾਂਦੇ ਹਨ । ਫਿਰ ਉਹ ਅਫਸਰ ਕਿਸ ਤਰ੍ਹਾਂ ਨਾਲ ਕੰਮ ਕਰ ਸਕਦਾ ਹੈ । ਇਨ੍ਹਾਂ ਤਿੰਨਾਂ ਪਾਰਟੀ ਦੇ ਅਫਸਰਾਂ ਮਗਰ ਫਿਰਨ ਕਾਰਣ ਗਰੀਬ ਹਰੀਜਨਾਂ ਦਾ ਕੰਮ ਰਹਿ ਜਾਂਦਾ ਹੈ ।

ਬੈਕਵਰਡ ਏਰੀਆ ਦਾ ਹੋਣ ਵਾਸਤੇ ਪਹਿਲਾਂ ਹਲਫੀਆ ਬਿਆਨ ਲਿਆ ਜਾਂਦਾ ਸੀ । ਪਰ ਹੁਣ ਇਨ੍ਹਾਂ ਨੇ ਇਸ ਲਈ 3/- ਫੀਸ ਰੱਖ ਦਿੱਤੀ ਹੈ । ਇਹ ਫੀਸ ਹਟਾਉਣੀ ਚਾਹੀਦੀ ਹੈ ।

ਜਿਹੜੇ ਸਾਡੇ ਇਨ੍ਹਾਂ ਵਿਚ ਵਜ਼ੀਰ ਬਣੇ ਹੋਏ ਹਨ, ਇਹ ਬੜੇ ਸ਼ਾਨਦਾਰ ਆਦਮੀ ਹਨ ਕਿਉਂਕਿ ਇਨ੍ਹਾਂ ਦੀ ਆਪਣੀ ਸਿਹਤ ਠੀਕ ਹੋ ਰਹੀ ਹੈ ਅਤੇ ਕੌਮ ਦੀ ਸਿਹਤ ਠੀਕ ਨਹੀਂ ਹੋ ਰਹੀ । ਇਨ੍ਹਾਂ ਨੇ ਸਾਡਾ ਭੱਠਾ ਬਿਠਾਇਆ ਹੋਇਆ ਹੈ ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਹੁਣ ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਸੁੰਦਰ ਸਿੰਘ**: ਮੈਂ ਕਹਾਂਗਾ ਕਿ ਇਹ ਜਿਹੜਾ ਸਿਲਸਿਲਾ ਹੈ ਇਸ ਨੂੰ ਠੀਕ ਕਰੋ । ਹਰੀਜਨਾਂ ਦੇ ਬਗੈਰ ਕੋਈ ਕਾਮਯਾਬ ਨਹੀਂ ਹੋ ਸਕਦਾ । ਇਹ ਜਿਹੜੇ ਤੁਸੀਂ ਖਾਲੇ ਪੱਕੇ ਕਰ ਰਹੇ ਹੋ ਅਤੇ ਅਜਿਹੇ ਹੋਰ ਕੰਮ ਕਰ ਰਹੇ ਹੋ ਇਸ ਦਾ ਵੱਡੇ ਵੱਡੇ ਜ਼ਿਮੀਂਦਾਰਾਂ ਨੂੰ ਫਾਇਦਾ ਹੁੰਦਾ ਹੈ ਪਰ ਗਰੀਬ ਕਿਸਾਨ ਦਾ ਕੁਝ ਨਹੀਂ ਹੁੰਦਾ । ਵੱਡੇ ਵੱਡੇ ਆਦਮੀ ਪੈਸੇ ਲੈ ਜਾਂਦੇ ਹਨ ਪਰ ਗਰੀਬ ਦੇ ਪੱਲੇ ਕਝ ਨਹੀਂ ਪੈਂਦਾ ।

**Mr. Deputy Speaker** : Please take your seat. ਤੁਹਾਡਾ ਟਾਈਮ ਖਤਮ ਹੋ ਗਿਆ ਹੈ ।

**ਚੌਧਰੀ ਸੁੰਦਰ ਸਿੰਘ**: ** * *

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਜੋ ਕੁਝ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਡਿਪਟੀ ਸਪੀਕਰ ਸਾਹਿਬ, ਗਵਰਨਰ ਦਾ ਐਡਰੈਸ, ਜਿਸ ਦੇ ਉਤੇ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਵਿਚਾਰ ਰਖੇ ਹਨ, ਉਸ ਉਤੇ ਮੈਂ ਵੀ ਆਪਣੇ ਵਿਚਾਰ ਦੱਸਣ ਲਈ ਖੜ੍ਹਾ ਹੋਇਆ ਹਾਂ । ਪਹਿਲਾਂ ਇਕ ਰੇਜ਼ੋਲਿਊਸ਼ਨ ਸਰਦਾਰ ਕਿਰਪਾਲ ਸਿੰਘ ਵਲੋਂ ਪੇਸ਼ ਕੀਤਾ ਗਿਆ ਪਰ ਉਹ ਵਿਦਡਰਾ ਹੋ ਗਿਆ । (ਵਿਘਨ) ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਹੋਰ ਨਿਖੇਧੀ ਇਸ ਗਵਰਨਰ ਐਡਰੈਸ ਦੀ ਕੀ ਹੋ ਸਕਦੀ ਹੈ ਕਿ ਰੂਲਿੰਗ ਪਾਰਟੀ ਦਾ ਇਕ ਮੈਂਬਰ ਇਹ ਕਹੇ ਕਿ ਮੈਂ ਗਵਰਨਰ ਐਡਰੈਸ ਤੇ ਥੈਂਕਸ ਦਾ ਮਤਾ ਵਾਪਿਸ ਲੈਂਦਾ ਹਾਂ । ਅਜਿਹਾ ਪਾਰਲੀਮੈਂਟਰੀ ਹਿਸਟਰੀ ਵਿਚ ਕੋਈ ਪਰੈਸੀਡੈਂਟ ਨਹੀਂ ਕਿ ਗਵਰਨਰ ਦੇ ਐਡਰੈਸ ਤੇ ਥੈਂਕਸ ਦਾ ਮਤਾ ਦਿੱਤਾ ਜਾਵੇ, ਬਾਅਦ ਵਿਚ ਉਹ ਮਤਾ ਵਾਪਿਸ ਲੈ ਲਿਆ ਜਾਵੇ ਅਤੇ ਫਿਰ ਦੁਬਾਰਾ ਸੋਚ ਕੇ ਦੂਸਰੇ ਮੈਂਬਰ ਤੋਂ ਮੂਵ ਕਰਾਇਆ ਜਾਵੇ । ਇਹ ਪਰੰਪਰਾ ਠੀਕ ਨਹੀਂ ਹੈ । ਇਸ ਤਰ੍ਹਾਂ ਇਨ੍ਹਾਂ ਨੇ ਆਪ ਹੀ ਗਵਰਨਰ ਐਡਰੈਸ ਦੀ ਨਿਖੇਧੀ ਕੀਤੀ ਹੈ । ਜਿੱਥੋਂ ਤੱਕ ਗਵਰਨਰ ਐਡਰੈਸ ਦਾ ਜ਼ਿਕਰ ਹੈ ਜਿੰਨੇ ਵੀ ਪੰਜਾਬ ਦੇ ਸਾਂਝੇ ਮਸਲੇ ਹਨ ਉਨ੍ਹਾਂ ਦਾ ਉਸ ਵਿੱਚ ਬਿਲਕੁਲ ਜ਼ਿਕਰ ਨਹੀਂ ਕੀਤਾ ਗਿਆ । ਪਰ ਜੇ ਕਿਤੇ ਕੋਈ ਜ਼ਿਕਰ ਆਇਆ ਹੈ ਤਾਂ ਉਸ ਦੀ ਕੋਈ ਪ੍ਰਾਪਤੀ ਨਜ਼ਰ ਨਹੀਂ ਆਉਂਦੀ । ਬਾਦਲ ਸਾਹਿਬ ਜਦੋਂ ਇਧਰ ਆਪੋਜੀਸ਼ਨ ਵਿਚ ਬੈਠੇ ਹੁੰਦੇ ਸੀ ਤਾਂ ਬੜੇ ਬੜੇ ਲੈਕਚਰ ਦਿੰਦੇ ਹੁੰਦੇ ਸੀ । ਕਦੇ ਮੋਰਚੇ ਲਾਉਂਦੇ ਹੁੰਦੇ ਸੀ ਅਤੇ ਕੁਝ ਕਰਦੇ ਹੁੰਦੇ ਸੀ ਕਿ ਪੰਜਾਬ ਵਿਚ ਇਹ ਹੋਣਾ ਚਾਹੀਦਾ ਹੈ, ਉਹ ਹੋਣਾ ਚਾਹੀਦਾ ਹੈ । ਬੜੇ ਜ਼ੋਰ ਜ਼ੋਰ ਦੀ ਗੱਲਾਂ ਕੀਤੀਆਂ ਜਾਂਦੀਆਂ ਸਨ ਪਰ ਹੁਣ ਉਹ ਕਿਉਂ ਚੁੱਪ ਕਰ ਗਏ ਹਨ । (ਵਿਘਨ) ਇਨ੍ਹਾਂ ਦੇ ਕਿਥੇ ਗਏ ਉਹ ਵੱਡੇ ਵੱਡੇ ਲੈਕਚਰ । ਪੰਜਾਬ ਦੇ ਮਸਲਿਆਂ ਬਾਰੇ

**Not recorded as ordered by the Chair.

[ਸਰਦਾਰ ਉਮਰਾਓ ਸਿੰਘ]

ਬਾਦਲ ਸਾਹਿਬ, ਜਦ ਆਪੋਜ਼ੀਸ਼ਨ ਵਿਚ ਬੈਠਕੇ ਗੱਲਾਂ ਕਰਦੇ ਹੁੰਦੇ ਸੀ ਉਨ੍ਹਾਂ ਗਲਾਂ ਦਾ ਮੈਂ ਥੋੜ੍ਹਾ ਥੋੜ੍ਹਾ ਜ਼ਿਕਰ ਕਰਨਾ ਚਾਹੁੰਦਾ ਹਾਂ । ਦੋ ਪੌਣੇ ਦੋ ਸਾਲ ਹੋ ਗਏ ਹਨ......

**ਸ੍ਰੀ ਡਿਪਟੀ ਸਪੀਕਰ** : ਉਸ ਸਾਈਡ ਦੇ ਬੈਂਚਿਜ਼ ਦਾ ਆਪਣਾ ਅਸਰ ਹੁੰਦਾ ਹੈ। I think you will ag ee to this.

**ਸਰਦਾਰ ਉਮਰਾਓ ਸਿੰਘ** : ਇਹ ਤਾਂ ਇਸੇ ਤਰ੍ਹਾਂ ਰਹਿਣਾ ਹੈ ਕਿ ਕਦੇ ਇਧਰਲੇ ਉਸ ਪਾਸੇ ਚਲੇ ਗਏ ਅਤੇ ਕਦੇ ਉਧਰਲੇ ਇਸ ਪਾਸੇ ਆ ਗਏ । ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਮਸਲੇ ਹੱਲ ਕਰਾਉਣ ਵਾਸਤੇ ਉਨ੍ਹਾਂ ਨੇ ਕੋਈ ਕੋਸ਼ਿਸ਼ ਨਹੀਂ ਕੀਤੀ । ਦੋ ਪੌਣੇ ਦੋ ਸਾਲ ਹੋ ਗਏ ਹਨ ਉਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ । ਉਨ੍ਹਾਂ ਨੂੰ ਚਾਹੀਦਾ ਹੈ ਕਿ ਸਾਰੀਆਂ ਪਾਰਟੀਆਂ ਨੂੰ ਇੱਕਠਾ ਕਰਕੇ ਉਨ੍ਹਾਂ ਦੀ ਸਲਾਹ ਲੈਂਦੇ ਅਤੇ ਪੰਜਾਬ ਦੇ ਮਸਲਿਆਂ ਨੂੰ ਹੱਲ ਕਰਾਉਣ ਦੀ ਕੋਸ਼ਿਸ਼ ਕਰਦੇ । ਅਸੀਂ ਉਨ੍ਹਾਂ ਦੀ ਮੱਦਦ ਕਰਨ ਵਾਸਤੇ ਤਿਆਰ ਹਾਂ । ਜੇ ਪੰਜਾਬ ਦੇ ਮਸਲੇ ਹੱਲ ਨਾ ਹੋਏ ਤਾਂ ਪੰਜਾਬ ਤਰੱਕੀ ਨਹੀਂ ਕਰ ਸਕਦਾ, ਪੰਜਾਬ ਉਨਤੀ ਨਹੀਂ ਕਰ ਸਕਦਾ । (ਵਿਘਨ) ਮੈਂ ਥੋੜ੍ਹਾ ਜਿਹਾ ਉਨ੍ਹਾਂ ਮਸਲਿਆਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਥੇ ਕਿਸਾਨ ਦਾ, ਐਗਰੀਕਲਚਰ ਦਾ ਬੜਾ ਜ਼ਿਕਰ ਕੀਤਾ ਗਿਆ । ਕਿੰਨੀ ਉਪਜ ਹੋਈ ਅਤੇ ਕਿਸ ਵੇਲੇ ਹੋਈ, ਇਸ ਬਾਰੇ ਅੰਕੜੇ ਪਿਛਲੇ ਸਾਲ ਐਫ. ਐਮ. ਸਾਹਿਬ ਨੇ ਦਿੱਤੇ ਸਨ । ਅੰਕੜੇ ਦੱਸੇ ਗਏ ਸਨ ਕਿ 1962 ਤੋਂ 1967 ਤੱਕ ਕਿੰਨੀ ਉਪਜ ਹੋਈ । 1967 ਤੋਂ 1972 ਤੱਕ ਦੇ ਕੀ ਅੰਕੜੇ ਸਨ ਅਤੇ ਇਸੇ ਤਰ੍ਹਾਂ 1972 ਤੋਂ 1977 ਤੱਕ ਦੇ ਅੰਕੜੇ ਦਿੱਤੇ ਗਏ । ਇਨ੍ਹਾਂ ਅੰਕੜਿਆਂ ਮੁਤਾਬਿਕ ਪੰਜਾਬ ਵਿਚ ਉਪਜ ਵਿਚ ਕਦੇ 12% ਵਾਧਾ ਹੋਇਆ, ਕਦੇ 15% ਵਾਧਾ ਹੋਇਆ ਅਤੇ ਕਦੇ ਇਸ ਤੋਂ ਜ਼ਿਆਦਾ ਵਾਧਾ ਹੋਇਆ । ਜਿਹੜਾ ਉਪਜ ਵਿਚ ਇਨ੍ਹਾਂ ਦੇ ਵੇਲੇ ਵਾਧਾ ਹੋਇਆ ਹੈ ਉਸ ਦੇ ਲਈ ਇਹ ਵਧਾਈ ਦੇ ਪਾਤਰ ਹਨ । ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਸ ਦਾ ਕਿਸਾਨ ਨੂੰ ਫਾਇਦਾ ਕੀ ਹੋਇਆ? ਤੁਸੀਂ ਕਪਾਹ ਦੇ ਭਾਅ ਦੇਖ ਲਵੋ । ਝੋਨੇ ਦਾ ਹਾਲ ਦੇਖ ਲਵੋ । ਗੰਨੇ ਦਾ ਹਾਲ ਦੇਖ ਲਵੋ । ਗੁੜ ਦਾ ਕੀ ਹਾਲ ਹੋ ਰਿਹਾ ਹੈ, ਆਲੂਆਂ ਦਾ ਕੀ ਹਾਲ ਹੈ । ਅੱਜ ਪੰਜਾਬ ਦਾ ਕਿਸਾਨ ਦੁਹਾਈ ਪਾ ਰਿਹਾ ਹੈ, ਬਿਲਬਿਲਾ ਰਿਹਾ ਹੈ ਕਿ ਉਸ ਨਾਲ ਇਨਸਾਫ ਨਹੀਂ ਹੋ ਰਿਹਾ । ਸਰਕਾਰ ਨੇ ਆਲੂਆਂ ਵਾਸਤੇ ਕੁਝ ਕੋਸ਼ਿਸ਼ ਕੀਤੀ ਇਹ ਸ਼ਲਾਘਾਯੋਗ ਕੰਮ ਹੈ ਪਰ ਇਸ ਦਾ ਖਾਸ ਫਾਇਦਾ ਨਹੀਂ ਹੋਇਆ । ਉਹ 50 ਰੁਪਏ ਦੇ ਹਿਸਾਬ ਨਾਲ ਲੈਂਦੇ ਹਨ । (ਵਿਘਨ) ਮੈਂ ਕਹਿੰਦਾ ਹਾਂ ਕਿ ਕਿਸਾਨ ਨੂੰ ਕੋਈ ਫਾਇਦਾ ਨਹੀਂ ਹੋਇਆ । ਕਿਸਾਨ ਨੂੰ ਉਸ ਦੀ ਫਸਲ ਦੀ ਰਿਮੂਨੀਰੇਟਿਵ ਪ੍ਰਾਈਸ ਨਹੀਂ ਮਿਲਦੀ । ਅੱਗੇ ਕਪਾਹ ਦਾ ਬੁਰਾ ਹਾਲ ਸੀ ਹੁਣ ਆ- ਲੂਆਂ ਦਾ ਵੀ ਇਹੀ ਹਾਲ ਹੈ । ਕਿਸਾਨ ਨਾਲ ਧੱਕਾ ਹੋ ਰਿਹਾ ਹੈ ।

ਤੁਸੀਂ ਥੀਨ ਡੈਮ ਦਾ ਮਸਲਾ ਲੈ ਲਵੋ । ਪਿਛਲੇ ਗਵਰਨਰ ਐਡਰੈਸ ਵਿਚ ਕਿਹਾ ਗਿਆ ਸੀ ਕਿ ਇਸ ਤੇ ਵਾਰ ਫੁੱਟਿੰਗ ਤੇ ਕੰਸਟਰੱਕਸ਼ਨ ਵਰਕ ਹੋ ਰਿਹਾ ਹੈ ਪਰ ਹੁਣ ਤੁਸੀਂ ਜਾਣਦੇ ਹੋ ਕਿ ਉਸ ਦਾ ਕੀ ਹਾਲ ਹੈ। ਅੱਗੇ ਪਾਣੀ ਦਾ ਝਗੜਾ ਹੁੰਦਾ ਸੀ ਪਰ ਹੁਣ ਬਿਜਲੀ ਦਾ ਵੀ ਝਗੜਾ ਖੜਾ ਹੋ ਗਿਆ ਹੈ । (ਵਿਘਨ) ਪੰਜਾਬ ਨਾਲ ਧੱਕਾ ਹੋ ਰਿਹਾ ਹੈ। ਇਨ੍ਹਾਂ ਮਸਲਿਆਂ ਤੇ ਸਾਰੀਆਂ ਪਾਰਟੀਆਂ ਨੂੰ ਇਕੱਠੇ ਕਰਕੇ ਸੋਚਣਾ ਚਾਹੀਦਾ ਹੈ ਅਤੇ ਇਸ ਦਾ ਹੱਲ ਲੱਭਣਾ ਚਾਹੀਦਾ ਹੈ । ਚੰਡੀਗੜ੍ਹ ਦਾ ਮਸਲਾ ਲੈ ਲਵੋ । ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਲੈ ਲਵੋ । ਦੋ ਪੌਣੇ ਦੋ ਸਾਲ ਦਾ ਸਮਾਂ ਹੋ ਗਿਆ ਹੈ ਪਰ ਇਸ ਸਰਕਾਰ ਨੇ ਇਸ ਪਾਸੇ ਹੁਣ ਤੱਕ ਕੀ ਸਟੈਪਸ ਲਏ ਹਨ? ਜਦੋਂ ਇਹ ਇਧਰ ਹੁੰਦੇ ਸੀ ਤਾਂ ਇਹ ਕਦੇ ਜਲ ਮਰਨ ਦੀਆਂ ਧਮਕੀਆਂ ਦਿੰਦੇ ਹੁੰਦੇ ਸੀ । ਇਨ੍ਹਾਂ ਨੇ ਅਗਨ ਕੁੰਡ ਬਣਵਾਏ । ਪਰ ਅੱਜ ਜਦ

ਇਹ ਪਾਵਰ ਵਿਚ ਆਏ ਹਨ ਤਾਂ ਇਹ ਕਹਿੰਦੇ ਹਨ ਕਿ ਚੰਡੀਗੜ੍ਹ ਦਾ ਮਸਲਾ ਹਾਲਾਂ ਪੰਜ ਸਾਲ ਹੋਰ ਇਸੇ ਤਰ੍ਹਾਂ ਰਹਿਣ ਦਿਤਾ ਜਾਵੇ । ਕਦੇ ਇਹ ਕਹਿੰਦੇ ਹੁੰਦੇ ਸੀ ਕਿ ਚੰਡੀਗੜ੍ਹ ਪੰਜਾਬ ਦਾ ਹੈ ਅਤੇ ਇਸ ਨੂੰ ਪੰਜਾਬ ਵਿਚ ਲਈਏ ਪਰ ਅੱਜ ਇਹ ਉਸ ਮਸਲੇ ਤੇ ਚੁੱਪ ਕਰ ਗਏ ਹਨ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ**: ** ** **

**Mr. Deputy Speaker**: This is no point of order.

**ਸਰਦਾਰ ਉਮਰਾਓ ਸਿੰਘ**: ਚੰਡੀਗੜ੍ਹ ਦਾ ਮਸਲਾ ਹੈ । (ਵਿਘਨ) ਉਸ ਰਿਪੋਰਟ ਵਿਚ ਖਰੜ ਚੰਡੀਗੜ੍ਹ ਦਾ ਹਿੱਸਾ ਦੱਸਿਆ ਗਿਆ ਸੀ । ਤੁਸੀਂ ਸਾਰੇ ਇਸ ਗੱਲ ਦੇ ਗਵਾਹ ਹੋਵੋਗੇ ਕਿ ਉਦੋਂ ਸਾਰੇ ਮਨਿਸਟਰਾਂ ਨੇ, ਐਮ. ਐਲ. ਏਜ਼ ਨੇ ਸੈਂਟਰਲ ਹਾਈ ਕਮਾਂਡ ਨੂੰ ਇਹ ਲਿਖਕੇ ਦਿਤਾ ਸੀ ਕਿ ਜੇ ਚੰਡੀਗੜ੍ਹ ਪੰਜਾਬ ਨੂੰ ਨਾ ਦਿਤਾ ਗਿਆ ਤਾਂ ਅਸੀਂ ਸਾਰੇ ਅਸਤੀਫੇ ਦੇ ਦਿਆਂਗੇ । (ਵਿਘਨ) ਖਰੜ ਪੰਜਾਬ ਨਾਲ ਹੈ । (ਵਿਘਨ)

ਇਸ ਤੋਂ ਇਲਾਵਾ ਪੰਜਾਬ ਦੇ ਹੋਰ ਵੀ ਬਹੁਤ ਸਾਰੇ ਮਸਲੇ ਹਨ । ਸਟੇਟ ਟਰੇਡਿੰਗ ਵਾਸਤੇ ਅਸੀਂ ਕਹਿੰਦੇ ਰਹੇ ਹਾਂ । ਅਕਾਲੀ ਪਾਰਟੀ ਵਾਲੇ ਵੀ ਕਹਿੰਦੇ ਰਹੇ ਹਨ ਕਿ ਇਹ ਪੰਜਾਬ ਵਿਚ ਲਾਗੂ ਹੋਵੇ ਪਰ ਅੱਜ ਉਸ ਦਾ ਕੀ ਹਾਲ ਹੈ? ਕਿਸਾਨ ਨੂੰ ਅੱਜ ਉਸ ਦੀ ਉਪਜ ਦਾ ਪੂਰਾ ਭਾਅ ਨਹੀਂ ਮਿਲਦਾ । ਉਸ ਦਾ ਵੱਡਾ ਕਾਰਨ ਇਹ ਹੈ ਕਿ ਸਟੇਟ ਟਰੇਡਿੰਗ ਉਠਾ ਦਿਤੀ ਗਈ ਹੈ ਅਤੇ ਵਿਉਪਾਰੀਆਂ ਨੂੰ ਖਰੀਦਣ ਦਾ ਮੌਕਾ ਦਿਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਸਟੇਟ ਟਰੇਡਿੰਗ ਨੂੰ ਲਾਗੂ ਕਰਨਾ ਚਾਹੀਦਾ ਹੈ । ਇਹ ਕਿਸਾਨ ਦੇ ਹਿੱਤ ਵਿਚ ਹੈ । ਜਨਤਾ ਪਾਰਟੀ ਨੇ ਸਟੇਟ ਟਰੇਡਿੰਗ ਨੂੰ ਤੋੜਿਆ । (ਵਿਘਨ)

ਇਥੇ ਪੈਸਿਆਂ ਦਾ ਜ਼ਿਕਰ ਕੀਤਾ ਜਾਂਦਾ ਹੈ । ਕਦੇ ਕਹਿੰਦੇ ਹਨ ਕਿ ਜ਼ਿਆਦਾ ਪਾਵਰ ਮਿਲਣੀ ਚਾਹੀਦੀ ਹੈ । ਕਦੇ ਅਟਾਨੋਮੀ ਦੀ ਗੱਲ ਕਰਦੇ ਹਨ । (ਵਿਘਨ) ਇਹ ਠੀਕ ਹੈ ਜ਼ਿਆਦਾ ਪੈਸੇ ਸੈਂਟਰ ਤੋਂ ਮਿਲਣੇ ਚਾਹੀਦੇ ਹਨ ਤਾਂਕਿ ਪੰਜਾਬ ਦੀ ਤਰੱਕੀ ਹੋਵੇ । ਭਾਵੇਂ ਇੰਡਸਟਰੀ ਦੀ ਗਲ ਹੈ । (ਵਿਘਨ) ਪਿਛਲੇ ਗਵਰਨਰ ਐਡਰੈਸ ਵਿਚ 16 ਕਰੋੜ ਰੁਪਏ ਦਾ ਜ਼ਿਕਰ ਕੀਤਾ ਗਿਆ ਸੀ ਪਰ ਕੋਈ ਕੁਝ ਨਹੀਂ ਹੋਇਆ । ਟੂਲਜ਼ ਰੂਮ ਬਣਾਉਣੇ ਸੀ ਉਸ ਦੀ ਕੋਈ ਗੱਲ ਨਹੀਂ । ਬਾਦਲ ਸਾਹਿਬ ਜਦੋਂ ਆਪੋਜ਼ੀਸ਼ਨ ਵਿਚ ਸਨ ਤਾਂ ਬੜੀਆਂ ਲੰਬੀਆਂ ਲੰਬੀਆਂ ਤਕਰੀਰਾਂ ਕਰਦੇ ਹੁੰਦੇ ਸਨ ਪਰ ਹੁਣ ਕਿਉਂ ਚੁੱਪ ਹੋ ਗਏ ਹਨ । ਪਹਿਲੀ ਪੰਜਾਬ ਸਰਕਾਰ ਨੇ ਸੈਂਟਰ ਤੋਂ ਪ੍ਰਾਜੈਕਟ ਮਨਜ਼ੂਰ ਕਰਵਾਏ ਪਰ ਹੁਣ ਕੁਝ ਨਹੀਂ ਹੋਇਆ । ਚੰਡੀਗੜ੍ਹ ਨੂੰ ਰੇਲ ਨਾਲ ਲਿਕ ਕਰਨਾ ਹੈ, ਸੜਕਾਂ ਚੌੜੀਆਂ ਕਰਨੀਆਂ ਹਨ, ਇਨ੍ਹਾਂ ਵਾਸਤੇ ਸੈਂਟਰ ਤੋਂ ਪੈਸੇ ਲੈਣੇ ਹਨ ਪਰ ਇਨ੍ਹਾਂ ਨੂੰ ਰਾਜ ਕਰਦਿਆਂ ਦੋ ਪੌਣੇ ਦੋ ਸਾਲ ਹੋ ਗਏ ਸਨ ਪਰ ਹਾਲਾਂ ਤੱਕ ਸੈਂਟਰ ਤੋਂ ਪੈਸੇ ਨਹੀਂ ਆਏ ।

ਮੈਂ ਸੈਂਟਰਲ ਏਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਬਾਦਲ ਸਾਹਿਬ ਨੇ ਕਿਹਾ ਕਿ ਗੈਡਗਿਲ ਫਾਰਮੂਲੇ ਦੇ ਮੁਤਾਬਿਕ ਏਡ ਦਿਤੀ ਜਾਵੇ ਪਰ ਅੱਜ ਉਹ ਫਾਰਮੂਲਾ ਰੱਦ ਕਰ ਦਿਤਾ ਗਿਆ ਹੈ । (ਵਿਘਨ) ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਹ ਕਿਹਾ ਜਾਂਦਾ ਹੈ ਕਿ ਇਨਕਮ ਟੈਕਸ ਵਿਚੋਂ ਸੂਬਿਆਂ ਨੂੰ ਹਿੱਸਾ ਮਿਲਦਾ ਹੈ । ਇਨਕਮ ਟੈਕਸ ਨਹੀਂ ਵਧਾਉਂਦੇ ਪਰ ਸਰਚਾਰਜ ਵਧਾ ਦਿੱਤਾ ਹੈ । ਬਾਦਲ ਸਾਹਿਬ ਆਪੋਜ਼ੀਸ਼ਨ ਵਿਚ ਬੈਠਕੇ ਬੜੀਆਂ ਗੱਲਾਂ ਕਰਦੇ ਹੁੰਦੇ ਸਨ । ਅੱਜ ਅਕਾਲੀ ਪਾਰਟੀ ਵਾਲੇ ਕੁਝ ਬਿਆਨ ਦਿੰਦੇ ਹਨ ਅਤੇ ਜਨਤਾ ਪਾਰਟੀ ਵਾਲੇ ਕੁਝ ਬਿਆਨ ਦਿੰਦੇ ਹਨ । ਇਕ

**Expunged as ordered by the Chair.

[ਸਰਦਾਰ ਉਮਰਾਓ ਸਿੰਘ]

ਦੂਜੇ ਦੇ ਉਲਟ ਬਿਆਨ ਦਿੰਦੇ ਹਨ । ਪਰ ਕਈ ਗੱਲਾਂ ਐਸੀਆਂ ਹਨ ਜਿਥੇ ਸਾਰੀਆਂ ਪਾਰਟੀਆਂ ਸਹਿਮਤ ਹੋ ਸਕਦੀਆਂ ਹਨ ਅਤੇ ਸਹਿਮਤ ਹੋਕੇ ਪੰਜਾਬ ਦੇ ਮਸਲੇ ਹੱਲ ਕੀਤੇ ਜਾ ਸਕਦੇ ਹਨ । ਇਕ ਦੂਜੇ ਦੇ ਉਲਟ ਬਿਆਨ ਦੇ ਕੇ ਲੋਕਾਂ ਨੂੰ ਕਨਫਿਊਜ਼ ਨਹੀਂ ਕਰਨਾ ਚਾਹੀਦਾ । ਇਸ ਤਰ੍ਹਾਂ ਕਰਕੇ ਸੈਂਟਰ ਤੋਂ ਜੋ ਕੁਝ ਲੈਣਾ ਹੁੰਦਾ ਹੈ ਉਹ ਵੀ ਨਹੀਂ ਮਿਲਦਾ । ਇਹ ਵੱਖ ਵੱਖ ਬਿਆਨ ਦਿੰਦੇ ਹਨ । ਅਕਾਲੀ ਪਾਰਟੀ ਵਾਲੇ ਕੁਝ ਕਹਿੰਦੇ ਹਨ ਅਤੇ ਜਨਤਾ ਪਾਰਟੀ ਵਾਲੇ ਕੁਝ ਕਹਿੰਦੇ ਹਨ । (ਵਿਘਨ) ਇਸ ਤਰ੍ਹਾਂ ਪੰਜਾਬ ਦੇ ਮਸਲੇ ਹੱਲ ਨਹੀਂ ਹੋ ਸਕਦੇ ।

ਇਸ ਤੋਂ ਇਲਾਵਾ ਹੋਰ ਵੀ ਪੰਜਾਬ ਦੇ ਬਹੁਤ ਸਾਰੇ ਮਸਲੇ ਹਨ ਜਿਨ੍ਹਾਂ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਸੀ ਪਰ ਟਾਈਮ ਥੋੜ੍ਹਾ ਹੋਣ ਕਰਕੇ ਕੁਝ ਬਰੀਫ ਹੀ ਕਰਾਂਗਾ । ਜਦ ਇਹ ਅਕਾਲੀ ਵੀਰ ਆਪੋ- ਜ਼ੀਸ਼ਨ ਵਿਚ ਹੁੰਦੇ ਸੀ ਤਾਂ ਬੜੀਆਂ ਲੜਾਈਆਂ ਕਰਦੇ ਹੁੰਦੇ ਸੀ ਪਰ ਅੱਜ ਚੁੱਪ ਕਰਕੇ ਬੈਠ ਗਏ ਹਨ ।

ਐ ਗਮੇ ਦੁਨੀਆਂ ਐ ਗਮੇ ਦੋਸਤ,
ਤੁਮ ਫਰਮਾਤੇ ਰਹੋਗੇ ਯਾ ਕੁਛ ਕਰਕੇ ਭੀ ਦਿਖਾਉਗੇ ।

ਇਨ੍ਹਾਂ ਸਾਰੀਆਂ ਗੱਲਾਂ ਵਾਸਤੇ ਪੰਜਾਬ ਸਰਕਾਰ ਨੇ ਕੀ ਕੀ ਉੱਦਮ ਕੀਤੇ ਹਨ । ਜੋ ਇਧਰ ਆਪੋਜ਼ੀਸ਼ਨ ਬੈਂਚਾਂ ਤੇ ਬੈਠ ਕੇ ਬਾਦਲ ਸਾਹਿਬ ਕਹਿੰਦੇ ਸਨ, ਇਨ੍ਹਾਂ ਦੇ ਹੋਰ ਸਾਥੀ ਇਥੇ ਜੋ ਕਹਿੰਦੇ ਸਨ ਉਹ ਉਧਰ ਜਾ ਕੇ ਸਭ ਕੁਝ ਭੁਲ ਗਏ ਹਨ । ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਵਿਚ ਕੈਬਨਿਟ ਦੀ ਜੁਆ- ਇੰਟ ਰਿਸਪੌਨਸੀਬਿਲਟੀ ਬਿਲਕੁਲ ਜਾਂ ਸਾਂਝਾ ਕੰਮ ਕਰਨ ਦੀ ਭਾਵਨਾ ਜੋ ਹੈ ਉਹ ਬਿਲਕੁਲ ਫੌਤ ਹੋ ਗਈ ਹੈ। ਜੁਆਇੰਟ ਰਿਸਪੌਨਸੀਬਿਲਟੀ ਬਿਲਕੁਲ ਰਹੀ ਹੀ ਨਹੀਂ । ਇਕ ਮਨਿਸਟਰ ਕੁਝ ਹੋਰ ਜ਼ਵਾਬ ਦਿੰਦਾ ਹੈ ਅਤੇ ਦੂਸਰਾ ਕੋਈ ਹੋਰ ਜਵਾਬ ਦੇ ਦਿੰਦਾ ਹੈ । ਫਿਰ, ਡਿਪਟੀ ਸਪੀਕਰ ਸਾਹਿਬ, ਕਈ ਐਸੇ ਮਸਲੇ ਹਨ ਜਿਹੜੇ ਚੀਫ ਮਨਿਸਟਰ ਸਾਹਿਬ ਦੀ ਜ਼ਦ ਵਿਚ ਆਉਂਦੇ ਹਨ ਪਰ ਉਥੇ ਵੀ ਮਨਿਸਟਰ ਆਪਣੇ ਆਪਣੇ ਬਿਆਨ ਦੇ ਦਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਰੂਲਜ਼ ਆਫ਼ ਪ੍ਰੋਸੀਜਰ ਬਣਿਆ ਹੋਇਆ ਹੈ ਕਿ ਕੁਝ ਮਾਮਲਿਆਂ ਵਿਚ ਚੀਫ਼ ਮਨਿਸਟਰ ਸਾਹਿਬ ਹੀ ਸੈਂਟਰਲ ਨਾਲ ਖ਼ਤੋ ਕਿਤਾਬਤ ਕਰ ਸਕਦਾ ਹੈ ਪਰ ਇਥੇ ਉਮਰਾਨੰਗਲ ਜੀ ਹੀ ਚਿੱਠੀ ਬਣਾ ਕੇ, ਮੈਮੋਰੈਂਡਮ ਬਣਾ ਕੇ ਸੈਂਟਰ ਦੀ ਸਰਕਾਰ ਨੂੰ ਦੇ ਆਉਂਦੇ ਹਨ, ਉਹ ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਦੇ ਕੇ ਆਏ ਹਨ । ਫਿਰ ਕਹਿੰਦੇ ਹਨ ਕਿ ਸਾਡੀ ਕੋਈ ਗਲ ਨਹੀਂ ਬਣਦੀ । ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਦਾ ਕੇਸ ਕਮਜ਼ੋਰ ਹੁੰਦਾ ਹੈ । ਇਸ ਦੇ ਨਾਲ ਜੁਆਇੰਟ ਰਿਸਪੌਨਸੀਬਿਲਟੀ ਦੀ ਵਰਕਿੰਗ ਵਿਚ ਵੀ ਫਰਕ ਆਉਂਦਾ ਹੈ ਔਰ ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਜਿਹੜੀ ਐਡਮਨਿਸਟਰੇਸ਼ਨ ਹੈ ਉਸ ਦੇ ਵਿਚ ਵੀ ਕਮਜ਼ੋਰੀ ਆਉਂਦੀ ਹੈ । ਇਥੇ ਕਈ ਵਾਰੀ ਮਨਿਸਟਰ ਸਾਹਿਬ, ਇਹ ਵੀ ਕਹਿੰਦੇ ਹਨ ਕਿ ਅਫ਼ਸਰ ਮੇਰੀ ਗੱਲ ਨਹੀਂ ਮੰਨਦੇ, ਮੈਂ ਸਮਝਦਾ ਹਾਂ ਕਿ ਇਸ ਸਦਨ ਵਿਚ ਇਸ ਤਰ੍ਹਾਂ ਕਹਿਣਾ ਕਿ ਅਫਸਰ ਮੇਰੀ ਗੱਲ ਨਹੀਂ ਮੰਨਦੇ, ਉਸ ਨੂੰ ਇਸ ਦੇ ਨਾਲੋਂ ਤਾਂ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਉਹ ਮਨਿਸਟਰ ਆਪਣੇ ਆਪ ਆਪਣੇ ਖ਼ਿਲਾਫ਼ ਨੋ ਕੰਫੀਡੈਂਸ ਪ੍ਰਗਟ ਕਰਦਾ ਹੈ, ਇਸ ਦੇ ਲਈ ਹਾਊਸ ਨੂੰ ਤਾਂ ਉਸ ਦੇ ਖ਼ਿਲਾਫ਼ ਨੋ ਕੰਫੀਡੈਂਸ ਲਿਆਉਣ ਦੀ ਲੋੜ ਹੀ ਨਹੀਂ ।

ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਕੁਝ ਦੋਸਤਾਂ ਨੇ ਕਿਸੇ ਮਨਿਸਟਰ ਦੇ ਖਿਲਾਫ਼ ਕੁਰੱਪਸ਼ਨ ਦਾ ਚਾਰਜ ਲਾਇਆ ਔਰ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਮੇਰੇ ਖਿਲਾਫ਼ ਕੁਰੱਪਸ਼ਨ ਦਾ ਚਾਰਜ

ਨਹੀਂ ਇਨਐਫੀਸ਼ੈਂਸੀ ਦੀ ਗੱਲ ਜ਼ਰੂਰ ਹੈ । ਜੇ ਮਨਿਸਟਰ ਸਾਹਿਬ ਖੁਦ ਕਹਿੰਦੇ ਹਨ ਕਿ ਇਨਐਫੀਸ਼ੈਂਸੀ ਦੀ ਸ਼ਿਕਾਇਤ ਹੈ ਤਾਂ ਉਹ ਫਿਰ ਅਸਤੀਫਾ ਕਿਉਂ ਨਹੀਂ ਦਿੰਦੇ ਜਾਂ ਪਤਾ ਨਹੀਂ ਬਾਦਲ ਸਾਹਿਬ ਉਨ੍ਹਾਂ ਦੇ ਨਾਲ ਕਿਉਂ ਹਮਦਰਦੀ ਕਰਦੇ ਹਨ ਜਾਂ ਕੋਈ ਵੀਕਨੈਸ ਹੈ ਜਾਂ ਪਤਾ ਨਹੀਂ ਕੀ ਗਲ ਹੈ । (ਵਿਘਨ)

**ਖੇਤੀ ਬਾੜੀ ਮੰਤਰੀ**: ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ । ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਦੀਆਂ ਤਾਂ ਇਹ ਗੱਲਾਂ ਕਰਦੇ ਹਨ ਪਰ ਇਨ੍ਹਾਂ ਦੇ ਵਕਤ ਐਫ. ਆਈ. ਆਰ. ਦੀਆਂ ਕਾਪੀਆਂ ਇਥੇ ਪੇਸ਼ ਕੀਤੀਆਂ ਗਈਆਂ ਪਰ ਇਨ੍ਹਾਂ ਨੇ ਕਿਸੇ ਵਜ਼ੀਰ ਤੋਂ ਅਸਤੀਫਾ ਨਹੀਂ ਲਿਆ । ਹੁਣ ਕਿਹੜਾ ਸਮਾਂ ਇਨ੍ਹਾਂ ਨੂੰ ਯਾਦ ਆਉਂਦਾ ਹੈ ?

**ਸਰਦਾਰ ਉਮਰਾਓ ਸਿੰਘ**: ਅੱਜ, ਡਿਪਟੀ ਸਪੀਕਰ ਸਾਹਿਬ, ਇਕ ਡਿਪਾਰਟਮੈਂਟ ਦਾ ਦੂਸਰੇ ਡਿਪਾਰਟਮੈਂਟ ਨਾਲ ਝਗੜਾ ਹੋ ਰਿਹਾ ਹੈ । ਇਕ ਮਨਿਸਟਰ ਦੂਸਰੇ ਨੂੰ ਕ੍ਰਿਟਿਸਾਈਜ਼ ਕਰਦਾ ਹੈ ਅਤੇ ਦੂਸਰਾ ਮਨਿਸਟਰ ਤੀਸਰੇ ਨੂੰ ਕ੍ਰਿਟਿਸਾਈਜ਼ ਕਰਦਾ ਹੈ । ਜੇ ਇਨ੍ਹਾਂ ਚੀਜ਼ਾਂ ਵੱਲ ਧਿਆਨ ਨਾ ਦਿੱਤਾ ਗਿਆ ਤਾਂ ਪੰਜਾਬ ਦਾ ਭਲਾ ਨਹੀਂ ਹੋ ਸਕਦਾ । ਮੈਂ, ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਪਤਾ ਨਹੀਂ ਕਿਹੜੇ ਐਫ. ਆਈ. ਆਰ. ਦੀ ਗੱਲ ਕਰਦੇ ਹਨ ਪਰ ਇਥੇ ਡਿਪਟੀ ਸਪੀਕਰ ਸਾਹਿਬ, ਇਕ ਮਨਿਸਟਰ ਦੇ ਖ਼ਿਲਾਫ਼ ਐਫੀਡੇਵਿਟ ਹੋਇਆ ਔਰ ਚੀਫ਼ ਮਨਿਸਟਰ ਸਾਹਿਬ ਨੇ ਉਸ ਦੇ ਉਤੇ ਇਕ ਮਨਿਸਟਰ ਨੂੰ ਡਿਸਮਿਸ ਕਰ ਦਿੱਤਾ । ਹੁਣ ਵੀ ਇਕ ਐਫੀਡੇਵਿਟ ਆ ਗਿਆ ਹੈ, ਹੁਣ ਪਤਾ ਨਹੀਂ ਮਨਿਸਟਰ ਕੋਈ ਡਿਸਮਿਸ ਹੋਣਾ ਹੈ ਜਾਂ ਕੀ ਹੋਣਾ ਹੈ। ਲੋਕਾਂ ਦੇ ਅੰਦਰ ਇਕ ਚਰਚਾ ਚਲੀ ਹੋਈ ਹੈ ਅਤੇ ਉਨ੍ਹਾਂ ਦੀ ਬਦਦਿਲੀ ਬਣੀ ਹੋਈ ਹੈ ਕਿ ਜਿਹੜਾ ਐਫੀਡੇਵਿਟ ਆਇਆ ਹੈ ਉਹ ਸੱਚਾ ਹੈ ਜਾਂ ਪਹਿਲਾਂ ਸੱਚਾ ਹੈ । ਕਮ-ਅਜ਼-ਕਮ ਜ਼ਰੂਰ ਇਸ ਦੇ ਬਾਰੇ ਦੱਸਣਾ ਚਾਹੀਦਾ ਹੈ ਕਿ ਪਹਿਲੇ ਪੈਸੇ ਦੇ ਕੇ ਗਲਤ ਬਿਆਨੀ ਕੀਤੀ ਗਈ ਹੈ ਜਾਂ ਹੁਣ ਪੈਸੇ ਦੇ ਕੇ ਇਸ ਤਰ੍ਹਾਂ ਦਾ ਬਿਆਨ ਗਲਤ ਦਿਵਾਇਆ ਗਿਆ ਹੈ । ਦੋਨਾਂ ਵਿਚੋਂ ਇਕ ਬਿਆਨ ਤਾਂ ਜ਼ਰੂਰ ਗਲਤ ਹੈ। ਇਸ ਦੇ ਬਾਰੇ ਪੰਜਾਬ ਦੀ ਜਨਤਾ ਨੂੰ ਜ਼ਰੂਰ ਦੱਸਣਾ ਚਾਹੀਦਾ ਹੈ ਕਿ ਕਿਹੜਾ ਸੱਚਾ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕੁਝ ਐਸੇ ਮਸਲੇ ਹਨ ਜਿਨ੍ਹਾਂ ਦੇ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਥੋੜ੍ਹਾ ਥੋੜ੍ਹਾ ਜ਼ਿਕਰ ਕੀਤਾ ਹੈ । ਇਥੇ ਕੋਆਪ੍ਰੇਟਿਵ ਦਾ ਵੀ ਜ਼ਿਕਰ ਆਇਆ ਹੈ ।

**ਸ੍ਰੀ ਡਿਪਟੀ ਸਪੀਕਰ**: ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਉਮਰਾਓ ਸਿੰਘ**: ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਕੋਈ ਚੀਜ਼ ਨਹੀਂ ਮਿਲਦੀ, ਸੀਮਿੰਟ ਨਹੀਂ ਮਿਲਦਾ, ਲੋਹਾ ਨਹੀਂ ਮਿਲਦਾ, ਕੋਲਾ ਨਹੀਂ ਮਿਲਦਾ। ਕੋਈ ਚੀਜ਼ ਦੇਖਣ ਨੂੰ ਨਹੀਂ ਮਿਲਦੀ । ਇਕ ਚੀਜ਼ ਇਸ ਵੇਲੇ ਦੇਖਣ ਨੂੰ ਮਿਲਦੀ ਹੈ ਕਿ ਕੋਈ ਵਜ਼ੀਰ ਅਗਰ ਉਦਘਾਟਨ ਲਈ ਚਾਹੀਦਾ ਹੈ ਉਹ ਜ਼ਰੂਰ ਮਿਲ ਜਾਂਦਾ ਹੈ ।

**ਹਾਜੀ ਅਨਵਰ ਅਹਿਮਦ ਖਾਨ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

---

**Expunged as orderd by the Chair.

**ਸਰਦਾਰ ਉਮਰਾਓ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੀ ਗਲ ਕਰਨਾ ਚਾਹੁੰਦਾ ਹਾਂ । ਜਦੋਂ ਚੀਫ਼ ਮਨਿਸਟਰ ਸਾਹਿਬ ਨੇ ਇਸ ਹਕੂਮਤ ਦੀ ਵਾਗ ਡੋਰ ਸੰਭਾਲੀ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਇਹ ਸਟੇਟਮੈਂਟ ਦਿੱਤੀ ਸੀ ਕਿ ਕਿਸੇ ਪੋਲੀਟੀਕਲ ਆਦਮੀ ਤੇ 107/151 ਨਹੀਂ ਲਾਈ ਜਾਵੇਗੀ । ਡਿਪਟੀ ਸਪੀਕਰ ਸਾਹਿਬ, ਹਜ਼ਾਰਾਂ ਆਦਮੀਂ 107।151 ਵਿਚ ਫੜ ਕੇ ਅੰਦਰ ਦਿੱਤੇ ਗਏ । ਚੀਫ਼ ਮਨਿਸਟਰ ਸਾਹਿਬ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਬੜੇ ਜ਼ਿੰਮੇਂਵਾਰ ਆਦਮੀਆਂ ਨੂੰ ਪੁਲਿਸ ਨੂੰ ਕੁਟਿਆ । (ਵਿਘਨ)

**ਜੱਥੇਦਾਰ ਖਜ਼ਾਨ ਸਿੰਘ ਮੀਰਾਂ ਕੋਟ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ**: ਫਿਰ, ਡਿਪਟੀ ਸਪੀਕਰ ਸਾਹਿਬ, ਜਿਹੜੇ ਚੰਗੇ ਅਫ਼ਸਰ ਸਨ ਉਹ ਦਿੱਲੀ ਵਾਪਸ ਭੇਜ ਦਿੱਤੇ । ਐਡਮਨਿਸਟਰੇਸ਼ਨ ਵੀ ਟਾਪ ਹੈਵੀ ਹੈ । ਪਹਿਲਾਂ 2 ਫਾਈਨਾਂਸ਼ਲ ਕਮਿਸ਼ਨਰ ਸਨ, ਹੁਣ 4 ਫਾਈਨਾਂਸ਼ਲ ਕਮਿਸ਼ਨਰ ਹਨ । ਫਿਰ ਦੋ ਮਹੀਨੇ ਹੋ ਗਏ ਇਕ ਡੀ. ਆਈ.ਜੀ. ਵਿਹਲਾ ਬੈਠਾ ਹੈ । ਉਸ ਨੂੰ ਕੋਈ ਕੰਮ ਨਹੀਂ ਦਿੱਤਾ ਗਿਆ । ਪਤਾ ਨਹੀਂ ਉਹ ਹਰੀਜਨ ਹੈ ਇਸ ਕਰਕੇ ਉਸ ਨੂੰ ਕੋਈ ਕੰਮ ਨਹੀਂ ਦਿੱਤਾ ਗਿਆ । ਸੀਨੀਅਰ ਅਫ਼ਸਰ ਜਿਹੜੇ ਪੰਜਾਬ ਵਾਸਤੇ ਕੁਝ ਕਰ ਸਕਦੇ ਸਨ ਉਹ ਸਾਰੇ ਦੇ ਸਾਰੇ ਵਾਪਸ ਭੇਜ ਦਿੱਤੇ । ਹੁਣ ਸਾਡੇ ਚੀਫ਼ ਸੈਕਟਰੀ ਸਾਹਿਬ ਜਾ ਰਹੇ ਹਨ । ਸ਼ਾਇਦ ਉਹ ਪਲੈਨਿੰਗ ਕਮਿਸ਼ਨ ਵਿਚ ਪੰਜਾਬ ਨਾਲ ਸ਼ਾਇਦ ਕੋਈ ਇਨਸਾਫ਼ ਕਰਵਾ ਸਕਣ । ਪਰ ਪਿਛਲੇ 2 ਸਾਲਾਂ ਤੋਂ ਚੰਗੇ ਚੰਗੇ ਅਫ਼ਸਰ ਵਾਪਸ ਭੇਜ ਕੇ ਪੰਜਾਬ ਨਾਲ ਇਕ ਬੜਾ ਭਾਰੀ ਧੱਕਾ ਕੀਤਾ ਗਿਆ ਹੈ ।

11.59 ਪੂਰਵ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਫਿਰ, ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਗਲ ਹੈ । ਜੋ ਜਲੰਧਰ ਵਿਚ ਕਾਂਗਰਸੀ ਸਤਿਆਗ੍ਰਹਿਆਂ ਨਾਲ ਹੋਇਆ ਹੈ ਉਹ ਨਿੰਦਣ ਯੋਗ ਹੈ । ਮੈਂ ਇਕ ਚਿੱਠੀ ਵੀ ਚੀਫ਼ ਮਨਿਸਟਰ ਸਾਹਿਬ ਨੂੰ ਲਿਖੀ ਸੀ ਪਰ ਮੈਨੂੰ ਕੋਈ ਜਵਾਬ ਨਹੀਂ ਆਇਆ । ਫਿਰ, ਸਪੀਕਰ ਸਾਹਿਬ, ਅਫ਼ਸੋਸ ਦੀ ਗਲ ਹੈ ਕਿ ਮਾਸਟਰ ਗੁਰਬੰਤਾ ਸਿੰਘ ਤੇ 307 ਬਣਾਈ ਗਈ ਜਿਹੜੇ ਕਿ ਹਿੱਲ ਨਹੀਂ ਸਕਦੇ ਇਸੇ ਤਰ੍ਹਾਂ-ਚੌਧਰੀ ਜਗਤ ਰਾਮ ਜੀ ਦੀਆਂ ਹੱਡੀਆਂ ਤੋੜੀਆਂ ਗਈਆਂ ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਹੋਰੀਂ ਕਹਿੰਦੇ ਹਨ ਕਿ 307 ਬਣਾਈ ਗਈ ਹੈ । ਰਿਕਾਰਡ ਦੇਖ ਲਓ ਕਿ ਇਨ੍ਹਾਂ ਕੋਲੋਂ ਸ਼ਰਾਬ ਦੇ ਪਊਏ ਅਤੇ ਸ਼ਰਾਬ ਦੀਆਂ ਬੋਤਲਾਂ ਨਿਕਲੀਆਂ ਸਨ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਹਾਊਸ ਵਿਚ ਦਿੱਤੀ ਹੋਈ ਇਨ੍ਹਾਂ ਦੀ ਸਪੀਚ ਹੈ ਉਹ ਕਢਵਾ ਕੇ ਦੇਖ ਲਓ, ਇਨ੍ਹਾਂ ਨੇ ਕਿਹਾ ਸੀ ਕਿ ਅਕਾਲੀ ਮਨਿਸਟਰ ਜੋ ਪਹਿਲਾਂ ਸਨ ਇਨ੍ਹਾਂ ਵਜ਼ੀਰਾਂ ਦੀਆਂ ਗੱਡੀਆਂ ਦੀਆਂ ਡਿੱਗੀਆਂ ਦੇਖੀਆਂ ਗਈਆਂ ਉਨ੍ਹਾਂ ਵਿਚ ਕਿੰਨੀਆਂ ਹੀ ਸ਼ਰਾਬ ਦੀਆਂ ਬੋਤਲਾਂ ਪਾਈਆਂ ਗਈਆਂ ।

**ਸਰਦਾਰ ਸਰੂਪ ਸਿੰਘ**: ਜੇ ਉਨ੍ਹਾਂ ਨੂੰ ਕਿਹਾ ਹੈ ਤਾਂ ਕੀ ਇਨ੍ਹਾਂ ਨੂੰ ਨਹੀਂ ਕਿਹਾ ਜਾ ਸਕਦਾ ਕੀ ਇਨ੍ਹਾਂ ਨੂੰ ਖੁਲੀ ਛੁੱਟੀ ਦੇ ਦੇਈਏ । (ਵਿਘਨ)

**Expunged as ordered by the Chair.

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਜਿਥੋਂ ਤਕ ਭਾਵੇਂ ਸ਼ਰਾਬ ਦਾ ਤੁਅਲਕ ਹੈ ਅਤੇ ਭਾਵੇਂ ਅਫ਼ੀਮ ਦਾ ਤੁਅੱਲਕ ਹੈ ਅੱਜ ਪੰਜਾਬ ਵਿਚ ਇਹ ਆਮ ਮਿਲਦੀ ਹੈ । ਲੋਕ ਇਸ ਗਲ ਦੀ ਮੰਗ ਕਰਦੇ ਹਨ ਕਿ ਸ਼ਰਾਬ ਦੀ ਖ਼ਪਤ ਘੱਟ ਕੀਤੀ ਜਾਵੇ ਪਰ ਕਰੀਏ ਕੀ ਸਰਕਾਰ ਦੀ ਆਪਣੀ ਸੇਲ ਵੱਧ ਹੈ। ਇਹ ਸਰਕਾਰੀ ਅੰਕੜੇ ਹਨ ਕਿ ਸ਼ਰਾਬ ਦੀ ਖ਼ਪਤ ਬਹੁਤ ਜ਼ਿਆਦਾ ਹੈ ਔਰ ਇਸ ਤੋਂ ਸਰਕਾਰ ਨੂੰ ਵੱਧ ਨਫ਼ਾ ਹੈ। ਫਿਰ ਸਪੀਕਰ ਸਾਹਿਬ, ਨਾਜਾਇਜ਼ ਸ਼ਰਾਬ ਵੀ ਬੜੀ ਨਿਕਲਦੀ ਹੈ ਔਰ ਅਫ਼ੀਮ ਵੀ ਬੜੀ ਮਿਲਦੀ ਹੈ। ਪਤਾ ਨਹੀਂ ਇਸ ਸਰਕਾਰ ਦੀ ਇਹੀ ਪਾਲਿਸੀ ਹੈ ਕਿ ਇਸ ਦੀ ਹੀ ਪ੍ਰੋਡਕਸ਼ਨ ਵਧਾਉਣੀ ਹੈ, ਫਿਰ ਤਾਂ ਇਹ ਵਾਜਿਬ ਗਲ ਹੈ ਪਰ ਸਪੀਕਰ ਸਾਹਿਬ, ਪੰਜਾਬ ਦੇ ਹਿੱਤਾਂ ਵਾਸਤੇ ,ਪੰਜਾਬ ਦੇ ਲੋਕਾਂ ਦੇ ਇਨਟਰੱਸਟ ਵਾਸਤੇ ਚੀਫ਼ ਮਨਿਸਟਰ ਸਾਹਿਬ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

**ਸ਼੍ਰੀ ਹੁਕਮ ਚੰਦ**: ਇਨ੍ਹਾਂ ਨੂੰ ਆਪਣੇ ਅੱਡੇ ਬਣਾਏ ਹੋਏ ਯਾਦ ਆਉਂਦੇ ਹਨ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਪੰਜਾਬ ਵਿਚ ਕੁਰੱਪਸ਼ਨ ਖ਼ਤਮ ਕਰਨ ਵਾਸਤੇ, ਖਾਸ ਕਰਕੇ ਪੁਲਿਟੀਕਲ ਕੁਰੱਪਸ਼ਨ ਖ਼ਤਮ ਕਰਨ ਵਾਸਤੇ ਕੁਝ ਨਾ ਕੁਝ ਕਰਨਾ ਹੋਵੇਗਾ। ਸਪੀਕਰ ਸਾਹਿਬ, ਕਦੇ ਕਿਸੇ ਮਨਿਸਟਰ ਦੇ ਖ਼ਿਲਾਫ਼, ਕਦੇ ਕਿਸੇ ਦੇ ਖ਼ਿਲਾਫ਼ ਚਾਰਜਿਜ਼ ਲੱਗਦੇ ਹਨ । ਪਰ ਜਦ ਤਕ ਉਨ੍ਹਾਂ ਦਾ ਨਿਪਟਾਰਾ ਨਾ ਹੋਵੇ ਲੋਕਾਂ ਦੀ ਤਅਸਲੀ ਨਹੀਂ ਹੁੰਦੀ । ਸਪੀਕਰ ਸਾਹਿਬ, ਸਰਕਾਰ ਐਲਾਨ ਕਰੇ ਕਿ ਇਸ ਦੇ ਲਈ ਕੋਈ ਇੰਡੀਪੈਂਡੈਂਟ ਏਜੰਸੀ ਬਣਾਈ ਜਾਏਗੀ । ਜਿਹੜੇ ਪੁਲਿਟੀਕਲ ਆਦਮੀਆਂ ਦੇ ਖ਼ਿਲਾਫ਼ ਚਾਰਜਿਜ਼ ਲੱਗਦੇ ਹਨ ਕਈ ਵਾਰੀ ਉਹ ਗਲਤ ਵੀ ਹੁੰਦੇ ਹਨ ਔਰ ਕਈ ਵਾਰੀ ਠੀਕ ਵੀ ਹੁੰਦੇ ਹਨ । ਮੈਂ ਫਿਰ ਕਹਿੰਦਾ ਹਾਂ ਕਿ ਇਸ ਬਾਰੇ ਇਕ ਏਜੰਸੀ ਜ਼ਰੂਰ ਬਣਾਉਣੀ ਚਾਹੀਦੀ ਹੈ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**प्रिंसीपल ओम प्रकाश बग्गा** (होशियारपुर) : अध्यक्ष महोदय, मुझे बड़ा अफसोस है कि मुझे उस वक्त खड़ा कर दिया जब कि चीफ़ मिनिस्टर साहिब के बोलने का समय आया..... (विघ्न) आज जिस तरह से यह काम चल रहा है, मैं इस पर चीफ़ मिनिस्टर साहिब को बधाई देता हूँ कि उन्होंने थीन डैम के बारे में अच्छा कदम उठाया है और इसके साथ साथ यह भी कहूंगा कि बिजली का काम बिजली की तरह हो रहा है । 32000 ट्यूबवैल कुनैक्शनज़ दिये जायेंगे । शिक्षा का काम अच्छा हुआ है । इसका प्रसार अच्छा हो रहा है । प्राईवेट कालिजों को 95% ग्रांट दी जा रही है । प्राईवेट स्कूलों में काम करने वाले अध्यापकों को वही ग्रेड दिये जायेंगे जो सरकारी स्कूलों को दिये जा रहे हैं । इसके साथ साथ प्राइमरी डायरैक्टोरेट बन गया है । अब आदर्श स्कूल बनाये जा रहे हैं । इस पर मुझे मत भेद है । आदर्श स्कूलों का वही हाल होगा जो रूपनगर का हुआ है, पहिले रोपड़ से रूपनगर बनाया और अब रो-पड़ बन गया है जो पहले स्कूल थे उनकी हालत अच्छी करने की इस सरकार ने कोशिश की है और अब आप जो आदर्श स्कूल बना रहे हैं मैं चन्द लफज़ों में कहूंगा, इनसे दो तरह का समाज बन जायेगा । एक वह जो आदर्श स्कूलों में पढ़ने वाले हैं एक वे जो सार्वजनिक स्कूलों में पढ़ने वाले होंगे । पहले महात्मा गांधी जी ने कहा था और अब हमारे राष्ट्रपति जी ने कहा है कि मॉडल टाइप स्कूल खत्म करने चाहिएं । इससे एक समाज नहीं बन सकता । सोशलिस्ट विचार-धारा रखने के नाते मैं इसका विरोध करता हूँ। लेकिन मेरी आवाज़ इस हाऊस में थोड़ी है । मैं चीफ़ मिनिस्टर साहिब को कहूंगा कि आने वाले बच्चे इसके लिये संताप करेंगे । चीफ़ मिनिस्टर साहिब आपके काम बड़े अच्छे हैं, पर जहां तक आपके और साथियों का तुआलुक है रिश्वत का

[प्रिंसीपल ओम प्रकाश बग्गा]

दौर दौरा है लोग आपसे कहेंगे कि आप धृतराष्ट्र बन गये हैं । धृतराष्ट्र ऊपर बैठा हुआ, दर्योधन के सारे काम, सारी कुचालें देख रहा था लेकिन चुप था । मन्त्री का मैं नाम नहीं लेना चाहता मेरा ख्याल है कि हाऊस में सब को पता हैं क्योंकि वह मन्त्री अपनी झोलियां भर रहा है और साथ की साथ पंजाब का काम खराब कर रहा है । आप अन्दाज़ा लगायें कि इन्डस्ट्री डिपार्टमैंट में किस तरह धांधली मची हुई है । हम कहते हैं कि लोग बाहर से आकर यहां पर इन्डस्ट्री लगायें उनको सहूलतें देंगे । मगर 2 साल हो गये मोहाली में एक कोल्ड स्टोर बना साथ ही उसने बर्फ बनाने के लिये इजाज़त मांगी मगर इजाज़त नहीं दी । उसका चार हज़ार रुपये महीने का नुक्सान हो रहा है । उसने बतौर प्रोटैस्ट कोल्ड स्टोर नहीं चलाया आप देखे कि अप्वाईटमैंटस में क्या हो रहा है । एक राजकुमार गुप्ता है जिनको Industrial corporation का चेअरमैन बना दिया है । इसके साथ ही वह आर. के. गुप्ता के नाम से नियुक्त हुआ है । सीवेज बोर्ड बना, आपने अपने पार्टी के आदमी नियुक्त किये । ठीक है करो आपकी पार्टी के हैं, लेकिन जनता पार्टी किसी पार्टी की कार्बन कापी नहीं बनना चाहती । सीवेज बोर्ड का चेयरमैन जाता है अमरीका, हालांकि कोई कानून इजाज़त नहीं देता । बोर्ड बन गया मगर कोई रूलज़ नहीं बने । जब तक रूलज़ न बनें, इस तरह से पैसा खर्च करना ठीक नहीं । उनके दफ्तरों में चले जाओ वहां पर खाकी नीकरों वाले 'दक्षा' 'आहराम' करते मिलेंगे। इसी तरह से ऐस. ऐस. बोर्ड का चेयरमैन बना और सैंट्रल बैंक का चेयरमैन बना उसके खिलाफ़ विजीलैंस की इन्क्वायरी करवाओ फिर खादी बोर्ड का सैक्रेटरी बना दिया । खादी-बोर्ड महात्मा गांधी जी ने बनाया था । मोटा कपड़ा पहनने के लिये, लेकिन, आज वहां पर ऐसे लोग बैठे हैं जिन्होंने बेईमानी का अड्डा ही बना दिया है । लेकिन जहां तक चीफ़ मिनिस्टर साहिब की पालसियों का तुआल्लुक है वे बहुत अच्छी है और पंजाब को आगे बढ़ाने वाले हैं । अगर आप उन लोगों के हाथ में बागडोर दे देंगे तो पंजाब का भटेठा बैठ जायेगा ।

**ਸ੍ਰੀ ਸਪੀਕਰ :** ਬੱਗਾ ਸਾਹਿਬ, 5 ਮਿੰਟਾਂ ਵਿੱਚ ਹੀ ਖ਼ਤਮ ਕਰ ਦਿਓ ।

**प्रिंसीपल ओम प्रकाश बग्गा :** ठीक है जी । स्पीकर साहिब, खन्ना साहिब कह रहे हैं कि ऐग्रीकल्चर का केस नहीं आया, कोई सिवल सप्लाई का केस नहीं आया । इनकी तरफ ध्यान करो । मैं कहता हूँ कि हमारा न तो इनके साथ और न उनके साथ कोई झगड़ा है, जो भी बेईमानी करेगा उसके खिलाफ बोलेंगे ।

मैं अर्ज़ करता हूँ कि आपने पीने के पानी के लिये सारे इलाकों को फैसिलिटी देने का एलान किया है । यह बड़ा मुबारक कदम है । पंजाब में अभी भी बहुत से गांव हैं जहां पीने का पानी नहीं मिलता । 30 साल कांग्रेस की हकूमत में यह काम नहीं किया । आपके पवित्र कदमों के कारण पंजाब के हर गांव में पीने का पानी मिलेगा जिससे लोगों को सांत्वना मिलेगी । लोग सुख का सांस लेंगे ।

इन्डस्ट्री के बारे में आपने एलान किया था कि इस साल हर एक को इन्डस्ट्री मिलेगी । मैं आपके नोटिस में लाना चाहता हूँ कि होशियारपुर में फोकल प्वाईंटस को बिजली लेने के लिये

अब जालन्धर जाना पड़ेगा । आप देखें कि कितनी तकलीफ होगी कोई सुनता तक नहीं —

"मैं सोचता हूँ जमाने का क्या हाल होगा
अगर उलझी हुई जुल्फ को तुम ने न सुलझाया ।"

अगर आप ऐसे वजीरों को एक तर्फ नहीं कर सकते तो इनको खत्म कर दीजिये । अगर आप समझते हैं कि यह लोग corruption खत्म नहीं कर सकते तो इनको खत्म कर दीजिये । हमारे सूबे की सरकार की दो बातों के कारण बदनामी हो रही है एक रिश्वतखोरी और दूसरा पुलिस । आप कहते हैं रिश्वतखोरी कहां से चलती है। स्पीकर साहिब, यह इनके वजीरों, उनके P.As और महिकमों में से चलती है । वह लोग जिन्होंने पिछली सरकार में भी हाथ रंगे हुए थे वह अब भी हाथ रंग रहे हैं । मैं आपके द्वारा बादल साहिब से कहूंगा कि उनकी तरफ कृपा करके देखें । बाकी सब काम ठीक हो जायेगा । एक तो पुलिस है । दूसरे वह लोग हैं जो अपनी पार्टी के लिये इक्ट्ठा करके रुपया दे रहे हैं । वह कहते हैं कि इस इक्टठे किये हुए रुपये पर इन्कम टैक्स नहीं लगना चाहिए मैं आपके द्वारा मुख्य मन्त्री से कहूंगा कि हरियाणा में क्या हुआ । फिर यू. पी. में क्या हुआ । अब पंजाब की बारी है । इन लोगों के साथ ज्यादा सहयोग न रखें । इनसे बचना चाहिए ।

**ਡਾਕਟਰ ਭਗਤ ਸਿੰਘ :** ਆਨ ਏ ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਬਹੁਤ ਸਾਰੇ ਵਜ਼ੀਰਾਂ ਤੇ ਐਸਪਰਸ਼ਨਜ਼ ਕੀਤੀਆਂ ਹਨ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਉਨ੍ਹਾਂ ਦੇ ਨਾਂ ਲੈ ਦੇਣ ਤਾਂ ਚੰਗਾ ਹੈ ।

प्रिंसीपल ओम प्रकाश बग्गा : स्पीकर साहिब, मैंने किसी वजीर का नाम नहीं लिया। मैंने बहुत सारे वजीरों के बारे में भी नहीं कहा । मैंने तो चंद लोगों के बारे में कहा है । जो कलचर के नाम पर, संस्कृति के नाम पर, हिंदी भाषा के नाम पर यहां आए हैं और यहां आकर इस भाषा को ही भूल गये हैं । गवर्नर एड्रैस में राष्ट्र भाषा की तरक्की के लिये कोई भी बात नहीं की गई है । मैं चीफ मिनिस्टर साहिब से अनुरोध करूंगा और मुझे यकीन है कि हिंदी भाषा की उन्नति के लिये कदम उठायेंगे ।

**ਸਰਦਾਰ ਲਾਲ ਸਿੰਘ:** ** ** **

**ਸ੍ਰੀ ਸਪੀਕਰ** : ਪਰ ਅਖਬਾਰਾਂ ਦੀਆ ਗੱਲਾਂ ਦੀ ਇਸ ਨਾਲ ਕੀ ਰੈਲੇਵੈਂਸੀ ਹੈ ।

**ਸਰਦਾਰ ਲਾਲ ਸਿੰਘ:** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇਟ ਆਫ ਆਰਡਰ ਨਹੀਂ ਹੈ । ਤੁਸੀਂ ਕਿਰਪਾ ਕਰਕੇ ਬੈਠ ਜਾਓ ।

**ਸਰਦਾਰ ਰਣਜੀਤ ਸਿੰਘ:** ** ** **

---

**Expunged as ordered by the Chair.

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਪ੍ਰੋਸੀਡਿੰਗਜ਼ ਦਾ ਹਿਸਾ ਨਾ ਬਣੇ

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਬਾਦਲ ਸਾਹਿਬ, ਮੈਂ ਉਹ ਪਹਿਲਾਂ ਹੀ ਡਿਸਅਲਾਓ ਕਰ ਦਿੱਤਾ ਹੈ । ਤੁਸੀਂ ਫਿਰ ਕਿਉਂ ਗਲ ਕਰ ਰਹੇ ਹੋ । ਇਸ ਬਾਰੇ ਕੋਈ ਹੈਫਰੈਂਸ ਨਾ ਕੀਤਾ ਜਾਵੇ । ਮੁੱਖ ਮੰਤਰੀ ਸਾਹਿਬ, ਤੁਸੀਂ ਹੁਣ ਆਪਣੀ ਸਪੀਚ ਸ਼ੁਰੂ ਕਰੋ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਤੋਂ ਗਵਰਨਰ ਸਾਹਿਬ ਦੇ ਐਡਰੈਸ ਤੇ ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ, ਉਸ ਤੇ ਬਹਿਸ ਹੋ ਰਹੀ ਹੈ । ਗਵਰਨਰ ਐਡਰੈਸ ਤੇ ਬੋਲਦਿਆਂ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਪਣੀ ਸਪੀਚ ਦੇ ਸ਼ੁਰੂ ਵਿਚ ਕਿਹਾ ਕਿ ਮੈਂ ਐਡਰੈਸ ਪੜ੍ਹਿਆ ਹੈ । ਫਿਰ ਕਹਿਣ ਲਗੇ ਕਿ ਮੈਨੂੰ ਵੈਸੇ ਤਾਂ ਕੁਝ ਦਿਸਿਆ ਹੀ ਨਹੀਂ, ਫਿਰ ਮੈਂ ਐਨਕਾਂ ਲਾ ਕੇ ਪੜ੍ਹਿਆ । ਪਰ ਐਨਕਾਂ ਲਾ ਕੇ ਪੜ੍ਹਨ ਤੇ ਵੀ ਮੈਨੂੰ ਕੁਝ ਨਹੀਂ ਲਭਿਆ । ਮੈਨੂੰ ਇਸ ਗੱਲ ਦਾ ਕੋਈ ਅਫੋਸਸ ਨਹੀਂ ਕਿਉਂਕਿ ਮੈਨੂੰ ਪਤਾ ਸੀ ਕਿ ਇਨ੍ਹਾਂ ਨੇ ਇਹੀ ਹੀ ਕਹਿਣਾ ਹੈ ਪਰ ਮੈਨੂੰ ਅਫੋਸਸ ਇਸ ਗਲ ਦਾ ਹੈ ਕਿ ਸਾਡੇ ਐਨੇ ਖ਼ੂਬਸੂਰਤ ਅਤੇ ਲਾਇਕ ਲੀਡਰ ਆਫ ਦੀ ਆਪੋ-ਜ਼ੀਸ਼ਨ ਹਨ ਇਨ੍ਹਾਂ ਦੀਆਂ ਅੱਖਾਂ ਨੂੰ ਕੀ ਹੋ ਗਿਆ ਹੈ । ਇਸ ਬਾਰੇ ਮੈਨੂੰ ਬਹੁਤ ਫਿਕਰ ਹੈ । ਫਿਰ ਮੈਂ ਦਿਮਾਗ ਵਿਚ ਸੋਚਦਾ ਰਿਹਾ । ਜਿਹੜੀਆਂ ਐਨਕਾਂ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਲਾਈਆਂ ਹਨ, ਉਹ ਹਸਪਤਾਲ ਵਿਚੋਂ ਲਿਆ ਕੇ ਨਹੀਂ ਲਾਈਆਂ ਹਨ । ਉਨ੍ਹਾਂ ਨੇ ਕਾਂਗਰਸੀ ਐਨਕਾਂ ਲਾ ਕੇ ਇਸ ਨੂੰ ਵੇਖਿਆ ਹੈ । ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਕੁਝ ਮੈਂ ਕਹਾਂ ਇਹ ਤੱਨਾਂ ਨਾਲ ਚੰਗੀ ਤਰ੍ਹਾਂ ਸੁਣਨ । ਸਾਰੀ ਆਪੋਜ਼ੀਸ਼ਨ ਇਥੇ ਬੈਠੀ ਹੈ । ਇਨ੍ਹਾਂ ਦਾ ਮੈਂ ਬਹਤ ਜ਼ਿਆਦਾ ਸਤਿਕਾਰ ਕਰਦਾ ਹਾਂ । ਮੇਰੇ ਦਿਲ ਵਿੱਚ ਆਪੋਜ਼ੀਸ਼ਨ ਦੇ ਇੱਕ ਇੱਕ ਮੈਂਬਰ ਦਾ ਉਤਨਾ ਹੀ ਸਤਿਕਾਰ ਹੈ ਜਿਤਨਾ ਕਿ ਆਪਣੇ ਸਾਥੀਆਂ ਦਾ ਹੈ । ਕੁਝ ਦੇਰ ਲਈ ਇਹ ਵੀਰ ਇਹ ਭੁਲ ਜਾਣ ਕਿ ਅਸੀਂ ਆਪੋਜ਼ੀਸ਼ਨ ਵਿੱਚ ਬੈਠੇ ਹਾਂ । ਜੋ ਗੱਲਾਂ ਮੈਂ ਕਹਿਣੀਆਂ ਹਨ ਜੇ ਇਹ ਠੀਕ ਸਮਝਣ ਤਾਂ ਖੜ੍ਹੇ ਹੋ ਕੇ ਇਸ ਸਰਕਾਰ ਨੂੰ ਸ਼ਾਬਾਸ਼ ਇਨ੍ਹਾਂ ਨੂੰ ਦੇਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਗਵਰਨਰ ਸਾਹਿਬ ਨੇ ਐਗਰੀਕਲਚਰ ਦੇ ਬਾਰੇ ਪੈਰੇ ਪੜ੍ਹੇ । ਐਗਰੀਕਲਚਰ ਸਾਡੇ ਸੂਬੇ ਦਾ ਇੱਕ ਬਹੁਤ ਵੱਡਾ ਕਿੱਤਾ ਹੈ । ਸਾਡੀ ਸਟੇਟ ਦੀ ਜਿਤਨੀ ਇਨਕਮ ਹੈ ਉਸਦਾ 60% ਖੇਤੀਬਾੜੀ ਵਿਚੋਂ ਆਉਂਦਾ ਹੈ । ਸਪੀਕਰ ਸਾਹਿਬ, ਸਾਹਮਣੇ ਬੈਠੇ ਵੀਰਾਂ ਕੋਲੋਂ ਇਹ ਸੁਣ ਕੇ ਮੈਨੂੰ ਦੁਖ ਹੋਇਆ ਕਿ ਇਸ ਰਾਜ ਵਿੱਚ ਜੋ ਵਾਅਦੇ ਕੀਤੇ ਗਏ ਸਨ ਉਹ ਪੂਰੇ ਨਹੀਂ ਹੋਏ । ਡਾਂਗ ਸਾਹਿਬ ਨੇ ਵੀ ਫਰਮਾ ਦਿੱਤਾ, ਚੌਧਰੀ ਸਾਹਿਬ ਨੇ ਵੀ ਫਰਮਾ ਦਿਤਾ ਕਿ ਵਾਅਦੇ ਪੂਰੇ ਨਹੀਂ ਹੋਏ । ਅਗਰ ਕਿਸੇ ਸਰਕਾਰ ਦੀ ਅਸਲੀਅਤ ਵੇਖਣੀ ਹੈ ਤਾਂ ਜੋ ਰਿਜ਼ਲਟਸ ਨਿਕਲਣ ਉਹ ਵੇਖਣੇ ਚਾਹੀਦੇ ਹਨ ਇੱਕ ਗਲ ਮੈਂ ਸਾਫ ਕਹਿਣੀ ਚਾਹੁੰਦਾ ਹਾਂ ਕਿ ਇਸ ਸਰਕਾਰ ਦੀ ਪਾਲਿਸੀ ਰਿਜ਼ਲਟ-ਓਰੀਐਂਟਿਡ ਹੈ । ਹਰ ਕੰਮ ਵਿਚ, ਹਰ ਲਾਈਨ ਵਿੱਚ ਜੋ ਸਾਡੇ ਰਿਜ਼ਲਟ ਨਿਕਲੇ ਹਨ ਜੇ ਉਹ ਘੱਟ ਹੋਣ ਤਾਂ ਮੇਰੇ ਸਾਥੀ ਵੀ ਨੁਕਤਾਚੀਨੀ ਕਰ ਸਕਦੇ ਹਨ ਅਤੇ ਸਾਹਮਣੇ ਬੈਠੇ ਸਾਥੀ ਵੀ ਕਰ ਸਕਦੇ ਹਨ । ਜੇ ਸਾਡੇ ਰਿਜ਼ਲਟਸ ਚੰਗੇ ਨਿਕਲੇ ਹਨ ਤਾਂ ਫਿਰ ਸਾਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ । ਮੈਨੂੰ, ਸਪੀਕਰ ਸਾਹਿਬ ਇੱਕ ਗੱਲ ਯਾਦ ਆ ਗਈ ਹੈ । ਇੱਕ ਸਾਧੂ ਸੀ, ਉਸਨੂੰ ਲੋਕਾਂ ਨੇ ਪੁੱਛਿਆ ਕਿ ਤੁਹਾਡਾ ਕਿਹੜਾ

**Expunged as ordered by the Chair.

ਚੇਲਾ ਚੰਗਾ ਹੈ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਚੇਲਾ ਉਹ ਚੰਗਾ ਹੈ ਜਿਹੜਾ ਜ਼ਿਆਦਾ ਆਟਾ ਮੰਗ ਕੇ ਲਿਆਵੇ । ਇਸ ਲਈ ਮੈਂ ਕਹਿੰਦਾ ਹਾਂ ਕਿ ਸਰਕਾਰ ਉਹ ਚੰਗੀ ਹੈ ਜਿਹੜੀ ਪ੍ਰੋਡਕਸ਼ਨ ਵਧਾਵੇ । ਮੈਂ ਸਮਝਦਾ ਹਾਂ ਕਿ ਜਦੋਂ ਕਾਂਗਰਸੀਆਂ ਦਾ ਰਾਜ ਆਉਂਦਾ ਹੈ ਤਾਂ ਉਦੋਂ ਧਰਤੀ ਮਾਤਾ ਤੇ ਵੀ ਅਸਰ ਪੈ ਜਾਂਦਾ ਹੈ, ਲੋਕਾਂ ਤੇ ਤਾਂ ਪੈਣਾ ਹੀ ਹੈ । ਉਹ ਜ਼ਮੀਨ ਹੈ, ਉਹੀ ਆਕਾਸ਼ ਹੈ, ਉਹੀ ਸਹੂਲਤਾਂ ਹਨ, ਇਹ ਐਕਸਪਲੇਨੇਸ਼ਨ ਦੇਣ ਕਿ ਜਦੋਂ ਇਨ੍ਹਾਂ ਦਾ ਪੰਜ ਸਾਲ ਰਾਜ ਰਿਹਾ ਤਾਂ ਉਦੋਂ ਪ੍ਰੋਡਕਸ਼ਨ ਕਿਉਂ ਸਟੈਗ- ਨੇਂਟ ਹੋ ਜਾਂਦੀ ਹੈ । ਹੈ ਕੋਈ ਐਕਸਪਲਾਨੇਸ਼ਨ ਤੁਹਾਡੇ ਕੋਲ ? ਮੈਂ ਫੈਕਟਸ ਨਾਲ ਇਹ ਗੱਲ ਸਾਬਤ ਕਰਦਾ ਹਾਂ। ਜੇ ਇਸ ਵਿੱਚ ਰੱਤੀ ਭਰ ਵੀ ਗਲਤੀ ਹੋਵੇ ਤਾਂ ਇਹ ਮੈਨੂੰ ਕਹਿਣ । 1971-72 ਵਿੱਚ ਅਕਾਲੀ ਪਾਰਟੀ ਇਸ ਸੂਬੇ ਦੀ ਸੇਵਾ ਕਰਦੀ ਸੀ । ਉਦੋਂ ਵੀ ਅਸੀਂ ਐਗਰੀਕਲਚਰ ਦੀ ਉਨਤੀ ਲਈ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਸਨ । ਉਦੋਂ ਕਣਕ ਦੀ ਪ੍ਰੋਡਕਸ਼ਨ 56.18 ਲੱਖ ਟਨ ਹੋ ਗਈ । ਅਗਲੇ ਸਾਲ ਕਾਂਗਰਸ ਦਾ ਰਾਜ ਆਉਣ ਤੇ ਉਹ ਪ੍ਰੋਡਕਸ਼ਨ ਵੱਧੀ ਨਹੀਂ । ਉਹ ਕੋਈ ਇਕਾਨਮੀ ਨਹੀਂ ਜਿਸ ਵਿੱਚ ਪ੍ਰੋਡਕਸ਼ਨ ਨਾ ਵੱਧੇ, ਗ੍ਰੋਥ ਨਾ ਹੋਵੇ । ਪਰ ਹੋਇਆ ਕੀ ? ਇਨ੍ਹਾਂ ਨੂੰ ਨਾਂ ਖੇਤੀ ਨਾਲ ਹਮਦਰਦੀ ਸੀ ਅਤੇ ਨਾ ਹੀ ਪੰਜਾਬ ਦੇ ਸੂਬੇ ਨਾਲ ਹਮਦਰਦੀ ਸੀ । ਇਸ ਲਈ ਇਨ੍ਹਾਂ ਨੇ ਇਸ ਪਾਸੇ ਧਿਆਨ ਹੀ ਨਹੀਂ ਦਿੱਤਾ । ਅਗਲੇ ਸਾਲ ਇਨ੍ਹਾਂ ਦੇ ਰਾਜ ਵਿੱਚ ਪ੍ਰੋਡਕਸ਼ਨ 56.18 ਲੱਖ ਟਨ ਤੋਂ ਘੱਟ ਕੇ 53 ਲੱਖ ਟਨ ਰਹਿ ਗਈ। ਹੋ ਸਕਦਾ ਹੈ ਕਿ ਇੱਕ ਸਾਲ ਕੁਝ ਕਾਰਣ ਹੋ ਗਏ ਹੋਣ । ਪਰ ਅਗਲੇ ਸਾਲ ਵੀ ਸਪੀਕਰ ਸਾਹਿਬ, ਪ੍ਰੋਡਕਸ਼ਨ 53 ਲੱਖ ਟਨ ਤੋਂ ਘੱਟ ਕੇ 51 ਲੱਖ ਟਨ ਰਹਿ ਗਈ ਅਤੇ ਫਿਰ 1953-54 ਵਿੱਚ ਪ੍ਰੋਡਕਸ਼ਨ 53 ਲੱਖ ਟਨ ਹੋ ਗਈ । ਇਨ੍ਹਾਂ ਦੇ ਪੰਜ ਸਾਲਾਂ ਦੇ ਰਾਜ ਵਿੱਚ ਅਗਰੀ- ਕਲਚਰਲ ਪ੍ਰੋਡਕਸ਼ਨ ਵਿੱਚ ਬਿਲਕੁਲ ਸਟੈਗਨੇਸ਼ਨ ਆ ਗਈ । ਭਾਵੇਂ ਜੋ ਕੁਝ ਇਨ੍ਹਾਂ ਤੋਂ ਅਸੀਂ ਇਨ- ਹੈਰਿਟ ਕੀਤਾ, ਇਸ ਨੂੰ ਠੀਕ ਕਰਨ ਲਈ ਸੈਟ-ਰਾਈਟ ਕਰਨ ਲਈ ਵੀ ਕਾਫੀ ਸਮਾਂ ਲੱਗ ਜਾਂਦਾ ਹੈ । ਸਾਰੀਆਂ ਚੀਜ਼ਾਂ ਸੁਲਝਾਉਣ ਤੇ ਵੀ ਸਮਾਂ ਲੱਗ ਜਾਂਦਾ ਹੈ । ਅਸੀਂ ਪਹਿਲੇ ਦਿਨ ਤੋਂ ਐਨੀ ਸਪੀਡ ਨਾਲ ਚਲੇ, ਲੋਕਾਂ ਨੇ ਵੀ ਸਾਡਾ ਸਾਥ ਦਿੱਤਾ, ਇਹ ਜਿਹੜੀ ਪ੍ਰੋਡਕਸ਼ਨ ਇਥੇ ਸਟੈਗਨੈਂਟ ਹੋਈ ਹੋਈ ਸੀ, 51-52 ਲੱਖ ਟਨ ਤੋਂ ਵਧਾ ਕੇ ਪਹਿਲੇ ਸਾਲ ਵਿੱਚ ਅਸੀਂ 66 ਲੱਖ ਟਨ ਤੇ ਲੈ ਆਂਦੀ ਹੈ । 1978-79 ਵਿੱਚ ਇਹ ਪ੍ਰੋਡਕਸ਼ਨ ਵੱਧ ਕੇ 69 ਲੱਖ ਟਨ ਹੋ ਗਈ ਹੈ । 20% ਸਪੀਕਰ ਸਾਹਿਬ, ਇਨਕਰੀਜ਼ ਹੋਈ ਹੈ । ਇਸ ਥੋੜ੍ਹੇ ਜਿਹੇ ਪੀਰੀਅਡ ਵਿਚ ਜੋ ਮੌਜੂਦਾ ਸਰਕਾਰ ਨੇ ਕੰਮ ਕੀਤਾ ਹੈ ਉਸ ਦੇ ਕਾਰਨ ਹੀ 20% ਦੀ ਇਨਕਰੀਜ਼ ਹੋ ਸਕੀ ਹੈ ।

**ਸਰਦਾਰ ਉਮਰਾਓ ਸਿੰਘ**: ਇਨ੍ਹਾਂ ਕਾਗਜ਼ਾਂ ਵਿਚ ਤਾਂ ਕੁਝ ਹੋਰ ਲਿਖਿਆ ਹੋਇਆ ਹੈ ।

**Mr. Speaker** : I am sorry. No interruption please. Please take your seat.

**Sardar Gurdarshan Singh** : But why should the Chief Minister make a mis-statement of facts. ?

**Mr. Speaker** : No interruption please. Take your seat. C.M. to please carry on. Do not take notice of them.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਕ ਫੈਕਟ ਵੀ ਗਲਤ ਨਹੀਂ ਹੋ ਸਕਦਾ ।

**ਸਰਦਾਰ ਗੁਰਦਰਸ਼ਨ ਸਿੰਘ** : (ਬੈਠੇ ਬੈਠੇ) ਕਿਆ ਬਾਤ ਹੈ ।

**ਮੁੱਖ ਮੰਤਰੀ** : ਤੁਸੀਂ (ਵਿਰੋਧੀ ਧਿਰ ਵਲ ਇਸ਼ਾਰਾ) ਕਣਕ ਵੇਚਣ ਤੇ ਸੀ ਪੈਦਾ ਕਰਨ ਤੇ ਨਹੀਂ ਸੀ । (ਹਾਸਾ) ਸਪੀਕਰ ਸਾਹਿਬ, ਇਥੇ ਚੌਧਰੀ ਸਾਹਿਬ ਔਰ ਹੋਰ ਉਨ੍ਹਾਂ ਦੇ ਸਾਥੀਆਂ ਨੇ ਕਿਸਾਨ

[ਮੁੱਖ ਮੰਤਰੀ]

ਨਾਲ ਮੱਗਰਮੱਛ ਦੇ ਆਂਸੂ ਵਹਾਉਣ ਦੀ ਕੋਸ਼ਿਸ਼ ਕੀਤੀ ਹੈ । ਚੌਧਰੀ ਸਾਹਿਬ ਤਾਂ ਇਤਨੇਂ ਗੁੱਸੇ ਵਿਚ ਆ ਗਏ ਸਨ ਕਿ ਉਨ੍ਹਾਂ ਪਾਸ ਜੋ ਫਾਈਲ ਸੀ ਉਹ ਚੁੱਕ ਕੇ ਇਥੇ ਮਾਰੀ । ਇਹ ਵੇਖ ਕੇ, ਸਪੀਕਰ ਸਾਹਿਬ, ਮੈਂ ਹੈਰਾਨ ਹੋ ਗਿਆ ਕਿ ਚੌਧਰੀ ਸਾਹਿਬ ਤਾਂ ਇਤਨੇ ਕਦੇ ਵੀ ਗੁੱਸੇ ਨਹੀਂ ਹੋਏ । ਸਪੀਕਰ ਸਾਹਿਬ, ਇਹ ਤਾਂ ਕਿਸਾਨ ਦੀ ਤਾਰੀਫ ਹੀ ਕਰਦੇ ਹਨ ਮੇਰਾ ਤਾਂ ਕਿਸਾਨ ਅੱਗੇ ਸਿਰ ਝੁਕਦਾ ਹੈ । (ਥੰਪਿੰਗ) ਪੰਜਾਬ ਵਿਚ ਕਿਸਾਨ ਨੇ ਵੱਡੀ ਮਿਹਨਤ ਕੀਤੀ ਹੈ, ਪੰਜਾਬ ਦੇ ਚੰਗੇ ਕਿਸਾਨ ਹਨ, ਚੰਗੇ ਜਵਾਨ ਹਨ ਪਰ ਸਪੀਕਰ ਸਾਹਿਬ, ਜੇਕਰ ਫੌਜੀ ਬਹਾਦਰ ਵੀ ਹੋਵੇ, ਲੜਾਕਾ ਵੀ ਹੋਵੇ, ਉਸ ਨੂੰ ਲੜਾਈ ਵਿਚ ਭੇਜ ਦਿਓ ਪਰ ਉਸ ਨੂੰ ਹਥਿਆਰ ਨਾ ਦੇਵੋ ਤਾਂ ਉਹ ਜੰਗ ਫਤਿਹ ਕਿਵੇਂ ਕਰ ਸਕਦਾ ਹੈ । ਇਸ ਤਰ੍ਹਾਂ ਹੀ ਜੇਕਰ ਕਿਸਾਨ ਨੂੰ ਹਥਿਆਰ ਨਾ ਦਿਓ, ਐਗਰੀਕਲਚਰਲ ਇੰਪਲੀਮੈਂਟਸ ਨਾ ਦਿਓ, ਤਾਂ ਪ੍ਰੋਡਕਸ਼ਨ ਨਹੀਂ ਵਧ ਸਕਦੀ । ਇਹ ਪ੍ਰੋਡਕਸ਼ਨ ਇਨ੍ਹਾਂ ਦੇ ਵੇਲੇ ਨਾ ਵਧੀ ਕਿਉਂਕਿ ਇਨ੍ਹਾਂ ਨੇ ਕਿਸਾਨ ਨੂੰ ਹਥਿਆਰ ਨਹੀਂ ਦਿੱਤੇ ।

ਸਪੀਕਰ ਸਾਹਿਬ, ਹੁਣ ਮੈਂ ਦੱਸਦਾ ਹਾਂ ਕਿ ਸਰਕਾਰ ਨੇ ਇਸ ਪ੍ਰੋਡਕਸ਼ਨ ਦੇ ਵਧਾਉਣ ਵਿਚ ਕਿਵੇਂ ਤੇ ਕਿਤਨਾ ਹਿੱਸਾ ਪਾਇਆ ਹੈ । ਕਿਸਾਨ ਨੂੰ ਪ੍ਰੋਡਕਸ਼ਨ ਵਧਾਉਣ ਲਈ ਬਹੁਤ ਚੀਜ਼ਾਂ ਦੀ ਲੋੜ ਹੁੰਦੀ ਹੈ । ਪਹਿਲਾਂ ਮੈਂ ਕਣਕ ਦੀ ਫਿੱਗਰਜ਼ ਦੇਣਾ ਚਾਹੁੰਦਾ ਹਾਂ । ਮੈਂ ਇਸ ਕਰਕੇ ਕਿਸਾਨ ਦੀ ਤਾਰੀਫ ਕਰਦਾ ਹਾਂ, ਇਸ ਸਰਕਾਰ ਦੀ ਤਾਰੀਫ ਕਰਦਾ ਹਾਂ ਕਿਉਂਕਿ ਕਣਕ ਦੀ ਪ੍ਰੋਡਕਸ਼ਨ ਵਧੀ ਹੈ। ਚੌਲਾਂ ਵਿਚ ਤਾਂ ਸਪੀਕਰ ਸਾਹਿਬ, ਦੁਨੀਆਂ ਦੇ ਰਿਕਾਰਡ ਮਾਤ ਹੋ ਗਏ ਹਨ । ਸੰਨ 1976-77 ਵਿਚ 13.35 ਲੱਖ ਟੱਨ ਚੌਲਾਂ ਦੀ ਪ੍ਰੋਡਕਸ਼ਨ ਹੋਈ ਸੀ। ਐਕਸ-ਫੂਡ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਵੀ ਪਤਾ ਹੈ । ਹੁਣ 38 ਲੱਖ ਟਨ ਹੋਈ ਹੈ । ਇਸ ਤਰ੍ਹਾਂ ਇਸ ਦੀ ਪ੍ਰੋਡਕਸ਼ਨ ਵਿਚ ਕਿਤਨਾ ਵਾਧਾ ਹੋਇਆ ਹੈ, ਸਪੀਕਰ ਸਾਹਿਬ, 76% ਦੀ ਇਨਕਰੀਜ਼ ਹੋਈ ਹੈ । ਦੁਨੀਆਂ ਵਿਚ ਕੋਈ ਕੰਟਰੀ ਵੇਖ ਲਵੋ, ਕੋਈ ਗੌਰਮਿੰਟ ਵੇਖ ਲਵੋ, ਕੋਈ ਸੂਬਾ ਵੇਖ ਲਵੋ, ਜੇਕਰ ਕਦੇ ਵੀ ਕਿਤੇ ਵੀ 76% ਦੀ ਇਨਕਰੀਜ਼ ਹੋਈ ਹੋਵੇ ਤਾਂ ਇਹ ਕਹਿ ਸਕਦੇ ਹਨ । ਪਰ ਇਹ ਕਹਿ ਨਹੀਂ ਸਕਦੇ ਕਿਉਂਕਿ ਇਤਨੀ ਇਨਕਰੀਜ਼ ਕਦੇ ਔਰ ਕਿਤੇ ਨਹੀ ਹੋਈ ।

**Sardar Umrao Singh :** On a point of information, Sir.

**ਸ੍ਰੀ ਸਪੀਕਰ** : ਤੁਸੀ ਸਪੀਚ ਤੋਂ ਬਾਅਦ ਗੱਲ ਕਰ ਲੈਣਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਚੁੱਪ ਕਰਕੇ ਬੈਠਾ ਰਿਹਾ ਹਾਂ, ਇਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ ਹਾਂ । ਮੇਰਾ ਖਿਆਲ ਹੈ ਕਿ ਇਹ [ਕਾਂਗਰਸ(ਆਈ) ਵੱਲ ਇਸ਼ਾਰਾ] ਹੁਣ ਸਰਦਾਰ ਉਮਰਾਓ ਸਿੰਘ ਹੋਰਾਂ ਨੂੰ ਆਪਣੇ ਨਾਲ ਰਲਾਉਣ ਲੱਗੇ ਹਨ । ਇਹ ਕਦੇ ਮੁਕੱਦਮਾਂ ਤਾਂ ਜਿੱਤੇ ਨਹੀਂ ਹਨ, ਤੁਹਾਡੀ ਵਕਾਲਤ ਕੀ ਕਰਨਗੇ (ਹਾਸਾ) ਇਨ੍ਹਾਂ ਤੋਂ ਕਿਤਾਬਾਂ ਵਾਪਸ ਲੈ ਲਵੋ ਜੇਕਰ ਤੁਸੀਂ ਦਿੱਤੀਆਂ ਹਨ ਤਾਂ । (ਹਾਸਾ)

ਹੁਣ, ਸਪੀਕਰ ਸਾਹਿਬ, ਮੈਂ ਕਾਟਨ ਦੀ ਗੱਲ ਕਰਦਾ ਹਾਂ । ਕਾਟਨ ਦੀ ਪ੍ਰੋਡਕਸ਼ਨ ਜੋ ਹੋਈ ਹੈ ਇਨ੍ਹਾਂ ਦੇ ਨਾਲੋਂ 16.4% ਇਨਕਰੀਜ਼ ਹੋਈ ਹੈ ਔਰ ਪੋਟੈਟੋ ਦੀ ਪ੍ਰੋਡਕਸ਼ਨ ਵਿਚ ਤਾਂ ਅਨਪ੍ਰੀਸੀ-ਡੈਂਟਿਡ ਇਨਕਰੀਜ਼ ਹੋਈ ਹੈ । ਮੈਂ ਤਾਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਤੁਸੀਂ ਜੋ ਗਰੋਥ ਰੇਟ ਹੈ ਉਹ ਵੀ ਵੇਖ ਲਵੋ ਕਿ ਕਿਤਨਾ ਹੋਇਆ ਹੈ । ਕਿਸੇ ਕੰਟਰੀ ਦੀ ਉਨਤੀ ਹੋਈ ਹੈ ਜਾਂ ਨਹੀਂ ਹੋਈ ਇਸ ਗਲ ਦਾ ਸਿੱਟਾ ਉਸ ਦੇ ਗਰੋਥ ਰੇਟ ਤੋਂ ਨਿਕਲਦਾ ਹੈ ਕਿ ਗਰੋਥ ਰੇਟ ਕੀ ਹੈ । ਇਨ੍ਹਾਂ ਦੇ ਪੰਜ ਸਾਲਾਂ ਵਿਚ 2.5%

ਸੀ ਔਰ ਉਹ ਵੱਧ ਕੇ 10% ਹੋ ਗਿਆ ਹੈ ਯਾਨੀਂ ਪੰਜ ਗੁਣਾਂ ਵਧ ਗਿਆ ਹੈ, ਇਹ ਗਰੋਥ ਰੇਟ ਵਿਚ ਵਾਧਾ ਹੋਇਆ ਹੈ । (ਥੰਪਿੰਗ) ਜੇਕਰ ਗਲਤ ਹੈ ਤਾਂ ਤੁਸੀਂ ਆਪ ਹੀ ਦੱਸ ਦਿਓ । ਹੁਣ ਮੈਂ ਸਟੇਟ ਦੀ ਐਵਰੇਜ਼ ਐਨੂਅਲ ਇਨਕਮ ਦਾ ਗਰੋਥ ਰੇਟ ਵੀ ਦੱਸ ਦਿੰਦਾ ਹਾਂ ਕਿ ਕਿਤਨੀ ਹੋਈ ਹੈ । ਇਨ੍ਹਾਂ ਦੇ ਪੀਰਡ ਵਿਚ 5.5% ਸੀ ਔਰ ਸਾਡੇ ਇਸ ਥੋੜ੍ਹੇ ਜਿਹੇ ਪੀਰਡ ਵਿਚ 8.8% ਹੋਈ ਹੈ ਔਰ ਇਹ ਗਰੋਥ ਸਾਰੇ ਦੇਸ਼ ਵਿਚੋਂ ਹਾਈਐਸਟ ਹੈ ।

ਹੁਣ ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਐਗਰੀਕਲਚਰ ਪ੍ਰੋਡਕਸ਼ਨ ਨੂੰ ਵਧਾਉਣ ਵਿਚ ਕੀ ਹਿੱਸਾ ਪਾਇਆ ਹੈ । ਸਪੀਕਰ ਸਾਹਿਬ, ਇਹ ਕੁਦਰਤੀ ਤੌਰ ਤੇ ਸਵਾਲ ਪੈਦਾ ਹੋ ਜਾਂਦਾ ਹੈ ਕਿ ਪ੍ਰੋਡਕਸ਼ਨ ਨੂੰ ਵਧਾਉਣ ਲਈ ਸਰਕਾਰ ਨੇ ਕੀ ਕੀਤਾ ਹੈ । ਸਰਕਾਰ ਦਾ ਵੱਡਾ ਹਿੱਸਾ ਹੈ ਕਿ ਕਿਸਾਨ ਨੂੰ ਫਰਟੇਲਾਈਜ਼ਰ ਮਿਲੇ । ਖੇਤੀ ਦੀ ਪੈਦਾਵਾਰ ਫਰਟੇਲਾਈਜ਼ਰ ਤੋਂ ਬਿਨਾਂ ਨਹੀਂ ਹੋ ਸਕਦੀ । ਸੈਂਟਰ ਦੀ ਸਰਕਾਰ ਨੇ ਫਰਟੇਲਾਈਜ਼ਰ ਸੱਸਤਾ ਕੀਤਾ । 100/- ਰੁਪਏ ਯੂਰੀਏ ਦਾ ਰੇਟ ਘਟਾ ਦਿੱਤਾ, ਆਈ. ਐਫ. ਕੇ. ਦਾ ਫਰਟੇਲਾਈਜ਼ਰ ਸਸਤਾ ਹੋਇਆ । ਇਸ ਤਰ੍ਹਾਂ ਨਾਲ ਕਿਸਾਨ ਨੂੰ ਕੋਈ ਸਾਢੇ ਸਤ ਕਰੋੜ ਰੁਪਿਆ ਦਾ ਰਲੀਫ ਦਿੱਤਾ। ਨਾਲ ਹੀ ਐਫੀਸ਼ੈਂਸੀ ਇਤਨੀਂ ਦਿਤੀ ਕਿ ਕਿਸਾਨ ਨੂੰ ਲੋੜੀਂਦੇ ਸਮੇਂ ਖਾਦ ਮਿਲੀ। ਅਸਲ ਗੱਲ ਸਪੀਕਰ ਸਾਹਿਬ, ਇਸ ਦੇ ਨਾਲ ਇਹ ਵੀ ਵੇਖਣੀਂ ਪੈਂਦੀ ਹੈ ਕਿ ਕਿਸਾਨ ਨੂੰ ਕਰੈਡਿਟ ਕਿਤਨਾਂ ਮਿਲਿਆ । ਚੌਧਰੀ ਸਾਹਿਬ ਵੀ ਮਨਿਸਟਰ ਰਹੇ ਹਨ ਕੋਆਪ੍ਰੇਸ਼ਨ ਦੇ ਮਹਿਕਮੇਂ ਦੇ, ਇਹ ਵੀ ਸਮਝਦੇ ਹਨ, ਇਸ ਲਈ ਮੈਂ ਕਹਾਂਗਾ ਕਿ ਧਿਆਨ ਮਾਰੋ ਤੁਸੀਂ ਵੀ ਅਸੀਂ ਤੁਹਾਡੀ ਕੋਆਪ੍ਰੇਸ਼ਨ ਲੈਣੀ ਹੈ, ਤੁਸੀਂ ਆਪਣਾ ਪੀਰਡ ਵੇਖੋ ਅਤੇ ਸਾਡਾ ਪੀਰਡ ਵੇਖੋ। ਸਨ 1972-73 ਤੋਂ ਲੈ ਕੇ ਸੰਨ 1976-77 ਤਕ ਕੋਆਪ੍ਰੇਟਿਵ ਲੋਨਿੰਗ ਜੋ ਸੀ ਉਹ ਸਟੈਗਨੈਂਟ ਰਹੀ ਹੈ । ਇਹ 65, ਫਿਰ 66 ਜਾਂ 67 ਕਰੋੜ ਰੁਪਏ ਤੋਂ ਨਹੀਂ ਵਧੇ । ਹੁਣ ਜ਼ਰਾ ਨਿਗ੍ਹਾ ਮਾਰ ਲਵੋ ਕਿ ਬਰਾੜ ਸਾਹਿਬ ਜਿਹੜੇ ਕਿ ਇਸ ਦੇ ਵਜ਼ੀਰ ਹਨ, ਉਨ੍ਹਾਂ ਨੇ ਕੀ ਕੀਤਾ ਹੈ । ਸੰਨ 1977-78 ਵਿਚ 92 ਕਰੋੜ ਰੁਪਿਆ ਲੋਨ ਦਾ ਕਰ ਦਿੱਤਾ ਹੈ (ਥੰਪਿੰਗ) । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਅੱਜ ਤਕ ਜੋ ਲੋਨ ਦਿੱਤਾ ਹੈ ਉਹ ਤਕਰੀਬਨ 110 ਕਰੋੜ ਰੁਪਿਆ ਹੋ ਗਿਆ ਹੈ । ਇਸ ਤਰ੍ਹਾਂ 40% ਇਨਕਰੀਜ਼ ਕੀਤਾ ਹੈ ਇਹ ਕਿਸਾਨ ਨੂੰ ਲੋਨ ਦਿੱਤਾ ਹੈ, ਫਰਟੇਲਾਈਜ਼ਰ ਵਾਸਤੇ ਇਸ ਵਿਚ 40% ਇਨਕਰੀਜ਼ ਹੋਈ ਹੈ ਸਪੀਕਰ ਸਾਹਿਬ, ਤੁਸੀਂ ਆਪ ਦੱਸੋ ਭਲਾ ਜੇਕਰ ਅਸੀਂ ਕਰਜ਼ਾ ਨਾ ਦਿੰਦੇ, ਖਾਦ ਸੱਸਤੀ ਨਾ ਕਰਦੇ, ਐਫੀ-ਸ਼ੈਂਸੀ ਨਾ ਆਉਂਦੀ, ਫਿਰ ਕਿਸਾਨ ਦੀ ਇਤਨੀ ਪ੍ਰੋਡਕਸ਼ਨ ਨਹੀਂ ਸੀ ਵੱਧ ਸਕਦੀ । ਕਿਸਾਨ ਨੇ ਮੇਹਨਤ ਕੀਤੀ, ਨਾਲ ਅਸੀਂ ਉਸ ਨੂੰ ਫਰਟੇਲਾਈਜ਼ਰ ਦਿੱਤੀ ਤਾਂ ਉਸ ਦੀ ਪ੍ਰੋਡਕਸ਼ਨ ਵਧੀ ਹੈ । ਇਹ ਗੱਲ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਨੇ ਤਾਂ ਸੋਚੀ ਹੀ ਨਹੀਂ ਸੀ । ਇਹ ਸੋਚਦੇ ਵੀ ਕਿਵੇਂ? ਇਹ ਚੀਜ਼ ਤਾਂ ਹੋ ਸਕਦੀ ਹੈ ਜੇਕਰ ਇਨ੍ਹਾਂ ਦੇ ਮਨ ਵਿਚ ਹਮਦਰਦੀ ਹੋਵੇ । ਸਪੀਕਰ ਸਾਹਿਬ, ਪਹਿਲਾਂ ਲੋਨ ਤੇ ਕੋਆਪ੍ਰੇਟਿਵ ਮਹਿਕਮਾਂ ਜੋ ਸੂਦ ਲੈਂਦਾ ਸੀ ਇਨ੍ਹਾਂ ਨੇ ਉਸ ਨੂੰ ਵੀ ਵਧਾ ਦਿੱਤਾ ਸੀ। ਇਨ੍ਹਾਂ ਦੇ ਵੇਲੇ ਸਾਢੇ 12 ਪਰਸੈਂਟ ਸੀ ਪੰਜਾਬ ਗੌਰਮਿੰਟ ਨੇ ਉਸ ਨੂੰ ਘੱਟ ਕੀਤਾ ਹੈ ਔਰ ਸਾਢੇ ਦਸ ਪਰਸੈਂਟ ਕਰ ਦਿੱਤਾ ਹੈ । (ਵਿਘਨ)

(ਇਕ ਆਵਾਜ਼: ਉਹ ਤਾਂ ਵਰਲਡ ਬੈਂਕ ਨੇ ਦਿੱਤਾ ਹੈ ।)

ਸਪੀਕਰ ਸਾਹਿਬ, ਹੁਣ ਗੱਲ ਆਉਂਦੀ ਹੈ ਪਾਣੀ ਦੀ । ਜੇਕਰ ਕਿਸਾਨ ਨੂੰ ਪਾਣੀ ਜ਼ਿਆਦਾ ਮਿਲੇਗਾ ਤਾਂ ਉਸ ਦੀ ਪ੍ਰੋਡਕਸ਼ਨ ਜ਼ਿਆਦਾ ਹੋਵੇਗੀ । ਇਨ੍ਹਾਂ ਦੇ ਪੀਰਡ ਵਿਚ ਅਪ੍ਰੈਲ, 1972 ਤੋਂ ਲੈ ਕੇ ਮਈ, 1977 ਤਕ 77,450 ਟਿਊਬਵੈਲਾਂ ਨੂੰ ਇਨ੍ਹਾਂ ਨੇ ਪੰਜਾਂ ਸਾਲਾਂ ਵਿਚ ਕੁਨੈਕਸ਼ਨ ਦਿੱਤੇ ਸਨ । ਜੋ ਫੰਡਜ਼ ਦੀ ਸ਼ਾਰਟੇਜ ਸੀ ਜਦੋਂ ਇਹ ਛਡ ਕੇ ਗਏ ਸਨ ਤਾਂ ਇਨ੍ਹਾਂ ਨੂੰ ਵੀ ਪਤਾ ਹੈ ਕਿ 143 ਕਰੋੜ

[ਮੁੱਖ ਮੰਤਰੀ]

ਰੁਪਿਆ ਘਾਟੇ ਦਾ ਬੱਜਟ ਇਹ ਛੱਡ ਕੇ ਗਏ ਸਨ । ਇਨ੍ਹਾਂ ਨੇ ਪੰਜਾਂ ਸਾਲਾਂ ਵਿਚ 77 ਹਜ਼ਾਰ ਕੁਨੈਕਸ਼ਨ ਦਿਤੇ ਸਨ ਔਰ ਅਸੀਂ ਡੇਢ ਸਾਲ ਦੇ ਅੰਦਰ ਹੀ 47,429 ਟਿਊਬਵੈਲਾਂ ਨੂੰ ਕੁਨੈਕਸ਼ਨ ਦਿੱਤੇ ਹਨ । (ਥੰਪਿੰਗ) ਜੇਕਰ ਇਤਨੇ ਕੁਨੈਕਸ਼ਨ ਦਿੱਤੇ ਹਨ, ਕਿਸਾਨ ਨੂੰ ਪਾਣੀ ਜ਼ਿਆਦਾ ਮਿਲਿਆ ਹੈ, ਉਸਦੀ ਪ੍ਰੋਡਕਸ਼ਨ ਵਧੀ ਹੈ । ਇਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਅਸੀਂ ਬਿਜਲੀ ਦੇ ਰੇਟ ਨੂੰ ਵੀ ਘਟਾਇਆ ਹੈ । ਪਹਿਲਾਂ 15.5 ਰੁਪਏ ਪਰ ਹਾਰਸ ਪਾਵਰ ਰੇਟ ਹੁੰਦਾ ਸੀ ਅਸੀਂ ਘਟਾ ਕੇ 11.5 ਰੁਪਏ ਪਰ ਹਾਰਸ ਪਾਵਰ ਕਰ ਦਿੱਤਾ ਹੈ । ਅਸੀਂ ਮੀਟਰ ਦੇ ਰੇਟ ਵੀ ਘਟਾ ਦਿੱਤੇ ਹਨ । ਇਸ ਤਰ੍ਹਾਂ ਨਾਲ ਸਸਤੀ ਬਿਜਲੀ ਮਿਲਣ ਨਾਲ, ਕਿਸਾਨ ਨੂੰ ਸਹੂਲਤ ਮਿਲੀ, ਔਰ ਉਸ ਨੇ ਆਪਣੀ ਪ੍ਰੋਡਕਸ਼ਨ ਵਧਾਈ ਹੈ । ਸਪੀਕਰ ਸਾਹਿਬ, ਇਕ ਹੋਰ ਗੱਲ ਤੇ ਵੀ ਮੈਂ ਸਰਕਾਰ ਤੇ ਮਾਣ ਕਰ ਸਕਦਾ ਹਾਂ ਕਿ ਫਰਟੇਲਾਈਜ਼ਰ ਕੰਜ਼ਿਊਮ ਕਿਤਨੀਂ ਹੋਈ ਹੈ, ਉਹ ਵੀ ਆਂਕੜੇ ਮੈਂ ਦੱਸਦਾ ਹਾਂ ਮੈਨੂੰ ਤਾਂ ਇਤਨਾ ਅਫਸੋਸ ਹੁੰਦਾ ਹੈ, ਸਪੀਕਰ ਸਾਹਿਬ, ਮੈਂ ਇਹ ਸੋਚਦਾ ਹਾਂ ਕਿ ਜੇ ਕਰ ਇਹ ਮੁਲਕ ਦੀ ਸਰਕਾਰ ਕਿਸੇ ਹੋਰ ਦੇ ਹੱਥ ਦਸ ਸਾਲ ਹੁੰਦੀ ਤਾਂ ਇਹ ਕਨੇਡਾ ਤੋਂ ਵੀ ਉਪਰ ਟਪ ਜਾਂਦਾ । ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੇ ਵੇਲੇ ਫਰਟੇਲਾਈਜ਼ਰ ਦੀ ਕਨਜੰਪਸ਼ਨ ਮੈਂ ਦਸਦਾ ਹਾਂ । ਸੰਨ 1972-73 ਵਿਚ 3.25 ਲੱਖ ਟਨ, ਸੰਨ 1973-74 ਵਿਚ 3 ਲੱਖ ਟਨ, ਸੰਨ 1974-75 ਵਿਚ ਦੋ ਲੱਖ ਟਨ, ਸੰਨ 1975-76 ਵਿਚ ਫਿਰ ਦੋ ਲਖ ਟਨ, ਸੰਨ 1976-77 ਵਿਚ 3.73 ਲੱਖ ਟਨ.ਖਾਦ ਕਨਜ਼ਿਊਮ ਹੋਈ ਹੈ । ਇਨ੍ਹਾਂ ਦੇ ਵੇਲੇ ਇਨ੍ਹਾਂ ਆਂਕੜਿਆਂ ਤੋਂ ਇਹ ਪਤਾ ਲਗਦਾ ਹੈ ਕਿ ਫਰਟੇਲਾਈਜ਼ਰ ਦੀ ਕਨ-ਜੰਪਸ਼ਨ ਸਟੈਗਨੈਂਟ ਰਹੀ ਹੈ । ਹੁਣ ਸਾਡੀ ਡੇਢ ਸਾਲ ਦੀ ਗੱਲ ਵੇਖ ਲਵੋ । ਪਹਿਲੇ ਸਾਲ ਹੀ 4.65 ਲੱਖ ਟਨ ਕਨਜ਼ਿਊਮ ਹੋਈ ਔਰ ਇਸ ਤਰ੍ਹਾਂ ਨਾਲ ਪੰਜਾਬ ਦੇ ਕਿਸਾਨ ਨੇ ਮੌਜੂਦਾ ਸਰਕਾਰ ਵੇਲੇ ਫਰਟੇ-ਲਾਈਜ਼ਰ ਦੀ ਕਨਜੰਪਸ਼ਨ ਵਿਚ 67% ਵਾਧਾ ਕੀਤਾ ਹੈ । ਜੋ ਅਗਲੇ ਸਾਲ ਹੋਇਆ ਹੈ ਉਹ ਹੈ 6 ਲੱਖ ਟਨ । ਸਪੀਕਰ ਸਾਹਿਬ, ਇਹ ਕਿੰਨੀ ਵੱਡੀ ਗੱਲ ਹੈ । ਇਸ ਤਰ੍ਹਾਂ ਨਾਲ ਸਰਕਾਰ ਨੇ ਐਸੇ ਕਦਮ ਚੁੱਕੇ ਹਨ ਜਿਸ ਨਾਲ ਕਿਸਾਨ ਦੀ ਪ੍ਰੋਡਕਸ਼ਨ ਵਧੀ ਹੈ । ਹੁਣ ਮੈਂ ਰੀਕਲੇਮੇਸ਼ਨ ਦੀ ਗਲ ਕਰਦਾ ਹਾਂ । ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਸੰਗਰੂਰ ਵੱਲ ਕੱਲਰ ਹੀ ਕੱਲਰ ਨਜ਼ਰ ਆਉਂਦਾ ਹੈ । ਇਹ ਪਤਾ ਨਹੀਂ ਹੈ ਕਿ ਜਦੋਂ ਇਹ ਲੋਕ (ਵਿਰੋਧੀ ਧਿਰ ਵੱਲ ਇਸ਼ਾਰਾ) ਉਧਰ ਦੀ ਲੰਘਦੇ ਸਨ ਤਾਂ ਇਨ੍ਹਾਂ ਨੂੰ ਇਹ ਚੀਜ਼ ਦਿੱਸਦੀ ਹੀ ਨਹੀਂ ਸੀ । ਐਕਸ-ਫੂਡ ਮਨਿਸਟਰ ਸਾਹਿਬ ਵੀ ਉਥੋਂ ਦੇ ਹੀ ਹਨ । ਇਨ੍ਹਾਂ ਦੇ ਪੰਜਾਂ ਸਾਲਾਂ ਵਿਚ ਜਿਪਸਮ 33 ਲੱਖ ਟਨ ਦਿੱਤੀ ਗਈ ਔਰ ਅਸੀਂ ਪਹਿਲੇ ਸਾਲ ਹੀ ਸੰਨ 1977-78 ਵਿਚ ਇਸ ਵਿਚ ਦੋ ਗੁਣਾ ਵਾਧਾ ਕਰ ਦਿੱਤਾ ਹੈ ਔਰ 62 ਲੱਖ ਟਨ ਕਰ ਦਿੱਤੀ ਹੈ ।

ਹੁਣ ਮੈਂ ਪ੍ਰੈਜ਼ੈਂਟ ਦੀ ਗੱਲ ਦੱਸਾਂ । ਇਹ ਹੁਣ ਇਕ ਸਾਲ ਵਿਚ ਹੀ ਅਸੀਂ ਪੰਜ ਗੁਣਾਂ ਕਰ ਦਿੱਤਾ ਹੈ, ਯਾਨੀਂ 150 ਲੱਖ ਟੰਨ ਕਰ ਦਿੱਤਾ ਹੈ । ਇਕ ਸਾਲ ਵਿਚ ਹੀ ਇਤਨਾਂ ਵਾਧਾ ਕੀਤਾ ਹੈ । ਇਸ ਲਈ ਤੁਸੀਂ ਸਾਨੂੰ ਕਰੈਡਿੱਟ ਦਿਓ । ਜੇਕਰ ਫਿਰ ਵੀ ਨਹੀਂ ਦੇਣਾ ਤਾਂ ਤੁਹਾਡੀ ਮਰਜ਼ੀ ਹੈ ਸਪੀਕਰ ਸਾਹਿਬ, ਫਿਰ ਸੱਬਸਿੱਡੀ ਦਿੱਤੀ ਹੈ । ਇਨ੍ਹਾਂ ਨੇ 41 ਲੱਖ ਰੁਪਏ ਦੀ ਸਬਸਿਡੀ ਵੀ ਦਿੱਤੀ ਸੀ ਜੋ ਕਿ ਅਸੀਂ 107 ਲੱਖ ਰੁਪਏ ਦੀ ਦਿੱਤੀ ਸੀ । ਇਸ ਤੋਂ ਬਾਅਦ ਹੁਣ ਸਰਦਾਰ ਬਲਵੰਤ ਸਿੰਘ ਨੇ ਇਸ ਵਾਸਤੇ 238 ਲੱਖ ਰੁਪਏ ਦਾ ਪਰੋਵੀਜ਼ਨ ਕਰ ਦਿੱਤਾ ਹੈ । ਅਸੀਂ ਇਹ ਚਾਹੁੰਦੇ ਹਾਂ ਕਿ ਕੱਲਰ ਰਹਿਣਾ ਹੀ ਨਹੀਂ ਚਾਹੀਦਾ । ਜਿਸ ਦੇ ਨਤੀਜੇ ਵਜੋਂ ਹੁਣ ਕੱਲਰ ਵਾਲੀ ਜ਼ਮੀਨ ਘਟਦੀ ਹੀ ਜਾਂਦੀ ਹੈ ਅਤੇ ਪਰੋਡਕਸ਼ਨ ਵਧਦੀ ਜਾਂਦੀ ਹੈ ।

ਸਪੀਕਰ ਸਾਹਿਬ, ਚੌਧਰੀ ਸਾਹਿਬ ਦੀ ਸਰਕਾਰ ਵੇਲੇ ਸਿਰਫ਼ ਏਰੀਅਲ ਸਪਰੇ ਹੀ ਕੀਤਾ ਜਾਂਦਾ ਸੀ, ਜਿਹੜੇ ਕਿ ਵੱਡੇ ਕਿਸਾਨ ਕਰਵਾ ਲੈਂਦੇ ਸਨ ਅਤੇ ਛੋਟੇ ਕਿਸਾਨ ਨਹੀਂ ਸਨ ਕਰਵਾ ਸਕਦੇ । ਪਰ ਸਾਡੀ ਸਰਕਾਰ ਇਸ ਗਲ ਲਈ ਕਮਿਟਿਡ ਹੈ ਕਿ ਛੋਟੇ ਕਿਸਾਨਾਂ ਨੂੰ ਫਾਇਦਾ ਦੇਣਾ ਹੈ। ਇਸ ਲਈ ਅਸੀਂ ਦਵਾਈਆਂ ਨਾਲ ਗਰਾਊਂਡ ਸਪਰੇਇੰਗ ਕੀਤੀ ਹੈ ਜਿਸ ਕਾਰਣ ਪਰੋਡਕਸ਼ਨ ਵੱਧੀ ਹੈ । ਕੁਲ 12.4 ਲੱਖ ਏਕੜ ਜ਼ਮੀਨ ਤੇ ਗਰਾਊਂਡ ਸਪਰੇਇੰਗ ਕੀਤੀ ਗਈ ਹੈ ।

ਇਸੇ ਤਰ੍ਹਾਂ ਹੀ ਸਾਡੀ ਸਰਕਾਰ ਨੇ ਮਾਰਕਿਟਿੰਗ ਲਈ ਵੀ ਬਹੁਤ ਫੈਸਿਲਿਟੀਜ਼ ਦਿੱਤੀਆਂ ਹਨ । ਪਹਿਲੇ ਪਰਚੇਜਿੰਗ ਸੈਂਟਰ 575 ਹੁੰਦੇ ਸਨ ਪਰ ਹੁਣ ਪਰਚੇਜਿੰਗ ਸੈਂਟਰ ਵਧਾ ਕੇ 712 ਕਰ ਦਿੱਤੇ ਗਏ ਹਨ ਔਰ ਇਨ੍ਹਾਂ ਪਰਚੇਜਿੰਗ ਸੈਂਟਰਾਂ ਤੇ ਸਰਕਾਰ ਨੇ ਬਿਜਲੀ ਔਰ ਪਾਣੀ ਦਾ ਵੀ ਇੰਤਜ਼ਾਮ ਕੀਤਾ ਹੈ । ਜਿਥੇ ਮਾਰਕਿਟ ਵਿਚ ਅਸੀਂ ਪਰਚੇਜਿੰਗ ਸੈਂਟਰ ਖੋਲੇ ਹਨ ਉਥੇ ਕਈ ਵਾਰ ਰਾਤ ਨੂੰ ਇਸ ਤਰ੍ਹਾਂ ਲਗਦਾ ਹੈ ਕਿ ਜਿਵੇਂ ਇਥੇ ਕੋਈ ਸਰਕਸ ਆ ਗਈ ਹੋਵੇ । ਬਾਕੀ ਅਸੀਂ 400 ਪਾਵਰ ਜਨਰੇਟਰ ਵੀ ਮੰਡੀਆਂ ਵਿਚ ਲਾਏ ਹਨ । ਚੌਧਰੀ ਸਾਹਿਬ ਦੀ ਜਿਹੜੀ ਅਬੋਹਰ ਮੰਡੀ ਹੈ ਉਥੇ ਸ਼ੈਡਜ਼ ਪਾ ਦਿਤੇ ਹਨ । ਜਿਥੇ ਨਰਮੇ ਦੀ ਫਸਲ ਆਉਂਦੀ ਹੈ ਉਥੇ ਸ਼ੈਡਜ਼ ਪਾ ਦਿੱਤੇ ਹਨ ।

ਸਪੀਕਰ ਸਾਹਿਬ, ਇਕ ਗੱਲ ਦਾ ਮੈਂ ਹਾਮੀ ਹਾਂ, ਔਰ ਹਮੇਸ਼ਾਂ ਇਸ ਗੱਲ ਦਾ ਹਾਮੀ ਰਹਾਂਗਾ ਕਿ ਖੇਤੀ ਨੂੰ ਮੁਨਾਫਾਬਖਸ਼ ਧੰਦਾ ਬਣਾਇਆ ਜਾਵੇ। ਇਸ ਲਈ ਅਸੀਂ ਇਮੀਜੀਏਟ ਅਤੇ ਲੌਂਗ ਟਰਮ ਪ੍ਰਬੰਧ ਕਰ ਰਹੇ ਹਾਂ । ਮੈਨੂੰ ਅਫਸੋਸ ਹੈ ਕਿ ਇਸ ਸਾਲ ਨਰਮਾ ਔਰ ਆਲੂਆਂ ਦਾ ਭਾਅ ਅੱਗੇ ਨਾਲੋਂ ਕੁਝ ਘੱਟ ਰਿਹਾ ਹੈ । ਕਿਸਾਨਾਂ ਨੂੰ ਨੁਕਸਾਨ ਹੋਇਆ ਹੈ । ਪਰ ਇਸ ਦਾ ਮਤਲਬ ਇਹ ਨਹੀਂ ਕਿ ਸਰਕਾਰ ਨੇ ਕੰਮ ਚੰਗਾ ਨਹੀਂ ਕੀਤਾ । ਸਾਡੀ ਸਰਕਾਰ ਨੇ ਇਸ ਵਾਸਤੇ ਸੈਂਟਰ ਨਾਲ ਲੜਾਈ ਕੀਤੀ ਹੈ ਔਰ ਕਾਫੀ ਹੱਦ ਤਕ ਕਾਮਯਾਬ ਵੀ ਹੋਈ ਹੈ ਪਰੰਤੂ ਫਿਰ ਵੀ ਮੈਂ ਕਹਿੰਦਾ ਹਾਂ ਕਿ ਇਹ ਭਾਅ ਤਸੱਲੀ ਬਖਸ਼ ਨਹੀਂ ਮਿਲਿਆ । ਸਪੀਕਰ ਸਾਹਿਬ, ਜੇ ਕੋਈ ਗੱਲ ਰਹਿ ਗਈ ਹੈ ਜਾਂ ਕੋਈ ਕੰਮ ਰਹਿ ਗਿਆ ਹੈ ਤਾਂ ਮੈਂ ਇਹ ਠੀਕ ਨਹੀਂ ਸਮਝਦਾ ਕਿ ਉਸ ਦੀ ਐਕਸਪਲਾਇਟੇਸ਼ਨ ਕੀਤੀ ਜਾਵੇ । ਵੇਖਣਾ ਇਹ ਚਾਹੀਦਾ ਹੈ ਕਿ ਸਰਕਾਰ ਨੇ ਕੀ ਕੀ ਯਤਨ ਕੀਤੇ ਹਨ ਅਤੇ ਉਸ ਨਾਲ ਕੀ ਮੁਨਾਫ਼ਾ ਹੋਇਆ ਹੈ । ਮੈਂ ਮੰਨਦਾ ਹਾਂ ਕਿ ਨਰਮੇ ਦਾ ਭਾਅ ਘੱਟ ਰਿਹਾ ਹੈ । ਪਰ ਫਿਰ ਵੀ ਮੈਂ ਇਸ ਸਬੰਧ ਵਿਚ ਅਬੋਹਰ ਦੀ ਮੰਡੀ ਦੇ ਭਾਅ ਇੱਕਠੇ ਕੀਤੇ ਹਨ । ਇਹ ਭਾਅ ਮੈਂ ਪਿਛਲੇ 5 ਸਾਲਾਂ ਦੇ ਇੱਕਠੇ ਕੀਤੇ ਹਨ, ਉਹ ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ 1972-73 ਤੋਂ ਲੈ ਕੇ ਅੱਜ ਤਕ ਉਸ ਮੰਡੀ ਵਿਚ ਮੈਕਸੀਮਮ ਭਾਅ ਕੀ ਰਿਹਾ ਹੈ ਅਤੇ ਮਿਨੀਮਮ ਕੀ ਰਿਹਾ ਹੈ । ਸਪੀਕਰ ਸਾਹਿਬ, ਪਿਛਲੇ 5 ਸਾਲਾਂ ਵਿਚੋਂ 2 ਸਾਲ ਤਾਂ ਨਰਮੇ ਦਾ ਭਾਅ ਸਾਡੇ ਨਾਲੋਂ ਵੀ ਕਿਸਾਨਾਂ ਨੂੰ ਘੱਟ ਮਿਲਿਆ ਹੈ । ਇਹ ਸਾਲ ਹਨ 1972-73 ਅਤੇ 1975-76 । 1972-73 ਵਿਚ ਨਰਮੇ ਦਾ ਭਾਅ ਮੈਕਸੀਮਮ 270 ਰੁਪਏ ਰਿਹਾ ਅਤੇ ਮਿਨੀਮਮ 212 ਰੁਪਏ ਰਿਹਾ । 1975-76 ਵਿਚ ਮੈਕਸੀਮਮ 295 ਰੁਪਏ ਰਿਹਾ ਹੈ ਅਤੇ ਮਿਨੀਮਮ 255 ਰੁਪਏ ਰਿਹਾ ਹੈ । ਔਰ ਇਕ ਜਾਂ 2 ਸਾਲ ਸਾਡੇ ਬਰਾਬਰ ਦਾ ਭਾਅ ਰਿਹਾ ਹੈ। ਸਿਰਫ਼ ਇਕ ਸਾਲ ਭਾਅ ਸਾਡੇ ਨਾਲੋਂ ਵੱਧ ਦਿੱਤਾ ਗਿਆ ਹੈ। ਇਸ ਲਈ ਇਹ ਕਹਿਣਾ ਕਿ ਸਰਕਾਰ ਨੇ ਕਦਮ ਨਹੀਂ ਚੁੱਕੇ ਇਹ ਠੀਕ ਨਹੀਂ । ਮੈਂ ਦੱਸਦਾ ਹਾਂ ਕਿ ਕਈ ਵਾਰ ਮਾਰਕਿਟਿੰਗ ਦੀ ਹਾਲਤ ਇਹੋ ਜਿਹੀ ਹੋ ਜਾਂਦੀ ਹੈ ਕਿ ਭਾਅ ਗਿਰ ਜਾਂਦੇ ਹਨ । ਪਰ ਜੇ ਅਸੀਂ ਹੁਣ ਇਸ ਦੇ ਵਾਸਤੇ ਯਤਨ ਨਾ ਕਰਦੇ ਤਾਂ ਪੰਜਾਬ ਦੇ ਕਾਟਨ ਗਰੋਅਰਜ਼ ਨੂੰ ਹੋਰ ਵੀ ਜ਼ਿਆਦਾ ਤਕਲੀਫ ਹੋਣੀ ਸੀ ।

ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਸੀ. ਸੀ. ਆਈ. ਦਾ ਪਹਿਲੇ ਕੀ ਰੋਲ ਹੁੰਦਾ ਸੀ । ਉਹ ਸਿਰਫ ਸਿਕ ਮਿੱਲਜ਼ ਵਾਸਤੇ ਹੀ ਮਾਲ ਖਰੀਦਦੀ ਸੀ । ਇਹ ਪਹਿਲੀ ਦਫ਼ਾ ਹੈ ਕਿ ਇਹ ਕਮਰਸ਼ਿਅਲ

[ਮੁੱਖ ਮੰਤਰੀ]

ਪਰਚੇਜ਼ਿੰਗ ਕਰੇਗੀ। ਸੀ.ਸੀ.ਆਈ. ਨੇ ਇਸ ਵਾਰ 5 ਲੱਖ ਬੇਲਜ਼ ਪਰਚੇਜ਼ ਕੀਤੀਆਂ ਹਨ ਜਿਸ ਵਿਚੋਂ 1.42 ਹਜ਼ਾਰ ਬੇਲਜ਼ ਪੰਜਾਬ ਵਿਚ ਪਰਚੇਜ਼ ਕੀਤੀਆਂ ਹਨ। ਸੀ.ਸੀ.ਆਈ. ਨੇ ਸਾਰੇ ਹਿੰਦੁਸਤਾਨ ਨਾਲੋਂ ਵੱਧ ਪਰਚੇਜਿੰਗ ਪੰਜਾਬ ਵਿਚੋਂ ਕੀਤੀ ਹੈ। ਇਹ ਅਸੀਂ ਸਟੈਪਸ ਲਏ ਹਨ। ਦੂਜਾ ਅਸੀਂ ਇਹ ਵੀ ਕੋਸ਼ਿਸ਼ ਕੀਤੀ ਹੈ ਕਿ ਮਿਲਜ਼ ਤੇ ਜੋ ਰੈਸਟ੍ਰਿਕਸ਼ਨ ਸੀ ਕਿ ਉਹ ਸਟਾਕ ਨਹੀਂ ਕਰ ਸਕਦੇ, ਉਹ ਵੀ ਹਟਾ ਦਿਤੀ ਹੈ। ਜਿਹੜਾ 10% ਮੈਨ ਮੇਡ ਫਾਈਬਰ ਹੁੰਦਾ ਸੀ ਉਹ ਵੀ ਸਾਡੀ ਕੋਸ਼ਿਸ਼ ਨਾਲ ਘੱਟ ਗਿਆ ਹੈ। ਹੁਣ ਤੱਕ ਗੌਰਮਿੰਟ ਆਫ਼ ਇੰਡੀਆਂ ਨੇ ਸਾਨੂੰ ਦੇਸੀ ਕਪਾਹ ਦੀ ਐਕਸਪੋਰਟ ਕਰਨ ਲਈ ਇਜ਼ਾਜਤ ਦਿੱਤੀ ਹੋਈ ਸੀ ਪਰ ਹੁਣ ਮੈਨੂੰ ਹੁਣੇ ਹੀ ਇਤਲਾਹ ਮਿਲੀ ਹੈ ਕਿ ਦੂਜੀ ਕਪਾਹ ਵੀ ਐਕਸਪੋਰਟ ਕਰਨ ਦੀ ਇਜ਼ਾਜਤ ਮਿਲ ਗਈ ਹੈ। ਸਪੀਕਰ ਸਾਹਿਬ, ਇਹ ਅਜਿਹੇ ਕਦਮ ਹਨ ਜੇ ਇਹ ਅੱਜ ਤੋਂ 10 ਸਾਲ ਜਾਂ 20 ਸਾਲ ਪਹਿਲੇ ਚੁੱਕੇ ਜਾਂਦੇ ਤਾਂ ਅੱਜ ਪੰਜਾਬ ਨੂੰ 20-30 ਰੁਪਏ ਕੁਇੰਟਲ ਨਾਲ ਜ਼ਿਆਦਾ ਫਾਇਦਾ ਹੋ ਸਕਦਾ ਸੀ। ਹੁਣ ਜਿਹੜੀ ਕਪਾਹ ਹੈ ਇਹ ਗੱਠਾਂ ਵਿਚ ਹੀ ਮਿਲਾਂ ਨੂੰ ਦੂਜੇ ਸੂਬਿਆਂ ਵਿਚ ਜਾਂਦੀ ਹੈ। ਇਹ ਇਸ ਕਰਕੇ ਗੱਠਾਂ ਵਿਚ ਜਾਂਦੀ ਹੈ ਕਿ ਕਿਉਂਕਿ ਇਥੇ ਕੋਈ ਸਪਿਨਿੰਗ ਮਿਲ ਹੀ ਨਹੀਂ। ਪਿਛਲੇ ਸਾਲਾਂ ਵਿਚ ਪੰਜਾਬ ਵਿਚ ਇਕ ਵੀ ਸਪਿਨਿੰਗ ਮਿਲ ਨਹੀਂ ਲੱਗੀ। ਮੈਂ ਤਹਾਨੂੰ ਦਸਦਾ ਹਾਂ ਕਿ ਅਸੀਂ ਯਤਨ ਕਰ ਰਹੇ ਹਾਂ ਕਿ ਇਨ੍ਹਾਂ 5 ਸਾਲਾਂ ਵਿਚ 6 ਦਾ ਤਾਂ ਅਸੀਂ ਹੁਣੇ ਹੀ ਬੰਦੋਬਸਤ ਕਰ ਲਿਆ ਹੈ। ਬਠਿੰਡੇ, ਕੋਟਕਪੂਰੇ ਵਿਚ ਅਤੇ ਬਰਨਾਲਾ ਵਿਚ ਇਸ ਦਾ ਅਸੀਂ ਇਤਜ਼ਾਮ ਕੀਤਾ ਹੈ। ਜਦੋਂ ਇਹ ਮਿਲਾਂ ਚਲ ਪੈਣਗੀਆਂ ਤਾਂ ਜਿਹੜਾ ਨਰਮਾ ਅੱਜ ਗੱਠਾਂ ਦੇ ਰੂਪ ਵਿਚ ਬਾਹਰ ਜਾਂਦਾ ਹੈ ਉਹ ਕਪੜੇ ਜਾਂ ਧਾਗੇ ਦੇ ਰੂਪ ਵਿਚ ਜਾਣ ਲੱਗ ਪਵੇਗਾ। ਇਸ ਨਾਲ ਜਿਹੜਾ ਵਪਾਰੀ 20-30 ਰੁਪਏ ਰਿਸਕ ਅਤੇ ਕਿਰਾਏ ਦੇ ਲੈ ਲੈਂਦਾ ਹੈ ਉਹ ਬਚ ਜਾਣਗੇ।

ਹੁਣ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਵਿਚੋਂ ਜਿਹੜੀ ਕਾਟਨ ਬਾਹਰ ਜਾਵੇ ਉਹ ਸਾਰੀ ਦੀ ਸਾਰੀ ਸਪਿਨਿੰਗ ਹੋ ਕੇ ਜਾਵੇ। ਇਹ ਕੰਮ ਅਸੀਂ ਤੇਜ਼ੀ ਨਾਲ ਸ਼ੁਰੂ ਕਰ ਰਹੇ ਹਾਂ। ਇਸ ਦੇ ਨਾਲ ਹੀ ਅਸੀਂ ਕਾਟਨ ਸੀਡਜ਼ ਕਰੱਸ਼ਿੰਗ ਪਲਾਂਟਸ ਵੀ ਲੱਗਾ ਦਿੱਤੇ ਹਨ।

ਸਪੀਕਰ ਸਾਹਿਬ, ਇਸੇ ਤਰਾਂ ਆਲੂਆਂ ਦੀ ਗੱਲ ਹੈ। ਇਹ ਠੀਕ ਹੈ ਕਿ ਜੱਟ ਨੂੰ ਇਸ ਦੇ ਭਾ ਵਿਚ ਤਕਲੀਫ਼ ਹੋਈ ਹੈ। ਪਰ ਮੈਂ ਦਸਦਾ ਹਾਂ ਕਿ ਪਿਛੇ ਕੋਈ ਵੀ ਸਰਕਾਰ ਵੇਖ ਲਵੋ ਕਿਸੇ ਨੇ ਕਦੇ ਵੀ ਮਾਰਕਿਟਿੰਗ ਵਿਚ ਕੋਈ ਫੈਸਿਲਿਟੀ ਨਹੀਂ ਦਿਤੀ। ਇਹ ਪਹਿਲੀ ਦਫ਼ਾ ਹੈ ਹੈ ਕਿ ਅਸੀਂ ਮਾਰਕਿਟਿਗ ਵਾਸਤੇ ਉਸ ਨਾਲ ਹਮਦਰਦੀ ਕੀਤੀ ਹੈ। ਅਸੀਂ ਉਨ੍ਹਾਂ ਦਾ ਲੈਂਡ ਰੈਵਨਿਊ ਮਆਫ਼ ਕੀਤਾ ਹੈ ਉਨ੍ਹਾਂ ਨੂੰ 50 ਲੱਖ ਰੁਪਿਆ ਦਾ ਰਲੀਫ਼ ਮਿਲਿਆ ਹੈ। ਇਰੀਗੇਸ਼ਨ ਪਾਵਰ ਚਾਰਜਿਜ਼ ਮੁਆਫ਼ ਕਰ ਦਿੱਤੇ ਹਨ ਜਿਸ ਨਾਲ ਉਨ੍ਹਾਂ ਨੂੰ 2 ਕਰੋੜ ਰੁਪਏ ਦੇ ਕਰੀਬ ਦਾ ਫਾਇਦਾ ਹੋਇਆ ਹੈ। ਏਰੀਅਲ ਸਪਰੇ ਦੇ ਚਾਰਜਿਜ਼ ਵਿਚ 10 ਲੱਖ ਰੁਪਿਆ ਪੋਸਟਪੋਨ ਕਰ ਦਿੱਤਾ ਹੈ।

ਨਰਮੇ ਦੇ ਸਿਲਸਿਲੇ ਵਿਚ ਵੀ ਤੁਹਾਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਪਿਛਲੇ ਦਿਨਾਂ ਵਿਚ ਅਸੀਂ ਕੋਸ਼ਿਸ਼ ਕਰਕੇ ਐਨ.ਡੀ.ਸੀ. ਦੀ ਮੀਟਿੰਗ ਬੁਲਾਈ ਸੀ ਉਸ ਵਿਚ ਮਹਾਰਾਸ਼ਟਰ ਦੇ ਚੀਫ਼ ਮਨਿਸਟਰ ਵੀ ਸਨ ਅਤੇ ਹੋਰ ਵੀ ਕੁਝ ਸੂਬਿਆਂ ਦੇ ਚੀਫ ਮਨਿਸਟਰ ਸ਼ਾਮਲ ਹੋਏ ਸਨ। ਉਸ ਮੀਟਿਗ ਵਿਚ ਇਸ ਤਜਵੀਜ਼ ਤੇ ਅਸੀਂ ਮੁਤਫਿਕਾ ਤੌਰ ਤੇ ਫੈਸਲਾ ਕਰ ਲਿਆ ਸੀ ਕਿ ਅਗਲੇ ਸਾਲ ਤੋਂ ਜ਼ਰੂਰ ਹੀ ਮਨਾਪਲੀ ਪਰਿਕਓਰਮੈਂਟ ਕਰਨੀ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਅਸੀਂ ਕਿਸਾਨਾਂ ਲਈ ਪੂਰੇ ਯਤਨ ਕਰ ਰਹੇ ਹਾਂ ਕਿ ਉਨ੍ਹਾਂ ਨੂੰ ਫਾਇਦਾ ਦਿੱਤਾ ਜਾ ਸਕੇ ਅਤੇ ਜਿਹੜੀ ਕਿਸਾਨਾਂ ਦੀ ਐਕਸਪਲਾਇਟੇਸ਼ਨ ਹੁੰਦੀ ਹੈ ਇਹ ਨਾ ਹੋਵੇ।

ਆਲੂਆਂ ਦੀ ਪਰੋਡਕਸ਼ਨ ਅਗੇ ਨਾਲੋਂ ਹੁਣ ਬਹੁਤ ਜ਼ਿਆਦਾ ਵਧੀ ਹੈ ਪਹਿਲੇ 80 ਲਖ ਟਨ ਆਲੂ ਪੈਦਾ ਹੁੰਦਾ ਸੀ ਪਰ ਹੁਣ ਇਹ 90 ਲੱਖ ਟਨ ਪੈਦਾ ਹੋ ਰਿਹਾ ਹੈ । ਪਹਿਲੇ ਆਲੂਆਂ ਦੀ ਉਪਜ ਦੀ ਬਹੁਤ ਵਡੇ ਹਿਸੇ ਦੀ ਬੰਗਾਲ ਵਿਚ ਮਾਰਕਿਟਿੰਗ ਹੁੰਦੀ ਸੀ ਪਰ ਹੁਣ ਬੰਗਾਲ ਵਿਚ ਵੀ ਇਸ ਦੀ ਪਰੋਡਕਸ਼ਨ ਕਾਫੀ ਹੋ ਗਈ ਹੈ। ਉਥੇ ਵੀ ਆਲੂ ਸਰਪਲਸ ਹੋਣ ਲਗ ਪਿਆ ਹੈ । ਇਹ ਇਕ ਪਰਾਬਲਮ ਸੀ। ਇਸ ਵਾਸਤੇ ਮੇਰੇ ਕੋਲ ਡਾਕਟਰ ਭਗਤ ਸਿੰਘ ਜੀ ਵੀ ਆਏ ਸਨ ਅਤੇ ਹੋਰ ਕਿਸਾਨਾਂ ਦੀ ਯੂਨੀਅਨ ਦੇ ਨੁਮਾਇੰਦੇ ਵੀ ਆਏ ਸਨ ਉਨ੍ਹਾਂ ਨੇ ਮੈਨੂੰ ਕਿਹਾ ਕਿ ਕਿਸਾਨ ਦੇ ਆਲੂਆਂ ਦਾ ਭਾਅ 50 ਰੁਪਏ ਪ੍ਰਤੀ ਕੁਇੰਟਲ ਕਰ ਦਿਤਾ ਜਾਵੇ। ਸਾਡੀ ਸਰਕਾਰ ਹਮੇਸ਼ਾਂ ਹੀ ਕਿਸਾਨਾਂ ਦੀ ਹਮਦਰਦ ਰਹੀ ਹੈ ਅਤੇ ਅਸੀਂ ਉਨ੍ਹਾਂ ਦੀ ਇਹ ਗੱਲ ਮੰਨ ਲਈ। ਕਿਸਾਨ ਕਹਿੰਦਾ ਸੀ ਕਿ 50 ਰੁਪਏ ਕਵਿੰਟਲ ਦੇ ਹਿਸਾਬ ਨਾਲ ਸਾਡਾ ਆਲੂ ਲਿਆ ਜਾਵੇ । ਅਸੀਂ ਕਿਹਾ ਹੈ ਕਿ ਆਲੂ ਦੀ ਖਰੀਦ ਸ਼ੁਰੂ ਕਰ ਦਿਓ । ਜੇਕਰ ਆ-ਲੂਆਂ ਦੇ ਵਿਚ ਘਾਟਾ ਕਿਸਾਨਾਂ ਨੂੰ ਪਵੇਗਾ ਤਾਂ ਉਹ ਘਾਟਾ ਸਰਕਾਰ ਦੇਵੇਗੀ । ਮੇਰਾ ਖਿਆਲ ਹੈ ਕਿ ਇਸ ਦੇ ਵਿਚ ਪੰਜਾਬ ਸਰਕਾਰ ਨੂੰ ਤਕਰੀਬਨ ਡੇਢ ਕਰੋੜ ਰੁਪਏ ਦਾ ਘਾਟਾ ਪਵੇਗਾ । ਇਹ ਜਿਹੜੀ ਤਕਲੀਫ਼ ਦਾ ਸਾਹਮਣਾ ਪੰਜਾਬ ਦੇ ਆਲੂ ਪੈਦਾ ਕਰਨ ਵਾਲਿਆਂ ਨੂੰ ਹੋ ਰਿਹਾ ਹੈ ਉਹ ਮੇਰੀ ਸਰਕਾਰ ਸਮਝਦੀ ਹੈ, ਜਿਸ ਕਰਕੇ ਮੇਰੀ ਸਰਕਾਰ ਨੇ ਉਨ੍ਹਾਂ ਦੀ ਮੱਦਦ ਕਰਨ ਦਾ ਫੈਸਲਾ ਕੀਤਾ ਹੈ । ਮੈਂ ਉਨ੍ਹਾਂ ਕਿਸਾਨਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮਤਾ ਪਾਸ ਕਰਕੇ ਮੇਰਾ ਇਸ ਸਬੰਧ ਦੇ ਵਿਚ ਧਨਵਾਦ ਕੀਤਾ ਹੈ ਅਤੇ ਅਖ਼ਬਾਰਾਂ ਦੇ ਵਿਚ ਸਟੇਟਮੈਂਟਾਂ ਦਿੱਤੀਆਂ ਹਨ ਕਿ ਅਸੀਂ ਪੰਜਾਬ ਦੇ ਚੀਫ਼ ਮਨਿਸਟਰ ਦੇ ਧੰਨਵਾਦੀ ਹਾਂ। ਮੈਂ ਸਮਝਦਾ ਹਾਂ ਕਿ ਸਾਨੂੰ ਲੌਂਗ ਟਰਮ ਪਲਾਨਿੰਗ ਕਰਨੀ ਚਾਹੀਦੀ ਹੈ ਇਸ ਦੇ ਲਈ ਅਸੀਂ ਮਹਾਰਾਸ਼ਟਰ ਅਤੇ ਹੋਰਨਾਂ ਚੀਫ ਮਨਿਸਟਰਜ਼ ਦੇ ਨਾਲ ਗੱਲ ਬਾਤ ਕੀਤੀ ਹੈ ਤਾਕਿ ਉਥੇ ਜ਼ਮੀਨਾਂ ਕੋਲਡ ਸਟੋਰਜ਼ ਲਈ ਮਿਲ ਸਕਣ ਅਤੇ ਇਨ੍ਹਾਂ ਕੋਲਡ ਸਟੋਰਜ਼ ਨੂੰ ਬਣਾਇਆ ਜਾ ਸਕੇ । ਪ੍ਰੋਡਕਸ਼ਨ ਕਰਕੇ ਇਨ੍ਹਾਂ ਕੋਲਡ ਸਟੋਰਜ਼ ਦੇ ਵਿਚ ਰਖਿਆ ਜਾ ਸਕੇ ਔਰ ਇਨ੍ਹਾਂ ਕੋਲਡ ਸਟੋਰਜ਼ ਦੇ ਵਿਚ ਇਤਨੀ ਕਪੈਸਟੀ ਹੋਵੇਗੀ ਕਿ ਜਿਤਨੀ ਸਾਡੀ ਪ੍ਰੋਡਕਸ਼ਨ ਉਥੇ ਜਾਵੇਗੀ ਉਹ ਉਨ੍ਹਾਂ ਵਿਚ ਸਾਂਭੀ ਜਾ ਸਕੇ । ਇਹ ਵੀ ਸਕੀਮ ਬਣਾਈ ਗਈ ਹੈ ਕਿ ਇਹ ਕੋਲਡ ਸਟੋਰਜ਼ ਗਰੰਟੀ ਬੇਸਿਜ਼ ਦੇ ਹੋਣ । ਕਿਸੇ ਵਕਤ ਹੋ ਸਕਦਾ ਹੈ ਕਿ ਸਾਰੀ ਦੀ ਸਾਰੀ ਫਸਲ ਨੂੰ 2-3 ਮਹੀਨਿਆਂ ਦੇ ਵਾਸਤੇ ਰੱਖਣਾ ਪੈ ਜਾਵੇ ਇਸ ਦਾ ਪ੍ਰਬਧ ਕੀਤਾ ਜਾ ਰਿਹਾ ਹੈ ।

ਸਪੀਕਰ ਸਾਹਿਬ, ਇਕ ਹੋਰ ਗੱਲ ਕੋਲਡ ਸਟੋਰਜ਼ ਦੇ ਰੇਟ ਬਾਰੇ ਇਥੇ ਆਈ ਸੀ । ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਕੁਝ ਆਪੋਜ਼ੀਸ਼ਨ ਵਾਲੇ ਇਸ ਪ੍ਰਾਬਲਮ ਦਾ ਨਜਾਇਜ਼ ਫਾਇਦਾ ਉਠਾਉਣ ਦਾ ਯਤਨ ਕਰਦੇ ਹਨ। ਅਸੀਂ ਵੀ ਚਾਹੁੰਦੇ ਸੀ ਕਿ ਇਨ੍ਹਾਂ ਦੇ ਰੇਟ ਫ਼ਿਕਸ ਕਰ ਦਿੱਤੇ ਜਾਣ, ਇਸ ਦੇ ਲਈ ਕੋਈ ਐਕਟ ਬਣਾ ਦਿੱਤਾ ਜਾਵੇ ਜਾਂ ਕੋਈ ਆਰਡੀਨੈਂਸ ਕਰ ਦਿੱਤਾ ਜਾਵੇ ਪਰ ਮੈਂ ਦੇਖਿਆ ਕਿ ਇਸ ਐਕਟ ਦੇ ਵਿਚ ਤਰਮੀਮ ਕਰਨ ਲਈ ਸਾਨੂੰ ਸੈਂਟਰ ਦੀ ਮਨਜ਼ੂਰੀ ਲੈਣੀ ਪਵੇਗੀ ਕਿਉਂਕਿ ਸਾਡਾ ਸੰਵਿਧਾਨ ਹੀ ਕੁਝ ਐਸਾ ਹੈ ਜੇਕਰ ਸੈਂਟਰ ਤੋਂ ਮਨਜ਼ੂਰੀ ਲਈ ਭੇਜ ਦਿੱਤਾ ਫਿਰ ਕਾਫੀ ਸਮਾਂ ਲਗ ਜਾਵੇਗਾ। ਇਸ ਦੇ ਲਈ ਮੈਨੂੰ ਹੁਣੇ ਹੀ ਐਗਰੀਕਲਚਰ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਇਸ ਨੂੰ ਅਸੈਂਸ਼ਲ ਕਾਮੋਡਿਟੀਜ਼ ਦੇ ਤਹਿਤ ਆਰਡਰ ਕਰ ਦਿੱਤੇ ਹਨ ਔਰ ਇਸ ਦੀ ਮਨਜ਼ੂਰੀ ਆ ਗਈ ਹੈ । ਹੁਣ ਅਸੀਂ ਇਸ ਦੇ ਰੇਟ ਮੁਕੱਰਰ ਕਰਾਂਗੇ । 25 ਹਜ਼ਾਰ ਟਨ ਆਲੂਆਂ ਦੀ ਖਰੀਦ ਨੈਫਡ ਨੇ ਕੀਤੀ ਅਤੇ ਇਨਾਂ ਦੇ ਵਿਚੋਂ 17 ਹਜ਼ਾਰ ਟਨ ਖਰੀਦ ਪੰਜਾਬ ਦੇ ਵਿਚੋਂ ਕੀਤੀ ਗਈ ਹੈ । ।

ਗੰਨੇ ਦਾ ਰੇਟ 10/- ਰੁਪਏ ਕੁਇੰਟਲ ਜਾਂ ਸਾਢੇ 10 ਰੁਪਏ ਤੱਕ ਰਿਹਾ ਹੈ। ਕਿਸਾਨਾਂ ਨੂੰ ਨੁਕਸਾਨ ਹੋਇਆ ਹੈ ਅਤੇ ਅਸੀਂ ਉਨ੍ਹਾਂ ਦੀ ਪ੍ਰਾਬਲਮ ਨੂੰ ਚੰਗੀ ਤਰ੍ਹਾਂ ਸਮਝਦੇ ਹਾਂ । ਇਸ ਦੇ ਲਈ ਕਿਸਾਨਾਂ ਨੂੰ ਡੇਢ ਕਰੋੜ ਰੁਪਏ ਦੀ ਸਬਸਿਡੀ ਦਿੱਤੀ ਗਈ ਹੈ ਅਤੇ ਸਾਰਾ ਗੰਨਾ ਸਾਢੇ ਬਾਰਾਂ ਰੁਪਏ ਪ੍ਰਤੀ ਕੁਇੰਟਲ

[ਮੁੱਖ ਮੰਤਰੀ]

ਦੇ ਹਿਸਾਬ ਨਾਲ ਉਠਾਉਣ ਦਾ ਬੰਦੋਬਸਤ ਕੀਤਾ ਗਿਆ ਹੈ ਅਤੇ ਵੱਧੀਆ ਕਿਸਮ ਦੇ ਗੰਨੇ ਤੇ ਡੇਢ ਰੁਪਿਆ ਵੱਧ ਦਿਤਾ ਜਾਵੇਗਾ । ਇਹ ਵੀ ਕਰ ਦਿਤਾ ਗਿਆ ਹੈ । ਸਪੀਕਰ ਸਾਹਿਬ, ਜਿਹੜਾ ਪਿਛਲਾ ਘਾਟਾ ਇਹ ਛੱਡ ਗਏ ਹਨ ਉਹ ਸਾਡਾ ਵਾਹ ਨਹੀਂ ਚਲਣ ਦਿੰਦੇ ਨਹੀਂ ਤਾਂ ਇਹ ਤਰੱਕੀ ਹੋਰ ਹੋ ਜਾਂਦੀ। ਇਹ ਮੈਨੂੰ ਦੱਸ ਦੇਣ ਇਨ੍ਹਾਂ ਨੇ ਪਿਛਲੇ ਆਪਣੇ 5 ਸਾਲਾਂ ਦੇ ਰਾਜ ਵਿਚ ਕਿਧਰੇ ਸ਼ੂਗਰ ਮਿਲ ਲਗਾਈ ਹੋਵੇ । ਕੋਈ ਐਕਸ-ਮਨਿਸਟਰ ਉਠ ਕੇ ਕਹਿ ਦੇਵੇ ।

**ਸਰਦਾਰ ਉਮਰਾਓ ਸਿੰਘ:** ਜ਼ੀਰੇ ਵਿਚ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜ਼ੀਰੇ ਵਿਚ ਸ਼ੂਗਰ ਮਿਲ ਅਸੀਂ ਲਗਾਈ ਸੀ । ਉਸ ਦਾ ਨੀਂਹ ਪੱਥਰ ਮੈਂ ਖੁਦ ਰੱਖ ਕੇ ਆਇਆ ਹਾਂ । ਮੈਂ ਸਮਝਿਆ ਸੀ ਕਿ ਕਿਧਰੇ ਕਹਿ ਰਹੇ ਹਨ ਕਿ ਜਲੰਧਰ ਵਿਚ ਔਰ ਮੈਂ ਹੀ ਗਲਤ ਨਾ ਹੋਵਾਂ । ਦੂਸਰੀ ਸ਼ੂਗਰ ਮਿਲ ਗੁਰਦਾਸਪੁਰ ਦੇ ਵਿਚ ਲਗਾਈ ਗਈ ਹੈ। ਇਕ ਹੋਰ ਗਲ ਹਾਰਟੀਕਲਚਰ ਬਾਰੇ ਟਪਿਆਲਾ ਸਾਹਿਬ ਨੇ ਕੀਤੀ ਸੀ। ਇਹ ਬੜੇ ਨੇਕ ਇਨਸਾਨ ਹਨ ਮੈਂ ਉਨ੍ਹਾਂ ਦੀ ਬੜੀ ਇੱਜ਼ਤ ਕਰਦਾ ਹਾਂ । ਇਨ੍ਹਾਂ ਨੇ ਕਿਹਾ ਸੀ ਕਿ ਹਾਰਟੀਕਲਚਰ ਦੇ ਵਿਚ ਛੋਟੇ ਛੋਟੇ ਕਿਸਾਨਾਂ ਨੂੰ ਕੋਈ ਫਾਈਦਾ ਨਹੀਂ ਹੁੰਦਾ ਸਗੋਂ ਵੱਡੇ ਵੱਡੇ ਜ਼ਿਮੀਦਾਰਾਂ ਨੂੰ ਬਾਗ਼ ਲਗਾ ਕੇ ਫਾਇਦਾ ਹੁੰਦਾ ਹੈ । ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਹੁਣ ਅਸੀਂ ਛੋਟਾ ਕਿਸਾਨ ਜਿਹੜਾ 2 ਏਕੜ ਦਾ ਮਾਲਕ ਹੈ, ਉਸ ਨੂੰ ਕਹਿ ਰਹੇ ਹਾਂ ਕਿ ਉਹ ਇਲੀਚੀਆਂ ਅਤੇ ਅੰਬ ਦੇ ਬਾਗ਼ ਲਗਾਏ । ਅਸੀਂ ਕੇਵਲ ਗੰਨੇ ਅਤੇ ਅਨਾਜ ਦੀ ਪੈਦਾਵਾਰ ਵਧਾਉਣ ਵਲ ਹੀ ਜ਼ੋਰ ਨਹੀਂ ਦੇ ਰਹੇ ਬਲਕਿ ਅਸੀਂ ਦੂਜੀਆਂ ਚੀਜ਼ਾਂ ਦੀ ਪੈਦਾਵਾਰ ਵਧਾਉਣ ਵੱਲ ਧਿਆਨ ਦੇ ਰਹੇ ਹਾਂ । ਹੁਣ ਸਰਕਾਰ ਨੇ ਫਲਾਂ ਅਤੇ ਸਬਜ਼ੀਆਂ ਦੀ ਮਾਰਕਿਟਿੰਗ ਕਰਨ ਦਾ ਫੈਸਲਾ ਕੀਤਾ ਹੈ । ਮੈਨੂੰ ਖੁਸ਼ੀ ਹੈ ਕਿ ਸਾਨੂੰ ਭਿੰਡੀ ਅਤੇ ਬੈਂਗਣ ਦੀ ਐਕਸ-ਪੋਰਟ ਕਰਨ ਦੀ ਇਜਾਜ਼ਤ ਮਿਲ ਗਈ ਹੈ ਔਰ ਸਾਡੀਆਂ ਸਬਜ਼ੀਆਂ ਬਾਹਰਲੇ ਮੁਲਕਾਂ ਦੇ ਵਿਚ ਜਾਣਗੀਆਂ ਇਕ ਸਾਡਾ ਅੰਮ੍ਰਿਤਸਰ ਹਵਾਈ ਅੱਡਾ ਹੈ ਉਥੇ ਹੁਣ ਕੇਵਲ ਸਵਾਰੀਆਂ ਹੀ ਨਹੀਂ ਉਤਰਿਆ ਕਰਨਗੀਆਂ ਬਲਕਿ ਇਸ ਨੂੰ ਇੰਟਰਨੈਸ਼ਨਲ ਪੋਰਟ ਬਣਾਇਆ ਜਾ ਰਿਹਾ ਹੈ ਔਰ ਜਲਦੀ ਹੀ ਇਹ ਕੰਮ ਸ਼ੁਰੂ ਹੋ ਜਾਵੇਗਾ । ਇਸੇ ਪੋਰਟ ਤੋਂ ਸਾਡੀਆਂ ਚੀਜ਼ਾਂ ਦੂਜਿਆਂ ਦੇਸ਼ਾਂ ਵਿਚ ਐਕਸਪੋਰਟ ਹੋਇਆ ਕਰਨਗੀਆਂ ।

ਸਪੀਕਰ ਸਾਹਿਬ, ਕਿਉਂਕਿ ਟਾਈਮ ਬਹੁਤ ਥੋੜ੍ਹਾ ਹੈ ਪਰ ਬਹੁਤ ਸਾਰੀਆਂ ਚੀਜ਼ਾਂ ਦਾ ਜ਼ਿਕਰ ਕਰਨ ਵਾਲਾ ਹੈ ਇਸ ਲਈ ਮੇਰੀ ਸਰਕਾਰ ਵਲੋਂ ਜਿਤਨੇ ਸਟੈਪ ਚੁੱਕੇ ਗਏ ਹਨ ਉਨ੍ਹਾਂ ਦਾ ਹੀ ਜ਼ਿਕਰ ਕਰਦਾ ਹਾਂ। ਪ੍ਰਾਈਸਿਜ਼ ਇਨਕਰੀਜ਼ ਹੋਈਆਂ ਅਤੇ ਖਾਦਾਂ ਦੀਆਂ ਕੀਮਤਾਂ ਘਟੀਆਂ ਅਤੇ ਕਿਸਾਨਾਂ ਨੂੰ ਇਸ ਵਿਚ ਰਿਆਇਤਾਂ ਦਿੱਤੀਆਂ ਗਈਆਂ । ਬਿਜਲੀ ਦੇ ਰੇਟ ਘੱਟ ਕੀਤੇ ਗਏ । ਅਸੀਂ ਥੋੜੇ ਜਹੇ ਸਮੇਂ ਦੇ ਵਿਚ ਪੰਜਾਬ ਦੇ ਕਿਸਾਨਾਂ ਦੀਆਂ ਜੇਬਾਂ ਵਿਚ 170.36 ਕਰੋੜ ਰੁਪਿਆ ਦਿੱਤਾ ਹੈ । ਇਸ ਦੇ ਨਾਲ ਹਰ ਪੰਜਾਬ ਦੇ ਛੋਟੇ ਤੋਂ ਛੋਟੇ ਕਿਸਾਨ ਦੇ ਜੇਬ ਵਿਚ ਘੱਟੋ ਘੱਟ ਇਕ ਹਜ਼ਾਰ ਰੁਪਿਆ ਫਾਲਤੂ ਪਾਇਆ ਹੈ । ਸਰਦਾਰ ਉਮਰਾਓ ਸਿੰਘ ਦੀ ਜੇਬ ਵਿਚ ਤਾਂ ਜ਼ਿਆਦਾ ਪਿਆ ਹੈ । ਜੋ ਪਿਛਲੇ 18-19 ਮਹੀਨਿਆਂ ਵਿਚ ਮੇਰੀ ਸਰਕਾਰ ਨੇ ਵਿਕਾਸ ਦੇ ਕੰਮ ਕੀਤੇ ਹਨ ਉਤਨਾ ਸ਼ਾਇਦ ਇਨ੍ਹਾਂ ਨੇ ਸੁਪਨੇ ਵਿਚ ਵੀ ਨਹੀਂ ਸੋਚਿਆ ਹੋਣਾ। ਆਪੋਜ਼ੀਸ਼ਨ ਫਾਰ ਆਪੋਜ਼ੀਸ਼ਨ ਸੇਕ ਨਹੀਂ ਕਰਨੀ ਚਾਹੀਦੀ । ਮੇਰੀ ਸਰਕਾਰ ਨੇ ਪਿਛਲੇ 18 ਮਹੀਨਿਆਂ ਵਿਚ ਜੋ ਕੁਝ ਸੈਂਟਰ ਤੋਂ ਚਾਹੇ ਲੜ ਕੇ ਲਿਆ ਹੋਵੇ, ਚਾਹੇ ਕਿਸੇ ਤਰੀਕੇ ਨਾਲ ਲਿਆ ਹੋਵੇ ਭਾਵੇਂ ਐਨ. ਡੀ. ਸੀ. ਦੀ ਮੀਟਿੰਗ ਰਾਹੀਂ, ਚਾਹੇ ਵਰਕਿੰਗ ਗਰੁੱਪ ਦੀ ਮੀਟਿੰਗ ਰਾਹੀਂ ਪੰਜਾਬ ਵਾਸਤੇ ਪੈਸਾ ਸੈਂਟਰ ਤੋਂ ਲਿਆ ਹੈ । ਅਸੀਂ ਉਥੇ ਮੰਗ ਕੀਤੀ ਸੀ ਕਿ ਸਾਨੂੰ ਵੱਧ ਅਧਿਕਾਰ ਦਿਤੇ ਜਾਣ

ਅਰ ਮਿਲਣੇ ਚਾਹੀਦੇ ਹਨ ਤਾਕਿ ਅਸੀਂ ਆਪਣੀ ਤਰੱਕੀ ਖੁਦ ਕਰ ਸਕੀਏ । ਪਰ ਇਹ ਕਹਿਣ ਲਗੇ ਕਿ ਅਸੀਂ ਕੋਈ ਸਿੱਖ ਸਟੇਟ ਬਣਾ ਰਹੇ ਹਾਂ, ਇਸ ਤਰ੍ਹਾਂ ਦੀਆਂ ਗਲਤ ਫਹਿਮੀਆਂ ਲੋਕਾਂ ਦੇ ਦਿਲਾਂ ਦੇ ਵਿਚ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅਕਾਲੀ ਪਾਰਟੀ ਪੰਜਾਬ ਦੇ ਹਿੱਤਾਂ ਦੇ ਵਾਸਤੇ ਅਤੇ ਹਿੰਦੋਸਤਾਨ ਦੇ ਹਿੱਤਾਂ ਦੀ ਖਾਤਰ ਲੜਦੀ ਰਹੇਗੀ, ਚਾਹੇ ਲੜਾਈ ਐਮਰਜੈਂਸੀ ਦੀ ਲੜਾਈ ਕਿਉਂ ਨਾ ਹੋਵੇ । ਅਸੀਂ ਕਿਹਾ ਹੈ ਕਿ ਸਾਨੂੰ ਮਾਲੀ ਅਧਿਕਾਰ ਜ਼ਿਆਦਾ ਮਿਲਣੇ ਚਾਹੀਦੇ ਹਨ । ਇਥੇ ਹੀ ਬੱਸ ਨਹੀਂ ਅਸੀਂ ਫਾਈਨੈਂਸ ਕਮਿਸ਼ਨ ਦੇ ਕੋਲ ਜਾ ਕੇ ਲੜਾਈ ਪੰਜਾਬ ਦੇ ਹਿੱਤਾਂ ਵਾਸਤੇ ਕੀਤੀ । ਹੁਣ ਵੀ ਦੱਸਦਾ ਹਾਂ ਕਿ ਸੈਂਟਰ ਦੇ ਵਿਚ ਜਨਤਾ ਪਾਰਟੀ ਦੀ ਸਰਕਾਰ ਹੈ ਅਤੇ ਪੰਜਾਬ ਵਿਚ ਜਨਤਾ ਪਾਰਟੀ ਭਾਈਵਾਲ ਹੈ । ਮੈਂ ਵਿਸ਼ਵਾਸ਼ ਗੱਲਾਂ ਦੇ ਵਿਚ ਨਹੀਂ ਕਰਦਾ ਮੈਂ ਤਾਂ ਵਿਸ਼ਵਾਸ਼ ਕਰਦਾ ਹਾਂ ਕਿ ਨਤੀਜਾ ਕੀ ਨਿਕਲਿਆ ਹੈ । ਸਪੀਕਰ ਸਾਹਿਬ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਜਿਹੜਾ ਪੈਸਾ ਸਾਨੂੰ ਸੈਂਟਰ ਤੋਂ ਮਿਲਦਾ ਹੈ ਉਹ ਸੰਵਿਧਾਨ ਦੇ ਰਾਹੀਂ ਇਸ ਤਰ੍ਹਾਂ ਹੈ ਕਿ ਪਹਿਲੇ ਫਾਈਨੈਂਸ ਕਮਿਸ਼ਨ 5 ਸਾਲਾਂ ਦੇ ਲਈ ਬੈਠਦਾ ਹੈ ਜੋ ਦੇਖਦਾ ਹੈ ਕਿ ਕਿਸ ਕਿਸ ਸਟੇਟ ਦੀ ਕਿੰਨੀ ਕਿੰਨੀ ਜ਼ਰੂਰਤ ਹੈ । ਕਾਂਗਰਸ ਸਰਕਾਰ ਨੇ ਆਪਣੇ ਟਾਈਮ ਵਿਚ ਛੇਵੇਂ ਫਾਈਨੈਂਸ ਕਮਿਸ਼ਨ ਦੇ ਕੋਲ ਆਪਣਾ ਕੇਸ ਪੁੱਟ ਕੀਤਾ ਹੋਵੇਗਾ ਲੇਕਿਨ ਉਸ ਦਾ ਨਤੀਜਾ ਕੀ ਨਿਕਲਿਆ ਮੈਂ ਤਾਂ ਉਹ ਦੇਖਦਾ ਹਾਂ । ਸ਼ਰਮਾ ਸਾਹਿਬ ਐਕਸ-ਫਾਈਨੈਂਸ ਮਨਿਸਟਰ ਅਗਰ ਹੁੰਦੇ ਤਾਂ ਸ਼ਾਇਦ ਉਹ ਕੁਝ ਦੱਸਦੇ ਪਰ ਉਹ ਬੈਠੇ ਹੋਏ ਨਹੀਂ ਹਨ । ਇਨ੍ਹਾਂ ਨੇ ਪਿਛਲੇ ਫਾਈਨੈਂਸ ਕਮਿਸ਼ਨ ਤੋਂ 168.97 ਕਰੋੜ ਰੁਪਿਆ ਪੰਜਾਬ ਦੇ ਲਈ ਲਿਆਂਦਾ ਸੀ ਜਦ ਕਿ ਅਸੀਂ ਇਸ ਫਾਈਨੈਂਸ ਕਮਿਸ਼ਨ ਦੇ ਨਾਲ ਲੜਾਈ ਕਰਕੇ ਅਤੇ ਦਲੀਲਾਂ ਦੇ ਕੇ ਇਸ ਰਕਮ ਨੂੰ ਵਧਾ ਕੇ ਪੂਰੀ ਪਲਾਨ ਲਈ 419.53 ਕਰੋੜ ਰੁਪਿਆ ਲੈ ਕੇ ਆਏ ਹਾਂ। ਹੁਣ ਇਹ ਆਪ ਹੀ ਦੱਸ ਦੇਣ ਕਿ ਸਾਡੇ ਕੀ ਰਿਜ਼ਲਟਸ ਹਨ । ਕਿਥੇ ਸਾਡੀ ਕਮੀ ਹੈ ਤਾਂਕਿ ਅਸੀਂ ਆਪਣੀ ਕਮੀ ਦੂਰ ਕਰ ਸਕੀਏ । ਸਪੀਕਰ ਸਾਹਿਬ, ਇਕ ਡੈਟ ਰੀਲੀਫ ਹੁੰਦਾ ਹੈ ਇਹ ਵੀ ਫਾਈਨੈਂਸ ਕਮਿਸ਼ਨ ਤੋਂ ਮਿਲਦਾ ਹੈ । ਇਨ੍ਹਾਂ ਨੇ ਸਿਰਫ 15.8 ਕਰੋੜ ਰੁਪਿਆ ਲਿਆ ਸੀ ਜਦ ਕਿ ਅਸੀ ਵਧਾ ਕੇ ਇਹ 60 ਕਰੋੜ ਰੁਪਏ ਦੇ ਕਰੀਬ ਲੈ ਗਏ ਹਾਂ ਯਾਨੀ ਇਨ੍ਹਾਂ ਦੇ ਨਾਲੋਂ 4 ਗੁਣਾਂ ਜ਼ਿਆਦਾ ਲੈ ਗਏ ਹਾਂ ।

ਸਪੀਕਰ ਸਾਹਿਬ, ਸਤਵਾਂ ਕਮਿਸ਼ਨ ਜਿਹੜਾ ਹੈ, ਉਸ ਕੋਲ ਅਸੀਂ ਪੂਰਾ ਜ਼ੋਰ ਲਾਇਆ ਹੈ ਜਿਸ ਕਰਕੇ ਇਨਕਮ ਟੈਕਸ ਵਿਚੋਂ ਪਹਿਲਾਂ 80% ਸੂਬੇ ਨੂੰ ਜੋ ਮਿਲਦਾ ਸੀ ਉਹ ਹੁਣ 80% ਤੋਂ 85% ਇਨਕਰੀਜ਼ ਕੀਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਕਾਂਗਰਸ ਵੇਲੇ ਪਹਿਲਾਂ ਐਕਸਾਈਜ਼ ਡਿਊਟੀ ਸਿਰਫ 20% ਸੀ ਜੋ ਕਿ ਇਸ ਸੂਬੇ ਨੂੰ ਮਿਲਦੀ ਸੀ ਪਰ ਮੈਂ ਪੂਰਾ ਜ਼ੋਰ ਲਾਕੇ ਐਕਸਾਈਜ਼ ਡਿਊਟੀ 40% ਲੈ ਲਈ ਹੈ। (ਥੰਪਿੰਗ) (ਤਾੜੀਆਂ) ਸਪੀਕਰ ਸਾਹਿਬ, ਇਹ ਛੋਟੇ ਛੋਟੇ ਨੁਕਤੇ ਹੀ ਹੁੰਦੇ ਹਨ ਜਿਸ ਨਾਲ ਸੂਬੇ ਨੂੰ 50-60 ਕਰੋੜ ਰੁਪਏ ਦਾ ਫਰਕ ਪੈ ਜਾਂਦਾ ਹੈ । ਇਹ ਨਹੀਂ ਕਿ ਜਿਸ ਤਰ੍ਹਾਂ ਸਾਹਮਣੇ ਬੈਠੇ ਮੇਰੇ ਭਰਾ ਜਾਂਦੇ ਸਨ ਕਿ ਮੌਜਾਂ ਨਾਲ ਜਾਣਾ ਅਤੇ ਫਿਰ ਵਾਪਸ ਆ ਜਾਣਾ । (ਵਿਘਨ) ਸਪੀਕਰ ਸਾਹਿਬ, ਪਹਿਲਾਂ ਐਡੀਸ਼ਨਲ ਐਕਸਾਈਜ਼ ਡਿਊਟੀ ਪਾਪੂਲੇਸ਼ਨ ਦੇ ਹਿਸਾਬ ਨਾਲ ਸਾਨੂੰ 2% ਮਿਲਦੀ ਸੀ ਪਰ ਅਸੀਂ ਨਵਾਂ ਫਾਰਮੂਲਾ ਪਾਸ ਕਰਵਾਇਆ ਕਿ ਐਕਸਾਈਜ਼ ਡਿਊਟੀ ਪਾਪੂਲੇਸ਼ਨ ਦੇ ਹਿਸਾਬ ਨਾਲ ਨਹੀਂ ਮਿਲਣੀ ਚਾਹੀਦੀ ਸਗੋਂ ਕੰਜੰਪਸ਼ਨ ਦੇ ਹਿਸਾਬ ਨਾਲ ਹੋਣੀ ਚਾਹੀਦੀ ਹੈ, ਜਿਸ ਤਰ੍ਹਾਂ ਕਿ ਖੰਡ, ਕਪੜਾ ਆਦਿ ਅਸੀਂ ਜ਼ਿਆਦਾ ਵਰਤਦੇ ਹਾਂ । ਕਾਂਗਰਸੀ ਭਰਾਵਾਂ ਨੇ ਤਾਂ ਪਹਿਲਾਂ ਬਿਲਕੁਲ ਨਹੀਂ ਸੀ ਕਿਹਾ ਪਰ ਅਸੀਂ ਨਵੇਂ ਫਾਰਮੂਲੇ ਦੇ ਮੁਤਾਬਿਕ ਐਡੀਸ਼ਨਲ ਅਕਸ਼ਾਈਜ਼ ਡਿਊਟੀ ਚਾਰ ਗੁਣਾਂ ਲੈ ਲਈ ਹੈ । (ਥੰਪਿੰਗ) (ਤਾੜੀਆਂ) ।

[ਮੁੱਖ ਮੰਤਰੀ]

ਕੇਂਦਰੀ ਸਹਾਇਤਾ ਦਾ ਸਵਾਲ ਹੈ । ਸਰਦਾਰ ਉਮਰਾਓ ਸਿੰਘ ਜੀ ਨੂੰ ਤਾਂ ਗੈਡਗਿਲ ਫਾਰਮੂਲਾ ਹੀ ਠੀਕ ਸੀ (ਹਾਸਾ) ਲੇਕਿਨ ਮੈਂ ਇਨ੍ਹਾਂ ਨਾਲੋਂ ਦੋ ਗੁਣਾਂ ਵੱਧ ਲਿਆਂਦੀ ਹੈ । (ਕਾਂਗਰਸ ਵਲ ਇਸ਼ਾਰਾ ਕਰਦੇ ਹੋਏ) ਇਨ੍ਹਾਂ ਵੇਲੇ ਪੰਜ ਸਾਲਾ ਪਲਾਨ ਲਈ 150 ਕਰੋੜ ਰੁਪਿਆ ਸੀ ਪਰ ਅਸੀਂ ਛੇਵੇਂ ਪਲਾਨ ਲਈ 260 ਕਰੋੜ ਰੁਪਿਆ ਲਿਆਂਦਾ ਹੈ । (ਥੰਪਿੰਗ) (ਤਾੜੀਆਂ) ਸਪੀਕਰ ਸਾਹਿਬ, ਮੈਂ ਸਾਰੇ ਅੰਕੜੇ ਹੁਣ ਇੱਕਠੇ ਕਰਾਂਗਾ । ਇਨ੍ਹਾਂ ਨੂੰ ਪੰਜ ਸਾਲਾਂ ਵਿਚ ਜਿਹੜਾ ਟੋਟਲ ਮਿਲਿਆ ਉਹ 336.15 ਕਰੋੜ ਰੁਪਿਆ ਸੀ ਪਰ ਅਸੀਂ 740.10 ਕਰੋੜ ਰੁਪਿਆ ਲਿਆਏ ਹਾਂ । (ਥਪਿੰਗ) ਇਸ ਵੇਲੇ ਡਾਂਗ ਸਾਹਿਬ ਸਿਰ ਹਿਲਾ ਰਹੇ ਹਨ ਔਰ ਮੰਨ ਗਏ ਹਨ। ਹੁਣ ਇਹ ਮਹਿਸੂਸ ਕਰਦੇ ਹੋਣਗੇ ਕਿ ਅਸੀਂ ਕਿਉਂ ਇਨ੍ਹਾਂ ਦਾ ਸਾਥ ਦਿੱਤਾ । (ਥੰਪਿੰਗ)

ਸਪੀਕਰ ਸਾਹਿਬ, ਵੱਧ ਅਧਿਕਾਰਾਂ ਦੀ ਗੱਲ ਦਾ ਜੋ ਸਾਡਾ ਨਿਸ਼ਾਨਾ ਹੈ, ਉਹ ਸੂਬੇ ਦੀ ਭਲਾਈ ਦਾ ਹੈ ਔਰ ਦੇਸ਼ ਦੀ ਭਲਾਈ ਦਾ ਹੈ । ਮੈਂ ਤੁਹਾਨੂੰ ਦੱਸਦਾ ਹਾਂ ਕਿ ਅਸੀਂ ਅਧਿਕਾਰ ਇਸ ਲਈ ਜ਼ਿਆਦਾ ਮੰਗਦੇ ਹਾਂ ਕਿ ਛੋਟੀ ਜਿਹੀ ਗੱਲ ਹੁੰਦੀ ਹੈ ਜਿਸ ਵਾਸਤੇ ਸੈਂਟਰ ਤੋਂ ਆਗਿਆ ਲੈਣੀ ਪੈਂਦੀ ਹੈ, ਜਿਵੇਂ ਕਿ ਰੋਪੜ ਦਾ ਨਾਂ ਰੂਪ ਨਗਰ ਰਖਿਆ ਗਿਆ ਸੀ ਪਰ ਇਸ ਵਾਸਤੇ ਸੈਂਟਰਲ ਗੌਰਮਿੰਟ ਤੋਂ ਇਜ਼ਾਜਤ ਲੈਣੀ ਪੈਂਦੀ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਰੂਪ ਨਗਰ ਨਾਂ ਕਿਉਂ ਰਖਿਆ ਗਿਆ ਹੈ ਔਰ ਰੋਪੜ ਦਾ ਨਾਂ ਕੋਈ ਇਤਿਹਾਸਕ ਨਾਂ ਹੋਣਾ ਚਾਹੀਦਾ ਹੈ । ਉਹ ਕੇਸ ਵੀ ਸਾਲ ਭਰ ਤੋਂ ਅਜੇ ਤਕ ਵਿਚੇ ਹੀ ਪਿਆ ਹੈ । ਇਸੇ ਤਰ੍ਹਾਂ ਹੀ ਇੱਕ ਪਿੰਡ ਦਾ ਨਾਂ "ਕੁਤਿਆਂ ਵਾਲੀ" ਹੈ ਪਰ ਉਸ ਦਾ ਨਾਂ ਜੇ "ਸ਼ੇਰਾਂਵਾਲੀ" ਰਖਣਾ ਹੈ ਤਾਂ ਸੈਂਟਰਲ ਗੌਰਮਿੰਟ ਤੋਂ ਇਸ ਗੱਲ ਦੀ ਇਜਾਜ਼ਤ ਲੈਣੀ ਪਵੇਗੀ । ਜੋ ਨਹੀਂ ਮਿਲੀ । ਇਸ ਲਈ ਛੋਟੀਆਂ ਛੋਟੀਆਂ ਗੱਲਾਂ ਵਾਸਤੇ ਵੀ ਸੈਂਟਰਲ ਗੌਰਮਿੰਟ ਤੋਂ ਇਜ਼ਾਜ਼ਤ ਲੈਣੀ ਪੈਂਦੀ ਹੈ । ਸਾਨੂੰ ਸਪੀਕਰ ਸਾਹਿਬ, ਰੂਟਸ ਚਾਹੀਦੇ ਹਨ ਔਰ ਇਸ ਲਈ ਈਂਡਸਾ ਸਾਹਿਬ ਚੰਡੀਗੜ੍ਹ ਤੋਂ ਦਿੱਲੀ ਅਤੇ ਦਿੱਲੀ ਤੋਂ ਚੰਡੀਗੜ੍ਹ ਫਿਰਦੇ ਫਿਰਦੇ ਥੱਕ ਗਏ ਤਾਂ ਫਿਰ ਆਖ਼ਿਰ ਵਿਚ ਜਾ ਕੇ ਮਨਜ਼ੂਰੀ ਮਿਲੀ। ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀ ਤਰੱਕੀ ਦੇ ਰਸਤੇ ਵਿਚ ਰੁਕਾਵਟਾਂ ਹਨ, ਉਹ ਦੂਰ ਹੋ ਸਕਣ । ਇਹ ਗੱਲ ਹਰ ਸੂਬੇ ਨੇ ਮੰਨੀ ਹੈ । ਸਾਰੇ ਹਿੰਦੁਸਤਾਨ ਦੇ ਸੂਬੇ ਇਹ ਮੰਗ ਕਰਦੇ ਹਨ । ਹਰ ਇੱਕ ਸੂਬੇ ਨੇ ਤਰੱਕੀ ਕਰਨੀ ਹੈ । ਹਰ ਇੱਕ ਸੂਬੇ ਨੇ ਡਿਵੈਲਪਮੈਂਟ ਕਰਨੀ ਹੈ । ਅਸੀਂ ਦੇਸ਼ ਨੂੰ ਮਜ਼ਬੂਤ ਕਰਨਾ ਹੈ । ਅਸੀਂ ਨਹੀਂ ਚਾਹੁੰਦੇ ਕਿ ਹਿੰਦੁਸਤਾਨ ਦੀ ਹਵਾ ਵੱਲ ਕੋਈ ਤੱਕ ਸਕੇ । ਇਸ ਲਈ ਜੇਕਰ ਸਾਨੂੰ ਖ਼ੂਨ ਵੀ ਦੇਣਾ ਪਿਆ ਤਾਂ ਅਸੀਂ ਖ਼ੂਨ ਵੀ ਵਹਾ ਦੇਵਾਂਗੇ । (ਥੰਪਿੰਗ) (ਤਾੜੀਆਂ) ਮੈਂ ਮਾਫ਼ੀ ਮੰਗਦਾ ਹਾਂ ਜੇਕਰ ਮੈਥੋਂ ਕੋਈ ਗਲਤ ਗੱਲ ਕਹੀ ਗਈ ਹੋਵੇ । ਸਰਦਾਰ ਉਮਰਾਓ ਸਿੰਘ ਇੰਡਸਟਰੀ ਦੀ ਸਟੈਗਨੇਂਟ ਹੋਣ ਦੀ ਗੱਲ ਕਰਦੇ ਹਨ । ਮੈਂ ਕਾਂਗਰਸੀ ਭਰਾਵਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡਾ ਪਿਛੇ 30 ਸਾਲ ਰਾਜ ਰਿਹਾ ਹੈ । ਤੁਸੀਂ ਪੰਜਾਬ ਵਿਚ ਕਿਤ-ਨੀਆਂ ਵੱਡੀਆਂ ਇੰਡਸਟਰੀਆਂ ਲਗਾਈਆਂ ਹਨ । ਤੁਹਾਡੀ ਜੁਰਅਤ ਨਹੀਂ ਸੀ ਪੈਂਦੀ ਕਿ ਤੁਸੀਂ ਸੈਂਟਰ ਵਿਚ ਜਾ ਕੇ ਕੁਝ ਕਹਿ ਸਕੋ । ਸਾਡੇ ਵਿਚ ਜੁਰਅਤ ਤਾਂ ਹੈ ਕਿ ਅਸੀਂ ਸੈਂਟਰ ਦੇ ਵਿਚ ਜਾਕੇ ਕਹਿਦੇ ਹਾਂ । ਸਪੀਕਰ ਸਾਹਿਬ, ਇਨ੍ਹਾਂ ਨੇ ਸਿਰਫ ਨੰਗਲ ਵਿਚ ਫਰਟੇਲਾਈਜ਼ਰ ਦੀ ਫੈਕਟਰੀ ਲਗਾਈ ਹੈ, ਜੋ ਉਸ ਦਾ ਫਾਇਦਾ ਹੁੰਦਾ ਹੈ, ਉਸ ਬਾਰੇ ਤੁਹਾਨੂੰ ਸੱਭ ਨੂੰ ਪਤਾ ਹੀ ਹੈ ।

ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੇ 30 ਸਾਲਾਂ ਦੇ ਵਿਚ ਕੁਝ ਵੀ ਨਹੀਂ ਕੀਤਾ । ਪਿਛਲੇ ਪੰਜ ਸਾਲ ਵਿਚ ਹੀ ਕੋਈ ਵੱਡੀ ਇੰਡਸਟਰੀ ਪਜਾਬ ਦੇ ਵਿਚ ਨਹੀਂ ਲਗਾ ਸਕੇ ਲੇਕਿਨ ਅਸੀਂ ਡੇਢ ਸਾਲ ਦੇ ਵਿਚ ਹੀ ਕਾਫੀ ਕੁਝ ਕੀਤਾ ਹੈ । ਸਪੀਕਰ ਸਾਹਿਬ, ਮੈਂ ਹਰ ਗੱਲ ਵਿਚ ਕੰਪੈਰੀਜ਼ਨ ਕਰਾਂਗਾ । ਸੈਮੀਕੰਡਕਟਰ ਕੰਪਲੈਕਸ ਦੀ ਫੈਕਟਰੀ 16 ਕਰੋੜ ਰੁਪਏ ਦੀ ਮੋਹਾਲੀ ਵਿਖੇ ਲਗਾ ਰਹੇ ਹਾਂ । ਮੈਂ

ਸਰਦਾਰ ਉਮਰਾਓ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਫੈਕਟਰੀ ਕਿਤੇ ਨਹੀਂ ਜਾਂਦੀ ਔਰ ਉਹ ਫੈਕਟਰੀ ਮੋਹਾਲੀ ਵਿਚ ਹੀ ਖੜ੍ਹੀ ਹੈ । ਇਸ ਨਾਲ ਨਵੀਂ ਟੈਕਨੌਲੋਜੀ ਆਵੇਗੀ । ਪਿੰਡਾਂ ਅਤੇ ਸ਼ਹਿਰਾਂ ਵਿਚ ਇੰਡਸਟਰੀ ਦੀ ਵੇਵ ਚਲੇਗੀ । ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚ ਰਿਜਨਲ ਕਪਿਊਟਰ ਸੈਂਟਰ ਚਾਰ ਹਨ । ਪੰਜਾਬ ਦੀ ਸਭ ਤੋਂ ਵਡੀ ਇੰਡਸਟਰੀ ਹੈ । ਸਪੀਕਰ ਸਾਹਿਬ, ਚਾਰ ਕਰੋੜ ਰੁਪਏ ਦਾ ਰਿਜਨਲ ਕੰਪਿਊਟਰ ਪ੍ਰਾਜੈਕਟ ਪੰਜਾਬ ਵਿਚ ਲਗੇਗਾ । (ਥੰਪਿੰਗ) ਸਪੀਕਰ ਸਾਹਿਬ, 4 ਕਰੋੜ ਰੁਪਏ ਦਾ ਟੂਲ ਰੂਮ ਬਣ ਰਿਹਾ ਹੈ । ਐਵੇਂ ਕਹੀ ਜਾਣਾ ਕਿ ਕੁਝ ਨਹੀਂ ਕੀਤਾ ਇਹ ਗਲਤ ਗੱਲ ਹੈ । ਸਪੀਕਰ ਸਾਹਿਬ, ਅਸੀਂ ਡਿਵੈਲਪਮੈਂਟ ਸੈਂਟਰਾਂ ਵਿਚ ਬਾਈਸਾਈਕਲ ਅਤੇ ਸਿਊਇੰਗ ਮਸ਼ੀਨਾਂ ਯੂ. ਐਨ. ਡੀ.ਪੀ. ਦੇ ਮੁਤਾਬਿਕ ਬਣਾ ਰਹੇ ਹਾਂ । ਸਪੀਕਰ ਸਾਹਿਬ, ਛੇ ਸਪਿਨਿੰਗ ਮਿਲ ਲਗਾ ਰਹੇ ਹਾਂ ਪਰ ਇਨ੍ਹਾਂ ਨੇ ਇੱਕ ਵੀ ਨਹੀਂ ਲਗਾਈ । ਸ਼ੂਗਰ ਮਿਲਾਂ 2 ਲਗਾ ਰਹੇ ਹਾਂ ਪਰ ਇਨ੍ਹਾਂ ਨੇ ਇੱਕ ਵੀ ਨਹੀਂ ਲਗਾਈ (ਥੰਪਿੰਗ) ਮੇਜ਼ ਪਰੋਡਕਟਸ ਫੈਕਟਰੀ ਵੀ ਸੰਗਰੂਰ ਵਿਖੇ ਕੰਮ ਸ਼ੁਰੂ ਕਰ ਰਹੀ ਹੈ । ਹੁਣ 7 ਪੇਪਰ ਮਿਲਾਂ ਲਗ ਰਹੀਆਂ ਹਨ । ਇਨ੍ਹਾਂ ਨੇ ਆਪਣੇ ਸਮੇਂ ਵਿਚ ਕੋਈ ਪੇਪਰ ਮਿਲ ਨਹੀਂ ਲਗਾਈ ।

ਪੰਜਾਬ ਟਰੈਕਟਰਜ਼ ਫੈਕਟਰੀ ਜਿਹੜੀ ਸਾਡੀ ਚਲ ਰਹੀ ਹੈ ਪਹਿਲਾਂ ਇਥੇ ਇੱਕ ਸਾਲ ਵਿਚ 5,000 ਟਰੈਕਟਰਜ਼ ਬਣਦੇ ਸਨ । ਪਰ ਹੁਣ ਤੁਹਾਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਐਨੇ ਪੈਸੇ ਇਨ੍ਹਾਂ ਨੂੰ ਦੇ ਦਿੱਤੇ ਗਏ ਹਨ ਕਿ ਹੁਣ ਇਹ ਇੱਕ ਸਾਲ ਵਿਚ 10,000 ਟਰੈਕਟਰਜ਼ ਬਨਾਉਣਗੇ । ਜਿਹੜੇ ਅਫਸਰ ਅੱਛੇ ਕੰਮ ਕਰਦੇ ਹਨ, ਉਨ੍ਹਾਂ ਦੀ ਅਸੀਂ ਤਾਰੀਫ਼ ਕਰਦੇ ਹਾਂ । ਇਹ ਕਹਿਣ ਵਿਚ ਮੈਨੂੰ ਕੋਈ ਸੰਕੋਚ ਨਹੀਂ ਹੈ ਕਿ ਪੰਜਾਬ ਟਰੈਕਟਰਜ਼ ਵਿਚ ਚੰਦਰ ਮੋਹਨ ਉਨ੍ਹਾਂ ਦਾ ਨਾਉਂ ਹੈ । ਇਹ ਬੜੇ ਲਾਜਵਾਬ ਅਫਸਰ ਹਨ । ਇਨ੍ਹਾਂ ਨੇ ਬਹੁਤ ਅੱਛਾ ਕੰਮ ਕੀਤਾ ਹੈ । ਇਸ ਫੈਕਟਰੀ ਨੂੰ ਚਲਾਉਣ ਵਿਚ ਇਨ੍ਹਾਂ ਦਾ ਬੜਾ ਵੱਡਾ ਹੱਥ ਹੈ ।

ਨਿਊ ਸਮਾਲ ਯੂਨਿਟਸ ਇੰਡਸਟਰੀਜ਼ ਵਾਸਤੇ ਅਪ੍ਰੈਲ ਤੋਂ ਲੈ ਕੇ ਦਸੰਬਰ ਤਕ 1483 ਯੂਨਿਟਸ ਖੁਲੇ ਸਨ ਅਤੇ ਹੁਣ ਇਹ 2483 ਕਰ ਦਿਤੇ ਹਨ । ਇਸੇ ਤਰ੍ਹਾਂ ਹੀ ਵਿਲੇਜ ਇੰਡਸਟਰੀ ਅਸੀਂ ਹੁਣ ਲਿਆਉਣੀ ਸ਼ੁਰੂ ਕਰ ਦਿੱਤੀ ਹੈ ਜਿਹੜੀ ਕਿ ਪਹਿਲਾਂ ਇਨ੍ਹਾਂ ਦੇ ਵਕਤ ਇਸ ਵਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ ਸੀ ।

ਇੱਕ ਇੱਕ ਪੁਆਇੰਟ ਤੇ ਅੱਗੇ ਨਾਲੋਂ ਹੁਣ ਕਈ ਗੁਣਾਂ ਜ਼ਿਆਦਾ ਕੰਮ ਹੋਇਆ ਹੈ ।ਇਰੀ-ਗੇਸ਼ਨ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 1976-77 ਵਿਚ 32000 ਹੈਕਟੇਅਰ ਜ਼ਮੀਨ ਸੈਰਾਬ ਹੁੰਦੀ ਸੀ । ਇਸ ਨੂੰ ਵਧਾ ਕੇ ਅਸੀਂ 46,000 ਹੈਕਟੇਅਰ ਕਰ ਦਿੱਤਾ ਹੈ । (ਥੰਪਿੰਗ)

ਸਪੀਕਰ ਸਾਹਿਬ, ਹੁਣ ਤਾਂ ਮੈਨੂੰ ਸਾਰੇ ਪੰਜਾਬ ਵਿਚ ਜਾਣ ਦਾ ਮੌਕਾ ਮਿਲਦਾ ਹੈ । ਕੰਡੀ ਏਰੀਆ ਦਾ ਤਅੱਲਕ ਬਹੁਤ ਸਾਰੇ ਐਮ. ਐਲ. ਏਜ਼ ਨਾਲ ਹੈ । ਮੈਂ ਕਟਾਰੀਆ ਜੀ ਨਾਲ ਬਹੁਤ ਟੂਰ ਕੀਤਾ ਹੈ । ਉਸ ਏਰੀਆ ਵਿਚ ਅਗਰ ਕੋਈ ਜਾਏ ਤਾਂ ਮਨ ਦੁਖੀ ਹੁੰਦਾ ਹੈ । ਤੁਸੀਂ ਉਨ੍ਹਾਂ ਨੂੰ ਦੇਖ ਕੇ ਇਹ ਨਹੀਂ ਕਹਿ ਸਕਦੇ ਕਿ ਉਥੇ ਤੇ ਰਹਿਣ ਵਾਲੇ ਬੰਦੇ ਇਸ ਅਜ਼ਾਦ ਮੁਲਕ ਦੇ ਵਾਸੀ ਹਨ ਜਾਂ ਨਹੀਂ? ਇਸ ਦਾ ਕਾਰਣ ਕੀ ਹੈ? ਜਿਹੜੇ ਅਨ-ਡਿਵੈਲਪਡ ਏਰੀਆਜ਼ ਹਨ ਉਨ੍ਹਾਂ ਵਲ ਧਿਆਨ ਨਾ ਦੇਣਾ । ਇਹ 30 ਸਾਲਾਂ ਵਿਚ ਕਾਂਗਰਸ ਦੀ ਜ਼ਿੰਮੇਵਾਰੀ ਹੈ । 30 ਸਾਲ ਕਾਂਗਰਸ ਨੂੰ ਰਾਜ ਕਰਨ ਦਾ ਮੌਕਾ ਮਿਲਿਆ ਪਰ ਉਨ੍ਹਾਂ ਨੇ ਨਾ ਕੰਡੀ ਲੋਕਾਂ ਵਾਸਤੇ ਪੀਣ ਦੇ ਪਾਣੀ ਦਾ ਪਰਬੰਧ ਕੀਤਾ ,ਨਾ ਉਥੇ ਦੇ ਕੰਡੀ ਏਰੀਆ ਵਾਸਤੇ ਕੋਈ ਸਕੂਲ ਖੋਲ੍ਹਣ ਦਾ ਪ੍ਰਬੰਧ ਕੀਤਾ ਔਰ ਨਾ ਹੀ ਉਥੇ ਕੋਈ ਇਰੀਗੇਸ਼ਨ ਵਾਸਤੇ ਪਰਬੰਧ ਕਰਨ ਦੀ ਕੋਸ਼ਿਸ਼ ਕੀਤੀ । ਮੈਂ ਚਾਹੁੰਦਾ ਹਾਂ ਕਿ ਚੌਧਰੀ ਸਾਹਿਬ, ਡਾਂਗ ਸਾਹਿਬ, ਔਰ ਸੀ. ਪੀ. ਐਮ. ਦੇ ਲੀਡਰ

[ਮੁਖ ਮਤਰੀ]

ਸਾਹਿਬ ਉਥੇ ਜਾ ਕੇ ਵੇਖਣ ਕਿ ਕਾਂਡੀ ਏਰੀਆਂ ਵਿਚ ਕੀ ਹੋਇਆ ਹੈ ਅੌਰ ਕਾਂਗਰਸ ਨੇ ਉਥੇ 30 ਸਾਲਾਂ ਵਿਚ ਕੀ ਕੀਤਾ ਹੈ । ਚੌਧਰੀ ਸੁੰਦਰ ਸਿੰਘ ਜੀ ਹੁਣ ਇਥੇ ਨਹੀਂ ਹਨ ਅੌਰ ਸ਼ਾਇਦ ਚਲੇ ਗਏ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਵਿਚ ਇਹ ਫਰਕ ਨਹੀਂ ਕਿ ਕੋਈ ਕਾਂਗਰਸ ਵਾਲਿਆਂ ਦਾ ਹਲਕਾ ਹੈ ਜਾਂ ਕਿਸੇ ਹੋਰ ਦਾ ਹਲਕਾ ਹੈ । ਮੈਂ ਚੌਧਰੀ ਸਾਹਿਬ ਦੇ ਹਲਕੇ ਵਿਚ ਵੀ ਗਿਆ ਹਾਂ । ਪਹਿਲਾਂ ਨਵਾਂ ਬਲਾਕ ਉਨ੍ਹਾਂ ਦੇ ਹਲਕੇ ਵਿਚ ਖੋਲ੍ਹਿਆ ਗਿਆ ਹੈ । ਇਸੇ ਤਰ੍ਹਾਂ ਹੀ ਜੋ ਨਵੀਂ ਪਹਿਲੀ ਤਹਿਸੀਲ ਖੋਲ੍ਹੀ ਹੈ ਤਾਂ ਉਹ ਵੀ ਚੌਧਰੀ ਸੁੰਦਰ ਸਿੰਘ ਦੇ ਹਲਕੇ ਵਿਚ ਖੋਲ੍ਹੀ ਗਈ ਹੈ ਕਿਉਂਕਿ ਇਨ੍ਹਾਂ ਦਾ ਹਲਕਾ ਬੈਕਵਰਡ ਹੈ । ਮੈਂ ਚੌਧਰੀ ਸੁੰਦਰ ਸਿੰਘ ਜੀ ਨੂੰ ਪੁਛਿਆ ਕਿ ਇਨ੍ਹਾਂ ਲੋਕਾਂ ਨੂੰ ਤੁਸੀਂ ਨਾ ਰੱਜ ਕੇ ਰੋਟੀ ਦਿੱਤੀ ਹੈ ਅੌਰ ਨਾ ਹੀ ਪੀਣ ਲਈ ਪਾਣੀ ਦਿੱਤਾ ਹੈ । ਇਸ ਦਾ ਕਾਰਣ ਕੀ ਹੈ? ਚੌਧਰੀ ਸਾਹਿਬ ਕਹਿਣ ਲਗੇ ਕਿ ਜੇ ਇਨ੍ਹਾਂ ਨੂੰ ਅਸੀਂ ਰੱਜ ਕੇ ਰੋਟੀ ਦੇ ਦਿੰਦੇ ਜਾਂ ਪੀਣ ਨੂੰ ਪਾਣੀ ਦਿੰਦੇ ਜਾਂ ਪੜਾ ਲਿਖਾ ਦਿੰਦੇ ਤਾਂ ਇਨ੍ਹਾਂ ਨੇ ਵੋਟਾਂ ਸਾਨੂੰ ਨਹੀਂ ਪਾਉਣੀਆਂ ਸਨ ਅੌਰ ਮੈਨੂੰ ਮੈਂਬਰ ਨਹੀਂ ਬਣਨ ਦੇਣਾ ਸੀ । ਇਸ ਲਈ ਚੌਧਰੀ ਸਾਹਿਬ ਕਹਿਣ ਲਗੇ ਕਿ ਮੈਂ ਕਹਿੰਦਾ ਸੀ ਕਿ ਇਨ੍ਹਾਂ ਨੂੰ ਭੁੱਖੇ ਮਾਰੋ, ਇਨ੍ਹਾਂ ਨੂੰ ਧਿਆਹੇ ਰਖੋ ਤਾਂ ਹੀ ਇਹ ਸਾਨੂੰ ਵੋਟਾਂ ਪਾਉਣਗੇ । (ਹਾਸਾ) (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਇਹ ਆਨਰੇਬਲ ਮੈਂਬਰ ਤੇ ਐਸਪਰਸ਼ਨ ਹੈ । ਕੋਈ ਵੀ ਮਾਨਯੋਗ ਮੈਂਬਰ ਇਹ ਨਹੀਂ ਚਾਹੁੰਦਾ ਕਿ ਉਸ ਦੇ ਹਲਕੇ ਵਿਚ ਕੋਈ ਕੰਮ ਨਾ ਹੋਵੇ ।

**ਮੁੱਖ ਮੰਤਰੀ** : ਚੌਧਰੀ ਸੁੰਦਰ ਸਿੰਘ ਜੀ ਆਪਣੇ ਦਿਲ ਵਿਚ ਕੋਈ ਗਲ ਨਹੀਂ ਰਖਦੇ । ਪਰ ਇਹ ਜੋ ਹੁਣ ਮੈਂਬਰ ਸਾਹਿਬ ਕਹਿ ਰਹੇ ਹਨ ਇਨ੍ਹਾਂ ਦੇ ਦਿਲ ਵਿਚ ਕੁਝ ਵੀ ਹੋਵੇ ਪਰ ਇਹ ਸੱਚ ਨਹੀਂ ਕਹਿੰਦੇ ਹਨ ।

ਸਪੀਕਰ ਸਾਹਿਬ, ਮੈਂ ਕੰਡੀ ਏਰੀਆ ਦੀ ਗੱਲ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਸਿੱਧੀ ਗੱਲ ਹੈ ਕਿ ਜੇ ਕੋਈ ਹਲਕੇ ਵਿਚ ਕਰਨਾ ਚਾਹੁੰਦਾ ਹੋਵੇ ਅਤੇ ਪਾਵਰ ਵਿਚ ਵੀ ਹੋਵੇ ਅੌਰ ਕੁਝ ਨਾ ਕਰੇ ਤਾਂ ਉਸ ਦਾ ਮਤਲਬ ਸਾਫ ਹੈ ਕਿ ਉਹ ਕਰਨਾ ਨਹੀਂ ਚਾਹੁਦਾ ਹੈ । ਕਨੇਡੀਅਨ ਸਾਹਿਬ ਇਸ ਵੇਲੇ ਇਥੇ ਬੈਠੇ ਨਹੀਂ ਹਨ । ਇਨ੍ਹਾਂ ਨਾਲ ਵੀ ਮੈਂ ਟੂਰ ਕੀਤਾ ਹੈ । ਮੈਂ ਕਨੇਡੀਅਨ ਸਾਹਿਬ ਨੂੰ ਕਿਹਾ ਕਿ ਬਾਵਜੂਦ ਇਸ ਗਲ ਦੇ ਕਿ ਕਾਂਗਰਸ ਵਾਲਿਆਂ ਨੇ 30 ਸਾਲਾਂ ਵਿਚ ਕੰਡੀ ਏਰੀਆ ਵਾਸਤੇ ਕੁਝ ਨਹੀਂ ਕੀਤਾ ਹੈ ਪਰ ਫਿਰ ਵੀ ਤੁਸੀਂ ਇਨ੍ਹਾਂ ਦਾ ਸਾਥ ਦਿੰਦੇ ਹੋ । ਇਨ੍ਹਾਂ ਨੇ ਕੰਡੀ ਕੈਨਾਲ ਨਹੀਂ ਕੱਢੀ ਅੌਰ ਇਸ ਸਬੰਧੀ ਕੋਈ ਸਰਵੇ ਤਕ ਨਹੀਂ ਕਰਾਇਆ । ਪਰ ਜੇ ਮੈਂ ਚਾਰ ਸਾਲ ਦੇ ਸਮੇਂ ਵਿਚ ਕੰਡੀ ਕੇਨਾਲ ਕਢ ਦਿਆਂ ਅੌਰ ਉਥੇ ਦੀ ਇੱਕ ਇੱਕ ਇੰਚ ਧਰਤੀ ਨੂੰ ਪਾਣੀ ਦੇ ਦਿਆਂ ਤਾਂ ਕੀ ਤੁਸੀਂ ਉਨ੍ਹਾਂ ਦਾ ਸਾਥ ਦੇਣਾ ਛਡ ਦਿਉਗੇ । ਉਹ ਕਹਿਣ ਲਗੇ ਕਿ ਜੇ ਇਸ ਤਰ੍ਹਾਂ ਹੋ ਗਿਆ ਤਾਂ ਫਿਰ ਅਸੀਂ ਸੋਚਾਂਗੇ ਕਿ ਉਨ੍ਹਾਂ ਦਾ ਸਾਥ ਦੇਣਾ ਹੈ ਜਾਂ ਨਹੀਂ । ਵਿਲ ਪਾਵਰ ਹੋਣੀ ਚਾਹੀਦੀ ਹੈ ਅੌਰ ਮਨ ਵਿਚ ਲਗਨ ਹੋਣੀ ਚਾਹੀਦੀ ਹੈ । ਸ਼ੀਰੀ ਫਰਹਾਦ ਦਾ ਕਿੱਸਾ ਤੁਸੀਂ ਜਾਣਦੇ ਹੋ। ਜਿਸ ਤਰ੍ਹਾਂ ਫਰਹਾਦ ਨੇ ਪਹਾੜ ਵਿਚੋਂ ਦੀ ਨਹਿਰ ਕਢ ਦਿੱਤੀ ਸੀ । ਉਸੇ ਤਰ੍ਹਾਂ ਇਸ ਸਰਕਾਰ ਨੂੰ ਵੀ ਪਿਆਰ ਹੈ ਕੰਡੀ ਦੇ ਇਲਾਕੇ ਨਾਲ ਅੌਰ ਅਸੀਂ ਵੀ ਕੰਡੀ ਕੈਨਾਲ ਕੱਢ ਦੇਣੀ ਹੈ (ਥੰਪਿੰਗ) 22 ਕਰੋੜ ਰੁਪਏ ਕੰਡੀ ਏਰੀਆ ਤੇ ਖਰਚ ਕਰਨੇ ਹਨ ਅੌਰ ਇਸ ਨਾਲ 46,000 ਹੈਕਟੇਅਰ ਜ਼ਮੀਨ ਨੂੰ ਸੈਰਾਬ ਕਰਨਾ ਹੈ । ਇਸ ਯੁਗ ਵਿਚ ਕਦੇ ਇਹ ਨਹੀਂ ਹੋ ਸਕਦਾ ਕਿ ਅਗਰ ਕੋਈ ਚੀਜ਼ ਚਾਹੋ ਤਾਂ ਨਾ ਹੋ ਸਕੇ। ਤਿੰਨ ਲਿਫਟ ਇਰੀਗੇਸ਼ਨ ਸਕੀਮਾਂ ਬਣਾ ਰਹੇ ਹਾਂ । ਇੱਕ ਗੜ੍ਹ ਸ਼ੰਕਰ ਵਿਖੇ, ਦੂਸਰੀ ਲੋਹਟ ਅਤੇ ਤੀਜੀ ਗੜ੍ਹੀ ਦੀ । ਵੈਦ ਜੀ ਨੇ ਅੌਰ ਕਟਾਰੀਆ ਜੀ ਨੇ ਜ਼ੋਰ ਦੇਕੇ ਕਿਹਾ ਸੀ ਕਿ ਕੰਡੀ ਏਰੀਆ ਵਿਚ ਪਾਣੀ ਦਾ ਪਰਬੰਧ ਕਰ ਦੇਣਾ ਚਾਹੀਦਾ

ਹੈ । ਮੈਂ ਕਿਹਾ ਸੀ ਕਿ ਇਸ ਇਲਾਕੇ ਵਿਚ ਪਾਣੀ ਦਾ ਪਰਬੰਧ ਕਰ ਦਿਆਂਗੇ । ਕੰਡੀ ਵਾਟਰ ਸ਼ੈਡ ਇਹ 41 ਕਰੋੜ ਰੁਪਏ ਦਾ ਪ੍ਰਾਜੈਕਟ ਬਣ ਰਿਹਾ ਹੈ । ਢੋਲਬਾਹਾ ਡੈਮ ਸ਼ੁਰੂ ਕਰ ਦਿਤਾ ਹੈ ।

ਸਪੀਕਰ ਸਾਹਿਬ, ਅਸੀਂ ਤਾਂ ਅਗਲੇ ਸਮੇਂ ਵਾਸਤੇ ਪਲੈਨ ਬਣਾਉਂਦੇ ਹਾਂ । ਪਿਛਲੀ ਸਰਕਾਰ ਨੇ ਕੋਈ ਡਿਵੈਲਪਮੈਂਟ ਲਈ ਪਲੈਨ ਨਹੀਂ ਬਣਾਏ । ਅਸੀਂ 5 ਸਾਲਾਂ ਦਾ, 10 ਸਾਲਾਂ ਦਾ ਔਰ 20 ਸਾਲਾਂ ਦਾ ਪਲੈਨ ਬਣਾ ਰਹੇ ਹਾਂ । ਪਿਛੇ ਜਿਹੇ ਵਰਲਡ ਬੈਂਕ ਦੇ ਇੱਕ ਇੰਜੀਨੀਅਰ ਇਥੇ ਪੰਜਾਬ ਵਿਚ ਆਏ ਸਨ । ਉਹ ਮੈਨੂੰ ਮਿਲੇ ਸਨ । ਉਨ੍ਹਾਂ ਨੇ ਮੈਨੂੰ ਦਸਿਆ ਕਿ ਇਰੀਗੇਸ਼ਨ ਫੈਸਿਲੀਟੀਜ਼ ਦੇਣ ਦੇ ਸਬੰਧ ਵਿਚ ਪੰਜਾਬ ਸਾਰੇ ਹਿੰਦੁਸਤਾਨ ਵਿਚੋਂ ਅੱਗੇ ਹੈ । ਉਸ ਨੇ ਕਿਹਾ ਕਿ ਤੁਸੀਂ ਪਕੀਆਂ ਖਾਲਾਂ ਕਰ ਰਹੇ ਹੋ, ਇਹ ਬਹੁਤ ਅਛੀ ਗੱਲ ਹੈ ।ਹੁਣ ਸਮਾਂ ਆ ਗਿਆ ਹੈ ਜਦ ਕਿ ਪਾਣੀ ਦੀ ਲੇਟੈਸਟ ਟੈਕਨਾਲੋਜੀ ਇਸ ਵਿਚ ਵਰਤਣੀ ਚਾਹੀਦੀ ਹੈ । ਉਸ ਨੇ ਕਿਹਾ ਕਿ ਡਰਿਪ ਇਰੀਗੇਸ਼ਨ ਔਰ ਸਪ੍ਰਿੰਕਲਿੰਗ ਇਰੀਗੇਸ਼ਨ ਬਾਰੇ ਸੋਚਣਾ ਚਾਹੀਦਾ ਹੈ ਤਾਕਿ ਪਾਣੀ ਦੀ ਘਾਟ ਨਾ ਹੋਵੇ । ਮੈਂ ਕਿਹਾ ਸੀ ਕਿ ਅਸੀਂ ਕੀ ਕਰੀਏ । ਇਨ੍ਹਾਂ ਨੇ ਕਿਹਾ ਕਿ ਤੁਸੀਂ ਆਪਣੇ ਐਕਸਪਰਟ ਇਜ਼ਰਾਈਲ ਭੇਜੋ ਜਾਂ ਅਮਰੀਕਾ ਭੇਜੋ। ਇਜ਼ਰਾਈਲ ਤਾਂ ਮੈਂ ਆਪਣੇ ਇੰਜੀਨੀਅਰ ਕੀ ਭੇਜਣੇ ਸੀ । ਮੈਂ ਤਿੰਨ ਇੰਜੀਨੀਅਰ ਕੈਲੀਫੋਰਨੀਆ ਭੇਜੇ ਕਿ ਉਥੇ ਜਾਕੇ ਦੇਖੋ ਕਿ ਉਨ੍ਹਾਂ ਦੇ ਕਿਸਾਨ ਲੇਟੈਸਟ ਇਰੀਗੇਸ਼ਨ ਕਿਸ ਤਰ੍ਹਾਂ ਨਾਲ ਕਰ ਰਹੇ ਹਨ । ਉਨ੍ਹਾਂ ਨੇ ਆਕੇ ਰਿਪੋਰਟ ਦੇ ਦਿੱਤੀ ਹੈ । ਉਸ ਹਿਸਾਬ ਨਾਲ ਸਕੀਮ ਬਣਾ ਰਹੇ ਹਾਂ । ਸਪ੍ਰਿੰਕਲਿਗ ਇਰੀਗੇਸ਼ਨ ਸਕੀਮ ਹੁਸ਼ਿਆਰਪੁਰ ਏਰੀਆ ਵਿਚ ਸ਼ੁਰੂ ਕਰਨੀ ਹੈ । ਜਿਹੜੇ ਡੀਪ ਟਿਊਬਵੈਲ ਫੇਲ੍ਹ ਹੋ ਰਹੇ ਹਨ ਉਨ੍ਹਾਂ ਨੂੰ ਕਾਮਯਾਬ ਕਰਨ ਵਾਸਤੇ ਵੀ ਕੋਸ਼ਿਸ਼ ਕਰ ਰਹੇ ਹਾਂ ।

ਐਨੀ ਡਿਵੈਲਪਮੈਂਟ ਹੋ ਰਹੀ ਹੈ ਕਿ ਕਈ ਦਫਾ ਇਨ੍ਹਾਂ ਦਾ ਗਵਰਨਰ ਐਡਰੈਸ ਵਿਚ ਜ਼ਿਕਰ ਕਰਨਾ ਭੁਲ ਜਾਈਦਾ ਹੈ ।ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਕੱਸੀਆਂ ਪੱਕੀਆਂ ਹੋ ਰਹੀਆਂ ਹਨ । ਇਸ ਬਾਰੇ ਮੈਂ ਹੁਣ ਅੰਕੜੇ ਦੱਸਣਾ ਚਾਹੁੰਦਾ ਹਾਂ । ਮੈਂ ਅੰਕੜੇ ਦਿੰਦਾ ਹਾਂ ਕਿ ਇਨ੍ਹਾਂ ਦੇ 30 ਸਾਲਾਂ ਦੇ ਰਾਜ ਵਿਚ ਕੀ ਹੋਇਆ । ਇਨ੍ਹਾਂ ਦੇ 30 ਸਾਲਾਂ ਦੇ ਰਾਜ ਵਿਚ ਪੰਜਾਬ ਵਿਚ ਇਨ੍ਹਾਂ ਨੇ 480 ਕਿਲੋ ਮੀਟਰ ਚੈਨਲਜ਼ ਪੱਕੀਆਂ ਕੀਤੀਆਂ, ਡਿਸਟਰੀਬਿਊਟਰੀਜ਼ ਪਕੀਆਂ ਕੀਤੀਆਂ । ਪਰ ਅਸੀਂ 1977-78 ਵਿਚ ਇਕ ਸਾਲ ਵਿਚ 364 ਕਿਲੋ ਮੀਟਰ ਪੱਕੀਆਂ ਕੀਤੀਆਂ । (ਤਾੜੀਆਂ) ਜਿਹੜੀਆਂ ਮੈਂ ਫਿਗਰਜ਼ ਦਿੱਤੀਆਂ ਹਨ ਜੇ ਮੈਂ ਗਲਤ ਹੋਵਾਂ ਤਾਂ ਇਹ ਮੈਨੂੰ ਦੱਸ ਦੇਣ ਅਤੇ ਜੇ ਮੈਂ ਠੀਕ ਹੋਵਾਂ ਤਾਂ ਇਹ ਹਾਰ ਮੰਨ ਲੈਣ। ਵਾਟਰ ਕੋਰਸਿਜ਼ ਪੱਕੇ ਕਰਨ ਦੀ ਗੱਲ ਹੈ । ਇਨ੍ਹਾਂ ਨੇ 30 ਸਾਲਾਂ ਦੇ ਆਪਣੇ ਰਾਜ ਵਿਚ 833 ਕੀਤੇ ਪਰ ਅਸੀਂ ਇਕ ਸਾਲ ਵਿਚ 2800 ਕੀਤੇ ਹਨ । (ਤਾੜੀਆਂ) ਯਾਨੀ ਕਿ ਇਕ ਸਾਲ ਵਿਚ ਇਨ੍ਹਾਂ ਦੇ 30 ਸਾਲਾਂ ਦੇ ਰਾਜ ਨਾਲੋਂ ਤਿਨ ਗੁਣਾਂ ਵਧ ਕੀਤੇ ਹਨ । ਇਸੇ ਤਰ੍ਹਾਂ ਹੀ ਮੈਂ ਦਸਦਾ ਹਾਂ ਕਿ ਇਰੀਗੇਸ਼ਨ ਵਾਸਤੇ 281 ਕਰੋੜ ਰੁਪਏ ਦਾ ਪ੍ਰਾਜੈਕਟ ਬਣਾਇਆ ਹੈ । ਇਸ ਬਾਰੇ ਵਰਲਡ ਬੈਂਕ ਨਾਲ ਨੈਗੋਸ਼ੀਏਟ ਕਰਕੇ ਅਪ੍ਰੈਲ ਤੋਂ ਬਾਅਦ ਕੰਮ ਸ਼ੁਰੂ ਕਰਨਾ ਹੈ ਅਤੇ ਇਸ ਦਾ ਰਿਜ਼ਲਟ ਇਹ ਨਿਕਲੇਗਾ ਕਿ 3.1 ਲੱਖ ਹੈਕਟੇਅਰ ਜ਼ਮੀਨ ਨੂੰ ਵੱਧ ਪਾਣੀ ਮਿਲੇਗਾ । (ਤਾੜੀਆਂ) ਡਰੇਨੇਜ ਦਾ ਮਸਲਾ ਹੈ । ਮੈਂ ਇਸ ਬਾਰੇ ਪੁਰਾਣੀਆਂ ਫਾਈਲਾਂ ਦੇਖੀਆਂ ਹਨ । ਉਨ੍ਹਾਂ ਨੂੰ ਦੇਖਕੇ ਦੁੱਖ ਹੁੰਦਾ ਹੈ । ਡਰੇਨੇਜ਼ ਨਾਲ ਕਿਸਾਨ ਦਾ ਬਹੁਤ ਨੁਕਸਾਨ ਹੋਇਆ ਹੈ । ਕਿਸਾਨ ਦਾ ਬੁਰਾ ਹਾਲ ਹੋਇਆ ਹੈ । ਡਰੇਨੇਜ਼ ਦਾ ਇਹੋ ਜਿਹਾ ਇੰਤਜ਼ਾਮ ਸੀ ਕਿ ਪਿਛਲੇ 10 ਸਾਲਾਂ ਵਿਚ ਇਨ੍ਹਾਂ ਨੇ ਇਸ ਪਾਸੇ ਕੋਈ ਖਿਆਲ ਨਹੀਂ ਕੀਤਾ । ਇਨ੍ਹਾਂ ਨੇ ਪਿਛਲੇ 10 ਸਾਲਾਂ ਵਿਚ ਇਕ ਵੀ ਡਰੈਗ ਲਾਈਨ ਨਹੀਂ ਖਿੱਚੀ ਪਰ ਅਸੀਂ ਡੇਢ ਸਾਲ ਦੇ ਸਮੇਂ ਵਿਚ 32 ਡਰੈਗ ਲਾਈਨਾਂ ਦੇ ਆਰਡਰ ਕੀਤੇ । 19 ਡਰੈਗ ਲਾਈਨਾਂ ਆ ਗਈਆਂ ਹਨ ਅਤੇ ਇਸ ਦੇ ਉਤੇ 2.75 ਕਰੋੜ ਰੁਪਿਆ ਖਰਚ ਕੀਤਾ ਹੈ । (ਤਾੜੀਆਂ)

[ਮੁੱਖ ਮੰਤਰੀ]

ਲਿੰਕ ਡਰੇਨਾਂ ਵਾਸਤੇ ਲੋਕ ਤਰਸਦੇ ਰਹਿੰਦੇ ਹਨ । ਪਰ ਇਹ ਕਹਿੰਦੇ ਸੀ ਕਿ ਲੋਕ ਆਪ ਪੁੱਟਣ ਤਾਂ ਕੰਮ ਹੋ ਸਕਦਾ ਹੈ ਅਤੇ ਲੋਕ ਆਪ ਹੀ ਜ਼ਮੀਨ ਦੇਣ । ਅਸੀਂ ਫੈਸਲਾ ਕੀਤਾ ਹੈ ਕਿ ਕਿਸਾਨ ਨੂੰ ਜ਼ਮੀਨ ਦਾ ਕੰਪੈਨਸੇਸ਼ਨ ਵੀ ਦੇਣਾ ਹੈ ਅਤੇ ਲਿੰਕ ਡਰੇਨ ਵੀ ਸਰਕਾਰ ਨੇ ਆਪ ਪੁੱਟਣੀ ਹੈ । ਇਸ ਦੇ ਨਾਲ ਬਹੁਤ ਜ਼ਿਆਦਾ ਫਾਇਦਾ ਹੋਵੇਗਾ । ਇਨ੍ਹਾਂ ਨੇ 5 ਸਾਲਾਂ ਵਿਚ 19 ਕਰੋੜ ਰੁਪਿਆ ਡਰੇਨੇਜ ਤੇ ਖਰਚ ਕੀਤਾ ਪਰ ਅਸੀਂ 2 ਸਾਲਾਂ ਵਿਚ 19.21 ਕਰੋੜ ਰੁਪਿਆ ਖਰਚ ਕੀਤਾ ਹੈ । (ਤਾੜੀਆਂ) ਮੈਂ ਹਾਊਸ ਵਿਚ ਕਹਿਣਾ ਚਾਹੁਦਾ ਹਾਂ ਕਿ ਅਗਲੇ ਸਾਲ ਜਦ ਰੇਨੀ ਸੀਜ਼ਨ ਆਵੇਗਾ ਉਦੋਂ ਤੱਕ ਪੰਜਾਬ ਵਿਚ ਵਾਟਰ ਲਾਗਿੰਗ ਦੀ ਕੋਈ ਪ੍ਰਾਬਲਮ ਨਹੀਂ ਹੋਵੇਗੀ । (ਤਾੜੀਆਂ)

ਹੁਣ ਮੈਂ ਥੀਨ ਡੈਮ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਕਹਿੰਦੇ ਹਨ ਕਿ ਇਸ ਬਾਰੇ ਕੁਝ ਨਹੀਂ ਹੋਇਆ । ਮੈਂ ਇਨ੍ਹਾਂ ਦੇ ਲੀਡਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲਾਂ ਫੈਕਟਸ ਮੰਗਵਾ ਲਿਆ ਕਰਨ ਅਤੇ ਫਿਰ ਗੱਲ ਕਰਿਆ ਕਰਨ । ਫਿਰ ਜੇ ਕਿਸੇ ਕਿਸਮ ਦੀ ਸੁਸਤੀ ਹੋਵੇ ਤਾਂ ਗੱਲ ਕਰਨ । ਥੀਨ ਡੈਮ ਦੇ ਬਾਰੇ ਇਨ੍ਹਾਂ ਦੇ ਸਮੇਂ ਵਿਚ ਕੀ ਹੋਇਆ । ਇਨ੍ਹਾਂ ਜ਼ੋਰ ਲਾਇਆ ਪਰ ਕੁਝ ਨਹੀਂ ਬਣਿਆ । (ਵਿਘਨ) ਮੈਂ ਦੱਸਦਾ ਹਾਂ ਕਿ ਅਸੀਂ ਜੰਮੂ-ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਨਾਲ ਬਾਈ-ਲੈਟਰਲ ਐਗਰੀਮੈਂਟ ਕੀਤਾ ਹੈ । ਇਥੇ ਹੀ ਬਸ ਨਹੀਂ 10 ਕਰੋੜ ਰੁਪਿਆ ਇਸ ਬੱਜਟ ਵਿਚ ਰੱਖਿਆ ਸੀ। ਸਪੀਕਰ ਸਾਹਿਬ, ਤੁਹਾਨੂੰ ਇਸ ਬਾਰੇ ਪਤਾ ਹੈ ਕਿਉਂਕਿ ਤੁਸੀਂ ਆਪ ਇੰਜੀਨੀਅਰ ਹੋ । ਤੁਹਾਨੂੰ ਪਤਾ ਹੈ ਕਿ ਪਹਿਲੇ ਸਾਲ ਡੇਢ ਸਾਲ ਤਾਂ ਇਨਫਰਾਸਟਰੱਕਚਰ ਬਣਦਾ ਹੈ । ਹੁਣ ਮੈਂ ਇਨਫਰਾਸਟਰੱਕਚਰ ਬਾਰੇ ਦੱਸਦਾ ਹਾਂ ਕਿ ਕੀ ਕੀਤਾ ਹੈ । ਮੇਰਾ ਫਰਜ਼ ਬਣਦਾ ਹੈ ਕਿ ਮੈਂ ਸਾਰੀ ਚੀਜ਼ ਐਕਸਪਲੇਨ ਕਰਾਂ । ਰੇਲਵੇ ਲਾਈਨ ਸੁਜਾਨਪੁਰ ਤੋਂ ਸ਼ਾਹਪੁਰ ਕੰਡੀ ਤਾਂਈ ਬਣਨੀ ਸ਼ੁਰੂ ਹੋਈ ਹੈ । ਲਿੰਕ ਰੋਡ ਸ਼ਾਹਪੁਰ ਕੰਡੀ ਤੋਂ ਡੈਮ ਸਾਈਟ ਤੱਕ ਕੀਤੀ ਹੈ । ਅਪਰੋਚ ਰੋਡ ਟਨਲ ਤੱਕ ਬਣਨੀ ਸ਼ੁਰੂ ਹੋ ਗਈ ਹੈ । ਟਰਾਂਸਮਿਸ਼ਨ ਲਾਈਨ ਸ਼ਾਹਪੁਰ ਕੰਡੀ ਤੋਂ ਡੈਮ ਸਾਈਟ ਤੱਕ ਬਣਨੀ ਸ਼ੁਰੂ ਹੋ ਗਈ ਹੈ । ਇਸੇ ਤਰ੍ਹਾਂ ਹੀ ਜਿਹੜਾ ਬਿਆਸ ਡੈਮ ਬਣਿਆ ਹੈ ਉਸ ਦਾ ਇਨਫਰਾਸਟਰੱਕਚਰ ਹੈ । ਇਨ੍ਹਾਂ ਨੇ ਉਸ ਦਾ ਪੀਰੀਅਡ ਲਿਆ ਸੀ ਢਾਈ ਸਾਲ ਪਰ ਅਸੀਂ ਸਾਰਾ ਕੁਝ ਦੋ ਸਾਲ ਵਿਚ ਕਰ ਦਿਤਾ ਹੈ । (ਤਾੜੀਆਂ) ਥੀਨ ਡੈਮ ਦੀ ਇਨਫਰਾਸਟਰੱਕਚਰ ਬਣਨ ਤੋਂ ਬਾਅਦ ਵਾਰ ਲੈਵਲ ਤੇ ਕੰਮ ਹੋਵੇਗਾ । ਸਪੀਕਰ ਸਾਹਿਬ, ਜੇ ਮੈਂ ਸਾਰੀਆਂ ਗੱਲਾਂ ਦੱਸਣ ਲੱਗਾ ਤਾਂ ਸ਼ਾਮ ਪੈ ਜਾਵੇਗੀ । ਮੈਂ ਇਕ ਇਕ ਪੁਆਇੰਟ ਲੈਣਾ ਚਾਹੁੰਦਾ ਹਾਂ ।

ਪਾਵਰ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਇਨ੍ਹਾਂ ਦਾ ਪਿਛਲਾ 30 ਸਾਲਾਂ ਦਾ ਸਮਾਂ ਲੈ ਲਵੋ ਜਾਂ ਉਸ ਤੋਂ ਪਹਿਲਾਂ ਅੰਗਰੇਜ਼ਾਂ ਦੇ ਰਾਜ ਵਿਚ ਜੋ ਕੁਝ ਹੋਇਆ, ਇਸ ਹਿਸਾਬ ਨਾਲ ਪੰਜਾਬ ਕੋਲ 947 ਮੈਗਾਵਾਟ ਬਿਜਲੀ ਸੀ । ਪਰ ਸਾਡੇ ਆਉਣ ਨਾਲ ਥੋੜ੍ਹੇ ਜਿਹੇ ਸਮੇਂ ਵਿਚ ਹੀ ਅਸੀਂ 423 ਮੈਗਾ-ਵਾਟ ਬਿਜਲੀ ਉਸ ਵਿਚ ਹੋਰ ਐਡ ਕਰ ਦਿੱਤੀ ਤਾਂ ਹੀ ਅੱਜ ਬਿਜਲੀ ਬੰਦ ਨਹੀਂ ਹੁੰਦੀ (ਤਾੜੀਆਂ) ਅਤੇ ਅਗਲੇ ਸਾਡੇ ਤਿੰਨ ਸਾਲਾਂ ਵਿਚ 400 ਮੈਗਾਵਾਟ ਬਿਜਲੀ ਹੋਰ ਐਡ ਕਰਨੀ ਹੈ । ਇਸ ਤਰ੍ਹਾਂ 5 ਸਾਲਾਂ ਦੇ ਸਮੇਂ ਵਿਚ 823 ਮੈਗਾਵਾਟ ਬਿਜਲੀ ਐਡ ਕਰਨੀ ਹੈ । (ਤਾੜੀਆਂ) ਅਸੀਂ ਅਗੇ ਵੀ ਜੋ ਪਲਾਨਿੰਗ ਕਰ ਰਹੇ ਹਾਂ ਉਸ ਵਿਚ ਚਾਹੇ ਬਠਿੰਡਾ ਦਾ ਥਰਮਲ ਪਲਾਂਟ ਹੈ, ਰੋਪੜ ਦਾ ਪਲਾਂਟ ਹੈ, ਥੀਨ ਡੈਮ ਹੈ, ਮੁਕੇਰੀਆਂ ਦਾ ਹਾਈਡਲ ਪ੍ਰਾਜੈਕਟ ਹੈ ਤਾਂਕਿ ਪੰਜਾਬ ਨੂੰ 2446 ਮੈਗਾਵਾਟ ਬਿਜਲੀ ਹੋਰ ਆ ਜਾਵੇ । ਮੈਂ ਇਥੇ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਹਿਮਾਚਲ ਨਾਲ ਐਗਰੀਮੈਂਟ ਕਰਨ ਲੱਗੇ ਤਾਂ ਮੈਂ ਕਿਹਾ ਕਿ ਝੁੰਗੇ ਵਿਚ ਵੀ ਕੁਝ ਲੈ ਲਿਆ ਜਾਵੇ । ਇਕ ਉਨ੍ਹਾਂ ਦਾ ਪ੍ਰਾਜੈਕਟ ਚਮੇਰਾ ਹੈ । ਉਸ ਬਾਰੇ ਵੀ ਉਨ੍ਹਾਂ ਨੇ ਐਗਰੀਮੈਂਟ ਵਿਚ ਲਿਖ ਲਿਆ ਹੈ ਕਿ ਜਦੋਂ ਉਹ ਬਣ ਜਾਵੇਗਾ ਤਾਂ ਉਸ

ਦੇ ਵਿਚ ਵੀ ਪੰਜਾਬ ਨੂੰ ਹਿੱਸੇਦਾਰ ਬਣਾਵਾਂਗੇ । (ਤਾੜੀਆਂ) ਸਾਡੀ ਚੀਫ ਮਨਿਸਟਰਜ਼ ਦੀ ਜਦੋਂ ਪ੍ਰਾਈਮ ਮਨਿਸਟਰ ਨਾਲ ਮੀਟਿੰਗ ਹੋਈ ਸੀ ਤਾਂ ਉਦੋਂ ਵੀ ਮੈਂ ਸੁਜੈਸਟ ਕੀਤਾ ਸੀ ਕਿ ਜੇ ਉਥੇ ਡੈਮ ਬਣ ਜਾਵੇ ਤਾਂ ਹਿੰਦੁਸਤਾਨ ਨੂੰ ਬਹੁਤ ਭਾਰੀ ਪਾਵਰ ਮਿਲ ਸਕਦੀ ਹੈ । ਅਸੀਂ ਕਿਹਾ ਕਿ ਤੁਸੀਂ ਹਿਮਾਚਲ ਨੂੰ ਰਾਇਲਿਟੀ ਦੇ ਦਿਓ, ਉਸ ਦੀ ਬਿਜਲੀ ਵੇਚ ਦਿਓ । ਇਸ ਨਾਲ ਬਹੁਤ ਫਾਇਦਾ ਹੋਵੇਗਾ । ਅਨਰਜੀ ਮਨਿਸਟਰ ਦੀ ਚੇਅਰਮੈਨਸ਼ਿਪ ਵਿਚ ਚੀਫ ਮਨਿਸਟਰਜ਼ ਦੀ ਮੀਟਿੰਗ ਹੋਈ ਸੀ ।

**ਸ੍ਰੀ ਸਪੀਕਰ**: ਸੀ. ਐਮ. ਸਾਹਿਬ, ਤੁਸੀਂ ਕਿੰਨਾ ਸਮਾਂ ਹੋਰ ਲਵੋਗੇ ?

ਮੁੱਖ ਮੰਤਰੀ: ਮੈਂ ਹਾਲਾਂ ਬੋਲਣਾ ਹੈ ।

---

## EXTENSION OF TIME OF THE SITTING

**Mr. Speaker** : Is it the pleasure of the House that the time of the sitting of the House be extended by half an hour ?

(Voices : Yes, Yes.)

The time of the sitting of the House is extended upto 2.00.P.M.

---

## DISCUSSION ON GOVERNOR'S ADDRESS (*Resumption*)

ਮੁੱਖ ਮੰਤਰੀ: ਸਪੀਕਰ ਸਾਹਿਬ, ਮੈਂ ਬਿਜਲੀ ਦੀ ਗੱਲ ਕਰ ਰਿਹਾ ਸੀ । ਮੈਂ ਚਾਹੁੰਦਾ ਹਾਂ ਕਿ ਹਰੀਜਨ ਭਰਾਵਾਂ ਨੂੰ ਬਿਜਲੀ ਮਿਲੇ । ਜਦ ਮੈਨੂੰ ਕੁਝ ਹਰੀਜਨ ਭਰਾ ਮਿਲੇ ਤਾਂ ਮੇਰੇ ਪੁੱਛਣ ਤੇ ਕਿ ਤੁਹਾਨੂੰ ਬਿਜਲੀ ਕਿਉਂ ਨਹੀਂ ਮਿਲਦੀ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਦੀ ਸਿਕਿਉਰਿਟੀ ਜ਼ਿਆਦਾ ਹੈ । ਮੈਂ ਉਸੇ ਵੇਲੇ ਹੀ ਕਹਿ ਦਿਤਾ ਕਿ ਸਿਕਿਉਰਿਟੀ 20 ਰੁਪਏ ਮੀਟਰ ਦੀ ਜਿਹੜੀ ਸੀ ਉਹ ਘਟਾਕੇ 2 ਰੁਪਏ ਕਰ ਦਿਤੀ ਜਾਵੇ । (ਤਾੜੀਆਂ) ਇਸੇ ਤਰ੍ਹਾਂ ਕੰਜ਼ੰਪਸ਼ਨ ਦੀ ਸਿਕਿਉਰਿਟੀ 20 ਰੁਪਏ ਤੋਂ 10 ਰੁਪਏ ਕਰ ਦਿਤੀ ਜਾਵੇ ਅਤੇ ਇਹ ਕੀਤੀ ਹੈ । (ਤਾੜੀਆਂ) ਮੈਂ ਅਫਸਰਾਂ ਨੂੰ ਕਿਹਾ ਹੈ ਕਿ ਅਗਰ ਕੋਈ ਵੀ ਹਰੀਜਨ ਇੰਡਸਟਰੀ ਲਾਉਣਾ ਚਾਹੇ ਤਾਂ ਉਸ ਨੂੰ ਪਰਾਇਰਿਟੀ ਬੇਸਿਜ਼ ਤੇ ਇੰਡਸਟਰੀਅਲ ਕੁਨੈਕਸ਼ਨ ਦਿਤੇ ਜਾਣ ਅਤੇ ਡੋਮੈਸਟਿਕ ਕੁਨੈਕਸ਼ਨ ਵਾਸਤੇ ਵੀ ਉਨ੍ਹਾਂ ਨੂੰ ਪਰਾਇਰਿਟੀ ਦਿਤੀ ਜਾਵੇ ਤਾਕਿ ਉਨ੍ਹਾਂ ਗਰੀਬ ਲੋਕਾਂ ਦਾ ਵੀ ਕੁਝ ਫਾਇਦਾ ਹੋ ਸਕੇ ।

ਐਜੂਕੇਸ਼ਨ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਮੇਂ ਵਿਚ ਕਿੰਨੇ ਸਕੂਲ ਅੱਪਗਰੇਡ ਹੋਏ । 1972-73 ਵਿਚ 25 ਸਕੂਲ ਅੱਪਗਰੇਡ ਹੋਏ । 1973-74 ਵਿਚ ਵੀ 25 ਸਕੂਲ ਅੱਪਗਰੇਡ ਹੋਏ ਅਤੇ 1974-75 ਵਿਚ ਵੀ 25 ਸਕੂਲ ਅੱਪਗਰੇਡ ਹੋਏ । ਇਸ ਤਰ੍ਹਾਂ ਤਿੰਨ ਸਾਲਾਂ ਵਿਚ 25-25 ਸਕੂਲ ਹੀ ਅੱਪਗਰੇਡ ਹੋਏ। ਫਿਰ 1975-76 ਵਿਚ 50 ਸਕੂਲ ਅੱਪਗਰੇਡ ਹੋਏ ਅਤੇ 1976-77 ਵਿਚ 100 ਸਕੂਲ ਅੱਪਗਰੇਡ ਹੋਏ। ਇਨ੍ਹਾਂ ਨੇ 5 ਸਾਲਾਂ ਵਿਚ 225 ਸਕੂਲ ਅੱਪਗਰੇਡ ਕੀਤੇ ਸਨ । ਅਸੀਂ ਪਹਿਲੇ ਸਾਲ ਕੀ ਕੀਤਾ ਹੈ? ਜਿਥੇ ਇਨ੍ਹਾਂ ਨੇ ਪਹਿਲੇ ਤਿੰਨ ਸਾਲਾਂ ਵਿਚ ਆਪਣੇ ਰਾਜ ਵਿਚ 25-25 ਸਕੂਲ ਖੋਲ੍ਹੇ ਅਤੇ ਫ਼ਿਰ ਇਕ ਸਾਲ ਵਿਚ 50 ਅਤੇ ਇਕ ਸਾਲ ਵਿਚ 75 ਸਕਲ ਖੋਲ੍ਹੇ ਉਥੇ ਅਸੀਂ ਆਉਂਦੇ ਹੀ ਪਿਛਲੇ ਸਾਲ ਯਾਨੀ ਪਹਿਲੇ ਸਾਲ 150 ਕਰ ਦਿੱਤੇ ਅਤੇ ਐਤਕੀ 178 ਕਰ ਦਿੱਤੇ । ਸਪੀਕਰ ਸਾਹਿਬ, ਇਨ੍ਹਾਂ ਨੇ 5 ਸਾਲਾਂ ਦੇ ਵਿਚ ਪੰਜਾਬ ਦੇ ਬੱਚਿਆਂ ਦੇ ਪੜ੍ਹਨ ਵਾਸਤੇ 225 ਸਕੂਲ ਬਣਾਏ ਅਤੇ ਅਸੀਂ 2 ਸਾਲਾਂ ਵਿਚ ਹੀ 228 ਸਕੂਲ ਕਰ ਦਿੱਤੇ ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਇਕ ਕ੍ਰਿਟਿਸਿਜ਼ਮ ਸਾਡੇ ਸਾਥੀਆਂ ਵਲੋਂ ਇਥੇ ਆਇਆ । ਬੱਗਾ ਸਾਹਿਬ ਨੇ ਵੀ ਬੋਲਦੇ ਹੋਏ ਕਿਹਾ ਅਤੇ ਹੋਰ ਕਈ ਸਾਥੀਆਂ ਨੇ ਵੀ ਇਸ ਗਲ ਦਾ ਜ਼ਿਕਰ ਕੀਤਾ । ਕਈ ਵਾਰੀ ਕੁਦਰਤੀ ਇਮੋਸ਼ਨ ਵਿਚ ਬੰਦਾ ਆ ਜਾਂਦਾ ਹੈ ਜਦੋਂ ਕੋਈ ਚੀਜ਼ ਇਕ ਦਮ ਸਾਹਮਣੇ ਆ ਜਾਵੇ ਇਹ ਕੁਦਰਤੀ ਚੀਜ਼ ਹੈ ਕਿ ਰੀਐਕਸ਼ਨ ਹੁੰਦਾ ਹੈ । ਪਰ ਸਪੀਕਰ ਸਾਹਿਬ, ਮੈਂ ਇਨ੍ਹਾਂ ਮਾਡਲ ਸਕੂਲਾਂ ਦੇ ਬਾਰੇ, ਕੁਆਲਟੀ ਸਕੂਲਾਂ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੂਲ ਸਾਨੂੰ ਕਿਉਂ ਬਣਾਉਣੇ ਪਏ । ਅੱਜ ਤੋਂ ਕੁਝ ਸਾਲ ਪਹਿਲਾਂ ਐਜੂਕੇਸ਼ਨ ਦਾ ਜਿਹੜਾ ਸਟੈਂਡਰਡ ਸੀ ਉਹ ਡੀਕਰੀਜ਼ ਹੁੰਦਾ ਗਿਆ, ਐਜੂਕੇਸ਼ਨ ਦਾ ਮਿਆਰ ਗਿਰਦਾ ਗਿਆ । ਮੈਂ ਫੈਕਟਸ ਦੇ ਆਧਾਰ ਤੇ ਗਲ ਕਰਦਾ ਹਾਂ । ਕੋਈ ਸਮਾਂ ਸੀ ਜਦੋਂ ਕੋਈ ਕਮਪੀਟੀਟਿਵ ਐਗਜ਼ਾਮ ਹੁੰਦਾ ਸੀ, ਆਈ. ਏ. ਐਸ. ਜਾਂ ਆਈ. ਪੀ. ਐਸ. ਦਾ ਤਾਂ ਉਦੋਂ 24% ਲੋਕ ਉਸ ਕੰਪੀਟੀਸ਼ਨ ਵਿਚ ਪੰਜਾਬ ਦੇ ਆ ਜਾਂਦੇ ਸੀ । ਪਰ ਇਸ ਤੋਂ ਬਾਦ ਡੀਕਰੀਜ਼ ਹੁੰਦਾ ਗਿਆ ਨੰਬਰ ਅਤੇ ਇਹ ਨੰਬਰ ਘੱਟ ਕੇ 3% ਤੇ ਆ ਗਿਆ । ਮੈਂ ਨਹੀਂ ਕਹਿ ਸਕਦਾ ਕਿ ਇਸ ਦੀ ਅਸਲ ਪੋਜ਼ੀਸ਼ਨ ਕੀ ਸੀ, ਐਗਜ਼ੈਕਟ ਪੋਜ਼ੀਸ਼ਨ ਤਾਂ ਮੈਂ ਦੱਸ ਨਹੀਂ ਸਕਦਾ ਕਿ ਕੀ ਕਾਰਨ ਸੀ ਪਰ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਅੱਜ ਦਾ ਯੁਗ ਕੰਪੀਟੀਸ਼ਨ ਦਾ ਯੁਗ ਹੈ । ਇਹ ਨਹੀਂ ਕਿਸੇ ਨੇ ਵੇਖਣਾ ਕਿ ਇਹ ਪੜ੍ਹਿਆ ਕਿਥੋਂ ਦਾ ਹੈ । ਜਦੋਂ ਵੀ ਕੋਈ ਕੰਪੀਟੀਸ਼ਨ ਵਿਚ ਬੈਠਦਾ ਹੈ ਭਾਵੇਂ ਉਹ ਕਿਸੇ ਮਾਡਲ ਸਕੂਲ ਦਾ ਪੜ੍ਹਿਆ ਹੋਵੇ ਤੇ ਭਾਵੇਂ ਉਹ ਕਿਸੇ ਸਕੂਲ ਦਾ ਪੜ੍ਹਿਆ ਹੋਵੇ ਅੱਜ ਜਿਹੜੇ ਮੁਕਾਬਲੇ ਵਿਚ ਕਾਬਲ ਹਨ ਉਹ ਹੀ ਅਗੇ ਆ ਸਕਦੇ ਹਨ । ਇਸ ਲਈ, ਸਪੀਕਰ ਸਾਹਿਬ, ਮੈਂ ਫੈਸਲਾ ਕੀਤਾ ਹੈ ਕਿ ਪਿੰਡਾਂ ਦੇ ਵਿਚ ਆਦਰਸ਼ ਸਕੂਲ, ਕੁਆਲਿਟੀ ਦੇ ਸਕੂਲ ਖੋਲ੍ਹੇ ਜਾਣ । ਇਹ ਨਹੀਂ ਕਿ ਉਥੇ ਕੋਈ ਅਰਿਸਟੋਕਰੇਸੀ ਹੈ ਜਾਂ ਕੀ ਹੈ ਪਰ ਆਮ ਤੌਰ ਤੇ ਤੁਸੀਂ ਦੇਖਿਆ ਹੋਵੇਗਾ ਕਿ ਕਿਸੇ ਸਕੂਲ ਵਿਚ ਬਿਲਡਿੰਗ ਦੀ ਕਮੀ ਹੈ, ਕਿਸੇ ਸਕੂਲ ਵਿਚ ਸਟਾਫ਼ ਦੀ ਕਮੀ ਹੈ, ਕਈ ਸਕੂਲਾਂ ਵਿਚ ਬਿਲਡਿੰਗ ਬਿਲਕੁਲ ਹੈ ਹੀ ਨਹੀਂ । ਕੰਡੀ ਦੇ ਏਰੀਏ ਵਿਚ ਬਗੈਰ ਬਿਲਡਿੰਗ ਤੋਂ ਬਚੇ ਸਕੂਲਾਂ ਵਿਚ ਪੜ੍ਹਦੇ ਹਨ । ਅਸੀਂ ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਸਕੂਲਾਂ ਵਾਸਤੇ ਜਿੰਨੀ ਬਿਲਡਿੰਗ ਚਾਹੀਦੀ ਹੈ, ਜਿੰਨਾ ਇਕੁਇਪਮੈਂਟ ਚਾਹੀਦਾ ਹੈ, ਜਿੰਨੀ ਲੈਬਾਰਟਰੀ ਚਾਹੀਦੀ ਹੈ, ਜਿੰਨੀ ਲਾਇਬਰੇਰੀ ਚਾਹੀਦੀ ਹੈ ਜਾਂ ਹੋਰ ਕੁਝ ਚਾਹੀਦਾ ਹੈ ਉਹ ਇਨ੍ਹਾਂ ਸਾਰੇ ਮਾਡਲ ਸਕੂਲਾਂ ਨੂੰ ਚੀਜ਼ਾਂ ਦਿੱਤੀਆਂ ਜਾਣ । ਇਸ ਦੇ ਨਾਲ ਹੀ ਸਟਾਫ਼ ਵੀ ਜਿਹੜਾ ਹੈ ਉਹ ਚੰਗਾ ਲਾਇਆ ਜਾਵੇ । ਇਸ ਦੇ ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਬੱਚੇ ਜਿਹੜੇ ਇਨ੍ਹਾਂ ਸਕੂਲਾਂ ਵਿਚ ਪੜ੍ਹਨੇ ਹਨ ਉਹ ਗਰੀਬਾਂ ਦੇ ਬੱਚੇ ਹੀ ਪੜ੍ਹਨੇ ਹਨ । ਅਮੀਰਾਂ ਦੇ ਬੱਚੇ ਕਿਸੇ ਦੇ ਸਨਾਵਰ ਸਕੂਲ ਵਿਚ ਪੜ੍ਹਦੇ ਹਨ ਅਤੇ ਕਿਸੇ ਦੇ ਦੇਹਰਾਦੂਨ ਸਕੂਲ ਵਿਚ ਪੜ੍ਹਦੇ ਹਨ ਅਤੇ ਕਿਸੇ ਦੇ ਦਿੱਲੀ ਵਿਚ ਪੜ੍ਹਦੇ ਹਨ ਪਰ ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਗਰੀਬਾਂ ਦੇ ਬੱਚਿਆਂ ਨੂੰ ਉਹੀ ਤਾਲੀਮ ਦਿੱਤੀ ਜਾਵੇ ਜਿਹੜੇ ਕਿਸੇ ਅਮੀਰ ਦੇ ਬੱਚੇ ਦੇਹਰਾਦੂਨ ਜਾਂ ਸਨਾਵਰ ਵਿਚ ਤਾਲੀਮ ਲੈਂਦੇ ਹਨ । ਜੇ ਇਹ ਕੋਈ ਮਾੜੀ ਗੱਲ ਹੈ ਤਾਂ ਫਿਰ ਮੈਂ ਮੰਨ ਲੈਂਦਾ ਹਾਂ ਪਰ ਸਪੀਕਰ ਸਾਹਿਬ, ਇਹ ਕੋਈ ਮਾੜੀ ਗਲ ਨਹੀਂ । ਅਸੀਂ ਪੰਜਾਬ ਦੇ ਸਾਰੇ ਪਿੰਡਾਂ ਦੇ ਬੱਚਿਆਂ ਨੂੰ ਮਾਡਲ ਐਜੂਕੇਸ਼ਨ ਦੇਣਾ ਚਾਹੁੰਦੇ ਹਾਂ । (ਥੰਪਿੰਗ) ਇਹ ਸਾਡਾ ਪਹਿਲਾ ਸਟੈਪ ਹੈ । ਇਸ ਦੇ ਵਿਚ ਹਾਊਸ ਦੇ ਮੈਂਬਰ ਸਾਹਿਬਾਨ, ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਸਾਡਾ ਸਹਿਯੋਗ ਦੇਣ ਤਾਂਕਿ ਅਸੀਂ ਪੰਜਾਬ ਨੂੰ ਚੰਗੀ ਐਜੂਕੇਸ਼ਨ ਦੇ ਸਕੀਏ । ਜੇ ਅਸੀਂ ਪੰਜਾਬ ਦੇ ਲੋਕਾਂ ਨੂੰ ਚੰਗੀ ਐਜੂਕੇਸ਼ਨ ਨਹੀਂ ਦੇ ਸਕਾਂਗੇ ਤਾਂ ਅਸੀਂ ਪੰਜਾਬ ਨੂੰ ਕਿਸ ਤਰ੍ਹਾਂ ਉੱਚਾ ਲੈ ਜਾ ਸਕਦੇ ਹਾਂ । ਸਾਡੇ ਪੰਜਾਬ ਦੇ ਬਚੇ ਜ਼ਿਆਦਾ ਤਾਦਾਦ ਵਿਚ ਕੰਪੀਟੀਸ਼ਨ ਵਿਚ ਆਉਣੇ ਚਾਹੀਦੇ ਹਨ । ਇਸੇ ਤਰ੍ਹਾਂ ਸਪੀਕਰ ਸਾਹਿਬ, ਪੰਜਾਬ ਦੇ ਵਿਚ ਅਨੰਦਪੁਰ ਸਾਹਿਬ ਵਿਚ ਦਸ਼ਮੇਸ਼ ਅਕਾਡਮੀ ਖੋਲ੍ਹੀ ਗਈ ਹੈ । ਇਹ ਹਿੰਦੁਸਤਾਨ ਵਿਚ ਹੀ ਨਹੀਂ ਮੈਂ ਤਾਂ ਕਹਿੰਦਾ ਹਾਂ ਕਿ ਵਰਲਡ ਵਿਚ ਪਹਿਲੀ ਅਕਾਡਮੀ ਹੋਵੇਗੀ, ਪਹਿਲਾ ਇੰਸਟੀਚਿਊਸ਼ਨ ਹੋਵੇਗਾ ਜਿਥੇ ਗਰੀਬ ਫੌਜੀਆਂ ਦੇ ਬੱਚਿਆਂ ਨੂੰ, ਹਵਾਲਦਾਰ ਦੇ ਬੱਚਿਆਂ ਨੂੰ, ਸਿਪਾਹੀ ਦੇ ਬਚਿਆਂ ਨੂੰ ਮੁਫ਼ਤ ਤਾਲੀਮ ਦਿਤੀ ਜਾਵਗੀ ।

ਆਮ ਹਜ਼ਾਰ ਰੁਪਿਆ ਮਹੀਨਾ ਖਰਚ ਕੇ ਐਸੀ ਤਾਲੀਮ ਨਹੀਂ ਦਿੱਤੀ ਜਾ ਸਕਦੀ ਜਿਥੇ ਇਸ ਅਕੈਡਮੀ ਵਿਚ ਇਨ੍ਹਾਂ ਬਚਿਆਂ ਨੂੰ ਮੁਫਤ ਤਾਲੀਮ ਦਿੱਤੀ ਜਾਵੇਗੀ । ਇਹ ਤਾਂ ਅਰਜ਼ ਐਜੂਕੇਸ਼ਨ ਦੇ ਸਿਲਸਲੇ ਵਿਚ ਸੀ ।

ਹੁਣ, ਸਪੀਕਰ ਸਾਹਿਬ, ਮੈਂ ਸਰਪਲੱਸ ਇਵੈਕੁਈ ਲੈਂਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਜਿਥੋਂ ਤਕ ਸਰਪਲੱਸ ਇਵੈਕੁਈ ਲੈਂਡ ਦਾ ਸਵਾਲ ਹੈ ਇਸ ਤੋਂ ਪਹਿਲਾਂ ਨਾ ਪੰਜਾਬ ਦੀ ਸਰਕਾਰ ਨੇ ਅਤੇ ਨਾ ਹੀ ਸੈਂਟਰ ਦੀ ਸਰਕਾਰ ਨੇ ਇਸ ਨੂੰ ਹੱਲ ਕਰਨ ਦੀ ਕੋਸ਼ਿਸ਼ ਕੀਤੀ । ਇਹ ਨਹੀਂ ਕਰ ਸਕੇ ਕਿ ਇਹ ਸਰਪਲੱਸ ਲੈਂਡ ਜਿਹੜੀ ਹੈ ਇਹੀ ਵੰਡ ਦੇਈਏ ਜਿਸ ਨਾਲ ਗਰੀਬ ਆਦਮੀ ਦਾ ਬੜਾ ਨੁਕਸਾਨ ਹੋਇਆ ਹੈ । ਇਨ੍ਹਾਂ ਨੇ ਕਿਸੇ ਨੂੰ ਕੋਈ ਮਾਲਕੀ ਅਧਿਕਾਰ ਨਹੀਂ ਦਿੱਤੇ । ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਕਿ ਜਦੋਂ ਤਕ ਕਿਸੇ ਕੋਲ ਕੋਈ ਮਲਕੀਅਤ ਨਾ ਹੋਵੇ ਉਸ ਨੂੰ ਟਿਊਬਵੈਲ ਕੁਨੈਕਸ਼ਨ ਨਹੀਂ ਮਿਲ ਸਕਦਾ, ਨਾ ਕੋਈ ਕਰਜ਼ਾ ਮਿਲ ਸਕਦਾ ਹੈ ਬੈਂਕ ਤੋਂ । ਇਸ ਲਈ, ਸਪੀਕਰ ਸਾਹਿਬ, ਅਸੀਂ ਸਰਪਲੱਸ ਲੈਂਡ ਜਿਹੜੀ ਹੈ ਉਹ ਸਾਰੀ ਦੇਣ ਦਾ ਫੈਸਲਾ ਕਰ ਦਿੱਤਾ ਹੈ । ਇਸ ਦੇ ਨਾਲ 15 ਸਾਲ ਤੋਂ 20 ਸਾਲ ਤੋਂ ਜਿਹੜੇ ਸਾਡੇ ਗਰੀਬ ਕਿਸਾਨ ਖੇਤੀ ਕਰਨ ਵਾਲੇ ਹਨ ਉਨ੍ਹਾਂ ਨੂੰ ਫਾਇਦਾ ਹੋਵੇਗਾ । ਬੜੀ ਛੇਤੀ ਹੀ, 2 ਮਹੀਨੇ ਵਿਚ ਹੀ ,ਮੈਂ ਤਾਂ ਕਹਿੰਦਾ ਹਾਂ ਕਿ 1 ਮਹੀਨੇ ਵਿਚ ਹੀ ਜਾਂ 2 ਮਹੀਨੇ ਵਿਚ ਹੀ ਮਲਕੀਅਤ ਦੇ ਹੱਕ ਦਿੱਤੇ ਜਾਣ ।

**ਸਰਦਾਰ ਲਛਮਣ ਸਿੰਘ** : 5 ਏਕੜ ਘੱਟ ਹਨ, ਜ਼ਿਆਦਾ ਕਰ ਦਿਓ ?

**ਇਕ ਆਵਾਜ਼**: 5 ਸਟੈਂਡਰਡ ਏਕੜ ਕਰ ਦਿਓ ?

ਸ੍ਰੀ **ਸਪੀਕਰ**: ਤੁਸੀਂ ਬਾਦ ਵਿਚ ਗੱਲ ਕਰ ਲੈਣਾ ।

**ਮੁੱਖ** ਮੰਤਰੀ: ਸਪੀਕਰ ਸਾਹਿਬ, ਸੀ. ਪੀ. ਐਮ. ਦੇ ਲੀਡਰ ਸਾਹਿਬ ਨੇ ਕਿਹਾ ਸੀ ਕਿ ਅਰਜ਼ੀਆਂ ਦੀ ਤਾਰੀਖ ਵਧਾ ਦਿੱਤੀ ਜਾਵੇ । ਉਹ ਮੈਂ ਪਹਿਲਾਂ ਹੀ ਤਾਰੀਖ਼ ਵਧਾ ਦਿੱਤੀ ਹੈ । ਇਕ ਮਹੀਨਾ ਹੋਰ ਕਰ ਦਿੱਤਾ ਹੈ ਤਾਂ ਕਿ ਜਿਨ੍ਹਾਂ ਨੇ ਅਰਜ਼ੀਆਂ ਨਹੀਂ ਦਿੱਤੀਆਂ ਉਹ ਦੇ ਸਕਣ ।

ਫਿਰ, ਸਪੀਕਰ ਸਾਹਿਬ, ਗਿਰਦਾਵਰੀਆਂ ਦੇ ਮੁਤੱਲਕ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਅਜ ਐਫ. ਸੀ.ਆਰ. ਨੂੰ ਸੱਦਿਆ ਸੀ ਕਿ ਇਸ ਦਾ ਕੋਈ ਹੱਲ ਕੱਢੋ, ਗਿਰਦਾਵਰੀਆਂ ਵਿਚ ਕੁਰੈਕਸ਼ਨ ਕਰਾਉਣ ਵਾਸਤੇ ਜੇ ਕੋਈ ਜ਼ਰੂਰਤ ਹੈ ਤਾਂ ਉਸ ਦਾ ਵੀ ਕੋਈ ਹੱਲ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਸਾਡੇ ਸੂਬੇ ਵਿਚ ਬਹੁਤ ਫਲੱਡ ਆਏ ਅਤੇ ਉਸ ਦੇ ਨਾਲ ਸਾਡੇ ਸੂਬੇ ਦਾ ਬਹੁਤ ਨੁਕਸਾਨ ਹੋਇਆ ਪਰ ਇਹ ਪਹਿਲੀ ਦਫਾ ਹੀ ਇਸ ਤਰ੍ਹਾਂ ਹੋਇਆ ਹੈ ਕਿ ਪੰਜਾਬ ਦੇ ਕਿਸਾਨ ਨੂੰ, ਗਰੀਬ ਮਜ਼ਦੂਰ ਨੂੰ ਜਿਹੜਾ ਨੁਕਸਾਨ ਹੋਇਆ ਹੈ ਉਸ ਦੀ ਉਸ ਨੂੰ ਕਮਪੈਨਸੇਸ਼ਨ ਮਿਲੀ ਹੈ । ਕਦੇ ਵੀ ਇਸ ਤਰ੍ਹਾਂ ਕਮਪੈਨਸੇਸ਼ਨ ਨਹੀਂ ਸੀ ਮਿਲੀ । ਸਾਡੇ ਸਾਹਮਣੇ ਐਕਸ ਆਰ. ਐਮ. ਸਾਹਿਬ ਬੈਠੇ ਹਨ ਇਹ ਦੱਸ ਦੇਣ ਕਿ ਕਦੇ ਇਸ ਤਰ੍ਹਾਂ ਕਮਪੈਨਸੇਸ਼ਨ ਮਿਲੀ ਹੈ । ਸਪੀਕਰ ਸਾਹਿਬ, ਇਹ ਪਹਿਲੀ ਦਫ਼ਾ ਹੈ ਜਦ ਅਸੀਂ ਪੰਜਾਬ ਦੇ ਕਿਸਾਨ ਨੂੰ, ਗਰੀਬ ਮਜ਼ਦੂਰ ਨੂੰ ਕਮਪੈਨਸੇਸ਼ਨ ਦਿੱਤੀ ਹੈ । ਜੇ ਕਿਸੇ ਦਾ ਘਰ ਢਹਿ ਗਿਆ ਹੈ ਤਾਂ ਉਸ ਦੇ ਵਾਸਤੇ ਵੀ ਪਹਿਲੇ ਨਾਲੋਂ ਅਸੀਂ ਡਬਲ ਰੇਟ ਕਰ ਦਿੱਤਾ ਹੈ ਤਾਂ ਕਿ ਉਸ ਵਿਚਾਰੇ ਨੂੰ ਕੋਈ ਤਕਲੀਫ ਨਾ ਹੋਵੇ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੈਲਥ ਡਿਪਾਰਟਮੈਂਟ ਦੀ ਗਲ ਹੈ । ਜਦੋਂ ਅਸੀਂ ਆਏ ਤਾਂ ਉਸ ਵੇਲੇ ਸਾਰੇ ਪੰਜਾਬ ਵਿਚ 516 ਡਿਸਪੈਂਸਰੀਆਂ ਸਨ । ਤੁਸੀਂ ਹਿਸਾਬ ਲਾਓ ਕਿ ਇਨ੍ਹਾਂ ਨੇ (ਵਿਰੋਧੀ

[ਮੁੱਖ ਮੰਤਰੀ]

ਪਾਰਟੀ ਵਲ ਇਸ਼ਾਰਾ) ਕਿਤਨੀਆਂ ਥੋੜ੍ਹੀਆਂ ਡਿਸਪੈਂਸਰੀਆਂ ਪੰਜਾਬ ਦੇ ਲੋਕਾਂ ਨੂੰ ਦਿਤੀਆਂ । ਜਿਹੜੀਆਂ ਡਿਸਪੈਂਸਰੀਆਂ ਹਨ ਵੀ ਉਹ ਵੀ ਕਾਂਗਰਸੀ ਡਿਸਪੈਂਸਰੀਆਂ । ਕਿਧਰੇ ਪੱਟੀ ਨਹੀਂ ਹੈ ਅਤੇ ਜੇ ਪੱਟੀ ਹੈ ਤਾਂ ਦਵਾਈ ਨਹੀਂ ਅਤੇ ਜੇ ਦਵਾਈ ਹੈ ਤਾਂ ਡਾਕਟਰ ਹੈ ਨਹੀਂ। ਅਸੀਂ ਆਉਂਦੇ ਹੀ ਪੰਜਾਬ ਵਿਚ 2 ਸਾਲਾਂ ਵਿਚ 330 ਡਿਸਪੈਂਸਰੀਆਂ ਖੋਲ੍ਹ ਦਿੱਤੀਆਂ । ਫਿਰ ਇਕ ਮਲਟੀਪ੍ਰਪਜ਼ ਹੈਲਥ ਸਕੀਮ ਸ਼ੁਰੂ ਕੀਤੀ ਹੈ । ਪਹਿਲਾਂ ਇਹ 2 ਡਿਸਟ੍ਰਿਕਟਸ ਵਿਚ ਸ਼ੁਰੂ ਕੀਤੀ ਸੀ ਔਰ ਹੁਣ 5 ਡਿਸਟ੍ਰਿਕਟਸ ਵਿਚ ਕਰ ਦਿੱਤੀ ਹੈ ਅਤੇ ਉਮੀਦ ਹੈ ਕਿ ਅਗਲੇ ਸਾਲ ਸਾਰੇ ਪੰਜਾਬ ਵਿਚ ਮਲਟੀਪ੍ਰਪਜ਼ ਹੈਲਥ ਸਕੀਮ ਲਾਗੂ ਹੋ ਜਾਵੇਗੀ । ਇਸ ਸਕੀਮ ਦਾ ਮਨੋਰਥ ਹੈ 5 ਹਜ਼ਾਰ ਦੀ ਆਬਾਦੀ ਪਿਛੇ ਇਕ ਲੇਡੀ ਹੈਲਥ ਵਰਕਰ, ਇਕ ਮੇਲ-ਹੈਲਥ ਵਰਕਰ ਹੋਵੇਗਾ ਔਰ ਮੇਰਾ ਖਿਆਲ ਹੈ ਕਿ ਇਹ ਇੰਡੀਆ ਵਿਚ ਪਹਿਲੀ ਸਟੇਟ ਹੋਵੇਗੀ ਜਿਥੇ 5 ਹਜ਼ਾਰ ਦੀ ਆਬਾਦੀ ਪਿੱਛੇ ਲੋਕਾਂ ਦੀ ਸਹੂਲਤ ਲਈ ਇਤਨਾ ਸਟਾਫ਼ ਦਿੱਤਾ ਹੈ । ਫਿਰ, ਸਪੀਕਰ ਸਾਹਿਬ 25 ਬੈਡਡ ਹਸਪਤਾਲ ਲੈ ਲਓ, ਇਹ ਸਾਰੇ ਪੰਜਾਬ ਵਿਚ 7 ਹਸਪਤਾਲ ਸਨ । 30 ਸਾਲ ਦੇ ਇਨ੍ਹਾਂ ਦੇ ਰਾਜ ਵਿੱਚ 7 ਔਰ ਅਸੀਂ 2 ਸਾਲਾਂ ਵਿਚ 46 ਹੋਰ ਖੋਲ੍ਹ ਦਿੱਤੇ । ਜੇ ਹੁਣ ਵੀ ਇਨ੍ਹਾਂ ਨੂੰ ਕੋਈ ਚੀਜ਼ ਨਾ ਦਿੱਸੇ ਤਾਂ ਦਸੋ ਮੈਂ ਕੀ ਕਰ ਸਕਦਾ ਹਾਂ । ਜੇ ਕਿਧਰੇ ਇਹ ਅੱਖਾਂ ਖੋਲ੍ਹ ਕੇ ਦੇਖਣ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਕਿਧਰੇ 25 ਬੈਡਿਡ ਹਸਪਤਾਲ ਨਜ਼ਰ ਆ ਰਹੇ ਹਨ, ਕਿਧਰੇ ਖਾਲਾਂ ਪੱਕੀਆਂ ਹੋ ਰਹੀਆਂ ਹਨ, ਕਿਧਰੇ ਕੁਨੈਕਸ਼ਨ ਦਿੱਤੇ ਜਾ ਰਹੇ ਹਨ, ਕਿਧਰੇ ਕੀ ਕੰਮ ਹੋ ਰਿਹਾ ਹੈ ਅਤੇ ਕਿਧਰੇ ਕੀ ਕੰਮ ਹੋ ਰਿਹਾ ਹੈ । ਜੇ ਅਜੇ ਵੀ ਕੋਈ ਗੱਲ ਨਹੀਂ ਹੋ ਰਹੀ ਇਹ ਕਹਿੰਦੇ ਹਨ ਤਾਂ ਮੈਂ ਫਿਰ ਕੀ ਕਹਿ ਸਕਦਾ ਹਾਂ। ਮੈਡੀਕਲ ਕਾਲਜ ਦੀ ਗੱਲ ਲੈ ਲਓ । ਮੈਡੀਕਲ ਕਾਲਜ ਵਾਸਤੇ 5 ਕਰੋੜ ਰੁਪਿਆ ਦਿੱਤਾ ਹੈ । ਤੁਸੀਂ ਤਾਂ ਸਾਰਾ ਕੰਮ ਉਲਝਾ ਕੇ ਚਲੇ ਗਏ ਸੀ । ਅਸੀਂ ਆ ਕੇ 5 ਕਰੋੜ ਰੁਪਿਆ ਹੋਰ ਦੇ ਕੇ ਫਰੀਦਕੋਟ ਵਿਚ ਮੈਡੀਕਲ ਕਾਲਜ ਬਣਾਇਆ ਹੈ । (ਥੰਪਿੰਗ)

ਫਿਰ, ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਗਲ ਇਥੇ ਚਲੀ । ਵੈਸੇ ਤਾਂ ਕੁਦਰਤੀ ਗਲ ਹੈ ਕਿ ਹਰ ਗਲ ਤੇ ਕ੍ਰਿਟਿਸਿਜ਼ਮ ਹੁੰਦਾ ਹੈ ਲੇਕਿਨ ਅੱਜ ਹਾਲਾਤ ਇਹ ਹੈ ਕਿ ਅਸੀਂ ਜਿਹੜੀਆਂ ਕੁਮਿਟਮੈਂਟਸ ਹਾਊਸ ਵਿਚ ਇਥੇ ਕੀਤੀਆਂ ਸਨ ਉਹ ਅਸੀਂ ਸਾਰੀਆਂ ਪੂਰੀਆਂ ਕਰ ਦਿੱਤੀਆਂ ਹਨ ਜਾਂ ਪੂਰਾ ਕਰਨ ਦਾ ਯਤਨ ਕੀਤਾ ਹੈ। ਅਸੀਂ ਕਿਹਾ ਸੀ ਕਿ ਔਰਤਾਂ ਨੂੰ ਥਾਣੇ ਵਿਚ ਨਾ ਲਿਜਾਇਆ ਜਾਵੇ ਔਰਤ ਸਾਡੇ ਦੇਸ਼ ਦੀ ਇਜ਼ਤ ਹੈ, ਉਨ੍ਹਾਂ ਨੂੰ ਥਾਣਿਆਂ ਵਿਚ ਨਾ ਬੁਲਾਇਆ ਜਾਵੇ । ਜੇ ਕਿਸੇ ਫੈਮਿਲੀ ਮੈਂਬਰ ਦੀ ਗ੍ਰਿਫਤਾਰੀ ਕਰਨੀ ਹੈ ਤਾਂ ਔਰਤਾਂ ਨੂੰ ਹੈਰਾਸ ਨਾ ਕੀਤਾ ਜਾਵੇ। ਜੇ ਕੋਈ ਔਰਤ ਮੁਲਜ਼ਮ ਹੋਵੇ ਜਾਂ ਔਰਤ ਤੋਂ ਕੋਈ ਗਲ ਬਾਤ ਪੁੱਛਣੀ ਹੈ ਤਾਂ ਨਾਲ ਬਾਕਾਇਦਾ ਲੇਡੀ ਪੁਲਿਸ ਆਵੇ । ਇਹ ਹੋ ਸਕਦਾ ਹੈ ਕਿ ਕੋਈ ਇਕ ਜਾਂ ਦੋ ਇੰਸੀਡੈਂਟਸ ਐਸੀਆਂ ਹੋਈਆਂ ਹੋਣ ਜਿਸ ਦੇ ਵਿਚ ਕਿਸੇ ਨੂੰ ਕੋਈ ਹੈਰਾਸਮੈਂਟ ਹੋਈ ਹੋਵੇ ਪਰ ਇਸ ਦੇ ਨਾਲ ਵਾ ਵਰੋਲਾ ਨਹੀਂ ਹੋਣਾ ਚਾਹੀਦਾ । ਮੈਂ ਸਾਰੇ ਅੰਕੜੇ ਮੰਗਵਾਏ ਹਨ ਅਤੇ ਕਿਧਰੇ ਇਕ ਦੋ ਜਗ੍ਹਾ ਤੇ ਗਲਤ ਗਲ ਕੀਤੀ ਗਈ ਹੈ ਉਥੇ ਅਸੀਂ ਸਖ਼ਤ ਐਕਸ਼ਨ ਲਏ ਹਨ । ਕੁਝ ਅਫਸਰਾਂ ਤੇ ਡੀਪਾਰਟਮੈਂਟਲ ਐਕਸ਼ਨ ਸ਼ੁਰੂ ਕਰ ਦਿੱਤਾ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਅਸੀਂ ਲੇਡੀ ਪੁਲਿਸ ਦੀ ਫੋਰਸ ਦੀ ਤਾਦਾਦ ਵੀ ਵਧਾ ਦਿੱਤੀ ਹੈ ਤਾਂਕਿ ਔਰਤਾਂ ਨੂੰ ਹੈਂਡਲ ਕਰਨ ਵਾਸਤੇ ਕੋਈ ਦਿੱਕਤ ਨਾ ਆਵੇ । (ਵਿਘਨ) ਇਕ ਅਸੀਂ ,ਸਪੀਕਰ ਸਾਹਿਬ, ਜੁਵੇਨਾਈਲਜ਼ ਬਿਊਰੋ ਵੀ ਬਣਾਇਆ ਹੈ ਤਾਂਕਿ ਜਿਹੜੇ ਛੋਟੇ ਬੱਚੇ ਜੁਰਮ ਕਰਦੇ ਹਨ ਉਨ੍ਹਾਂ ਨੂੰ ਜੁਰਮ ਕਰਨ ਤੋਂ ਬਚਾਇਆ ਜਾ ਸਕੇ । ਪਹਿਲਾਂ ਸਪੀਕਰ ਸਾਹਿਬ, ਪੁਲਿਸ ਵਿਚ ਟਰੇਨਿੰਗ ਦਾ ਕੋਈ ਪ੍ਰਬੰਧ ਨਹੀਂ ਸੀ । ਇਹ ਪਹਿਲੀ ਦਫ਼ਾ ਹੈ ਜਦੋਂ ਅਸੀਂ ਪੁਲਿਸ ਨੂੰ ਟਰੇਨਿੰਗ ਦਿੱਤੀ ਹੈ । ਅਸੀਂ 2 ਹਜ਼ਾਰ ਕੰਸਟੇਬਲਾਂ ਨੂੰ ਲੱਡਾ ਕੋਠੀ ਵਿਖੇ ਟਰੇਨਿੰਗ ਦੇਣ ਦਾ ਬੰਦੋਬਸਤ ਕੀਤਾ ਹੈ । ਅਸੀਂ ਇਹ ਵੀ ਚਾਹੁੰਦੇ ਹਾਂ ਕਿ ਪੁਲਿਸ ਫੋਰਸ

ਵਿਚ ਕਾਂਸਟੇਬਲ ਜਿਹੜਾ ਹੈ ਉਸ ਦੀ ਪੋਜ਼ੀਸ਼ਨ ਜ਼ਿਆਦਾ ਸਟਰੈਂਗਥਨ ਕੀਤੀ ਜਾਏ । ਉਹ ਕੋਈ ਬਹੁਤ ਜ਼ਿਆਦਾ ਨਹੀਂ ਹਨ ਸਿਰਫ਼ 26,27 ਹਜ਼ਾਰ ਦੇ ਕਰੀਬ ਹਨ । ਅਸੀਂ ਚਾਹੁੰਦੇ ਹਾਂ ਕਿ ਉਸ ਦੀ ਜ਼ਿਆਦਾ ਰਿਸਪੌਂਸੀਬਿਲਿਟੀ ਹੋਵੇ । ਇਸ ਦੇ ਲਈ ਇਹ ਕਰ ਦਿਤਾ ਹੈ ਕਿ ਜਿਹੜਾ ਦਸਵੀਂ ਪਾਸ ਹੈ ਕਾਂਸਟੇਬਲ ਉਹ ਮਾਈਨਰ ਜੁਰਮਾਂ ਦੀ ਇਨਕੁਆਇਰੀ ਕਰੇ । ਪੁਲੀਸ ਵਾਲਿਆਂ ਦੀ ਐਜੂਕੇਸ਼ਨ ਦਾ ਪ੍ਰਬੰਧ ਕਰ ਰਹੇ ਹਾਂ । ਜੋ ਮਿਡਲ ਪਾਸ ਹੈ ਉਸ ਦੀ ਟਿਊਸ਼ਨ ਫ਼ੀਸ ਮਾਫ਼, ਅਤੇ ਕਿਤਾਬਾਂ ਮੁਫ਼ਤ ਦਿਤੀਆਂ ਜਾਣ ਤਾਂ ਕਿ ਉਹ ਪੁਲੀਸ ਵਿਚ ਰਹਿੰਦਾ ਹੋਇਆ ਤਾਲੀਮ ਪਾ ਲਵੇ ।

ਸਪੀਕਰ ਸਾਹਿਬ, ਜਿੰਨੇ ਵੀ ਜੁਰਮ ਹਨ, ਹਰ ਸੁਸਾਇਟੀ ਵਿਚ ਹੁੰਦੇ ਹਨ, ਭਾਵੇਂ ਮਰਡਰ ਦੇ ਲੈ ਲਵੋ ਤੇ ਭਾਵੇਂ ਦੂਜੇ । ਮੈਨੂੰ ਦਸਦੇ ਹੋਏ ਬਹੁਤ ਖੁਸ਼ੀ ਹੁੰਦੀ ਹੈ ਕਿ ਉਨ੍ਹਾਂ ਸਭ ਵਿਚ ਬਹੁਤ ਵੱਡੀ ਰਿਡਕਸ਼ਨ ਹੋਈ ਹੈ । ਸਪੀਕਰ ਸਾਹਿਬ, 1976 ਵਿਚ 3720 ਕੇਸਿਜ਼ ਇਨਵੈਸਟੀਗੇਸ਼ਨ ਦੇ ਪੈਂਡਿੰਗ ਸਨ ਔਰ ਹੁਣ 1570 ਰਹਿ ਗਏ ਹਨ ਬਾਕੀ ਸਾਰੇ ਹੋ ਗਏ ਹਨ । ਐਫੀਸ਼ੈਂਸੀ ਦਾ ਇਸ ਤੋਂ ਪਤਾ ਲਗਦਾ ਹੈ । ਫਿਰ ਅਗੇ ਸਪੀਕਰ ਸਾਹਿਬ, ਜੁਰਮ ਟਰੇਸਡ ਲੈ ਲਵੋ । ਮੈਂ ਕਹਿੰਦਾ ਹਾਂ ਕਿ ਮਰਡਰ 1974 ਵਿਚ 83% ਟਰੇਸ ਹੋਏ ਸਨ ਔਰ 1975 ਵਿਚ 81% ਔਰ ਫਿਰ 88% ਅਤੇ ਇਸ ਵਾਰ 92.3% ਟਰੇਸ ਕੀਤੇ । ਇਸ ਤਰ੍ਹਾਂ ਹੀ ਬਾਕੀ ਸਾਰੇ ਜੁਰਮਾਂ ਦੀ ਪੋਜ਼ੀਸ਼ਨ ਹੈ । ਭਾਵੇਂ ਰਿਕਵਰੀ ਆਫ਼ ਪ੍ਰਾਪਰਟੀ ਦੀ ਟਰੇਸ ਹੈ ਭਾਵੇਂ ਕੁਝ ਹੋਰ ਹੈ ਉਸ ਦੀ ਟਰੇਸ ਜਿਹੜੀ ਹੈ ਪੂਰੀ ਹੋ ਰਹੀ ਹੈ । ਅੱਜ ਮੈਂ ਇਹ ਨਹੀਂ ਕਹਿੰਦਾ ਕਿ ਰਾਮ ਰਾਜ ਆ ਗਿਆ ਹੈ, ਪਰ ਉਧਰ ਚਲ ਪਏ ਹਾਂ ਹੌਲੀ ਹੌਲੀ ਸਭ ਕੁਝ ਹੁੰਦਾ ਹੈ । ਹੁਣ ਇਹ ਕਹਿ ਦਿਤਾ ਹੈ ਕਿ ਹਰ ਮਹੀਨੇ ਐਸ. ਪੀ. ਦੋ ਦਫ਼ਾ ਹਰ ਥਾਣੇ ਵਿਚ ਜਾਵੇ ਅਤੇ ਲੋਕਾਂ ਨਾਲ ਗੱਲ ਕਰੇ ਅਤੇ ਉਨ੍ਹਾਂ ਦੇ ਨਾਲ ਬੈਠ ਕੇ ਇਕ ਦੂਜੇ ਨੂੰ ਸਮਝਣ ਦੀ ਕੋਸ਼ਿਸ਼ ਕਰਨ । ਇਸੇ ਤਰ੍ਹਾਂ ਹੀ ਡੀ. ਆਈ. ਜੀ. ਨੂੰ ਹਰ ਮਹੀਨੇ ਇਕ ਦਫ਼ਾ ਥਾਣੇ ਵਿਚ ਜਾਣਾ ਪਏਗਾ ਤਾਂ ਕਿ ਲੋਕਾਂ ਦੇ ਔਰ ਪੁਲਿਸ ਦੇ ਰਿਲੇਸ਼ਨਜ਼ ਠੀਕ ਤਰ੍ਹਾਂ ਰਹਿਣ । ਸਾਡੇ ਹਰੀਜਨ ਵੀਰ ਹਨ ਉਨ੍ਹਾਂ ਦੇ ਨਾਲ ਕਈ ਵਾਰੀ ਕੋਈ ਜ਼ਿਆਦਤੀ ਹੋ ਜਾਂਦੀ ਹੈ ਜਾਂ ਕੋਈ ਵਾਰਦਾਤ ਹੋ ਜਾਂਦੀ ਹੈ, ਪੰਜਾਬ ਇਕ ਐਸਾ ਸੂਬਾ ਹੈ ਇਹ ਗੁਰੂਆਂ ਅਤੇ ਰਿਸ਼ੀਆਂ ਦੀ ਧਰਤੀ ਹੈ । ਸਾਰੇ ਇਕ ਹਾਂ ਪਰ ਫਿਰ ਵੀ ਹਾਲਾਤ ਮੁਤਾਬਕ ਸੱਭ ਕੁਝ ਚਲਦਾ ਹੈ, ਉਥੇ ਇਕ ਡੀ. ਐਸ. ਪੀ. ਔਰ ਇਕ ਪੀ. ਸੀ. ਐਸ. ਅਫ਼ਸਰ ਜਾਵੇ ਉਸ ਦਾ ਹਲ ਤਲਾਸ਼ ਕਰੇ । ਕਾਂਗਰਸ (ਆਈ) ਦੀ ਐਜੀਟੇਸ਼ਨ ਦੇ ਸਿਲਸਿਲੇ ਵਿਚ ਚੌਧਰੀ ਸਾਹਿਬ ਨੇ ਤੋਰ ਤੋਰੀ ਅਤੇ ਹੋਰਨਾਂ ਵੀ ਤੋਰੀ । ਠੀਕ ਹੈ ਡੈਮੋਕਰੇਸੀ ਵਿਚ ਹਰ ਇਕ ਨੂੰ ਹੱਕ ਹੈ ਆਪਣੀ ਆਵਾਜ਼ ਪ੍ਰਗਟ ਕਰਨ ਦਾ । ਮੈਂ ਕਹਿੰਦਾ ਹਾਂ ਕਿ ਜੇਕਰ ਦੇਸ਼ ਔਰ ਸੂਬੇ ਦੀ ਤਰੱਕੀ ਚਾਹੁੰਦੇ ਹੋ ਤਾਂ ਵਾਇਲੈਂਸ ਤੋਂ ਗੁਰੇਜ ਕਰਨਾ ਚਾਹੀਦਾ ਹੈ । ਅਕਾਲੀ ਪਾਰਟੀ ਦੀ ਹਿਸਟਰੀ ਵਿਚ ਬਹੁਤ ਐਜੀਟੇਸ਼ਨਜ਼ ਹੋਏ । ਮੈਂ ਕਹਿੰਦਾ ਹਾਂ ਕਿ ਇਹ ਪਾਰਟੀ ਤਾਂ ਐਜੀਟੇਸ਼ਨਾਂ ਵਿਚ ਪੈਦਾ ਹੋਈ । ਦੇਸ਼ ਦੀ ਖ਼ਾਤਰ ਐਜੀਟੇਸ਼ਨਾਂ ਕੀਤੀਆਂ, ਸੂਬੇ ਦੀ ਖਾਤਰ ਐਜੀਟੇਸ਼ਨਾਂ ਕੀਤੀਆਂ, ਵਡੀਆਂ ਵਡੀਆਂ ਪ੍ਰੋਵੋਕੇਸ਼ਨਾਂ ਹੋਈਆਂ ਪਰ ਕੋਈ ਮਿਸਾਲ ਨਹੀਂ ਮਿਲਦੀ ਕਿ ਕਿਸੇ ਅਕਾਲੀ ਵਰਕਰ ਨੇ ਕੋਈ ਐਸੀ ਵਾਇਲੈਂਸ ਵਾਲੀ ਗਲ ਕੀਤੀ ਹੋਵੇ । ਇਕ ਬੜਾ ਜ਼ਿਮੇਦਾਰ ਸ਼ਖ਼ਸ ਕਚੈਹਰੀ ਵਿਚ ਜਾ ਕੇ ਡੀ. ਸੀ. ਬਣ ਗਿਆ । ਕੋਈ ਚੀਫ਼ ਮਨਿਸਟਰ ਬਣ ਬੈਠਾ । ਮੈਨੂੰ ਹੁਕਮ ਕਰਦੇ ਮੈਂ ਕਹਿੰਦਾ ਆ ਕਾਕਾ ਕੁਰਸੀ ਤੇ ਬੈਠ ਚਾਹ ਵੀ ਆਉਂਦੀ ਹੈ । ਇਸ ਤਰ੍ਹਾਂ ਨਹੀਂ ਕਿ ਸ਼ੀਸ਼ੇ ਤੋੜ ਕੇ ਸਾਰੇ ਪਾਸੇ ਟੈਲੀਫ਼ੋਨ ਕਰ ਦਿਤਾ ਮੈਂ ਚੀਫ਼ ਮਨਿਸਟਰ ਬਣ ਗਿਆ ਹਾਂ । ਇਸ ਤਰ੍ਹਾਂ ਚੀਫ਼ ਮਨਿਸਟਰੀ ਨਹੀਂ ਮਿਲਦੀ, ਚੀਫ਼ ਮਨਿਸਟਰੀ ਤਾਂ ਜਨਤਾ ਦਿੰਦੀ ਹੈ । ਇਹ ਡਲੇ ਮਾਰਨ ਨਾਲ ਨਹੀਂ ਮਿਲਦੀ । ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਸਭ ਕੁਝ ਬਰਦਾਸ਼ਤ ਕਰ ਸਕਦੀ ਹੈ ਪਰ ਵਾਇਲੈਂਸ ਬਰਦਾਸ਼ਤ ਨਹੀਂ ਕਰ ਸਕਦੀ । ਸਪੀਕਰ ਸਾਹਿਬ, ਪਹਿਲੀ ਦਫ਼ਾ ਇਹ ਪੁਲੀਸ ਹੈ ਜਿਸ ਦੇ ਕਾਂਸਟੇਬਲ ਕੋਲ ਵੀ ਉਹੀ ਯੂਨੀਫ਼ਾਰਮ ਅਤੇ ਆਈ.ਜੀ. ਕੋਲ ਵੀ ਉਹੀ ਹੈ । ਸਾਡੀ ਡਿਸਿਪਲਿੰਡ ਪੁਲੀਸ ਹੈ । ਅਗਰ ਉਹ

[ਮੁੱਖ ਮੰਤਰੀ]

ਆਵਾਜ਼ ਨਹੀਂ ਉਠਾਉਂਦੀ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਨੂੰ ਅਸੀਂ ਸਹੂਲਤਾਂ ਨਾ ਦੇਈਏ। ਪੁਲੀਸ ਹਾਊਸਿੰਗ ਦੀ ਬੜੀ ਵੱਡੀ ਪ੍ਰਾਬਲਮ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ 1947 ਤੋਂ 77 ਤਕ, ਮੈਂ 5 ਸਾਲ ਨਹੀਂ ਲੈਂਦਾ ਇਕਠਾ ਸਮਾਂ ਲੈ ਲੈਂਦਾ ਹਾਂ, ਸਿਰਫ਼ 5 ਕਰੋੜ ਰੁਪਏ ਇਨ੍ਹਾਂ ਨੇ ਪੁਲੀਸ ਹਾਊਸਿੰਗ ਤੇ ਖਰਚੇ ਔਰ ਅਗਲੇ ਜਿਹੜੇ 5 ਸਾਲ ਹਨ ਉਨ੍ਹਾਂ ਵਿਚ ਅਸੀਂ 27 ਕਰੋੜ ਰੁਪਏ ਖਰਚ ਕਰਨੇ ਹਨ। ਇਸ ਤੋਂ ਇਲਾਵਾ ਥਾਣਿਆਂ ਦੀਆਂ ਬਿਲਡਿੰਗਾਂ ਨਹੀਂ ਸਨ ਉਨ੍ਹਾਂ ਦੇ ਲਈ 50 ਲਖ ਰੁਪਏ ਰਖੇ ਹਨ। ਕਈ ਵਾਰੀ ਪੁਲੀਸ ਵਾਲੇ ਡਿਊਟੀ ਤੇ ਮਰ ਜਾਂਦੇ ਹਨ। ਉਨ੍ਹਾਂ ਲਈ ਐਕਸ ਗਰੇਸ਼ੀਆ ਗਰਾਂਟ 5 ਹਜ਼ਾਰ ਰੁਪਏ ਮੀਨੀਮੱਮ ਦਿਤੀ ਜਾਂਦੀ ਸੀ ਲੇਕਿਨ ਉਹ ਰਕਮ ਅਸੀਂ 20 ਹਜ਼ਾਰ ਮੀਨੀਮੱਮ ਕਰ ਦਿਤੀ ਹੈ। ਮਰਨ ਵਾਲੇ ਦੇ ਪਰੀਵਾਰ ਨੂੰ ਚਾਹੇ ਉਸ ਦੀ ਦੋ ਸਾਲ ਦੀ ਹੀ ਸਰਵਿਸ ਕਿਉਂ ਨਾ ਹੋਵੇ 200/—ਰੁਪਏ ਮਹੀਨਾ ਦਿਤਾ ਜਾਵੇਗਾ। ਇਸ ਤੋਂ ਅੱਗੇ ਕੁਝ ਮੇਰੇ ਸਾਥੀ ਮਹਿਸੂਸ ਕਰਦੇ ਹੋਣਗੇ ਕਿ ਜਿਹੜੇ ਪੁਲੀਟੀਕਲ ਕੇਸਿਜ਼ ਹਨ ਜਾਂ ਵਿਜੀਲੈਂਸ ਵਾਲੇ ਹਨ ਜਾਂ ਦੂਜੇ ਹਨ ਉਨ੍ਹਾਂ ਨਾਲ ਸਾਫ਼ਟ ਪੈਡਲਿੰਗ ਹੁੰਦੀ ਹੈ। ਅਸੀਂ ਸਾਫ਼ਟ ਪੈਡਲਿੰਗ ਵੀ ਨਹੀਂ ਕਰਨੀ ਅਤੇ ਹਸ਼ਿੰਗ ਵੀ ਨਹੀਂ ਕਰਨਾ ਚਾਹੁੰਦੇ। ਹੁਣ ਤਕ 36 ਕੇਸਿਜ਼ ਅਗੇਂਸਟ ਐਕਸ-ਮਨਿਸਟਰਜ਼ ਪਰੀਪੇਅਰ ਕੀਤੇ ਗਏ। 31 ਚਲਾਨ ਕੋਰਟ ਵਿਚ ਭੇਜ ਦਿਤੇ ਹਨ ਅਤੇ ਬਾਕੀ ਦੇ ਜਿਹੜੇ 5 ਰਹਿੰਦੇ ਹਨ ਉਹ ਵੀ 15 ਦਿਨਾਂ ਦੇ ਅੰਦਰ ਅੰਦਰ ਭੇਜ ਦਿਆਂਗੇ। ਇਸੇ ਤਰ੍ਹਾਂ 161 ਕੇਸਿਜ਼ ਸਨ ਗੌਰਮੈਂਟ ਸਰਵੈਂਟਸ ਦੇ ਖਿਲਾਫ਼ ਉਹ ਵੀ ਕੋਰਟ ਵਿਚ ਚਲੇ ਜਾ ਰਹੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਵਿਚ ਗਜ਼ਟਿਡ ਅਫ਼ਸਰਾਂ ਦੇ ਜ਼ਿਆਦਾ ਕੇਸ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਵਿਜੀਲੈਂਸ ਜਿਹੜੀ ਹੈ ਉਹ ਸਿਰਫ਼ ਗਜ਼ਟਿਡ ਅਫ਼ਸਰਾਂ ਦੇ ਜਿਹੜੇ ਕੇਸ ਹਨ ਉਹ ਤਿਆਰ ਕਰੇ ਬਾਕੀ ਦੇ ਕੇਸ ਡਿਪਾਰਟਮੈਂਟ ਆਪ ਕਰੇ।

ਇਸੇ ਤਰ੍ਹਾਂ ਪੰਚਾਇਤਾਂ ਦਾ ਬੜਾ ਅੱਛਾ ਕੰਮ ਹੋਇਆ ਹੈ। ਬੜੀ ਨੁਕਤਾ ਚੀਨੀ ਹੋਈ ਜਦੋਂ ਐਕਟ ਬਣਾਉਣ ਲਗੇ ਸੀ। ਬੜਾ ਰੌਲਾ ਪਿਆ ਕਿ ਇਸ ਤਰ੍ਹਾਂ ਹਰੀਜਨ ਨਹੀਂ ਆਉਣਗੇ ਔਰਤਾਂ ਨਹੀਂ ਆ ਸਕਣਗੀਆਂ। ਮੈਂ ਦਸਦਾ ਹਾਂ ਕਿ ਇਨ੍ਹਾਂ ਚੋਣਾਂ ਵਿਚ 1185 ਸਰਪੰਚ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਚੁਣੇ ਗਏ ਜਦ ਕਿ ਇਨ੍ਹਾਂ ਦੇ ਵਲੋ 456 ਸਨ ਔਰ ਐਤਕੀ 194 ਲੇਡੀਜ਼ ਸਰਪੰਚ ਚੁਣੀਆਂ ਗਈਆਂ ਜਦ ਕਿ ਇਨ੍ਹਾਂ ਦੇ ਸਮੇਂ 32 ਚੁਣੀਆਂ ਗਈਆਂ ਸਨ, ਇਹ ਬਹੁਤ ਵੱਡੀ ਕਾਮਯਾਬੀ ਹੈ।

ਇਸ ਤੋਂ ਅੱਗੇ ਇਕ ਬਹੁਤ ਵਿਸ਼ਾਲ ਸਕੀਮ ਹੈ ਜਿਹੜੀ ਇੰਟੈਗਰੇਟਿਡ ਰੂਰਲ ਡਿਵੈਲਪਮੈਂਟ ਸਕੀਮ ਚਾਲੂ ਕੀਤੀ ਹੈ। ਕਿਤੇ ਥੋਹੜੀ ਬਹੁਤ ਕਮੀ ਹੋ ਜਾਂਦੀ ਹੈ ਕਿਤੇ ਸਿਲੈਕਸ਼ਨ ਵਿਚ ਜਾਂ ਕੰਮ ਵਿਚ ਵੀ ਹੋ ਸਕਦੀ ਹੈ ਅਗਰ 5,7 ਪਿੰਡ ਗਲਤ ਹੋਣਗੇ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਸਕੀਮ ਹੀ ਮਾੜੀ ਹੈ। ਇਹ ਪੰਜਾਬ ਦੀ ਤਰੱਕੀ ਦੀ ਮਜ਼ਬੂਤ ਨੀਂਹ ਹੈ। ਇਸ ਦਾ ਅਸਲ ਭਾਵ ਇਹ ਹੈ ਕਿ ਲੋਕਾਂ ਨੂੰ ਐਮਪਲਾਇਮੈਂਟ ਦਿੱਤੀ ਜਾਏਗੀ ਔਰ ਅਨਐਮਪਲਾਇਮੈਂਟ ਤੋਂ ਬਚਾਇਆ ਜਾਏਗਾ ਪੰਜਾਬ ਵਿਚ ਪ੍ਰੋਡਕਸ਼ਨ ਇਨਕਰੀਜ਼ ਕੀਤੀ ਜਾਏਗੀ। ਰੂਰਲ ਇੰਡਸਟਰੀ ਸਾਰੀ ਨੂੰ ਬਹਾਲ ਕੀਤਾ ਜਾਏਗਾ ਤਾਂ ਪੰਜਾਬ ਦੇ ਪਿੰਡਾਂ ਵਿਚ ਇਕ ਇੰਡਸਟਰੀਲਾਈਜ਼ੇਸ਼ਨ ਹੋ ਜਾਏ। ਇਸ ਦਾ ਨਤੀਜਾ ਇਹ ਨਿਕਲਿਆ ਕਿ ਪੰਜਾਬ ਦੇ ਵਿਚ ਸਾਰੀ ਪ੍ਰੋਡਕਸ਼ਨ 4.6% ਵਧੀ ਹੈ। ਐਗਰੀਕਲਚਰ ਤਾਂ ਸਮੁੱਚੇ ਤੌਰ ਤੇ 14% ਵਧੀ ਹੈ। ਆਈ. ਆਰ. ਡੀ. ਪੀ. ਜਿਥੇ ਲਾਗੂ ਹੋਏ ਹਨ ਉਨ੍ਹਾਂ ਪਿੰਡਾਂ ਦੀ ਪ੍ਰੋਡਕਸ਼ਨ ਵਿਚ ਸਾਢੇ ਤਿੰਨ ਗੁਣਾਂ ਫਰਕ ਪੈ ਗਿਆ ਹੈ। ਫਰਟੇਲਾਈਜ਼ਰ ਦੀ ਕਨਜ਼ੰਪਸ਼ਨ ਜਿਹੜੀ ਉਥੇ 34% ਸੀ ਉਹ ਵਧ ਕੇ 95% ਹੋ ਗਈ ਹੈ। ਸੀਡ ਯੂਜ਼ ਵਿਚ ਵਧੇ ਹਨ। ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਵੱਡੀ ਸਕੀਮ ਹੈ। ਅਸੀਂ

ਤਾਂ ਇਸ ਤੋਂ ਵੀ ਅੱਗੇ ਜਾ ਰਹੇ ਹਾਂ । ਅਸੀਂ ਬਲਾਕਾਂ ਦੀ ਪਲੈਨਿੰਗ ਕਰਨ ਲਗੇ ਹਾਂ । ਹਰ ਬਲਾਕ ਵਿਚ ਗਜ਼ਟਿਡ ਅਫ਼ਸਰ ਹੋਵੇਗਾ ; ਭਾਵੇਂ ਬੀ. ਡੀ. ਓ. ਵਿਚੋਂ ਹੋਵੇ, ਪੀ. ਸੀ. ਐਸ. ਹੋਵੇ ਜਾਂ ਆਈ.ਏ.ਐਸ. ਹੋਵੇ । ਅੱਗੇ ਕੋਈ ਖੇਤਾਂ ਵਾਲਾ ਹੈ, ਕੋਈ ਬਲਾਕ ਵਾਲਾ ਹੈ ਕੋਈ ਸੜਕਾਂ ਵਾਲਾ ਹੈ ਕੋਈ ਹੋਰ ਹੈ । ਹੁਣ ਸਾਰੀ ਇੰਟੈਗਰੇਟਿਡ ਡਿਵੈਲਪਮੈਂਟ ਕਰਕੇ ਇਕ ਹੀ ਆਦਮੀ ਜ਼ਿੰਮੇਵਾਰ ਹੋਵੇਗਾ ਹਰ ਇਕ ਚੀਜ਼ ਦਾ। ਅਸੀਂ ਤਿੰਨ ਬਲਾਕ ਯੂਨੀਵਰਸਿਟੀ ਨੂੰ ਦੇ ਦਿੱਤੇ ਹਨ ਅਤੇ ਡਿਪਾਰਟਮੈਂਟ ਨੂੰ ਕਹਿ ਦਿਤਾ ਕਿ ਇਸ ਨੂੰ ਉਚੇਚੇ ਤਰੀਕੇ ਨਾਲ ਉੱਚਾ ਲਿਜਾਣਾ ਹੈ ।

ਸਪੀਕਰ ਸਾਹਿਬ, ਪ੍ਰਾਈਸਿਜ਼ ਦੀ ਵੀ ਗੱਲ ਆਈ ਹੈ । ਠੀਕ ਹੈ ਕ੍ਰਿਟੇਸਿਜ਼ਮ ਹੁੰਦਾ ਹੈ । ਇਥੇ ਸਰਦਾਰ ਹਰਭਜਨ ਸਿੰਘ ਦੇ ਮਹਿਕਮੇਂ ਦੇ ਬਾਰੇ ਵੀ ਗੱਲ ਕੀਤੀ ਗਈ ਹੈ । ਪਰ ਸਾਡੀ ਜਿਹੜੀ ਸਕੀਮ ਹੈ ਇਸਦੇ ਰਿਜ਼ਲਟ ਕੀ ਨਿਕਲੇ ਹਨ । ਅਸੀਂ ਇਸ ਸਕੀਮ ਅਧੀਨ ਲੋਕਾਂ ਨੂੰ ਸਬਸਿਡਾਇਜ਼ਡ ਰੇਟ ਤੇ ਦਾਲਾਂ, ਘਿਓ ਅਤੇ ਆਟਾ ਦਿੱਤਾ ਹੈ । ਇਹ ਸਟੇਟਮੈਂਟ ਦੇ ਦੇਣੀ ਕਿ ਇਤਨਾ ਘਾਟਾ ਪੈ ਗਿਆ ਹੈ, ਇਹ ਠੀਕ ਨਹੀਂ । ਇਸਦੇ ਰਿਜ਼ਲਟ ਕੀ ਨਿਕਲੇ ਹਨ, ਇਹ ਵੇਖਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ ਵਿੱਚ 11% ਪ੍ਰਾਈਸ ਇੰਡੈਕਸ 1971-72 ਤੋਂ 1975-76 ਤੱਕ ਇਨਕਰੀਜ਼ ਹੋਇਆ ਪਰ ਸਾਡੇ ਇਸ ਦੋ ਸਾਲ ਦੇ ਅਰਸੇ ਦੇ ਦੌਰਾਨ 1.3% ਪ੍ਰਾਈਸ ਇੰਡੈਕਸ ਇਨਕਰੀਜ਼ ਹੋਇਆ ਹੈ । ਇਸ ਸਮੇਂ ਦੌਰਾਨ ਹਿੰਦੁਸਤਾਨ ਵਿੱਚ ਤਾਂ ਇਹ 4% ਇਨਕਰੀਜ਼ ਹੋਇਆ ਹੈ । ਇਹ ਕਿਸ ਚੀਜ਼ ਦਾ ਇਫੈਕਟ ਹੈ। ਇਹ ਸਰਦਾਰ ਹਰਭਜਨ ਸਿੰਘ ਦੇ ਮਹਿਕਮੇ ਦੀ ਸਕੀਮ ਕਾਰਣ ਇਫੈਕਟ ਪਿਆ ਹੈ । ਇਸ ਸਕੀਮ ਅਧੀਨ ਲੋਕਾਂ ਨੂੰ ਸਸਤੇ ਰੇਟ ਤੇ ਦਾਲਾਂ, ਘਿਓ ਅਤੇ ਆਟਾ ਮਿਲਿਆ ਹੈ । (ਤਾੜੀਆਂ)

ਸਪੀਕਰ ਸਾਹਿਬ, ਸਾਡੇ ਜਿਹੜੇ ਇਹ ਸਾਹਮਣੇ ਬੈਠੇ ਵੀਰ ਹਨ ਇਹ ਮੌਕੇ ਦੀ ਭਾਲ ਵਿਚ ਰਹਿੰਦੇ ਹਨ ਕਿ ਕਦ ਕਮੀ ਹੋਵੇ ਅਤੇ ਰੌਲਾ ਪਵੇ । ਠੀਕ ਹੈ ਡੀਜ਼ਲ ਦੀ ਸ਼ਾਰਟੇਜ ਆਈ ਸੀ । ਬਜਾਏ ਇਸਦੇ ਕਿ ਇਹ ਸਾਨੂੰ ਕੁਆਪਰੇਸ਼ਨ ਦੇਂਦੇ, ਇਨ੍ਹਾਂ ਨੂੰ ਇਹੋ ਜਿਹੀ ਕਮੀ ਤੇ ਖੁਸ਼ੀ ਹੁੰਦੀ ਹੈ। ਇਹ ਡੀਜ਼ਲ ਦੀ ਸ਼ਾਰਟੇਜ ਇਸ ਕਾਰਣ ਹੋਈ । ਬੰਬਈ ਦੇ ਡਾਕ ਵਰਕਰਜ਼ ਦੀ ਸਟਰਾਈਕ ਹੋਈ, ਫਿਰ ਬਰੂਨੀ ਆਇਲ ਰਿਫਾਇਨਰੀ ਵਿੱਚ ਵੀ ਸਟਰਾਈਕ ਹੋ ਗਈ । ਈਰਾਨ ਤੋਂ ਵੀ ਤੇਲ ਆਉਣਾ ਬੰਦ ਹੋ ਗਿਆ । ਪਰ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਸਦਨ ਦੇ ਮੈਂਬਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਭਾਵੇਂ ਇਹ ਸ਼ਾਰਟੇਜ ਵਾਲਾ ਸਾਲ ਸੀ ਪਰ ਇਸ ਦੇ ਵਿੱਚ ਅਸੀਂ ਨਵੰਬਰ ਤੋਂ ਫਰਵਰੀ ਤਕ ਦੋ ਲੱਖ, ਨੌਂ ਹਜ਼ਾਰ ਛੇ ਸੌ ਸੱਠ ਕਿਲੋ ਲਿਟਰ ਡੀਜ਼ਲ ਪੰਜਾਬ ਵਿਚ ਲਿਆ ਕੇ ਦਿੱਤਾ ਹੈ। ਪਿਛਲੇ ਸਾਲ ਇਸ ਕਾਰਸ-ਪੌਂਡਿੰਗ ਪੀਰੀਅਡ ਵਿੱਚ 1,27,594 ਕਿਲੋ ਲਿਟਰ ਡੀਜ਼ਲ ਆਇਆ ਸੀ । ਠੀਕ ਹੈ ਇਹ ਜਿਹੜੀ ਇਨਕਰੀਜ਼ ਹੋਈ ਹੈ ਇਹ 10.5% ਹੋਈ ਹੈ । ਪੰਜਾਬ ਇਕ ਐਸਾ ਸੂਬਾ ਹੈ ਜਿਸ ਦੇ ਵਿੱਚ ਬਿਜਲੀ, ਡੀਜ਼ਲ ਅਤੇ ਫਰਟੇਲਾਈਜ਼ਰ ਦੀ ਕਨਜ਼ਮਪਸ਼ਨ ਬਹੁੱਤ ਜ਼ਿਆਦਾ ਹੁੰਦੀ ਹੈ । ਠੀਕ ਹੈ ਡਿਮਾਂਡ ਵਿੱਚ 20% ਵਾਧਾ ਹੋਇਆ ਹੈ। ਹੁਣ ਅਸੀਂ ਇਹ ਇੰਤਜ਼ਾਮ ਵੀ ਕਰਨਾ ਚਾਹੁੰਦੇ ਹਾਂ । ਸਾਡੀ ਇਥੇ ਇਹ ਸਟੋਰੇਜ ਕਰਨ ਦੀ ਕਪੈਸਿਟੀ 31,000 ਕਿਲੋ ਲਿਟਰ ਦੀ ਹੈ। ਮੈਂ ਪੈਟਰੋਲੀਅਮ ਮਨਿਸਟਰ ਨੂੰ ਮਿਲ ਕੇ ਆਇਆ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਕੋਸ਼ਿਸ਼ ਕੀਤੀ ਜਾਵੇਗੀ ਕਿ ਇਥੇ ਸਟੋਰੇਜ ਕਪੈਸਿਟੀ 80,000 ਕਿਲੋ ਲਿਟਰ ਦੀ ਬਣ ਜਾਵੇ । ਜਲੰਧਰ ਕੋਲ ਜ਼ਮੀਨ ਵੀ ਅਕੁਆਇਰ ਕਰ ਲਈ ਹੈ ਤਾਕਿ ਮਥਰਾ ਰਿਫਾਇਨਰੀ ਦੀ ਪਾਈਪ ਲਾਈਨ ਤੋਂ ਡੀਜ਼ਲ ਇਥੇ ਲਿਆ ਕੇ ਸਟੋਰ ਕੀਤਾ ਜਾਵੇ ।

ਸਪੀਕਰ ਸਾਹਿਬ, ਇਸ ਸਰਕਾਰ ਨੇ ਸ਼ਡਿਊਲਡ ਕਾਸਟਸ ਅਤੇ ਗਰੀਬ ਲੋਕਾਂ ਨੂੰ ਉੱਚਾ ਚੁਕਣਾ ਹੈ । ਇਹ ਹਰ ਸਰਕਾਰ ਦਾ ਫਰਜ਼ ਹੈ । ਇਥੇ ਇਹ ਕਿਹਾ ਗਿਆ ਕਿ ਕਾਰਪੋਰੇਸ਼ਨ ਦੀ ਵਰਕਿੰਗ ਠੀਕ ਨਹੀਂ । ਇਹ ਠੀਕ ਹੈ ਕਿ ਕਿਤੇ ਵਰਕਿੰਗ ਵਿੱਚ ਮਾੜੀ ਮੋਟੀ ਕਮੀ ਆ ਸਕਦੀ ਹੈ । ਸਪੀਕਰ

[ਮੁੱਖ ਮੰਤਰੀ]

ਸਾਹਿਬ, ਇਹ ਕਾਰਪੋਰੇਸ਼ਨ ਵੀ ਅਕਾਲੀ ਪਾਰਟੀ ਦੀ ਸਰਕਾਰ ਨੇ ਚਲਾਈ ਸੀ। ਸਾਨੂੰ ਇਨ੍ਹਾਂ ਗਰੀਬਾਂ ਦੇ ਨਾਲ ਹਮਦਰਦੀ ਸੀ। ਅਸੀਂ ਚਾਹੁੰਦੇ ਹਾਂ ਕਿ ਹਰ ਗਰੀਬ ਵੀਰ ਨੂੰ ਉੱਚਾ ਚੁੱਕਿਆ ਜਾਵੇ। ਅਸੀਂ ਇਸ ਕਾਰਪੋਰੇਸ਼ਨ ਵਿਚ ਪੰਜ ਕਰੋੜ ਰੁਪਿਆ ਦੇਣਾ ਕੀਤਾ ਸੀ। ਅੱਜ ਮੈਨੂੰ ਇਹ ਅਨਾਊਂਸ ਕਰਨ ਵਿੱਚ ਖੁਸ਼ੀ ਹੋ ਰਹੀ ਹੈ ਕਿ ਆਉਣ ਵਾਲੇ ਸਾਲ ਵਿੱਚ ਇਸਦਾ ਕੈਪੀਟਲ 5 ਕਰੋੜ ਤੋਂ 10 ਕਰੋੜ ਰੁਪਏ ਕਰ ਦਿੱਤਾ ਜਾਵੇਗਾ। ਭਾਵੇਂ ਇਸ ਲਈ ਐਕਟ ਵਿੱਚ ਤਬਦੀਲੀ ਕਰਨੀ ਪਵੇਗੀ। ਪਿੰਡਾਂ ਦੇ ਵਿੱਚ ਹਰੀਜਨਾਂ ਨੂੰ ਪਲਾਟ ਦੇਣ ਦੀ ਸਕੀਮ ਸੀ। ਉਹ ਹੁਣ ਬੰਦ ਹੋ ਗਈ ਹੈ। ਮੈਂ ਅੱਜ ਸਵਾਲਾਂ ਦੇ ਜਵਾਬ ਵਿੱਚ ਕਿਹਾ ਸੀ ਕਿ ਇਹ ਸਕੀਮ ਫਿਰ ਸ਼ੁਰੂ ਕੀਤੀ ਜਾਵੇਗੀ ਅਤੇ ਜਿਨ੍ਹਾਂ ਪਿੰਡਾਂ ਵਿੱਚ ਹਰੀਜਨਾਂ ਨੂੰ ਫਰੀ ਪਲਾਟ ਨਹੀਂ ਮਿਲੇ ਉਥੇ ਅਸੀਂ ਪਲਾਟ ਦੇਵਾਂਗੇ। ਸ਼ਹਿਰਾਂ ਵਿੱਚ ਹਰੀਜਨਾਂ ਨੂੰ ਮੁਫਤ ਪਲਾਟ ਦੇਣ ਬਾਰੇ ਵੀ ਰੋਜ਼ ਅਖ਼ਬਾਰਾਂ ਵਿਚ ਆਉਂਦਾ ਹੈ। 4 ਤਾਰੀਖ ਨੂੰ ਮੈਂ ਵੀ ਜਲੰਧਰ ਪਲਾਟ ਵੰਡਣ ਵਾਸਤੇ ਜਾਣਾ ਹੈ। ਇਹ ਕਾਫੀ ਅੱਛੀ ਸਕੀਮ ਹੈ। ਅਸੀਂ ਚਾਹੁੰਦੇ ਹਾਂ ਕਿ ਆਉਣ ਵਾਲੇ ਸਾਲਾਂ ਵਿੱਚ ਚਾਹੇ ਸ਼ਹਿਰ ਹੋਵੇ ਜਾਂ ਪਿੰਡ ਹੋਵੇ, ਜਿਥੇ ਵੀ ਗਰੀਬ ਵਰਗ ਦਾ ਆਦਮੀ ਹੋਵੇਗਾ, ਉਸਨੂੰ ਰਹਿਣ ਵਾਸਤੇ ਜਗ੍ਹਾ ਦਿੱਤੀ ਜਾਵੇਗੀ। ਮੈਂ ਪੈਸਿਆਂ ਦੇ ਬਾਰੇ ਗਲ ਨਹੀ ਕਰਦਾ। ਸਾਡੇ ਫਾਇਨਾਂਸ ਮਨਿਸਟਰ ਸਾਹਿਬ ਇਸ ਬਾਰੇ ਆਪ ਦੱਸਣਗੇ। ਅਸੀਂ ਪੰਜਾਬ ਦੇ ਬੱਜਟ ਵਿੱਚ ਐਨਾ ਰੁਪਿਆ ਰੱਖ ਰਹੇ ਹਾਂ ਕਿ ਜਿਹੜਾ ਵੀ ਹਰੀਜਨ ਕੰਮ ਕਰਨਾ ਚਾਹੇਗਾ, ਉਸਨੂੰ ਬਗੈਰ ਸੂਦ ਤੋਂ ਅਸੀਂ ਕਰਜ਼ਾ ਦੇਵਾਂਗੇ। ਜੇ ਸੂਦ ਤੇ ਦੇਈਏ ਤਾਂ ਤੇ ਉਹ ਕਰਜ਼ਦਾਰ ਹੋ ਜਾਵੇਗਾ। ਜਿਤਨਾ ਪੈਸਾ ਉਹ ਮੰਗੇਗਾ ਉਸਨੂੰ ਬਗੈਰ ਸੂਦ ਤੇ ਦਿੱਤਾ ਜਾਵੇਗਾ। ਚੌਧਰੀ ਸੁੰਦਰ ਸਿੰਘ ਇਥੇ ਬੈਠੇ ਨਹੀਂ ਹਨ। ਜਿਤਨਾ ਇਹ ਪੈਸਾ ਕਹਿਣਗੇ ਹਰੀਜਨਾਂ ਨੂੰ ਕੰਮ ਕਰਨ ਲਈ ਦੇਵਾਂਗੇ ਅਤੇ ਕੋਈ ਇੰਟਰੈਸਟ ਨਹੀਂ ਲਵਾਂਗੇ। ਐਨਾ ਭਾਰੀ ਅਸੀਂ ਇੰਤਜ਼ਾਮ ਕਰ ਰਹੇ ਹਾਂ। ਇਥੇ ਹਾਊਸਿੰਗ ਦੇ ਬਾਰੇ ਗੱਲ ਕੀਤੀ ਗਈ ਸੀ। ਇੱਟਾਂ ਦੀ ਘਾਟ ਕਾਰਣ ਮਕਾਨ ਘੱਟ ਬਣੇ ਹਨ। ਪਰ ਸਾਨੂੰ ਇਨਟੈਂਨਸ਼ਨ ਵੇਖਣੀ ਚਾਹੀਦੀ ਹੈ। ਜੇ ਅਸੀਂ ਫਰੀ ਸਾਇਟਸ ਦੇ ਸਕਦੇ ਹਾਂ, ਫਰੀ ਹਾਊਸ ਬਣਾ ਕੇ ਦੇ ਸਕਦੇ ਹਾਂ, ਇੰਟਰੈਸਟ ਫਰੀ ਲੋਨ ਦੇ ਸਕਦੇ ਹਾਂ, ਤਾਂ ਫਿਰ ਇਹ ਕਹਿਣਾ ਕਿ ਇਥੇ ਥੋੜ੍ਹਾ ਕੰਮ ਹੋਇਆ ਹੈ ਠੀਕ ਨਹੀਂ। ਅਸੀਂ ਇਨ੍ਹਾਂ ਦੇ ਹਮਦਰਦ ਹਾਂ। ਦੂਜੇ ਪਾਸੇ ਵਾਲੇ ਇਨ੍ਹਾਂ ਦੇ ਹਮਦਰਦ ਨਹੀਂ ਹਨ। ਅਸੀਂ ਹੋਰ ਸਕੀਮਾਂ ਲਿਆਵਾਂਗੇ। ਅਸੀਂ ਚਾਹੁਦੇ ਹਾਂ ਕਿ ਪੰਜਾਬ ਵਿੱਚ ਕੋਈ ਗਰੀਬ ਨਾ ਰਹੇ। ਹਰੇਕ ਆਦਮੀ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ।

ਸਪੀਕਰ ਸਾਹਿਬ, ਫਲੱਡ ਰਿਲੀਫ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ 300 ਰੁਪਏ ਏਕੜ ਦੇ ਹਿਸਾਬ ਨਾਲ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਹੈ। ਸਪੀਕਰ ਸਾਹਿਬ, ਪੁਆਇੰਟ ਤਾਂ ਹੋਰ ਵੀ ਬਹੁੱਤ ਹਨ, ਪਰ ਸਮਾਂ ਥੋੜ੍ਹਾ ਹੈ। ਮੈਂ ਸਮਝਦਾ ਹਾਂ ਕਿ ਮੇਰੀਆਂ ਸਾਰੀਆਂ ਦਲੀਲਾਂ ਸੁਣਨ ਤੋਂ ਬਾਅਦ ਇਨ੍ਹਾਂ ਸਾਰਿਆਂ ਨੂੰ ਯੂਨਾਨੀਮਸਲੀ ਇਹ ਮਤਾ ਪਾਸ ਕਰਨਾ ਚਾਹੀਦਾ ਹੈ। ਵਰਕਿੰਗ ਵਿਚ ਥੋੜ੍ਹੀ ਬਹੁੱਤ ਕਮੀ ਹੋ ਸਕਦੀ ਹੈ। ਪਾਰਟੀ ਪ੍ਰੋਗਰਾਮ ਦੇ ਪੱਖੋਂ ਤਾਂ ਚਾਹੇ ਕੋਈ ਸਹਿਮਤ ਨਾ ਹੋਵੇ ਪਰ ਦਲੀਲ ਦੇ ਪੱਖ ਤੋਂ ਸਾਰੇ ਸਹਿਮਤ ਹੋਣਗੇ। ਮੈਂ ਬੇਨਤੀ ਕਰਾਂਗਾ ਕਿ ਯੂਨਾਨੀਮਸਲੀ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਮਤਾ ਪਾਸ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਇੱਕ ਨਵੀਂ ਰਵਾਇਤ ਕਾਇਮ ਕਰੀਏ। ਇਸ ਸਰਕਾਰ ਨੇ ਇਤਨਾ ਕੰਮ ਕੀਤਾ ਹੈ, ਆਪੋਜ਼ੀਸ਼ਨ ਵਾਲੇ ਕਹਿਣ ਕਿ ਇਤਨਾ ਕੰਮ ਕੀਤਾ ਹੈ, ਇਹ ਇਕ ਬਹੁੱਤ ਵੱਡੀ ਨਵੀਂ ਚੀਜ਼ ਹੋਵੇਗੀ। ਸਪੀਕਰ ਸਾਹਿਬ, ਸ਼ਾਇਦ ਇਹ ਸਲਾਹ ਕਰ ਰਹੇ ਹਨ, ਹੋ ਸਕਦਾ ਹੈ ਮੇਰੀ ਗੱਲ ਮੰਨ ਜਾਣ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਚੌਧਰੀ ਬਲਰਾਮ ਜਾਖੜ:** ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੁਰੱਪਸ਼ਨ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ । ਇਹ ਵਾਜ਼ਿਆ ਨਹੀਂ ਕੀਤਾ, ਕਿ ਕਿਹੜੀ ਏਜੰਸੀ ਹੈ ਜਿਸ ਦੇ ਰਾਹੀਂ ਕਿਸੇ ਪ੍ਰੈਜ਼ੈਂਟ ਰਿਜੀਮ ਦੇ ਮਨਿਸਟਰ ਜਾਂ ਸਰਕਾਰੀ ਅਫਸਰਾਂ ਦੇ ਖਿਲਾਫ਼ ਐਕਸ਼ਨ ਲਿਆ ਜਾਵੇਗਾ । ਦੂਸਰਾ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 400 ਮੈਗਾਵਾਟ ਬਿਜਲੀ ਵਧਾ ਦਿੱਤੀ ਹੈ । ਕੀ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਕਿਹੜਾ ਪ੍ਰਾਜੈਕਟ ਇਨ੍ਹਾਂ ਨੇ ਨਵਾਂ ਸ਼ੁਰੂ ਕੀਤਾ ਹੈ ਜਿਥੋਂ ਇਹ ਬਿਜਲੀ ਆਉਣੀ ਹੈ । ਜੇ ਸਾਡੇ ਵੇਲੇ ਦੇ ਸ਼ੁਰੂ ਕੀਤੇ ਪ੍ਰਾਜੈਕਟਾਂ ਦੀ ਹੀ ਗੱਲ ਕਰ ਰਹੇ ਹਨ ਤਾਂ ਹੋਰ ਗੱਲ ਹੈ । ਸਪੀਕਰ ਸਾਹਿਬ, 1976-77 ਵਿੱਚ ਜਦੋਂ ਅਸੀਂ ਪਲਾਨ ਬਣਾਈ ਸੀ ਉਹ 260 ਕਰੋੜ ਰੁਪਏ ਦੀ ਸੀ ਅਤੇ ਹੁਣ ਜਿਹੜੀ 1979-80 ਦੀ ਪਲਾਨ ਆ ਰਹੀ ਹੈ ਇਹ ਫਿਰ 260 ਕਰੋੜ ਰੁਪਏ ਦੀ ਹੀ ਹੈ । ਇਹ ਠੀਕ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਪੰਜਾਬ ਲਈ ਬਹੁਤ ਪੈਸੇ ਲਿਆਂਦੇ ਹਨ । ਮੈਂ ਇਸ ਵਾਸਤੇ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਇਹ ਪਲਾਨ ਜਿਥੋਂ ਪਹਿਲਾਂ ਚੱਲੀ ਸੀ ਉਥੇ ਹੀ ਪਹੁੰਚ ਗਈ ਹੈ । ਇਹ ਚੀਫ਼ ਮਨਿਸਟਰ ਸਾਹਿਬ ਦੱਸ ਦੇਣ ।

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਇਨ੍ਹਾਂ ਨੇ ਬਲਾਕ ਸੰਮਤੀਆਂ ਔਰ ਜ਼ਿਲਾ ਪਰਿਸ਼ਦਾਂ ਦੀਆਂ ਇਲੈਕਸ਼ਨਾਂ ਔਰ ਇਸ ਸਬੰਧੀ ਲੈਜਿਸਲੇਸ਼ਨ ਦੇ ਬਾਰੇ ਵਿੱਚ ਕੋਈ ਜ਼ਿਕਰ ਨਹੀਂ ਕੀਤਾ । ਪੰਚਾਇਤਾਂ ਦੀਆਂ ਇਲੈਕਸ਼ਨਾਂ ਤਾਂ ਹੋ ਗਈਆਂ ਹਨ । ਲੇਕਿਨ ਬਲਾਕ ਸੰਮਤੀਆਂ ਅਤੇ ਜ਼ਿਲਾ ਪਰੀਸ਼ਦ ,ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਨਹੀਂ ਹੋਈਆਂ । ਇਨ੍ਹਾਂ ਨੇ ਪ੍ਰਾਈਵੇਟ ਕਾਲਜਾਂ ਲਈ ਕੁਝ ਅਨਾਊਂਸਮੈਂਟਾਂ ਕੀਤੀਆਂ ਹਨ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਗਰਾਂਟਸ ਦੇਣੀਆਂ ਹਨ ਕੀ ਉਹ 31 ਮਾਰਚ ਤੱਕ ਦੇ ਦੇਣਗੇ ?

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਕਿਹਾ ਗਿਆ ਹੈ ਇਸ ਪਾਸੇ ਤੋਂ ਵੀ ਅਤੇ ਦੂਜੇ ਪਾਸੇ ਤੋਂ ਵੀ ਕਿ ਕੁਰਪਸ਼ਨ ਵੱਧ ਗਈ ਹੈ । ਮਨਿਸਟਰਾਂ ਤੇ ਇਲਜ਼ਾਮ ਵੀ ਲਗਾਏ ਗਏ ਹਨ । ਦੋ ਐਫੀਡੇਵਿਟ ਵੀ ਦਿੱਤੇ ਗਏ ਹਨ । ਇੱਕ ਵਿੱਚ ਤੁਹਾਡਾ ਨਾਂ ਵੀ ਲਿਖਿਆ ਹੋਇਆ ਹੈ ।

**ਸ਼੍ਰੀ ਸਪੀਕਰ:** ਤੁਸੀਂ ਚੇਅਰ ਤੇ ਐਸਪਰਸ਼ਨ ਤਾਂ ਨਹੀਂ ਕਰ ਰਹੇ?

**ਕਾਮਰੇਡ ਸੱਤ ਪਾਲ ਡਾਂਗ:** ਨਹੀਂ ਜੀ, ਮੈਂ ਤੁਹਾਡੇ ਤੇ ਐਸਪਰਸ਼ਨ ਨਹੀਂ ਕਰ ਰਿਹਾ । ਕਦੇ ਇਸ ਪਾਸੇ ਐਕਸ-ਮਨਿਸਟਰਾਂ ਦੇ ਖਿਲਾਫ ਇਲਜ਼ਾਮ ਲਗਦੇ ਹਨ ਅਤੇ ਕਦੇ ਪ੍ਰੈਜ਼ੈਂਟ ਸਰਕਾਰ ਦੇ ਮਨਿਸਟਰਾਂ ਦੇ ਖਿਲਾਫ਼ ਇਲਜ਼ਾਮ ਲਗਦੇ ਹਨ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਕਿ ਕੁਰੱਪਸ਼ਨ ਦੇ ਖਿਲਾਫ਼ ਸੀਰੀਅਸ ਫਾਈਟ ਇਨਟੈਂਡਿਡ ਹੈ । ਇਹ ਨਾ ਹੋਵੇ ਕਿ ਕੁਰੱਪਸ਼ਨ ਨੂੰ ਦੂਰ ਕਰਨ ਦੇ ਬਹਾਨੇ ਇੱਕ ਦੂਜੇ ਨੂੰ ਮਾਰਿਆ ਜਾਵੇ । ਚੀਫ਼ ਮਨਿਸਟਰ ਸਾਹਿਬ ਨੇ ਇੱਕ ਵਾਰੀ ਮੰਨ ਲਿਆ ਸੀ ਕਿ ਸੈਲਫ-ਓਪਰੇਟਿਵ ਜੁਡੀਸ਼ੀਅਲ ਏਜੰਸੀ ਹੋਵੇ ਜਿਸਦੇ ਵਿੱਚ ਹਰ ਸ਼ਹਿਰੀ ਨੂੰ ਕਿਸੇ ਮਨਿਸਟਰ, ਐਕਸ-ਮਨਿਸਟਰ, ਐਮ. ਐਲ. ਏ. ਕਲਾਸ ਵੰਨ ਅਫਸਰ ਦੇ ਖਿਲਾਫ਼ 200,300 ਰੁਪਏ ਦੀ ਸਿਕਿਉਰਟੀ ਜਮ੍ਹਾਂ ਕਰਵਾਕੇ ਇਲਜ਼ਾਮ ਲਾਉਣ ਦੀ ਇਜਾਜ਼ਤ ਹੋਵੇ । ਕੀ ਚੀਫ਼ ਮਨਿਸਟਰ ਸਾਹਿਬ ਇਹ ਓਬਲੀ-ਗੇਟਰੀ ਕਰਨਗੇ ਕਿ ਹਰ ਸਾਲ ਇਨ੍ਹਾਂ ਦੇ ਵਜ਼ੀਰ ਆਪਣੇ ਅਸੈਟਸ ਡਿਕਲੇਅਰ ਕਰਨ ਅਤੇ ਸਦਨ ਦੀ ਮੇਜ਼ ਤੇ ਰੱਖਣ । ਹਰ ਸ਼ਹਿਰੀ ਨੂੰ ਹੱਕ ਹੋਵੇ ਕਿ ਜੇ ਉਸ ਨੂੰ ਚੈਲੰਜ ਕਰਨਾ ਚਾਹੇ ਤਾਂ ਕਰ ਲਵੇ । ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਪਤਾ ਨਹੀਂ ਕਿਉਂ ਲੇਬਰ ਮਨਿਸਟਰ ਸਾਹਿਬ ਨੇ ਜਿਹੜੀਆਂ ਮਿਨੀਮਮ ਵੇਜਿਜ਼ ਦੀਆਂ ਨੋਟੀਫਿਕੇਸ਼ਨਾਂ ਵਿੱਚ ਘੱਟੋ ਘਟ ਤਨਖਾਹਾਂ ਦਿੱਤੀਅ

[ਕਾਮਰੇਡ ਸੱਤ ਪਾਲ ਡਾਂਗ]

ਹਨ ਉਸ ਵਿਚੋਂ ਹਾਈਲੀ ਸਕਿਲਡ ਵਰਕਰਜ਼ ਦੀ ਕੈਟੇਗਰੀ ਇੰਡਸਟਰੀਅਲਿਸਟਾਂ ਦੇ ਕਹਿਣ ਤੇ ਪਹਿਲੀ ਵਾਰ ਇਸ ਵਿਚੋਂ ਕੱਢ ਦਿੱਤੀ ਹੈ । ਜਿਸ ਤਰ੍ਹਾਂ ਵਰਕਤਾਂ ਦੀ ਮੰਗ ਉਤੇ ਦਰੁੱਸਤੀ ਨੋਟੀਫਿਕੇਸ਼ਨਾਂ ਰਾਹੀਂ ਕਰ ਦਿੱਤੀ ਹੈ ਕੀ ਬਾਕੀ ਸਨਅਤਾਂ ਵਿਚ ਸਪਲੀਮੈਂਟਰੀ ਨੋਟੀਫਿਕੇਸ਼ਨਾਂ ਕੱਢ ਕੇ ਹਾਈਲੀ ਸਕਿਲਡ ਵਰਕਰਜ਼ ਦੀਆਂ ਮਿਨੀਮੱਮ ਵੇਜਿਜ਼ ਮੁਕਰਰ ਕਰਵਾ ਦੇਣਗੇ ?

**ਸਰਦਾਰ ਲਛਮਣ ਸਿਘ:** ਸਪੀਕਰ ਸਾਹਿਬ, ਇਨ੍ਹਾਂ ਨੇ ਗਰੀਬਾਂ ਨੂੰ ਪੰਜ ਏਕੜ ਜ਼ਮੀਨ ਦੇਣ ਦਾ ਫੈਸਲਾ ਕੀਤਾ ਹੈ । ਪੰਜ ਏਕੜ ਤਾਂ ਰੇਤਾ ਵਿਚ ਹੋਣਗੇ, ਉਸ ਉਪਰ ਲੋਕ ਕਿਵੇਂ ਆਪਣੇ ਟੱਬਰ ਪਾਲ ਸਕਣਗੇ। ਇਸ ਲਈ ਮੈਂ ਅਪੀਲ ਕਰਾਂਗਾ ਕਿ ਪੰਜ ਏਕੜਾਂ ਦੀ ਬਜਾਏ ਦਸ ਏਕੜ ਕਰ ਦਿੱਤਾ ਜਾਵੇ ਤਾਂ ਠੀਕ ਹੈ ।

ਸ਼੍ਰੀ ਰਮੇਸ਼ ਚੰਦਰ : ਮੈਂ ਮੁੱਖ ਮੰਤਰੀ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਹੀ ਰੈਜ਼ੋਲਿਊਸ਼ਨ ਪਾਸ ਕੀਤਾ ਹੈ ਕਿ ਵਕਫ ਬੋਰਡ, ਪੰਜਾਬ ਦਾ ਵੱਖਰਾ ਬਣ ਜਾਵੇ ਅੌਰ ਉਹ ਰੈਜ਼ੋਲਿਊਸ਼ਨ ਮੁਤਫਿਕਾ ਤੌਰ ਤੇ ਪਾਸ ਕੀਤਾ ਹੈ । ਕੀ ਚੀਫ ਮਨਿਸਟਰ ਸਾਹਿਬ ਆਪਣੇ ਲੈਵਲ ਤੇ ਸੈਂਟਰਲ ਗੌਰਮਿੰਟ ਪਾਸੋਂ ਇਹ ਕੰਮ ਕਰਵਾਉਣ ਦੀ ਕੋਸ਼ਿਸ਼ ਕਰਨਗੇ ?

ਦੂਸਰੀ ਗੱਲ ਇਹ ਹੈ ਕਿ ਮਾਡਲ ਸਕੂਲਾਂ ਬਾਰੇ ਹੁਣੇ ਹੀ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਗਰੀਬਾਂ ਵਾਸਤੇ ਹੀ ਬਣਾਏ ਹਨ, ਇਨ੍ਹਾਂ ਵਿਚ ਗਰੀਬਾਂ ਦੇ ਲੜਕੇ ਹੀ ਦਾਖਲ ਹੋਣਗੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਗਰੀਬਾਂ ਦੀਆਂ ਉਨ੍ਹਾਂ ਸਕੂਲਾਂ ਵਿਚ ਫੀਸਾਂ ਮੁਆਫ਼ ਹੋਣਗੀਆਂ ਅੌਰ ਗਰੀਬਾਂ ਦੇ ਬੱਚਿਆਂ ਨੂੰ ਦਾਖਲ ਕਰਨ ਲਈ ਕੀ ਕਰਾਈਟੇਰੀਆਂ ਅਪਣਾਇਆ ਜਾਵੇਗਾ ?

ਤੀਸਰੀ ਚੀਜ਼ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਪਿਛਲੇ ਸਾਲ ਲਾਅ ਐਂਡ ਆਰਡਰ ਤੇ ਬੋਲਦਿਆਂ ਹੋਇਆਂ ਇਹ ਕਿਹਾ ਸੀ ਕਿ ਹਰ ਥਾਣੇ ਦੇ ਵਿਚ ਹਦਾਇਤ ਕਰ ਦਿਤੀ ਹੈ ਕਿ ਕੋਈ ਵੀ ਕੰਪਲੈਂਟ ਆਵੇ, ਭਾਵੇਂ ਬਾਅਦ ਵਿਚ ਉਸ ਤੇ ਕੋਈ ਕਾਰਵਾਈ ਨਾ ਹੋਣੀ ਹੋਵੇ, ਪਰ ਉਹ ਦਰਜ ਜ਼ਰੂਰ ਕੀਤੀ ਜਾਵੇ । ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਹਦਾਇਤ ਅਮਲ ਵਿਚ ਨਹੀਂ ਆਈ । ਕੀ ਚੀਫ ਮਨਿਸਟਰ ਸਾਹਿਬ ਇਸ ਚੀਜ਼ ਨੂੰ ਵੇਖਣਗੇ ਕਿ ਜਿਹੜਾ ਉਨ੍ਹਾਂ ਨੇ ਇਸ ਬਾਰੇ ਵਾਇਦਾ ਕੀਤਾ ਸੀ ਉਹ ਪੂਰਾ ਹੋ ਜਾਵੇ ?

**ਵੈਦ ਕਰਤਾਰ ਸਿੰਘ:** ਸਪੀਕਰ ਸਾਹਿਬ, ਮੈਂ ਤਾਂ ਇਕ ਹੀ ਸਵਾਲ ਪੁੱਛਣਾ ਚਾਹੁੰਦਾ ਹਾਂ । ਪਹਿਲਾਂ ਤਾਂ ਜੋ ਸਾਡੀ ਗੱਲ ਚੀਫ ਮਨਿਸਟਰ ਸਾਹਿਬ ਨੇ ਮੰਨ ਕੇ ਸਾਡੀ ਕਾਰਪੋਰੇਸ਼ਨ ਦੀ ਰਕਮ ਵਧਾ ਕੇ 10 ਕਰੋੜ ਰੁਪਿਆ ਕਰ ਦਿੱਤੀ ਹੈ, ਮੈਂ ਉਸ ਵਾਸਤੇ ਆਪਣੀ ਬਰਾਦਰੀ ਵਲੋਂ ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । ਮੇਰੀ ਦੂਸਰੀ ਬੇਨਤੀ ਇਹ ਹੈ ਕਿ ਜਿਹੜਾ ਇਸ ਕਾਰਪੋਰੇਸ਼ਨ ਦਾ ਚੇਅਰਮੈਨ ਹੈ ਉਹ ਇਸ ਕਾਰਪੋਰੇਸ਼ਨ ਦੇ ਪੈਸੇ ਨੂੰ ਲੁੱਟ ਕੇ ਖਾ ਜਾਵੇਗਾ, ਕੀ ਉਸ ਦਾ ਵੀ ਕੋਈ ਪ੍ਰਬੰਧ ਕਰੋਗੇ ?

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਪਿਛਲੀ ਵਾਰੀ ਸਰਦਾਰ ਆਤਮਾ ਸਿੰਘ ਹੋਰਾਂ ਨੇ ਵਾਇਦਾ ਕੀਤਾ ਸੀ ਕਿ ਜਿਹੜੀਆਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਯੂਨਾਨੀਮਸਲੀ ਹੋਣਗੀਆਂ ਉਨ੍ਹਾਂ ਨੂੰ ਪੰਜ, ਪੰਜ ਹਜ਼ਾਰ ਰੁਪਿਆ ਦਿੱਤਾ ਜਾਵੇਗਾ । ਪਰ ਉਹ ਵਾਇਦਾ ਪੂਰਾ ਨਹੀਂ ਹੋਇਆ । ਇਸ ਲਈ ਸਰਦਾਰ ਬਲਵੰਤ ਸਿੰਘ ਹੋਰੀਂ ਇਤਨਾ ਕੁ ਪੈਸਾ ਕੱਢਣ ਕਿ ਉਹ ਵਾਇਦਾ ਪੂਰਾ ਹੋ ਸਕੇ ।

ਮੇਰਾ ਦੂਸਰਾ ਸਵਾਲ ਇਹ ਹੈ ਕਿ ਇਸ ਹਾਊਸ ਵਿਚ ਐਸ਼ੋਰੈਂਸ ਦਿੱਤੀ ਗਈ ਸੀ ਕਿ 25% ਪੈਸੇ ਜੋ ਪਿੰਡ ਜਮ੍ਹਾਂ ਕਰਵਾ ਦੇਵੇਗਾ ,ਗਲੀਆਂ ਉਤੇ ਮਿੱਟੀ ਪਵਾ ਦੇਵੇਗਾ, ਉਸ ਪਿੰਡ ਦੀਆਂ ਗਲੀਆਂ ਪੱਕੀਆਂ ਕੀਤੀਆਂ ਜਾਣਗੀਆਂ। ਉਸ ਐਸ਼ੋਰੈਂਸ ਤੇ ਵੀ ਕੁਝ ਨਹੀਂ ਹੋਇਆ।

**ਸਰਦਾਰ ਸਵਰਨ ਸਿੰਘ**: ਸਪੀਕਰ ਸਾਹਿਬ, ਮੈਂ ਤਾਂ ਇਕ ਹੀ ਰਿਕੁਐਸਟ ਕਰਨੀ ਹੈ ਕਿ ਜਿਹੜੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਪਾਕਿਸਤਾਨ ਵਿਚ ਰਹਿ ਗਈਆਂ ਸਨ, ਸਾਡੀ 20 ਲੱਖ ਏਕੜ ਜ਼ਮੀਨ ਪਾਕਿਸਤਾਨ ਵਿਚ ਰਹਿ ਗਈ ਸੀ, ਔਰ ਜਿਨ੍ਹਾਂ ਤੇ ਕੱਟਾਂ ਲੱਗੀਆਂ ਸਨ, ਉਨ੍ਹਾਂ ਬਾਰੇ ਮੈਂ ਇਹ ਬੇਨਤੀ ਕਰਾਂਗਾ ਕਿ ਜਿਹੜੀ ਪੰਜ ਏਕੜ ਜ਼ਮੀਨ ਦੇਣ ਵਾਲੀ ਗੱਲ ਹੈ, ਇਹ ਪੰਜ ਏਕੜ ਉਨ੍ਹਾਂ ਨੂੰ ਵੀ ਮਿਲਣੀ ਚਾਹੀਦੀ ਹੈ। ਉਨ੍ਹਾਂ ਤੇ ਇਸ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ ਹੋਣੀ ਚਾਹੀਦੀ ਕਿ ਉਹ ਇਹ ਪੰਜ ਏਕੜ ਨਾ ਲੈ ਸਕਣ।

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ਸਪੀਕਰ ਸਾਹਿਬ, ਇਕ ਆਨਰੇਬਲ ਮੈਂਬਰ ਨੇ ਜੋ ਕਿ ਆਪੋਜ਼ੀਸ਼ਨ ਵਿਚ ਹਨ ਉਹ ਇਕ ਅਖ਼ਬਾਰ ਵਿਚੋਂ ਕੁਝ ਪੜ੍ਹ ਕੇ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ਼ ਬੋਲੇ ਸਨ।

**ਸ੍ਰੀ ਸਪੀਕਰ**: ਉਹ ਮੈਂ ਐਕਸਪੰਜ ਕਰਾ ਦਿੱਤੇ ਸਨ ਜੀ। ਜਿਹੜੀ ਚੀਜ਼ ਇਸ ਤਰ੍ਹਾਂ ਦੀ ਕਿਸੇ ਦੇ ਖਿਲਾਫ਼ ਹੈ ਉਸ ਦੇ ਵਾਸਤੇ ਤਾਂ ਸਬਸਟਾਂਟਿਵ ਮੋਸ਼ਨ ਮੂਵ ਕਰਨੀ ਪੈਂਦੀ ਹੈ।

**ਸਰਦਾਰ ਕਿਰਪਾਲ ਸਿੰਘ**: ਨਿਕਾਸੀ ਜ਼ਮੀਨਾਂ ਦੇ ਮੁਤੱਲਿਕ ਜਿਹੜਾ ਐਲਾਨ ਕੀਤਾ ਹੈ ਉਸ ਦੇ ਬਾਰੇ ਇਹ ਅਰਜ਼ ਹੈ ਕਿ ਸ਼ਹਿਰਾਂ ਦੇ ਅੰਦਰ ਨਿਕਾਸੀ ਜ਼ਮੀਨ ਹੈ, ਉਨ੍ਹਾਂ ਕਾਗਜ਼ਾਂ ਲਈ, ਦਰਖਾਸਤਾਂ ਲਈ ਕੋਈ ਤਾਰੀਖ਼ ਨਹੀਂ ਵਧਾਈ ਔਰ ਨਾ ਹੀ ਰੇਟ ਜਿਹੜੇ ਵਧੇ ਸਨ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਕੋਈ ਦੱਸਿਆ ਹੈ।

ਇਕ ਗੱਲ ਹੋਰ ਹੈ ਕਿ ਆਲਰਾਊਂਡ ਤਰੱਕੀ ਵਾਸਤੇ ਦੱਸਿਆ ਗਿਆ ਹੈ। ਚੀਫ਼ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਆਪੋਜ਼ੀਸ਼ਨ ਦੇ ਜਿਹੜੇ ਦੋਸਤ ਹਨ ਜਿਨ੍ਹਾਂ ਨੇ ਇਸ ਤਰ੍ਹਾਂ ਦੀਆਂ ਜ਼ਮੀਨਾਂ ਤੇ ਸ਼ੌਕ ਫਰਮਾਇਆ ਹੋਇਆ ਹੋਵੇ ਉਨ੍ਹਾਂ ਤੋਂ ਉਹ ਵਾਪਸ ਲੈ ਲਈਆਂ ਜਾਣ।

## EXTENSION OF TIME OF THE SITTING

**ਸ੍ਰੀ ਸਪੀਕਰ**: ਮੈਂ ਬੇਨਤੀ ਕਰਾਂਗਾ ਕਿ ਸੀ. ਐਮ. ਸਾਹਿਬ ਨੇ ਜਵਾਬ ਦੇਣਾ ਹੈ, ਇਸ ਲਈ ਅਗਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ ਅੱਧੇ ਘੰਟੇ ਲਈ ਹੋਰ ਵਧਾ ਲਿਆ ਜਾਵੇ ?

(**ਅਵਾਜ਼ਾਂ**: ਠੀਕ ਹੈ ਜੀ, ਠੀਕ ਹੈ।)

ਹਾਊਸ ਦਾ ਸਮਾਂ 2.30 ਵਜੇ ਬਾਦ ਦੁਪਿਹਰ ਤਕ ਵਧਾਇਆ ਜਾਂਦਾ ਹੈ।

## DISCUSSION ON GOVERNOR'S ADDRESS (*Resumption*)

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਸਰਕਾਰ ਨੇ ਫਰੀਦਕੋਟ ਵਿਖੇ ਮੈਡੀਕਲ ਕਾਲਜ ਦਾ ਕੰਮ ਸ਼ੁਰੂ ਕੀਤਾ ਹੈ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਪਰ ਜਿਹੜੇ ਲੋਕਾਂ ਨੇ ਪਹਿਲਾਂ ਇਸ ਕਾਲਜ ਦੇ ਨਾਉਂ ਤੇ ਲੱਖਾਂ ਰੁਪਏ ਖਾ ਲਏ ਹਨ ਕੀ ਸਰਕਾਰ ਉਨ੍ਹਾਂ ਦੀ ਵੀ ਇਨਕੁਆਇਰੀ ਕਰਵਾ ਕੇ ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾ ਦੇਣ ਦੀ ਖੇਚਲ ਕਰੇਗੀ ?

**ਡਾਕਟਰ ਭਗਤ ਸਿੰਘ:** ਸਪੀਕਰ ਸਾਹਿਬ, ਜੋ ਚੀਫ ਮਨਿਸਟਰ ਸਾਹਿਬ ਨੇ ਸ਼ਡਿਊਲਡ ਕਾਸਟਸ ਦੀ ਰੈਜ਼ਰਵੇਸ਼ਨ ਬਾਰੇ ਫਰਮਾਇਆ ਹੈ ਇਹ ਐਪਰੀਸ਼ੀਏਬਲ ਗੱਲ ਹੈ । ਪ੍ਰਾਈਵੇਟ ਚੈਂਬਰ ਵਿਚ ਤਾਂ ਰੈਜ਼ਰਵੇਸ਼ਨ ਆਫ ਪੋਸਟਸ ਦੇ ਐਕਟ ਬਾਰੇ ਸਾਰੇ ਐਮ.ਐਲ. ਏਜ਼. ਮੁਤਫਿਕ ਹੋ ਗਏ ਸਨ । ਕੀ ਇਸ ਹਾਊਸ ਵਿਚ ਰੈਜ਼ਰਵੇਸ਼ਨ ਆਫ ਪੋਸਟਸ ਫਾਰ ਦੀ ਸ਼ਡਿਊਲਡ ਕਾਸਟਸ ਵਾਸਤੇ ਬਿਲ ਇਸ ਹਾਊਸ ਵਿਚ ਇੰਟਰੋਡਿਊਸ ਕਰਨਗੇ ?

**ਸਰਦਾਰ ਉਮਰਾਓ ਸਿੰਘ** : (ਵਿਘਨ) ਸਪੀਕਰ ਸਾਹਿਬ, ਮੇਰਾ ਇਕ ਸਵਾਲ ਹੈ ਜੀ । ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ ਇਕ ਪੈਂਫਲਿੱਟ ਕੱਢਿਆ ਹੈ, ਇਹ ਮਹਿਕਮਾ ਸਰਦਾਰ ਆਤਮਾ ਸਿੰਘ ਜੀ ਪਾਸ ਹੈ, ਉਸ ਵਿਚ ਇਕ ਸਿੱਖ ਦੀ ਤਸਵੀਰ ਦਿੱਤੀ ਹੈ ਜਿਸ ਦੀ ਦਾੜ੍ਹੀ ਕੱਟੀ ਹੋਈ ਹੈ । ਕੀ ਇਨ੍ਹਾਂ ਦੀ ਸਰਕਾਰ ਨੇ ਸਿੱਖੀ ਦੀ ਰਹਿਤ ਮਰਿਆਦਾ ਬਦਲ ਦਿੱਤੀ ਹੈ? ਇਹ ਸਿੱਖੀ ਦਾ ਪਰਚਾਰ ਕਰਦੇ ਹਨ......

**ਸ੍ਰੀ ਸਪੀਕਰ:** ਕੀ ਪਤਾ ਜਿਸ ਦੀ ਤਸਵੀਰ ਹੈ, ਉਹ ਸਿੱਖ ਹੈ ਜਾਂ ਨਹੀਂ । ਇਹ ਸੈਕੂਲਰ ਸਟੇਟ ਹੈ, ਕੋਈ ਐਸੀ ਗੱਲ ਨਹੀਂ ਹੈ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਤੁਸੀਂ ਬੜੇ ਸਵਾਲ ਅਲਾਓ ਕਰ ਦਿੱਤੇ ਹਨ । ਮੈਨੂੰ ਗਵਰਨਰ ਐਡਰੈਸ ਵਾਂਗ ਹੀ ਜਵਾਬ ਦੇਣੇ ਪੈਣਗੇ ।

**ਸ੍ਰੀ ਸਪੀਕਰ:** ਤੁਸੀਂ ਮੁਕਤਸਰ ਤੌਰ ਤੇ ਦੱਸ ਦਿਓ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਡਾਕਟਰ ਭਗਤ ਸਿੰਘ ਹੋਰਾਂ ਨੇ ਰੈਜ਼ਰਵੇਸ਼ਨ ਬਾਰੇ ਕਿਹਾ ਹੈ । ਇਸ ਬਾਰੇ ਕੈਬਨਿੱਟ ਵਿਚ ਡਿਸਕਸ਼ਨ ਹੋਵੇਗੀ, ਉਸ ਤੋਂ ਬਾਅਦ ਹੀ ਕੁਝ ਕਿਹਾ ਜਾ ਸਕਦਾ ਹੈ । ਅਜੇ ਡਿਸਕਸ਼ਨ ਨਹੀਂ ਹੋਈ । ਵੈਸੇ ਸਾਡੀ ਹਮਦਰਦੀ ਹਮੇਸ਼ਾਂ ਸ਼ਡਿਊਲਡ ਕਾਸਟਸ ਨਾਲ ਹੈ ।

ਨਿਕਾਸੀ ਜ਼ਮੀਨਾਂ ਬਾਰੇ ਐਗਜ਼ੈਕਟ ਇਨਫਰਮੇਸ਼ਨ ਮੇਰੇ ਪਾਸ ਨਹੀਂ ਹੈ, ਇਸ ਲਈ ਮੈਂ ਇਸ ਵੇਲੇ ਦੱਸ ਨਹੀਂ ਸਕਦਾ । ਮਾਡਲ ਸਕੂਲਾਂ ਦੀ ਗੱਲ ਹੋਈ ਹੈ । ਮੈਂ ਮੈਂਬਰਜ਼ ਨੂੰ ਇਹ ਕਹਾਂਗਾ ਕਿ ਘੱਟੋ ਘੱਟ ਕੱਲ੍ਹ ਨੂੰ ਮੈਨੂੰ ਇਹ ਨਾ ਕਹਿਣ ਕਿ ਇਹ ਸਕੂਲ ਸਾਡੇ ਹਲਕੇ ਵਿਚ ਨਹੀਂ ਖੋਲ੍ਹੇ, ਸਾਡੇ ਵੀ ਖੋਲ੍ਹ ਦਿਓ । ਸਪੀਕਰ ਸਾਹਿਬ, ਇਹ ਆਰਡੇਨਰੀ ਸਕੂਲਾਂ ਨੂੰ ਅੱਪਗਰੇਡ ਕਰਨ ਵਾਂਗ ਹੈ ਤਾਕਿ ਉਥੇ ਬੈਟਰ ਫੈਸਿਲਿਟੀਜ਼ ਦਿੱਤੀਆਂ ਜਾਣ, ਬੈਟਰ ਇਕੁਇਪਮੈਂਟ ਦੇਈਏ । ਇਲਾਕੇ ਵਿਚ ਨੇੜੇ ਤੇੜੇ ਦੇ ਪਿੰਡਾਂ ਦੇ ਬੱਚੇ ਉਥੇ ਪੜ੍ਹਨ । ਜੋ ਵੀ ਇੰਟੈਲੀਜੈਂਟ ਬੱਚੇ ਹੋਣ, ਨੇੜੇ ਦੇ ਪਿੰਡਾਂ ਵਿਚੋਂ ਦੋ ਦੋ ਬੱਚੇ ਜੋ ਕਿ ਬਹੁਤ ਹੀ ਇੰਟੈਲੀਜੈਂਟ ਹੋਣ ਉਨ੍ਹਾਂ ਨੂੰ ਵੀ ਉਥੇ ਲਿਆ ਕੇ ਪੜ੍ਹਾਇਆ ਜਾਵੇ ਔਰ ਇੰਟੈਲੀਜੈਂਟ ਬੱਚਿਆਂ ਨੂੰ ਚੰਗੀ ਵਿਦਿਆ ਪ੍ਰਾਪਤ ਕਰਨ ਦਾ ਚਾਂਸ ਮਿਲ ਸਕੇ ।

ਪੁਲਿਸ ਵਿਚ ਰਜਿਸਟ੍ਰੇਸ਼ਨ ਆਫ ਕੇਸਿਜ਼ ਦੀ ਗੱਲ ਕੀਤੀ ਹੈ । ਇਹ ਮੈਨੂੰ ਦੱਸ ਦੇਣ ਮੈਂ ਫੌਰਨ ਐਕਸ਼ਨ ਲਵਾਂਗਾ । ਸਾਡਾ ਪੁਰਾਣੀ ਸਰਕਾਰ ਵਾਲਾ ਸਿਸਟਮ ਨਹੀਂ ਹੈ । ਅਸੀਂ ਕਿਹਾ ਹੋਇਆ ਹੈ ਕਿ ਕੰਪਲੇਂਟ ਦੀ ਰਜਿਸਟਰੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ ।

ਰਮੇਸ਼ ਚੰਦਰ ਜੀ ਨੇ ਵਕਫ ਬੋਰਡ ਦੀ ਗੱਲ ਕੀਤੀ ਹੈ । ਮੈਂ ਪੂਰਾ ਜ਼ੋਰ ਲਗਾਵਾਂਗਾ ਲੇਕਿਨ ਸੈਂਟਰ ਗੌਰਮਿੰਟ ਦੀ ਕੀ ਪਾਲਿਸੀ ਹੈ, ਇਹ ਤਾਂ ਉਥੋਂ ਹੀ ਪਤਾ ਲੱਗੇਗਾ । ਮੈਂ ਤਾਂ ਪਹਿਲਾਂ ਹੀ ਇਸ ਦੇ ਹੱਕ ਵਿਚ ਹਾਂ ਕਿ ਸਾਡੇ ਸੂਬੇ ਦੀ ਇਨਕਮ ਜ਼ਿਆਦਾ ਹੈ, ਇਸ ਦਾ ਵੱਖਰਾ ਬੋਰਡ ਹੋਵੇ ।

ਕੁਰੱਪਸ਼ਨ ਦੀ ਗੱਲ ਆਈ ਹੈ । ਮੈਂ ਤਾਂ ਅੱਗੇ ਵੀ ਕਹਿ ਚੁਕਾ ਹਾਂ ਕਿ ਹਾਈਐਸਟ ਲੈਵਲ ਤੇ ਅਸੀਂ ਕੁਰੱਪਸ਼ਨ ਦੇ ਖਿਲਾਫ ਲੜ ਰਹੇ ਹਾਂ । 31/32 ਕੇਸਿਜ਼ ਕੋਰਟਾਂ ਵਿਚ ਭੇਜੇ ਹਨ, ਡਿਸਪਲੈਜ਼ਰ ਹੋਣਾ ਵੀ ਕੁਦਰਤੀ ਹੁੰਦਾ ਹੈ, ਲੇਕਿਨ ਮੈਂ ਕੁਰੱਪਸ਼ਨ ਨੂੰ ਦੂਰ ਕਰਨਾ ਆਪਣੀ ਡਿਊਟੀ ਸਮਝਦਾ ਹਾਂ । ਪਲੈਜ਼ਰ ਜਾਂ ਡਿਸਪਲੈਜ਼ਰ ਨੂੰ ਅਲੱਗ ਰੱਖਦਾ ਹਾਂ ।

**ਚੌਧਰੀ ਬਲਰਾਮ ਜਾਖੜ:** ਪ੍ਰੈਜ਼ੈਂਟ ਕੇਸਾਂ ਦੇ ਬਾਰੇ ਵੀ ਦੱਸੋ ।

**ਮੁੱਖ ਮੰਤਰੀ:** ਜੋ ਮੈਰਿਟ ਤੇ ਹੈ ਉਹ ਜਾਵੇਗਾ । ਪਲਾਨ ਦੇ ਲਈ ਇਨ੍ਹਾਂ ਨੇ ਕਿਹਾ ਹੈ ਕਿ 260 ਕਰੋੜ ਰੁਪਏ ਦੀ ਹੈ ਉਸ ਵਿਚ ਅਸੀਂ 30-35 ਕਰੋੜ ਰੁਪਏ ਦਰਜ ਨਹੀਂ ਕਰ ਸਕੇ । ਇਕ ਇਨ੍ਹਾਂ ਨੇ 5 ਏਕੜ ਤੋਂ 10 ਏਕੜ ਦੀ ਡੀਮਾਂਡ ਕੀਤੀ ਹੈ। ਸਪੀਕਰ ਸਾਹਿਬ, ਅਸੀਂ ਤਾਂ ਚਾਹੁੰਦੇ ਹਾਂ ਕਿ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਇਸ ਦਾ ਫਾਇਦਾ ਹੋਵੇ । ਇਸ ਵਿਚ ਕਈ ਆਦਮੀ 1 ਏਕੜ ਜਾਂ 2 ਏਕੜ ਵਾਲੇ ਵੀ ਹੁੰਦੇ ਹਨ । ਅਸੀਂ ਵੇਖਣਾ ਇਹ ਹੈ ਕਿ ਕਿੰਨੇ ਆਦਮੀਆਂ ਨੂੰ ਫਾਇਦਾ ਹੋ ਸਕਦਾ ਹੈ ।

ਜਿਹੜੀਆਂ ਯੂਨੈਨੀਮਸਲੀ ਪੰਚਾਇਤਾਂ ਚੁਣੀਆਂ ਗਈਆਂ ਹਨ ਉਨ੍ਹਾਂ ਨੂੰ ਪੈਸੇ ਦੇਣ ਦੀ ਇਥੇ ਗੱਲ ਕੀਤੀ ਗਈ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਪੈਸੇ ਜ਼ਰੂਰ ਦਿੱਤੇ ਜਾਣਗੇ । ਦੇਰ ਹੋ ਸਕਦੀ ਹੈ ਅੰਧੇਰ ਨਹੀਂ ਹੋ ਸਕਦਾ । (ਤਾੜੀਆਂ) ਹੁਣ ਤਾਂ ਐਫ. ਐਮ. ਸਾਹਿਬ ਨੇ ਵੀ ਤਾੜੀਆਂ ਮਾਰ ਦਿਤੀਆਂ ਹਨ, ਇਸ ਲਈ ਇਹ ਪੈਸੇ ਜ਼ਰੂਰ ਦਿੱਤੇ ਜਾਣਗੇ ।

ਆਖਿਰ ਵਿਚ ਮੈਂ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਗਵਰਨਰ ਐਡਰੈਸ ਤੇ ਆਪਣੇ ਸੁਝਾਅ ਦਿੱਤੇ ਹਨ ।

**Mr. Speaker :** Now I will put notices of amendments given by various Members to the vote of the House. First I will put the notice of amendment given by Dr. Kewal Krishan.

**Mr. Speaker :** Question is—

That in the motion, the following be added at the end, namely :—

> "but regret that no mention has been made in the Address to provide remunerative rates of cotton, potatoes and sugarcane to the farmers, to hold elections of the Municipal Committees, Block Samitis, Zila Parishads and Market Committees in the State during the current year."

*The motion was lost.*

**Mr. Speaker :** Now I will put the notice of amendment given by Sardar Umrao Singh to the vote of the House.

**Mr. Speaker :** Question is—

That in the motion , the following be added at the end, namely: —

> "but regret that there is no mention in the Address about providing the remunerative prices to the farmers regarding their produce, especially the crops of cotton, potatoes and sugarcane, as the prices have fallen to the great disadvantage of the Punjab farmers."

*The motion was lost.*

**Mr. Speaker :** Now I will put the notice of amendment given by Comrade Baldev Singh Loomba and Master Babu Singh to the vote of the House.

**Mr. Speaker :** Question is—

That in the motion, the following be added at the end, namely:—

"but regret that there is no mention in the Address about the absence of articles of daily use i.e. pulses, kerosene oil, coal, diesel, cement gas, etc. from the market from time to time and their sale in the black market and lack of arrangements of the security of farm labourers, fall in the prices of narma, cotton and potatoes etc. and non-holding of elections to Market Committees, Zila Parishads and Municipal Committees".

*The motion was lost.*

**Mr. Speaker :** Question is—

"That an Address be presented to the Governor in the following terms:—

"That the Members of this House assembled in this session are deeply grateful to the Governor for the Address which he has been pleased to deliver to the House on the 26th February, 1979".

*The motion was carried.*

**Mr. Speaker :** The House stands adjourned till 2.00 P.M. on Monday the 5th March, 1979.

*1.30 P.M. | *(The Sabha then *adjourned till 2.00 P.M. on Monday, the 5th March 1979.)*

APPENDIX

TO

# PUNJAB VIDHAN SABHA DEBATES

*Dated the 2nd March, 1979*

Vol. I—No. 5

## STARRED QUESTIONS AND ANSWERS

### ਅਦਾਲਤਾਂ ਵਿੱਚ, ਪੁਲਿਸ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਪੈਂਡਿੰਗ ਫੌਜਦਾਰੀ ਕੇਸ

*1362. 1. ਕਾਮਰੇਡ ਸਰਵਣ ਸਿੰਘ
2. ਕਾਮਰੇਡ ਸੱਤ ਪਾਲ ਡਾਂਗ } : ਕੀ ਮੁੱਖ ਮੰਤਰੀ ਕਿਰਪਾ ਕਰਕੇ :-

(ੳ) 25-10-78 ਨੂੰ ਜਿਨ੍ਹਾਂ ਪੁਲਿਸ ਅਫਸਰਾਂ/ਕਰਮਚਾਰੀਆਂ ਦੇ ਵਿਰੁੱਧ ਅਦਾਲਤਾਂ ਵਿੱਚ ਫੌਜਦਾਰੀ ਕੇਸ ਪੈਂਡਿੰਗ ਪਏ ਹਨ ਜਾਂ ਜਾਂਚ ਪੜਤਾਲ ਅਧੀਨ ਸਨ ਅਤੇ ਉਹ ਮੁਅੱਤਲ ਨਹੀਂ ਕੀਤੇ ਗਏ ਸਨ, ਉਨ੍ਹਾਂ ਦੀ ਜ਼ਿਲ੍ਹਾਵਾਰ ਇਕ ਸੂਚੀ ਸਦਨ ਦੀ ਮੇਜ਼ ਤੇ ਰਖਣਗੇ;

(ਅ) ਦੱਸਣਗੇ ਕਿ ਉਪ੍ਰੋਕਤ ਭਾਗ (ੳ) ਵਿੱਚ ਹਵਾਲਾ ਦਿੱਤਾ ਗਿਆ ਹਰ ਇਕ ਕੇਸ ਕਿਸ ਮਿਤੀ ਨੂੰ ਦਰਜ ਕੀਤਾ ਗਿਆ ਅਤੇ ਕਾਨੂੰਨ ਦੇ ਕਿਸ ਉਪਬੰਧ ਅਧੀਨ ਦਰਜ ਕੀਤਾ ਗਿਆ;

(ੲ) ਦੱਸਣਗੇ ਕਿ ਉਪਰੋਕਤ ਭਾਗ (ੳ) ਵਿੱਚ ਦਿੱਤੇ ਗਏ ਹਰ ਇਕ ਕੇਸ ਵਿੱਚ ਕਿਸ ਕਿਸਮ ਦਾ ਕਥਿਤ ਅਪਰਾਧ ਕੀਤਾ ਗਿਆ;

(ਸ) ਦੱਸਣਗੇ ਕਿ ਉਕਤ ਹਰ ਇਕ ਕੇਸ ਵਿੱਚ ਕਿਸ ਮਿਤੀ ਨੂੰ ਅਦਾਲਤ ਵਿੱਚ ਚਲਾਨ ਪੇਸ਼ ਕੀਤਾ ਗਿਆ;

(ਹ) ਦੱਸਣਗੇ ਕਿ ਉਕਤ ਹਰ ਇਕ ਕੇਸ ਦੀ ਵਰਤਮਾਨ ਸਥਿਤੀ ਕੀ ਹੈ;

(ਕ) ਦੱਸਣਗੇ ਕਿ ਉਪ੍ਰੋਕਤ ਭਾਗ (ੳ) ਵਿੱਚ ਹਵਾਲਾ ਦਿੱਤੇ ਗਏ ਹਰ ਇਕ ਕਰਮਚਾਰੀ ਦਾ ਔਹਦਾ ਜਾਂ ਰੈਂਕ ਕੀ ਹੈ ਅਤੇ 25-10-78 ਨੂੰ ਉਹ ਕਿਸ ਥਾਂ ਤੇ ਲਗੇ ਹੋਏ ਸਨ;

(ਖ) ਦੱਸਣਗੇ ਕਿ ਕੀ ਉਕਤ ਭਾਗ (ੳ) ਵਿੱਚ ਹਵਾਲਾ ਦਿੱਤੇ ਗਏ ਕਿਸੇ ਕਰਮਚਾਰੀ ਨੂੰ ਉਸਦੇ ਵਿਰੁਧ ਕੇਸ ਦਰਜ ਹੋਣ ਤੋਂ ਬਾਅਦ ਕੋਈ ਤਰੱਕੀ ਦਿਤੀ ਗਈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਸ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਹ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਕ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਖ) ਭਾਗ 'ੳ' ਵਿੱਚ ਦਿੱਤੇ ਕਿਸੇ ਪੁਲਿਸ ਅਫਸਰ/ਕਰਮਚਾਰੀ ਨੂੰ ਤਰੱਕੀ ਨਹੀਂ ਦਿੱਤੀ ਗਈ ਸਿਵਾਏ ਹੌਲਦਾਰ ਹਰਨੇਕ ਸਿੰਘ ਨੰ: 317/ਪਟਿਆਲਾ ਦੇ ਜਿਹੜਾ ਕਿ ਡੀ. ਆਈ. ਜੀ., ਪਟਿਆਲਾ ਰੇਂਜ ਦੇ ਹੁਕਮ ਨੰ: 613-21/ ਐਸ. ਟੀ. ਏ-3 ਮਿਤੀ 11-10-1978 ਰਾਹੀਂ ਏ. ਐਸ. ਆਈ. ਤਰੱਕੀ-ਯਾਬ ਕਰਕੇ ਜ਼ਿਲ੍ਹਾ ਪਟਿਆਲਾ ਤੋਂ ਜ਼ਿਲ੍ਹਾ ਲੁਧਿਆਣਾ ਵਿਖੇ ਤਾਈਨਾਤ ਕੀਤਾ ਗਿਆ ਸੀ ਅਤੇ ਉਸ ਨੂੰ ਜ਼ਿਲ੍ਹਾ ਪਟਿਆਲਾ ਤੋਂ ਮਿਤੀ 23-10-78 ਨੂੰ ਭਾਰ ਮੁਕਤ ਕੀਤਾ ਗਿਆ ।

(ੳ) 25-10-78 ਨੂੰ ਜਿਨ੍ਹਾਂ ਪੁਲਿਸ ਅਫਸਰਾਂ/ਕਰਮਚਾਰੀਆਂ, ਦੇ ਵਿਰੁੱਧ ਅਦਾਲਤ ਵਿੱਚ ਫੌਜਦਾਰੀ ਕੇਸ ਪੈਂਡਿੰਗ ਪਏ ਸਨ ਜਾਂ ਜਾਂਚ ਪੜਤਾਲ ਅਧੀਨ ਸਨ ਅਤੇ ਉਹ ਮੁਅੱਤਲ ਨਹੀਂ ਕੀਤੇ ਗਏ ਸਨ, ਉਨ੍ਹਾਂ ਦੀ ਜ਼ਿਲ੍ਹਾਵਾਰ ਸੂਚੀ ਹੇਠ ਦਿੱਤੀ ਹੈ :—

ਜ਼ਿਲ੍ਹਾ ਅੰਮ੍ਰਿਤਸਰ

1. ਐਸ. ਆਈ. ਜੋਗਿੰਦਰ ਲਾਲ 448/ਅੰਮ੍ਰਿਤਸਰ
2. ਏ. ਐਸ. ਆਈ. ਅਜੀਤ ਸਿੰਘ 463/ਹੁਸ਼ਿਆਰਪੁਰ
3. ਐਚ. ਸੀ. ਦਲਬੀਰ ਸਿੰਘ 1035
4. ਕੰਸਟੇਂਬਲ ਪਰਸ਼ੋਤਮ ਲਾਲ 387
5. ਕੰਸਟੇਬਲ ਹਰਜੀਤ ਸਿੰਘ 2148
6. ਕੰਸਟੇਬਲ ਵੇਦ ਪਰਕਾਸ਼ 767
7. ਐਚ. ਸੀ. ਜਸਵੰਤ ਸਿੰਘ 818
8. ਐਸ. ਆਈ. ਬਿਸ਼ੰਬਰ ਲਾਲ 405/ਜੇ
9. ਐਰ. ਸੀ. ਅਮਰ ਸਿੰਘ 1672

ਜ਼ਲਾ ਕਪਰਥਲਾ

1. ਏ. ਐਸ. ਆਈ. ਸੁੱਚਾ ਸਿੰਘ 469/ਹੁਸ਼ਿਆਰਪੁਰ

ਜ਼ਿਲ੍ਹਾ ਪਟਿਆਲਾ

1. ਹੌਲਦਾਰ ਹਰਨਿਕ ਸਿੰਘ 317/ਪਟਿਆਲਾ

ਜ਼ਿਲ੍ਹਾ ਸੰਗਰੂਰ

1. ਐਸ. ਆਈ. ਕਰਨੈਲ ਸਿੰਘ 118/ਪੀ. ਆਰ.
2. ਏ. ਐਸ. ਆਈ. ਗੁਰਬਖਸ਼ ਸਿੰਘ 15/ਪੀ. ਟੀ. ਐਲ.
3. ਹੌਲਦਾਰ ਗੁਰਦਿਆਲ ਸਿੰਘ 37

ਜ਼ਿਲ੍ਹਾ ਰੋਪੜ

1. ਐਸ. ਆਈ. ਖਰੈਤੀ ਰਾਮ 140/ਐਚ.
2 ਐਸ. ਆਈ. ਹਰਚਰਨ ਸਿਘ 154/ਪੀ. ਆਰ.
3. ਐਚ. ਸੀ. ਦਿਲਬਾਗ ਰਾਏ 340
4. ਸਿਪਾਹੀ ਸੁਭਾਸ਼ ਚੰਦਰ 810
5. ਸਿਪਾਹੀ ਹਰੀ ਕਰਿਸ਼ਨ 723
6. ਸਿਪਾਹੀ ਸੁਰਿੰਦਰ ਕੁਮਾਰ 839

ਜ਼ਿਲ੍ਹਾ ਫਰੀਦਕੋਟ

1. ਐਚ. ਸੀ. ਭਰਪੂਰ ਸਿੰਘ 609
2. ਸਿਪਾਹੀ ਸਰਵਣ ਸਿੰਘ 622
3. ਸਿਪਾਹੀ ਗੁਰਚਰਨ ਸਿੰਘ 549

ਜ਼ਿਲ੍ਹਾ ਬਠਿੰਡਾ

1. ਐਸ. ਆਈ. ਚੰਦ ਸਿੰਘ 130/ਐਫ. ਆਰ.
2. ਇਨਸਪੈਕਟਰ ਜੋਗਿੰਦਰ ਸਿੰਘ
3. ਐਸ. ਆਈ. ਹਜ਼ੂਰਾ ਸਿੰਘ 17/ਐਫ. ਆਰ.
4. ਐਚ. ਸੀ. ਹਰਨੇਕ ਸਿਘ 532
5 ਐਚ. ਸੀ. ਵਸਣ ਸਿੰਘ 9/60 ਪੀ. ਏ. ਪੀ.
6 ਸਿਪਾਹੀ ਨਾਜ਼ਰ ਸਿੰਘ 232/ਪੀ. ਏ. ਪੀ.
7. ਸਿਪਾਹੀ ਸਵਰਨ ਸਿੰਘ 454/ਪੀ. ਏ. ਪੀ.
8. ਸਿਪਾਹੀ ਕਸ਼ਮੀਰਾ ਸਿੰਘ 416/ਪੀ. ਏ. ਪੀ.
9. ਸਿਪਾਹੀ ਸੁਖਦੇਵ ਸਿੰਘ 456/ਪੀ. ਏ. ਪੀ.
10. ਸਿਪਾਹੀ ਕੁਲਦੀਪ ਸਿੰਘ 644/ਪੀ. ਏ. ਪੀ.
11. ਏ. ਐਸ. ਆਈ. ਹੰਸ ਰਾਜ ਸਿੰਘ 1009/ਫਿਰੋਜ਼ਪੁਰ
12. ਏ. ਐਸ. ਆਈ. ਬਸੰਤ ਸਿੰਘ 599/ਫਰੀਦਕੋਟ

ਜ਼ਿਲ੍ਹਾ ਫਿਰੋਜ਼ਪੁਰ

1. ਐਚ. ਸੀ. ਬਲਬੀਰ ਸਿੰਘ 795
2. ਏ. ਐਸ. ਆਈ. ਕਮਲ ਰਾਮ 920/ਬਠਿੰਡਾ

ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤਾ ਗਿਆ ਹਰ ਇਕ ਕੇਸ ਜਿਸ ਮਿਤੀ ਨੂੰ ਦਰਜ ਕੀਤਾ ਗਿਆ ਅਤੇ ਕਾਨੂੰਨ ਦੇ ਕਿਸੇ ਉਪਬੰਧ ਅਧੀਨ ਦਰਜ ਕੀਤਾ ਗਿਆ ਦਾ ਵੇਰਵਾ ਹੇਠ ਦਿੱਤਾ ਹੈ ।

ਜ਼ਿਲ੍ਹਾ ਅੰਮ੍ਰਿਤਸਰ

1. 15-4-78 ਅ/ਧ 302, ਆਈ.ਪੀ.ਸੀ. ਥਾਨਾ ਬੀ, ਡਵੀਜ਼ਨ ਅੰਮ੍ਰਿਤਸਰ ਵਿਰੁਧ ਐਸ. ਆਈ. ਜੋਗਿੰਦਰ ਲਾਲ 448/ਅੰਮ੍ਰਿਤਸਰ ।

2. 12-9-77 ਅ/ਧ 365, ਆਈ.ਪੀ.ਸੀ., ਥਾਨਾ ਵੈਰੋਵਾਲ, ਜ਼ਿਲਾ ਅੰਮ੍ਰਿਤਸਰ ਵਿਰੁਧ ਏ.ਐਸ.ਆਈ., ਅਜੀਤ ਸਿੰਘ 463/ਹੁਸ਼ਿਆਰਪੁਰ; ਹੌਲਦਾਰ ਦਲਬੀਰ ਸਿਘ 1035 ਅਤੇ ਸਿਪਾਹੀ ਪਰਸੋਤਮ ਲਾਲ/387 ਹਰਜੀਤ ਸਿੰਘ/2148 ਤੇ ਵੇਦ ਪ੍ਰਕਾਸ਼/767 ।

3. 19-6-78 ਅ/ਧ 409, ਆਈ. ਪੀ. ਸੀ., ਥਾਨਾ ਸਿਵਲ ਲਾਈਨਜ, ਅੰਮ੍ਰਿਤਸਰ ਵਿਰੁੱਧ ਹੌਲਦਾਰ ਜਸਵੰਤ ਸਿੰਘ 818

4. 17-1-78 ਅ/ਧ 279/338 ਆਈ. ਪੀ. ਸੀ. ਥਾਨਾ ਸਦਰ ਅੰਮ੍ਰਿਤਸਰ ਵਿਰੁੱਧ ਐਸ. ਆਈ. ਬਿਸ਼ੰਭਰ ਲਾਲ 405/ਜੇ

5. 23-8-78 ਅ/ਧ 302 ਆਈ.ਪੀ.ਸੀ., ਥਾਨਾ ਸਿਵਲ ਲਾਈਨਜ਼, ਅੰਮ੍ਰਿਤਸਰ ਵਿਰੁੱਧ ਹੌਲਦਾਰ ਅਮਰ ਸਿੰਘ 1672

ਜ਼ਿਲ੍ਹਾ ਕਪੂਰਥਲਾ

1. 16-8-76 ਅ/ਧ 302 ਆਈ. ਪੀ.ਸੀ. ਥਾਨਾ ਕੋਤਵਾਲੀ ਕਪੂਰਥਲਾ ਵਿਰੁੱਧ ਏ.ਐਸ. ਆਈ. ਸੁੱਚਾ ਸਿੰਘ 469/ਹੁਸ਼ਿਆਰਪੁਰ ।

ਜ਼ਿਲ੍ਹਾ ਪਟਿਆਲਾ

1. 12-2-78 ਅ/ਧ 409 ਆਈ.ਪੀ.ਸੀ. ਥਾਨਾ ਅਮਲੋਹ ਵਿਰੁੱਧ ਹੌਲਦਾਰ ਹਰਨਿਕ ਸਿੰਘ 317/ਪਟਿਆਲਾਂ ।

ਜ਼ਿਲ੍ਹਾ ਸੰਗਰੂਰ

1. 11-8-78 ਅ/ਧ 217/218/221 ਆਈ. ਪੀ. ਸੀ. ਥਾਨਾ ਲਹਿਰਾ ਵਿਰੁੱਧ ਐਸ. ਆਈ. ਕਰਨੈਲ ਸਿੰਘ 118/ਪੀ.ਆਰ.

2. 9-9-78 ਅ/ਧ 307/34 ਆਈ.ਪੀ.ਸੀ. ਥਾਨਾ ਭਵਾਨੀਗੜ੍ਹ ਵਿਰੁੱਧ ਏ.ਐਸ.ਆਈ. ਗੁਰਬਖਸ਼ ਸਿੰਘ 15/ਪਟਿਆਲਾ ।

3. 10-9-78 ਅ/ਧ 409 ਆਈ.ਪੀ.ਸੀ. ਥਾਨਾ ਸੰਗਰੂਰ ਵਿਰੁੱਧ ਹੌਲਦਾਰ ਗੁਰਦਿਆਲ ਸਿੰਘ 37

ਜ਼ਿਲ੍ਹਾ ਰੋਪੜ

1. 7-5-78 ਅ/ਧ 218 ਆਈ.ਪੀ.ਸੀ. ਥਾਨਾ ਰੋਪੜ ਵਿਰੁੱਧ ਐਸ.ਆਈ. ਖਰੈਤੀ ਰਾਮ 140/ਐਚ.

2. 18-3-78 ਅ/ਧ 5(2) 47 ਪੀ.ਸੀ. ਐਕਟ ਅਤੇ 161 ਆਈ.ਪੀ.ਸੀ. ਥਾਨਾ ਮੋਰਿੰਡਾ ਵਿਰੁੱਧ ਐਸ.ਆਈ. ਹਰਚਰਨ ਸਿੰਘ 154 ਪੀ. ਆਰ.

3. 9-1-78 ਅ/ਧ 304 ਆਈ. ਪੀ. ਸੀ. ਥਾਨਾ ਡੇਰਾ ਬੱਸੀ, ਜ਼ਿਲ੍ਹਾ ਪਟਿਆਲਾ ਵਿਰੁੱਧ ਦਿਲਬਾਗ ਰਾਏ 340, ਸਿਪਾਹੀ ਸੁਭਾਸ਼ ਚੰਦਰ, 810 ਹਰੀ ਕ੍ਰਿਸ਼ਨ 723 ਅਤੇ ਸੁਰਿੰਦਰ ਕੁਮਾਰ 839 ।

ਜ਼ਿਲ੍ਹਾ ਫਰੀਦਕੋਟ

1. 30-8-78 ਅ/ਧ 217 ਆਈ. ਪੀ. ਸੀ. ਅਤੇ 5(2) 47 ਪੀ. ਸੀ. ਐਕਟ ਥਾਨਾ ਜੈਤੋ ਵਿਰੁਧ ਹੌਲਦਾਰ ਭਰਪੂਰ ਸਿੰਘ 609
2. 12-9-78 ਅ/ਧ 324 ਆਈ. ਪੀ. ਸੀ. ਥਾਨਾ ਸਿਟੀ ਮੁਕਤਸਰ ਵਿਰੁੱਧ ਸਿਪਾਹੀ ਸਰਵਣ ਸਿੰਘ 622
3. 23-3-78 ਅ/ਧ 7 ਈ. ਐਸ. ਐਮ. ਐਕਟ ਥਾਨਾ ਲੰਬੀ ਵਿਰੁਧ ਸਿਪਾਹੀ ਗੁਰਚਰਨ ਸਿੰਘ 549

ਜ਼ਿਲ੍ਹਾ ਬਠਿੰਡਾ

1. 9-11-73 ਅ/ਧ 5(2) 47 ਪੀ.ਸੀ. ਐਕਟ ਅਤੇ 323/342 ਆਈ.ਪੀ.ਸੀ. ਥਾਨਾ ਬਰੇਟਾ ਵਿਰੁਧ ਐਸ. ਆਈ. ਚੰਦ ਸਿੰਘ 130/ਐਫ. ਆਰ.
2. 1-1-75 ਅ/ਧ 342 ਆਈ. ਪੀ. ਸੀ. ਅਤੇ 5(2) 47 ਪੀ. ਸੀ. ਐਕਟ ਥਾਨਾ ਮਾਨਸਾ ਵਿਰੁੱਧ ਇਨਸਪੈਕਟਰ ਜੋਗਿੰਦਰ ਸਿੰਘ ਅਤੇ ਐਸ. ਆਈ. ਹਜੂਰਾ ਸਿੰਘ 17/ਐਫ. ਆਰ.
3. 4-12-75 ਅ/ਧ 218/323/342 ਆਈ. ਪੀ. ਸੀ. ਥਾਨਾ ਸੰਗਤ ਵਿਰੁੱਧ ਹੌਲਦਾਰ ਹਰਨੇਕ ਸਿੰਘ 532
4. 15-4-77 ਅ/ਧ 379 ਆਈ. ਪੀ.ਸੀ. ਥਾਨਾ ਕੋਤਵਾਲੀ ਬਠਿੰਡਾ ਵਿਰੁੱਧ ਹੌਲਦਾਰ ਵਸਨ ਸਿੰਘ 9/60 ਅਤੇ ਸਿਪਾਹੀ ਨਾਜ਼ਰ ਸਿੰਘ 232, ਸਵਰਨ ਸਿੰਘ, 454, ਕਸ਼ਮੀਰਾ ਸਿੰਘ, 416, ਸੁਖਦੇਵ ਸਿੰਘ 456 ਅਤੇ ਕੁਲਦੀਪ ਸਿੰਘ 644 (ਸਾਰੇ ਪੀ.ਏ.ਪੀ. ਦੇ)
5. 7-11-75 ਅ/ਧ 323/365 ਆਈ.ਪੀ.ਸੀ. ਥਾਨਾ ਕੋਤਵਾਲੀ ਬਠਿੰਡਾ ਵਿਰੁੱਧ ਏ.ਐਸ. ਆਈ. ਹੰਸ ਰਾਜ ਸਿਘ 1009/ਫਿਰੋਜ਼ਪੁਰ।
6. 5-10-78 ਅ/ਧ 5(2) 47 ਪੀ. ਸੀ. ਐਕਟ ਥਾਨਾ ਕੋਤਵਾਲੀ ਬਠਿੰਡਾ ਵਿਰੁੱਧ ਏ. ਐਸ. ਆਈ. ਬਸੰਤ ਸਿੰਘ 599/ਫਰੀਦਕੋਟ।

ਜ਼ਿਲ੍ਹਾ ਫਿਰੋਜ਼ਪੁਰ

1. 19-9-78 ਅ/ਧ 5(2) 47 ਪੀ.ਸੀ. ਐਕਟ ਅਤੇ 217 ਆਈ. ਪੀ. ਸੀ. ਥਾਨਾ ਧਰਮਕੋਟ ਵਿਰੁੱਧ ਹੌਲਦਾਰ ਬਲਬੀਰ ਸਿੰਘ 795
2. 11-4-78 ਅ/ਧ 338/452/148/149 ਆਈ.ਪੀ.ਸੀ. ਥਾਨਾ ਕੋਤਵਾਲੀ ਬਠਿੰਡਾ ਵਿਰੁੱਧ ਏ.ਐਸ.ਆਈ. ਕਮਲ ਰਾਮ 920/ਬਠਿੰਡਾ।

(ੲ) ਉਪਰੋਕਤ ਭਾਗ (ੳ) ਵਿਚ ਦਿਤੇ ਗਏ ਪੁਲਿਸ ਕਰਮਚਾਰੀਆਂ ਵਿਰੁੱਧ ਕਥਿਤ ਅਪਰਾਧ ਇਸ ਤਰ੍ਹਾਂ ਹਨ :—

ਜ਼ਿਲ੍ਹਾ ਅੰਮ੍ਰਿਤਸਰ

1. ਪੁਲਿਸ ਫਾਈਰਿੰਗ ਕਾਰਨ ਸੁਰਿੰਦਰ ਸਿੰਘ ਦੀ ਮੌਤ ਹੋ ਜਾਣ ਸਬੰਧੀ ਵਿਰੁਧ ਐਸ.ਆਈ. ਜੋਗਿੰਦਰ ਲਾਲ 448/ਅੰਮ੍ਰਿਤਸਰ।

2. ਪੂਰਨ ਸਿੰਘ ਪੁੱਤਰ ਹਰਸਾ ਸਿੰਘ ਨੂੰ ਅਗਵਾ ਕਰਨ ਬਾਰੇ—ਵਿਰੁੱਧ ਏ. ਐਸ. ਆਈ. ਅਜੀਤ ਸਿੰਘ 463/ਹੁਸ਼ਿਆਰਪੁਰ, ਹੌਲਦਾਰ ਦਲਬੀਰ ਸਿੰਘ 1035 ਅਤੇ ਸਿਪਾਹੀ ਪਰਸ਼ੋਤਮ ਲਾਲ 387, ਹਰਜੀਤ ਸਿੰਘ 2148 ਤੇ ਵੇਦ ਪ੍ਰਕਾਸ਼ 767

3. ਸਰਕਾਰੀ ਰਕਮ ਨੂੰ ਗਬਨ ਕਰਨ ਬਾਰੇ—ਹੌਲਦਾਰ ਜਸਵੰਤ ਸਿੰਘ 818

4. ਗਡੀ ਤੇਜ਼ ਚਲਾ ਕੇ ਸਖਤ ਜਖਮੀ ਕਰਨ ਬਾਰੇ—ਵਿਰੁਧ ਐਸ. ਆਈ. ਬਿਸੰਭਰ ਲਾਲ 405/ਜੇ.

5. ਆਪਣੀ ਪਤਨੀ ਵੀਰੋ ਨੂੰ ਜ਼ਹਿਰ ਦੇ ਕੇ ਮਾਰਨ ਬਾਰੇ—ਵਿਰੁਧ ਹੌਲਦਾਰ ਅਮਰ ਸਿੰਘ 1672

ਜ਼ਿਲ੍ਹਾ ਕਪੂਰਥਲਾ

1. ਪੁਲਿਸ ਫਾਈਰਿੰਗ ਨਾਲ ਮੌਤ ਹੋਣ ਬਾਰੇ—ਏ. ਐਸ. ਆਈ. ਸੁੱਚਾ ਸਿੰਘ 469 ਹੁਸ਼ਿਆਰਪੁਰ ।

ਜ਼ਿਲ੍ਹਾ ਪਟਿਆਲਾ

1. ਮੁਕਦਮਾ ਨੰ: 14/76 ਅ/ਧ 9 ਅਫੀਮ ਐਕਟ ਥਾਨਾ ਅਮਲੋਹ ਦੀ ਕੇਸ ਪਰਾਪਰਟੀ ਨੂੰ ਜਮਾਨਾ ਕਰਾਉਣ ਬਾਰੇ—ਵਿਰੁਧ ਹੌਲਦਾਰ ਹਰਨੇਕ ਸਿੰਘ 317/ਪਟਿਆਲਾ।

ਜ਼ਿਲ੍ਹਾ ਸੰਗਰੂਰ

1. ਸਰਕਾਰੀ ਮੁਲਾਜ਼ਮ ਹੁੰਦੇ ਹੋਏ ਕਿਸੇ ਵਿਅਕਤੀ ਨੂੰ ਬਚਾਉਣ ਬਾਰੇ ਗਲਤ ਰਿਕਾਰਡ ਤਿਆਰ ਕਰਨਾ ਅਤੇ ਕਾਨੂੰਨ ਦੀ ਉਲੰਘਣਾ ਕਰਨੀ—ਵਿਰੁੱਧ ਐਸ. ਆਈ. ਕਰਨੈਲ ਸਿੰਘ 118/ਪੀ. ਆਰ.

2. ਕਤਲ ਕਰਨ ਦੀ ਕੋਸ਼ਿਸ਼ ਕਰਨਾ—ਵਿਰੁੱਧ ਐਸ. ਆਈ. ਗੁਰਬਖਸ਼ ਸਿੰਘ 15/ਪਟਿਆਲਾ ।

3. ਪੁਲਿਸ ਲਾਈਨ ਸੰਗਰੂਰ ਵਿਖੇ ਕੋਤ-ਹੌਲਦਾਰ ਦੀ ਅਸਾਮੀ ਤੇ ਲਗੇ ਹੋਣ ਕਾਰਨ ਗਬਨ ਕਰਨਾ—ਵਿਰੁਧ ਹੌਲਦਾਰ ਗੁਰਦਿਆਲ ਸਿੰਘ ।

ਜ਼ਿਲ੍ਹਾ ਰੋਪੜ

1. ਮੁਕਦਮਾ ਨੰ: 1 ਮਿਤੀ 5 ਜਨਵਰੀ, 1977 ਅ/ਧ 279/429 ਆਈ. ਪੀ. ਸੀ. ਥਾਨਾ ਰੋਪੜ ਦਾ ਗਲਤ ਰਿਕਾਰਡ ਤਿਆਰ ਕਰਨ ਬਾਰੇ—ਵਿਰੁਧ ਐਸ. ਆਈ. ਖਰੈਤੀ ਰਾਮ 140/ਐਚ.

2. 1,000/- ਰੁਪਏ ਵੱਢੀ ਲੈਣ ਬਾਰੇ—ਵਿਰੁਧ ਐਸ. ਆਈ. ਹਰਚਰਨ ਸਿੰਘ 154/ਪੀ. ਆਰ.

3. ਵਰਿੰਦਰ ਮੋਹਣ ਨੂੰ ਮਾਰਨ ਬਾਰੇ ਜੋ ਬਾਦ ਵਿਚ ਹਸਪਤਾਲ ਵਿਚ ਮਰ ਗਿਆ ਵਿਰੁਧ ਹੌਲਦਾਰ ਦਿਲਬਾਗ ਰਾਏ 340 ਅਤੇ ਸਿਪਾਹੀ ਸੁਭਾਸ਼ ਚੰਦਰ 810, ਹਰੀ ਕ੍ਰਿਸ਼ਨ 723 ਤੇ ਸੁਰਿੰਦਰ ਕੁਮਾਰ 839

ਜ਼ਿਲ੍ਹਾ ਫਰੀਦਕੋਟ

1. ਟਰੱਕ ਨੰ: ਪੀ. ਯੂ. ਓ. 5057 ਦੇ ਡਰਾਈਵਰ ਕੁਲਵੰਤ ਸਿੰਘ ਕੋਲੋਂ ਵੀਹ ਰੁਪਏ ਵੱਢੀ ਲੈ ਕੇ ਦਸਤਾਵੇਜ਼ ਵਾਪਸ ਕਰਨ ਬਾਰੇ—ਵਿਰੁਧ ਹੌਲਦਾਰ ਭਰਪੂਰ ਸਿੰਘ 609

2. ਸਟਾਂ ਮਾਰਨ ਬਾਰੇ—ਵਿਰੁਧ ਸਿਪਾਹੀ ਸਰਵਣ ਸਿੰਘ 622

3. ਡਿਊਟੀ ਤੋਂ ਗੈਰ ਹਾਜਰ ਹੋਣ ਬਾਰੇ—ਵਿਰੁਧ ਸਿਪਾਹੀ ਗੁਰਚਰਨ ਸਿੰਘ ਨੰ: 549/ਪੀ. ਆਰ.

ਜ਼ਿਲ੍ਹਾ ਬਠਿੰਡਾ

1. ਆਨੰਤ ਰਾਮ ਉਸਦੀ ਪਤਨੀ ਗੋਰੋ ਅਤੇ ਇਕ ਹੋਰ ਔਰਤ ਮੁਖਤਿਆਰੋ ਨੂੰ ਗੈਰ ਕਾਨੂੰਨੀ ਨਜ਼ਰਬੰਦ ਕਰਨਾ ਅਤੇ ਵੱਢੀ ਲੈ ਕੇ ਉਨ੍ਹਾਂ ਨੂੰ ਛੱਡ ਦੇਣ ਬਾਰੇ—ਵਿਰੁਧ ਐਸ. ਆਈ. ਚੰਦ ਸਿੰਘ 130/ਐਫ. ਆਰ.

2. ਧਨੀ ਸਿੰਘ ਤੇ ਉਸਦੇ ਪੁੱਤਰ ਬਲਦੇਵ ਸਿੰਘ ਨੂੰ ਗੈਰ ਕਾਨੂੰਨੀ ਤੌਰ ਤੇ ਨਜ਼ਰਬੰਦ ਕਰਨਾ ਤੇ ਉਨ੍ਹਾਂ ਕੋਲੋਂ ਵੱਢੀ ਲੈਣ ਬਾਰੇ—ਵਿਰੁਧ ਇਨਸਪੈਕਟਰ ਜੋਗਿੰਦਰ ਸਿੰਘ ਤੇ ਐਸ. ਆਈ. ਹਜ਼ੂਰਾ ਸਿੰਘ ਨੰ: 17/ਐਫ. ਆਰ. ਜਦੋਂ ਉਹ ਸੀ.ਆਈ.ਏ. ਬਠਿੰਡਾ ਲਗੇ ਹੋਏ ਸਨ ।

3. ਕਰਤਾਰ ਸਿੰਘ ਤੇ ਦਵਿੰਦਰ ਸਿੰਘ ਨੂੰ ਗੈਰ ਕਾਨੂੰਨੀ ਤੌਰ ਤੇ ਨਜ਼ਰਬੰਦ ਕਰਨਾ ਤੇ ਮਾਰਨਾ—ਵਿਰੁਧ ਹੌਲਦਾਰ ਹਰਨੇਕ ਸਿੰਘ 532 ਜਦੋਂ ਉਹ ਥਾਨਾ ਸੰਗਤ ਵਿਖੇ ਲਗਾ ਹੋਇਆ ਸੀ ।

4. ਗੁਰੂ ਨਾਨਕ ਥਰਮਲ ਪਲਾਂਟ ਤੋਂ ਲੋਹੇ ਦੀਆਂ ਪਾਈਪਾਂ ਚੋਰੀ ਕਰਨ ਬਾਰੇ—ਵਿਰੁਧ ਹੌਲਦਾਰ ਵਸਣ ਸਿੰਘ 9/60 ਸਿਪਾਹੀ ਨਾਜ਼ਰ ਸਿੰਘ 232, ਸਵਰਨ ਸਿੰਘ 454, ਕਸ਼ਮੀਰਾ ਸਿੰਘ 416, ਸੁਖਦੇਵ ਸਿੰਘ 456 ਤੇ ਕੁਲਦੀਪ ਸਿੰਘ 644 (ਸਾਰੇ ਪੀ.ਏ.ਪੀ. ਦੇ ਜਦੋਂ ਉਹ ਥਰਮਲ ਪਲਾਂਟ ਦੀ ਗਾਰਦ ਤੇ ਲਗੇ ਹੋਏ ਸਨ)

5. ਸੰਤ ਰਾਮ ਦੇ ਪੁੱਤਰ ਸਰਕਾਰੀ ਜੀਪ ਵਿਚ ਲੈ ਜਾ ਕੇ ਕੁੱਟਣ ਬਾਰੇ—ਵਿਰੁੱਧ ਏ. ਐਸ. ਆਈ. ਹੰਸ ਰਾਜ ਸਿੰਘ 1009/ਫਿਰੋਜ਼ਪੁਰ ।

6. ਇਕ ਸਿਪਾਹੀ ਨੂੰ ਪਾਣੀ ਦੇ ਬਿਲ ਦੀ ਅਦਾਇਗੀ ਕਰਨ ਲਈ ਕਹਿਣ ਬਾਰੇ—ਵਿਰੁੱਧ ਏ. ਐਸ. ਆਈ. ਬਸੰਤ ਸਿੰਘ 599/ਫਰੀਦਕੋਟ ਜਦੋਂ ਉਹ ਏ.ਐਸ. ਆਈ. ਦੇ ਤੌਰ ਤੇ ਐਸ.ਪੀ. ਬਠਿੰਡਾ ਦੇ ਦਫਤਰ ਵਿਚ ਲਗਾ ਹੋਇਆ ਸੀ ।

ਜ਼ਿਲ੍ਹਾ ਫਿਰੋਜ਼ਪੁਰ

1. ਵੱਢੀ ਲੈਣ ਬਾਰੇ—ਵਿਰੁਧ ਹੌਲਦਾਰ ਬਲਬੀਰ ਸਿੰਘ 795

2. ਬਠਿੰਡਾ ਵਿਖੇ ਆਪਣੇ ਗੁਆਢੀਆਂ ਨਾਲ ਝਗੜੇ ਦੌਰਾਨ ਸਰਕਾਰੀ ਰਿਵਾਲਵਰ ਨਾਲ ਹਵਾ ਵਿਚ ਗੋਲੀ ਚਲਾਉਣ ਬਾਰੇ—ਵਿਰੁੱਧ ਏ.ਐਸ. ਆਈ. ਕਮਲ ਰਾਮ ।

(ਸ) ਉਕਤ ਕੇਸਾਂ 'ਚ ਅਦਾਲਤ ਵਿਚ ਚਲਾਨ ਪੇਸ਼ ਕੀਤੇ ਜਾਣ ਦੀ ਸੂਚੀ ਹੇਠਾਂ ਦਿਤੀ ਜਾਂਦੀ ਹੈ :

| ਅਦਾਲਤ ਵਿਖੇ ਚਲਾਨ ਦੀ ਮਿਤੀ | ਮੁਕੱਦਮਾ ਨੰ: |
|---|---|
| **ਜ਼ਿਲ੍ਹਾ ਅੰਮ੍ਰਿਤਸਰ** | |
| 1. 19-1-78 | ਮੁਕਦਮਾ ਨੰ: 248 ਮਿਤੀ 12 ਸਤੰਬਰ, 1977 ਅ/ਧ 365 ਆਈ.ਪੀ.ਸੀ.ਪੀ.ਐਸ. ਵੈਰੋਵਾਲ । |
| 2. 30-1-79 | ਮੁਕੱਦਮਾ ਨੰ: 248 ਮਿਤੀ 23 ਅਗਸਤ, 1978 ਅ/ਧ 302 ਆਈ.ਪੀ.ਸੀ. ਥਾਣਾ ਸਿਵਲ ਲਾਈਨਜ਼, ਅੰਮ੍ਰਿਤਸਰ । |
| **ਜ਼ਿਲ੍ਹਾ ਪਟਿਆਲਾ** | |
| 1. 23-2-79 | ਮੁਕੱਦਮਾ ਨੰ: 14/78 ਅ/ਧ 409 ਆਈ.ਪੀ.ਸੀ. ਥਾਣਾ ਅਮਲੋਹ, ਜ਼ਿਲ੍ਹਾ ਪਟਿਆਲਾ । |
| **ਜ਼ਿਲ੍ਹਾ ਸੰਗਰੂਰ** | |
| 1. 17-11-78 | ਮੁਕਦੱਮਾ ਨੰ: 145 ਮਿਤੀ 9 ਸਤੰਬਰ, 1978 ਅ/ਧ 307/34 ਆਈ.ਪੀ.ਸੀ. ਥਾਣਾ ਭਵਾਨੀਗੜ੍ਹ । |
| **ਜ਼ਿਲ੍ਹਾ ਰੋਪੜ** | |
| 1. 3-8-78 | ਮੁਕੱਦਮਾ ਨੰ: 80 ਮਿਤੀ 7 ਮਈ, 1978 ਅ/ਧ 218 ਆਈ.ਪੀ.ਸੀ. ਥਾਣਾ 'ਰੋਪੜ । |
| 2. 17-10-68 | ਮੁਕੱਦਮਾ ਨੰ: 8 ਮਿਤੀ 9 ਜਨਵਰੀ, 1978 ਅ/ਧ 304 ਆਈ.ਪੀ.ਸੀ. ਥਾਣਾ ਡੇਰਾ ਬਸੀ ਜ਼ਿਲ੍ਹਾ ਪਟਿਆਲਾ । |
| **ਜ਼ਿਲ੍ਹਾ ਫਰੀਦਕੋਟ** | |
| 1. 2-7-78 | ਮੁਕੱਦਮਾ ਨੰ: 55/78 ਅ/ਧ 7 ਈ.ਐਸ. ਐਮ. ਐਕਟ ਥਾਣਾ ਲੰਬੀ ਜ਼ਿਲ੍ਹਾ ਫਰੀਦਕੋਟ । |
| **ਜ਼ਿਲ੍ਹਾ ਬਠਿੰਡਾ** | |
| 1. 10-7-78 | ਮੁਕੱਦਮਾ ਨੰ: 105/73 ਅ/ਧ 5(2) 47 ਪੀ.ਸੀ. ਐਕਟ ਅਤੇ 323/342 ਆਈ. ਪੀ. ਸੀ. ਥਾਣਾ ਬਰੇਟਾ ਜ਼ਿਲ੍ਹਾ ਬਠਿੰਡਾ । |
| 2. 6-5-76 | ਮੁਕੱਦਮਾ ਨੰ: 160/75 ਅ/ਧ 218/323/342 ਆਈ. ਪੀ.ਸੀ. ਥਾਣਾ ਸੰਗਤ, ਜ਼ਿਲ੍ਹਾ ਬਠਿੰਡਾ । |
| 3. 4-10-77 | ਮੁਕੱਦਮਾ ਨੰ: 102/77 ਅ/ਧ 379 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ । |
| 4. 5-1-78 | ਮੁਕੱਦਮਾ ਨੰ: 327/75 ਅ/ਧ 323/365 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ । |

ਜ਼ਿਲ੍ਹਾ ਫਿਰੋਜ਼ਪੁਰ

1. 17-2-79 ਮੁਕੱਦਮਾ ਨੰ: 130/78 ਅ/ਧ 338 148/149 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ ।

(ਹ) ਉਕਤ ਮੁਕਦਮਿਆਂ ਦੀ ਵਰਤਮਾਨ ਸਥਿਤੀ ਹੇਠ ਦਿਤੀ ਜਾਂਦੀ ਹੈ :—

ਜ਼ਿਲ੍ਹਾ ਅੰਮ੍ਰਿਤਸਰ

1. ਮੁਕੱਦਮਾ ਨੰ: 248 ਮਿਤੀ, 12 ਸਤੰਬਰ, 1977 ਅ/ਧ 365 ਆਈ.ਪੀ.ਸੀ. ਥਾਣਾ ਵੈਰੋਵਾਲ ਜ਼ੇਰ-ਸਮਾਇਤ ਅਦਾਲਤ ਹੈ । ਇਸਦੀ ਅਗਲੀ ਸੁਣਵਾਈ 6 ਜੂਨ, 1979 ਨੂੰ ਹੈ ।
2. ਮੁਕੱਦਮਾ ਨੰ: 92 ਮਿਤੀ 15 ਅਪ੍ਰੈਲ, 1978 ਅ/ਧ 302 ਆਈ.ਪੀ.ਸੀ. ਥਾਣਾ ਬੀ. ਡਵੀਜ਼ਨ ਅੰਮ੍ਰਿਤਸਰ ਦੀ, ਅਦਮ ਪਤਾ ਰਿਪੋਰਟ ਭੇਜੀ ਜਾ ਚੁਕੀ ਹੈ ।
3. ਮੁਕੱਦਮਾ ਨੰ: 180 ਮਿਤੀ 19 ਜੂਨ, 1978 ਅ/ਧ 409 ਆਈ.ਪੀ.ਸੀ. ਥਾਣਾ ਸਿਵਲ ਲਾਈਨਜ਼, ਅੰਮ੍ਰਿਤਸਰ ਜ਼ੇਰ ਤਫਤੀਸ਼ ਹੈ ।
4. ਮੁਕੱਦਮਾ ਨੰ: 36 ਮਿਤੀ 17 ਜਨਵਰੀ, 1978 ਅ/ਧ 279/338 ਆਈ.ਪੀ.ਸੀ. ਥਾਣਾ ਸਦਰ ਅੰਮ੍ਰਿਤਸਰ, ਜ਼ੇਰ ਤਫਤੀਸ਼ ਹੈ ।
5. ਮੁਕੱਦਮਾ ਨੰ: 248 ਮਿਤੀ 23 ਅਗਸਤ, 1976 ਅ/ਧ 302 ਆਈ.ਪੀ.ਸੀ. ਥਾਣਾ ਸਿਵਲ ਲਾਈਨਜ਼, ਅੰਮ੍ਰਿਤਸਰ ਜ਼ੇਰ ਸਮਾਇਤ ਅਦਾਲਤ ਹੈ ।

ਜ਼ਿਲ੍ਹਾ ਕਪੂਰਥਲਾ

1. ਮੁਕੱਦਮਾ ਨੰ: 216 ਮਿਤੀ 16 ਅਗਸਤ, 1978 ਅ/ਧ 302 ਆਈ.ਪੀ.ਸੀ. ਥਾਣਾ ਕੋਤਵਾਲੀ ਕਪੂਰਥਲਾ ਜ਼ੇਰ ਤਫਤੀਸ਼ ਹੈ । ਗ੍ਰਹਿ ਸਕੱਤਰ ਪੰਜਾਬ ਸਰਕਾਰ ਪਾਸੋਂ ਕੁਝ ਦਸਤਾਵੇਜ਼ ਤਫਤੀਸ਼ ਦੀ ਪੂਰਤੀ ਲਈ ਜੋ ਲੋੜੀਂਦੇ ਹਨ, ਹਾਲੀ ਆਏ ਨਹੀਂ ।

ਜ਼ਿਲ੍ਹਾ ਪਟਿਆਲਾ

1. ਮਕੱਦਮਾ ਨੰ: 14/78 ਅ/ਧ 409 ਆਈ.ਪੀ.ਸੀ. ਥਾਣਾ ਅਮਲੋਹ, ਜ਼ਿਲ੍ਹਾ ਪਟਿਆਲਾ ਜ਼ੇਰ ਸਮਾਇਤ ਅਦਾਲਤ ਹੈ ।

ਜ਼ਿਲ੍ਹਾ ਸੰਗਰੂਰ

1. ਮੁਕੱਦਮਾ ਨੰ: 139 ਮਿਤੀ 11 ਅਗਸਤ, 1978 ਅ/ਧ 217/218/221 ਆਈ.ਪੀ.ਸੀ. ਥਾਣਾ ਲਹਿਰਾ ਜ਼ੇਰ ਤਫਤੀਸ਼ ਹੈ ਅਤੇ ਅੰਤਿਮ ਸਥਿਤੀ ਤੇ ਹੈ ।
2. ਮੁਕੱਦਮਾ ਨੰ: 145 ਮਿਤੀ 9 ਸਤੰਬਰ, 1978 ਅ/ਧ 307/34 ਆਈ.ਪੀ.ਸੀ. ਥਾਣਾ ਭਵਾਨੀਗੜ੍ਹ, ਜ਼ੇਰ ਸਮਾਇਤ ਅਦਾਲਤ ਹੈ । ਪ੍ਰਾਸੀਕਿਊਸ਼ਨ ਸਟੇਜ ਤੇ ਹੈ ।
3. ਮੁਕੱਦਮਾ ਨੰ: 309 ਮਿਤੀ 10 ਸਤੰਬਰ, 1978 ਅ/ਧ 409 ਆਈ.ਪੀ.ਸੀ. ਥਾਣਾ ਸੰਗਰੂਰ, ਜ਼ੇਰ ਤਫਤੀਸ਼ ਹੈ ਅਤੇ ਇਹ ਮੁਢਲੀ ਸਟੇਜ ਤੇ ਹੈ ।

ਜ਼ਿਲ੍ਹਾ ਰੋਪੜ

1. ਮੁਕੱਦਮਾ ਨੰ: 80 ਮਿਤੀ 7 ਮਈ, 1978 ਅ/ਧ 218 ਆਈ.ਪੀ.ਸੀ. ਥਾਣਾ ਰੋਪੜ, ਜ਼ੇਰ ਸਮਾਇਤ ਅਦਾਲਤ ਹੈ। ਐਸ.ਆਈ. ਖਰੈਤੀ ਲਾਲ ਨੂੰ ਨੋਟਿਸ ਦਿੱਤਾ ਗਿਆ ਹੈ।
2. ਮੁਕੱਦਮਾ ਨੰ: 47 ਮਿਤੀ 18 ਮਾਰਚ, 1978 ਅ/ਧ 5(2)47 ਪੀ.ਸੀ. ਐਕਟ ਅਤੇ 161 ਆਈ.ਪੀ.ਸੀ. ਥਾਣਾ ਮੁਰਿੰਡਾ ਵਿਚ ਮਿਤੀ 30 ਜੁਲਾਈ, 1978 ਨੂੰ ਅਦਮ ਪਤਾ ਰਿਪੋਰਟ ਭੇਜੀ ਜਾ ਚੁਕੀ ਹੈ।
3. ਮੁਕੱਦਮਾ ਨੰ: 8 ਮਿਤੀ 9 ਜਨਵਰੀ, 1978 ਅ/ਧ 304 ਆਈ.ਪੀ.ਸੀ. ਥਾਣਾ ਡੇਰਾ ਬਸੀ ਜ਼ਿਲ੍ਹਾ ਪਟਿਆਲਾ। ਜ਼ੇਰ ਸਮਾਇਤ ਅਦਾਲਤ ਹੈ ਅਤੇ ਇਹ ਪ੍ਰਾਸੀਕਿਊਸ਼ਨ ਸਟੇਜ ਤੇ ਹੈ।

ਜ਼ਿਲ੍ਹਾ ਫਰੀਦਕੋਟ

1. ਮੁਕੱਦਮਾ ਨੰ: 138/78 ਅ/ਧ 217 ਆਈ.ਪੀ.ਸੀ. ਅਤੇ 5(2)47 ਪੀ.ਸੀ. ਐਕਟ ਥਾਣਾ ਜੈਤੋ ਜ਼ੇਰ ਤਫਤੀਸ਼ ਹੈ।
2. ਮੁਕੱਦਮਾ ਨੰ: 164/78 ਅ/ਧ 324 ਆਈ.ਪੀ.ਸੀ. ਥਾਣਾ ਸਿਟੀ ਮੁਕਤਸਰ ਜ਼ੇਰ ਤਫਤੀਸ਼ ਹੈ।
3. ਮੁਕੱਦਮਾ ਨੰ. 55/78. ਅ/ਧ 7 ਈ.ਐਸ.ਐਮ. ਐਕਟ, ਥਾਣਾ ਲੰਬੀ, ਜ਼ੇਰ ਸਮਾਇਤ ਅਦਾਲਤ ਹੈ।

ਜ਼ਿਲ੍ਹਾ ਬਠਿੰਡਾ

1. ਮੁਕੱਦਮਾ ਨੰ: 105 ਮਿਤੀ 9 ਨਵੰਬਰ, 1973 ਅ/ਧ 5(2)47 ਪੀ.ਸੀ. ਐਕਟ ਅਤੇ 323/342 ਆਈ.ਪੀ.ਸੀ. ਥਾਣਾ ਬਰੇਟਾ, ਜ਼ੇਰ ਸਮਾਇਤ ਅਦਾਲਤ ਹੈ।
2. ਮੁਕੱਦਮਾ ਨੰ: 2 ਮਿਤੀ 1 ਜਨਵਰੀ, 1975 ਅ/ਧ 342 ਆਈ.ਪੀ.ਸੀ. ਅਤੇ 5(2)47 ਪੀ.ਸੀ. ਐਕਟ ਥਾਣਾ ਮਾਨਸਾ ਜ਼ੇਰ ਤਫਤੀਸ਼ ਵਿਜੀਲੈਂਸ ਵਿਭਾਗ ਪਾਸ ਹੈ।
3. ਮੁਕੱਦਮਾ ਨੰ: 160/75 ਅ/ਧ 218/323/342 ਆਈ.ਪੀ.ਸੀ. ਥਾਣਾ ਸੰਗਤ ਜ਼ੇਰ ਸਮਾਇਤ ਅਦਾਲਤ ਹੈ।
4. ਮੁਕੱਦਮਾ ਨੰ: 102 ਮਿਤੀ 15 ਅਪ੍ਰੈਲ, 1977 ਅ/ਧ 379 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ ਜ਼ੇਰ ਸਮਾਇਤ ਅਦਾਲਤ ਹੈ।
5. ਮੁਕੱਦਮਾ ਨੰ: 327 ਮਿਤੀ 7 ਨਵੰਬਰ, 1975 ਅ/ਧ 323/365 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ ਜ਼ੇਰ ਸਮਾਇਤ ਅਦਾਲਤ ਹੈ।
6. ਮੁਕੱਦਮਾ ਨੰ: 299 ਮਿਤੀ 5 ਅਕਤੂਬਰ, 1978 ਅ/ਧ 5(2)47 ਪੀ.ਸੀ. ਐਕਟ ਥਾਣਾ ਕੋਤਵਾਲੀ, ਬਠਿੰਡਾ ਜ਼ੇਰ ਤਫਤੀਸ਼ ਹੈ।

ਜ਼ਿਲ੍ਹਾ ਫ਼ਿਰੋਜ਼ਪੁਰ

1. ਮੁਕੱਦਮਾ ਨੰ: 347/78 ਅ/ਧ 5(2)47 ਪੀ.ਸੀ. ਐਕਟ ਅਤੇ 217 ਆਈ.ਪੀ.ਸੀ. ਥਾਣਾ ਧਰਮਕੋਟ ਜ਼ੇਰ ਤਫਤੀਸ਼ ਡੀ.ਐਸ.ਪੀ. ਡੀਟੈਕਟਿਵ ਫ਼ਿਰੋਜ਼ਪੁਰ ਪਾਸ ਹੈ ।
2. ਮੁਕੱਦਮਾ ਨੰ: 130/78 ਅ/ਧ 338/148/149 ਆਈ.ਪੀ.ਸੀ. ਥਾਣਾ ਕੋਤਵਾਲੀ ਬਠਿੰਡਾ ਜ਼ੇਰ ਸਮਾਇਤ ਅਦਾਲਤ ਹੈ ਅਤੇ ਇਹ ਪ੍ਰਾਸੀਕਿਊਸ਼ਨ ਸਟੇਜ ਤੇ ਹੈ ।

(ਕ) ਮਿਤੀ 25 ਅਕਤੂਬਰ, 1978 ਨੂੰ ਕਰਮਚਾਰੀਆਂ ਦਾ ਅਹੁਦਾ ਅਤੇ ਪੋਸਟਿੰਗ

| ਲੜੀ ਨੰ: | ਕਰਮਚਾਰੀ ਦਾ ਨਾਮ | ਅਹੁੱਦਾ | 25 ਅਕਤੂਬਰ, 1978 ਨੂੰ ਪੋਸਟਿੰਗ |
|---|---|---|---|
| **ਜ਼ਿਲ੍ਹਾ ਅੰਮ੍ਰਿਤਸਰ** | | | |
| 1. | ਜੁਗਿੰਦਰ ਲਾਲ ਨੰ: 448/ ਅੰਮ੍ਰਿਤਸਰ | ਐਸ.ਆਈ. | ਐਮਬੈਜ਼ਲਮੈਂਟ ਸਟਾਫ ਅੰਮ੍ਰਿਤਸਰ |
| 2. | ਅਜੀਤ ਸਿੰਘ 463/ਹੁਸ਼ਿਆਰਪੁਰ | ਏ.ਐਸ.ਆਈ. | ਪੁਲਿਸ ਪੋਸਟ ਸੁਲਤਾਨ ਵਿੰਡ |
| 3. | ਦਲਬੀਰ ਸਿੰਘ 1035 | ਹੌਲਦਾਰ | ਥਾਣਾ ਸਰਹਾਲੀ |
| 4. | ਪਰਸ਼ੋਤਮ ਲਾਲ 387 | ਸਿਪਾਹੀ | ਪੁਲਿਸ ਲਾਈਨ ਅੰਮ੍ਰਿਤਸਰ |
| 5. | ਹਰਜੀਤ ਸਿੰਘ 2148 | ਸਪਾਹੀ | ਟ੍ਰੈਫਿਕ ਸਟਾਫ ਅੰਮ੍ਰਿਤਸਰ |
| 6. | ਵੇਦ ਪ੍ਰਕਾਸ਼ 767 | ਸਪਾਹੀ | ਪੁਲਿਸ ਲਾਈਨ, ਅੰਮ੍ਰਿਤਸਰ |
| 7. | ਜਸਵੰਤ ਸਿੰਘ 818 | ਹੌਲਦਾਰ | ਡੀਟੈਕਟਿਵ ਸਟਾਫ, ਅੰਮ੍ਰਿਤਸਰ |
| 8. | ਬਿਸ਼ੰਭਰ ਲਾਲ 705/ਜੇ | ਥਾਨੇਦਾਰ | ਉਕਤ |
| 9. | ਅਮਰ ਸਿੰਘ 1672 | ਹੌਲਦਾਰ | ਥਾਣਾ ਬੀ ਡਵੀਜ਼ਨ, ਅੰਮ੍ਰਿਤਸਰ |
| **ਜ਼ਿਲ੍ਹਾ ਕਪੂਰਥਲਾ** | | | |
| 1. | ਸੂਚਾ ਸਿੰਘ 469/ਹੁਸ਼ਿਆਰਪੁਰ | ਏ.ਐਸ.ਆਈ. | ਇਹ 60 ਦਿਨਾਂ ਦੀ ਲੰਬੀ ਛੁੱਟੀ ਮਿਤੀ 15 ਸਤੰਬਰ, 1978 ਤੋਂ 13 ਨਵੰਬਰ, 1978 ਤਕ ਗਿਆ ਸੀ । |
| **ਜ਼ਿਲ੍ਹਾ ਪਟਿਆਲਾ** | | | |
| 1. | ਹਰਨੇਕ ਸਿੰਘ 317/ਪਟਿਆਲਾ | ਹੌਲਦਾਰ | ਇਸ ਨੂੰ ਜ਼ਿਲ੍ਹਾ ਪਟਿਆਲਾ ਤੋਂ ਬਦਲੀ ਤੇ ਲੁਧਿਆਣਾ ਜ਼ਿਲ੍ਹਾ ਵਾਸਤੇ ਮਿਤੀ 23 ਅਕਤੂਬਰ, 1978 ਨੂੰ ਭਾਰ ਮੁਕਤ ਕੀਤਾ ਗਿਆ ਜੋ ਵਿਚ ਵਿਚਾਲੇ ਸੀ । |
| **ਜ਼ਿਲ੍ਹਾ ਸੰਗਰੂਰ** | | | |
| 1. | ਕਰਨੈਲ ਸਿੰਘ 118/ਪੀ.ਆਰ. | ਐਸ.ਆਈ. | ਸੀ.ਆਈ.ਏ. ਸਟਾਫ ਸੰਗਰੂਰ |
| 2. | ਗੁਰਬਖਸ਼ ਸਿੰਘ 15/ਪਟਿਆਲਾ | ਏ.ਐਸ.ਆਈ. | ਸੀ.ਆਈ.ਏ. ਸਟਾਫ ਲੁਧਿਆਣਾ |
| 3. | ਗੁਰਦਿਆਲ ਸਿੰਘ 37 | ਹੌਲਦਾਰ | ਐਸ.ਪੀ. ਦਫਤਰ ਜ਼ਿਲ੍ਹਾ ਕਪੂਰਥਲਾ ਵਿਖੇ ਵਰਨੈਕੂਲਰ ਰੀਕਾਰਡ ਕੀਪਰ ਹੈ । |

ਜ਼ਿਲ੍ਹਾ ਰੋਪੜ

| | | | |
|---|---|---|---|
| 1. | ਖਰੈਤੀ ਰਾਮ 140।ਐਚ. | ਐਸ.ਆਈ. | ਪੀ.ਟੀ..ਸੀ. ਫਿਲੌਰ ਰਿਫਰੈਸ਼ਰ ਕੋਰਸ ਲਈ ਗਿਆ ਹੈ । |
| 2. | ਹਰਚਰਨ ਸਿੰਘ 154/ਪੀ.ਆਰ. | ਐਸ.ਆਈ. | ਡਿਟੈਕਟਿਵ ਤਫਤੀਸ਼ੀ ਰੋਪੜ । |
| 3. | ਦਿਲਬਾਗ ਰਾਏ 340 | ਹੌਲਦਾਰ | ਥਾਣਾ ਮੁਬਾਰਕ ਪੁਰ ਜ਼ਿਲ੍ਹਾ ਰੋਪੜ |
| 4. | ਸੁਭਾਸ਼ ਚੰਦਰ 810 | ਸਿਪਾਹੀ | ਉਕਤ |
| 5. | ਹਰੀ ਕ੍ਰਿਸ਼ਨ 723 | ਸਿਪਾਹੀ | ਉਕਤ |
| 6. | ਸੁਰਿੰਦਰ ਕੁਮਾਰ 839 | ਸਿਪਾਹੀ | ਉਕਤ |

ਜ਼ਿਲ੍ਹਾ ਫਰੀਦਕੋਟ

| | | | |
|---|---|---|---|
| 1. | ਭਰਪੂਰ ਸਿੰਘ 609 | ਹੌਲਦਾਰ | ਥਾਣਾ ਸਿਟੀ ਮੋਗਾ |
| 2. | ਸਰਵਨ ਸਿੰਘ 622 | ਸਿਪਾਹੀ | ਸੀ.ਆਈ.ਏ. ਮੁਕਤਸਰ |
| 3. | ਗੁਰਚਰਨ ਸਿੰਘ 549 | ਸਿਪਾਹੀ | ਗੈਰ ਹਾਜ਼ਰ |

ਜ਼ਿਲ੍ਹਾ ਬਠਿੰਡਾ

| | | | |
|---|---|---|---|
| 1. | ਚੰਦ ਸਿੰਘ 130/ਐਫ.ਆਰ | ਐਸ.ਆਈ. | ਪੁਲਿਸ ਲਾਈਨ, ਫਿਰੋਜ਼ਪੁਰ |
| 2. | ਜੁਗਿੰਦਰ ਸਿੰਘ | ਇਨਸਪੈਕਟਰ | ਡੀਟੈਕਟਿਵ ਸਟਾਫ, ਫਰੀਦਕੋਟ |
| 3. | ਹਜੂਰਾ ਸਿੰਘ 17/ਐਫ.ਆਰ | ਐਸ.ਆਈ. | ਚੋਰੀ ਸ਼ੁਦਾ ਮਾਲ ਬਰਾਮਦ ਕਰਨ ਵਾਲਾ ਸਟਾਫ, ਬਠਿੰਡਾ |
| 4. | ਹਰਨੇਕ ਸਿੰਘ 532 | ਹੌਲਦਾਰ | ਥਾਣਾ ਬਰੇਟਾ ਜ਼ਿਲ੍ਹਾ ਬਠਿੰਡਾ |
| 5. | ਵਿਸ਼ਨ ਸਿੰਘ 9/60 ਪੀ.ਏ.ਪੀ. | ਹੌਲਦਾਰ | ਪੀ.ਏ.ਪੀ. |
| 6. | ਨਾਜ਼ਰ ਸਿੰਘ 232/ਪੀ.ਏ.ਪੀ. | ਸਿਪਾਹੀ | ਉਕਤ |
| 7. | ਸਵਰਨ ਸਿੰਘ 454/ਪੀ.ਏ.ਪੀ. | ਸਿਪਾਹੀ | ਉਕਤ |
| 8. | ਕਸ਼ਮੀਰਾ ਸਿੰਘ 416/ਪੀ.ਏ.ਪੀ. | ਸਿਪਾਹੀ | ਉਕਤ |
| 9. | ਸੁਖਦੇਵ ਸਿੰਘ 456/ਪੀ.ਏ.ਪੀ. | ਸਿਪਾਹੀ | ਉਕਤ |
| 10. | ਕੁਲਦੀਪ ਸਿੰਘ 644/ਪੀ.ਏ.ਪੀ. | ਸਿਪਾਹੀ | ਉਕਤ |
| 11. | ਹੰਸ ਰਾਜ ਸਿੰਘ 1009/ਫਿਰੋਜ਼ਪੁਰ | ਏ.ਐਸ.ਆਈ. | ਲਾਅ ਇੰਸਟਰਕਟਰ ਜਹਾਨ ਖੇਲਾਂ |
| 12. | ਬਸੰਤ ਸਿੰਘ 599/ਫਰੀਦਕੋਟ | ਏ.ਐਸ.ਆਈ. | ਪੁਲਿਸ ਲਾਈਨ ਬਠਿੰਡਾ |

ਜ਼ਿਲ੍ਹਾ ਫਿਰੋਜ਼ਪੁਰ

| | | | |
|---|---|---|---|
| 1. | ਬਲਬੀਰ ਸਿੰਘ 795/ਫਿਰੋਜ਼ਪੁਰ | ਹੌਲਦਾਰ | ਈ.ਟੀ.ਓ. ਫਿਰੋਜ਼ਪੁਰ ਪਾਸ ਡੈਪੂਟੇਸ਼ਨ ਤੇ ਹੈ । |
| 2. | ਕਮਲ ਰਾਮ 920/ਬਠਿੰਡਾ | ਏ.ਐਸ.ਆਈ. | ਥਾਣਾ ਗੁਰੂ ਹਰ ਸਹਾਇ । |

1153—30-11-79—ਸਰਕਾਰੀ ਪਰੈਸ ਪਟਿਆਲਾ ।

# PUNJAB VIDHAN SABHA

## DEBATES

*5th March*, 1979

Vol. 1—No. 6

## OFFICIAL REPORT

CONTENTS

*Monday, the 5th March*, 1979


| | | | PAGE |
|---|---|---|---|
| Starred Questions and Answers | .. | (6) | 1 |
| Written Answers to Starred Questions Laid on the Table of the House Under Rule 38 | .. | (6) | 23 |
| Unstarred Questions and Answers | .. | (6) | 30 |
| Points of order *re.* Adjournment Motions | .. | (6) | 39 |
| Call Attention Notice Under Rule 66 | .. | (6) | 39 |
| Papers Laid/Relaid on the Table of the House | .. | (6) | 42 |
| Statement by the Excise and Taxation Minister *reg.* Excise Policy of the Government | .. | (6) | 43 |



**Punjab Vidhan Sabha Secretariat, Chandigarh**

Price: Rs. 50-55P.

**Financial Business:**

Supplementary Estimates (Second Instalment ) for the year 1978-79. .. (6) 44

(i) Discussion on the Estimates of the Expenditure charged on the Revenues of the State .. (6) 44

(ii) Discussion and Voting of the Demands for Supplementary Grants for the year 1978-79 .. (6) 45

Walk-outs .. (6) 90

Discussion and Voting of Demands for Supplementary Grants for the year 1978-79 (*Resumption*) .. (6) 91

Appendix .. (i)

# PUNJAB VIDHAN SABHA

Monday, the 5th March, 1979

*The Punjab Vidhan Sabha met in the Punjab Vidhan Sabha Hall, Vidhan Bhavan, Chandigarh, at 2-00 P.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

### ਜ਼ੀਰਕਪੁਰ ਤੋਂ ਪੰਜਾਬ ਦੇ ਇਲਾਕੇ ਵਿਚ ਸੜਕ ਨੂੰ ਦੁਗਣਾ ਕਰਨ ਦੀ ਤਜਵੀਜ਼

*1111. **ਸ੍ਰੀ ਹਰਬੰਸ ਲਾਲ** : ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਚੰਡੀਗੜ੍ਹ ਪ੍ਰਸ਼ਾਸਨ ਨੇ ਜ਼ੀਰਕਪੁਰ ਨੂੰ ਜਾਣ ਵਾਲੀ ਆਪਣੇ ਇਲਾਕੇ ਵਿਚ ਪੈਂਦੀ ਸੜਕ ਨੂੰ ਚੌੜਾ ਕਰ ਦਿੱਤਾ ਹੈ ;

(ਅ) ਕੀ ਪੰਜਾਬ ਦੇ ਇਲਾਕੇ ਵਿਚ ਪੈਂਦੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਿਸ ਜਗ੍ਹਾ ਤੱਕ ਅਤੇ ਇਸ ਕੰਮ ਦੇ ਕਦੋਂ ਤਕ ਪੂਰਾ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿਘ ਚੀਮਾ** : (ੳ) ਹਾਂ ਜੀ ।

(ਅ) ਤਜਵੀਜ਼ ਵਿਚਾਰ ਅਧੀਨ ਹੈ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਤਜਵੀਜ਼ ਕਿੰਨੇ ਦਿਨ ਹੋਰ ਵਿਚਾਰ ਅਧੀਨ ਰਹਿਣੀ ਹੈ ਅਤੇ ਕਿੰਨੇ ਦਿਨਾਂ ਤਕ ਇਹ ਸੜਕ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਜਵਾਬ ਤਾਂ ਬੜਾ ਸਪੱਸ਼ਟ ਸੀ । ਪਰ ਆਨਰੇਬਲ ਮੈਂਬਰ ਸਾਹਿਬ ਨੇ ਸ਼ੰਕਾ ਜ਼ਾਹਿਰ ਕੀਤੀ ਹੈ, ਇਸ ਲਈ ਮੈਂ ਦੱਸਦਾ ਹਾਂ ਕਿ ਇਹ ਤਜਵੀਜ਼ ਹਾਲੇ ਵਿਚਾਰ ਅਧੀਨ ਹੈ ਕਿਉਂਕਿ ਸਰਕਾਰ ਜਿਹੜੀ ਪਰਪੋਜ਼ਲ ਬਣਾਉਂਦੀ ਹੈ ਉਸ ਨੂੰ ਟਾਈਮ ਤਾਂ ਲਗਦਾ ਹੀ ਹੈ । ਲੇਕਿਨ ਅਸੀਂ ਇਹ ਸੜਕ ਜ਼ਰੂਰ ਬਣਾਵਾਂਗੇ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਹ ਮਹਿਸੂਸ ਨਹੀਂ ਕਰਦੇ ਕਿ ਚੰਡੀਗੜ੍ਹ ਪ੍ਰਸ਼ਾਸਨ ਨੇ ਤਾਂ ਸੜਕ ਚੌੜੀ ਬਣਾ ਦਿੱਤੀ ਹੈ ਲੇਕਿਨ ਜਿਹੜਾ ਪੰਜਾਬ ਦਾ ਹਿੱਸਾ ਹੈ ਉਸ ਹਿੱਸੇ ਵਿਚ ਨਹੀਂ ਬਣੀ ਹੋਈ ਹੈ । ਜਦੋਂ ਇਹ ਚੌੜੀ ਸੜਕ ਖਤਮ ਹੁੰਦੀ ਹੈ ਤਾਂ ਪਤਾ ਲਗ ਜਾਂਦਾ ਹੈ ਕਿ ਇਹ ਪੰਜਾਬ ਦੀ ਸੜਕ ਸ਼ੁਰੂ ਹੋ ਗਈ ਹੈ । ਕੀ ਮਨਿਸਟਰ ਸਾਹਿਬ, ਇਸ ਸੜਕ ਨੂੰ ਜਲਦੀ ਤੋਂ ਜਲਦੀ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਝਗੜਾ ਇਤਨਾ ਹੈ ਕਿ ਇਸ ਸੜਕ ਦਾ ਕੁਝ ਹਿਸਾ ਨੈਸ਼ਨਲ ਹਾਈਵੇਜ਼ ਦਾ ਪੈਂਦਾ ਹੈ । ਜਿਹੜੀ ਸੜਕ ਦਿੱਲੀ ਤੋਂ ਸ਼ਿਮਲੇ ਨੂੰ ਜਾਂਦੀ ਹੈ ਇਸ ਦੇ ਵਿਚ ਕੁਝ ਹਿੱਸਾ ਪੰਜਾਬ ਦਾ ਅਤੇ ਕੁਝ ਚੰਡੀਗੜ੍ਹ ਦਾ ਹੈ । ਬਾਕੀ ਮੈਂ ਭਰੋਸਾ ਦੇ ਦਿੱਤਾ ਹੈ ਕਿ ਇਹ ਸੜਕ ਜ਼ਰੂਰ ਬਣਾਵਾਂਗੇ ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨੈਸ਼ਨਲ ਹਾਈਵੇ ਦੀ ਇਹ ਸੜਕ ਜ਼ੀਰਕਪੁਰ ਤੋਂ ਅਨੰਦਪੁਰ ਸਾਹਿਬ ਤੱਕ ਜਾਂਦੀ ਹੈ ਅਤੇ ਡੇਲੀ 15-20 ਹਜ਼ਾਰ ਤੋਂ ਜ਼ਿਆਦਾ ਵਿਜ਼ਟਰਜ਼ ਭਾਖੜਾ ਡੈਮ ਵੇਖਣ ਲਈ ਜਾਂਦੇ ਹਨ । ਕੀ ਮੰਤਰੀ ਸਾਹਿਬ ਜਿਹੜੀ ਨੰਗਲ ਤਕ ਸੜਕ ਜਾਂਦੀ ਹੈ, ਉਸ ਨੂੰ ਚੌੜਾ ਕਰਨ ਦਾ ਭਰੋਸਾ ਦੇਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਨੈਸ਼ਨਲ ਹਾਈਵੇ ਦੀ ਸੜ੍ਹਕ ਜ਼ੀਰਕਪੁਰ ਤਕ ਖਤਮ ਹੋ ਜਾਂਦੀ ਹੈ । ਉਸ ਤੋਂ ਅੱਗੇ ਪੰਜਾਬ ਦਾ ਇਲਾਕਾ ਆ ਜਾਂਦਾ ਹੈ ।

**ਸ੍ਰੀ ਸਪੀਕਰ :** ਮਿੱਤਲ ਸਾਹਿਬ ਦਾ ਕਹਿਣ ਦਾ ਮਤਲਬ ਇਹ ਹੈ ਕਿ ਜਿਹੜੀ ਸੜਕ ਜ਼ੀਰਕਪੁਰ ਤੋਂ ਨੰਗਲ ਤਕ ਜਾਂਦੀ ਹੈ, ਕੀ ਤੁਸੀਂ ਉਸ ਦੀ ਕੰਡੀਸ਼ਨ ਨੂੰ ਇੰਪਰੂਵ ਕਰਨ ਦੀ ਕੋਸ਼ਿਸ਼ ਕਰੋਗੇ ?

**ਮੰਤਰੀ :** ਸਪੀਕਰ ਸਾਹਿਬ, ਜ਼ਰੂਰ ਕੋਸ਼ਿਸ਼ ਕਰਾਂਗੇ ।

**ਕਾਮਰੇਡ ਮਹਿਤਾਬ ਸਿੰਘ ਨੌਕੋਰੀਆਂ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨੈਸ਼ਨਲ ਹਾਈਵੇ ਦੀ ਸੜਕ ਫਾਜ਼ਿਲਕਾ-ਅਬੋਹਰ ਤੋਂ ਦਿੱਲੀ ਤਕ ਨੂੰ ਜਾਂਦੀ ਹੈ, ਇਸ ਦੇ ਵਿਚ ਕੁਝ ਇਲਾਕਾ ਮਲੋਟ-ਫਾਜ਼ਿਲਕਾ ਦਾ 34-35 ਕਿਲੋਮੀਟਰ ਦਾ ਆਉਂਦਾ ਹੈ । ਕੀ ਮਨਿਸਟਰ ਸਾਹਿਬ ਮਲੋਟ-ਫਾਜ਼ਿਲਕਾ ਸੜਕ ਨੂੰ ਚੌੜਾ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਇਲਾਕਾ ਨੈਸ਼ਨਲ ਹਾਈਵੇ ਦਾ ਨਹੀਂ ਬਲਕਿ ਸਟੇਟ ਹਾਈਵੇ ਦਾ ਹੈ । ਜਿਉਂ ਜਿਉਂ ਸਾਨੂੰ ਫੰਡਜ਼ ਅਵੇਲੇਬਲ ਹੋਣਗੇ , ਅਸੀਂ ਬਣਾ ਦੇਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਮਨਿਸਟਰ ਸਾਹਿਬ ਨੇ ਫਾਈਨੈਂਸ ਮਨਿਸਟਰ ਸਾਹਿਬ ਦੇ ਨਾਲ ਇਹ ਮਾਮਲਾ ਟੇਕਅੱਪ ਕੀਤਾ ਹੈ; ਜੇਕਰ ਕੀਤਾ ਹੈ ਤਾਂ ਕਿੰਨੀ ਵਾਰ ਕੀਤਾ ਹੈ ਕਿਉਂਕਿ ਇਹ ਮਾਮਲਾ ਬੜਾ ਇੰਪਾਰਟੈਂਟ ਹੈ । ਇਹ ਪੰਜਾਬ ਦੀਆਂ ਲਿੰਕ ਰੋਡਜ਼ ਅਤੇ ਸਟੇਟ ਹਾਈਵੇਜ਼ ਨੂੰ ਬਣਾਉਣ ਦਾ ਮਸਲਾ ਹੈ । ਇਨ੍ਹਾਂ ਨੇ ਕਿੰਨੇ ਪੈਸੇ ਦੀ ਮੰਗ ਕੀਤੀ । ਕੀ ਸੈਂਟਰ ਸਰਕਾਰ ਤੋਂ ਨੈਸ਼ਨਲ ਹਾਈਵਜ਼ ਲਈ ਜਿਹੜੇ ਸਟੇਟ ਵਿਚ ਆਉਂਦੇ ਹਨ, ਪੈਸੇ ਦੀ ਮੰਗ ਕੀਤੀ ਕਿਉਂਕਿ ਸੜਕਾਂ ਦੀ ਹਾਲਤ ਬੜੀ ਖਰਾਬ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਲਈ ਵੱਖਰਾ ਨੋਟਿਸ ਚਾਹੀਦਾ ਹੈ । ਬਾਕੀ ਫਿਰ ਵੀ ਮੈਂ ਦੱਸ ਦਿੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਇਨ੍ਹਾਂ ਨੈਸ਼ਨਲ ਹਾਈਵੇਜ਼ ਲਈ ਐਸਟੀਮੇਟ ਬਣਾ ਕੇ ਹਰ ਸਾਲ ਫੰਡਜ਼ ਅਲਾਟ ਕਰਦੀ ਹੈ । ਜਿਹੜੀ ਸਟੇਟ ਹਾਈਵੇ ਦੀ ਸੜਕ ਹੈ ਉਸ ਨੂੰ ਸਟੇਟ ਨੇ ਆਪਣੇ ਫੰਡਜ਼ ਦੇ ਮੁਤਾਬਿਕ ਬਣਾਉਣਾ ਹੁੰਦਾ ਹੈ । ਇਹ ਤਾਂ ਫੰਡਜ਼ ਤੇ ਨਿਰਭਰ ਕਰਦਾ ਹੈ ।

**ਸਰਦਾਰ ਸੰਤ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਮ ਦੇ ਲਈ ਸਰਕਾਰ ਵਲੋਂ ਕਿੰਨੀ ਰਕਮ ਬੱਜਟ ਦੇ ਵਿਚ ਅਲਾਟ ਕੀਤੀ ਗਈ ਔਰ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਕਿੰਨੀ ਰਕਮ ਵਾਪਸ ਕੀਤੀ ਗਈ ਹੈ ?

ਮੰਤਰੀ : ਸਪੀਕਰ ਸਾਹਿਬ, ਇਸ ਦੇ ਲਈ ਵਖਰਾ ਨੋਟਿਸ ਦੇ ਦੇਣ ।

ਸਰਦਾਰ ਸੰਤ ਸਿੰਘ : ਸਪੀਕਰ ਸਾਹਿਬ, ਇਸ ਦੇ ਲਈ ਵੱਖਰਾ ਨੋਟਿਸ ਦੇਣ ਦੀ ਲੋੜ ਨਹੀਂ ਹੈ। ਅਸੀਂ ਕੋਈ ਇਥੇ ਹਾਊਸ ਵਿਚ ਮੱਥਾ ਟੇਕਣ ਤਾਂ ਆਉਂਦੇ ਨਹੀਂ। ਹਾਊਸ ਦੇ ਵਿਚ ਇਹ ਨਹੀਂ ਦਸਦੇ ਅਤੇ ਬਾਹਰ ਪੁੱਛੋ ਤਾਂ ਵੀ ਇਹ ਨਹੀਂ ਦਸਦੇ।

ਸ੍ਰੀ ਸਪੀਕਰ : ਜ਼ੈਲਦਾਰ ਸਾਹਿਬ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ਵੱਖਰਾ ਨੋਟਿਸ ਦੇ ਦਿਓ, ਫਿਰ ਉਹ ਜਵਾਬ ਦੇ ਦੇਣਗੇ। ਤੁਸੀਂ ਇਸ ਲਈ ਵੱਖਰਾ ਨੋਟਿਸ ਦੇ ਦਿਓ। ਉਨ੍ਹਾਂ ਕੋਲ ਇਨਫਰਮੇਸ਼ਨ ਇਸ ਵਕਤ ਨਹੀਂ ਹੋਣੀ।

---

STARRED QUESTION No. 1405*

**Mr. Speaker** : Extension has been asked for in respect of Starred Question No. 1405.

**Water Supply Scheme for villages Mamoon and Jiani, Tehsil Pathankot, District Gurdaspur.**

*1006. **Shri Om Parkash Bhardwaj** : Will the Minister for Health and Urban Development be pleased to state whether the Government has sanctioned the water supply scheme in villages, Mamoon and Jiani, Tehsil Pathankot, District Gurdaspur; if so, the time by which the scheme is likely to be implemented ?

ਸ੍ਰੀ ਦੇਸ ਰਾਜ : ਇਨ੍ਹਾਂ ਪਿੰਡਾਂ ਨੂੰ ਪਾਣੀ ਪਹਿਲਾਂ ਹੀ, ਉਹਨਾਂ ਸਕੀਮਾਂ ਦੇ ਤਹਿਤ ਜੋ ਕਿ ਕੋਈ ਇਕ ਪਿੰਡਾਂ ਨੂੰ ਕਵਾਰ ਕਰਦੀਆਂ ਹਨ, ਦਿੱਤਾ ਜਾ ਰਿਹਾ ਹੈ ਇਨ੍ਹਾਂ ਦੋਹਾਂ ਪਿੰਡਾਂ ਲਈ ਸਮੁਚੇ ਤੌਰ ਤੇ ਵੱਖਰੀਆਂ ਸਕੀਮਾਂ ਵਿਚਾਰ ਅਧੀਨ ਹਨ। ਇਨ੍ਹਾਂ ਵੱਖਰੀਆਂ ਸਕੀਮਾਂ ਦੇ ਲਾਗੂ ਹੋਣ ਦੀ ਮਿਤੀ ਬਾਰੇ ਦੱਸਣਾ ਸੰਭਵ ਨਹੀਂ।

ਸ੍ਰੀ ਓਮ ਪ੍ਰਕਾਸ਼ ਭਾਰਦਵਾਜ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਸਕੀਮ ਦੇ ਲਾਗੂ ਹੋਣ ਦੀ ਮਿਤੀ ਨਹੀਂ ਦੱਸੀ ਜਾ ਸਕਦੀ। ਇਹ ਬੜਾ ਇੰਪਾਰਟੈਂਟ ਮਸਲਾ ਹੈ। ਇਨ੍ਹਾਂ ਪਿੰਡ ਦੀ ਆਬਾਦੀ 4-5 ਹਜ਼ਾਰ ਦੇ ਕਰੀਬ ਹੈ। ਉਥੇ ਪਾਣੀ ਠੀਕ ਤਰ੍ਹਾਂ ਨਹੀਂ ਪਹੁੰਚਦਾ ਕਿਉਂਕਿ ਇਹ ਪਿੰਡ ਟੇਲ ਤੇ ਹਨ। ਇਨ੍ਹਾਂ ਨੂੰ ਵਾਟਰ ਸਪਲਾਈ ਕਰਨ ਲਈ 4 ਟੈਪਸ ਵਾਟਰ ਦੀਆਂ ਹਨ ਜਿਸ ਦੇ ਨਾਲ ਇੰਨੀ ਆਬਾਦੀ ਲਈ ਪਾਣੀ ਥੋੜ੍ਹਾ ਪਹੁੰਚਦਾ ਹੈ। ਉਥੋਂ ਦੀ ਪੰਚਾਇਤ ਨੇ ਜ਼ਮੀਨ ਦਿਤੀ ਹੈ ਅਤੇ ਪੈਸੇ ਦਿੱਤੇ ਹਨ ਕੀ ਮਨਿਸਟਰ ਸਾਹਿਬ, ਪਬਲਿਕ ਹੈਲਥ ਵਾਲਿਆ ਦੇ ਨਾਲ ਗੱਲ ਬਾਤ ਕਰਕੇ ਇਸ ਸਕੀਮ ਨੂੰ ਜਲਦੀ ਤੋਂ ਜਲਦੀ ਸ਼ੁਰੂ ਕਰਨ ਲਈ ਤਿਆਰ ਹਨ ?

ਮੰਤਰੀ : ਸਪੀਕਰ ਸਾਹਿਬ, ਇਹ ਗੱਲ ਭਾਰਦਵਾਜ ਸਾਹਿਬ ਦੀ ਦਰੁਸਤ ਹੈ ਕਿ ਇਹ ਪਿੰਡ ਟੇਲ ਤੇ ਹਨ ਔਰ ਟੇਲ ਤੇ ਹੋਣ ਕਰਕੇ ਉਥੇ ਪਾਣੀ ਪੂਰਾ ਨਹੀਂ ਪਹੁੰਚਦਾ ਹੈ। ਇਸ ਲਈ ਇਨ੍ਹਾਂ ਪਿੰਡਾਂ ਦੇ ਲਈ ਵੱਖਰੀ ਸਕੀਮ ਮਨਜ਼ੂਰ ਕੀਤੀ ਗਈ ਹੈ। ਪੈਸੇ ਜਲਦੀ ਤੋਂ ਜਲਦੀ ਅਲਾਟ ਕਰਕੇ ਅਤੇ ਪਬਲਿਕ ਹੈਲਥ ਵਾਲਿਆਂ ਦੇ ਨਾਲ ਗਲਬਾਤ ਕਰਕੇ ਇਸ ਸਕੀਮ ਨੂੰ ਪੂਰਾ ਕਰ ਦਿੱਤਾ ਜਾਵੇਗਾ।

---

*For Starred Question No. 1405 and reply thereto, please see Debate dated 8th March, 1979 (Forenoon Sitting)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਵਾਟਰ ਸਪਲਾਈ ਦੀ ਪ੍ਰਾਬਲਮ ਕੰਡੀ ਦੇ ਇਲਾਕੇ ਵਿਚ ਬਹੁਤ ਹੈ। ਕੀ ਮਨਿਸਟਰ ਸਾਹਿਬ ਪਬਲਿਕ ਹੈਲਥ ਅਤੇ ਬਿਜਲੀ ਦੇ ਦੋਨਾਂ ਮਹਿਕਮਿਆਂ ਦੇ ਨਾਲ ਗੱਲ ਬਾਤ ਕਰਕੇ ਇਸ ਸਕੀਮ ਨੂੰ ਮੁਕੰਮਲ ਕਰਨ ਦੀ ਕੋਸ਼ਿਸ਼ ਜਲਦੀ ਤੋਂ ਜਲਦੀ ਕਰਨਗੇ ਤਾਕਿ ਲੋਕਾਂ ਨੂੰ ਵਾਟਰ ਦੀ ਸਪਲਾਈ ਠੀਕ ਤਰੀਕੇ ਨਾਲ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਨੂੰ ਪੂਰਾ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਆਇਆ ਹੈ ਕਿ 50 ਲੱਖ ਰੁਪਿਆ ਮੰਗਿਆ ਸੀ ਪਰ ਪੰਜ ਹਜ਼ਾਰ ਰੁਪਿਆ ਮਿਲਿਆ। ਇਸੇ ਤਰ੍ਹਾਂ ਹੀ ਇਕ ਲੱਖ ਮੀਟਰ ਪਾਈਪ ਮੰਗੀ ਸੀ ਪਰ 500 ਮੀਟਰ ਪਾਈਪ ਮਿਲੀ। ਇਸੇ ਤਰ੍ਹਾਂ ਪਿਛਲੇ ਸਾਲ ਹੋਰ ਕਈ ਕਮੀਆਂ ਹੋਈਆਂ ਹਨ। ਕੀ ਮਨਿਸਟਰ ਸਾਹਿਬ ਇਸ ਦੀ ਵਜ੍ਹਾ ਦੱਸਣਗੇ ਕਿ ਕੀ ਗੱਲ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਹੈ ਕਿ ਮਾਮਲਾ ਬੜਾ ਗੰਭੀਰ ਹੈ ਕਿਉਂਕਿ ਅਸੀਂ ਪਾਣੀ ਪੀਣ ਲਈ ਵੀ ' ਸਪਲਾਈ ਨਹੀਂ ਕਰ ਸਕਦੇ। ਇਹ ਸਾਡੀ ਭਾਰੀ ਜ਼ਿੰਮੇਵਾਰੀ ਹੈ। 3800 ਪਿੰਡ ਹਨ ਜਿਥੇ ਪਾਣੀ ਦੀ ਸਕੇਅਰਸਿਟੀ ਆਈਡੈਂਟੀਫਾਈ ਹੋਈ ਹੈ। ਸਾਰੇ ਪੰਜਾਬ ਵਿਚ ਉਨ੍ਹਾਂ ਸਕੀਮਾਂ ਨੂੰ ਮੁਕੰਮਲ ਕਰਨ ਲਈ 273 ਕਰੋੜ ਰੁਪਏ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਪਹਿਲਾਂ ਜਿਥੇ ਪੰਜ ਲਿਟਰ ਪਾਣੀ ਪਰ ਆਦਮੀ ਦੇ ਹਿਸਾਬ ਨਾਲ ਸਕੀਮ ਸੀ, ਉਥੇ ਹੁਣ ਅਸੀਂ ਕਿਹਾ ਹੈ ਕਿ ਪਜ ਲਿਟਰ ਨਾਲ ਕੁਝ ਨਹੀਂ ਬਣਦਾ ਅਤੇ ਇਸ ਦੀ ਬਜਾਏ 15 ਲਿਟਰ ਪਰ ਆਦਮੀ ਦੇ ਹਿਸਾਬ ਨਾਲ ਪਾਣੀ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਨਾਲ, ਸਪੀਕਰ ਸਾਹਿਬ 38 ਕਰੋੜ ਰੁਪਿਆ ਖਰਚ ਹੋਰ ਬਣ ਜਾਂਦਾ ਹੈ। ਵਿੱਤੀ ਔਕੜਾਂ ਕਰਕੇ, ਸਪੀਕਰ ਸਾਹਿਬ, ਕੰਮ ਵਿੱਚ ਢਿੱਲ ਹੋ ਜਾਂਦੀ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ ਕੀ ਮਨਿਸਟਰ ਸਾਹਿਬ ਨੂੰ ਯਾਦ ਹੈ ਕਿ 586 ਪਿੰਡਾਂ ਦੀ ਸਕੀਮ ਸਿਰੇ ਚੜ੍ਹ ਗਈ ਹੈ, ਜੇ ਨਹੀਂ ਤਾਂ ਕਿਤਨੇ ਪਰਸੈਂਟ ਸਿਰੇ ਚੜ੍ਹੀ ਹੈ ?

**ਮੰਤਰੀ** : ਇਸ ਬਾਰੇ ਇਹ ਨੋਟਿਸ ਦੇ ਦੇਣ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਵੇਖਿਆ ਹੋਵੇਗਾ ਕਿ ਲੁਧਿਆਣੇ ਅਤੇ ਮੋਗੇ ਨੂੰ ਜਿਹੜੀ ਸੜਕ ਜਾਂਦੀ ਹੈ, ਉਥੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੇ ਲਿਖਿਆ ਹੋਇਆ ਹੈ Drinking water for every village upto March, 1979," ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਬੋਰਡ ਤਾਂ ਚੁਕਵਾ ਲੈਣ। ਵਿਘਨ)
(ਕੋਈ ਉੱਤਰ ਨਹੀਂ ਆਇਆ।)

---

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਿਚ ਪੜ੍ਹਾਉਣ ਵਾਲੇ ਅਮਲੇ ਦੀਆਂ ਸਾਰੀਆਂ ਨਵੀਆਂ ਨਿਯੁਕਤੀਆਂ ਦੀ ਛਾਣ ਬੀਣ ਕਰਨ ਲਈ, ਸਰਕਾਰ ਦੁਆਰਾ ਨਿਯੁਕਤ ਕੀਤੀ ਗਈ ਪ੍ਰਬੰਧਕੀ ਕਮੇਟੀ।

*1361. 1. **ਸ੍ਰੀ ਓਮ ਪ੍ਰਕਾਸ਼ ਗੁਪਤਾ**
2. **ਕਾਮਰੇਡ ਸੱਤਪਾਲ ਡਾਂਗ** } ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਪੜ੍ਹਾਉਣ ਵਾਲੇ ਅਮਲੇ ਦੀਆਂ ਸਾਰੀਆਂ ਨਵੀਆਂ ਨਿਯੁਕਤੀਆਂ ਦੀ ਛਾਣ-ਬੀਣ ਕਰਨ ਲਈ, ਸਰਕਾਰ ਦੁਆਰਾ ਕੋਈ ਪ੍ਰਬੰਧਕੀ ਕਮੇਟੀ

ਨਿਯੁਕਤ ਕੀਤੀ ਗਈ ਹੈ; ਜੇਕਰ ਨਿਯੁਕਤ ਕੀਤੀ ਗਈ ਹੈ ਤਾਂ ਕਿਸ ਮਿਤੀ ਨੂੰ ਕੀਤੀ ਗਈ, ਇਸ ਦਾ ਗਠਨ ਅਤੇ ਵਿਚਾਰ ਗੋਚਰੇ ਵਿਸ਼ੇ ਕੀ ਹਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਐਗਰੀਕਲਚਰ ਯੂਨੀਵਰਸਿਟੀ ਵਿਚ ਅਪੁਆਇੰਟਮੈਂਟਾਂ ਦੀ ਅਪਰੂਵਲ ਵਾਸਤੇ ਕੋਈ ਕਮੇਟੀ ਬਣੀ ਹੈ ਪਰ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ 'ਨਹੀ ਜੀ' ਅਤੇ 'ਸਵਾਲ ਹੀ ਪੈਦਾ ਨਹੀਂ ਹੁੰਦਾ ।' ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਵਾਈਸ ਚਾਂਸਲਰ ਅਤੇ ਰਜਿਸਟਰਾਰ ਨੂੰ ਅਪੁਆਇੰਟਮੈਂਟਾਂ ਬਾਰੇ ਕਿਹਾ ਗਿਆ ਹੈ । ਅਗਰ ਐਡਮਨਿਸਟਰੇਟਿਵ ਕਮੇਟੀ ਨਹੀਂ ਬਣੀ ਤਾਂ ਕੀ ਇਸਦੀ ਅਪਰੂਵਲ ਵਾਸਤੇ ਕੋਈ ਕੇਸ ਸਰਕਾਰ ਕੋਲ ਆਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਸਵਾਲ ਵਿਚ ਪੁੱਛਿਆ ਸੀ, ਉਸ ਦਾ ਮੈਂ ਜਵਾਬ ਦੇ ਚੁੱਕਾ ਹਾਂ । ਦੂਸਰਾ ਕਿਹਾ ਗਿਆ ਹੈ ਕਿ ਅਪਰੂਵਲ ਵਾਸਤੇ ਕੋਈ ਸਰਕਾਰ ਕੋਲ ਕੇਸ ਆਇਆ ਹੈ ਮੈਂ ਮਨਿਸਟਰ ਹੋਣ ਦੇ ਨਾਤੇ ਬਿਲਕੁਲ ਠੀਕ ਗੱਲ ਕਹਿੰਦਾ ਹਾਂ ਕਿ ਕੋਈ ਵੀ ਇਸ ਤਰ੍ਹਾਂ ਦਾ ਅਪਰੂਵਲ ਲਈ ਕੇਸ ਸਰਕਾਰ ਕੋਲ ਨਹੀਂ ਆਇਆ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਕਮੇਟੀ ਐਗਰੀਕਲਚਰ ਯੂਨੀਵਰਸਿਟੀ ਵਿਚ ਕੰਸਟੀਚਿਊਟ ਹੋਈ ਹੈ ? ਕੀ ਐਗਰੀਕਲਚਰ ਯੂਨੀਵਰਸਿਟੀ ਵਿਚ ਵਾਈਸ ਚਾਂਸਲਰ ਅਤੇ ਰਜਿਸਟਰਾਰ ਦੀ ਕਮੇਟੀ ਬਣੀ ਹੋਈ ਹੈ ਜਾਂ ਕੋਈ ਹੋਰ ਕਮੇਟੀ ਮਨਿਸਟਰ ਸਾਹਿਬ ਦੇ ਨਾਲਿਜ ਵਿਚ ਹੈ ਜਿਹੜੀ ਉਨ੍ਹਾਂ ਦੀਆਂ ਅਪੁਆਇੰਟਮੈਂਟਸ ਨੂੰ ਦੇਖਦੀ ਹੈ, ਜਿਸ ਕਮੇਟੀ ਵਿਚ ਡਿਵੈਲਪਮੈਂਟ ਕਮਿਸ਼ਨਰ, ਬੈਂਸ ਸਾਹਿਬ ਅਤੇ ਫਾਈਨਾਂਸ ਸੈਕਟਰੀ, ਓਝਾ ਸਾਹਿਬ ਵੀ ਹਨ ?

**ਮੰਤਰੀ :** ਐਗਰੀਕਲਚਰ ਯੂਨੀਵਰਸਿਟੀ ਨੂੰ ਸੈਕਸ਼ਨ 70 ਅਧੀਨ ਇਹੋ ਜਿਹੀ ਕਮੇਟੀ ਅਪੁਆਇਟ ਕਰਨ ਦਾ ਅਧਿਕਾਰ ਹੈ । ਬੋਰਡ ਦੇ ਥੱਲੇ ਯੂਨੀਵਰਸਿਟੀ ਨੇ ਆਪਣੇ ਤੌਰ ਤੇ ਇਕ ਕਮੇਟੀ ਬਣਾਈ ਹੈ । (ਵਿਘਨ) ਇਸ ਕਮੇਟੀ ਦੇ ਪਰੈਜ਼ੀਡੈਂਟ ਵਾਈਸ ਚਾਂਸਲਰ ਹਨ । ਫਾਈਨਾਂਸ ਸੈਕਟਰੀ, ਡਿਲਵੈਪਮੈਂਟ ਕਮਿਸ਼ਨਰ ਅਤੇ ਇੱਕ ਸਾਇੰਟਿਸਟ ਇਸ ਦੇ ਮੈਂਬਰ ਹਨ । ਇਹ ਕਮੇਟੀ ਮੁੱਢਲੀ ਛਾਣਬੀਣ ਕਰਦੀ ਹੈ ਅਤੇ ਫਾਈਨਲ ਅਪਰੂਵਲ ਤਾਂ ਬੋਰਡ ਹੀ, ਸਪੀਕਰ ਸਾਹਿਬ, ਦਿੰਦਾ ਹੈ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਕਮੇਟੀ ਦੇ ਫੰਕਸ਼ਨਜ਼ ਕੀ ਹਨ ?

**ਮੰਤਰੀ :** ਸਪੀਕਰ ਸਾਹਿਬ, ਬੋਰਡ ਨੇ ਮਹਿਸੂਸ ਕੀਤਾ ਕਿ ਸਮਾਂ ਜ਼ਿਆਦਾ ਲਗਦਾ ਹੈ । ਸਮੇਂ ਦੀ ਬਚਤ ਕਰਨ ਵਾਸਤੇ ਇਹ ਕਮੇਟੀ ਮੁੱਢਲੀ ਛਾਣਬੀਣ ਕਰਨ ਲਈ ਬਣਾਈ ਗਈ ਹੈ । ਇਸ ਨਾਲ ਬੋਰਡ ਨੂੰ ਸਮੇਂ ਵਿਚ ਬਚਤ ਹੁੰਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਹੈ ਕਿ ਮਨਿਸਟਰ ਸਾਹਿਬ ਇਸ ਵਿਚ ਦਖਲ ਦਿੰਦੇ ਹਨ, ਜਿਸ ਤਰ੍ਹਾਂ ਪਹਿਲੇ ਵੀ ਯੂਨੀਵਰਸਿਟੀ ਵਿਚ ਮਨਿਸਟਰ ਸਾਹਿਬ ਨੇ ਦਖਲ ਅੰਦਾਜ਼ੀ ਕੀਤੀ ਸੀ । ਲੁਧਿਆਣੇ ਜਾ ਕੇ

**[ਕਾਮਰੇਡ ਸੱਤਪਾਲ ਡਾਂਗ]**

ਯੂਨੀਵਰਸਿਟੀ ਦੀਆਂ ਐਪੁਆਇੰਟਮੈਂਟਾਂ ਵਿਚ ਦਖਲ ਦਿੱਤਾ ਸੀ । ਸਪੀਕਰ ਸਾਹਿਬ, ਯੂਨੀਵਰਸਿਟੀ ਤੇ ਅਟੈਕ ਕੀਤਾ ਗਿਆ ਸੀ। ਪਰ ਇਥੇ ਮਨਿਸਟਰ ਸਾਹਿਬ ਮੰਨਦੇ ਨਹੀਂ ਸਨ। ਬੋਰਡ ਆਫ ਡਾਇਰੈਕਟਰਜ਼ ਨੇ ਵਾਈਸ ਚਾਂਸਲਰ ਨੂੰ ਕਹਿ ਕੇ ਇਹ ਕਮੇਟੀ ਅਪੁਆਇੰਟ ਕਰ ਲਈ। ਜਿਹੜੀਆਂ ਵੀ ਅਪੁਆਇੰਟਮੈਂਟਸ ਹੁੰਦੀਆਂ ਹਨ, ਉਹ ਹੁਣ ਇਨ੍ਹਾਂ ਦੀ ਮਰਜ਼ੀ ਦੇ ਨਾਲ ਹੁੰਦੀਆਂ ਹਨ । ਪੰਜਾਬ ਗੌਰਮਿੰਟ ਦਖਲ ਦੇ ਸਕੇ ਇਸ ਕਰਕੇ ਇਹ ਕਮੇਟੀ ਉਥੇ ਬਣਾਈ ਗਈ ਹੈ। ਇਸ ਕਮੇਟੀ ਦੀ ਕੋਈ ਮੀਟਿੰਗ ਨਹੀਂ ਹੁੰਦੀ ਔਰ ਇਨ੍ਹਾਂ ਅਫ਼ਸਰਾਂ ਕੋਲੋਂ ਅਪੁਆਇੰਟਮੈਂਟਾਂ ਲਈ ਪੁੱਛ ਲਿਆ ਜਾਂਦਾ ਹੈ ਔਰ ਮਾਮਲਾ ਖ਼ਤਮ ਹੋ ਜਾਂਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਜਿਸ ਤਰ੍ਹਾਂ ਕਹਿੰਦੇ ਹਨ, ਇਹ ਕਮੇਟੀ ਉਸ ਲਈ ਨਹੀਂ ਹੈ, ਇਹ ਕਮੇਟੀ ਤਾਂ ਸਿਰਫ ਮੁੱਢਲੀ ਛਾਣਬੀਣ ਕਰਦੀ ਹੈ । ਪਹਿਲਾਂ ਵੀ ਗੱਲਾਂ ਕਹੀਆਂ ਗਈਆਂ ਸਨ ਕਿ ਅਸੀਂ ਇੰਟਰਫੀਅਰ ਕਰਦੇ ਹਾਂ। ਮੈਂ ਇਸ ਬਾਰੇ ਪਹਿਲਾਂ ਵੀ ਦਸਿਆ ਸੀ ਕਿ ਸਰਕਾਰ ਯੂਨੀਵਰਸਿਟੀਆਂ ਵਿਚ ਕੋਈ ਦਖਲ ਨਹੀਂ ਦਿੰਦੀ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਸ ਤਰ੍ਹਾਂ ਦੀ ਕਮੇਟੀ ਬਣਨ ਕਰਕੇ ਸਾਰੀਆਂ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਾਂ ਦੀ ਮੀਟਿੰਗ ਲੁਧਿਆਣੇ ਵਿਖੇ ਹੋਈ ਜਿਸ ਵਿਚ ਇਹ ਕਿਹਾ ਗਿਆ ਕਿ ਸਰਕਾਰ ਵਲੋਂ ਦਖਲ ਨਾ ਦਿੱਤਾ ਜਾਏ । ਇਹ ਗਲ ਅਖਬਾਰਾਂ ਵਿਚ ਵੀ ਆਈ ਹੈ।

**ਮੰਤਰੀ :** ਸਪੀਕਰ ਸਾਹਿਬ, ਅਖਬਾਰਾਂ ਬਾਰੇ ਤਾਂ ਮੈਂ ਕੁਝ ਨਹੀਂ ਕਹਿ ਸਕਦਾ ਪਰ ਲਿਖਤੀ ਰੂਪ ਵਿਚ ਸਰਕਾਰ ਕੋਲ ਕੋਈ ਚੀਜ਼ ਨਹੀਂ ਆਈ। ਸਰਦਾਰ ਉਮਰਾਓ ਸਿੰਘ ਕੋਲ ਕੋਈ ਚੀਜ਼ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆਉਣ ।

---

### ਪਿੰਡ ਬਾਦਲ, ਜ਼ਿਲ੍ਹਾ ਫਰੀਦਕੋਟ ਵਿਚ ਮਹੱਤਵਪੂਰਣ ਵਿਅਕਤੀਆਂ ਲਈ ਹਵਾਈ ਪਟੜੀ ਬਣਾਉਣੀ

*1369. **ਡਾਕਟਰ ਕੇਵਲ ਕ੍ਰਿਸ਼ਨ :** ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਪਿੰਡ ਬਾਦਲ, ਜ਼ਿਲ੍ਹਾ ਫਰੀਦਕੋਟ ਵਿਚ ਮਹੱਤਵਪੂਰਣ ਵਿਅਕਤੀਆਂ ਲਈ ਹਵਾਈ ਪਟੜੀ ਬਣਾਉਣ ਦਾ ਫੈਸਲਾ ਕੀਤਾ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਤੇ ਲੱਗਭੱਗ ਕਿੰਨਾ ਖਰਚਾ ਆਵੇਗਾ ਅਤੇ ਉਕਤ ਹਵਾਈ ਪਟੜੀ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਅਖਬਾਰਾਂ ਵਿਚ ਇਹ ਆਇਆ ਸੀ ਕਿ ਬਾਦਲ ਪਿੰਡ ਵਿਚ ਏਅਰ ਸਟਰਿੱਪ ਬਣਾਇਆ ਜਾਵੇਗਾ ਪਰ ਉਸ ਵੇਲੇ ਸਰਕਾਰ ਵਲੋਂ ਕੋਈ ਕੰਟਰਾਡਿਕਸ਼ਨ ਨਹੀਂ ਹੋਈ। ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹਾਂਗਾ ਕਿ ਕੀ ਸਰਕਾਰ ਦੀ ਕੋਈ ਪਰਪੋਜ਼ਲ ਸੀ ਜਾਂ ਹੁਣ ਹੈ ਜਾਂ ਕਿਸੇ ਹੋਰ ਜਗ੍ਹਾ ਪਰਪੋਜ਼ਲ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਦੀ ਇਕ ਸਕੀਮ ਹੈ ਕਿ ਕਾਟਨ ਸਪਰੇ ਲਈ ਏਅਰ ਸਟਰਿਪਸ ਸਾਰੇ ਹਿੰਦੁਸਤਾਨ ਵਿਚ 20 ਬਣਾਉਣੇ ਹਨ ਅਤੇ ਉਨ੍ਹਾਂ ਵਿਚੋਂ 7 ਪੰਜਾਬ ਵਿਚ ਬਣਾਉਣੇ ਹਨ। ਪਰ ਕੋਈ ਸਕੀਮ ਹਾਲੀ ਤਕ ਅਪਰੂਵ ਹੋ ਕੇ ਨਹੀਂ ਆਈ। ਸਪੀਕਰ ਸਾਹਿਬ, ਜੇ ਸਕੀਮ ਅਪਰੂਵ ਹੋ ਗਈ ਤਾਂ ਇਸ ਲਈ ਪੰਜਾਬ ਵਿਚ ਸੱਤ ਪਿੰਡਾਂ ਨੂੰ ਚੁਣਿਆ ਗਿਆ ਹੈ ਜਿਨ੍ਹਾਂ ਵਿਚ ਬਾਦਲ ਸਾਹਿਬ ਦਾ ਪਿੰਡ ਇਕ ਹੈ। ਉਸ ਦਾ ਕ੍ਰਾਈਟੇਰੀਆ ਇਹ ਰਖਿਆ ਗਿਆ ਹੈ ਕਿ ਪੰਜ ਕਿਲੋਮੀਟਰ ਏਰੀਏ ਵਿਚ 5,000 ਏਕੜ ਨਰਮਾ ਹੋਵੇ। ਪਰ ਹਾਲੀ ਸਕੀਮ ਅਪਰੂਵ ਹੋਕੇ ਨਹੀਂ ਆਈ।

**ਚੌਧਰੀ ਬਲਰਾਮ ਜਾਖੜ** : ਕੀ ਇਹ ਏਰੀਅਲ ਸਪਰੇ ਵਾਸਤੇ ਯੂਜ਼ ਹੋਣਗੇ ਜਾਂ ਫਿਰ ਵੱਡੇ ਸਵਾਰੀਆਂ ਲੈ ਜਾਣ ਵਾਲੇ ਜਹਾਜ਼ ਵੀ ਇਥੇ ਉਤਰਿਆ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਵਲੋਂ ਇਹ ਪ੍ਰੋਪੋਜ਼ਲ ਹੈ ਕਿ ਜੇ ਵੀ. ਆਈ. ਪੀਜ਼ ਏਅਰ ਕ੍ਰਾਫਟਸ ਵਿਚ ਆਉਣ ਤਾਂ ਉਥੇ ਉਨ੍ਹਾਂ ਦੇ ਜਹਾਜ਼ ਨੂੰ ਉਤਾਰਨ ਲਈ ਏਅਰ-ਸਟ੍ਰਿੱਪਸ ਬਣਾਈਆਂ ਜਾਣ। ਪਰ ਇਸ ਬਾਰੇ ਗੌਰਮਿੰਟ ਆਫ ਇੰਡੀਆ ਵਲੋਂ ਕੋਈ ਸੈਂਕਸ਼ਨ ਨਹੀਂ ਆਈ।

**ਡਾਕਟਰ ਕੇਵਲ ਕ੍ਰਿਸ਼ਨ** : ਇਨ੍ਹਾਂ ਨੇ ਕਿਹਾ ਹੈ ਕਿ ਬਾਦਲ ਪਿੰਡ ਵਿਖੇ ਏਅਰ ਸਟ੍ਰਿੱਪ ਬਣਾਉਣ ਲਈ ਪ੍ਰੋਪੋਜ਼ਲ ਹੈ। ਜੇ ਬਾਦਲ ਪਿੰਡ ਇਸ ਲਈ ਕ੍ਰਾਈਟੇਰੀਆ ਪੂਰਾ ਕਰਦਾ ਹੈ ਤਾਂ ਹੋਰ ਵੀ ਕਈ ਪਿੰਡ ਇਸ ਲਈ ਕ੍ਰਾਈਟੇਰੀਆ ਪੂਰਾ ਕਰਦੇ ਹੋਣਗੇ। ਜੇ ਬਾਦਲ ਪਿੰਡ ਵਲੋਂ ਜ਼ਮੀਨ ਇਸ ਪਰਪਜ਼ ਲਈ ਫਰੀ ਆਫਰ ਹੋਈ ਹੈ ਤਾਂ ਜੇ ਹੋਰ ਪਿੰਡਾਂ ਵਲੋਂ ਜ਼ਮੀਨ ਫਰੀ ਆਫਰ ਹੋ ਜਾਏ ਤਾਂ ਕੀ ਉਥੇ ਵੀ ਏਅਰ ਸਟ੍ਰਿੱਪਸ ਬਣਾ ਦਿੱਤੇ ਜਾਣਗੇ ?

**ਰਾਜ ਮੰਤਰੀ** : ਅਜਿਹੀਆਂ ਸੱਤ ਥਾਵਾਂ ਚੁਣੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਬਾਦਲ ਇੱਕ ਥਾਂ ਹੈ।

**ਸਰਦਾਰ ਉਮਰਾਓ ਸਿੰਘ** : ਬਹੁਤ ਦੇਰ ਦੀ ਇਹ ਮੰਗ ਹੈ ਅਤੇ ਜਦੋਂ ਮਨਿਸਟਰ ਸਾਹਿਬ ਪਿਛੇ ਜਿਹੇ ਜਲੰਧਰ ਗਏ ਸੀ ਤਾਂ ਇਹ ਉਥੇ ਵਾਅਦਾ ਕਰਕੇ ਆਏ ਸੀ ਕਿ ਉਥੇ ਏਅਰ ਸਟ੍ਰਿੱਪ ਬਣਾਉਣ ਦੀ ਪ੍ਰੋਪੋਜ਼ਲ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਪ੍ਰੋਪੋਜ਼ਲ ਅੰਡਰ ਕੰਸਿਡ੍ਰੇਸ਼ਨ ਹੈ ਜਾਂ ਨਹੀਂ ਔਰ ਜੇ ਹੈ; ਤਾਂ ਇਹ ਕਦੋਂ ਤਕ ਬਣਾਉਣ ਦੀ ਸੰਭਾਵਨਾ ਹੈ ?

**ਰਾਜ ਮੰਤਰੀ** : ਐਸੀ ਕੋਈ ਪ੍ਰੋਪੋਜ਼ਲ ਨਹੀਂ ਹੈ।

**Comrade Satya Pal Dang** : There is a saying in English that justice should not only be done but it should also appear to have been done ਜਿਹੜਾ ਕ੍ਰਾਈਟੇਰੀਆ ਇਨ੍ਹਾਂ ਨੇ ਬਣਾਇਆ ਏਅਰ ਸਟ੍ਰਿੱਪ ਦੀ ਸਿਲੈਕਸ਼ਨ ਵਾਸਤੇ ਕਿ ਐਨਾ ਨਰਮਾ ਜ਼ਰੂਰ ਹੋਣਾ ਚਾਹੀਦਾ ਹੈ, ਮੈਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਾਟਨ ਬੈਲਟ ਵਿਚ ਕੁੱਲ ਕਿੰਨੇ ਪਿੰਡ ਅਜਿਹੇ ਹਨ ਜਿਹੜੇ ਇਹ ਕ੍ਰਾਈਟੇਰੀਆ ਫੁਲਫਿਲ ਕਰਦੇ ਸਨ ? ਇਨ੍ਹਾਂ ਪਿੰਡਾਂ ਵਿਚੋਂ ਜਿਹੜੇ 7 ਪਿੰਡਾਂ ਦੀ ਸਿਲੈਕਸ਼ਨ ਕੀਤੀ ਗਈ, ਉਹ ਕਿਸ ਅਧਾਰ ਤੇ ਹੋਈ ?

**ਰਾਜ ਮੰਤਰੀ** : ਜਿਹੜੇ ਸੱਤ ਪਿੰਡ ਇਹ ਕੰਡੀਸ਼ਨਾਂ ਪੂਰੀਆਂ ਕਰਦੇ ਸਨ, ਉਹੀ ਲਏ ਹਨ, ਹੋਰ ਕੋਈ ਪਿੰਡ ਇਹ ਕੰਡੀਸ਼ਨਾਂ ਪੂਰੀਆਂ ਨਹੀਂ ਕਰਦਾ ਸੀ।

**ਚੌਧਰੀ ਬਲਰਾਮ ਜਾਖੜ** : ਕੀ ਇਨ੍ਹਾਂ ਸੱਤਾਂ ਨਾਲ ਸਾਰੀ ਬੈਲਟ ਕਵਰ ਹੋ ਜਾਏਗੀ ? ਜੇ ਕਿਸੇ ਹੋਰ ਥਾਂ ਅਜਿਹੇ ਏਅਰ ਸਟ੍ਰਿੱਪ ਦੀ ਲੋੜ ਪਈ ਤਾਂ ਕੀ ਉਥੇ ਵੀ ਇਹ ਬਣਾ ਦਿਤੇ ਜਾਣਗੇ ?

**ਰਾਜ ਮੰਤਰੀ** : ਇਹ ਤਾਂ ਗੌਰਮਿੰਟ ਆਫ ਇੰਡੀਆ ਨੇ ਸੈਂਕਸ਼ਨ ਦੇਣੀ ਹੁੰਦੀ ਹੈ ।

**ਸਰਦਾਰ ਸੰਤ ਸਿੰਘ**: ਕਾਟਨ ਵਾਸਤੇ ਇਹ ਸਪਰੇ ਕਰਦੇ ਰਹੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੰਨੇ ਦੀ ਸਾਈਡ ਤੇ ਵੀ ਇਹੋ ਜਿਹੀ ਕੋਈ ਸਕੀਮ ਹੈ ?

**ਰਾਜ ਮੰਤਰੀ**: ਇਹ ਤਾਂ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਪੰਜਾਬ ਗੌਰਮਿੰਟ ਦੀ ਕੋਈ ਅਜਿਹੀ ਸਕੀਮ ਨਹੀਂ ਹੈ ।

**ਸ੍ਰੀ ਸਪੀਕਰ** : ਇਸ ਲਈ ਵੀ ਬਣਾਉਣੇ ਚਾਹੀਦੇ ਹਨ ।

---

### ਪਠਾਨਕੋਟ ਦੇ ਬੱਸ ਅੱਡੇ ਦੀ ਉਸਾਰੀ ਵਿਚ ਦੇਰੀ

*1005. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਆਵਾਜਾਈ, ਸੈਰ ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੂੰ ਪੰਜਾਬ ਰੋਡਵੇਜ਼ ਬੱਸ ਅੱਡਾ, ਪਠਾਨਕੋਟ ਦੀ ਉਸਾਰੀ ਵਿਚ ਦੇਰੀ ਬਾਰੇ ਪਤਾ ਹੈ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਦੇਰੀ ਦੇ ਕੀ ਕਾਰਨ ਹਨ ਅਤੇ ਇਸ ਦੇ ਕਿੰਨੇ ਸਮੇਂ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਅਤੇ (ਅ) ਕਾਰਜਕਾਰੀ ਇੰਜੀਨੀਅਰ, ਲੋਕ ਨਿਰਮਾਣ ਵਿਭਾਗ (ਇਮਾਰਤਾਂ ਅਤੇ ਸੜਕਾਂ ਸ਼ਾਖਾ), ਪਠਾਨਕੋਟ ਨੇ ਸੂਚਿਤ ਕੀਤਾ ਹੈ ਕਿ ਬੱਸ-ਸਟੈਂਡ ਪਠਾਨਕੋਟ 10 ਅਗਸਤ, 1979 ਤਕ ਮੁਕੰਮਲ ਹੋ ਜਾਣ ਦੀ ਆਸ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਪਠਾਨਕੋਟ ਦਾ ਬੱਸ ਸਟੈਂਡ ਬੜੀ ਦੇਰ ਤੋਂ ਬਣ ਰਿਹਾ ਹੈ ਔਰ ਹਾਲੇ ਵੀ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਇਸ ਨੇ ਅਗਸਤ ਦੇ ਅਖੀਰ ਵਿਚ ਮੁਕੰਮਲ ਹੋਣਾ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਐਨੀ ਦੇਰ ਲੱਗਣ ਦੀ ਕੀ ਵਜ੍ਹਾ ਹੈ ? ਕੀ ਕਾਸਟ ਆਫ ਕਨਸਟਰਕਸ਼ਨ ਵੱਧ ਗਈ ਹੈ ? ਇਹ ਕਦੋਂ ਤਕ ਮੁਕੰਮਲ ਹੋ ਜਾਏਗਾ ? ਜਿਨ੍ਹਾਂ ਕਾਰਣਾਂ ਕਰਕੇ ਇਸ ਦੇ ਬਣਨ ਵਿਚ ਦੇਰੀ ਹੋਈ ਹੈ , ਕੀ ਉਸ ਬਾਰੇ ਪੜ੍ਹਤਾਲ ਕੀਤੀ ਜਾਏਗੀ ?

**ਰਾਜ ਮੰਤਰੀ** : ਪਹਿਲਾ ਠੇਕੇਦਾਰ ਭੱਜ ਗਿਆ ਸੀ ਔਰ ਹੁਣੇ ਨਵੇਂ ਠੇਕੇਦਾਰ ਨੂੰ ਠੇਕਾ ਦਿੱਤਾ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਇਕੱਲੇ ਪਠਾਨਕੋਟ ਦੀ ਗੱਲ ਨਹੀਂ ਬਲਕਿ ਸਾਰੇ ਪੰਜਾਬ ਦੀ ਗੱਲ ਹੈ। ਸਾਰੀਆਂ ਥਾਵਾਂ ਤੇ ਬੱਸ ਸਟੈਂਡ ਜਾਂ ਤਾਂ ਬਣੇ ਹੀ ਨਹੀਂ ਹਨ ਜਾਂ ਫਿਰ ਉਨ੍ਹਾਂ ਦੀ ਮੇਨਟੇਨੈਂਸ ਦੀ ਲੋੜ ਹੈ। ਕੀ ਇਸ ਲਈ ਫੰਡਜ਼ ਮੰਗਣ ਲਈ ਇਨ੍ਹਾਂ ਨੇ ਫਾਈਨੈਂਸ ਮਨਿਸਟਰ ਸਾਹਿਬ ਨਾਲ ਗੱਲ ਬਾਤ ਕੀਤੀ ਹੈ ਜਾਂ ਜੋ ਹੇਠੋਂ ਰਿਪੋਰਟ ਆਈ ਹੈ ਉਸ ਮੁਤਾਬਿਕ ਹੀ ਕਹਿ ਦਿਤਾ

ਗਿਆ ਹੈ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਫ. ਐਮ. ਸਾਹਿਬ ਨਾਲ ਗੱਲ ਬਾਤ ਕਰਕੇ ਸਾਰੇ ਪੰਜਾਬ ਵਿਚ ਜਿਥੇ ਜਿਥੇ ਬੱਸ ਸਟੈਂਡ ਅਧੂਰੇ ਪਏ ਹਨ ਜਾਂ ਨਿਕੰਮੇ ਪਏ ਹਨ ਜਾਂ ਜਿਨ੍ਹਾਂ ਵਿਚ ਕਾਂਗਰਸੀਆਂ ਨੇ ਹੇਰਾ ਫੇਰੀ ਕੀਤੀ ਹੈ, ਉਥੇ ਉਥੇ ਬੱਸ ਸਟੈਂਡ ਕਦੋਂ ਤਕ ਪੂਰੇ ਹੋ ਜਾਣਗੇ ਤਾਕਿ ਲੋਕਾਂ ਨੂੰ ਇਸ ਸਬੰਧੀ ਸਹੂਲਤ ਮਿਲ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੰਨੇ ਜਿੰਨੇ ਪੈਸੇ ਮਿਲਦੇ ਹਨ ਉਸ ਹਿਸਾਬ ਨਾਲ ਕੰਮ ਕੀਤਾ ਜਾਂਦਾ ਹੈ। ਸਾਰੀਆਂ ਜਗ੍ਹਾਂ ਤੇ ਬੱਸ ਸਟੈਂਡ ਬਣਾਉਣ ਲਈ ਗੌਰਮਿੰਟ ਕੋਲ ਐਨੇ ਫੰਡਜ਼ ਨਹੀਂ ਹਨ। ਇਸ ਲਈ ਇਹ ਕੰਮ ਲੋਕਲ ਬਾਡੀਜ਼ ਨੂੰ ਦਿੱਤਾ ਜਾਏਗਾ ਔਰ ਉਹੀ ਹੀ ਇਹ ਕੰਮ ਕਰਿਆ ਕਰਨਗੀਆਂ।

**ਚੌਧਰੀ ਬਲਰਾਮ ਜਾਖੜ** : ਬਹੁਤ ਥਾਵਾਂ ਤੇ ਦੇਖਿਆ ਜਾਂਦਾ ਹੈ ਕਿ ਬਗੈਰ ਸ਼ੈਲਟਰਜ਼ ਦੇ ਲੋਕਾਂ ਨੂੰ ਤਕਲੀਫ ਹੁੰਦੀ ਹੈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਫਲਾਂ ਫਲਾਂ ਮਿਉਂਸਪਲ ਕਮੇਟੀਆਂ ਨੂੰ ਇਹ ਕੰਮ ਸੌਂਪ ਦਿੱਤੇ ਜਾਣਗੇ ਔਰ ਵਕਤ ਤੇ ਕੰਮ ਹੋ ਜਾਏਗਾ ?

**ਰਾਜ ਮੰਤਰੀ** : ਜਨਰਲ ਤੌਰ ਤੇ ਜਿਥੇ ਜਿਥੇ ਵੀ ਮਿਉਂਸਪਲ ਕਮੇਟੀਆਂ ਹਨ ਉਨ੍ਹਾਂ ਨੂੰ ਅਸੀਂ ਲਿਖ ਦਿੱਤਾ ਹੈ ਕਿ ਉਹ ਕੰਮ ਪੂਰਾ ਕਰਨ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਲੁਧਿਆਣਾ ਦਾ ਬੱਸ ਸਟੈਂਡ ਦੇਖੋ। ਉਥੇ ਚਾਰ ਪੰਜ ਸੌ ਬੱਸਾਂ ਰੋਜ਼ ਆਉਂਦੀਆਂ ਜਾਂਦੀਆਂ ਹਨ। ਉਥੇ ਸੜਕਾਂ ਟੁੱਟੀਆਂ ਪਈਆਂ ਹਨ ਔਰ ਉਥੇ ਗੰਦ ਐਨਾ ਹੈ ਕਿ ਜਿੰਨਾ ਕਿਹਾ ਜਾਵੇ ਉਤਨਾ ਘੱਟ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਬੱਸ ਸਟੈਂਡ ਦੀ ਮੁਰੰਮਤ ਅਤੇ ਉਸ ਦੀ ਮੈਨਟੇਨੈਂਸ ਕਰਾਉਣਗੇ ?

**ਰਾਜ ਮੰਤਰੀ** : ਮੇਨਟੇਨੈਂਸ ਤਾਂ ਹੁੰਦੀ ਹੈ। ਪਰ ਜੇ ਕੋਈ ਖਾਸ ਗਲ ਹੈ ਤਾਂ ਮੈਨੂੰ ਦੱਸ ਦੇਣ ਮੈਂ ਦੇਖ ਲਵਾਂਗਾ।

**ਸਰਦਾਰ ਸਰੂਪ ਸਿੰਘ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਗੌਰਮਿੰਟ ਕੋਲ ਫੰਡਜ਼ ਥੋੜੇ ਹਨ। ਜੇ ਗੌਰਮਿੰਟ ਕੋਲ ਫੰਡਜ਼ ਥੋੜ੍ਹੇ ਹਨ ਔਰ ਮਿਉਂਸਪਲ ਕਮੇਟੀਆਂ ਕੋਲ ਵੀ ਫੰਡਜ਼ ਨਾ ਹੋਣ ਤਾਂ ਫਿਰ ਇਹ ਕੀ ਪਰਬੰਧ ਕਰਨਗੇ ?

**ਰਾਜ ਮੰਤਰੀ** : ਅਜਿਹੇ ਕੇਸਾਂ ਵਿਚ ਇਹ ਵੀ ਹੋ ਸਕਦਾ ਹੈ ਕਿ ਕਿਸੇ ਪੰਚਾਇਤ ਨੂੰ, ਪੰਚਾਇਤ ਸੰਮਤੀ ਨੂੰ ਜਾਂ ਜ਼ਿਲ੍ਹਾ ਪ੍ਰੀਸ਼ਦ ਨੂੰ ਇਹ ਕੰਮ ਦੇ ਦਿੱਤਾ ਜਾਏ।

---

## Vacancies of Assistant Directors and Regional Employment Officers

*1193. **Shri Madan Mohan Mittal** : Will the Minister of State for Labour and Employment be pleased to state :—

(a) whether it is a fact that the vacancies of Assistant Directors and Regional Employment Officers exist in the Employment Department, if so, the number thereof;

(b) whether any vacancies of Assistant Directors and Regional Employment Officers have been filled after June, 1977, if so, the number and details thereof together with the date when each was filled and whether it was filled by promotion or fresh appointment;

[Shri Madan Mohan Mittal]

(c) if the replies to parts (a) and (b) above be in the affirmative the criteria adopted for promotion;

(d) whether some cases for promotions to fill up the vacant posts in the officers cadre are under consideration at present ?

**ਸਾਥੀ ਧਰਮਪਾਲ ਸੱਭਰਵਾਲ** : (ੳ) ਜੀ ਹਾਂ । ਵਿਭਾਗ ਵਿਚ ਇਸ ਵੇਲੇ ਸਹਾਇਕ ਡਾਇਰੈਕਟਰ ਅਤੇ ਪ੍ਰਦੇਸ਼ਕ ਰੋਜ਼ਗਾਰ ਅਫ਼ਸਰ ਦੀ ਇਕ ਇਕ ਆਸਾਮੀ ਖਾਲੀ ਹੈ ।

(ਅ) ਜੀ ਹਾਂ। ਸਹਾਇਕ ਡਾਇਰੈਕਟਰ ਅਤੇ ਪ੍ਰਦੇਸ਼ਕ ਰੋਜ਼ਗਾਰ ਅਫ਼ਸਰ ਦੀਆਂ ਦੋਵੇਂ ਆਸਾਮੀਆਂ ਉਸ ਅਧਿਕਾਰੀ ਰਾਹੀਂ ਜੋ ਉਸ ਵੇਲੇ ਉਪ-ਪ੍ਰਦੇਸ਼ਕ ਰੋਜ਼ਗਾਰ ਅਫ਼ਸਰ ਕੰਮ ਕਰ ਰਹੇ ਸਨ ਦੀ ਪੱਦ-ਉਨਤੀ ਦੁਆਰਾ ਮਿਤੀ 22 ਅਗਸਤ, 1977 ਨੂੰ ਭਰੀਆਂ ਗਈਆਂ ਸਨ ।

(ੲ) ਇਹ ਦੋਵੇਂ ਆਸਾਮੀਆਂ ਰਾਖਵੀਆਂ ਸਨ । ਇਸ ਵਾਸਤੇ ਇਹ ਅਨੁਸੂਚਿਤ ਜਾਤੀ ਦੇ ਉਸੀ ਅਫ਼ਸਰ ਦੀ ਪੱਦ-ਉਨਤੀ ਰਾਹੀਂ ਭਰੀਆਂ ਗਈਆਂ ਸਨ ।

(ਸ) ਜੀ ਹਾਂ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਇਕ ਦਿਨ ਵਿਚ ਮਿਤੀ 22 ਅਗਸਤ, 1977 ਨੂੰ ਨਿਯੁਕਤੀਆਂ ਕੀਤੀਆਂ ਗਈਆਂ । ਕੀ ਇਹ ਠੀਕ ਹੈ ਕਿ ਇਕ ਅਫ਼ਸਰ ਦੀ ਹੀ ਬਾਰ ਬਾਰ ਪ੍ਰੋਮੋਸ਼ਨ ਹੋਈ ਸੀ ? ਕੀ ਇਹ ਠੀਕ ਹੈ ਕਿ ਉਸ ਅਫ਼ਸਰ ਦੀ, ਜਿਸ ਨੂੰ ਪ੍ਰੋਮੋਸ਼ਨਜ਼ ਇਕੋਂ ਦਿਨ ਵਿਚ ਦੋ ਮਿਲੀਆਂ, ਕਾਨਫੀਡੈਂਸ਼ਲ ਰਿਪੋਰਟ ਔਰ ਸਰਵਿਸ ਰਿਕਾਰਡ ਕਲੀਨ ਨਹੀਂ ਸੀ ?

**ਰਾਜ ਮੰਤਰੀ** : ਮਿੱਤਲ ਸਾਹਿਬ ਨੇ ਜਿਹੜਾ ਪ੍ਰਸ਼ਨ ਕੀਤਾ ਹੈ, ਉਸ ਦਾ ਪਹਿਲਾਂ ਹੀ ਮੈਂ ਜਵਾਬ ਦੇ ਦਿੱਤਾ ਹੈ ਕਿ ਇਸ ਕੇਸ ਵਿਚ ਅਨੁਸੂਚਿਤ ਜਾਤੀ ਦੇ ਅਫ਼ਸਰ ਦੀ ਪੱਦ-ਉਨਤੀ ਹੋਈ ਅਤੇ ਇਹ ਦੋਨੋਂ ਅਸਾਮੀਆਂ ਰਾਖਵੀਆਂ ਸਨ । ਇਸ ਲਈ ਜਿਹੜੇ ਅਫ਼ਸਰ ਨੂੰ ਉਥੇ ਨਿਯੁਕਤੀ ਦਿੱਤੀ ਗਈ, ਉਹ ਸੀਨੀਅਰ ਮੋਸਟ ਸੀ । ਇਸ ਲਈ ਉਸ ਨੂੰ ਉਥੇ ਪੱਦ-ਉਨਤੀ ਦਿੱਤੀ ਗਈ ।

**ਸਰਦਾਰ ਉਮਰਾਓ ਸਿੰਘ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੀਆਂ ਇਹ ਨਿਯੁਕਤੀਆਂ ਹੋਈਆਂ ਕੀ ਇਹ ਰੂਲਜ਼ ਦੇ ਮੁਤਾਬਿਕ ਹੋਈਆਂ ?

**ਰਾਜ ਮੰਤਰੀ** : ਹਾਂ ਜੀ ।

**ਕਾਮਰੇਡ ਸੱਤ ਪਾਲ ਡਾਂਗ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਦੋਨੋਂ ਅਸਾਮੀਆਂ ਜਿਨ੍ਹਾਂ ਉਤੇ ਇੱਕੋ ਅਫ਼ਸਰ ਦੀਆਂ ਦੋ ਪ੍ਰੋਮੋਸ਼ਨਜ਼ ਥੋੜੇ ਸਮੇਂ ਵਿਚ ਹੋਈਆਂ ਉਹ ਸ਼ਡਿਊਲਡ ਕਾਸਟਸ ਵਾਸਤੇ ਰਿਜ਼ਰਵ ਸਨ ਔਰ ਸ਼ਡਿਊਲਡ ਕਾਸਟਸ ਨੂੰ ਮਿਲਣੀਆਂ ਸਨ । ਸਵਾਲ ਇਹ ਹੈ ਕਿ ਜਿਸ ਨੂੰ ਇਹ ਪ੍ਰੋਮੋਸ਼ਨਜ਼ ਮਿਲੀਆਂ ਕੀ ਇਹ ਹਕੀਕਤ ਹੈ ਕਿ ਉਸ ਦਾ ਰਿਕਾਰਡ ਬਹੁਤ ਖਰਾਬ ਹੈ ? ਅਗਰ ਇਹ ਗੱਲ ਠੀਕ ਹੋਵੇ ਤਾਂ ਫਿਰ ਇਹ ਪ੍ਰੋਮੋਸ਼ਨਜ਼ ਨੈਕਸਟ ਸ਼ਡਿਊਲਡ ਕਾਸਟਸ ਅਫ਼ਸਰ ਨੂੰ ਕਿਉਂ ਨਹੀਂ ਦੇ ਦਿੱਤੀਆਂ ਗਈਆਂ ?

ਸਪੀਕਰ ਸਾਹਿਬ, ਮੇਰਾ ਦੂਜਾ ਸਵਾਲ ਇਹ ਸੀ ਕਿ ਕੀ ਕੁਝ ਪੋਸਟਾਂ ਖਾਲੀ ਪਈਆਂ ਹਨ ?(ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਇਕ ਟਾਈਮ ਇਕ ਹੀ ਸਵਾਲ ਕਰੋ ।

**ਕਾਮਰੇਡ ਸੱਤਪਾਲ ਡਾਂਗ** : ਮੈਂ ਇਕੱਠਾ ਹੀ ਸਵਾਲ ਕਰਨਾ ਚਾਹੁੰਦਾ ਹਾਂ ਜੀ । ਖਾਲੀ ਪੋਸਟਾਂ ਵਾਸਤੇ ਇਨ੍ਹਾ ਨੇ ਪਿਛਲੀ ਵਾਰ ਫਰਮਾਇਆ ਸੀ ਕਿ ਮੈਂ ਤਾਂ ਇਹ ਫਿੱਲ ਕਰਨਾ ਚਾਹੁੰਦਾ ਹਾਂ ਪਰ ਮੇਰੇ ਅਫ਼ਸਰ ਮੇਰੇ ਕਹਿਣੇ ਨਹੀਂ ਲੱਗਦੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕੰਮ ਉਹ ਠੀਕ ਸਮਝਦੇ ਹਨ ਅਤੇ ਉਹ ਕਰਨਾ ਚਾਹੁੰਦੇ ਹਨ ਤਾਂ ਕਰਨਾ ਚਾਹੀਦਾ ਹੈ । ਅਗਰ ਉਨ੍ਹਾਂ ਦੇ ਅਫ਼ਸਰ ਨਹੀਂ ਕਰਨ ਦਿੰਦੇ ਤਾਂ ਇਸ ਬਾਰੇ ਉਹ ਸੀ. ਐਮ. ਸਾਹਿਬ ਨੂੰ ਦੱਸਣ ਜਾਂ ਉਹ ਅਸਤੀਫਾ ਦੇ ਦੇਣ ਅਤੇ ਜਾਂ ਫਿਰ ਹੋਰ ਮਹਿਕਮਾ ਲੈ ਲੈਣ ।

**ਸ਼੍ਰੀ ਸਪੀਕਰ** : ਇਹ ਕੀ ਕੁਐਸਚਨ ਹੋਇਆ ? ਇਹ ਤਾਂ ਸਟੇਟਮੈਂਟ ਹੀ ਹੋ ਗਈ।

**ਕਾਮਰੇਡ ਸੱਤ ਪਾਲ ਡਾਂਗ** : ਪਹਿਲੇ ਸਵਾਲ ਦਾ ਜਵਾਬ ਤਾਂ ਦੇ ਦੇਣ।

**ਸ਼੍ਰੀ ਸਪੀਕਰ** : ਤੁਸੀਂ ਤਾਂ ਕਹਿੰਦੇ ਹੋ ਕਿ ਉਹ ਅਸਤੀਫਾ ਦੇ ਦੇਣ। ਇਹ ਸਵਾਲ ਕੀ ਹੋਇਆ ?

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੇਰਾ ਸਪੈਸੀਫਿਕ ਸਵਾਲ ਹੈ ਕਿ ਇਕ ਆਦਮੀ ਨੂੰ ਇਕੋ ਦਿਨ ਦੋ ਪਰਮੋਸ਼ਨਾਂ ਮਿਲੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਦਾ ਸਰਵਿਸ ਰਿਕਾਰਡ ਬੈਡ ਤਾਂ ਨਹੀਂ ਸੀ ? ਕੀ ਉਸ ਨੂੰ ਸਰਵਿਸ ਰਿਕਾਰਡ ਦੀ ਕਲੀਨ ਚਿੱਟ ਮਿਲ ਗਈ ਸੀ ? ਕੀ ਇਹ ਸੱਚ ਹੈ

That he was declared unfit for promotion by two Scheduled Caste I. A. S. Officers ?

**ਰਾਜ ਮੰਤਰੀ** : ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਦੋ ਸੈਕਟਰੀ ਸਾਹਿਬਾਨ ਨੇ ਪੂਰੀ ਤਰ੍ਹਾਂ ਮਾਮਲਾ ਵਿਚਾਰ ਕੇ ਮੇਰੇ ਸਾਹਮਣੇ ਪੇਸ਼ ਕੀਤਾ ਸੀ । ਉਨ੍ਹਾਂ ਨੇ ਜਿਹੜੀ ਰਿਪੋਰਟ ਦਿੱਤੀ ਸੀ ਉਹ ਉਸ ਦੇ ਹੱਕ ਵਿਚ ਸੀ। ਕਿਸੇ ਵੀ ਅਧਿਕਾਰੀ ਨੂੰ ਪੱਦ-ਉਨਤੀ ਦੇਣ ਦੇ ਸਮੇਂ ਉਸ ਦੀ ਪਹਿਲਾਂ ਹੋਈ ਪੱਦ-ਉੱਨਤੀ ਤੋਂ ਪਿਛਲਾ ਰਿਕਾਰਡ ਵਿਚਾਰਿਆ ਨਹੀਂ ਜਾਂਦਾ ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਕੀ ਉਸ ਦਾ ਰਿਕਾਰਡ ਖਰਾਬ ਸੀ ਜਾਂ ਨਹੀਂ ?

**ਰਾਜ ਮੰਤਰੀ** : ਜਿਸ ਵੇਲੇ ਮੇਰੇ ਕੋਲ ਕੇਸ ਆਇਆ ਤਾਂ ਦੋ ਸੈਕਟਰੀ ਸਾਹਿਬਾਨ ਨੇ ਉਸ ਦੇ ਹੱਕ ਵਿਚ ਲਿਖਿਆ ਸੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਇਨ੍ਹਾਂ ਨੇ ਕਿਹਾ ਹੈ ਕਿ ਦੋ ਸੈਕਟਰੀ ਸਾਹਿਬਾਨ ਨੇ ਉਸ ਦੇ ਫੇਵਰ ਵਿਚ ਰਿਪੋਰਟ ਭੇਜੀ ਸੀ that he is fit for promotion. Under what circumstances this report has been procured ? ਮੇਰਾ ਇਹੀ ਸਪੈਸੀਫਿਕ ਸਵਾਲ ਹੈ ਕਿ ਆਇਆ ਉਸ ਦੇ ਖਿਲਾਫ ਕੋਈ ਐਡਵਰਸ ਰਿਪੋਰਟ ਤਾਂ ਨਹੀਂ ਸੀ ਜਾਂ ਉਸ ਦਾ ਸਰਵਿਸ ਰਿਕਾਰਡ [ਠੀਕ ਸੀ ?

**ਰਾਜ ਮੰਤਰੀ** : ਕਾਂਗਰਸ ਰਾਜ ਵਿਚ ਬਹੁਤ ਸਾਰੇ ਲੋਕਾਂ ਨਾਲ ਧੱਕੇ ਹੋਏ ਹਨ । (ਵਿਘਨ) ਜੇ ਉਸ ਸਮੇਂ ਸੈਕਟਰੀ ਸਾਹਿਬਾਨ ਨੇ ਵਿਚਾਰ ਕੇ ਉਸ ਦੇ ਹੱਕ ਵਿਚ ਰਿਪੋਰਟ ਕੀਤੀ ਤਾਂ ਹੀ ਉਸ ਨੂੰ ਪੱਦ-ਉੱਨਤੀ ਦਿੱਤੀ ਗਈ ।

**ਸ੍ਰੀ ਸਪੀਕਰ :** ਮੈਂ ਸੈਟਿਸਫਾਈਡ ਨਹੀਂ ਹਾਂ। ਉਨ੍ਹਾਂ ਦਾ ਬੜਾ ਸਪੈਸੀਫਿਕ ਸਵਾਲ ਸੀ। ਉਸ ਦੇ ਵਿਚ ਇਹ ਨਹੀਂ ਕਿ ਕਾਂਗਰਸ ਦਾ ਰਾਜ ਸੀ ਜਾਂ ਕਿਸ ਦਾ ਰਾਜ ਸੀ। ਸਵਾਲ ਇਹ ਹੈ ਕਿ ਉਸ ਦਾ ਰਿਕਾਰਡ ਮਾੜਾ ਸੀ ਜਾਂ ਨਹੀਂ ?

**ਰਾਜ ਮੰਤਰੀ :** ਦੋ ਸੈਕਟਰੀ ਸਾਹਿਬਾਨ ਨੇ ਕੇਸ ਵਿਚਾਰ ਕੇ ਉਸ ਦੇ ਹਕ ਵਿਚ ਲਿਖ ਕੇ ਭੇਜਿਆ ਸੀ ਤਾਂ ਹੀ ਉਸ ਨੂੰ ਪੱਦ-ਉਨਤੀ ਦਿੱਤੀ ਗਈ।

**ਸ੍ਰੀ ਸਪੀਕਰ :** ਇਸ ਦਾ ਮਤਲਬ ਇਹ ਹੈ ਕਿ ਉਸ ਦੇ ਰਿਕਾਰਡ ਵਿਚ ਬੈਡ ਐਂਟਰੀ ਜ਼ਰੂਰ ਹੈ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਕਾਂਗਰਸ ਰਾਜ ਵਿਚ ਬਹੁਤ ਸਾਰੇ ਹਰੀਜਨਾਂ ਦੇ ਰਿਕਾਰਡ ਖਰਾਬ ਕੀਤੇ ਗਏ ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਹੋਏ।)

**Mr. Speaker :** This is a very serious matter. When a question is asked the answer thereto should be correct. Justification can be given. I would request the Chief Minister to ask the Minister concerned to see that we get the correct answer.

ਇਸ ਨੂੰ ਗੋਲ ਮੋਲ ਕਰਨ ਦੀ ਲੋੜ ਨਹੀਂ ਹੈ। ਕੁਰੈਕਟ ਜਵਾਬ ਦਿਓ। ਜੇ ਇਸੇ ਤਰ੍ਹਾਂ ਕਰੋਗੇ ਤਾਂ ਫਿਰ ਹਾਉਸ ਦਾ ਕੰਮ ਕਿਸ ਤਰ੍ਹਾਂ ਚੱਲ ਸਕਦਾ ਹੈ?

**श्री अ. विश्वनाथन :** स्पीकर साहिब, यह ठीक है कि अनुसूचित जाती के व्यक्ति के लिए यह जो आसामी थी वह रिजर्व थी और यह भी ठीक है कि अगर एक प्रोमोशन हो जाती है तो पिछला रिकार्ड उस का साफ हो जाता है। लेकिन बात यह है कि अगर एक आदमी को सवेरे 10-11 बजे प्रोमोशन दी जाये और फिर दिन के 1-00 बजे फिर प्रोमोशन दी जाये तो क्या जब दूसरी प्रोमोशन दी गई तो उसका रिकार्ड बना था ? यह कहते हैं कि दो सैक्रेट्रीज़ ने रिपोर्ट की। जब कान्फीडैन्शल रिपोर्ट आ जाती है तो उस के बाद वह रिप्रेज़ैंट करते हैं और वह उस वक्त तक अन्डर कंसिड्रेशन होती है । (विघ्न) मैं यह जानना चाहता हूँ कि क्या उस ने अपनी 10 वर्षों की काम्फीडैंशल रिपोर्ट को कलीन करवाने के लिये कोई अर्ज़ी दी जिस के ऊपर दो सैक्रेटरी साहिबान ने अपनी रिपोर्ट दी है ?

**ਰਾਜ ਮੰਤਰੀ :** ਇਸ ਬਾਰੇ ਮੇਰੇ ਪਾਸ ਇਨਫਰਮੇਸ਼ਨ ਨਹੀਂ ਆਈ। ਜੇ ਕੋਈ ਇਸ ਤਰ੍ਹਾਂ ਦੀ ਗੱਲ ਹੋਵੇਗੀ ਤਾਂ ਜ਼ਰੂਰ ਦੇਖਿਆ ਜਾਵੇਗਾ ।

**Mr. Speaker:** I am not satisfied with this answer. I have lready requested the Leader of the House. ਸਟਾਰਡ ਸਵਾਲ ਨੰ: 1193 ਤੇ ਸਪਲੀਮੈਂਟਰੀਜ਼ ਕਲ ਸਵੇਰੇ ਹੋਣਗੀਆਂ।

AMOUNT OF ARREARS OF LABOUR DUES RECOVERABLE FROM EMPLOYERS DISTRICT-WISE IN THE STATE

*1327. **Shri Om Parkash Gupta.**—Will the Minister of State for Labour and Employment be pleased to state :—

(a) the total amount of the arrears of Labour dues recoverable at present from the employers as adjudicated upon by the Labour Courts or Tribunals district-wise in the State

(b) the steps taken by the Government at the district level to effect the recoveries speedily ?

**ਸ਼ਾਥੀ ਧਰਮਪਾਲ ਸੱਭਰਵਾਲ :** (ੳ) ਨੱਥੀ ਕੀਤੇ ਗਏ ਅਨੁਲੱਗ ਅਨੁਸਾਰ ।

(ਅ) ਇਸ ਵਿਭਾਗ ਦੇ ਕਿਰਤ ਤੇ ਸਲਾਹ ਅਫਸਰਾਂ ਨੂੰ, ਜਿਥੇ ਮਾਲਕ ਕਿਰਤੀਆਂ ਦੀ ਬਣਦੀ ਰਕਮ ਦੀ ਅਦਾਇਗੀ ਨਹੀਂ ਕਰਦੇ, ਰੈਵਨਿਊ ਰਿਕਵਰੀ ਐਕਟ ਅਧੀਨ ਰਿਕਵਰੀ ਸਰਟੀਫਿਕੇਟ ਜਾਰੀ ਕਰਨ ਦੇ ਅਧਿਕਾਰ ਦਿੱਤੇ ਹੋਏ ਹਨ ।

**ਅਨੁਲੱਗ**

ਕਿਰਤੀਆਂ ਦੇ ਬਕਾਇਆ-ਯਾਤ ਮਾਲਕਾਂ ਤੋਂ ਵਸੂਲ ਕਰਨ ਸਬੰਧੀ ਬਕਾਇਆ ਰਕਮ ਦੇ ਜ਼ਿਲ੍ਹਾਵਾਰ ਵਿਵਰਣ ਹੇਠਾਂ ਦਿੱਤੇ ਜਾਂਦੇ ਹਨ :—

| ਲੜੀ ਨੰ: | ਜ਼ਿਲੇ ਦਾ ਨਾਂ | | ਕੁਲ ਬਕਾਇਆ ਰਕਮ, ਮਿਤੀ 31-1-1979 ਤਕ |
|---|---|---|---|
| 1. | ਲੁਧਿਆਣਾ | .. | 6,86,790.00 |
| 2. | ਗੁਰਦਾਸਪੁਰ | .. | 1,82,951.51 |
| 3. | ਜਲੰਧਰ | .. | 2,93,685.11 |
| 4. | ਹੁਸ਼ਿਆਰਪੁਰ | ... | 31,247.61 |
| 5. | ਕਪੂਰਥਲਾ | .. | 17,473.96 |
| 6. | ਫਿਰੋਜ਼ਪੁਰ | .. | 12,354.22 |
| 7. | ਫਰੀਦਕੋਟ | .. | 1,06,065.65 |
| 8. | ਸੰਗਰੂਰ | .. | 17,908.38 |
| 9. | ਬਠਿੰਡਾ | .. | 32,836.22 |
| 10. | ਪਟਿਆਲਾ | .. | 4,46,914.55 |
| 11. | ਰੂਪਨਗਰ | .. | 3,051.00 |
| 12. | ਅੰਮ੍ਰਿਤਸਰ | — | 3,31,571.43 |

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਕ ਲਿਸਟ ਦਿੱਤੀ ਹੈ ਜਿਸ ਦੇ ਵਿਚ ਤਕਰੀਬਨ 22 ਲੱਖ ਰੁਪਿਆ ਮਜ਼ਦੂਰਾਂ ਦਾ ਏਰੀਅਰ ਦੱਸਿਆ ਗਿਆ ਹੈ। ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਇਹ ਕਿੰਨੇ ਸਾਲਾਂ ਦਾ ਹੈ। ਦੂਸਰਾ ਸਵਾਲ ਮੇਰਾ ਇਹ ਹੈ ਕਿ ਲੁਧਿਆਣਾ ਜ਼ਿਲ੍ਹੇ ਦਾ 7 ਲੱਖ ਰੁਪਏ ਦੇ ਕਰੀਬ ਏਰੀਅਰ ਹੈ। ਬਹੁਤ ਸਾਰੇ ਸਾਲਾਂ ਤੋਂ ਰਿਕਵਰੀ ਨਹੀਂ ਹੋਈ। ਮੈਂ ਕਹਾਂਗਾ ਕਿ ਲੁਧਿਆਣਾ ਜ਼ਿਲ੍ਹੇ ਵਿਚ ਤਹਿਸੀਲਦਾਰ ਮੁਕੱਰਰ ਕਰ ਦਿੱਤਾ ਜਾਵੇ ਤਾਕਿ ਰਿਕਵਰੀ ਜਲਦੀ ਇਫੈਕਟ ਹੋ ਜਾਵੇ।

**ਰਾਜ ਮੰਤਰੀ :** ਮਹਿਕਮੇ ਦਾ ਪਹਿਲਾ ਤਹਿਸੀਲਦਾਰ ਰਿਟਾਇਰ ਹੋ ਗਿਆ ਹੈ। ਹੋਰ ਤਹਿਸੀਲ-ਦਾਰ ਛੇਤੀ ਤੋਂ ਛੇਤੀ ਐਪੁਆਇੰਟ ਹੋ ਜਾਵੇਗਾ ਅਤੇ ਛੇਤੀ ਤੋਂ ਛੇਤੀ ਰਿਕਵਰੀਆਂ ਕੀਤੀਆਂ ਜਾਣਗੀਆਂ।

**ਕਾਮਰੇਡ ਸੱਤ ਪਾਲ ਡਾਂਗ :** ਜਲੰਧਰ, ਲੁਧਿਆਣਾ ਅਤੇ ਅੰਮ੍ਰਿਤਸਰ ਵਰਗੇ ਜਿਹੜੇ ਇੰਡਸਟਰੀਅਲ ਸ਼ਹਿਰ ਹਨ ਉਥੇ ਲੱਖਾਂ ਰੁਪਏ ਦਾ ਏਰੀਅਰ ਹੈ। ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਇਹ ਕੰਸਿਡਰ ਕਰਨਗੇ ਕਿ ਇਹ ਜਿਹੜੇ ਵਰਕਰਾਂ ਦੇ ਡਿਊਜ਼ ਹਨ ਉਨ੍ਹਾਂ ਦੀ ਰਿਕਵਰੀ ਲਈ ਕੋਈ ਨਾਇਬ ਤਹਿਸੀਲਦਾਰ ਜਾਂ ਵੱਖਰਾ ਤਹਿਸੀਲਦਾਰ ਅਪੁਆਇੰਟ ਕਰਨਗੇ ਜਿਹੜਾ ਕਿ ਸਿਰਫ ਇਹ ਹੀ ਕੇਸ ਦੇਖੇ ਅਤੇ ਉਸ ਪਾਸ ਹੋਰ ਕੇਸਿਜ਼ ਨਾ ਜਾਣ ? ਇਸ ਤਰ੍ਹਾਂ ਕਰਨ ਨਾਲ ਰਿਕਵਰੀ ਵੀ ਛੇਤੀ ਹੋ ਜਾਵੇਗੀ।

**ਰਾਜ ਮੰਤਰੀ :** ਇਹ ਇਨ੍ਹਾਂ ਦੀ ਸੁਜੈਸ਼ਨ ਹੈ, ਇਸ ਦੇ ਉਤੇ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗਰੀਬ ਲੋਕਾਂ ਦੇ, ਮਜ਼ਦੂਰਾਂ ਦੇ 8-10 ਸਾਲਾਂ ਦੇ ਪੈਸੇ ਰਹਿੰਦੇ ਹਨ, ਕੀ ਸਰਕਾਰ ਇਸ ਤਰ੍ਹਾਂ ਦਾ ਕੋਈ ਰਸਤਾ ਅਖਤਿਆਰ ਕਰੇਗੀ ਕਿ ਉਨ੍ਹਾਂ ਨੂੰ ਪੇਮੈਂਟ ਕਰ ਦਿੱਤੀ ਜਾਵੇ ਅਤੇ ਇਹ ਸਰਕਾਰ ਦੇ ਨਾਮ ਤੇ ਡਿਗਰੀ ਹੋ ਜਾਵੇ ? ਇਸ ਤਰ੍ਹਾਂ ਮਜ਼ਦੂਰਾਂ ਦੀ ਤਕਲੀਫ ਦੂਰ ਹੋ ਜਾਵੇਗੀ ?

**ਰਾਜ ਮੰਤਰੀ :** ਇਸ ਦੇ ਉਤੇ ਵੀ ਵਿਚਾਰ ਕੀਤਾ ਜਾਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਸਾਥੀ ਓਮ ਪ੍ਰਕਾਸ਼ ਗੁਪਤਾ ਹੋਰਾਂ ਦਾ ਜਦੋਂ ਰਾਜ ਸੀ ਤਾਂ ਉਸ ਸਮੇਂ ਲੱਖ ਜਾਂ ਸਵਾ ਲੱਖ ਤੋਂ ਉਤੇ ਰਿਕਵਰੀ ਕਦੇ ਨਹੀਂ ਸੀ ਕੀਤੀ ਗਈ। ਅੱਜ ਪੂਰੇ ਉਪਰਾਲੇ ਕੀਤੇ ਜਾ ਰਹੇ ਹਨ ਤਾਕਿ ਮਜ਼ਦੂਰਾਂ ਨੂੰ ਉਨ੍ਹਾਂ ਦੇ ਪੂਰੇ ਪੂਰੇ ਹੱਕ ਮਿਲਣ ਅਤੇ ਟਾਈਮ ਨਾਲ ਮਿਲਣ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਹੁਣੇ ਹੁਣੇ ਵਜ਼ੀਰ ਸਾਹਿਬ ਨੇ ਬੜੀ ਫੁਰਤੀ ਦਿਖਾਈ ਹੈ ਅਤੇ ਪਿਛਲੇ ਸਵਾਲ ਵਿਚ ਦੱਸਿਆ ਹੈ ਕਿ ਇਕ ਦਿਨ ਵਿਚ ਦੋ ਪਰਮੋਸ਼ਨਾਂ ਹੋ ਗਈਆਂ ਹਨ। ਲੇਕਿਨ ਇੰਪਲਾਇਮੈਂਟ ਵੀ ਇਨ੍ਹਾਂ ਦਾ ਮਹਿਕਮਾ ਹੈ। ਤਹਿਸੀਲਦਾਰ ਕਿੰਨੇ ਦਿਨਾਂ ਤੋਂ ਰਿਟਾਇਰ ਹੋ ਗਿਆ ਹੈ ਪਰ ਉਸ ਦੀ ਥਾਂ ਹੋਰ ਆਦਮੀ ਰੱਖ ਕੇ ਇਨ੍ਹਾਂ ਨੇ ਕੋਈ ਫੁਰਤੀ ਨਹੀਂ ਦਿਖਾਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਦਿਨਾਂ ਵਿਚ ਇਹ ਨਵਾਂ ਤਹਿਸੀਲਦਾਰ ਲਗਾ ਦੇਣਗੇ ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਸੀ, ਐਸ. ਤੋਂ ਇਸ ਬਾਰੇ ਕਲੀਅਰੈਂਸ ਲੈ ਲਈ ਹੈ, ਇਸ ਬਾਰੇ ਉਨ੍ਹਾਂ ਤੋਂ ਸੈਂਕਸ਼ਨ ਆ ਗਈ ਹੈ ਜਾਂ ਨਹੀਂ ?

**ਰਾਜ ਮੰਤਰੀ :** ਪਹਿਲਾ ਤਹਿਸੀਲਦਾਰ 31 ਅਕਤੂਬਰ, 1978 ਤੋਂ ਰਿਟਾਇਰ ਹੋ ਜਾਣ ਕਾਰਨ

ਇਹ ਆਸਾਮੀ ਖਾਲੀ ਪਈ ਹੈ ਅਤੇ ਮਾਲ ਵਿਭਾਗ ਨੂੰ ਬੇਨਤੀ ਕੀਤੀ ਗਈ ਹੈ ਕਿ ਇਸ ਆਸਾਮੀ ਤੇ ਕੰਮ ਕਰਨ ਲਈ ਉਹ ਤਹਿਸੀਲਦਾਰ ਨੂੰ ਛੇਤੀ ਤੋਂ ਛੇਤੀ ਭੇਜਣ ।

## PROPOSAL TO GIVE MONEY AND PLOTS TO POOR PEOPLE IN THE STATE

*1163. **Sardar Dalip Singh Pandhi**: Will the Chief Minister be pleased to state :—

(a) whether there is any proposal under the consideration of the Government to give money and plots to those poor people who do not own any house, if so, the time by which they are likely to be given the same;

(b) whether the persons who were allotted unsuitable plots during the period of the previous ministry are proposed to be given plots, near their Abadis at the Government expense, if so, when ?

**ਸਰਦਾਰ ਰਣਧੀਰ ਸਿੰਘ ਚੀਮਾ** (ਲੋਕ ਕਾਰਜ ਮੰਤਰੀ) : (ੳ) ਨਹੀਂ ਜੀ। ਇਹੋ ਜਿਹੇ ਹੋਰ ਮੁਫਤ ਪਲਾਟ ਦੇਣ ਦੀ ਅਤੇ ਗਰੀਬਾਂ ਨੂੰ ਗਰਾਂਟ ਦੇ ਕੇ ਪਲਾਟ ਖਰੀਦਣ ਸਬੰਧੀ ਕੋਈ ਨਵੀਂ ਸਕੀਮ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਪਿੰਡਾਂ ਵਿਚ ਰਹਿਣ ਵਾਲੇ ਯੋਗ, ਲੋੜਵੰਦ ਵਿਅਕਤੀਆਂ ਨੂੰ ਅੱਗੇ ਹੀ ਪਲਾਟ ਅਲਾਟ ਕਰ ਦਿੱਤੇ ਗਏ ਹਨ ।

(ਅ) ਪੰਜਾਬ ਸਰਕਾਰ ਨੇ (ਵੈਲਫੇਅਰ ਵਿਭਾਗ) ਸਰਦਾਰ ਗੁਰਦੇਵ ਸਿਘ ਬਾਦਲ, ਐਮ. ਐਲ.ਏ, ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣਾਈ ਹੈ ਜੋ ਪਲਾਟਾਂ ਦੀ ਅਲਾਟਮੈਂਟ ਵਿਚ ਹੋਈ ਹੇਰਾ ਫੇਰੀ ਦੀਆਂ ਸ਼ਿਕਾਇਤਾਂ ਨੂੰ ਘੋਖ ਰਹੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੁੱਖ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿਉਂਕਿ ਪਿਛੇ 2-4 ਦਿਨ ਹੋਏ ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਲੈਂਡਲੈਸ ਵਰਕਰਜ਼ ਹਨ ਉਨ੍ਹਾਂ ਨੂੰ ਵੀ ਅਸੀਂ ਪਲਾਟ ਦੇਵਾਂਗੇ ਔਰ ਪਿਛਲੇ ਦਿਨਾਂ ਵਿਚ ਸਰਦਾਰ ਬਲਵੰਤ ਸਿੰਘ ਜੀ ਨੇ ਵੀ ਬੜੇ ਅਹਿਮ ਸ਼ਬਦਾਂ ਵਿਚ ਕਿਹਾ ਸੀ ਕਿ ਸ਼ਹਿਰਾਂ ਦੇ ਵਿਚ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਵੀ ਪਲਾਟ ਦੇਵਾਂਗੇ ਪਰ ਇਥੇ ਜਵਾਬ ਕੁਝ ਹੋਰ ਦਿੱਤਾ ਗਿਆ ਹੈ । ਮੇਰਾ ਕੁਐਸਚਨ ਬੜਾ ਸਪੈਸਿਫਿਕ ਸੀ :—

> 'Whether there is any proposal under the consideration of the Government to give money and plots to those poor people who do not own any house, if so, the time by which they are likely to be given the same.'

The answer to my question (a) has been given as under :—

> 'No, Sir. There is no fresh proposal under consideration of the Government to allot more free plots or to give grants to the poor for purchase of plots. Free plots have already been allotted to needy eligible persons in rural areas.'

ਸੋ ਮੈਂ ਸ਼ਹਿਰਾਂ ਔਰ ਪਿੰਡਾਂ ਸਾਰਿਆਂ ਬਾਰੇ ਪੁੱਛਿਆ ਸੀ । ਇਹ ਬੜਾ ਸੀਰੀਅਸ ਮਾਮਲਾ ਹੈ, ਜੇ ਪੈਸੇ ਹੀ ਸਰਕਾਰ ਨੇ ਨਹੀਂ ਦੇਣੇ ਤਾਂ ਪਲਾਟ ਦੇਣ ਦਾ ਕੀ ਫਾਇਦਾ ਹੈ ? ਇਸ ਲਈ ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੇ ਪਲਾਟ ਦੇਣੇ ਹਨ ਉਹ ਕਦੋਂ ਤਕ ਦੇਣੇ ਹਨ ਔਰ ਇਹ ਵੀ ਦੱਸਣ ਕਿ ਪਲਾਟ ਦੇਣੇ ਹਨ ਜਾਂ ਪੈਸੇ ਦੇਣੇ ਹਨ ਜਾਂ ਕੀ ਕਰਨਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਦਨ ਵਿਚ ਇਸ ਸਿਲਸਿਲੇ ਵਿਚ ਐਲਾਨ ਕੀਤਾ ਸੀ ਕਿ ਅਗੇ ਜਿਹੜੀ ਸਕੀਮ ਸੀ ਪਿੰਡਾਂ ਵਿਚ ਪਲਾਟ ਦੇਣ ਦੀ ਉਹ ਪਿੱਛੇ ਜਿਹੇ ਡਿਸਕੰਟੀਨਿਊ ਹੋ ਗਈ ਸੀ। ਉਹ ਦੁਬਾਰਾ ਚਾਲੂ ਕਰ ਦਿੱਤੀ ਜਾਵੇਗੀ। ਗਰੀਬ ਲੋਕ, ਜਿਨ੍ਹਾਂ ਕੋਲ ਪਲਾਟ ਨਹੀਂ ਜਾਂ ਮਕਾਨ ਨਹੀਂ, ਉਨ੍ਹਾਂ ਨੂੰ ਪਲਾਟ ਦਿੱਤੇ ਜਾਣਗੇ। ਸ਼ਹਿਰਾਂ ਵਿਚ ਵੀ ਪਲਾਟ ਦੇਣੇ ਆਰੰਭ ਕਰ ਦਿਤੇ ਹਨ ਔਰ ਕੱਲ ਹੀ ਮੈਂ ਉਦਘਾਟਨ ਕਰਕੇ ਆਇਆ ਹਾਂ। ਸ਼ਹਿਰਾਂ ਵਿਚ ਗਰੀਬਾਂ ਨੂੰ ਪਲਾਟ ਦਿੱਤੇ ਗਏ ਹਨ

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਹੁਣੇ ਹੀ ਚੀਮਾ ਸਾਹਿਬ ਨੇ ਸਵਾਲ ਦਾ ਜਵਾਬ ਦਿੰਦਿਆਂ ਕਿਹਾ ਹੈ ਕਿ ਕੋਈ ਗੱਲ ਵਿਚਾਰ ਅਧੀਨ ਨਹੀਂ ਹੈ ਔਰ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਪਲਾਟ ਦੇਵਾਂਗੇ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ, ਕਿਉਂਕਿ ਇਹ ਪਤਾ ਨਹੀਂ ਕਿ ਹੁਣ ਕਿਹੜੇ ਮਨਿਸਟਰ ਨੂੰ ਪੁੱਛਣਾ ਹੈ, ਕਿ ਜਿਹੜੀ ਗਲ ਚੀਮਾ ਸਾਹਿਬ ਨੇ ਕਹੀ ਹੈ ਉਹ ਕੁਰੈਕਟ ਹੈ ਜਾਂ ਜੋ ਸੀ. ਐਮ. ਸਾਹਿਬ ਨੇ ਕਿਹਾ ਹੈ ਉਹ ਕੁਰੈਕਟ ਹੈ ?

**ਸ਼੍ਰੀ ਸਪੀਕਰ** : ਇਸ ਦੀ ਕੀ ਜ਼ਰੂਰਤ ਹੈ, ਸੀ. ਐਮ. ਸਾਹਿਬ ਨੇ ਕਲੀਅਰ ਕਰ ਦਿਤਾ ਹੈ।

**Sardar Umrao Singh**: There is clear denial from the Minister-in-charge. I want to know which statement is correct ?

**ਸ਼੍ਰੀ ਸਪੀਕਰ** : ਜਦੋਂ ਸੀ. ਐਮ. ਸਾਹਿਬ ਨੇ ਗਲ ਕਰ ਦਿੱਤੀ ਹੈ ਤਾਂ ਦੁਬਾਰਾ ਚੀਮਾ ਸਾਹਿਬ ਨੂੰ ਨਹੀਂ ਪੁੱਛ ਸਕਦੇ। ਸੀ. ਐਮ. ਸਾਹਿਬ ਨੇ ਗਲ ਕਲੀਅਰ ਕਰ ਦਿੱਤੀ ਹੈ। ਹਾਥੀ ਕੇ ਪਾਉਂ ਮੇਂ ਸਭ ਕੇ ਪਾਉਂ।

**Sardar Umrao Singh** : Should we presume that the information given by him (the Minister-in-charge) is incorrect ?

**Mr. Speaker** : That is clear......

**Sardar Gurdarshan Singh**: It is a question of privilege.

**Sardar Umrao Singh** : It is a question of privilege. We want to know whether the information given earlier by the Minister is incorrect ?

**Mr. Speaker**: That is a different matter.

ਜਦੋਂ ਸੀ. ਐਮ. ਸਾਹਿਬ ਨੇ ਗੱਲ ਕਲੀਅਰ ਕਰ ਦਿੱਤੀ ਹੈ ਤਾਂ ਉਨ੍ਹਾਂ ਦੇ ਉੱਤੋਂ ਦੀ ਹੋ ਕੇ ਚੀਮਾ ਸਾਹਿਬ ਦਾ ਜਵਾਬ ਨਹੀਂ ਹੋ ਸਕਦਾ। It could not have the precedence, ਇਸ ਦੇ ਨਾਲ ਤੁਸੀਂ ਐਗਰੀ ਕਰੋਗੇ।

**Sardar Umrao Singh** : Every Minister has his own standing in the Government.

**Mr. Speaker** : No body can go over and above the Chief Minister.

**Sardar Umrao Singh** : There is no over-riding authority of the Chief Minister. He is first among equals. I want to know which statement is correct.

**ਵਿੱਤ ਮੰਤਰੀ** : ਸਰ, ਇਨਸੀਡੈਂਟਲੀ ਜਿਹੜਾ ਬਿਓਰੋਕਰੈਟਿਕ ਸਿਸਟਮ ਹੈ ਇਸ ਦੇ ਨਤੀਜੇ ਦੇ ਤੌਰ ਤੇ ਚੀਮਾ ਸਾਹਿਬ ਨੇ ਬਤੌਰ ਹਾਊਸਿੰਗ ਮਨਿਸਟਰ ਦੇ ਜਵਾਬ ਦਿੱਤਾ ਹੈ। ਬੇਸੀਕਲੀ ਇਹ ਸਕੀਮ ਅਰਬਨ ਅਤੇ ਰੂਰਲ ਏਰੀਆਜ਼ ਵਿਚ ਪਲਾਟ ਦੇਣ ਦੀ ਸਾਡੀ ਪਲੈਨ ਦਾ ਹਿੱਸਾ ਹੈ। ਇਹ ਡੈਟਾ ਵੈਲਫੇਅਰ ਡੀਪਾਰਟਮੈਂਟ ਨੇ ਇਕੱਠਾ ਕਰਨਾ ਹੈ ਇਸ ਲਈ ਇਨਸੀਡੈਂਟਲੀ ਇਹ ਸਵਾਲ ਗਲਤ ਪਾਸੇ ਚਲਿਆ ਗਿਆ ਹੈ। (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ )

**Mr. Speaker** : There is no fresh scheme....

**Sardar Umrao Singh** : The whole House knows what the Chief Minister has said....

**Chaudhri Bal Ram Jakhar** : Sir, I....

**Mr. Speaker** : Let me first satisfy Sardar Umrao Singh. I will give you time.

**Finance Minister** : In the Department of Housing there is no such scheme, but in the Welfare of Scheduled Castes and Backward Classes Department there is a scheme.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਸ ਹਾਊਸ ਵਿਚ ਸੀ. ਐਮ. ਸਾਹਿਬ ਨੇ ਐਲਾਨ ਕੀਤਾ ਸੀ, ਇਸ ਗੱਲ ਦਾ ਸਾਰਿਆਂ ਨੂੰ ਪਤਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਹਿਕਮਾ ਇਤਨਾ ਇਗਨੋਰੰਟ ਹੈ, ਮਨਿਸਟਰ ਸਾਹਿਬ ਇਤਨੇ ਇਗਨੋਰੈਂਟ ਹਨ ਕਿ ਚੀਫ਼ ਮਨਿਸਟਰ ਸਾਹਿਬ ਨੇ ਕੀ ਸਟੇਟਮੈਂਟ ਦਿੱਤੀ ਹੈ ਉਸ ਦਾ ਇਨ੍ਹਾਂ ਨੂੰ ਪਤਾ ਹੀ ਨਹੀਂ। (ਵਿਘਨ) ਹਾਊਸ ਨੂੰ ਮਿਸਲੀਡ ਕੀਤਾ ਗਿਆ ਹੈ।

**Mr. Speaker** : The House has not been misled. The fact is that question is somewhat faulty. The question is about fresh scheme.

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਪ੍ਰੋਪੋਜ਼ਲ ਨਹੀਂ ਹੈ। ਕੱਲ ਹੀ ਸਰਦਾਰ ਬਲਵੰਤ ਸਿੰਘ ਜੀ ਜਲੰਧਰ ਵਿਚ ਇਹ ਐਲਾਨ ਕਰਕੇ ਆਏ ਹਨ ਕਿ ਆਉਂਦੇ 3 ਸਾਲਾਂ ਵਿਚ ਕੋਈ ਹਰੀਜਨ ਨਹੀਂ ਰਹੇਗਾ ਜਿਸ ਨੂੰ ਪਲਾਟ ਨਹੀਂ ਦਿੱਤਾ ਜਾਵੇਗਾ ਜਾਂ ਕੋਈ ਹਰੀਜਨ ਬਿਨਾਂ ਪਲਾਟ ਤੋਂ ਨਹੀਂ ਰਹੇਗਾ। ਕੀ ਮਨਿਸਟਰ ਸਾਹਿਬ ਦਸਣਗੇ ਕਿ ਕਿਹੜੀ ਗੱਲ ਠੀਕ ਹੈ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਦਾਰ ਸਰੂਪ ਸਿੰਘ ਦਾ ਸਵਾਲ ਹੈ ਉਸ ਦਾ ਜਵਾਬ ਤਾਂ ਪਹਿਲਾਂ ਹੀ ਆ ਚੁਕਾ ਹੈ। ਅਸੀਂ ਉਸ ਸਕੀਮ ਦੇ ਤਹਿਤ ਪਲਾਟ ਦੇਣੇ ਹਨ ਜਿਸ ਦਾ ਪਿਛਲੇ ਸਾਲ ਦੇ ਬਜਟ ਵਿਚ ਮੈਂ ਐਲਾਨ ਕੀਤਾ ਸੀ। ਅਸੀਂ ਜਲੰਧਰ ਵਿਚ ਅਰਬਨ ਏਰੀਏ ਵਿਚ ਫਰੀ ਪਲਾਟ ਦਿੱਤੇ ਵੀ ਹਨ ਔਰ ਇਹ ਸਕੀਮ ਚਲਦੀ ਰਹੇਗੀ ਅਤੇ ਇਹ ਸਾਡੀ ਛੇਵੀਂ ਪਲੈਨ ਦਾ ਹਿੱਸਾ ਹੈ। (ਥੰਪਿੰਗ)

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੇਰੇ ਕੁਐਸਚਨ ਦੇ ਦੋ ਪਾਰਟ ਹਨ। ਪਹਿਲਾ ਪਾਰਟ ਤਾਂ ਇਹ ਹੈ ਕਿ ਜਦੋਂ ਸੀ. ਐਮ. ਸਾਹਿਬ ਨੇ 3 ਦਿਨ ਪਹਿਲਾਂ ਹਾਊਸ ਵਿਚ ਇਹ ਐਲਾਨ ਕੀਤਾ ਤਾਂ why the Minister-in-charge has not taken the Chief Minister into confidence ?

**Mr. Speaker** : The Chief Minister has cleared all the things. Why now....

**Chaudhri Bal Ram Jakhar** : That is irresponsibility....

**Mr. Speaker** : It can be oversight.

**Sardar Umrao Singh** : The Minister has wrongly informed the House. There is a scheme....

**Mr. Speaker** : There is no fresh scheme.

**Chaudhri Bal Ram Jakhar** : But the Chief Minister has himself said that there is a scheme....

**Mr. Speaker** : When the Chief Minister has already cleared, then why are you unnecessarily wasting the time of the House ?

**ਚੌਧਰੀ ਬਲਰਾਮ ਜਾਖੜ** : ਸੈਕੰਡ ਪਾਰਟ ਉਸ ਕੁਐਸਚਨ ਦਾ ਇਹ ਹੈ ਕਿ ਪਿਛਲੇ ਦਿਨਾਂ ਵਿਚ ਜਿਹੜੇ 5 ਮਰਲੇ ਦੇ ਪਲਾਟ ਅਸੀਂ ਦਿੱਤੇ ਸੀ ਤਾਂ ਉਨ੍ਹਾਂ ਦੇ ਬਾਰੇ ਇਹ ਕਹਿੰਦੇ ਸੀ ਕਿ ਇਹ ਬਹੁਤ ਥੋੜਾ ਹੈ, ਬਹੁਤ ਛੋਟਾ ਹੈ। ਪਰ ਕੱਲ ਇਨ੍ਹਾਂ ਨੇ ਜੋ ਪਲਾਟ ਆਪ ਦਿੱਤੇ ਹਨ ਉਹ 2 ਮਰਲੇ ਦੇ ਹਨ। ਕੀ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਇਹ ਮੈਥੇਮੈਟਿਕਸ ਕੋਈ ਅਕਾਲੀ ਮੈਥੇਮੈਟਿਕਸ ਹੈ ਕਿ 5 ਮਰਲਿਆਂ ਤੋਂ 2 ਮਰਲੇ ਜਗ੍ਹਾ ਜ਼ਿਆਦਾ ਹੁੰਦੀ ਹੈ ? ਇਹ ਘਰ ਬਣਾਏ ਜਾਣਗੇ ਜਾਂ ਖੁੱਡੇ ਬਣਾਏ ਜਾਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਸਕੀਮ ਪਿੰਡਾਂ ਵਿਚ ਪਲਾਟ ਦੇਣ ਦੀ ਨਹੀਂ ਸੀ ਲੇਕਿਨ ਹਾਊਸ ਦੇ ਆਨਰੇਬਲ ਮੈਂਬਰਜ਼ ਨੇ ਡੀਮਾਂਡ ਕੀਤੀ ਔਰ ਮੈਂ ਵੀ ਫੀਲ ਕੀਤਾ ਕਿ ਦੇਣੇ ਚਾਹੀਦੇ ਹਨ, ਇਸ ਲਈ ਮੈਂ ਇਸ ਦੇ ਬਾਰੇ ਐਲਾਨ ਕੀਤਾ ਕਿ ਫਰੀ ਪਲਾਟ ਪਿੰਡਾਂ ਵਿਚ ਦਿੱਤੇ ਜਾਣਗੇ। ਜਿਥੋਂ ਤਕ ਸ਼ਹਿਰਾਂ ਦਾ ਸਵਾਲ ਹੈ ਉਸ ਦੇ ਬਾਰੇ ਵੀ ਅਸੀਂ ਹੀ ਇਸ ਸਕੀਮ ਦਾ ਉਦਘਾਟਨ ਕੀਤਾ ਹੈ। ਉਹ ਸ਼ਾਇਦ 4,200 ਰੁਪਏ ਦਾ ਇਕ ਪਲਾਟ ਹੈ। ਮੈਂ ਕੱਲ ਹੀ ਬੋਲਦਿਆਂ ਸਰਦਾਰ ਬਲਵੰਤ ਸਿੰਘ ਜੀ ਨੂੰ ਇਹ ਗੱਲ ਕਹੀ ਸੀ ਕਿ ਤੁਸੀਂ ਜਿਹੜੇ ਪਲਾਟ ਦਿੱਤੇ ਹਨ ਇਹ ਆਪਣੇ ਕਦ ਦੇ ਹਿਸਾਬ ਨਾਲ ਦਿਤੇ ਹਨ। ਹੁਣ ਜਿਹੜੇ ਦੇਣੇ ਹਨ ਉਹ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਕੱਦ ਦੇ ਹਿਸਾਬ ਨਾਲ ਦੇਣੇ ਹਨ । (ਥੰਪਿੰਗ) (ਹਾਸਾ)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1028

(ਸੰਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

NUMBER OF FIRMS AND INDUSTRIAL UNITS WHO HAVE BEEN ALLOTTED COAL

***1035. (1) Principal Om Parkash Bagga**
**(2) Sathi Rup Lal** : Will the Minister for Industries be pleased to state—

(a) the number of firms and Industrial Units at present which have been allotted quota for coal;

(b) the names and addresses of the firms/Industrial Units referred to in part (a) above and the quantity of coal allotted to each alongwith the details of the articles/goods, manufactured by each district-wise ?

**Shri Balramji Dass Tandon** : (a) 4328 units.

(b) The time and labour involved in compiling this information would not be commensurate with the utility thereof.

**ਸਾਥੀ ਰੂਪ ਲਾਲ** : ਪਹਿਲੀ ਗਲ ਤਾਂ, ਸਪੀਕਰ ਸਾਹਿਬ, ਇਹ ਹੈ ਕਿ ਇਹ ਪੰਜਾਬੀ ਵਿਚ ਜਵਾਬ ਦੇਣ । ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੇ (ਏ) ਪਾਰਟ ਦੇ ਜਵਾਬ ਵਿਚ ਕਿਹਾ ਹੈ ਕਿ 4328 ਯੂਨਿਟ ਔਰ ਫਿਰ (ਬੀ) ਪਾਰਟ ਦੇ ਜਵਾਬ ਵਿਚ ਕਿਹਾ ਹੈ ਕਿ ਇਹ ਸੂਚਨਾ ਇਕੱਤਰ ਕਰਨ ਵਿਚ ਜੋ ਸਮਾਂ ਅਤੇ ਮਿਹਨਤ ਲਗੇਗੀ ਇਸ ਦੇ ਮੁਕਾਬਲੇ ਇਸ ਦੀ ਉਪਯੋਗਤਾ ਬਹੁਤ ਘੱਟ ਹੋਵੇਗੀ । ਇਹ ਕਹਿੰਦੇ ਹਨ ਕਿ ਟਾਈਮ ਜ਼ਾਇਆ ਹੋਵੇਗਾ, ਟਾਈਮ ਤਾਂ ਜ਼ਾਇਆ ਹੋਣਾ ਹੀ ਹੈ, ਇਤਨਾ ਘੱਪਲਾ ਹੋਇਆ ਹੈ । ਇਤਨੇ ਬੰਦਿਆਂ ਨੇ ਕੋਲਾ ਨਜਾਇਜ਼ ਲਿਆ ਹੈ......

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ , ਸਾਥੀ ਜੀ ।

**ਸਾਥੀ ਰੂਪ ਲਾਲ** : ਕੀ ਇਹ ਸਾਰੇ ਯੂਨਿਟ ਦੱਸਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ , ਅੱਗੇ ਇਸ ਹਾਊਸ ਵਿਚ ਕਿਹਾ ਜਾ ਚੁੱਕਾ ਹੈ ਕਿ ਸਾਰੇ ਐਮ. ਐਲ. ਏਜ਼, ਸਾਰੇ ਐਮ. ਪੀਜ਼, ਸਾਰੀਆਂ ਐਸੋਸ਼ੀਏਸ਼ਨਜ਼, ਇਨ੍ਹਾਂ ਸਭਨਾਂ ਨੂੰ ਆਪਣੇ ਆਪਣੇ ਡਿਸਟ੍ਰਿਕਟ ਦੀਆਂ ਲਿਸਟਾਂ ਦਿੱਤੀਆਂ ਜਾਂਦੀਆਂ ਹਨ । ਇਸ ਸਾਲ ਵੀ ਦਿੱਤੀਆਂ ਹਨ ਅਤੇ ਪਿਛਲੇ ਸਾਲ ਵੀ ਦਿੱਤੀਆਂ ਸਨ । ਇਸ ਲਈ ਇਨ੍ਹਾਂ ਕੋਲੋਂ ਔਬਜੈਕਸ਼ਨਜ਼ ਇਨਵਾਈਟ ਕਰਦੇ ਹਾਂ ਕਿ ਉਹ ਦੱਸਣ ਕਿ ਕੋਈ ਨਾਨ-ਐਗਜ਼ਿਸਟਿੰਗ ਇੰਡਸਟਰੀ ਤਾਂ ਨਹੀਂ ਹੈ । ਇਸ ਵਿਚ ਅਸੀਂ ਸਾਰੇ ਪਬਲਿਕ ਮੈਨ ਨੂੰ ਐਸੋਸ਼ੀਏਟ ਕਰਦੇ ਹਾਂ। ਮੈਂ ਚਾਹਵਾਂਗਾ ਕਿ ਸਾਥੀ ਸਾਹਿਬ ਵੀ ਕੁਝ ਦੱਸਣ ।

**ਸਾਥੀ ਰੂਪ ਲਾਲ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਕੋਲਾ ਅਸਲ ਥਾਂ ਤੇ ਵਰਤਿਆ ਨਹੀਂ ਜਾਂਦਾ, ਸਾਰਾ ਕੋਲਾ ਬਲੈਕ ਵਿਚ ਵੇਚਦੇ ਹਨ ਔਰ ਇਹ ਜਿਹੜਾ ਘੱਪਲਾ ਹੋ ਰਿਹਾ ਹੈ ਇਸ ਦਾ ਟੰਡਨ ਸਾਹਿਬ ਜਵਾਬ ਦੇਣ ਲਈ ਤਿਆਰ ਨਹੀਂ । ਮੈਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਕਿਹੜੇ ਯੂਨਿਟਸ ਹਨ ਜਿਹੜੇ ਬੋਗਸ ਹਨ ਅਤੇ ਉਨ੍ਹਾਂ ਨੂੰ ਕੋਲਾ ਦਿਤਾ ਜਾ ਰਿਹਾ ਹੈ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਸਰੂਪ ਸਿੰਘ** : ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਪਿਛਲੇ ਸਾਲ ਵੀ ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਇਆ ਸੀ ਕਿ ਜਲੰਧਰ ਵਿਚ ਪੰਜਾਬ ਰੋਲਿੰਗ ਮਿੱਲ ਹੈ । ਉਨ੍ਹਾਂ ਨੂੰ ਰੈਡ-ਹੈਂਡਿਡ ਫੜਵਾਇਆ ਸੀ ਕਿਉਂਕਿ ਉਨ੍ਹਾਂ ਦਾ ਕੋਲਾ ਭੱਠਿਆਂ ਤੇ ਫੜਿਆ ਗਿਆ ਸੀ । ਅਸੀਂ ਡਿਸਟ੍ਰਿਕਟ ਦੀਆਂ ਲਿਸਟਾਂ ਵੀ ਮੰਗੀਆਂ ਸਨ । ਐਤਕੀ ਫਿਰ ਉਸ ਮਿੱਲ ਨੂੰ 25 ਵੈਗਨਜ਼ ਕੋਲਾ ਅਲਾਟ ਹੋਇਆ ਹੈ ! ਜਦ ਪਿਛਲੇ ਸਾਲ ਇਹ ਹਾਲਤ ਸੀ ਤਾਂ ਉਸ ਨੂੰ ਕਿਸੇ ਬੇਸ ਤੇ ਕੋਲਾ ਅਲਾਟ ਕੀਤਾ ਗਿਆ ਹੈ ?

**ਮੰਤਰੀ** : ਮੈਨੂੰ ਇਨ੍ਹਾਂ ਨੇ ਇਥੇ ਹੁਣ ਦੱਸਿਆ ਹੈ, ਇਸ ਦੀ ਛਾਣਬੀਣ ਕਰਕੇ ਮੈਂ ਜਵਾਬ ਦਿਆਂਗਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਮਲੋਹ , ਜ਼ਿਲ੍ਹਾ ਪਟਿਆਲਾ ਵਿਚ ਸ਼ੰਕਰ ਆਇਰਨ ਮਿੱਲ ਹੈ ਉਸ ਨੂੰ ਕੋਲਾ ਨਹੀਂ ਦਿੱਤਾ। ਗਰੀਵੈਂਸਿਜ਼ ਕਮੇਟੀ ਵਿਚ ਵੀ ਇਹ ਸੁਆਲ ਆਇਆ ਹੋਇਆ ਹੈ। ਕੇਸ ਹਾਲੇ ਤਕ ਡਾਇ-ਰੈਕਟਰ, ਜਾਂ ਡੀ. ਆਈ. ਓ. ਤੇ ਜਾਂ ਇੰਸਪੈਕਟਰ ਦੇ ਦਫਤਰ ਵਿਚ ਹੈ। ਮੈਂ ਟੰਡਨ ਸਾਹਿਬ ਨੂੰ ਚਿੱਠੀਆਂ ਵੀ ਲਿਖੀਆਂ ਹਨ, ਹੁਣ ਉਸ ਕੇਸ ਵਿਚ ਕੀ ਐਕਸ਼ਨ ਲੈਣਗੇ ?

2.50 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਅਗਰ ਇਸ ਬਾਰੇ ਇਹ ਕੋਈ ਸਪੈਸੀਫਿਕ ਕੁਐਸ਼ਚਨ ਦਿੰਦੇ ਤਾਂ ਉਸ ਦਾ ਸਪੈਸੀਫਿਕ ਜ਼ਰੂਰ ਜਵਾਬ ਦਿੰਦਾ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਇਸ ਹਕੀਕਤ ਦੇ ਪੇਸ਼ੇਨਜ਼ਰ ਕਿ ਪੰਜਾਬ ਦੇ ਵਿਚ ਕੋਲੇ ਦੀ ਵੰਡ ਵਿਚ ਗੋਲਮਾਲ ਹੈ, ਕੀ ਮੰਤਰੀ ਸਾਹਿਬ ਦਸਣਗੇ ਕਿ ਇਹ ਕੋਲਾ ਅਲਾਟ ਕਰਨ ਦਾ ਕੀ ਕਰਾਈਟੇਰੀਆ ਹੈ ਜਿਸਦੇ ਬੇਸਿਜ਼ ਤੇ ਇਹ ਕੋਲੇ ਦੀ ਵੰਡ ਕੀਤੀ ਹੈ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਕੋਲੇ ਦੀ ਜਿਹੜੀ ਕਮੀ ਹੈ ਇਹ ਕੰਟਰੀਵਾਈਡ ਹੈ ਅਤੇ ਇਹ ਤੁਹਾਨੂੰ ਸਾਰਿਆਂ ਨੂੰ ਪਤਾ ਹੈ। ਕਈ ਪੈਸੰਜਰ ਟਰੇਨਜ਼ ਇਸ ਕਰਕੇ ਰਿਜੈਕਟ ਹੋ ਗਈਆਂ ਕਿਉਂਕਿ ਕੋਲਾ ਅਵੇਲੇਬਲ ਨਹੀਂ । (ਵਿਘਨ) ਇਸ ਦੇ ਬਾਦ ਜਿਹੜੀ ਸੈਕੰਡ ਪ੍ਰੀਆਰਟੀ ਰੱਖੀ ਹੈ ਉਹ ਇਹ ਹੈ ਕਿ ਜਿਹੜੀਆਂ ਬਿਜਲੀ ਪੈਦਾ ਕਰਨ ਵਾਲੀਆਂ ਯੂਨਿਟਸ ਹਨ ਉਨ੍ਹਾਂ ਨੂੰ ਕੋਲਾ ਦੇਣਾ ਹੈ, ਇਨ੍ਹਾਂ ਯੂਨਿਟਾਂ ਨੂੰ ਵੀ ਜਿੰਨਾ ਕੋਲਾ ਚਾਹੀਦਾ ਹੈ ਉਸ ਤੋਂ ਘੱਟ ਮਿਲ ਰਿਹਾ ਹੈ। ਇਹ ਜਿਹੜੀ ਕੱਟ ਲਗੀ ਹੈ ਇਹ ਸਾਰੇ ਦੇਸ਼ ਵਿਚ ਲਗੀ ਹੈ, ਇਸ ਕਰਕੇ ਸਾਨੂੰ ਕੱਟ ਲਾਉਣੀ ਪਈ। ਸਾਡੇ ਟੈਕਨੀਕਲ ਅਫ਼ਸਰ, ਸਮਾਲ ਸਕੇਲ ਇਡਸਟਰੀ ਕਾਰਪੋਰੇਸ਼ਨ ਦੇ ਅਫ਼ਸਰ ਅਤੇ ਡਿਸਟ੍ਰਿਕਟ ਇੰਡਸਟਰੀਜ਼ ਅਫ਼ਸਰ ਸਾਰੇ ਜਾਂਦੇ ਹਨ ਅਤੇ ਅਸੈਸਮੈਂਟ ਕਰਦੇ ਹਨ, ਉਸ ਦੇ ਮੁਤਾਬਿਕ ਕੋਲਾ ਦਿੱਤਾ ਜਾਂਦਾ ਹੈ।

**श्री ग्र. विश्वनाथन** : मैं मिनिस्टर साहिब से पूछना चाहूंगा कि पंजाब के हजारों छोटे बड़े पावर यूनिटस हैं जिनके साथ कोई डाईंग पलांट नहीं हैं। वे इनसपैक्टर से मिलकर बोगस कोट्टे ले लेते हैं ग्रौर लाखों मन कोयला 1974 से ग्राज तक ले चुके हैं। क्या उन यूनिटों की कोई इनक्वायरी कराने के लिये तैयार हैं ?

**ਮੰਤਰੀ** : ਜ਼ਰੂਰ ਕਰ ਦਿਆਂਗੇ, ਜੇ ਇਹ ਦੱਸਣਗੇ। ਇਨ੍ਹਾਂ ਦੀ ਬੜੀ ਮਿਹਰਬਾਨੀ ਹੈ।

**ਡਾਕਟਰ ਸਾਧੂ ਰਾਮ** : ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਮਿੱਲਾਂ ਕੋਲਾਂ ਲੈ ਕੇ ਬਲੈਕ ਵਿਚ ਵੇਚ ਦਿੰਦੀਆਂ ਹਨ। ਜਿਸ ਤਰ੍ਹਾਂ ਸ਼ੂਗਰ ਮਿਲ ਫਗਵਾੜਾ ਹੈ, ਉਹ ਸਾਰਾ ਕੋਲਾ ਬਲੈਕ ਵਿਚ ਵੇਚ ਦਿੰਦੇ ਹਨ ਅਤੇ ਟੋਕੇ ਨਾਲ ਕੰਮ ਚਲਾਉਂਦੇ ਹਨ। ਕੀ ਉਨ੍ਹਾਂ ਦੀ ਇਨਕੁਆਇਰੀ ਕਰਕੇ ਉਨ੍ਹਾਂ ਦਾ ਕੋਲੇ ਦਾ ਕੋਟਾ ਕੈਂਸਲ ਕੀਤਾ ਜਾਏਗਾ ?

**ਮੰਤਰੀ** . ਜਿਸ ਦਾ ਪਤਾ ਲੱਗੇਗਾ ਉਸ ਦੇ ਵਿਰੁੱਧ ਜ਼ਰੂਰ ਐਕਸ਼ਨ ਲਵਾਂਗੇ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕੋਲੇ ਦੀ ਕਮੀ ਹੋ ਗਈ ਹੈ। ਮਨਿਸਟਰ ਸਾਹਿਬ ਇਸ ਗੱਲ ਨੂੰ ਮਹਿਸੂਸ ਕਰਦੇ ਹਨ। ਕੁਝ ਮਿੱਲਾਂ ਐਸੀਆਂ ਹਨ ਜਿਹੜੀਆਂ

ਕਿ ਕੋਲੇ ਦੇ ਬਗੈਰ ਨਹੀਂ ਚਲ ਸਕਦੀਆਂ । ਜਿੰਨਾਂ ਚਿਰ ਕੋਲੇ ਦੀ ਕਮੀ ਹੈ ਕੀ ਉਨ੍ਹਾਂ ਮਿਲਾਂ ਨੂੰ ਫਰਨੈਸ ਆਇਲ ਦੇਣਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਰੇ ਅਸੀਂ ਡੈਫੀਨੇਟਲੀ ਵਿਚਾਰ ਕਰਾਂਗੇ ।

ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਮੈਂਬਰ ਸਾਹਿਬਾਨ ਐਜੀਟੇਟ ਹੋਏ ਹੋਏ ਹਨ ਕਿਉਂਕਿ ਪੰਜਾਬ ਦੀ ਇੰਡਸਟਰੀ ਸਫਰ ਕਰਦੀ ਹੈ । ਜਿੰਨਾ ਕੋਲਾ ਚਾਹੀਦਾ ਹੈ ਉਤਨਾ ਨਹੀਂ ਆ ਰਿਹਾ । ਅਸੀਂ ਗੌਰਮਿੰਟ ਆਫ ਇੰਡੀਆ ਨਾਲ ਇਹ ਮੈਟਰ ਟੇਕ-ਅਪ ਕਰ ਰਹੇ ਹਾਂ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਹਾਊਸ ਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਸੈਂਟਰਲ ਗੌਰਮਿੰਟ ਦੇ ਦੋਵੇਂ ਮਨਿਸਟਰਜ਼, ਰੇਲਵੇ ਅਤੇ ਅਨਰਜੀ ਮਨਿਸਟਰ, ਨਾਲ ਗੱਲ ਕੀਤੀ ਸੀ । ਉਨ੍ਹਾਂ ਨੇ ਅਸੂਲਨ ਤੌਰ ਤੇ ਮੰਨ ਲਿਆ ਹੈ ਕਿ ਕੋਈ ਐਸੋਸੀਏਸ਼ਨ ਜਾਂ ਪਾਰਟੀ ਜਿਸ ਨੂੰ ਕੋਲੇ ਦੀ ਕਮੀ ਕਰਕੇ ਕਿਸੇ ਕਿਸਮ ਦੀ ਕਠਿਨਾਈ ਆਉਂਦੀ ਹੈ ਅਗਰ ਉਹ ਚਾਹੁਣ ਤਾਂ ਬਾਈ ਟਰੱਕ ਕੋਲਾ ਲਿਫਟ ਕਰ ਸਕਦੇ ਹਨ । ਇਸ ਗਲ ਦੀ ਇਜਾਜ਼ਤ ਹੈ ।

---

## PROPOSAL TO HAND OVER THE GOVERNMENT WORK CENTRE, RAJPURA TO THE CORPORATION

***1110. Shri Harbans Lal** : Will the Minister for Industries be pleased to state whether there is any proposal under the consideration of the Government to hand over the Government Work Centre, Rajpura, to some Corporation; if so, the steps proposed to be taken to safeguard the interests of employees (Technical and non-technical) and labourers working therein ?

**Shri Balramji Dass Tandon** : Yes. Final decision is yet to be taken. Interest of the employees will be adequately safeguarded.

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗਾ ਕਿ ਗੌਰਮਿੰਟ ਵਰਕ ਸੈਂਟਰ ਜਿਹੜਾ ਕਿ ਲੱਖਾਂ ਰੁਪਏ ਸਾਲ ਵਿਚ ਪ੍ਰਾਫਿਟ ਕੱਢਦਾ ਸੀ, ਹੁਣ ਕੀ ਜ਼ਰੂਰਤ ਪੈ ਗਈ ਹੈ ਕਿ ਉਹ ਕਿਸੇ ਕਾਰਪੋਰੇਸ਼ਨ ਨੂੰ ਦਿੱਤਾ ਜਾਏ ?

**ਮੰਤਰੀ** : ਹਾਲੇ ਤਕ ਕਿਸੇ ਨੂੰ ਦੇਣ ਦਾ ਫਾਇਨਲ ਫੈਸਲਾ ਨਹੀਂ ਹੋਇਆ । ਇਸ ਦੇ ਬਾਰੇ ਵਿਚ ਵਿਚਾਰ ਕੀਤਾ ਜਾ ਰਿਹਾ ਹੈ ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਅਗਰ ਗੌਰਮਿੰਟ ਨੇ ਕਿਸੇ ਸਮੇਂ ਦੇਣ ਦਾ ਫੈਸਲਾ ਕਰ ਲਿਆ ਤਾਂ ਕੀ ਮਨਿਸਟਰ ਸਾਹਿਬ ਵਿਸ਼ਵਾਸ ਦਿਲਾਉਣਗੇ ਕਿ ਉਥੇ ਦੇ ਕੰਮ ਕਰਨ ਵਾਲੇ ਤਕਨੀਕੀ ਔਰ ਗ਼ੈਰ-ਤਕਨੀਕੀ ਕਰਮਚਾਰੀ ਜਿਹੜੇ ਹਨ, ਉਨ੍ਹਾਂ ਦੇ ਹਿੱਤਾਂ ਦਾ ਖਿਆਲ ਕਰਨ ਵਾਸਤੇ ਉਨ੍ਹਾਂ ਨਾਲ ਗੱਲ ਬਾਤ ਕੀਤੀ ਜਾਵੇਗੀ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਕਹਿ ਚੁੱਕਾ ਹਾਂ ਕਿ ਨਿਸ਼ਚਿਤ ਤੌਰ ਤੇ ਉਨ੍ਹਾਂ ਦੇ ਹਿੱਤਾਂ ਦਾ ਧਿਆਨ ਰੱਖਾਂਗੇ ਔਰ ਜੇਕਰ ਮੁਨਾਸਿਬ ਹੋਇਆ ਤਾਂ ਉਨ੍ਹਾਂ ਨੂੰ ਬੁਲਾ ਭੇਜਾਂਗੇ ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਕੋਈ ਇੰਡਸਟਰੀ ਲਈ ਜਾ ਰਹੀ ਹੈ । ਕੀ ਇਹੋ ਜਿਹੀ ਇੰਡਸਟਰੀ ਨੂੰ ਕਿਸੇ ਗੌਰਮਿੰਟ ਕਾਰਪੋਰੇਸ਼ਨ , ਜਿਸ ਤਰ੍ਹਾਂ ਮਾਰਕਫੈਡ ਜਾਂ ਹੋਰ ਕਈ ਚਲ ਰਹੀਆਂ ਹਨ, ਜੇ ਉਨ੍ਹਾਂ ਨੂੰ ਸੌਂਪ ਦਿੱਤੀ ਤਾਂ ਜਿਹੜੇ ਉਥੇ ਕੰਮ ਕਰਨ ਵਾਲੇ ਬੰਦੇ ਹਨ ਉਨ੍ਹਾਂ ਦਾ ਕੀ ਬਣੇਗਾ ?

**ਸ੍ਰੀ ਡਿਪਟੀ ਸਪੀਕਰ** : ਇਹ ਤਾਂ ਇਸ ਸੁਆਲ ਦੇ ਨਾਲ ਕੁਨੈਕਟਿਡ ਨਹੀਂ ਹੈ ।

PANCHAYATS IN THE STATE

*822 **Chaudhri Bal Ram Jakhar** : Will the Minister for Development be pleased to state :

(a) the total number of Panchayats in the State as on 31st July, 1978;

(b) the total number of Panches and Sarpanches in the State as on the said date;

(c) the total number of Panches and Sarpanches belonging to Scheduled Castes in the State as on 31st July, 1978;

(d) the total number of Panches and Sarpanches belonging to Scheduled Castes elected in the elections held in August, 1978 in the State ?

**ਸਰਦਾਰ ਆਤਮਾ ਸਿੰਘ** : (ੳ) 9409 ।

| | ਸਰਪੰਚ | ਪੰਚ | ਜੋੜ |
|---|---|---|---|
| (ਅ) | 9409 | 52234 | 61643 |
| (ੲ) | 510 | 11942 | 12452 |
| (ਸ) | 1146 | 14581 | 15727 |

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਜਦੋਂ ਕਾਨੂੰਨ ਤਬਦੀਲ ਕੀਤਾ ਗਿਆ ਸੀ ਅਸੀਂ ਉਸ ਵੇਲੇ ਖ਼ਦਸ਼ਾ ਜ਼ਾਹਿਰ ਕੀਤਾ ਸੀ ਕਿ ਇਹ ਸਾਈਡ-ਟਰੈਕ ਕਰਨ ਵਾਸਤੇ ਕੀਤਾ ਗਿਆ ਹੈ ਅਤੇ ਜਿਹੜੇ ਗ਼ਰੀਬ ਬੰਦੇ ਹਨ, ਸ਼ਡਿਊਲਡ ਕਾਸਟਸ ਦੇ ਹਨ ਉਨ੍ਹਾਂ ਨੂੰ ਪੂਰੀ ਰਿਪਰੈਜ਼ੈਂਟੇਸ਼ਨ ਨਹੀਂ ਮਿਲੇਗੀ । ਮੰਤਰੀ ਮਹੋਦਯ ਕਹਿ ਦੇਣਗੇ ਕਿ ਪਹਿਲਾਂ ਨਾਲੋਂ ਜ਼ਿਆਦਾ ਆ ਗਏ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਕੀ ਮੰਤਰੀ ਸਾਹਿਬ ਇਹ ਗੱਲ ਨਹੀਂ ਸੋਚਦੇ ਕਿ ਲੋਕਾਂ ਵਿਚ ਜਾਗ੍ਰਿਤੀ ਆ ਗਈ ਹੈ, ਹਾਲਾਤ ਬਦਲ ਗਏ ਹਨ ਅਤੇ ਉਨ੍ਹਾਂ ਦਾ ਬਣਦਾ 33 ਪ੍ਰਤੀਸ਼ਤ ਹਿੱਸਾ ਉਨ੍ਹਾਂ ਨੂੰ ਨਹੀਂ ਮਿਲ ਸਕੀਆ। ਕੀ ਇਹ ਕਾਨੂੰਨ ਨੂੰ ਦੋਬਾਰਾ ਠੀਕ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸ ਸੁਆਲ ਤੋਂ ਤਾਂ ਇਹ ਪੈਦਾ ਨਹੀਂ ਹੁੰਦਾ । ਮੈਂ ਦਸਦਾ ਹਾਂ ਕਿ ਇਨ੍ਹਾਂ ਚੋਣਾਂ ਵਿਚ ਕੀ ਹੋਇਆ ? ਇਨ੍ਹਾਂ ਦੇ ਵੇਲੇ ਸ਼ਡਿਊਲਡ ਕਾਸਟਸ ਸਰਪੰਚ 510 ਸਨ ਅਤੇ ਹੁਣ 1146 ਬਣ ਗਏ । ਇਨ੍ਹਾਂ ਦੇ ਵੇਲੇ ਸ਼ਡਿਊਲਡ ਕਾਸਟਸ ਪੰਚ 11942 ਸਨ ਅਤੇ ਹੁਣ 14581 ਬਣ ਗਏ ਹਨ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਨੇ ਐਲਾਨ ਕੀਤਾ ਸੀ ਕਿ ਜਿਨ੍ਹਾਂ ਪਿੰਡਾਂ ਵਿਚ ਸ਼ਡਿਊਲਡ ਕਾਸਟਸ ਪੰਚ, ਸਰਪੰਚ ਚੁਣੇ ਜਾਣਗੇ ਉਨ੍ਹਾਂ ਨੂੰ ਗੌਰਮਿੰਟ ਗਰਾਂਟ ਦੇਵੇਗੀ ਪਰ ਅਜੇ ਤਕ ਉਨ੍ਹਾਂ ਨੂੰ ਗਰਾਂਟਾਂ ਨਹੀਂ ਦਿੱਤੀਆਂ ਗਈਆਂ । ਸਪਲੀਮੈਂਟਰੀ ਐਸਟੀਮੇਟਸ ਜਿਹੜੇ ਪੇਸ਼ ਹੋਏ ਹਨ ਉਸ ਦੇ ਵਿਚ ਵੀ ਇਸ ਦਾ ਕੋਈ ਜ਼ਿਕਰ ਨਹੀਂ ਆਇਆ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਉਨ੍ਹਾਂ ਨੂੰ ਗਰਾਂਟਾਂ ਦੇ ਦੇਣਗੇ ?

**ਮੰਤਰੀ** : ਥੋੜੇ ਦਿਨਾਂ ਵਿਚ ਇਨ੍ਹਾਂ ਦਾ ਇੰਤਜ਼ਾਮ ਕਰ ਦਿਆਂਗੇ ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਡਿਪਟੀ ਸਪੀਕਰ ਸਾਹਿਬ, ਮੈਂ ਹਾੜੇ ਤੁਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਚੋਣਾਂ ਕਰਾਈਆਂ ਸਨ, ਉਦੋਂ ਇਨ੍ਹਾਂ ਨੇ ਰੂਲਜ਼ ਭੇਜੇ ਸਨ ਜਿਨ੍ਹਾਂ ਮੁਤਾਬਿਕ ਦੋ ਔਰਤਾਂ ਰਿਜ਼ਰਵ ਸੀਟ ਤੋਂ ਲਈਆਂ ਜਾਣੀਆਂ ਸਨ । ਤਿੰਨ ਖੜੀਆਂ ਹੋਣਗੀਆਂ ਤਾਂ ਦੋ ਨੂੰ ਵੋਟ ਪਾਉਣ ਦਾ ਹੱਕ ਹੋਵੇਗਾ । ਤੀਜੀ ਬਾਅਦ ਵਿਚ ਕੋਆਪਟ ਹੋ ਜਾਵੇਗੀ । ਕੀ ਬਾਅਦ ਵਿਚ ਕੋਈ ਅਦਲਾ ਬਦਲੀ ਕੀਤੀ ਗਈ ਤਾਂ ਕਿ ਜਿਹੜੀਆਂ ਪਹਿਲਾਂ ਖੜ੍ਹੀਆਂ ਸਨ ਉਹ ਨਾ ਆ ਸਕਣ ।

2.59 ਸ਼ਾਮ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਸਵਾਲ ਪੈਦਾ ਨਹੀਂ ਹੁਦਾ । ਮੈਂਬਰ ਸਾਹਿਬ ਨੋਟਿਸ ਦੇ ਦੇਣ , ਮੈਂ ਜਵਾਬ ਦੇ ਦੇਵਾਂਗਾ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਥੇ ਯੂਨਾਨੀਮਸਲੀ ਹਰੀਜਨ ਪੰਚ ਸਰਪੰਚ ਚੁਣੇ ਗਏ ਹਨ ਉਥੇ ਚੰਦ ਦਿਨਾਂ ਵਿਚ ਇਹ ਪੈਸੇ ਭੇਜ ਦੇਣਗੇ । ਕੀ ਇਹ ਅਸ਼ਿਓਰ ਕਰਾਉਣਗੇ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਇਹ ਗਰਾਂਟਾਂ ਦੇ ਦੇਣਗੇ ?

**ਮੰਤਰੀ** : ਇਹ ਮੈਂ ਨਹੀਂ ਕਹਿ ਸਕਦਾ, ਪਰ ਜਲਦੀ ਦੇ ਦਿਆਂਗੇ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਬਹੁਤ ਸਾਰੀਆਂ ਪੰਚਾਇਤਾਂ ਵਿਚ ਹਰੀਜਨ ਸਰਪੰਚ ਚੁਣ ਗਏ ਹਨ । ਕੀ ਵਜ਼ੀਰ ਸਾਹਿਬ ਦਸਣਗੇ ਕਿ ਪੰਜਾਬ ਵਿਚ ਕਿਤਨੀਆਂ ਹੁਣ ਐਸੀਆਂ ਪੰਚਾਇਤਾਂ ਹਨ ਜਿਨ੍ਹਾਂ ਵਿਚ ਪੰਚ ਸਰਪੰਚ ਸ਼ਡਿਊਲਡ ਕਾਸਟਸ ਹਨ ਅਤੇ ਕਾਂਗਰਸੀਆਂ ਦੇ ਰਾਜ ਵੇਲੇ ਕਿਤਨੇ ਸਨ ?

**ਮੰਤਰੀ** : ਇਸ ਸਵਾਲ ਵਿੱਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ । ਇਹ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ ।

**Mr. Speaker** : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

*1335. **Sardar Lal Singh** : Will the Minister for Finance be pleased to state:

(a) whether it is a fact that the service of a few Clerks/Punjabi Typists of the Local Government Directorate (Municipal Elections Office) were terminated in the month of May, 1978, if so, the details thereof;

(b) whether it is also a fact that some clerks out of those referred to in part (a) above were absorbed in different departments in the State;

[Sardar Lal Singh]

(c) if the replies to parts (a) and (b) above be in the affirmative, the steps being taken to absorb the remaining retrenched employees ?

ਸਰਦਾਰ ਬਲਵੰਤ ਸਿੰਘ : (ੳ) ਹਾਂ ਜੀ। ਲੋੜੀਂਦੇ ਵੇਰਵੇ ਅਨੁਲਗ 'ੳ' ਤੇ ਦਿਤੇ ਜਾਂਦੇ ਹਨ ।

(ਅ) ਹਾਂ ਜੀ ।

(ੲ) ਕੁਝ ਛਾਂਟੀ ਕੀਤੇ ਕਰਮਚਾਰੀ ਅਧੀਨ ਸੇਵਾਵਾਂ ਚੋਣ ਬੋਰਡ ਵਲੋਂ ਤਿਆਰ ਕੀਤੀ ਮੈਰਿਟ ਲਿਮਟ ਵਿਚ ਨਹੀਂ ਸਨ ਆਉਂਦੇ ਅਤੇ ਉਨ੍ਹਾਂ ਨੂੰ ਤਦਅਰਥ ਆਧਾਰ ਕਰਮਚਾਰੀਆਂ ਵਾਂਗ ਸਮਝਿਆ ਗਿਆ ਅਤੇ ਖਪਤ ਨਹੀਂ ਕੀਤਾ ਗਿਆ ।

ਅਨੁਲਗ 'ੳ'

ਸਾਲ 1977 ਦੌਰਾਨ ਮਿਊਂਸਪਲ ਚੋਣ ਦਫਤਰ ਵਿਚ ਬਿਲਕੁਲ ਤਦਅਰਥ ਆਧਾਰ ਤੇ ਬਤੌਰ ਰਜਿਸਟਰਿੰਗ ਕਲਰਕ ਨਿਯੁਕਤ ਕੀਤੇ ਕਰਮਚਾਰੀਆਂ ਜਿਨ੍ਹਾਂ ਦੀਆਂ ਸੇਵਾਵਾਂ ਮਿਤੀ 31 ਮਈ, 1978 ਨੂੰ ਸਮਾਪਤ ਕੀਤੀਆਂ ਗਈਆਂ ਦਰਸਾਉਂਦਾ ਵੇਰਵਾ ਪੱਤਰ ।

| ਲੜੀ ਨੰਬਰ | ਛਾਂਟੀ ਕੀਤੇ ਕਰਮਚਾਰੀ ਦਾ ਨਾਂ |
|---|---|
| 1. | ਸ੍ਰੀ ਪ੍ਰੇਮ ਚਦ ਪੁੱਤਰ ਸ੍ਰੀ ਵੇਦ ਪ੍ਰਕਾਸ਼ |
| 2. | ਸ੍ਰੀ ਦਰਸ਼ਨ ਸਿੰਘ ਪੁੱਤਰ ਸ੍ਰੀ ਜੀਤ ਸਿੰਘ |
| 3. | ਸ੍ਰੀ ਬਲਕਾਰ ਸਿੰਘ ਪੁੱਤਰ ਸ੍ਰੀ ਦਲੀਪ ਸਿੰਘ |
| 4. | ਸ੍ਰੀ ਸਰਜੰਗ ਬਹਾਦਰ ਪੁੱਤਰ ਸ੍ਰੀ ਘਨਈਆ ਲਾਲ |
| 5. | ਸ੍ਰੀ ਜਗਜੀਤ ਸਿੰਘ ਪੁੱਤਰ ਸ੍ਰੀ ਪਰੀਤਮ ਸਿਘ |
| 6. | ਸ੍ਰੀ ਕਾਲਾ ਸਿੰਘ ਪੁੱਤਰ ਸ੍ਰੀ ਤਾਰਾ ਸਿੰਘ |
| 7 | ਸ੍ਰੀ ਗੁਰਮੁਖ ਸਿੰਘ ਪੁੱਤਰ ਸ੍ਰੀ ਹਰੀ ਸਿੰਘ |
| 8. | ਸ੍ਰੀ ਰਜਿੰਦਰ ਸਿੰਘ ਪੁੱਤਰ ਸ੍ਰੀ ਨਛੱਤਰ ਸਿੰਘ |
| 9 | ਸ੍ਰੀ ਅਵਤਾਰ ਸਿੰਘ ਪੁੱਤਰ ਸ੍ਰੀ ਪਹੂ ਸਿੰਘ |
| 10 | ਸ੍ਰੀ ਸੁਦਰਸ਼ਨ ਕੁਮਾਰ ਪੁੱਤਰ ਸ੍ਰੀ ਰੁਲਦੂ ਰਾਮ |
| 11. | ਸ੍ਰੀ ਅਸ਼ੋਕ ਕੁਮਾਰ ਪੁੱਤਰ ਸ੍ਰੀ ਬ੍ਰਿਜ ਲਾਲ |
| 12. | ਸ੍ਰੀ ਰੱਖਾ ਸਿੰਘ ਪੁੱਤਰ ਸ੍ਰੀ ਰਚਨ ਸਿੰਘ |
| 13. | ਸ੍ਰੀ ਲਾਲ ਸਿੰਘ ਪੁੱਤਰ ਸ੍ਰੀ ਸਾਧੂ ਸਿੰਘ |
| 14 | ਸ੍ਰੀ ਪਰਸ਼ੋਤਮ ਲਾਲ ਪੁੱਤਰ ਸ੍ਰੀ ਰੋਸ਼ਨ ਲਾਲ |
| 15. | ਸ੍ਰੀ ਰਮੇਸ਼ਵਰ ਦਾਸ ਪੁੱਤਰ ਸ੍ਰੀ ਬਾਬੂ ਰਾਮ |
| 16 | ਸ੍ਰੀ ਭਾਗ ਚੰਦ ਪੁੱਤਰ ਸ੍ਰੀ ਅਮਰ ਨਾਥ |
| 17 | ਸ੍ਰੀ ਅਮਰੀਕ ਸਿੰਘ ਪੁੱਤਰ ਸ੍ਰੀ ਸਰਦਾਰਾ ਸਿੰਘ |
| 18 | ਸ੍ਰੀ ਸਵਰਨ ਸਿੰਘ ਪੁੱਤਰ ਸ੍ਰੀ ਗੁਰਬਚਨ ਸਿੰਘ |
| 19 | ਸ੍ਰੀ ਜਗਦੀਸ਼ ਲਾਲ ਪੁੱਤਰ ਸ੍ਰੀ ਅਵਤਾਰ ਚੰਦ |
| 20. | ਸ੍ਰੀ ਸਤੀਸ਼ ਕੁਮਾਰ ਪੁੱਤਰ ਸ੍ਰੀ ਸਾਧੂ ਰਾਮ |

| ਲੜੀ ਨੰਬਰ | ਛਾਂਟੀ ਕੀਤੇ ਕਰਮਚਾਰੀ ਦਾ ਨਾਂ |
|---|---|
| 21. | ਸ੍ਰੀ ਤਰਲੋਕ ਚੰਦ ਪੁੱਤਰ ਸ੍ਰੀ ਜਗਦੀਸ਼ ਰਾਏ |
| 22. | ਸ੍ਰੀ ਸੁਖਦੇਵ ਸਿੰਘ ਪੁੱਤਰ ਸ੍ਰੀ ਕਿਸ਼ਨ ਸਿੰਘ |
| 23. | ਸ੍ਰੀ ਸੁਭਾਸ਼ ਚੰਦਰ ਪੁੱਤਰ ਸ੍ਰੀ ਯਸ਼ਪਾਲ |
| 24. | ਸ੍ਰੀ ਦੀਦਾਰ ਸਿੰਘ ਪੁੱਤਰ ਸ੍ਰੀ ਉਜਾਗਰ ਸਿੰਘ |
| 25. | ਸ੍ਰੀ ਚਤਰੰਜਨ ਕੁਮਾਰ ਪੁੱਤਰ ਸ੍ਰੀ ਨੰਦ ਲਾਲ |
| 26. | ਸ੍ਰੀ ਛਿੰਦਰ ਪਾਲ ਪੁੱਤਰ ਸ੍ਰੀ ਗਨੇਸ਼ਾ ਰਾਮ |
| 27. | ਸ੍ਰੀ ਹਰਮੇਸ਼ ਲਾਲ ਪੁੱਤਰ ਸ੍ਰੀ ਕਿਸ਼ਨ ਲਾਲ |
| 28. | ਸ੍ਰੀ ਪਰਮਜੀਤ ਸ਼ਿਘ ਪੁੱਤਰ ਸ੍ਰੀ ਭਾਗ ਸਿੰਘ |
| 29. | ਸ੍ਰੀ ਹਰਚੰਦ ਸਿੰਘ ਪੁਤਰ ਸ੍ਰੀ ਬਚਨ ਸਿ ਘ |
| 30. | ਸ੍ਰੀ ਮਦਨ ਗੋਪਾਲ ਪੁੱਤਰ ਸ੍ਰੀ ਅਰਜਨ ਦਾਸ |
| 31. | ਸ੍ਰੀ ਅੰਮ੍ਰਿਤ ਲਾਲ ਪੁੱਤਰ ਸ੍ਰੀ ਨਸੀਬ ਚੰਦ |
| 32. | ਸ੍ਰੀ ਮੁਹਿੰਦਰ ਸਿੰਘ ਪੁੱਤਰ ਸ੍ਰੀ ਮੇਂਹਗਾ ਰਾਮ |
| 33. | ਸ੍ਰੀ ਲਾਲ ਮੁਹੰਮਦ ਪੁੱਤਰ ਸ੍ਰੀ ਸ਼ੇਰ ਮੁਹੰਮਦ |
| 34. | ਸ੍ਰੀ ਵਿਨੋਦ ਕੁਮਾਰ ਪੁੱਤਰ ਸ੍ਰੀ ਨੰਦ ਲਾਲ; ਅਤੇ |
| 35. | ਸ੍ਰੀ ਬਲਵਿੰਦਰ ਸਿੰਘ ਪੁਤਰ ਸ੍ਰੀ ਸਰਵਨ ਸਿੰਘ। |

## ਸਿਵਲ ਹਸਪਤਾਲ, ਸੰਗਰੂਰ ਦੀ ਨਵੀਂ ਇਮਾਰਤ ਨੂੰ ਬਨਾਉਣ ਦਾ ਕੰਮ

*1406. **ਸਰਦਾਰ ਗੁਰਦਿਆਲ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ.

(ੳ) ਸੰਗਰੂਰ ਸ਼ਹਿਰ ਵਿਚ ਸਿਵਲ ਹਸਪਤਾਲ ਦੀ ਨਵੀਂ ਇਮਾਰਤ ਨੂੰ ਬਨਾਉਣ ਦਾ ਕੰਮ ਕਿਸ ਸਾਲ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਦੀ ਵਰਤਮਾਨ ਸਥਿਤੀ ਕੀ ਹੈ;

(ਅ) ਉਕਤ ਇਮਾਰਤ ਨੂੰ ਬਨਾਉਣ ਦਾ ਕੰਮ ਕਿਸ ਸਮੇਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ**: (ੳ) ਸਿਵਲ ਹਸਪਤਾਲ, ਸੰਗਰੂਰ ਦੀ ਨਵੀਂ ਇਮਾਰਤ ਦੀ ਉਸਾਰੀ ਦਾ ਕੰਮ 3/74 ਵਿਚ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਇਮਾਰਤ ਦਾ ਗਰਾਊਂਡ ਫਲੋਰ ਮੁਕਮਲ ਹੋ ਚੁਕਾ ਹੈ ਅਤੇ ਪਹਿਲੀ ਤੇ ਦੂਜੀ ਫਲੋਰ ਲਗਭਗ 60% ਤੱਕ ਪੂਰੀ ਹੋ ਚੁਕੀ ਹੈ।

(ਅ) ਜੂਨ, 1979 ਤਕ ਮੁਕੰਮਲ ਕੀਤੇ ਜਾਣ ਦੀ ਸਭਾਵਨਾ ਹੈ।

**ਸਰਕਾਰੀ ਆਰਟਸ ਅਤੇ ਸਪੋਰਟਸ ਕਾਲਜ, ਜਲੰਧਰ ਦੇ ਕੋਚਾਂ ਦੀਆਂ ਵਿਦਿਅਕ ਅਤੇ ਖੇਡਾਂ ਸਬੰਧੀ ਯੋਗਤਾਵਾਂ**

*1054 **ਸ੍ਰੀ ਰਮੇਸ਼ ਚੰਦਰ**: ਕੀ ਆਵਾਜਾਈ ਅਤੇ ਸੈਰ-ਸਪਾਟਾ ਅਤੇ ਖੇਡਾਂ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:-

(ੳ) ਸਰਕਾਰੀ ਆਰਟਸ ਅਤੇ ਸਪੋਰਟਸ ਕਾਲਜ, ਜਲੰਧਰ ਦੇ ਕੋਚਾਂ ਦੀਆਂ ਵਿਦਿਅਕ ਅਤੇ ਖੇਡਾਂ ਸਬੰਧੀ ਯੋਗਤਾਵਾਂ ਕੀ ਕੀ ਹਨ;

(ਅ) ਕੀ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਕੋਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਜਾਂ ਕਿਸੇ ਹੋਰ ਯੂਨੀਵਰਸਿਟੀ ਵੱਲੋਂ ਪ੍ਰਵਾਣਿਤ ਟੀਚਰ ਹਨ; ਜੇਕਰ ਨਹੀਂ, ਤਾਂ ਉਨ੍ਹਾਂ ਨੂੰ ਕਿਸ ਆਧਾਰ ਤੇ 700-1600 ਰੁਪਏ ਦਾ ਨਵਾਂ ਯੂ. ਜੀ. ਸੀ. ਗ੍ਰੇਡ ਦਿਤਾ ਗਿਆ;

(ੲ) ਕੀ ਇਹ ਠੀਕ ਹੈ ਕਿ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਕੋਚਾਂ ਨੂੰ 1962 ਤੋਂ ਹੀ ਪੀ. ਈ. ਐਸ. (ii) ਸਰਕਾਰੀ ਕਾਡਰ ਪੁਰਸ਼ਾਂ ਦੀ ਸ਼ਾਖਾ ਵਿਚ ਸ਼ਾਮਲ ਕਰ ਦਿਤਾ ਗਿਆ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: (ੳ) ਲੋੜੀਂਦੀ ਸੂਚਨਾ ਦਰਸਾਉਂਦਾ ਹੋਇਆ ਇਕ ਪੇਪਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਨਹੀਂ ਜੀ । ਪੰਜਾਬ ਐਜੂਕੇਸ਼ਨਲ ਸਰਵਿਸ (ਕਾਲਜ ਕਾਡਰ) (ਕਲਾਸ ii) ਰੂਲਜ਼, 1977 ਦੇ ਨਿਯਮ 4 ਅਧੀਨ ਹੱਕਦਾਰ ਹੋਣ ਕਰਕੇ ਉਨ੍ਹਾਂ ਨੂੰ 700-1600 ਰੁਪਏ ਦਾ ਤਨਖਾਹ ਸਕੇਲ ਦਿੱਤਾ ਗਿਆ ਸੀ ।

(ੲ) ਹਾਂ ਜੀ। ਉਨ੍ਹਾਂ ਨੂੰ ਪੀ.ਈ.ਐਸ. ਕਲਾਸ II ਪੁਰਸ਼ ਸ਼ਾਖਾ ਵਿਚ ਉਨ੍ਹਾਂ ਦੀ ਕਾਲਜ ਕਾਡਰ ਵਿਚ ਸੇਵਾ ਨਿਯੁਕਤੀ ਤੋਂ ਸੰਮਿਲਤ ਕੀਤਾ ਗਿਆ ਸੀ ।

ਸੂਚਨਾ

EDUCATIONAL AND SPORTS QUALIFICATIONS OF THE COACHES OF GOVERNMENT ARTS AND SPORTS COLLEGE, JULLUNDUR

S. B. S. Punia : M. A. Political Science, II Division, M. P. Ed. (Ist Division) N.I.S. trained (Basket Ball.)

S. Manmohan Singh : M. A. Economics, N. I. S. trained (Hockey). Selected for Olympic Games in 1956, attended Indian Camp for selection of final team in Hockey at Patiala, toured Afghanistan and Ceylon to participate and play in international matches.

S. Jagdev Singh : B.A., N.I.S. trained (Athletics). Represented India in 2nd and 3rd Asian Common Wealth Games, declared National Champion in Athletics at Cochin. Participated in World Olympic games, 1956 at Malbourne, National Record Holder 1953-59 (400 M) Hurdles, Captained Indian Team at Lahore in 1960.

S. Isher Singh : F.A.. N. I. S. trained (Athletic). International athlete, represented India in Ist, 2nd and 3rd Asian games and also in Ist, 2nd and 3rd Indo Pak meet. Got Bronze Medal in Asian games and Silver Medal in Indo Pak meet. Won gold medal in Shot put in Common Wealth Athletic meet held in Pakistan.

Sh. Nand Lal : Matric, Giani, O. T. Qualified Coach in Wrestling and Kabaddi from Govt. of India, Ministry of Education under Raj Kumari Amrit Kaur Coaching Scheme. Punjab Schools Coach for All India Schools Games from 1954-60.

Sh. C. R. Moulik : Intermediate (Ist year) N. I. S. trained in Swimming. Coach of Raj Kumari Amrit Kaur Coaching Scheme, also Coach of U. P. Council of Sports, Lucknow and Haryana Agri. University, Services and National Swimmer.

## NATIONALISATION OF GOODS TRANSPORT IN THE STATE

*1164. **Sardar Dalip Singh Pandhi** : Will the Minister of State for Transport, Tourism and Sports be pleased to state—

(a) whether there is any proposal under the consideration of the Government to fix freight and transportation charges and to regulate other connected matters of the Goods Transport in the State like the Passenger Transport; if so, the details thereof and the time by which it is likely to be implemented;

(b) whether there is any proposal under the consideration of the Government to nationalise the Goods Transport; if so, the time by which it is likely to be implemented.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਗੁਡਜ਼ ਵਹੀਕਲਜ਼ ਦੇ ਭਾੜੇ ਦੀਆਂ ਦਰਾਂ ਨਿਸ਼ਚਿਤ ਕਰਨ ਬਾਰੇ ਅਤੇ ਗੁਡਜ਼ ਬੁਕਿੰਗ ਏਜੰਸੀਆਂ ਨੂੰ ਲਾਇਸੈਂਸ ਦੇਣ ਸਬੰਧੀ ਤਜਵੀਜ਼ਾਂ ਸਰਕਾਰ ਦੇ ਵਿਚਾਰ ਅਧੀਨ ਹਨ । ਨਿਪਟਾਰੇ ਦੀ ਤਾਰੀਖ ਇਸ ਵੇਲੇ ਦੇਣਾ ਸੰਭਵ ਨਹੀਂ ਹੈ ਜੀ ।

(ਅ) ਨਹੀਂ ਜੀ, ਲਾਗੂ ਨਹੀਂ ਹੁੰਦਾ ।

## APPOINTMENT OF CHIEF ENGINEER, THEIN DAM PROJECT AND CONSTITUTION OF CONSTRUCTION BOARD

*762. **Chaudhri Bal Ram Jakhar** : Will the Chief Minister be pleased to state—

(a) whether the top level and informal clearance to the Thein Dam was given in a meeting attended by the Prime Minister and the representatives of the concerned States;

(b) whether the Chief Engineer for this Project was appointed; so, when;

(c) the time taken by the Government to make the appointment of the said Chief Engineer and whether there was any unusual delay in this appointment, if so, the reasons therefor;

(d) whether the said Chief Engineer had requested the Government for the construction of a decision making Body for the Project such as Constitution Board, if so, the date on which the request was made and the date on which it was accepted?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਹਾਂ ਜੀ।

(ਅ) ਹਾਂ ਜੀ, ਮੁੱਖ ਇੰਜੀਨੀਅਰ, ਥੀਨ ਡੈਮ ਦੀ ਆਸਾਮੀ ਥੀਨ ਡੈਮ ਪ੍ਰਾਜੈਕਟ ਦੀ ਗੈਰ-ਰਸ਼ਮੀ ਪ੍ਰਵਾਨਗੀ ਮਿਲਣ ਤੋਂ ਵੀ ਪਹਿਲਾਂ ਹੋਂਦ ਵਿੱਚ ਸੀ । ਇਕ ਹੋਰ ਆਸਾਮੀ ਮੁਖ ਇੰਜੀਨੀਅਰ ਦੀ ਮਿਤੀ 29-6-78 ਤੋਂ ਵਧਾਈ ਗਈ ਹੈ ਅਤੇ ਉਸਾਰੀ ਤੇ ਡੀਜ਼ਾਈਨ ਦਾ ਕੰਮ ਵੱਖੋ ਵੱਖ ਮੁੱਖ ਇੰਜੀ-ਨੀਅਰਾਂ ਨੂੰ ਸੌਂਪਿਆਂ ਗਿਆ ਹੈ ।

(ੲ) ਪਾਰਟ (ਅ) ਦੇ ਉੱਤਰ ਨੂੰ ਮੁੱਖ ਰਖਦੇ ਹੋਏ ਕੋਈ ਦੇਰੀ ਨਹੀਂ ਹੋਈ ।

(ਸ) ਹਾਂ ਜੀ, ਪ੍ਰਾਜੈਕਟ ਉਸਾਰੀ ਲਈ ਫੈਸਲਾ ਕਰਨ ਵਾਲੀ ਬਾਡੀ ਬਾਰੇ ਪ੍ਰਤਿਬੇਨਤੀ ਮਾਹ ਫਰਵਰੀ, 1978 ਵਿੱਚ ਪ੍ਰਾਪਤ ਹੋਈ ਸੀ । ਉਹ ਵਿਚਾਰ ਅਧੀਨ ਹੈ ।

---

## ਗੁਰੂ ਨਾਨਕ ਥਰਮਲ ਪਲਾਂਟ, ਬਠਿੰਡਾ ਦਾ ਖਰਾਬ ਹੋਣਾ

**1051* ਸ੍ਰੀ ਰਮੇਸ਼ ਚੰਦਰ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜਨਵਰੀ, 1977 ਤੋਂ 31 ਦਸੰਬਰ ,1978 ਤੱਕ ਦੇ ਸਮੇਂ ਦੇ ਦੌਰਾਨ ਗੁਰੂ ਨਾਨਕ ਥਰਮਲ ਪਲਾਂਟ ਬਠਿੰਡਾ ਦੇ ਯੂਨਿਟ ਕਿੰਨ ਦਿਨ ਅਤੇ ਘੰਟੇ ਬਦ ਰਹੇ;

(ਅ) ਉਕਤ ਸਮੇਂ ਦੇ ਦੌਰਾਨ ,ਬੰਦ ਰਹਿਣ ਕਾਰਨ ਬਿਜਲੀ ਦਾ ਕਿਨਾ ਨੁਕਸਾਨ ਹੋਇਆ;

(ੲ) ਉਕਤ ਥਰਮਲ ਪਲਾਂਟ ਦੇ ਕੰਮ-ਕਾਰ ਵਿਚ ਛੇਤੀ ਹੀ ਨੁਕਸ ਪੈਣ ਦੇ ਕੀ ਕਾਰਨ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ), (ਅ) ਅਤੇ (ੲ) ਬਾਰੇ ਲੋੜੀਂਦੀ ਸੂਚਨਾ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ ।

(ੳ)

| | ਬਦ ਰਹਿਣ ਦਾ ਕੁਲ ਸਮਾਂ | ਬੰਦ ਰਹਿਣ ਦੇ ਸਮੇਂ ਦਾ ਵੇਰਵਾ | | |
|---|---|---|---|---|
| | | ਬਰੇਕ ਡਾਊਨ ਦਾ ਸਮਾਂ | ਮੇਨਟੀਨੈਂਸ | ਪਲਾਂਟ ਬਦ ਰਹਿਣ ਦਾ ਸਮਾਂ ਜਦੋਂ ਬਿਜਲੀ ਬੰਦ ਰਹੀ |
| | ਦਿਨ ਘੰਟੇ | ਦਿਨ ਘੰਟੇ | ਦਿਨ ਘੰਟੇ | ਦਿਨ ਘੰਟੇ |
| ਪਹਿਲਾ ਯੂਨਿਟ | 291-6 | 151-11 | 139-19 | ਨਿਲ |
| ਦੂਜਾ ਯੂਨਿਟ | 302-3 | 181-7 | 113-0 | 7-20 |
| ਤੀਜਾ ਯੂਨਿਟ 29-3-79 ਨੂੰ ਚਾਲੂ ਹੋਇਆ | 150-11 | 121-14 | 26-5 | 2-16 |

(ਅ) ਪਹਿਲਾ ਯੂਨਿਟ 769 ਮਿਲੀਅਨ ਯੂਨਿਟ

ਦੂਜਾ ਯੂਨਿਟ 798 ਮਿਲੀਅਨ ਯੂਨਿਟ

ਤੀਜਾ ਯੂਨਿਟ 397 ਮਿਲੀਅਨ ਯੂਨਿਟ

(ੲ) ਇਹਨਾਂ ਯੂਨਿਟਾਂ ਦੇ ਵਿਚ ਨੁਕਸ ਪੈਣ ਦੇ ਹੇਠ ਲਿਖੇ ਕਾਰਨ ਹਨ:-

ਬੋਆਇਲਰ

(i) ਬੋਆਇਲਰ ਅਤੇ ਇਕੋਨੋਮਾਈਜ਼ਰ ਟਿਊਬਾਂ ਦੀ ਖ਼ਰਾਬੀ।

(ii) ਹਾਈ-ਪ੍ਰੈਸ਼ਰ ਬਲਬਾਂ ਦਾ ਲੀਕ ਹੋਣਾ।

(iii) ਸਪਲਾਈ ਕੀਤੇ ਹੋਏ ਕੋਲੇ ਵਿੱਚ ਰਾਖ ਦੀ ਅਧਿਕ ਮਾਤਰਾ ਹੋਣ ਕਾਰਣ ਆਈ. ਡੀ. ਪੱਖਿਆਂ ਦਾ ਜਲਦੀ ਜਲਦੀ ਘੱਸਣਾ।

(iv) ਵੇਪਰ ਫੈਨ ਕੇਸਿੰਗ ਅਤੇ ਸ਼ਾਫਟ ਦੇ ਨਾਲ ਨਾਲ ਕੋਲੇ ਦੀ ਧੂੜ ਦਾ ਲੀਕ ਕਰਨਾ

(v) ਬਾਲ ਮਿੱਲਾਂ ਦੀ ਸੰਤੋਸ਼ਜਨਕ ਵਰਕਿੰਗ ਨਾ ਹੋਣੀ।

ਟਰਬਾਈਨ

(i) ਤੇਲ ਪ੍ਰਣਾਲੀ ਨਾਲ ਸਬੰਧਤ ਅਤੇ ਟਰਬਾਈਨ ਬੀਰਿੰਗ ਤੋਂ ਤੇਲ ਦਾ ਚੋਣਾ ਜਿਸ ਨਾਲ ਟਰਬਾਈਨ ਦੇ ਖੇਤਰ ਵਿਚ ਅੱਗ ਲੱਗਣ ਦੇ ਮੌਕੇ ਵੱਧ ਸਕਦੇ ਹਨ।

(ii) ਇਕ ਅਤੇ ਦੋ ਯੂਨਿਟ ਦੇ ਐਚ.ਪੀ./ਐਲ.ਪੀ. ਬਾਈਪਾਸ ਸਿਸਟਮਾਂ ਦਾ ਕੰਮ ਤਸਲੀਬਖ਼ਸ਼ ਨਾ ਹੋਣਾ।

(iii) ਬਲਬਾਂ ਅਤੇ ਪਾਈਪਾਂ ਦੇ ਜੋੜਾਂ ਤੋਂ ਪਾਣੀ ਅਤੇ ਭਾਫ ਦਾ ਲੀਕ ਹੋਣਾ।

ਇੰਸਟਰੂਮੈਨਟੇਸ਼ਨ ਅਤੇ ਕੰਟਰੋਲਾਂ ਦਾ ਨਾ ਭਰੋਸੇਯੋਗ ਹੋਣਾ।

**ਕੋਲ ਹੈਂਡਲਿੰਗ ਪਲਾਂਟ**

ਜਿਹੜਾ ਕੋਲਾ ਇਸ ਪਲਾਂਟ ਨੂੰ ਸਪਲਾਈ ਹੁੰਦਾ ਹੈ ਉਸ ਵਿਚ ਲੋਹਾ ਅਤੇ ਲੱਕੜੀ ਦੇ ਵੱਡੇ ਵੱਡੇ ਟੁਕੜੇ ਅਤੇ ਕੋਲਿਆਂ ਦੇ ਵੱਡੇ ਵੱਡੇ ਤੋਂਦੇ ਹੁੰਦੇ ਹਨ ਜਿਸ ਕਾਰਨ ਕਰੈਸ਼ਰ ਅਤੇ ਕਰੈਸ਼ਰ ਮੋਟਰਾਂ ਵਿਚ ਨੁਕਸ ਪੈਣ ਕਰਕੇ ਉਹ ਖਲੋ ਜਾਂਦੀਆਂ ਹਨ। ਕਰੈਸ਼ਰ ਮੋਟਰਾਂ ਡਸਟ ਪਰੂਫ ਹੋਣੀਆਂ ਚਾਹੀਦੀਆਂ ਹਨ ਪਰ ਅਸਲ ਵਿਚ ਹੈ ਨਹੀਂ ਜਿਸ ਨਾਲ ਕੋਲੇ ਦੀ ਧੂੜ ਇਸ ਵਿਚ ਫਸ ਜਾਂਦੀ ਹੈ ਅਤੇ ਇਸ ਨੂੰ ਖ਼ਰਾਬ ਕਰਦੀ ਹੈ।

### ਪਿੰਡ ਮਾਨਸਾ, ਜ਼ਿਲ੍ਹਾ ਲੁਧਿਆਣਾ ਦੇ ਇੱਕ ਅਨੁਸੂਚਿਤ ਜਾਤੀ ਦੇ ਸੱਤਿਆਗ੍ਰਹੀ ਦੀ ਲੁਧਿਆਣਾ ਜ਼ਿਲ੍ਹਾ ਜੇਲ੍ਹ ਵਿੱਚ ਮੌਤ

*1357. ਡਾਕਟਰ ਕੇਵਲ ਕ੍ਰਿਸ਼ਨ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਪਿੰਡ ਮਾਨਸਾ, ਜਿਲ੍ਹਾ ਲੁਧਿਆਣਾ ਦੇ ਇਕ ਅਨੁਸੂਚਿਤ ਜਾਤੀ ਕਾਂਗਰਸ (ਆਈ) ਵਰਕਰ ਸਤਿਆਗ੍ਰਹੀ, ਜੋ ਕਾਂਗਰਸ (ਆਈ) ਦੇ 19-12-78 ਤੋਂ 27-12-78 ਦੇ ਅੰਦੋਲਨ ਦੇ ਦੌਰਾਨ ਲੁਧਿਆਣਾ ਜ਼ਿਲ੍ਹਾ ਜੇਲ੍ਹ ਵਿੱਚ ਨਜ਼ਰਬੰਦ ਸੀ, ਦੀ ਕੁਝ ਦਿਨ ਪਹਿਲਾਂ ਜੇਲ੍ਹ ਵਿੱਚ ਮੌਤ ਹੋ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਮਰੇ ਵਿਅਕਤੀ ਦਾ ਨਾਂ ਕੀ ਹੈ ਅਤੇ ਉਸਦੀ ਮੌਤ ਦੇ ਕਾਰਣ ਕੀ ਹਨ ਅਤੇ ਉਸਦੀ ਮੌਤ ਕਿਸ ਤਰੀਕ ਨੂੰ ਹੋਈ;

(ੲ) ਕੀ ਸਰਕਾਰ ਨੇ ਉਕਤ ਵਿੱਅਕਤੀ ਦੀ ਮੌਤ ਦੇ ਕਾਰਨਾਂ ਦਾ ਪਤਾ ਲਾਉਣ ਲਈ ਕੋਈ ਪੜਤਾਲ ਕਰਵਾਈ; ਜੇਕਰ ਅਜਿਹਾ ਹੋਵੇ, ਤਾਂ ਪੜਤਾਲੀਆ ਅਫ਼ਸਰ ਦਾ ਨਾਂ ਕੀ ਹੈ ਅਤੇ ਪੜਤਾਲੀਆ ਰਿਪੋਰਟ ਦੇ ਵੇਰਵੇ ਕੀ ਹਨ; ਅਤੇ ਜੇਕਰ ਕੋਈ ਪੜਤਾਲ ਨਹੀਂ ਕੀਤੀ ਗਈ ਤਾਂ ਇਸਦੇ ਕਾਰਣ ਕੀ ਹਨ;

(ਸ) ਕੀ ਉਕਤ ਵਿੱਅਕਤੀ ਦੀ ਮੌਤ ਲਈ ਕੋਈ ਸਰਕਾਰੀ ਮੁਲਾਜ਼ਮ ਦੋਸ਼ੀ ਪਾਇਆ ਗਿਆ ਹੈ; ਜੇਕਰ ਅਜਿਹਾ ਹੈ ਤਾਂ ਉਸਦੇ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: (ੳ) ਨਹੀਂ ਜੀ ।
(ਅ) ਤੋਂ (ਸ). ਸਵਾਲ ਪੈਦਾ ਨਹੀਂ ਹੁੰਦਾ ।

---

## UNSTARRED QUESTIONS AND ANSWERS

### ਰਾਜ ਵਿੱਚ ਪ੍ਰਾਈਵੇਟ ਪ੍ਰਬੰਧ ਅਧੀਨ ਮਾਨਤਾ ਪ੍ਰਾਪਤ ਸਕੂਲਾਂ ਲਈ ਕਾਨੂੰਨ ਬਣਾਉਣ ਸਬੰਧੀ

268. ਕਾਮਰੇਡ ਸੱਤ ਪਾਲ ਡਾਂਗ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਪ੍ਰਾਈਵੇਟ ਪ੍ਰਬੰਧ ਅਧੀਨ ਮਾਨਤਾ ਪ੍ਰਾਪਤ ਸਕੂਲਾਂ ਲਈ ਦਿਲੀ ਐਜੂਕੇਸ਼ਨ ਐਕਟ, 1973 ਦੀਆਂ ਲੀਹਾਂ ਤੇ ਸਕੂਲ ਐਜੂਕੇਸ਼ਨ ਐਕਟ ਬਣਾਉਣ ਦਾ ਇਰਾਦਾ ਹੈ; ਜਿਵੇਂ ਕਿ ਇਨ੍ਹਾਂ ਸਕੂਲਾਂ ਦੇ ਅਧਿਆਪਕਾਂ ਦੁਆਰਾ ਮੰਗ ਕੀਤੀ ਗਈ ਹੈ ਅਤੇ ਸਰਕਾਰ ਦੁਆਰਾ ਇਸ ਬਾਰੇ ਉਹਨਾਂ ਨੂੰ ਕਈ ਵਾਰ ਆਸ਼ਵਾਸਨ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਸਰਕਾਰ ਨੇ ਕੀ ਕਾਰਵਾਈ ਕੀਤੀ ਜਾਂ ਕਰਨ ਦੀ ਤਜਵੀਜ਼ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ): ਹਾਂ ਜੀ । ਖਰੜਾ ਵਿਚਾਰ ਅਧੀਨ ਹੈ ।

## APPOINTMENT OF MEMBERS OF PUNJAB KHADI AND VILLAGE INDUSTRIES BOARD

**269. Comrade Satya Pal Dang** : Will the Minister for Industries be pleased to state :—

(a) the number of members of the Punjab Khadi & Village Industries Board at present;

(b) the date on which the members referred to in para (a) above were appointed;

(c) the names of those referred to in para (a) above who were members of the Board earlier also and since how long;

(d) the names of those referred to in para (a) above who have been appointed for the first time ?

**ਸ਼੍ਰੀ ਬਲਰਾਮ ਜੀ ਦਾਸ ਟੰਡਨ:** (ੳ) 11 (ਗਿਆਰਾਂ) ।

(ਅ) 13-10-1978 ।

(ੲ) 1. ਪੰਡਿਤ ਮੋਹਨ ਲਾਲ, ਪ੍ਰਧਾਨ ਮਿਤੀ 28-6-74 ਤੋਂ

2. ਸ੍ਰੀ ਓ. ਪੀ. ਭਾਰਦਵਾਜ ਮਿਤੀ 6-6-1970 ਤੋਂ ਮਿਤੀ 3-4-1972 ਤੱਕ ਬਤੌਰ ਪ੍ਰਧਾਨ ਅਤੇ ਫਿਰ ਮਿਤੀ 13-10-1978 ਤੋਂ ਬਤੌਰ ਮੈਂਬਰ ।

3. ਸ੍ਰੀ ਐਮ. ਐਲ. ਨਯਰ ਮਿਤੀ 27-3-1969 ਤੋਂ ਮਿਤੀ 3-4-72 ਤੱਕ ਬਤੌਰ ਮੈਂਬਰ ਸੱਕਤਰ ਅਤੇ ਫਿਰ ਇਸੇ ਪਦਵੀ ਤੇ ਮਿਤੀ 15-7-1977 ਤੋਂ ।

4. ਸ: ਗੁਰਦਰਸ਼ਨ ਸਿੰਘ ਮਿਤੀ 22-3-1969 ਤੋਂ ਮਿਤੀ 3-4-72 ਤੱਕ ਅਤੇ ਫਿਰ 8-2-1978 ਤੋਂ ਬਤੌਰ ਮੈਂਬਰ ।

ਉਪਰੋਕਤ ਤੋਂ ਬਿਨਾਂ ਡਾਇਰੈਕਟਰ ,ਉਦਯੋਗ ਵਿਭਾਗ, ਪੰਜਾਬ ਅਤੇ ਰਜਿਸਟਰਾਰ, ਸਹਿਕਾਰੀ ਸਭਾਵਾਂ ,ਪੰਜਾਬ, ਬਤੌਰ ਸਰਕਾਰੀ ਮੈਂਬਰ ਚਾਲੂ ਰਹਿੰਦੇ ਹਨ ।

(ਸ) (1) ਸ੍ਰੀ ਦੇਵ ਦੱਤ ਸ਼ਰਮਾ

(2) ਸ੍ਰੀ ਗੁਰਦਿਆਲ ਸਿੰਘ, ਐਮ. ਐਲ. ਏ.

(3) ਸ: ਮਹਿੰਦਰ ਸਿੰਘ ਸਰੂਪਵਾਲੀ, ਐਮ. ਐਲ. ਏ.

(4) ਸ: ਦਿਦਾਰ ਸਿੰਘ ।

(5) ਸ੍ਰੀ ਪਰਕਾਸ਼ ਚੰਦ ।

---

## UNSTARRED QUESTION NO. 270

(Reply to this question was received late from the Government and is printed in the Appendix to this Debate.)

DEATH OF PERSON (S) BY TAKING ADULTERATED LIQUOR ETC. IN AMRITSAR

**271. Comrade Satya Pal Dang** : Will the Chief Minister be pleased to state :—

(a) whether in the month of June, 1978 any person(s) died in Amritsar as a result of taking adulterated liquor or methilated spirit supplied/sold as liquor, if so, how many;

(b) the measures, if any, taken to prevent the recurrence of such tragedies in future ?

ਸਰਦਾਰ ਪ੍ਰਕਾਸ਼ ਸਿੰਘ ਬਾਦਲ: (ੳ) ਨਹੀਂ ਜੀ ।

(ਅ) ਅਜਿਹੇ ਦੁਖਾਂਤਾਂ ਨੂੰ ਰੋਕਣ ਲਈ ਮੈਥਿਲੈਟਿਡ ਸਪਿਰਟ ਦੇ ਲਾਈਸੈਂਸਡ ਡੀਲਰਜ਼ ਦੀ ਚੈਕਿੰਗ ਕੀਤੀ ਜਾਂਦੀ ਹੈ ।

---

ਕੱਥਾ ਦਰਖਤਾਂ ਨੂੰ ਕੱਟਣ ਲਈ ਦਿੱਤੇ ਗਏ ਪਰਮਿਟ

386. ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ: ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਸਾਲ 1977-78 ਅਤੇ ਅਪਰੈਲ, 1978 ਤੋਂ ਦਸੰਬਰ, 1978 ਤੱਕ ਦੇ ਸਮੇਂ ਦੇ ਦੌਰਾਨ ਕਿੰਨੇ ਪਿੰਡਾਂ ਨੂੰ ਕੱਥਾ ਦਰਖਤਾਂ ਨੂੰ ਕੱਟਣ ਲਈ ਪਰਮਿਟ ਜਾਰੀ ਕੀਤੇ ਗਏ ;

(ਅ) ਉਨ੍ਹਾਂ ਪਿੰਡਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਥੇ ਉਕਤ ਦਰਖਤ ਕੱਟਣ ਦਾ ਮੌਸਮ ਖ਼ਤਮ ਹੋ ਗਿਆ ਹੈ ਅਤੇ ਇਸ ਲਈ ਪਰਮਿਟ ਜਾਰੀ ਨਹੀਂ ਕੀਤੇ ਗਏ ਅਤੇ ਇਸ ਦੇ ਕੀ ਕਾਰਣ ਹਨ ਅਤੇ ਕੱਥਾ ਦਰਖਤਾਂ ਵਿਚੋਂ ਕੱਥਾ ਕਢਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ?

ਸਰਦਾਰ ਬਲਵਿੰਦਰ ਸਿੰਘ ਭੂੰਦੜ: (ੳ) ਸਾਲ 1977-78 ਵਿਚ 24 ਪਿੰਡਾਂ ਨੂੰ ਅਤੇ ਅਪਰੈਲ, 1978 ਤੋਂ ਦਸੰਬਰ, 1978 ਤਕ 3 ਪਿੰਡਾਂ ਨੂੰ ਖੈਰ (ਕੱਥਾ) ਦੇ ਦਰਖਤਾਂ ਨੂੰ ਕੱਟਣ ਲਈ ਪਰਮਿਟ ਜਾਰੀ ਕੀਤੇ ਗਏ ਹਨ ।

(ਅ) ਸਾਲ 1977-78 ਵਿਚ ਜ਼ਿਲ੍ਹਾ ਗੁਰਦਾਸਪੁਰ ਦੇ 4 ਪਿੰਡਾਂ ਅਰਥਾਤ ਭੰਗੂੜੀ, ਬੁੰਗਲ-ਹਾੜਾ ਅਤੇ ਨਲੋਹ ਨੂੰ ਖੈਰ ਦੇ ਰੁੱਖ ਕੱਟਣ ਦੇ ਪਰਮਿਟ ਜਾਰੀ ਨਹੀਂ ਕੀਤੇ ਜਾ ਸਕੇ ਕਿਉਂਕਿ ਰੁਖਾਂ ਦੀ ਨਿਸ਼ਾਨਦੇਹੀ ਨਹੀਂ ਹੋ ਸਕੀ ਅਤੇ ਇਹਨਾਂ ਨੂੰ ਬਾਦ ਵਿਚ ਸਾਲ 1978-79 ਵਿਚ ਦਸੰਬਰ, 1978 ਤੋਂ ਪਹਿਲਾਂ ਪਰਮਿਟ ਜਾਰੀ ਕਰ ਦਿੱਤੇ ਸਨ । ਦਰਖਤ ਕਟਾਈ ਸਾਲ 1978-79 ਦਾ ਮੌਸਮ ਖ਼ਤਮ ਨਹੀਂ ਹੋਇਆ ।

ਦਰਖਤਾਂ ਵਿਚੋਂ ਕੱਥਾ ਕੱਢਣ ਦਾ ਕੰਮ ਖ਼ਰੀਦਾਰਾਂ ਵਲੋਂ ਕੀਤਾ ਜਾਂਦਾ ਹੈ ਅਤੇ ਇਸ ਵਿਭਾਗ ਵਲੋਂ ਨਹੀਂ ।

---

**ਗੋਪਾਲ ਪੇਪਰ ਮਿਲਜ਼ ਜਗਾਧਰੀ ਦੁਆਰਾ ਪੱਟੇ ਤੇ ਲਏ ਗਏ ਜੰਗਲ**

387. ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਉਨ੍ਹਾਂ ਜ਼ਿਲ੍ਹਿਆਂ ਦੇ ਨਾਂ ਕੀ ਕੀ ਹਨ ਜਿਥੇ ਗੋਪਾਲ ਪੇਪਰ ਮਿਲਜ਼ ਜਗਾਧਰੀ ਨੇ ਜੰਗਲ ਪੱਟੇ ਤੇ ਲਏ ਹੋਏ ਹਨ ਅਤੇ ਪੱਟੇ ਦੀ ਮਿਆਦ ਕਿੰਨੀ ਹੈ;

(ਅ) ਪੱਟੇ ਤੇ ਲਈ ਬੱਬੜ ਕਿਸ ਦਰ ਤੇ ਵੇਚੀ ਜਾ ਰਹੀ ਹੈ;

(ੲ) ਪਿਛਲੇ ਪੰਜ ਸਾਲਾਂ ਅਰਥਾਤ 1973-74, 1974-75, 1975-76 1976-77 ਅਤੇ 1977-78 ਦੇ ਦੌਰਾਨ ਮੰਡੀ ਵਿਚ ਬਬੜ ਦਾ ਪ੍ਰਤੀ ਕੁਇਟਲ ਭਾਅ ਕੀ ਸੀ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ:**

(ੳ) ਜ਼ਿਲ੍ਹਿਆਂ ਦੇ ਨਾਂ : ਹੁਸ਼ਿਆਰਪੁਰ
ਪੱਟੇ ਦੀ ਮਿਆਦ : 1-4-60 ਤੋਂ 31-3-80

(ਅ) ਦਰ : 67 ਪੈਸੇ ਪ੍ਰਤੀ ਕੁਇੰਟਲ (ਖੜ੍ਹੀ) 35,831 (ਮੌਜੂਦਾ ਪਜਾਬ) ਅਤੇ 35,831 ਕੁਇੰਟਲ ਤੋਂ ਵਧੇਰੇ ਸਪਲਾਈ ਲਈ 2 ਰੁਪਏ 1 ਪੈਸਾ ਪ੍ਰਤੀ ਕੁਇੰਟਲ ।

(ੲ) ਮੰਡੀ ਵਿਚ ਬੱਬੜ ਦੇ ਭਾਅ ਪਿਛਲੇ ਪੰਜ ਸਾਲਾਂ ਵਿਚ ਇਸ ਪ੍ਰਕਾਰ ਹਨ:-

| ਸਾਲ | ਦਰ ਪ੍ਰਤੀ ਕੁਇੰਟਲ ਡਿਪੂ ਤੇ |
|---|---|
| 1973-74 | .. 20 ਤੋਂ 30 ਰੁਪਏ । |
| 1974-75 | .. 30 ਤੋਂ 35 ਰੁਪਏ । |
| 1975-76 | .. 30 ਤੋਂ 35 ਰੁਪਏ । |
| 1976-77 | .. 30 ਤੋਂ 45 ਰੁਪਏ । |
| 1977-78 | .. 30 ਤੋਂ 50 ਰੁਪਏ । |

**ਪਟਵਾਰੀਆਂ, ਕਾਨੂੰਗਆ, ਨਾਇਬ-ਤਹਿਸਲਦਾਰਾਂ ਅਤੇ ਤਹਿਸੀਲਦਾਰਾਂ ਲਈ ਸੇਵਾ ਨਿਯਮ**

371. ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ: ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ:-

(ੳ) ਕੀ ਮਾਲ ਵਿਭਾਗ ਨੇ ਪਟਵਾਰੀਆਂ, ਕਾਨੂੰਗੋਆਂ, ਨਾਇਬ-ਤਹਿਸੀਲਦਾਰਾਂ, ਤਹਿਸੀਲਦਾਰਾਂ ਲਈ ਕੋਈ ਸੇਵਾ-ਨਿਯਮ ਬਣਾਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਨਾ ਵਿਚ ਹੈ ਤਾਂ ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਗਏ ਕਰਮਚਾਰੀਆਂ ਲਈ ਨਵੇਂ ਸੇਵਾ ਨਿਯਮ ਬਣਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ: (ੳ) ਹਾਂ ਜੀ ।

(ਅ) ਭਾਗ (ੳ) ਦੇ ਉੱਤਰ ਨੂੰ ਮੁਖ ਰੱਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।

---

FRAMING OF SERVICE RULES OF MINISTERIAL STAFF WORKING IN THE OFFICES OF THE DEPUTY COMMISSIONERS/COMMISSIONERS.

389. **Comrade Mehtab Singh Nokerian** : Will the Minister for Revenue be pleased to state :—

(a) whether the Government has framed/finalised service rules of ministerial staff working in the offices of the Deputy Commissioners and Commissioners ;

(b) if the reply to part (a) above be in the negative, the steps being taken to finalise the said rules ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ: (ੳ) ਹਾਂ ਜੀ ।

(ਅ) ਉਪਰੋਕਤ ਭਾਗ (ੳ) ਦੇ ਉੱਤਰ ਨੂੰ ਮੁੱਖ ਰੱਖਦੇ ਹੋਏ ਸਵਾਲ ਹੀ ਪੈਦਾ ਨਹੀਂ ਹੁੰਦਾ ।

---

ਵਿੱਤੀ ਕਮਿਸ਼ਨਰ ਦੇ ਦਫਤਰ ਵਿਚ ਵੱਖ ਵੱਖ ਸੇਵਾਵਾਂ/ਕਾਡਰਾਂ ਲਈ ਸੇਵਾ ਨਿਯਮਾਂ ਨੂੰ ਅੰਤਮ ਰੂਪ ਦੇਣਾ ।

390. ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ: ਕੀ ਮਾਲ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਵਿੱਤੀ ਕਮਿਸ਼ਨਰ ਦੇ ਦਫ਼ਤਰ ਵਿੱਚ ਵੱਖ-ਵੱਖ ਕਾਡਰਾਂ ਜਾਂ ਸ਼੍ਰੇਣੀਆਂ ਦੀਆਂ ਸੇਵਾਵਾਂ ਦੇ ਨਾਂ ਕੀ ਕੀ ਹਨ;

(ਅ) ਉਨ੍ਹਾਂ ਸੇਵਾਵਾਂ/ਕਾਡਰਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਦੇ ਸਬੰਧ ਵਿਚ ਸੇਵਾ ਨਿਯਮਾਂ ਨੂੰ ਅੰਤਮ ਰੂਪ ਦੇ ਦਿਤਾ ਗਿਆ ਹੈ ;

(ੲ) ਜੇਕਰ ਇਨ੍ਹਾਂ ਨਿਯਮਾਂ ਨੂੰ ਹੁਣ ਤੱਕ ਅੰਤਮ ਰੂਪ ਨਹੀਂ ਦਿੱਤਾ ਗਿਆ ਤਾਂ ਅਜਿਹਾ ਕਰਨ ਲਈ ਕੀ ਕਾਰਵਾਈ ਕੀਤੀ ਗਈ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ: (ੳ) ਨਾਲ ਨੱਥੀ ਸੂਚੀ ਨੰ: 1 ਤੇ ਸੂਚਨਾ ਦਿੱਤੀ ਗਈ ਹੈ ।

(ਅ) ਸੂਚਨਾ ਸੂਚੀ ਨੰ: 2 ਤੇ ਦਿੱਤੀ ਗਈ ਹੈ ।

(ੲ) ਵਿੱਤੀ ਕਮਿਸ਼ਨਰਜ਼ ,ਪੰਜਾਬ, ਦੇ ਦਫ਼ਤਰ ਦੇ ਸੇਵਾ ਨਿਯਮਾਂ ਵਿਚ ਲੋੜੀਂਦੀ ਸੋਧ ਕਰਨ ਅਤੇ ਨਵੀਆਂ ਰਚੀਆਂ ਤੇ ਰਹਿੰਦੀਆਂ ਆਸਾਮੀਆਂ ਸਬੰਧੀ ਉਪਬੰਧ ਕਰਨ ਲਈ ਅਫ਼ਸਰਾਂ ਦੀ ਇਕ ਕਮੇਟੀ ਬਣਾਈ ਗਈ ਸੀ ਜਿਸ ਵਲੋਂ ਰਪੋਟ ਪ੍ਰਾਪਤ ਹੋਣ ਉਪਰੰਤ ਅੰਤਮ ਰੂਪ ਵਿਚ ਸੇਵਾ ਨਿਯਮ ਕਲਾਸ-I, II ਅਤੇ III ਅਧਿਸੂਚਿਤ ਕੀਤੇ ਜਾਣਗੇ ।

ਸੂਚੀ ਨੰ. 1

ਦਫ਼ਤਰ ਵਿੱਤੀ ਕਮਿਸ਼ਨਰਜ਼ ,ਪੰਜਾਬ, ਵਿਚ ਵੱਖ ਵੱਖ ਕਾਡਰ ਜਾਂ ਸ਼੍ਰੇਣੀਆਂ ਦੀ ਸੂਚੀ

| ਲੜੀ ਨੰ: | ਕਾਡਰ ਜਾਂ ਸ਼੍ਰੇਣੀ ਦਾ ਨਾਂ | ਸੇਵਾਵਾਂ/ਕਲਾਸ |
|---|---|---|
| 1. | ਅਧੀਨ ਸਕੱਤਰ | I |
| 2. | ਰਾਜ ਸੰਪਾਦਕ, ਗਜ਼ੇਟੀਅਰਜ਼ | I |
| 3. | ਸੁਪਰਡੰਟ | II |
| 4. | ਨਿੱਜੀ ਸਕੱਤਰ | II |
| 5. | ਸੀਨੀਅਰ ਸੰਪਾਦਕ, ਗਜ਼ੇਟੀਅਰਜ਼ | II |
| 6. | ਮੁੱਖ ਸਟੈਂਪ ਐਡੀਟਰ | II |
| 7. | ਨਿੱਜੀ ਸਕੱਤਰ (ਜੁਡੀਸ਼ੀਅਲ) | III |
| 8. | ਨਿੱਜੀ ਸਹਾਇਕ | III |
| 9. | ਉਪ-ਸੁਪਰਡੰਟ | III |
| 10. | ਐਡੀਟਰ, ਗਜ਼ੇਟੀਅਰਜ਼ | III |
| 11. | ਡਰਾਫਟਸਮੈਨ-ਕਮ-ਆਰਟਿਸਟ | III |
| 12. | ਕੰਮਪਾਈਲਰ | III |
| 13. | ਸੀਨੀਅਰ ਸਕੇਲ ਸਟੈਨੋਗ੍ਰਾਫਰ | III |
| 14. | ਸਹਾਇਕ | III |
| 15. | ਵਾਟਰ ਲੌਗਿੰਗ ਸਹਾਇਕ | III |
| 16. | ਸਟੈਂਪ ਐਡੀਟਰ | III |
| 17. | ਡਰਾਫਟਸਮੈਨ-ਕਮ-ਸਟੋਰਕੀਪਰ | III |
| 18. | ਸਟੈਨੋਗ੍ਰਾਫਰ | III |
| 19. | ਸੀਨੀਅਰ ਮਾਲ ਲੇਖਾਕਾਰ | III |
| 20. | ਜੂਨੀਅਰ ਸਕੇਲ ਸਟੈਨੋਗ੍ਰਾਫਰ | III |
| 21. | ਮਕੈਨਿਕ | III |
| 22. | ਪਰੂਫ ਰੀਡਰ | III |
| 23. | ਸਪ੍ਰੇਪੇਂਟਰ | III |
| 24. | ਸਟੈਨੋਟਾਈਪਿਸਟ | III |
| 25. | ਜੂਨੀਅਰ ਮਾਲ ਲੇਖਾਕਾਰ | III |
| 26. | ਕਲਰਕ | III |
| 27. | ਇਲੈਕਟ੍ਰੀਸ਼ੀਅਨ | III |
| 28. | ਸਟਾਫ ਕਾਰ ਡਰਾਈਵਰ | III |
| 29. | ਡਰਾਈਵਰ | III |

[ਮਾਲ ਮੰਤਰੀ]

| ਲੜੀ ਨੰ. | ਕਾਡਰ ਜਾਂ ਸ਼੍ਰੇਣੀ ਦਾ ਨਾਂ | ਸੇਵਾਵਾਂ/ਕਲਾਸ |
|---|---|---|
| 30. | ਬਿਲ ਅਤੇ ਕੇਸ਼ ਮੈਸੰਜਰ | III |
| 31. | ਸੁਪਰਵਾਈਜ਼ਰ ਰਿਕਾਰਡ | III |
| 32. | ਸੁਪਰਵਾਈਜ਼ਰ ਫਰਨੀਚਰ | III |
| 33. | ਰੈਸਟੋਰਰ | III |
| 34. | ਬੁਕ ਬਾਈਂਡਰ | III |
| 35. | ਸਟੈਂਪਰ | IV |
| 36. | ਦਫ਼ਤਰੀ | IV |
| 37. | ਰਿਕਾਰਡ ਲਿਫਟਰ | IV |
| 38. | ਜਮਾਂਦਾਰ | IV |
| 39. | ਮੁੱਖ ਚੌਕੀਦਾਰ | IV |
| 40. | ਚੌਕੀਦਾਰ | IV |
| 41. | ਸਵੀਪਰ-ਕਮ-ਚੌਕੀਦਾਰ | IV |
| 42. | ਪ੍ਰੋਸੈਸ ਸਰਵਰ | IV |
| 43. | ਚਪੜਾਸੀ | IV |
| 44. | ਖਲਾਸੀ | IV |
| 45. | ਫਰਾਸ਼ | IV |
| 46. | ਕਲੀਨਰ | IV |

ਸੂਚੀ ਨੰ: 2

ਦਫ਼ਤਰ ਵਿੱਤੀ ਕਮਿਸ਼ਨਰਜ਼, ਪੰਜਾਬ, ਵਿਚ ਉਹਨਾਂ ਸੇਵਾਵਾਂ/ਕਾਡਰਾਂ ਦੇ ਨਾਂ ਜਿਨ੍ਹਾਂ ਸਬੰਧੀ ਸੇਵਾ ਨਿਯਮ ਮੁਕੰਮਲ ਹਨ

| ਲੜੀ ਨੰ: | ਕਾਡਰਾਂ ਜਾਂ ਸ਼੍ਰੇਣੀਆਂ ਦੇ ਨਾਂ |
|---|---|
| 1. | ਅਧੀਨ ਸਕੱਤਰ |
| 2. | ਸੁਪਰਡੰਟ |
| 3. | ਨਿੱਜੀ ਸਕੱਤਰ |
| 4. | ਨਿੱਜੀ ਸਕੱਤਰ (ਜੁਡੀਸ਼ੀਅਲ) |
| 5. | ਨਿੱਜੀ ਸਹਾਇਕ |
| 6. | ਉਪ-ਸੁਪਰਡੰਟ |
| 7. | ਸੀਨੀਅਰ ਸਕੇਲ ਸਟੈਨੋਗ੍ਰਾਫਰ |
| 8. | ਸਹਾਇਕ |

| ਲੜੀ ਨ: | ਕਾਡਰਾਂ ਜਾਂ ਸ਼੍ਰੇਣੀਆਂ ਦੇ ਨਾਂ |
|---|---|
| 9. | ਵਾਟਰ ਲੌਗਿੰਗ ਸਹਾਇਕ |
| 10. | ਸਟੈਂਪ ਐਡੀਟਰ |
| 11. | ਸਟੈਨੋਗ੍ਰਾਫਰ |
| 12. | ਸੀਨੀਅਰ ਮਾਲ ਲੇਖਾਕਾਰ |
| 13. | ਜੂਨੀਅਰ ਸਕੇਲ ਸਟੈਨੋਗ੍ਰਾਫਰ |
| 14. | ਸਟੈਨੋਟਾਈਪਿਸਟ |
| 15. | ਜੂਨੀਅਰ ਮਾਲ ਲੇਖਾਕਾਰ |
| 16 | ਕਲਰਕ |
| 17. | ਬਿਲ ਅਤੇ ਕੈਸ਼ ਮੈਸੰਜਰ (ਪਹਿਲਾਂ ਇਸ ਦਾ ਨਾਂ ਪਟੇਦਾਰ ਸੀ) |
| 18. | ਰੈਸਟੋਰਰ |
| 19. | ਸਟੈਂਪਰ |
| 20. | ਦਫਤਰੀ |
| 21. | ਰਿਕਾਰਡ ਲਿਫਟਰ |
| 22. | ਜਮਾਂਦਾਰ |
| 23. | ਮੁੱਖ ਚੌਕੀਦਾਰ |
| 24. | ਚੌਕੀਦਾਰ |
| 25. | ਸਵੀਪਰ-ਕਮ-ਚੌਕੀਦਾਰ |
| 26. | ਪਰੋਸੈਸ ਸਰਵਰ |
| 27. | ਚਪੜਾਸੀ |
| 28. | ਖਲਾਸੀ |
| 29. | ਫਰਾਸ਼ |
| 30. | ਕਲੀਨਰ |

### FINALISATION OF SERVICE RULES IN RESPECT OF EMPLOYEES OF INDUSTRIAL TRAINING DEPARTMENT.

391. **Comrade Mehtab Singh Nokerian** : Will the Minister for Industries be pleased to state :—

(a) the names of categories of employees of the Industrial Training Department in respect of which service rules have been finalised ;

(b) the names of categories of employees in the said Department in respect of which service rules have not yet been finalised together with the steps being taken to finalise the same ?

ਸ੍ਰੀ ਬਲਰਾਮ ਜੀ ਦਾਸ ਟੰਡਨ: (ੳ) ਦਰਜਾ-I, II ਅਤੇ IV

(ਅ) ਦਰਜਾ-III: ਇਹ ਵਿਚਾਰ ਅਧੀਨ ਹਨ ।

DECISION TO GIVE SHOPS OWNED BY MUNICIPAL COMMITTEES/ MUNICIPAL CORPORATIONS TO TENANTS ON EASY INSTALMENTS.

367. **Sardar Sarup Singh** : Will the Minister for Finance be pleased to state whether it is a fact that the Government had decided during the years 1977 and 1978 that the shops owned by Municipal Committees or Municipal Corporations in the State be given to the tenants on easy instalments; if so, the steps so far taken to implement it ?

**ਸਰਦਾਰ ਬਲਵੰਤ ਸਿੰਘ**: ਨਹੀਂ ਜੀ। ਸਾਲ 1977-78 ਵਿਚ ਸਰਕਾਰ ਵਲੋਂ ਅਜਿਹਾ ਕੋਈ ਫੈਸਲਾ ਨਹੀਂ ਕੀਤਾ ਗਿਆ ਕਿ ਨਗਰ ਨਿਗਮਾਂ/ਨਗਰਪਾਲਿਕਾਵਾਂ ਦੀਆਂ ਦੁਕਾਨਾਂ ਕਿਰਾਏਦਾਰਾਂ ਨੂੰ ਆਸਾਨ ਕਿਸ਼ਤਾਂ ਤੇ ਦਿੱਤੀਆਂ ਜਾਣ ।

---

AMOUNT EMBEZZLED BY THE SECRETARY OF THE AGRICULTURE SOCIETY OF KANDOLA VILLAGE, ADAMPUR BLOCK DISTRICT JULLUNDUR

369. **Sardar Sarup Singh** : Will the Minister for Cooperation be pleased to state :—

(a) the exact amount embezzled by the secretary of the Agricultural Society, Kandola Village, Adampur Block, district Jullundur during 1972 to 1978;

(b) whether any enquiry was held in the said matter, if so, under whose orders and with what results ?

**ਸਰਦਾਰ ਜਸਵਿੰਦਰ ਸਿੰਘ ਬਰਾੜ**: (ੳ) ਨਹੀਂ ਜੀ ।

(ਅ) ਹਾਂ ਜੀ। ਐਡੀਸ਼ਨਲ ਰਜਿਸਟਰਾਰ (ਪ੍ਰਸ਼ਾਸਨ) ਜੀ ਦੇ ਹੁਕਮਾਂ ਨਾਲ ਉਪ-ਰਜਿਸਟਰਾਰ (ਇਨਫੋਰਸਮੈਂਟ) ਨੇ ਇਨਕੁਆਇਰੀ ਕੀਤੀ ਹੈ । ਇਨਕੁਆਇਰੀ ਸਮੇਂ ਪਤਾ ਲਗਾ ਕਿ ਸਰਵਸ਼੍ਰੀ ਸਵਰਨ ਸਿੰਘ ਅਤੇ ਅਵਤਾਰ ਸਿੰਘ ਸਾਬਕਾ ਖਜ਼ਾਨਚੀਆਂ ਨੇ ਕਰਮਵਾਰ 2,72,500 ਅਤੇ 89,200 ਮਿਤੀ 11-1-72 ਤੋਂ ਲੈ ਕੇ 26-2-73 ਤਕ ਗਬਨ ਕੀਤਾ ਹੈ ਅਤੇ ਉਸ ਤੋਂ ਮਗਰੋਂ ਇਸ ਸਭਾ ਨੇ ਕੋਈ ਕੰਮ ਨਹੀਂ ਕੀਤਾ । ਸ਼੍ਰੀ ਸਵਰਨ ਸਿੰਘ ਸਾਬਕਾ ਖ਼ਜ਼ਾਨਚੀ ਦੇ ਖਿਲਾਫ਼ ਐਫ. ਆਈ. ਆਰ ਨੰ: 135, ਮਿਤੀ 29-6-78 ਨੂੰ ਧਾਰਾ 406-408 ਆਈ.ਪੀ. ਸੀ. ਤਹਿਤ ਪੁਲਿਸ ਸਟੇਸ਼ਨ ਆਦਮਪੁਰ ਵਿਖੇ ਰਜਿਸਟਰ ਕਰਾਈ ਜਾ ਚੁੱਕੀ ਹੈ । ਉਨ੍ਹਾਂ ਦੇ ਵਿਰੁਧ ਸਾਲਸੀ ਕਾਰਵਾਈ ਭੀ ਸ਼ੁਰੂ ਕੀਤੀ ਗਈ ਹੈ ਅਤੇ ਸ਼੍ਰੀ ਸਵਰਨ ਸਿੰਘ ਦੀ 112 ਕਨਾਲ ਜ਼ਮੀਨ ਅਵਾਰਡ ਤੋਂ ਪਹਿਲਾਂ ਅਟੈਚ ਕਰ ਲਈ ਗਈ ਹੈ ।

---

VILLAGES SELECTED UNDER BASTI SUDHAR SCHEME IN DISTRICT JULLUNDUR

394. **Sardar Sarup Singh** : Will the Minister for Welfare be pleased to state :—

(a) the number of villages selected under the Basti Sudhar Scheme in District Jullunder during the year 1977-78 and 1978-79;

(b) the criteria for sanctioning the amount to the villages under the above mentioned scheme ?

**ਸਰਦਾਰਨੀ ਸਤਵੰਤ ਕੌਰ ਸੰਧੂ:** (ੳ)

| | | |
|---|---|---|
| 1977–78 | .. | 10 ਪਿੰਡ |
| 1978–79 | . | 14 ਪਿੰਡ |

(ਅ) ਰਕਮ ਦੀ ਮਨਜ਼ੂਰੀ ਰਾਜ ਦੇ ਲੋਕ ਨਿਰਮਾਣ ਵਿਭਾਗ (ਜਨ ਸਿਹਤ ਸ਼ਾਖਾ) ਵਲੋਂ ਤਿਆਰ ਕੀਤੇ ਤਖਮੀਨੇ ਦੇ ਆਧਾਰ ਤੇ ਕੀਤੀ ਜਾਂਦੀ ਹੈ ।

## POINTS OF ORDER RE-ADJOURNMENT MOTION(S)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਇੱਕ ਅਡਜਰਨਮੈਂਟ ਮੋਸ਼ਨ ਦਿਤੀ ਸੀ ਕਿ ਪੰਜਾਬ ਵਿਚ ਯੂ. ਪੀ. ਅਤੇ ਬਿਹਾਰ ਦੇ ਸੂਬਿਆਂ ਤੋਂ ਜਿਹੜੀ ਲੇਬਰ ਆ ਕੇ ਇਥੇ ਕੰਮ ਕਰਦੀ ਹੈ, ਉਨ੍ਹਾਂ ਨੂੰ ਦਿਹਾੜੀ ਬੜੀ ਘੱਟ ਮਿਲਦੀ ਹੈ, ਮਾਲ-ਟਰੀਟਮੈਂਟ ਹੁੰਦੀ ਹੈ ਅਤੇ ਰੇਪ ਵਗੈਰਾ ਵੀ ਹੁਦੇ ਹਨ । ਤੁਸੀਂ ਇਸਨੂੰ ਪੈਂਡਿੰਗ ਰਖਿਆ ਹੋਇਆ ਸੀ । ਇਹ ਤਿੰਨ ਚਾਰ ਦਿਨਾਂ ਦੀ ਪੈਂਡਿਗ ਹੈ । ਅੱਜ ਅਡਮਿਟ ਕਰ ਦਿਓ ।

**Mr. Speaker**: It is with me. I will let you know.

**ਚੌਧਰੀ ਬਲ ਰਾਮ ਜਾਖੜ:** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਵਸੇ ਮੈਂ ਤੁਹਾਡੀ ਤਸੱਲੀ ਨਾਲ ਫੈਸਲਾ ਕਰਾਂਗਾ ।

**ਸਰਦਾਰ ਉਮਰਾਓ ਸਿੰਘ:** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਰੋਜ਼ ਅਖ਼ਬਾਰਾਂ ਵਿਚ ਨਿਕਲਦਾ ਹੈ ਕਿ ਜੱਥੇਦਾਰ ਉਮਰਾਨੰਗਲ ਨੇ ਅਸਤੀਫਾ ਦੇ ਦਿੱਤਾ ਹੈ । ਉਹ ਅੱਜ ਵੀ ਹਾਊਸ ਵਿੱਚ ਬੈਠੇ ਸਨ । ਇਸ ਬਾਰੇ ਪੁਜ਼ੀਸ਼ਨ ਕੀ ਹੈ?

**ਸ੍ਰੀ ਸਪੀਕਰ:** ਜੇ ਉਹ ਇਥੇ ਬੈਠੇ ਸਨ ਫਿਰ ਤੁਸੀਂ ਕਿਸ ਤਰ੍ਹਾਂ ਇਹ ਸੋਚ ਲਿਆ । ਵੈਸੇ ਇੱਕ ਰੈਵੇਨਿਊ ਮਨਿਸਟਰ ਚਲਾ ਗਿਆ ਹੈ ਅਤੇ ਦੂਸਰਾ ਆ ਗਿਆ ਹੈ, ਤੁਹਾਨੂੰ ਕੀ ਔਬਜੈਕਸ਼ਨ ਹੈ ।

---

## CALL ATTENTION NOTICES UNDER RULE 66

(*Serial No.* 57)

**Chaudhri Bal Ram Jakhar**
**Sardar Beant Singh** } Sir, I beg to draw the attention of the Government towards a matter of urgent public importance, namely, that the non-receipt of written directions from the government by NAFED concerning the increase of price of potatoes from Rs. 38/- to Rs. 50/-although the government has taken a decision regarding this increase in price much earlier, resultantely the purchase of potatoes has been stopped by the NAFED the Markfed has also showed its inability to make purchase of potatoes at the new price for want of funds. The Punjab State Agriculture Marketing Board which had been asked by the Government to spare money for the purpose had regretted

---

**Expunged as ordered by the Chair.

[Chaudhri Bal Ram Jakhar]

their inability to provide any funds to markfed in view of legal hitch. This is a matter in which the Govt. should make a statement on the floor of the House.

**Agriculture Minister** (Sardar Balwinder Singh Bhunder) : To begin with, Nafed was making purchases of potatoes in Punjab for purposes of export and in this venture Nafed was acting on their own and Markfed was acting as their commission agent. Nafed stopped making purchases of potatoes and had been approached by Markfed to make purchases in Punjab for export purposes. The necessary infra-structure through Markfed and Co-operative Societies was offered to them. Out of the total purchases of 25,000 tonnes by Nafed, 17.000 tonnes were purchased from Punjab. In a meeting held under the chairmanship of Chief Minister on 11th February, 1979, Markfed and Nafed, as a result of joint venture, have purchased upto 3rd March, 1979, 28,231 bags of potatoes. Out of this, 26,231 bags have been purchased at the rate of Rs. 50/- per quintal and only 2,000 bags were purchased at the rate of Rs. 38/— per quintal. The purchases at the rate of Rs. 50/- per quintal have been effected as a result of a meeting between me and C.M. on 23rd February, 1979 wherein it was decided that any losses of this operation on account of additional price (i.e. Rs. 50/—per quintal) being given would be made by the Government. The instructions regarding purchase at Rs. 50/—per quintal were issued to the field staff forthwith and there was no question of stopping the purchases.

Marketing Board has been asked to make necessary funds available to Markfed and Rs. 10 lakhs have already been released by the Marketing Board to the Markfed and the remaining amount will be released in instalments of Rs. 5 to 10 lakhs as per requirements. Neither the Board has regretted their inability to provide funds nor have Markfed stopped the purchases for want of funds.

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫੈਸਲਾ ਕਰ ਦਿੱਤਾ ਹੈ । ਇਹ ਠੀਕ ਹੈ । ਕੀ ਮਨਿਸਟਰ ਸਾਹਿਬ ਨੂੰ ਇਹ ਪਤਾ ਹੈ ਕਿ ਅੱਜ ਕੱਲ ਜਿਹੜੀ ਪਰਚੇਜ਼ ਕਰ ਰਹੇ ਹਨ ਉਹ 50 ਰੁਪਏ ਕੁਇੰਟਲ ਦੀ ਬਜਾਏ 47.50 ਰੁਪਏ ਦੇ ਹਿਸਾਬ ਨਾਲ ਕਰ ਰਹੇ ਹਨ । ਢਾਈ ਰੁਪਏ ਇਕ ਕੁਇੰਟਲ ਪਿਛੇ ਘੱਟ ਦੇ ਰਹੇ ਹਨ । ਇਸ ਦਾ ਕੀ ਕਾਰਣ ਹੈ । ਮੈਂ ਉਥੇ ਪਰਸਨਲੀ ਗਿਆ ਸੀ । ਪਹਿਲਾਂ ਕਹਿੰਦੇ ਸੀ ਕਿ ਰੇਲ-ਹੈਡ ਤੇ ਲਿਆ ਕੇ ਲਦਾਓ ਤਾਂ 50 ਰੁਪਏ ਕੁਇੰਟਲ ਦੇ ਦਿਆਂਗੇ । ਹੁਣ ਮੇਰਾ ਖਿਆਲ ਹੈ ਕਿ ਉਨ੍ਹਾਂ ਨੂੰ ਵੈਗਨਜ਼ ਦੀ ਸਪਲਾਈ ਨਹੀਂ ਮਿਲੀ । ਇਸ ਲਈ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ ਗੋਦਾਮ ਵਿਚ ਦੇ ਦਿਓ । ਪਰ ਇਸ ਤਰ੍ਹਾਂ ਢਾਈ ਰੁਪਏ ਕੁਇੰਟਲ ਪਿਛੇ ਘੱਟ ਦੇ ਰਹੇ ਹਨ । ਇਹ ਦੋਬਾਰਾ ਗੜਬੜ ਹ ਰਹੀ ਹੈ । ਇਸ ਦੇ ਮੁਤੱਲਕ ਕੀ ਚੀਫ਼ ਮਨਿਸਟਰ ਸਾਹਿਬ ਅਸ਼ਿਓਰ ਕਰਨਗੇ ਕਿ ਇਨਸਟਰੱਕਸ਼ਨਜ਼ ਦਿੱਤੀਆਂ ਜਾਣਗੀਆਂ ਅਤੇ ਇਸ ਤਰੀਕੇ ਨਾਲ ਲੋਕਾਂ ਦਾ ਨੁਕਸਾਨ ਨਹੀਂ ਹੋਵੇਗਾ ਅਤੇ ਉਨ੍ਹਾਂ ਦੀ ਬੇਚੈਨੀ ਦੂਰ ਕਰਨਗੇ ?

ਮੰਤਰੀ: ਸਪੀਕਰ ਸਾਹਿਬ, ਜੋ ਫੈਸਲਾ ਹੋਇਆ ਸੀ ਉਸਦੇ ਮੁਤਾਬਕ ਹੀ ਰੇਲ ਹੈਡ ਤੇ ਲੋਡ ਕਰਨ ਦਾ ਰੇਟ 50 ਰੁਪਏ ਕੁਇੰਟਲ ਸੀ ਅਤੇ ਜੇ ਬਾਹਰ ਦਿੱਤਾ ਜਾਵੇਗਾ ਤਾਂ ਉਸਤੇ ਢਾਈ ਰੁਪਏ ਕੱਟ ਲਗਾਈ ਜਾਵੇਗੀ। ਇਹ ਪਹਿਲੇ ਫੈਸਲੇ ਮੁਤਾਬਿਕ ਹੀ ਕੀਤਾ ਗਿਆ ਹੈ।

(*Serial No. 58*)

**Chaudhri Bal Ram Jakhar**
**Sardar Beant Singh** } Sir, I beg to draw the attention of the Government towards a matter of urgent puplic importance, namely, the demolition of residential houses/shops at Sirhind for the construction of an unapproved road to connect Sekhupura from G.T. Road by the Public Works Department under some political pressure. It is a matter of grave public importance and has caused alarm in the ilaqa. It is a fit matter for the Government to make a statement on the floor of the House.

ਲੋਕ ਕਾਰਜ ਮੰਤਰੀ (ਸਰਦਾਰ ਰਣਧੀਰ ਸਿੰਘ ਚੀਮਾ): ਪੰਜਾਬ ਸਰਕਾਰ ਨੇ ਕਰੈਸ਼ ਪ੍ਰੋਗਰਾਮ ਦੇ ਫੇਜ਼ 9 ਅਧੀਨ ਪਿੰਡ ਸ਼ੇਖਪੁਰਾ ਨੂੰ ਜੀ. ਟੀ. ਰੋਡ ਨਾਲ ਜੋੜਨ ਲਈ ਲਿੰਕ ਰੋਡ ਦੀ ਮੰਨਜ਼ੂਰੀ ਦਿਤੀ ਸੀ ਅਤੇ ਸੜਕ ਦੀ ਉਸਾਰੀ ਇਸੇ ਮੰਨਜ਼ੂਰੀ ਅਧੀਨ ਕੀਤੀ ਗਈ ਹੈ। ਇਸ ਕਰਕੇ ਇਹ ਕਹਿਣਾ ਗਲਤ ਹੈ ਕਿ ਲੋਕ ਨਿਰਮਾਣ ਵਿਭਾਗ ਨੇ ਜਿਹੜੀ ਇਹ ਸੜਕ ਬਣਾਈ ਹੈ, ਇਹ ਬਿਨਾਂ ਮਨਜ਼ੂਰੀ ਦੇ ਬਣਾਈ ਹੈ। ਇਹ ਕਹਿਣਾ ਵੀ ਗਲਤ ਹੈ ਕਿ ਕਿਸੇ ਰਾਜਨੀਤਕ ਦਬਾਓ ਦੇ ਹੇਠ ਇਹ ਬਣਾਈ ਗਈ ਹੈ। ਇਸ ਸੜਕ ਦੀ ਉਸਾਰੀ ਵਕਤ ਕਿਸੇ ਰਿਹਾਇਸ਼ੀ ਮਕਾਨ ਜਾਂ ਦੁਕਾਨ ਨੂੰ ਨਹੀਂ ਗਿਰਾਇਆ ਗਿਆ ਹੈ।

ਚੌਧਰੀ ਬਲਰਾਮ ਜਾਖੜ: ਸਪੀਕਰ ਸਾਹਿਬ, ਜੇ ਤੁਸੀਂ ਕਹੋ ਤਾਂ ਮੈਂ ਤੁਹਾਨੂੰ ਜਿਸ ਵੇਲੇ ਡੈਮੋਲਿਸ਼ਨ ਕੀਤੀ ਜਾ ਰਹੀ ਸੀ ਉਸ ਵਕਤ ਦੀਆਂ ਫੋਟੋਆਂ ਇਥੇ ਪੇਸ਼ ਕਰ ਦਿਆਂਗਾ ਕਿ ਕੌਣ ਬੰਦੇ ਇਹ ਡੈਮੋਲਿਸ਼ਨ ਕਰਾ ਰਹੇ ਸਨ। He was not a Government Officer. Neither he was a police official nor he was concerned with the Government ਇਹ ਜਿਹੜਾ ਅਕਾਲੀ ਦੱਲ ਦੇ ਚੌਧਰੀਆਂ ਨੇ ਕਰਾਇਆ ਹੈ ਇਹ ਵਿਨਡਿਕਟਿਵ ਢੰਗ ਨਾਲ ਕੀਤਾ ਹੈ। ਕੀ ਇਸ ਦੇ ਮੁਤੱਲਕ ਇਨਕੁਆਇਰੀ ਕਰਨਗੇ ? ਕੀ ਅਗੇ ਤੋਂ ਉਨ੍ਹਾਂ ਲੋਕਾਂ ਦਾ ਸਮਾਨ ਵਗੈਰਾ ਕਢਵਾ ਕੇ ਠੀਕ ਤਰੀਕੇ ਨਾਲ ਇਹ ਕੰਮ ਕਰਵਾਇਆ ਜਾਵੇਗਾ ? ਮੈਂ ਤੁਹਾਨੂੰ ਇਹ ਫੋਟੂਆਂ ਪਰਸਨਲੀ ਤੁਹਾਡੇ ਚੈਂਬਰ ਵਿਚ ਆ ਕੇ ਦਿਖਾ ਦੇਵਾਂਗਾ।

ਮੰਤਰੀ : ਸਪੀਕਰ ਸਾਹਿਬ, ਜਿਹੜੀ ਕਾਲ ਅਟੈਨਸ਼ਨ ਮੋਸ਼ਨ ਚੌਧਰੀ ਸਾਹਿਬ ਨੇ ਦਿੱਤੀ ਸੀ ਉਸਦਾ ਜਵਾਬ ਜੋ ਦਿਤਾ ਗਿਆ ਹੈ ਉਹ ਸਹੀ ਹੈ। ਜੋ ਇਨ੍ਹਾਂ ਨੇ ਹੁਣ ਜ਼ਿਕਰ ਕੀਤਾ ਹੈ ਉਹ ਪਿੰਡ ਮੋਰਿੰਡਾ ਅਤੇ ਸਰਹਿੰਦ ਰੋਡ ਤੇ ਹੈ। ਉਸਦਾ ਸਬੰਧ ਇਸ ਕਾਲ ਅਟੈਨਸ਼ਨ ਨਾਲ ਬਿਲਕੁਲ ਨਹੀਂ ਹੈ। ਲੇਕਿਨ ਮੈਂ ਚੌਧਰੀ ਸਾਹਿਬ ਨੂੰ ਇਹ ਦੱਸਣਾ ਚਾਹੁਦਾ ਹਾਂ ਕਿ ਉਹ ਦੁਕਾਨ ਜਿਹੜੀ ਗਿਰਾਈ ਗਈ ਹੈ, ਉਹ ਇਨਕਰੋਚਮੈਂਟ ਸੀ। ਉਹ ਆਦਮੀ ਕੋਰਟ ਵਿਚ ਚਲਾ ਗਿਆ ਹੈ ਔਰ ਕੋਰਟ ਵਿਚ ਕੇਸ ਚਲ ਰਿਹਾ ਹੈ।

**Mr. Speaker** : Call Attention No. 60.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਜਨਾਬ ਮੇਰੇ ਪਾਸ ਇਸ ਦੀ ਕਾਪੀ ਨਹੀਂ ਆਈ ।

**ਸ੍ਰੀ ਸਪੀਕਰ** : ਠੀਕ ਹੈ, ਮੈਂ ਪੜ੍ਹ ਦਿੰਦਾ ਹਾਂ ।

Call Attention Notice No. 60 in the name of Shri Om Parkash Bhardwaj reads as under :-

> To draw the attention of the Government towards a matter of urgent public importance, namely, unauthorised felling of trees in about 700 acres area of Government forest in village Sekhpur, Block Nurpur Bedi, District Ropar, which has caused loss of Government property worth lakhs of rupees. There is much resentment and discontentment amongst the people of the area on this account. The Minister for Forests may be pleased to give a statement in the House regarding the policy of the Government in the matter to pacify the rising resentment amongst the people.

**Agriculture Minister (Sardar Balwinder Singh Bhunder)** : Sir, felling of trees came to the notice of the Government. A complaint was received by the Conservator of Forest on 30-1-1979. On the same day, he carried out spot inspections. He found that illegal felling of trees was going on. The illicit felling has been stopped and an officer of the Department has been deputed to enquire into the matter. On completion of the inquiry, the loss caused would be assessed and action taken against the defaulters.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਉਨ੍ਹਾਂ ਅਫ਼ਸਰਾਂ ਦੇ ਖਿਲਾਫ ਵੀ ਤੇ ਬਾਕੀਆਂ ਦੇ ਖਿਲਾਫ ਇਨਕੁਆਇਰੀ ਵੀ ਹੋਈ ਹੈ ਅਤੇ ਰਿਪੋਰਟ ਵੀ ਆਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਜਿਸ ਵੇਲੇ ਰਿਪੋਰਟ ਇਥੇ ਆ ਰਹੀ ਸੀ ਤਾਂ ਜਿਨ੍ਹਾਂ ਦਾ ਕਸੂਰ ਹੈ ਉਹ ਲੋਕ ਭਜ ਨੱਠ ਕਰ ਰਹੇ ਹਨ । ਦੋ ਸੌ ਟਰੱਕਾਂ ਦੇ ਲੱਗਭੱਗ ਲਕੜੀ ਪਈ ਸੀ ਤੇ ਬਾਹਰ ਵੀ ਚਲੀ ਗਈ ਹੈ । ਕੀ ਵਜ਼ੀਰ ਸਾਹਿਬ ,ਮੁੜ ਪੜਤਾਲ ਕਰਵਾਉਣਗੇ ਕਿਉਂਕਿ ਇਸ ਕੇਸ ਵਿਚ ਬਹੁਤ ਸਾਰੇ ਲੋਕ ਔਰ ਅਫ਼ਸਰ ਇਨਵਾਲਵਡ ਹਨ? ਕੀ ਇਸ ਸਾਰੇ ਮਾਮਲੇ ਦੀ ਪੜਤਾਲ ਕਰਨਗੇ ਔਰ ਕਸੂਰਵਾਰਾਂ ਨੂੰ ਸਜ਼ਾ ਦੇਣਗੇ ਔਰ ਸਰਕਾਰੀ ਪ੍ਰਾਪਰਟੀ ਦਾ ਬਚਾਓ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਤਾਂ ਮੈਂ ਸਵਾਲ ਦੇ ਜਵਾਬ ਵਿਚ ਦੱਸ ਹੀ ਦਿਤਾ ਹੈ । ਇਹ ਸਰਪਲੱਸ ਜ਼ਮੀਨ ਸੀ ਔਰ ਸੰਨ 1976-77 ਦੇ ਵਿਚ ਗੌਰਮਿੰਟ ਦੇ ਨਾਮ ਇਸ ਦਾ ਇੰਤਕਾਲ ਹੋ ਗਿਆ ਸੀ ਔਰ ਜ਼ਮੀਨ ਦੀ ਜ਼ਿਮਾਵਾਰੀ ਮਹਿਕਮਾ ਮਾਲ ਦੀ ਬਣ ਗਈ । ਜਿਸ ਵੇਲੇ ਇਸ ਗਲ ਦਾ ਪਤਾ ਲੱਗਿਆ ਤਾਂ ਉਸ ਤੇ ਇਨਕੁਆਇਰੀ ਕੀਤੀ ਗਈ । ਮਹਿਕਮਾ ਮਾਲ ਦੇ ਅਫਸਰ ਬਾਰੇ ਡੀ. ਸੀ. ਸਾਹਿਬ ਨੇ ਸ਼ਿਕਾਇਤ ਮਿਲਦਿਆਂ ਹੀ ਕੰਪਲੇਂਟ ਥਾਣੇ ਭੇਜ ਦਿਤੀ ਸੀ । ਇਨਕੁਆਇਰੀ ਉਪਰੰਤ ਜੋ ਵੀ ਅਫ਼ਸਰ ਉਸ ਵਿਚ ਇਨਵਾਲਵਡ ਹੋਵੇਗਾ, ਭਾਵੇਂ ਕੋਈ ਵੀ ਵੱਡਾ ਆਦਮੀ ਹੋਵੇ, ਉਸ ਦੇ ਖਿਲਾਫ ਯੋਗ ਐਕਸ਼ਨ ਜੋ ਹੋਵੇਗਾ ,ਲਿਆ ਜਾਵੇਗਾ ।

---

## PAPERS LAID/RE-LAID ON THE TABLE OF THE HOUSE

**ਸਮਾਜ ਭਲਾਈ ਮੰਤਰੀ** (ਸਰਦਾਰਨੀ ਸਤਵੰਤ ਕੌਰ ਸੰਧੂ) : ਸਪੀਕਰ ਸਾਹਿਬ, ਮੈਂ ਪੰਜਾਬ ਬੈਕਵਰਡ ਕਲਾਸਿਜ਼ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਐਕਟ, 1976, ਦੀ ਧਾਰਾ 35(3) ਅਧੀਨ ਪੰਜਾਬ ਬੈਕਵਰਡ ਕਲਾਸਿਜ਼ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਜਨਰਲ ਰੂਲਜ਼, 1977 ਦੀ ਕਾਪੀ ਇਸ ਸਦਨ ਦੀ ਮੇਜ਼ ਤੇ ਰੱਖਦੀ ਹਾਂ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਮੈਂ ਆਪ ਜੀ ਦੀ ਆਗਿਆ ਨਾਲ ਸਦਨ ਦੀ ਮੇਜ਼ ਤੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ (ਲਿਮੀਟੇਸ਼ਨ ਆਫ਼ ਫੰਕਸ਼ਨਜ਼) ( ਅਮੈਂਡਮੈਂਟ) ਰੈਗੂਲੇਸ਼ਨਜ਼ ,1978, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 320(5) ਅਧੀਨ ਲੋੜੀਂਦਾ ਹੈ ਮੁੜ ਰੱਖਦਾ ਹਾਂ ।

---

## STATEMENT BY THE EXCISE AND TAXATION MINISTER REGARDING EXCISE POLICY OF THE STATE GOVERNMENT

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ): ਸਪੀਕਰ ਸਾਹਿਬ, ਮੈਂ ਹਾਊਸ ਨੂੰ ਸਰਕਾਰ ਦੀ ਸੰਨ 1979-80 ਦੀ ਐਕਸਾਈਜ਼ ਪਾਲਿਸੀ ਦੀ ਆਮ ਵਾਕਫੀਅਤ ਦੇ ਬਾਰੇ ਵਿਚ ਸਟੇਟਮੈਂਟ ਦੇ ਰਿਹਾ ਹਾਂ

ਨੈਸ਼ਨਲ ਪਾਲਿਸੀ ਨੂੰ ਮੁੱਖ ਰਖਦੇ ਹੋਏ ਰਾਜ ਸਰਕਾਰ ਨੇ ਨਸ਼ਾਂਬੰਦੀ ਨੂੰ ਪੜਾਵਾਰ ਲਾਗੂ ਕਰਨ ਦੇ ਫੈਸਲੇ ਨੂੰ ਮੁੜ ਦੁਹਰਾਇਆ ਹੈ । (ਥੰਪਿੰਗ)

2. ਉਦਯੋਗਿਕ ਕਾਮਿਆਂ ਨੂੰ ਸ਼ਰਾਬ ਦੇ ਭੈੜੇ ਐਬ ਤੋਂ ਬਚਾਉਣ ਲਈ ਹਰ ਮਹੀਨੇ ਦੀ 7 ਤਾਰੀਖ ਨੂੰ "ਬੰਦ ਦਿਨ" ਰਖਣ ਦਾ ਫੈਸਲਾ ਕੀਤਾ ਹੈ । (ਥੰਪਿੰਗ) ਇਹ "ਬੰਦ ਦਿਨ" ਵਰਤਮਾਨ 109 "ਬੰਦ ਦਿਨ" ਤੋਂ ਵਾਧੂ ਹੋਣਗੇ ।

3. ਸ਼ਰਾਬ ਦੀ ਖਪਤ ਨੂੰ ਘਟਾਉਣ ਲਈ 200 ਦੇਸੀ ਸ਼ਰਾਬ ਦੇ ਠੇਕੇ ਅਤੇ 50 ਅੰਗਰੇਜ਼ੀ ਸ਼ਰਾਬ ਦੀਆਂ ਦੁਕਾਨਾਂ ਬੰਦ ਕਰਨ ਦਾ ਵਿਚਾਰ ਹੈ (ਥੰਪਿੰਗ)। ਇਸ ਹੀ ਮੰਤਵ ਲਈ ਦੇਸੀ ਸ਼ਰਾਬ ਦਾ ਕੋਟਾ ਇਕ ਕਰੋੜ ਪਰੂਫ ਲਿਟਰ ਤੋਂ ਘਟਾ ਕੇ 90 ਲੱਖ ਪਰੂਫ ਲਿਟਰ ਕੀਤਾ ਜਾ ਰਿਹਾ ਹੈ (ਥੰਪਿੰਗ)

4. ਦੇਸੀ ਸ਼ਰਾਬ ਦੇ ਠੇਕੇ ਨੀਲਾਮੀਂ ਰਾਹੀਂ ਵੇਚੇ ਜਾਣਗੇ । ਪਰ ਮਨੋਪਲੀ ਨੂੰ ਤੋੜਨ ਲਈ ਫੈਸਲਾ ਕੀਤਾ ਗਿਆ ਹੈ ਕਿ ਇਹਨਾਂ ਠੇਕਿਆਂ ਦੀ ਨੀਲਾਮੀ ਗਰੁਪ ਵਿਚ ਨਾ ਕੀਤੀ ਜਾਵੇ । ਅਗੋਂ ਤੋਂ ਹਰ ਇਕ ਠੇਕਾ ਵੱਖਰਾ ਵੱਖਰਾ ਨੀਲਾਮ ਕੀਤਾ ਜਾਵੇਗਾ ।

5 ਦੇਸੀ ਸ਼ਰਾਬ ਦੀ ਵੱਧ ਤੋਂ ਵੱਧ ਕੀਮਤ 16 ਰੁ. ਤੋਂ ਵਧਾ ਕੇ 17/- ਰੁ. ਪ੍ਰਤੀ ਬੋਤਲ ਕਰ ਦਿੱਤੀ ਗਈ ਹੈ ।

6. ਬੀਅਰ ਦੀ ਵਿਕਰੀ ਕੀਮਤ ਵੀ ਨਿਯਤ ਕੀਤੀ ਜਾਵੇਗੀ ਜੋ ਬੋਤਲ ਦੇ ਕਾਰਕ ਤੇ ਛੱਪੀ ਹੋਵੇਗੀ ।

7. ਸਰਕਾਰ ਨੇ "ਬੰਦ ਦਿਨ" ਨੂੰ ਪੂਰੇ ਉਤਸ਼ਾਹ ਨਾਲ ਲਾਗੂ ਕਰਨ ਅਤੇ ਨਜਾਇਜ਼ ਸ਼ਰਾਬ ਦੀ ਕਸ਼ੀਦਗੀ ਨੂੰ ਪੂਰੀ ਕਰੜਾਈ ਨਾਲ ਰੋਕਣ ਦਾ ਮੁੜ ਬੀੜਾ ਚੁਕਿਆ ਹੈ ।

8. ਅਲਕੋਹਲ ਨੂੰ ਦੂਜੇ ਢੰਗਾਂ ਦੁਆਰਾ ਵਰਤਣ ਲਈ ਇਹ ਫੈਸਲਾ ਕੀਤਾ ਹੈ ਕਿ ਅਲਕੋਹਲ ਤੇ ਅਧਾਰਿਤ ਕੈਮੀਕਲ ਉਦਯੋਗਾਂ ਨੂੰ ਡੀਨੇਚਰਡ ਸਪੀਰਿਟ ਤੇ ਡਿਊਟੀ ਦੀ ਦਰ ਇਕ ਰੁਪਿਆ ਪ੍ਰਤੀ ਬਲਕ ਲੀਟਰ ਤੋਂ ਘਟਾ ਕੇ 60 ਪੈਸੇ ਕਰ ਦਿੱਤੀ ਗਈ ਹੈ ।

(ਇਸ ਸਮੇਂ ਸਰਦਾਰ ਉਮਰਾਓ ਸਿੰਘ ਜੀ ਬੋਲਣ ਲਈ ਖੜੇ ਹੋਏ ।)

**ਸ਼੍ਰੀ ਸਪੀਕਰ**: ਸਰਦਾਰ ਉਮਰਾਓ ਸਿੰਘ ਜੀ ਤੁਸੀਂ ਕਿਸ ਪੁਆਇੰਟ ਤੇ ਗੱਲ ਕਰਨਾ ਚਾਹੁੰਦਾ ਹੋ ?

**ਸਰਦਾਰ ਉਮਰਾਓ ਸਿੰਘ**: ਮੈਂ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁਦਾ ਹਾਂ ਜੀ। ਸਪੀਕਰ ਸਾਹਿਬ ਰੂਲਜ਼ ਇਹ ਪ੍ਰੋਵਾਈਡ ਕਰਦੇ ਹਨ ਕਿ ਮਨਿਸਟਰ ਸਾਹਿਬ ਨੇ ਜਦੋਂ ਵੀ ਕੋਈ ਸਟੇਟਮੈਂਟ ਦੇਣੀ ਹੋਵੇ ਉਸ ਦੇ ਵਾਸਤੇ ਪ੍ਰਾਇਰ ਨੋਟਿਸ ਦੇਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਤੁਹਾਨੂੰ ਤਾਂ ਨਹੀਂ ਦੇਣਾ ਚਾਹੀਦਾ, ਨੋਟਿਸ ਮੇਰੇ ਪਾਸ ਆਉਣਾ ਚਾਹੀਦਾ ਹੈ (ਹਾਸਾ)

**ਸਰਦਾਰ ਉਮਰਾਓ ਸਿੰਘ** : ਤੁਹਾਡੇ ਪਾਸ ਨੋਟਿਸ ਆਉਣਾ ਚਾਹੀਦਾ ਹੈ and according to the convention it has to come on the list. ਜੇਕਰ ਕੋਈ ਬਹੁਤ ਹੀ ਜ਼ਰੂਰੀ ਚੀਜ਼ ਹੋਵੇ ਤਾਂ ਭਾਵੇਂ ਇਸ ਤਰ੍ਹਾਂ ਹੋ ਜਾਵੇ। ਲੇਕਿਨ ਮੈਂ ਬੇਨਤੀ ਕਰਾਂਗਾ ਕਿ ਇਹ ਠੀਕ ਨਹੀਂ ਹੈ ਕਿ ਜਦੋਂ ਮਰਜ਼ੀ ਹੋਵੇ ਮਨਿਸਟਰ ਉਠ ਕੇ ਸਟੇਟਮੈਂਟ ਦੇ ਦੇਵੇ।

**ਸ਼੍ਰੀ ਸਪੀਕਰ**: ਨੋ ਨੋ, ਮੇਰੀ ਇਜਾਜ਼ਤ ਤੋਂ ਬਗੈਰ ਨਹੀਂ ਦਿਦੇ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਠੀਕ ਹੈ ਜੀ, ਤੁਹਾਡੀ ਇਜਾਜ਼ਤ ਹੈ। ਪਰ ਉਹ ਲਿਸਟ ਤੇ ਆਉਣੀ ਚਾਹੀਦੀ ਹੈ। ਇਹ ਅਗਰ ਚੀਜ਼ ਕੱਲ ਨੂੰ ਆ ਜਾਂਦੀ ਤਾਂ ਠੀਕ ਸੀ, ਪਹਿਲਾਂ ਉਸ ਦਾ ਨੋਟਿਸ ਹੋ ਜਾਂਦਾ। ਅਗਰ ਕਹੋ ਤਾਂ ਮੈਂ ਤੁਹਾਡੇ ਚੈਂਬਰ ਵਿਚ ਆ ਜਾਵਾਂਗਾ...

**ਸ਼੍ਰੀ ਸਪੀਕਰ**: ਤੁਸੀਂ ਚੈਂਬਰ ਵਿਚ ਬੇਸ਼ਕ ਆ ਜਾਣਾ। ਪਰ ਅਗਰ ਇਹ ਕਲ ਨੂੰ ਆ ਜਾਂਦੀ ਤਾਂ ਤੁਹਾਨੂੰ ਕੀ ਫਰਕ ਪੈ ਜਾਂਦਾ ,ਉਸ ਦੇ ਨਾਲ ਕੀ ਹੋ ਜਾਂਦਾ। why are you wasting the time of the House? What was the necessity of postponing it?

ਕੱਲ ਨੂੰ ਬਜੱਟ ਪੇਸ਼ ਹੋਣਾ ਹੈ।

**Financial Business**

SUPPLEMENTARY ESTIMATES (SECOND INSTALMENT) FOR THE YEAR 1978-79

(I) DISCUSSION ON THE ESTIMATES OF THE EXPENDITURE CHARGED ON THE REVENUES OF THE STATE

**Mr.Speaker** : If any hon. Member wants to speak on the charged items, he may please do so.

(*At this stage Chaudhri Bal Ram Jakhar rose to speak on the charged items.*)

**Mr. Speaker** : Chaudhri Sahib, why should we waste the time of the House, you may please speak on the Demands for Supplementary Grants, which are to be voted upon by this House.

## (II) DISCUSSION AND VOTING OF DEMANDS FOR SUPPLEMENTARY GRANTS FOR THE YEAR 1978-79.

**Mr. Speaker** : There are 29 Demands for Supplementary Grants which are to be discussed and voted upon today. If the hon. Members agree, all these Demands will be deemed to have been read and moved as per past practice. I would request that while raising discussion, the Demand No. on which the discussion is sought to be raised may please be indicated by the Member concerned. Guillotine will be applied under Sub-rule (4) of Rule 168 of the Rules of Procedure and Conduct of Business in the Punjab Vidhan Sabha (Punjab Legislative Assembly), at 6.00 P.M.

### Demand No. 1

That a supplementary sum not exceeding Rs. 7,48,000 be granted to the Governor to defray the charges that will come in course of payment for the year ending 31st March, 1979. in respect of State Legislature.

### Demand No. 2

That a supplementary sum not exceeding Rs. 19,39,000 be granted to the Governor to defray the charges that will come in course of payment for the year ending 31st March, 1979 in respect of Council of Ministers.

### Demand No 5

That a supplementary sum not exceeding Rs. 5,28,27,000 be granted to the Governor to defray the charges that will come in course of payment for the year ending 31st March, 1979 in respect of Revenue.

### Demand No. 6

That a supplementary sum not exceeding Rs. 11,64,000 be granted to the Governor to defray the charges that will come in course of payment for the year ending 31st March, 1979 in respect of Excise & Taxation.

### Demand No. 7

That a supplementary sum exceeding Rs. 1,31,36,000 be granted to the Governor to defray the charges that will come in course of payment for the year ending 31st March, 1979 in respect of Finance.

### Demand No. 9

That a supplementary sum not exceeding Rs. 19,08,000 be granted to the Governor to defray the charges that will come in course of payment for the year ending 31st March, 1979 in respect of District Administration.

### Demand No. 10

That a supplementary sum not exceeding Rs. 1,05,04,000 be granted to the Governor to defray the charges that will come in course of payment for the year ending 31st March, 1979 in respect of Police.

[Mr. Speaker]

Demand No. 11

That a supplementary sum not exceeding Rs. 17,72,000 be granted to the Governor to defray the charges that will come in course of payment for the year ending 31st March, 1979 in respect of Jails.

Demand No. 13

That a supplementary sum not exceeding Rs. 10,53,000 be granted to the Governor to defray the charges that will come in course of payment for the year ending 31st March, 1979 in respect of Miscellaneous Services.

Demand No. 15

That a supplementary sum not exceeding Rs. 8,10,89,000 be granted to the Governor to defray the charges that will come in course of payment for the year ending 31st March, 1979 in respect of Education.

Demand No. 17

That a supplementary sum not exceeding Rs. 1,000 be granted to the Governor to defray the charges that will come in course of payment for the year ending 31st March, 1979 in respect of Medical and Public Health.

Demand No. 18

That a supplementary sum not exceeding Rs. 19,99,000 be granted to the Governor to defray the charges that will come in course of payment for the year ending 31st March, 1979 in respect of Urban Development.

Demand No. 20

That a supplementary sum not exceeding Rs. 50,18,000 be granted to the Governor to defray the charges that will come in course of payment for the year ending 31st March, 1979 in respect of Tourism and Cultural Affairs.

Demand No. 21

That a supplementary sum not exceeding Rs. 1,000 be granted to the Governor to defray the charges that will come in course of payment for the year ending 31st March. 1979 in respect of Laour, Employment and Industrial Training.

Demand No. 22

That a supplementary sum not exceeding Rs. 1,000 be granted to the Governor to defray the charges that will come in course of payment for the year ending 31st March, 1979 in respect of Social Security and Welfare.

Demand No. 24

That a supplementary sum not exceeding Rs. 1,89,04,000 be granted to the Governor to defray the charges that will come in course of payment for the year ending 31st March, 1979 in respect of cooperation.

Demand No. 25

That a supplementary sum not exceeding Rs. 2,000 be granted to the Governor to defray the charges that will come in course of payment for the year ending 31st March, 1979 in respect of Agriculture.

Demand No. 27

That a supplementary sum not exceeding Rs. 6,52,90,000 be granted to the Governor to defray the charges that will come in course of payment for the year ending 31st March, 1979 in respect of Food.

Demand No. 28

That a supplementary sum not exceeding Rs. 9,00,000 be granted to the Governor to defray the charges that will come in course of payment for the year ending 31st March, 1979 in respect of Animal Husbandry.

Demand No. 31

That a supplementary sum not exceeding Rs. 46,39,000 be granted to the Governor to defray the charges that will come in course of payment for the year ending 31st March, 1979 in respect of Forests.

Demand No. 32

That a supplementary sum not exceeding Rs. 26,94,000 be granted to the Governor to defray the charges that will come in course of payment for the year ending 31st March, 1979 in respect of Community Development.

Demand No. 33

That a supplemententary sum not exceeding Rs. 2,000 be granted to the Governor to defray the charges that will come in course of payment for the year ending 31st March, 1979 in respect Industries.

Demand No. 34

That a supplementary sum not exceeding Rs. 3,25,000 be granted to the Governor to defray the charges that will come in course of payment for the year ending 31st March, 1979 in respect of Civil Aviation.

Demand No. 35

That a suppslementary sum not exceeding Rs. 2,62,76,000 be granted to the Governor to defray the charges that will come in course of payment for the year ending 31st March, 1979 in respect of Roads and Bridges.

Demand No. 36

That a supplementary sum not exceeding Rs. 2,25,03,000 be granted to the Governor to defray the charges that will come in course of payment for the year ending 31st March, 1979 in respect of Road Transport.

Demand No. 37

That a Supplementary sum not exceeding 28,55.000 be granted to the Governor to defray the charges that will come in course of payment for the year ending 31st March, 1979 in respect of Multipurposes River Projects.

Demand No. 38

That a supplementary sum not exceeding Rs. 9,91,05,000 be granted to the Governor to defray the charges that will come in course of payment for the year ending 31st March, 1979 in respect of Irrigation, Drainage and Flood Control.

ਚਾਹੀਦੇ ਹਨ । (ਘੰਟੀ) ਇਸ ਸਾਰੇ ਪ੍ਰਬੰਧ ਨੂੰ ਚੰਗਾ ਬਣਾਉਣਾ ਚਾਹੀਦਾ ਹੈ । ਗਰੀਬਾਂ ਦਾ ਭਲਾ ਕਰਨਾ ਚਾਹੀਦਾ ਹੈ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

ਸ੍ਰੀ ਮਦਨ ਮੋਹਨ ਮਿੱਤਲ (ਨੰਗਲ): ਚੈਅਰਮੈਨ ਸਾਹਿਬ, ਮੈਂ ਸਪਲੀਮੈਂਟਰੀ ਡਿਮਾਂਡਜ਼ ਦੀ ਸਪੋਰਟ ਵਿੱਚ ਖੜ੍ਹਾ ਹੋਇਆ ਹਾਂ । ਜਿਹੜੀਆਂ ਡਿਮਾਂਡਜ਼ ਇਥੇ ਰੱਖੀਆਂ ਗਈਆਂ ਹਨ ਉਨ੍ਹਾਂ ਨਾਲ ਪੰਜਾਬ ਦੇ ਸਾਰੇ ਪਿੰਡਾਂ ਦੀ ਤਰੱਕੀ ਬੜੇ ਉਚੇ ਪੱਧਰ ਤੇ ਹੋਵੇਗੀ, ਇਸਦੇ ਵਿੱਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ। ਪਰ ਇਸਦੇ ਨਾਲ ਹੀ ਮੈਂ ਇਸ ਸਬੰਧ ਵਿੱਚ ਕੁਝ ਸੁਝਾਓ ਰਖਣਾ ਚਾਹੁੰਦਾ ਹਾਂ । ਲਿੰਕ ਰੋਡਜ਼ ਬਣਾ-ਉਣੀਆਂ ਤਾਂ ਸ਼ੁਰੂ ਕਰ ਦਿੱਤੀਆਂ ਹਨ ਪਰ ਪਿੰਡ ਦੇ ਬਾਹਰ ਤੱਕ ਬਣਾ ਕੇ ਛੱਡ ਦਿੱਤੀਆਂ ਜਾਂਦੀਆਂ ਹਨ । ਜੋ ਪਿੰਡਾਂ ਦੇ ਰਹਿਣ ਵਾਲੇ ਵਸਨੀਕ ਹਨ ਉਨ੍ਹਾਂ ਦੇ ਮਕਾਨਾਂ ਦੀ ਹਾਲਤ ਵੇਖੀ ਜਾਵੇ, ਉਨ੍ਹਾਂ ਦੀ ਗਲੀਆਂ ਦੀ ਹਾਲਤ ਵੇਖੀ ਜਾਵੇ। ਇਸ ਕਾਰਣ ਬਿਮਾਰੀ ਫੈਲਦੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਡਿਮਾਂਡ ਵਿੱਚ ਸਟਰੀਟ ਪੇਵਮੈਂਟਸ ਬਣਾਉਣ ਲਈ ਜੋ ਪੈਸੇ ਰਖੇ ਗਏ ਹਨ, ਉਹ ਥੋੜ੍ਹੇ ਹਨ । ਹੋਰ ਜ਼ਿਆਦਾ ਪੈਸੇ ਰਖੇ ਜਾਣੇ ਚਾਹੀਦੇ ਹਨ ਤਾਕਿ ਇਨ੍ਹਾਂ ਪਿੰਡਾਂ ਵਿੱਚ ਗਲੀਆਂ ਨੂੰ ਪੱਕਾ ਕੀਤਾ ਜਾਵੇ । ਪਿੰਡਾਂ ਵਿੱਚ ਡਰੇਨੇਜ਼ ਸਿਸਟਮ ਸ਼ਹਿਰਾਂ ਵਾਂਗ ਕੀਤਾ ਜਾਵੇ ਤਾਂ ਕਿ ਪਿੰਡਾਂ ਵਿੱਚ ਵੀ ਬਿਮਾਰੀਆਂ ਘੱਟ ਫੈਲਣ। ਸਾਡੇ ਪੰਜਾਬ ਵਿਚ ਜੋ ਪਿੰਡਾਂ ਦੀ ਤਰੱਕੀ ਕਰਨ ਦਾ ਕੰਮ 1969 ਤੋਂ ਸ਼ੁਰੂ ਕੀਤਾ ਗਿਆ ਸੀ, ਉਹ ਕੜੀ ਪੰਜ ਸਾਲ ਟੁੱਟੀ ਰਹੀ ਹੈ । ਹੁਣ ਫਿਰ ਦੁਬਾਰਾ ਇਸ ਸਰਕਾਰ ਨੇ ਆ ਕੇ ਇਹ ਸ਼ੁਰੂ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਸ ਢੰਗ ਨਾਲ ਅਸੀਂ ਪਿੰਡਾਂ ਵਿੱਚ ਸਿਵਿਕ ਅਮੈਨਟੀਜ਼ ਠੀਕ ਤਰੀਕੇ ਨਾਲ ਦੇ ਸਕਾਂਗੇ । ਇਸਦੇ ਨਾਲ ਪਿੰਡਾਂ ਦੇ ਲੋਕਾਂ ਦਾ ਸ਼ਹਿਰਾਂ ਵੱਲ ਖਿਚਾਓ ਵੀ ਘੱਟ ਜਾਵੇਗਾ ।

ਚੇਅਰਮੈਨ ਸਾਹਿਬ, ਇਥੇ ਆਦਰਸ਼ ਸਕੂਲ ਪਿੰਡਾਂ ਵਿੱਚ ਖੋਲ੍ਹਣ ਬਾਰੇ ਵੀ ਕਿਹਾ ਗਿਆ ਹੈ । ਜਦੋਂ ਪਿੰਡਾਂ ਦੇ ਬੱਚੇ ਸ਼ਹਿਰਾਂ ਦੇ ਬੱਚਿਆਂ ਨਾਲ ਕੰਪੀਟ ਕਰਦੇ ਹਨ ਤਾਂ ਉਹ ਮਹਿਸੂਸ ਕਰਦੇ ਹਨ ਕਿ ਉਹ ਬਹੁੱਤ ਪਿਛੇ ਹਨ । ਉਹ ਸਿਵਲਾਈਜ਼ਡ ਘੱਟ ਹੁੰਦੇ ਹਨ ਪਰ ਕਲੱਚਰਡ ਜ਼ਿਆਦਾ ਹੁੰਦੇ ਹਨ । ਸਿਵਲਾਈਜ਼ੇਸ਼ਨ ਵਿੱਚ ਸ਼ਹਿਰਾਂ ਵਾਲੇ ਜ਼ਿਆਦਾ ਅਡਵਾਂਸਡ ਹੁੰਦੇ ਹਨ । ਆਦਰਸ਼ ਸਕੂਲਾਂ ਦਾ ਜਿਹੜਾ ਪ੍ਰਬੰਧ ਕੀਤਾ ਜਾਣਾ ਹੈ, ਇਹ ਤਾਂ ਹੀ ਠੀਕ ਸਾਬਤ ਹੋਵੇਗਾ ਜੇ ਉਨ੍ਹਾਂ ਬੱਚਿਆਂ ਦੀ ਰਹਿਣੀ ਸਹਿਣੀ ਵੀ ਅਸੀਂ ਇੰਪਰੂਵ ਕਰਾਂਗੇ ।

ਕਰਾਈਮ ਅਤੇ ਜੂਡੀਸ਼ੀਅਲ ਐਡਮਨਿਸਟਰੇਸ਼ਨ ਬਾਰੇ ਵੀ ਮੰਗ ਰੱਖੀ ਗਈ ਹੈ । ਮੈਂ ਸਮਝਦਾ ਹਾਂ ਕਿ ਇਨਵੈਸਟੀਗੇਸ਼ਨ ਏਜੰਸੀ ਵਿੱਚ ਕੁਝ ਫਲਾਅ ਹਨ । ਮੈਂ ਆਪਣੇ ਤਜਰਬੇ ਦੀ ਬਿਨਾਂ ਤੇ ਦਸਦਾ ਹਾਂ ਕਿ ਬਹੁੱਤ ਸਾਰੇ ਕੇਸ ਇਸੇ ਕਾਰਣ ਫੇਲ੍ਹ ਹੁੰਦੇ ਹਨ ਕਿਉਂਕਿ ਜਾਂ ਤਾਂ ਇਨਵੈਸਟੀਗੇਸ਼ਨ ਵਿੱਚ ਇਤਨੇ ਫਲ੍ਹਾਅ ਹੁੰਦੇ ਹਨ ,ਜਾਂ ਇਨਵੈਸਟੀਗੇਸ਼ਨ ਇਮਾਨਦਾਰੀ ਨਾਲ ਨਹੀਂ ਕੀਤੀ ਜਾਂਦੀ ਜਾਂ ਫਿਰ ਉਹ ਪ੍ਰਾ-ਪਰਲੀ ਟਰੇਂਡ ਨਹੀਂ ਹੁੰਦੇ ਅਤੇ ਉਨ੍ਹਾਂ ਨੂੰ ਨਾਲਜ ਘੱਟ ਹੁੰਦੀ ਹੈ । ਇਸ ਕਾਰਨ ਪ੍ਰਾਪਰ ਇਨਵੈਸਟੀ-ਗੇਸ਼ਨ ਨਹੀਂ ਕੀਤੀ ਜਾਂਦੀ। ਇਹ ਵੇਖਣ ਵਿਚ ਆਇਆ ਹੈ ਕਿ ਹੁਣ ਕਝ ਅਫ਼ਸਰ ਪੰਜਾਬ ਦੀ ਪੁਲਿਸ ਵਿਚ ਪੀ. ਏ. ਪੀ. ਤੋਂ ਲਿਆਂਦੇ ਗਏ ਹਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਗਰੀਬਾਂ ਦਾ ਕੋਈ ਕਸੂਰ ਨਹੀਂ ਹੈ ਕਿਉਂਕਿ ਪੀ. ਏ. ਪੀ. ਵਿਚ ਇਨਵੈਸਟੀਗੇਸ਼ਨ ਦੀ ਕੋਈ ਟ੍ਰੇਨਿੰਗ ਨਹੀਂ ਦਿੱਤੀ ਜਾਂਦੀ । ਉਹ ਅਫ਼ਸਰ ਦੋ, ਦੋ ਬੋਤਲਾਂ ਦੀ ਰਿਕਵਰੀ ਦੇ ਪਿੱਛੇ ਲੱਗੇ ਰਹਿੰਦੇ ਹਨ ਔਰ ਇਸ ਤਰ੍ਹਾਂ ਉਨ੍ਹਾਂ ਦੇ ਕੇਸ ਫੇਲ੍ਹ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਇਨਵੈਸਟੀਗੇਸ਼ਨ ਕਰਨੀ ਹੀ ਨਹੀਂ ਆਉਂਦੀ, ਉਹ ਅਨਟ੍ਰੇਂਡ ਹੁੰਦੇ ਹਨ । ਉਨ੍ਹਾਂ ਦੇ ਪੁਲਿਸ ਵਿਚ ਆਉਣ ਕਰਕੇ ਇਕ ਤਾਂ ਇਨਵੈਸਟੀਗੇਸ਼ਨ ਘਟੀਆ ਹੁੰਦੀ ਹੈ, ਦੂਜੇ ਉਨ੍ਹਾਂ ਦੀ ਜਗਾਹ ਜਿਹੜੇ ਹੋਰ ਅਫ਼ਸਰ ਪ੍ਰੋਮੋਟ ਹੋਣੇ ਸਨ, ਉਨ੍ਹਾਂ ਦਾ ਜਾਂ ਜਿਹੜੇ ਭਰਤੀ ਹੋਣੇ ਸਨ, ਉਨ੍ਹਾਂ ਦਾ

[ਸ੍ਰੀ ਮਦਨ ਮੋਹਨ ਮਿੱਤਲ]

ਹੱਕ ਮਾਰਿਆ ਗਿਆ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਪੀ. ਏ. ਪੀ. ਦੇ ਬੰਦਿਆਂ ਨੂੰ ਨਹੀਂ ਲੈਣਾ ਚਾਹੀਦਾ, ਨਵੀਂ ਭਰਤੀ ਹੋਣੀ ਚਾਹੀਦੀ ਹੈ ਔਰ ਜੇਕਰ ਕਿਸੇ ਦੀ ਤਰੱਕੀ ਹੁੰਦੀ ਹੋਵੇ ਉਸ ਨੂੰ ਉਸ ਦਾ ਹੱਕ ਮਿਲਣਾ ਚਾਹੀਦਾ ਹੈ। ਪੀ. ਏ. ਪੀ. ਦੇ ਅਫ਼ਸਰਾਂ ਨੂੰ ਜਿਸ ਤਰ੍ਹਾਂ ਪਹਿਲਾਂ ਕੀਤਾ ਜਾਂਦਾ ਸੀ ਸਿਕਿਉਰਿਟੀ ਦੇ ਕੰਮ ਤੇ ਲਗਾਉਣਾ ਚਾਹੀਦਾ ਹੈ ।

ਪਿੰਡਾਂ ਵਿਚ ਆਦਰਸ਼ ਸਕੂਲ ਬਣਾਉਣੇ ਹਨ । ਪਿੰਡਾਂ ਵਾਲਿਆਂ ਦੇ, ਚੇਅਰਮੈਨ ਸਾਹਿਬ, ਹੌਸਲੇ ਬਹੁਤ ਹਨ । ਉਹ ਪਹਿਲਾਂ ਸਕੂਲਾਂ ਵਾਸਤੇ ਬਿਲਡਿੰਗਾਂ ਬਣਾ ਕੇ ਦੇਣ, ਜ਼ਮੀਨ ਦੇਣ ਔਰ ਫਿਰ ਵੀ ਸਰਕਾਰ ਉਨ੍ਹਾਂ ਵੱਲ ਪੂਰਾ ਧਿਆਨ ਨਹੀਂ ਦਿੰਦੀ । ਦੋ ਤਿਨ ਵਾਰੀ ਇਹ ਕੁਐਸ਼ਚਨ ਉਠਿਆ ਹੈ ਕਿ ਜੇਕਰ ਸ਼ਹਿਰ ਵਿਚ ਸਕੂਲ ਬਣਦਾ ਹੈ ਤਾਂ ਪੈਸੇ ਵੀ ਸਰਕਾਰ ਖਰਚ ਕਰਦੀ ਹੈ, ਬਿਲਡਿੰਗ ਵੀ ਸਰਕਾਰ ਬਣਾਕੇ ਦਿੰਦੀ ਹੈ, ਉਨ੍ਹਾਂ ਲਈ ਟੀਚਰਜ਼ ਦਾ ਵੀ ਪ੍ਰਬੰਧ ਕਰਦੀ ਹੈ। ਲੇਕਿਨ ਪਿੰਡਾਂ ਵਿਚ ਸਕੂਲ ਖੋਲ੍ਹਣਾ ਹੋਵੇ ਤਾਂ ਪਿੰਡਾਂ ਵਾਲੇ ਜ਼ਮੀਨ ਵੀ ਫਰੀ ਦਿੰਦੇ ਹਨ, ਬਿਲਡਿੰਗ ਵੀ ਬਣਾ ਕੇ ਦਿੰਦੇ ਹਨ, ਪੈਸੇ ਵੀ ਜਮ੍ਹਾਂ ਕਰਵਾ ਦਿੰਦੇ ਹਨ ਪਰ ਸਰਕਾਰ ਫਿਰ ਵੀ ਉਨ੍ਹਾਂ ਸਕੂਲਾਂ ਨੂੰ ਨਹੀਂ ਲੈਂਦੀ । ਇਹ ਬੜਾ ਭਾਰੀ ਸ਼ਹਿਰਾਂ ਔਰ ਪਿੰਡਾਂ ਵਿਚ ਵਿਤਕਰਾ ਹੈ ਜੋ ਕਿ ਅਜੇ ਵੀ ਦੂਰ ਨਹੀਂ ਹੋਇਆ । ਮੈਂ ਬੇਨਤੀ ਕਰਾਂਗਾ ਕਿ ਜੇਕਰ ਸਰਕਾਰ ਪਿੰਡਾਂ ਵਾਲਿਆਂ ਨੂੰ ਜ਼ਮੀਨ ਐਕੁਆਇਰ ਕਰਕੇ ਨਹੀਂ ਦੇ ਸਕਦੀ, ਬਿਲਡਿੰਗ ਬਣਾ ਕੇ ਨਹੀਂ ਦੇ ਸਕਦੀ ਤਾਂ ਕਮ-ਅਜ਼-ਕਮ ਜਿਨ੍ਹਾਂ ਲੋਕਾਂ ਨੇ ਜ਼ਮੀਨ ਐਕੁਆਇਰ ਕਰਕੇ, ਪੈਸੇ ਇਕਠੇ ਕਰਕੇ, ਬਿਲਡਿੰਗ ਬਣਾ ਕੇ ਦਿੱਤੀ ਹੈ, ਉਨ੍ਹਾਂ ਨੂੰ ਸਰਕਾਰ ਲਵੇ । ਹਾਲਤ ਇਹ ਹੈ ਕਿ ਹਾਲੇ ਤਕ ਤਾਂ ਸਰਕਾਰ ਉਨ੍ਹਾਂ ਨੂੰ ਲੈਣ ਨੂੰ ਤਿਆਰ ਨਹੀਂ ਹੈ ਅਤੇ ਕਹਿੰਦੀ ਹੈ ਕਿ ਅਸੀਂ ਵਿਚਾਰ ਕਰ ਰਹੇ ਹਾਂ । ਪਿੰਡਾਂ ਵਾਲਿਆਂ ਦੀ ਬਦਕਿਸਮਤੀ ਇਹ ਹੈ ਕਿ ਉਹ ਉਸ ਨੂੰ ਮੇਨਟੇਨ ਨਹੀਂ ਕਰ ਸਕਦੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਬਿਲਡਿੰਗਾਂ ਖਰਾਬ ਹੋ ਗਈਆਂ ਹਨ । ਉਨ੍ਹਾਂ ਨੂੰ ਘੱਟੋ ਘੱਟ ਸਰਕਾਰ ਮੇਨਟੇਨ ਕਰੇ। ਪੈਸੇ ਦੀ ਸਰਕਾਰ ਅਗਲੇ ਬੱਜਟ ਵਿਚ ਪ੍ਰੋਵੀਜ਼ਨ ਕਰ ਲਵੇ । ਜੇਕਰ ਸਰਕਾਰ ਨੇ ਐਸੇ ਸਕੂਲਾਂ ਨੂੰ ਟੇਕ-ਓਵਰ ਨਹੀਂ ਕਰਨਾ ਤਾਂ ਉਨ੍ਹਾਂ ਬਿਲਡਿੰਗਾਂ ਦਾ ਰੈਂਟ ਤਾਂ ਦੇਵੇ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਹ ਪਿੰਡਾਂ ਅਤੇ ਸ਼ਹਿਰਾਂ ਦੇ ਵਿਤਕਰੇ ਨੂੰ ਦੂਰ ਕਰਨ ਵਾਸਤੇ ਜ਼ਰੂਰੀ ਹੈ ਕਿ ਸਰਕਾਰ ਇਸ ਪਾਸੇ ਉਚੇਚਾ ਧਿਆਨ ਦੇਵੇ ।

ਚੇਅਰਮੈਨ ਸਾਹਿਬ, ਹਸਪਤਾਲਾਂ ਦਾ ਮਸਲਾ ਲੈ ਲਵੋ । ਸ਼ਹਿਰਾਂ ਵਿਚ ਸਰਕਾਰ ਜ਼ਮੀਨ ਵੀ ਐਕੁਆਇਰ ਕਰਕੇ ਦਿੰਦੀ ਹੈ, ਬਿਲਡਿੰਗ ਬਣਾ ਕੇ ਦਿਦੀ ਹੈ, ਡਾਕਟਰਾਂ ਨੂੰ ਰੈਜ਼ੀਡੈਂ-ਸ਼ੀਅਲ ਹਾਉਸਿਜ਼ ਦਿੰਦੀ ਹੈ । ਸਰਕਾਰ ਨੇ 25 ਬੈਡ ਦੇ ਹਸਪਤਾਲ ਹਰ ਬਲਾਕ ਵਿਚ ਬਨਾਉਣ ਦਾ ਫੈਸਲਾ ਕੀਤਾ ਹੈ । ਮੈਨੂੰ ਪਤਾ ਹੈ ਕਿ ਪਿੰਡਾਂ ਵਾਲਿਆਂ ਨੇ ਜ਼ਮੀਨ ਵੀ ਦਿਤੀ ਹੈ, ਬਿਲਡਿੰਗ ਵਾਸਤੇ ਪੈਸੇ ਵੀ ਦਿੱਤੇ ਹਨ, ਕੰਟ੍ਰੀਬਿਉਸ਼ਨ ਕੀਤੀ ਹੈ, ਲੇਕਿਨ ਹਾਲੇ ਤਕ ਉਥੇ ਕੋਈ ਕਾਰਵਾਈ ਨਹੀਂ ਕੀਤੀ ਗਈ । ਪਿੰਡਾਂ ਵਿਚ ਜਿਹੜੇ ਡਾਕਟਰਜ਼ ਪੋਸਟ ਕੀਤੇ ਜਾਂਦੇ ਹਨ they are reluctant to join in the villages. ਪਰ ਜੇਕਰ ਸਾਰੀਆਂ ਫੈਸਿਲਟੀਜ਼ ਉਥੇ ਪ੍ਰੋਵਾਈਡ ਕਰ ਦਿੱਤੀਆਂ ਜਾਣ ਤਾਂ ਜਿਹੜੇ ਡਾਕਟਰ ਜਾਂ ਹੋਰ ਅਫਸਰ ਹਨ they will feel encouraged to join there. ਇਸ ਤਰ੍ਹਾਂ ਨਾਲ ਸ਼ਹਿਰਾਂ ਦਾ ਖਿਚਾਓ ਵੀ ਮੈਂ ਸਮਝਦਾ ਹਾਂ ਕਿ ਘੱਟ ਹੋ ਜਾਵੇਗਾ ।

ਚੇਅਰਮੈਨ ਸਾਹਿਬ, ਬੀ. ਐਮ. ਬੀ. ਤੋਂ ਸਰਕਾਰ ਨੇ ਆਪਣਾ ਹਿਸਾ ਲੈਣ ਵਾਸਤੇ ਡਿਮਾਂਡ

ਕੀਤੀ ਹੈ ਔਰ ਡਿਮਾਂਡ ਵੀ ਜ਼ਿਆਦਾ ਕੀਤੀ ਹੈ। ਪਹਿਲਾਂ ਡਿਮਾਂਡ 68.39 ਲੱਖ ਸੀ ਔਰ ਹੁਣ 69.74 ਲੱਖ ਹੈ । ਇਸ ਤਰ੍ਹਾਂ ਨਾਲ 1.35 ਲੱਖ ਰੁਪਿਆ ਹੋਰ ਡਿਮਾਂਡ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁੱਤ ਵੱਡਾ ਵਿਤਕਰਾ ਹੋ ਰਿਹਾ ਹੈ । ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਬੀ. ਐਮ. ਬੀ. ਵਿਚ ਸਾਡੇ ਆਦਮੀਆਂ ਨਾਲ ਬਿਜਲੀ ਵਿਚ ਵਿਤਕਰਾ ਅਤੇ ਪਾਣੀ ਦੇ ਰੇਟਾਂ ਵਿਚ ਵਿਤਕਰਾ ਹੋ ਰਿਹਾ ਹੈ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਗੱਲ ਉਤੇ ਨਵੰਬਰ ਵਿਚ ਬਹੁਤ ਵੱਡੀ ਐਜੀਟੇਸ਼ਨ ਹੋਈ ਸੀ ਔਰ ਉਸ ਐਜੀਟੇਸ਼ਨ ਵਿਚ ਚੇਅਰਮੈਨ, ਬੀ. ਐਮ. ਬੀ., ਨੂੰ ਇਕ ਚਾਰਟਰ ਆਫ ਡਿਮਾਂਡਜ਼ ਪੇਸ਼ ਕੀਤਾ ਗਿਆ ਸੀ । ਕੁਝ ਚਿਰ ਡੈਡਲਾਕ ਰਿਹਾ ਔਰ ਫਿਰ ਬੈਠ ਕੇ ਮੀਟਿੰਗ ਹੋਈ, ਉਹ ਮੀਟਿੰਗ ਸ਼ਾਮ ਤੋਂ ਸ਼ੁਰੂ ਹੋਈ ਔਰ ਅਗਲੇ ਦਿਨ ਮਾਰਨਿੰਗ ਤਕ ਚਲਦੀ ਰਹੀ । ਉਸ ਮੀਟਿੰਗ ਵਿਚ ਕੁਝ ਕੁਮਿਟਮੈਂਟਸ ਕੀਤੀਆਂ ਗਈਆਂ । ਲੇਕਿਨ ਉਹ ਵੀ ਪੂਰੀਆਂ ਨਹੀਂ ਹੋਈਆਂ । ਇਸ ਵੇਲੇ, ਚੇਅਰਮੈਨ ਸਾਹਿਬ, ਕੀ ਪ੍ਰੈਕਟਿਸ ਹੈ ਕਿ ਜੇਕਰ ਕੋਈ ਕਰਮਚਾਰੀ ਹਰਿਆਣੇ ਵਿਚੋਂ ਬੀ. ਐਮ. ਬੀ. ਵਿਚ ਜਾਂਦਾ ਹੈ ਤਾਂ ਉਸ ਦੇ ਵਾਸਤੇ ਇਹ ਆਪਸ਼ਨ ਹੈ । He has option to accept Punjab Grades if Punjab Grades are higher. ਲੇਕਿਨ ਅਗਰ ਪੰਜਾਬ ਦਾ ਕਰਮਚਾਰੀ ਬੀ. ਐਮ. ਬੀ. ਵਿਚ ਜਾਂਦਾ ਹੈ, ਉਹ ਨੰਗਲ ਜਾਂਦਾ ਹੈ ਤਾਂ ਅਗਰ ਹਰਿਆਣਾ ਦੇ ਗਰੇਡ ਹਾਇਰ ਹੋਣ ਤਾਂ ਉਸ ਨੂੰ ਆਪਸ਼ਨ ਨਹੀਂ ਹੈ ਕਿ ਉਹ ਉਨ੍ਹਾਂ ਦੇ ਗਰੇਡ ਆਪਟ ਕਰ ਲਵੇ । ਇਸ ਲਈ ਉਸ ਨੂੰ ਆਪਸ਼ਨ ਹੋਣੀ ਚਾਹੀਦੀ ਹੈ ਕਿ he may accept either of the grades. ਇਸ ਤਰ੍ਹਾਂ ਹੀ ਹੋਰ ਵੀ ਵਿਤਕਰਾ ਕੀਤਾ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਰੀਆਰਗੇਨਾਈਜ਼ੇਸ਼ਨ ਐਕਟ ਦੇ ਤਹਿਤ ਬੀ. ਐਮ. ਬੀ. ਦੇ ਜੋ ਵਰਕਸ ਸਨ ਉਨ੍ਹਾਂ ਦੀ ਲਿਸਟ ਸੀ। Satluj Sadan is not part of the work. Plots are vacant. ਇਸ ਕਰਕੇ ਬਹੁਤ ਸਾਰੇ ਮਸਲੇ ਲਿਟੀਗੇਸ਼ਨ ਵਿਚ ਹਨ । ਪੰਜਾਬ 60 ਪ੍ਰਤੀਸ਼ਤ ਖਰਚ ਕਰਦਾ ਹੈ ਔਰ ਮੈਂ ਸਮਝਦਾ ਹਾਂ ਕਿ ਇਹ ਲਿਟੀਗੇਸ਼ਨ ਘਟ ਹੋ ਸਕਦੀ ਹੈ ਜੇਕਰ ਉਨ੍ਹਾਂ ਨੂੰ ਪੰਜਾਬ ਸਰਕਾਰ ਦੀਆਂ ਨੋਟੀਫਾਈਡ ਏਰੀਆ ਕਮੇਟੀਆਂ ਵਿਚ ਲਿਆ ਜਾਵੇ । ਪਰ ਇਹ ਚੀਜ਼ ਨਾ ਹੋਣ ਕਾਰਣ ਲੋਕਾਂ ਵਿਚ ਬਹੁਤ ਅਨਰੈਸਟ ਹੈ । ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਕ ਚੀਜ਼ ਹੋਰ ਇਹ ਹੈ ਕਿ ਵਰਕਚਾਰਜ ਇੰਪਲਾਈਜ਼ ਰੱਖੇ ਜਾਂਦੇ ਹਨ । ਉਨ੍ਹਾਂ ਦੀ ਸਿਕਉਰਿਟੀ ਆਫ ਸਰਵਿਸ ਕੋਈ ਨਹੀਂ ਹੁੰਦੀ । ਉਸ ਤਰ੍ਹਾਂ ਤਾਂ ਉਨ੍ਹਾਂ ਨੂੰ ਪਰਮਾਨੈਂਟ ਕਿਹਾ ਜਾਂਦਾ ਹੈ but whenever the job is over they are liable to be removed. ਹਰ ਇਕ ਨੂੰ ਕਿਸੇ ਵੇਲੇ ਵੀ ਰਿਟਰੈਂਚਮੈਂਟ ਦਾ ਨੋਟਿਸ ਆ ਸਕਦਾ ਹੈ । ਉਸ ਨੂੰ ਕਿਸੇ ਵੇਲੇ ਵੀ ਇਕ ਮਹੀਨੇ ਦਾ ਨੋਟਿਸ ਦਿੱਤਾ ਜਾ ਸਕਦਾ ਹੈ that your services are no more required. ਇਸ ਤਰ੍ਹਾਂ ਨਾਲ ਲੇਬਰ ਵਿਚ ਬਹੁਤ ਹੀ ਡਿਸ ਸੈਟਿਸਫੈਕਸ਼ਨ ਹੈ । ਇਸ ਨੂੰ ਦੂਰ ਕਰਨ ਵਾਸਤੇ ਚਾਹੇ ਦੋ ਸਾਲ, ਤਿੰਨ ਸਾਲ ਜਾਂ ਚਾਰ ਸਾਲ ਦੀ ਲਿਮਿਟ ਰੱਖ ਲਵੋ ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਤਨੇ ਸਾਲਾਂ ਤੋਂ ਬਾਅਦ he will be on the regular employment list. ਅੱਜ ਵਿਧਾਨ ਸਭਾ ਦੇ ਬਾਹਰ ਲੋਕ ਧਰਨਾਂ ਮਾਰੀ ਬੈਠੇ ਹਨ ਕਿਉਂਕਿ ਉਨ੍ਹਾਂ ਦੀਆਂ ਮਿਨੀਮਮ ਵੇਜਿਜ਼ ਜੋ ਫਿਕਸ ਕੀਤੀਆਂ ਹੋਈਆਂ ਹਨ ਉਹ ਬਹੁੱਤ ਘੱਟ ਹਨ । ਵਰਲਡ ਹੈਲਥ ਆਰਗੇਨਾਈਜੇਸ਼ਨ ਦੇ ਮੁਤਾਬਿਕ ਫੈਮਿਲੀ ਦੇ ਇਕ ਯੂਨਿਟ ਉਤੇ 82 ਰੁਪਏ ਮੇਨਟੇਨੈਂਸ ਦੇ ਖਰਚ ਆਉਂਦੇ ਹਨ । ਲੇਬਰ ਡਿਪਾਰਟਮੈਂਟ ਦੇ ਮੁਤਾਬਿਕ ਇਕ ਫੈਮਿਲੀ ਵਿਚ ਤਿਨ ਮੈਂਬਰ, ਮਤਲਬ, ਬਚੇ ਤਿੰਨ ਹੋ ਗਏ ਔਰ ਦੋ

[ਸ੍ਰੀ ਮਦਨ ਮੋਹਨ ਮਿੱਤਲ]

ਮੀਆਂ ਬੀਵੀ ਆਪ ਹੋ ਗਏ । ਇਸ ਤਰ੍ਹਾਂ ਪੰਜ ਹੋ ਗਏ। ਸੰਜੇ ਗਾਂਧੀ ਦੇ ਪ੍ਰੋਗਰਾਮ ਦੇ ਮੁਤਾਬਿਕ ਵੀ ਇੱਕ, ਦੋ ਜਾਂ ਤਿੰਨ ਦਾ ਪ੍ਰੋਗਰਾਮ ਸੀ । ਇਸ ਤਰ੍ਹਾਂ ਵੀ ਪੰਜ ਜੀਆਂ ਦੀ ਫੈਮਿਲੀ ਬਣਦੀ ਹੈ ਔਰ ਇਕ ਮਾਤਾ ਔਰ ਇਕ ਪਿਤਾ ਹੋ ਗਏ । ਪਰ ਜੇਕਰ ਅਸੀਂ ਡਬਲਯੂ. ਐਚ. ਓ. ਦੇ ਮੁਤਾਬਿਕ ਹੀ ਪਜ ਨਾਲ ਮਲਟੀਪਲਾਈ ਕਰੀਏ ਤਾਂ ਵੀ ਮੋਰ ਦੇਨ 350|- ਰੁਪਏ ਇਕ ਪਰਿਵਾਰ ਲਈ ਚਾਹੀਦੇ ਹਨ । ਸਰਕਾਰ ਨੇ 225/- ਰੁਪਏ ਅਲਾਓ ਕੀਤੇ ਹਨ, ਇਹ ਘੱਟ ਹਨ । ਇਸ ਲਈ ਇਹ ਮਿਨੀਮਮ ਵੇਜਿਜ਼ 350|- ਰੁਪਏ ਹੋਣੇ ਚਾਹੀਦੇ ਹਨ । ਹਰਿਆਣਾ ਸਰਕਾਰ ਨੇ ਇਹ 240/- ਰੁਪਏ ਫਿਕਸ ਕੀਤੇ ਹਨ । ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦੇ 225/- ਰੁਪਏ ਫਿਕਸ ਹਨ, ਅਸੀਂ ਇਸ ਲਈ ਇਸ ਤੋਂ ਜ਼ਿਆਦਾ ਨਹੀਂ ਵਧਾ ਸਕਦੇ। ਇਸ ਲਈ ਮੈਂ ਕਹਿੰਦਾ ਹਾਂ ਕਿ ਲੇਬਰ ਵਿਚ ਬੜੀ ਅਨਰੈਸਟ ਹੈ, ਉਸ ਨੂੰ ਦੂਰ ਕੀਤਾ ਜਾਵੇ। ਜੇਕਰ ਟ੍ਰੇਡ ਯੂਨੀਅਨ ਨਾਲ ਵਿਤਕਰਾ ਹੁੰਦਾ ਹੈ ਤਾਂ ਉਸ ਨੂੰ ਦੂਰ ਕੀਤਾ ਜਾਵੇ । ਜਦੋਂ ਅਸੀਂ ਪੰਜਾਬ ਸਟੇਟ ਨੂੰ ਮਾਡਰਨ ਸਟੇਟ ਕਹਿੰਦੇ ਹਾਂ, ਤਾਂ ਪੰਜਾਬ ਦਾ ਕਿਸਾਨ, ਮਜ਼ਦੂਰ ਅਤੇ ਜੋ ਕੰਮ ਕਰਨ ਵਾਲਾ ਇਨਸਾਨ ਹੈ, ਜੇ ਉਸ ਵਿਚ ਬੇਚੈਨੀ ਫੈਲੀ ਹੋਈ ਹੈ, ਉਸ ਨੂੰ ਦੂਰ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਕੁਝ ਸਾਡੇ ਹੀ ਭਰਾ ਉਨ੍ਹਾਂ ਨੂੰ ਐਕਸਪਲਾਇਟ ਕਰਦੇ ਹਨ । ਇਸ ਐਕਸਪਲਾਇਟੇਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ । ਇਹ ਤਾਂ ਹੀ ਹੋ ਸਕਦਾ ਹੈ ਜੇਕਰ ਮੇਹਨਤਕਸ਼ ਲੋਕਾਂ ਦੀਆਂ ਜੋ ਮੰਗਾਂ ਹਨ ਉਨ੍ਹਾਂ ਨੂੰ ਮੰਨ ਲਿਆ ਜਾਵੇ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੀ ਇਹ ਮੰਗ ਜ਼ਰੂਰ ਮੰਨ ਲੈਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਇਰੀਗੇਸ਼ਨ ਵਾਸਤੇ ਕੁਝ ਫੰਡਜ਼ ਮੰਗੇ ਗਏ ਹਨ । ਇਰੀਗੇਸ਼ਨ ਵਾਸਤੇ ਜੋ ਖਾਲੇ ਪੱਕੇ ਕੀਤੇ ਗਏ ਹਨ ਉਨ੍ਹਾਂ ਦਾ ਨਤੀਜਾ ਇਹ ਹੈ ਕਿ ਪਾਣੀ ਕਿਸਾਨ ਦਾ ਜ਼ਾਇਆ ਨਹੀਂ ਜਾਂਦਾ ਅਤੇ ਉਸ ਦੀ ਫਸਲ ਨੂੰ ਪੂਰਾ ਲਗਦਾ ਹੈ । ਇਸ ਵਾਸਤੇ ਹੀ ਅਸੀਂ ਅੱਜ ਜਰੱਈ ਪੈਦਾਵਾਰ ਵਿੱਚ ਸਰਪਲੱਸ ਹਾਂ । ਪਰ ਮੈਂ ਇਕ ਗੱਲ ਜ਼ਰਰ ਕਹਿੰਦਾ ਹਾਂ ਕਿ ਨੰਗਲ ਤੋਂ ਹੀ ਪਾਣੀ ਨਿਕਲਦਾ ਹੈ, ਉਥੋਂ ਹੀ ਅੱਗੇ ਪਾਣੀ ਪੰਜਾਬ ਵਿਚ ਆਉਂਦਾ ਹੈ, ਉਥੇ ਹੀ ਬਿਜਲੀ ਪੈਦਾ ਹੁੰਦੀ ਹੈ ਅਤੇ ਉਥੇ ਹੀ ਖਾਦ ਪੈਦਾ ਹੰਦੀ ਹੈ । ਇਸ ਨਾਲ ਪੰਜਾਬ ਵਿਚ ਪੈਦਾਵਾਰ ਜ਼ਿਆਦਾ ਹੋਈ ਹੈ ਅਤੇ ਪੰਜਾਬ ਦਾ ਸਿਰ ਉੱਚਾ ਹੋਇਆ ਹੈ । ਨੰਗਲ ਦੇ ਕਿਸਾਨਾਂ ਦੇ ਖੇਤਾਂ ਵਿਚੋਂ ਪਾਣੀ ਲੰਘ ਕੇ ਆਉਂਦਾ ਹੈ ਪਰ ਉਹ ਜਿਹੜਾ ਸਬਮਾਉਂਟੇਨੀਅਸ ਏਰੀਆ ਹੈ, ਉਥੇ ਪਾਣੀ ਨਹੀਂ ਮਿਲਦਾ । ਇਸ ਲਈ ਜੋ ਲਿਫਟ ਇਰੀਗੇਸ਼ਨ ਵਾਸਤੇ ਰੁਪਿਆ ਰੱਖਿਆ ਹੈ, ਉਹ ਥੋੜ੍ਹਾ ਹੈ, ਇਸ ਨੂੰ ਵਧਾ ਦੇਣਾ ਚਾਹੀਦਾ ਹੈ ਔਰ ਪੰਜਾਬ ਵਿਚ ਸਾਰੇ ਸਬ-ਮਾਉਂਟੇਨੀਅਸ ਏਰੀਏ ਵਿਚ ਲਿਫਟ ਇਰੀਗੇਸ਼ਨ ਸਕੀਮ ਲਾਗੂ ਕੀਤੀ ਜਾਵ ਤਾਂਕਿ ਪੰਜਾਬ ਵਿਚ ਪਰਕੈਪੀਟਾ ਇਨਕਮ ਵੱਧ ਜਾਵੇ । ਹਾਰਟੀਕਲਚਰ ਨੂੰ ਹੌਂਸਲਾ ਦੇਵੋ ਔਰ ਉਸ ਦੇ ਸੈਂਟਰ ਖੋਲ੍ਹੋ । ਇਸ ਬਾਰੇ ਮੇਰਾ ਸੁਝਾਓ ਇਹ ਹੈ ਕਿ ਸਬਮਾਉਂਟੈਨੀਅਸ ਏਰੀਏ ਦੀ ਡਿਵੈਲਪਮੈਂਟ ਵਾਸਤੇ ਸਰਕਾਰ ਸਬਜ਼ੀਆਂ, ਫਲਦਾਰ ਦਰਖੱਤ ਵਗੈਰਾ ਉਥੇ ਲਗਾਵੇ ਔਰ ਇਸ ਤਰ੍ਹਾਂ ਉਨ੍ਹਾਂ ਲੋਕਾਂ ਨੂੰ ਹੌਸਲਾ ਦੇਵੇ। ਜਦੋਂ ਉਨ੍ਹਾਂ ਦੀ ਇਨਕਮ ਹੋਣ ਲਗ ਜਾਵੇ ਤਾਂ ਫਿਰ ਉਨ੍ਹਾਂ ਕੋਲੋਂ ਲੰਬੇ ਅਰਸੇ ਵਿੱਚ ਇਹ ਪੈਸੇ ਰਿਕਵਰ ਕੀਤੇ ਜਾਣੇ ਚਾਹੀਦੇ ਹਨ ਤਾਂਕਿ ਉਨ੍ਹਾਂ ਦੀ ਹੌਸਲਾ ਅਫਜ਼ਾਈ ਹੋ ਸਕੇ ।

ਚੇਅਰਮੈਨ ਸਾਹਿਬ, ਇਨ੍ਹਾਂ ਡਿਮਾਂਡਜ਼ ਵਿਚ ਇਕ ਕੰਮ ਲਈ ਡਿਮਾਂਡ ਬਿਲਕੁਲ ਨਹੀਂ ਰੱਖੀ ਗਈ ਔਰ ਕੰਮ ਇਹ ਹੈ ਕਿ ਅਸੀਂ ਇਸ ਸਾਲ ਸਾਰੇ ਬੜੇ ਜ਼ੋਰ ਨਾਲ ਬੱਚਿਆਂ ਦਾ ਇੰਟਰਨੈਸ਼ਨਲ ਈਅਰ ਮਨਾ ਰਹੇ ਹਾਂ । ਅਸੀਂ ਸਾਰੇ ਇਸ ਵਾਸਤੇ ਬੜਾ ਜ਼ੋਰ ਦੇ ਰਹੇ ਹਾਂ। ਪਰ ਇਸ ਵਾਸਤੇ ਡਿਮਾਂਡਜ਼ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ । ਇਸ ਲਈ ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਇਕ

ਐਨੀ ਵੱਡੀ ਸਟੇਟ ਹੈ ਪਰ ਇਥੇ ਕੋਈ ਬੱਚਿਆਂ ਲਈ ਸਪੈਸ਼ਲ ਹਸਪਤਾਲ ਨਹੀਂ । ਇਸ ਲਈ ਜੇ ਇਕ ਹਸਪਤਾਲ ਐਕਸਕਲੂਸਵਲੀ ਬੱਚਿਆਂ ਲਈ ਚੰਡੀਗੜ੍ਹ ਜਾਂ ਮੋਹਾਲੀ ਵਿਖੇ ਖੋਲ੍ਹ ਦਿਤਾ ਜਾਵੇ ਤਾਂ ਹੀ ਸਹੀ ਮਾਨ੍ਹਿਆਂ ਵਿਚ ਬੱਚਿਆਂ ਦਾ ਫਾਇਦਾ ਹੋ ਸਕਦਾ ਹੈ । We are not very particular about it. We should really feel it. We should not say that they are the future of the country but should also feel it in the right spirit.

ਅੱਜ ਸਾਡੇ ਪੰਜਾਬ ਦੇ ਵਿਚ ਗਰੀਬ ਬੱਚਿਆਂ ਦੀ ਕੀ ਹਾਲਤ ਹੈ? ਪਿੰਡਾਂ ਦੇ ਵਿਚ ਐਸੇ ਗਰੀਬ ਬੱਚੇ ਹਨ ਜਿਨ੍ਹਾਂ ਕੋਲ ਪੈਰਾਂ ਵਿਚ ਪਾਉਣ ਨੂੰ ਜੁੱਤੀ ਨਹੀਂ। ਸ਼ਹਿਰਾਂ ਦੇ ਵਿਚ ਬੱਚਿਆਂ ਦੇ ਪਾਉਣ ਲਈ 4–5 ਜੋੜੇ ਆਮ ਹੁੰਦੇ ਹਨ । ਲੇਕਿਨ ਪਿੰਡਾਂ ਦੇ ਬੱਚਿਆਂ ਦੇ ਪੈਰਾਂ ਵਿਚ ਜੁਤੀ ਨਹੀਂ ਲੱਭਦੀ ਅਤੇ ਪਾਉਣ ਨੂੰ ਉਨ੍ਹਾਂ ਪਾਸ ਕਪੜਾ ਨਹੀਂ । ਇਹ ਹਾਲਤ ਹੈ ਸਾਡੇ ਬੱਚਿਆਂ ਦੀ ? ਇਸ ਲਈ ਮੈਂ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਇਸ ਸਾਲ ਇਨ੍ਹਾਂ ਬੱਚਿਆਂ ਦੀ ਹਾਲਤ ਨੂੰ ਸੁਧਾਰਨ ਲਈ ਜ਼ਰੂਰ ਕੁਝ ਨਾ ਕੁਝ ਪਰੋਵੀਜ਼ਨ ਕਰਨਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਬੱਚਿਆਂ ਨੂੰ ਕੁਝ ਸਹਾਇਤਾ ਦਿੱਤੀ ਜਾ ਸਕੇ ।

ਇਸ ਦੇ ਨਾਲ ਹੀ ਮੈਂ ਇਕ ਗੱਲ ਫਲੱਡ ਰਿਲੀਫ਼ ਦੇ ਬਾਰੇ ਵਿਚ ਵੀ ਕਹਿਣਾ ਚਾਹੁੰਦਾ ਹਾਂ । ਫਲੱਡ ਰਿਲੀਫ਼ ਦਾ ਇਸ ਵਿਚ ਜ਼ਿਕਰ ਕੀਤਾ ਗਿਆ ਹੈ ।

(ਇਸ ਵੇਲੇ ਜਨਤਾ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਸ ਵਿਚ ਇਕੱਠੇ ਹੋਕੇ ਗਲਾਂ ਕਰ ਰਹੇ ਸਨ ।)

**ਸਰਦਾਰ ਦਰਸ਼ਨ ਸਿੰਘ** ਕੇ. ਪੀ.: ਚੇਅਰਮੈਨ ਸਾਹਿਬ, ਕੀ ਇਸ ਅਸੈਂਬਲੀ ਵਿਚ ਇਹ ਕੋਈ ਵੱਖਰੀ ਕਾਨਫਰੈਂਸ ਹੋ ਰਹੀ ਹੈ? ਇਨ੍ਹਾਂ ਨੂੰ ਚੁਪ ਕਰਾਓ ।

**ਸ੍ਰੀ ਸਭਾਪਤੀ**: ਅਜਿਹੀ ਕੋਈ ਗਲ ਨਹੀਂ । ਉਨ੍ਹਾਂ ਦੀ ਕੋਈ ਆਵਾਜ਼ ਨਹੀਂ ਆ ਰਹੀ ।

ਸ੍ਰੀ ਮਦਨ ਮੋਹਨ ਮਿੱਤਲ: ਚੇਅਰਮੈਨ ਸਾਹਿਬ, ਇਹ ਰਿਲੀਫ਼ ਜੋ ਸਰਕਾਰ ਵਲੋਂ ਦਿਤਾ ਜਾਂਦਾ ਹੈ, ਇਹ ਬਹੁਤ ਥੋੜ੍ਹਾ ਹੈ । ਸਾਡੀ ਸਰਕਾਰ ਨੇ ਪਿਛਲੇ ਸਾਲ ਇਸ ਰਿਲੀਫ਼ ਨੂੰ ਵਧਾਇਆ ਵੀ ਸੀ । ਪਰ ਮੈਂ ਸਮਝਦਾ ਹਾਂ ਕਿ ਇਹ ਅਜੇ ਵੀ ਬਹੁਤ ਥੋੜ੍ਹਾ ਹੀ ਹੈ । ਮੈਂ ਸਮਝਦਾ ਹਾਂ ਇਹ ਜਿਹੜੀ ਕੰਪਨਸੇਸ਼ਨ ਜਾਂ ਗਰਾਂਟ ਦੇਣੀ ਹੈ, ਇਹ ਜ਼ਰੂਰ ਵਧਾ ਦੇਣੀ ਚਾਹੀਦੀ ਹੈ । ਇਸ ਦੇ ਨਾਲ ਹੀ ਜਿਹੜੀ-ਆਂ ਹੋਰ ਨੈਚੂਰਲ ਕਲੈਮਿਟੀਜ਼ ਆਉਂਦੀਆਂ ਹਨ ਜਿਵੇਂ ਕਿਤੇ ਅੱਗ ਲਗ ਜਾਵੇ ਜਾਂ ਔਲੇ ਪੈ ਜਾਣ ਜਾਂ ਬਿਜਲੀ ਦੇ ਕਾਰਣ ਕੋਈ ਤਬਾਹੀ ਹੋ ਜਾਵੇ, ਉਨ੍ਹਾਂ ਨੂੰ ਵੀ ਜ਼ਰੂਰ ਕੰਪਨਸੇਟ ਕਰਨਾ ਚਾਹੀਦਾ ਹੈ ।

ਇਕ ਗੱਲ ਮੈਂ ਹੋਰ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸਰਕਾਰ ਨੂੰ ਮਿਨੀਮਮ ਵੇਜਿਜ਼ 300 ਜਾਂ 350 ਰੁਪਏ ਫਿਕਸ ਕਰਨੇ ਚਾਹੀਦੇ ਹਨ । ਇਸ ਤੋਂ ਘੱਟ ਦੀ ਮੈਂ ਸਮਝਦਾ ਹਾਂ ਕਿ ਕੋਈ ਜਸਟੀਫਿਕੇਸ਼ਨ ਨਹੀਂ ਬਣਦੀ । ਅਜ ਦੇ ਜ਼ਮਾਨੇ ਵਿਚ 10 ਰੁਪਏ ਦਿਹਾੜੀ ਨਾਲ ਵੀ ਗੁਜ਼ਾਰਾ ਕਰਨਾ ਬਹੁਤ ਮੁਸ਼ਕਿਲ ਹੈ । ਮੈਂ ਸਮਝਦਾ ਹਾਂ ਕਿ ਇਸ ਦਾ ਰੇਟ ਜ਼ਰੂਰ ਵਧਾ ਦੇਣਾ ਚਾਹੀਦਾ ਹੈ।

[ਸ਼੍ਰੀ ਮਦਨ ਮੋਹਨ ਮਿੱਤਲ]
(ਘੰਟੀ) ਚੇਅਰਮੈਨ ਸਾਹਿਬ, ਮੇਰਾ ਸੁਝਾਓ ਹੈ ਕਿ ਅਗਲੇ ਸੈਸ਼ਨ ਵਿਚ ਇਸ ਬਾਰੇ ਜ਼ਰੂਰ ਕੋਈ ਨਾ ਕੋਈ ਅਮੈਂਡਮੈਂਟ ਲਿਆਂਦੀ ਜਾਵੇ ।

ਇੱਕ ਗਲ ਮੈਂ ਸੇਲਜ਼ ਟੈਕਸ ਦੇ ਬਾਰੇ ਵੀ ਦੱਸਣਾ ਚਾਹੁੰਦਾ ਹਾਂ । ਮੇਰੇ ਆਪਣੇ ਜ਼ਿਲ੍ਹੇ ਦੀ, ਚੇਅਰ-ਮੈਨ ਸਾਹਿਬ, ਇਕ ਬੜੀ ਸੀਰੀਅਸ ਗਲ ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁਦਾ ਹਾਂ । ਪਹਿਲੇ ਜੋ ਫੂਡ-ਗਰੇਨਜ਼ ਸਨ ਉਹ ਚੰਡੀਗੜ੍ਹ ਨੂੰ ਐਕਸਪੋਰਟ ਹੁੰਦੇ ਸਨ । ਉਸ ਵੇਲੇ ਇੰਟਰ-ਸਟੇਟ ਸੇਲਜ਼ ਟੈਕਸ ਦੀ ਅਗਜ਼ਮਪਸ਼ਨ ਦਿੱਤੀ ਹੋਈ ਸੀ । ਪਰ ਹੁਣ ਇਹ ਅਗਜ਼ਮਪਸ਼ਨ ਵਿਦਡਰਾ ਹੋ ਗਈ ਹੈ ਇਸ ਨਾਲ ਫੂਡਗਰੇਨ ਜਿਹੜਾ ਕਿ ਚੰਡੀਗੜ੍ਹ ਨੂੰ ਐਕਸਪੋਰਟ ਹੁੰਦਾ ਸੀ ਉਹ ਹੁਣ ਬੰਦ ਹੋ ਗਿਆ ਹੈ ਕਿਉਂਕਿ 4 ਪ੍ਰਤੀਸ਼ਤ ਇੰਟਰ-ਸਟੇਟ ਸੇਲਜ਼ ਟੈਕਸ ਲਗਾ ਦਿੱਤਾ ਹੈ । ਹੁਣ ਚੰਡੀਗੜ੍ਹ ਦਾ ਜੋ ਵਪਾਰੀ ਹੈ ਉਹ ਮਾਲ ਖਰੀਦਣ ਲਈ ਉਥੇ ਨਹੀਂ ਜਾਂਦਾ ਬਲਕਿ ਮਿਲ-ਓਨਰ ਡਾਇਰੈਕਟ ਹੀ ਉਹ ਮਾਲ ਜਾ ਕੇ ਕਿਸਾਨ ਕੋਲੋਂ ਲੈ ਲੈਂਦਾ ਹੈ। ਇਸ ਤਰ੍ਹਾਂ ਜਿਹੜੀ ਪਹਿਲੇ ਮਾਰਕੀਟਿੰਗ ਹੁੰਦੀ ਸੀ ਅਤੇ ਉਸ ਤੋਂ ਜਿਹੜੀ ਆਮਦਨ ਹੁੰਦੀ ਸੀ ਉਹ ਬੰਦ ਹੋ ਗਈ ਹੈ । ਹੁਣ ਟੈਕਸ ਦੀ ਇਵੈਜ਼ਨ ਵੀ ਬਹੁਤ ਹੋ ਰਹੀ ਹੈ । ਇਸ ਤਰ੍ਹਾਂ ਕਰਨ ਨਾਲ ਇੱਕਲਾ ਪੰਜਾਬ ਨੂੰ ਹੀ ਘਾਟਾ ਨਹੀਂ ਪਿਆ ਬਲਕਿ ਮੈਂ ਸਮਝਦਾ ਹਾਂ ਕਿ ਚੰਡੀਗੜ੍ਹ ਐਡ-ਮਨਿਸਟ੍ਰੇਸ਼ਨ ਨੂੰ ਵੀ ਇਕ ਕਰੋੜ ਰੁਪਏ ਦਾ ਘਾਟਾ ਪਿਆ ਹੈ । ਇਸ ਲਈ ਮੈਂ ਇਹ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹਿਮਾਚਲ ਵਿਚ 1 ਪ੍ਰਤੀਸ਼ਤ ਸੇਲਜ਼ ਟੈਕਸ ਲਗਦਾ ਹੈ ਉਸੇ ਤਰ੍ਹਾਂ ਸਾਡੇ ਇਥੇ ਵੀ 1 ਪ੍ਰਤੀਸ਼ਤ ਸੇਲਜ਼ ਟੈਕਸ ਲਾਇਆ ਜਾਵੇ । ਇਸ ਤਰ੍ਹਾਂ ਕਰਨ ਨਾਲ ਪੰਜਾਬ ਦੀ ਮਾਰਕੀਟਿੰਗ ਵੀ ਬੰਦ ਨਹੀਂ ਹੋਵੇਗੀ ਅਤੇ ਮਾਰਕਿਟ ਫੀਸ ਵਗੈਰਾ ਦੀ ਵੀ ਪੰਜਾਬ ਨੂੰ ਆਮਦਨ ਹੋਣ ਲਗ ਜਾਵੇਗੀ । ਚੰਡੀਗੜ੍ਹ ਦੇ ਨਾਲ ਪੰਜਾਬ ਦੀਆਂ 4 ਮੰਡੀਆਂ ਲਗਦੀਆਂ ਹਨ ਕੁਰਾਲੀ, ਖਰੜ, ਲਾਲੜੂ ਅਤੇ ਡੇਰਾਬਸੀ । ਇਨ੍ਹਾਂ ਮੰਡੀਆਂ ਵਿਚ ਹੁਣ ਸਿਰਫ਼ 10 ਪ੍ਰਤੀਸ਼ਤ ਸੇਲ ਰਹਿ ਗਈ ਹੈ । ਇਸ ਤਰ੍ਹਾਂ ਕਰਨ ਨਾਲ ਸਟੇਟ ਨੂੰ ਵੀ ਮਾਰਕੀਟਿੰਗ ਫੀਸ ਦਾ ਘਾਟਾ ਪਿਆ ਹੈ, ਟਰੇਡਰਜ਼ ਅਤੇ ਮਜ਼ਦੂਰ ਵੀ ਡਿਸਸੈਟਿਸਫਾਈ ਹੋਏ ਹਨ । ਇਸ ਲਈ ਇਹ ਜਿਹੜੀ ਐਗਜ਼ਮਪਸ਼ਨ ਵਿਦਡਰਾ ਕੀਤੀ ਗਈ ਹੈ ਇਹ ਫਿਰ ਦਿਤੀ ਜਾਵੇ ਤਾਂ foodgrains will again come through the market and the tax will not be evaded ਇਸ ਤਰ੍ਹਾਂ ਕਰਨ ਨਾਲ ਪੰਜਾਬ ਨੂੰ ਵੀ ਘਾਟਾ ਨਹੀਂ ਪਵੇਗਾ ਅਤੇ ਜਿਹੜਾ ਚੰਡੀਗੜ੍ਹ ਐਡਮਨਿਸਟ੍ਰੇਸ਼ਨ ਨੂੰ ਘਾਟਾ ਪੈ ਰਿਹਾ ਹੈ ਇਹ ਵੀ ਨਹੀਂ ਪਵੇਗਾ ।

ਇਸੇ ਤਰ੍ਹਾਂ ਸਾਡੀ ਸਰਕਾਰ ਨੇ ਸੇਲਜ਼ ਟੈਕਸ ਦੇ ਕੰਮ ਵਿਚ ਵੀ ਬਹੁਤ ਸਾਰੇ ਰਿਲੀਫ਼ ਵਪਾਰੀ ਨੂੰ ਦਿੱਤੇ ਹਨ । ਇਹ ਜਿਹੜਾ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੇ ਕਿਸੇ ਵਪਾਰੀ ਦਾ ਕੋਈ ਪੈਸਾ ਸਰਕਾਰ ਵਲ ਰਹਿੰਦਾ ਹੈ ਅਤੇ ਉਹ ਵਪਾਰੀ ਨੂੰ ਵੇਲੇ ਸਿਰ ਵਾਪਸ ਨਹੀਂ ਦਿਤਾ ਜਾਂਦਾ ਤਾਂ ਉਹ ਰਿਫੰਡ 18 ਪ੍ਰਤੀਸ਼ਤ ਇੰਟਰੈਸਟ ਨਾਲ ਬਾਅਦ ਵਿਚ ਵਪਾਰੀ ਨੂੰ ਦੇਣਾ ਪਵੇਗਾ । ਮੈਂ ਸਮਝਦਾ ਹਾਂ ਕਿ ਇਹ ਇਕ ਚੰਗਾ ਕਦਮ ਹੈ । ਹੁਣ ਜੇ ਇਹ ਰਿਫੰਡ ਦੀ ਰਕਮ ਵੇਲੇ ਸਿਰ ਨਹੀਂ ਦਿੱਤੀ ਗਈ ਤਾਂ ਉਸ ਕਰਮਚਾਰੀ ਨੂੰ ਰਿਫੰਡ ਤੇ 18 ਪ੍ਰਤੀਸ਼ਤ ਇੰਟਰੈਸਟ ਵੀ ਨਾਲ ਦੇਣਾ ਪਵੇਗਾ । ਨੈਚੁਰਲ ਹੈ ਕਿ ਜਿਸ ਵੇਲੇ ਉਸ ਕਰਮਚਾਰੀ ਨੂੰ ਰਿਫੰਡ ਦੇ ਨਾਲ 18 ਪ੍ਰਤੀਸ਼ਤ ਇੰਟਰੈਸਟ ਵੀ ਦੇਣਾ ਪਿਆ ਤਾਂ ਉਸ ਦੀ ਐਕਸ-ਪਲੇਨੇਸ਼ਨ ਹੋਵੇਗੀ । ਉਸ ਕੋਲੋਂ ਪੁਛ ਪੜਤਾਲ ਹੋਵੇਗੀ ਕਿ ਇਹ ਦੇਰੀ ਕਿਉਂ ਹੋਈ ਹੈ । ਇਸ ਤਰ੍ਹਾਂ ਨਾਲ ਉਹ ਕਰਮਚਾਰੀ ਜੋ ਹੇਰਾਫੇਰੀ ਕਰਦਾ ਹੈ ਉਹ ਵੀ ਘੱਟੇਗੀ It will naturally be a quick relief to the traders.

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਹ ਜੋ ਟੈਕਸ ਦੀ ਇਵੇਜ਼ਨ ਹੁੰਦੀ ਹੈ ਇਸ ਨੂੰ ਜ਼ਰਰ ਰੋਕਿਆ ਜਾਣਾ ਚਾਹੀਦਾ ਹੈ । (ਘੰਟੀ)

**ਸ਼੍ਰੀ ਸਭਾਪਤੀ** : ਹੁਣ ਵਾਈਂਡ ਅੱਪ ਕਰ ਦਿਓ ਜੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਐਨਾ ਕਹਿੰਦਾ ਹੋਇਆ ਮੈਂ, ਇਹ ਜੋ ਡਿਮਾਂਡਜ਼ ਹਾਊਸ ਦੇ ਸਾਹਮਣੇ ਰੱਖੀਆਂ ਗਈਆਂ ਹਨ, ਇਨ੍ਹਾਂ ਦੀ ਸਪੋਰਟ ਕਰਦਾ ਹਾਂ । ਲੇਕਿਨ ਮੈਂ ਮੰਗ ਕਰਦਾ ਹਾਂ ਜਿਨ੍ਹਾਂ ਡਿਮਾਂਡਜ਼ ਵਿਚ ਪੈਸਾ ਘੱਟ ਰੱਖਿਆ ਗਿਆ ਹੈ ਉਹ ਜ਼ਰੂਰ ਵਧਾ ਦੇਣਾ ਚਾਹੀਦਾ ਹੈ ਔਰ ਜਿਹੜੇ ਮੈਂ ਸੁਝਾਓ ਦਿੱਤੇ ਹਨ ਉਨ੍ਹਾਂ ਤੇ ਜ਼ਰੂਰ ਵਿਚਾਰ ਕਰਨਾ ਚਾਹੀਦਾ ਹੈ ।

**ਕਾਮਰੇਡ ਸਰਵਣ ਸਿੰਘ** ਚੀਮਾ(ਨੂਰ ਮਹਿਲ): ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰ: 25 ਦੇ ਸਬੰਧ ਵਿਚ ਕਹਿਣਾ ਚਾਹੁਦਾ ਹਾਂ । ਸਰਕਾਰ ਵੱਲੋਂ ਇਸ ਮੱਦ ਅਧੀਨ ਪੈਸਾ ਮੰਗਿਆ ਗਿਆ ਹੈ । ਲੇਕਿਨ ਮੈਂ ਕਹਿੰਦਾ ਹਾਂ ਕਿ ਇਸ ਸਮੇਂ ਕਿਸਾਨ ਦੀ ਕੀ ਹਾਲਾਤ ਹੈ, ਭਾਅ ਇਸ ਵੇਲੇ ਕੀ ਹਨ? ਜਦੋਂ ਕਿਸਾਨ ਜੱਦੋ-ਜਹਿਦ ਕਰਦਾ ਹੈ ਅਤੇ ਲੜਾਈ ਕਰਦਾ ਹੈ ਤਾਂ ਮਾਰ ਕੁਟਾਈ ਉਸ ਦੇ ਨਾਲ ਹੁੰਦੀ ਹੈ। ਫਿਰ ਜਾ ਕੇ ਸਰਕਾਰ ਜਾਗਦੀ ਹੈ ਔਰ ਉਸ ਵੱਲ ਧਿਆਨ ਦਿੰਦੀ ਹੈ ਔਰ ਕੁਝ ਕਿਸਾਨਾਂ ਨੂੰ ਰਿਲੀਫ ਦੇਣ ਦਾ ਐਲਾਨ ਕਰਦੀ ਹੈ । ਜਦ ਇਤਨੀ ਹਾਲਤ ਖਰਾਬ ਹੋ ਜਾਂਦੀ ਹੈ ਫਿਰ ਸਰਕਾਰ ਵਲੋਂ ਕੁਝ ਦਿੱਤਾ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਜੇਕਰ ਕੁਝ ਦੇਣਾ ਹੁੰਦਾ ਹੈ ਤਾਂ ਫਿਰ ਟਾਈਮ ਸਿਰ ਦਿਆ ਕਰੋ। ਬਾਦ ਦੇ ਵਿਚ ਦੇਣ ਦਾ ਕੀ ਫਾਇਦਾ ਹੈ, ਜਦੋਂ ਕਿਸਾਨ ਜੇਲ੍ਹਾਂ ਦੇ ਵਿਚ ਬੰਦ ਹੋ ਜਾਂਦੇ ਹਨ ਅਤੇ ਲੜਾਈ ਕਰਦੇ ਹਨ । ਗੰਨੇ ਤੇ ਸਰਕਾਰ ਵਲੋਂ ਢਾਈ ਰੁਪਏ ਦੀ ਸਬਸਿਡੀ ਦਿੱਤੀ ਗਈ । ਜੇਕਰ ਇਹ ਪਹਿਲਾਂ ਹੀ ਦੇ ਦਿੰਦੇ ਤਾਂ ਕਿੰਨੀ ਚੰਗੀ ਗੱਲ ਹੁੰਦੀ । ਇਸੇ ਤਰ੍ਹਾਂ ਆਲੂਆਂ ਦੀ ਰੱਲ ਆ ਜਾਂਦੀ ਹੈ। ਆਲੂਆਂ ਤੇ ਕਿਸਾਨ ਦੀ ਲਾਗਤ ਕੀ ਹੈ ਅਤੇ ਮਾਰਕਿਟ ਦੇ ਵਿਚ ਕਿਸਾਨ ਨੂੰ ਕੀ ਮਿਲ ਰਿਹਾ ਹੈ? ਅਗਰ ਸਰਕਾਰ ਨੇ ਸਬਸਿਡੀ ਦੇਣੀ ਹੀ ਹੁੰਦੀ ਹੈ ਤਾਂ ਪਹਿਲਾਂ ਦੇਵੇ । ਬਾਦ ਵਿਚ ਕੋਈ ਫਾਇਦਾ ਨਹੀਂ ਹੁੰਦਾ। ਇਹ ਗੱਲ ਸਰਕਾਰ ਨੂੰ ਮਦੇ ਨਜ਼ਰ ਰੱਖਣੀ ਚਾਹੀਦੀ ਹੈ । ਚੇਅਰਮੈਨ ਸਾਹਿਬ, ਕਮਰਸ਼ੀਅਲ ਫਸਲਾਂ ਤੇ ਟੈਕਸ ਲਗਾਇਆ ਜਾਂਦਾ ਹੈ । ਹੁਣ ਕਿਹੜੀ ਕਮਰਸ਼ੀਅਲ ਫ਼ਸਲ ਰਹਿ ਗਈ ਹੈ ਅਤੇ ਮੁਨਾਫੇ ਦੇ ਵਿਚ ਕਿਹੜੀ ਜਾ ਰਹੀ ਹੈ ? ਹੁਣ ਤਾਂ ਹਰ ਫ਼ਸਲ ਘਾਟੇ ਦੇ ਵਿਚ ਜਾ ਰਹੀ ਹੈ । ਇਸ ਲਈ ਕਮਰਸ਼ੀਅਲ ਟੈਕਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ । ਗੰਨਾ, ਆਲੂ, ਕਪਾਹ ਸਭ ਦੇ ਵਿਚ ਘਾਟਾ ਪੈ ਰਿਹਾ ਹੈ । ਕਪਾਹ ਅਤੇ ਨਰਮਾ ਸੜਕਾਂ ਤੇ ਰੁੱਲ ਰਿਹਾ ਹੈ ਅਤੇ ਘੱਟ ਰੇਟ ਤੇ ਵਿੱਕ ਰਿਹਾ ਹੈ । ਇਸ ਲਈ ਇਸ ਕਮਰਸ਼ੀਅਲ ਟੈਕਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ ।

ਹੁਣ ਮੈਂ ਡਿਮਾਂਡ ਨੰ: 17 ਦੇ ਬਾਰੇ ਜ਼ਿਕਰ ਕਰਦਾ ਹਾਂ । ਹੈਲਥ ਲਈ ਜਿਤਨਾ ਪੈਸਾ ਦੇ ਸਕਦੇ ਹੋ ਦਿਓ । ਹੋਰ ਵੀ ਦਿਓ । ਲੇਕਿਨ ਜਲੰਧਰ ਹਸਪਤਾਲ ਦੇ ਵਿਚ ਇਹ ਹਾਲਤ ਹੈ ਕਿ ਇਸ ਮਹੀਨੇ ਦੇ ਬਜਟ ਦੇ ਨਾਲ ਉਥੇ ਕੰਮ ਨਹੀਂ ਚਲ ਸਕਦਾ ਅਤੇ ਨਾ ਹੀ ਲੋਕਾਂ ਨੂੰ ਦਵਾਈਆਂ ਮਿਲ ਸਕਦੀਆਂ ਹਨ । ਸਾਰਾ ਸਾਲ ਲੋਕ ਹਸਪਤਾਲਾਂ ਦੇ ਵਿਚ ਜਾਂਦੇ ਹਨ, ਪਰ ਉਨ੍ਹਾਂ ਨੂੰ ਦਵਾਈਆਂ ਨਹੀਂ ਮਿਲਦੀਆਂ । ਸਿਰਫ ਡਾਕਟਰਾਂ ਦੀ ਪਰਚੀ ਮਿਲਦੀ ਹੈ ਕਿ ਦਵਾਈ ਬਾਹਰੋਂ ਬਾਜ਼ਾਰ ਦੇ ਵਿਚੋਂ ਖਰੀਦ ਲਓ। ਪੈਸੇ ਭਾਵੇਂ ਹੋਰ ਮੰਜ਼ੂਰ ਕਰਵਾ ਲਵੋ ਪਰ ਦਵਾਈਆਂ ਜ਼ਰੂਰ ਗਰੀਬ ਆਦਮੀ ਨੂੰ ਦਿਓ ਤਾਂਕਿ ਉਸ ਦਾ ਇਲਾਜ ਹੋ ਜਾਵੇ ।

ਹੁਣੇ ਮੈਂ ਪੁਲਿਸ ਦੀ ਡਿਮਾਂਡ ਦੇ ਬਾਰੇ ਗੱਲ ਕਰਦਾ ਹਾਂ । ਇਸ ਦੇ ਲਈ ਪੈਸੇ ਮੰਗੇ ਗਏ ਹਨ । ਇਨ੍ਹਾਂ ਨੇ ਕਿਹਾ ਹੈ ਕਿ ਜਿਨ੍ਹਾਂ ਨੇ ਸਟਰਾਈਕ ਨਹੀਂ ਕੀਤੀ ਸੀ ਉਨ੍ਹਾਂ ਨੂੰ ਇਨਕਰੀਮੈਂਟ ਮਿਲੇਗੀ । ਮੈਂ ਕਹਿੰਦਾ ਹਾਂ ਕਿ ਪੁਲਿਸ ਕਰਮਚਾਰੀਆਂ ਨੇ ਤਾਂ ਕਦੇ ਹੜਤਾਲ ਨਹੀਂ ਕੀਤੀ । ਇਹ ਉਨ੍ਹਾਂ ਨੂੰ ਉਸ ਤਰ੍ਹਾਂ

[ਕਾਮਰੇਡ ਸਰਵਣ ਸਿੰਘ ਚੀਮਾ]

ਨਹੀਂ ਦੇ ਸਕੇ ਪਰ ਇਸ ਤਰ੍ਹਾਂ ਦੇ ਰਹੇ ਹਨ । ਸਾਨੂੰ ਕੋਈ ਇਤਰਾਜ਼ ਨਹੀਂ ਕਿ ਤੁਸੀਂ ਪੁਲਿਸ ਵਿਭਾਗ ਨੂੰ ਪੈਸੇ ਕਿਉਂ ਹੋਰ ਦੇ ਰਹੇ ਹੋ? ਅਸੀਂ ਚਾਹੁੰਦੇ ਹਾਂ ਕਿ ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ । ਮੈਂ ਤੁਹਾਨੂੰ ਦਸਦਾ ਹਾਂ ਔਰ ਸਰਕਾਰ ਵੀ ਨੋਟ ਕਰ ਲਵੇ ਕਿ ਜਿਤਨੀ ਲੁੱਟ ਅੱਜ ਕਲ ਥਾਣਿਆਂ ਦੇ ਵਿਚ ਪਈ ਹੋਈ ਹੈ ਉਹ ਦੱਸਣ ਤੋਂ ਬਾਹਰ ਹੈ । ਕਿਸ ਤਰ੍ਹਾਂ ਥਾਣਿਆਂ ਦੇ ਵਿਚ ਦਿਨ ਰਾਤ ਰਿਸ਼ਵਤ-ਖੋਰੀ ਅਤੇ ਸਮਗਲਿੰਗ ਚਲ ਰਹੀ ਹੈ ਅਤੇ ਐਸ.ਐਚ.ਓ. ਅਤੇ ਏ.ਐਸ.ਆਈ. ਦੇ ਮਹੀਨੇ ਲਗੇ ਹੋਏ ਹਨ ਅਤੇ ਉਹ ਭਾਰੀ ਗਿਣਤੀ ਦੇ ਵਿਚ ਕੁਰੱਪਸ਼ਨ ਕਰ ਰਹੇ ਹਨ । (ਸ਼ੇਮ, ਸ਼ੇਮ) ਤੁਸੀਂ ਕਿਸੇ ਬਸ ਰੇਲ ਵਿਚ ਸਫਰ ਕਰੋ ਜਾਂ ਕਿਸੇ ਥਾਂ ਖੜ੍ਹੇ ਹੋ ਜਾਓ, ਲੋਕੀਂ ਇਹੀ ਗਲਾਂ ਕਰਦੇ ਹਨ ਕਿ ਕੁਰਪਸ਼ਨ ਬਹੁਤ ਵੱਧ ਗਈ ਹੈ ਅਤੇ ਸਮਗਲਿੰਗ ਅੱਗੇ ਨਾਲੋਂ ਕਾਫੀ ਵੱਧ ਗਈ ਹੈ । ਪੁਲਿਸ ਨੂੰ ਸਮਗਲਿੰਗ ਬੰਦ ਕਰਨੀ ਚਾਹੀਦੀ ਹੈ । ਪਰ ਇਨ੍ਹਾਂ ਦੀ ਸਮਗਲਰਾਂ ਦੇ ਨਾਲ ਹਿੱਸਾਪਤੀ ਕਰਨੀ ਹੁੰਦੀ ਹੈ । ਭਾਵੇਂ ਹੋਰ ਪੈਸੇ ਖਰਚ ਕਰ ਦਿਓ ਪਰ ਇਹ ਚੀਜ਼ਾਂ ਬੰਦ ਹੋਣੀਆਂ ਚਾਹੀਦੀਆਂ ਹਨ । ਹੁਣ ਮੈਂ ਡਿਮਾਂਡ ਨੰ: 38 ਦੇ ਬਾਰੇ ਦੱਸਦਾ ਹਾਂ ਕਿ 8 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਦਿੱਤਾ ਜਾਣਾ ਹੈ । ਜੇਕਰ ਤੁਸੀਂ ਹੋਰ ਪੈਸਾ ਦੇਣਾ ਚਾਹੁੰਦੇ ਹੋ ਤਾਂ ਦੇ ਦਿਓ, ਸਾਨੂੰ ਕੋਈ ਇਤਰਾਜ਼ ਨਹੀਂ ਹੈ । ਪਰ ਮੈਂ ਤਾਂ ਕਈ ਸਬ-ਸਟੇਸ਼ਨਾਂ ਤੇ ਜਾ ਕੇ ਵੇਖਿਆ ਹੈ ਅਤੇ ਐਸ. ਡੀ. ਓਜ਼. ਦੇ ਨਾਲ ਗਲ ਬਾਤ ਵੀ ਕੀਤੀ ਹੈ ਕਿ ਇਤਨੀ ਭੀੜ੍ਹ ਕੁਨੈ-ਕਸ਼ਨ ਲੈਣ ਲਈ ਲੋਕਾਂ ਦੀ ਲੱਗੀ ਹਈ ਹੈ ਫਿਰ ਤੁਸੀਂ ਉਨ੍ਹਾਂ ਨੂੰ ਕਿਉਂ ਨਹੀਂ ਕੁਨੈਕਸ਼ਨ ਦਿੰਦੇ? ਉਹ ਕਹਿੰਦੇ ਹਨ ਕਿ ਸਾਡੇ ਕੋਲ ਮੈਟੀਰੀਅਲ ਹੀ ਨਹੀਂ ਹੈ ਫਿਰ ਅਸੀਂ ਕੁਨੈਕਸ਼ਨ ਕਿਸ ਤਰ੍ਹਾਂ ਦੇਈਏ । ਉਨ੍ਹਾਂ ਨੂੰ ਪੈਸੇ ਦੇ ਦਿਉ ਜਾਂ ਮਾਲ ਖਰੀਦ ਕੇ ਮੈਟੀਰੀਅਲ ਦਾ ਇੰਤਜ਼ਾਮ ਕਰਕੇ ਦਿਓ ਤਾਂਕਿ ਕਿਸਾਨਾਂ ਨੂੰ ਕੁਨੈਕਸ਼ਨ ਮਿਲ ਸਕਣ । ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣ ਦੀ ਲੋੜ ਹੈ । (ਘੰਟੀ)

ਮੈਂ ਸਰਕਾਰ ਦਾ ਧੰਨਵਾਦੀ ਹਾਂ ਕਿ ਸਰਕਾਰ ਨੇ ਕਿਸਾਨਾਂ ਨੂੰ ਹੜ੍ਹਾਂ ਨਾਲ ਹੋਏ ਨਕਸਾਨ ਦੇ ਲਈ ਰਾਹਤ ਦਿੱਤੀ ਹੈ । ਲੇਕਿਨ ਇਹ ਕੰਮ ਹਾਲੇ ਨਾ-ਮੁਕੰਮਲ ਹੈ ਕਿਉਂਕਿ ਬਹੁਤ ਸਾਰੇ ਐਸੇ ਲੋਕ ਹੋਣਗੇ ਜਿਨ੍ਹਾਂ ਨੂੰ ਹਾਲੇ ਤੱਕ ਰਿਲੀਫ਼ ਨਹੀਂ ਮਿਲਿਆ ਅਤੇ ਦਰਜਨਾਂ ਐਪਲੀਕੇਸ਼ਨਾਂ ਅਤੇ ਐਫੀਡੇਵਿ-ਟਸ, ਮੇਰੇ ਕੋਲ ਪਏ ਹਨ । ਜਗਰਾਓਂ ਤਹਿਸੀਲ ਦੀਆਂ ਕਾਫੀ ਐਪਲੀਕੇਸ਼ਨਾਂ ਪਈਆਂ ਹਨ । ਉਥੋਂ ਦੇ ਪਟਵਾਰੀ ਸਾਰਾ ਮਾਲ ਖਾ ਗਏ ਹਨ । ਲੋਕਾਂ ਨੂੰ ਰਿਲੀਫ਼ ਮਿਲਿਆ ਹੀ ਨਹੀਂ ਹੈ । (ਘੰਟੀ) ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਇਥੇ ਉਨ੍ਹਾਂ ਗਰੀਬ ਹੜ੍ਹ ਪੀੜਤਾਂ ਲਈ ਪੈਸੇ ਮਨਜ਼ੂਰ ਕੀਤੇ ਜਾਂਦੇ ਹਨ ਲੇਕਿਨ ਉਨ੍ਹਾਂ ਨੂੰ ਪੈਸੇ ਨਹੀਂ ਮਿਲਦੇ ਅਤੇ ਰਸਤੇ ਦੇ ਵਿਚ ਹੀ ਹੋਰ ਕੋਈ ਖਾ ਜਾਂਦੇ ਹਨ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ ਅਤੇ ਅਰਜ਼ ਕਰਦਾ ਹਾਂ ਕਿ ਇਹ ਮੰਗਾਂ ਪਾਸ ਕਰ ਦਿੱਤੀਆਂ ਜਾਣ ।

**ਸ਼੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ): ਚੇਅਰਮਨ ਸਾਹਿਬ, ਮੈਂ ਡਿਮਾਂਡ ਨੰ: 25 ਜਿਹੜੀ ਐਗਰੀ-ਕਲਚਰ ਦੇ ਨਾਲ ਸਬੰਧ ਰਖਦੀ ਹੈ ਉਸ ਦੇ ਬਾਰੇ ਜ਼ਿਕਰ ਕਰਾਂਗਾ । ਇਸ ਵੇਲੇ ਪੰਜਾਬ ਦੀ ਜਿਹੜੀ ਆਰਥਿਕ ਹਾਲਾਤ ਹੈ, ਉਹ ਬੜੀ ਗੰਭੀਰ ਹੈ । ਇਸ ਸਮੇਂ ਸਾਰੇ ਪੰਜਾਬ ਦੇ ਵਿਚ ਖੇਤੀ ਬਾੜੀ ਵਾਲੇ 70 ਪ੍ਰਤੀਸ਼ਤ ਲੋਕ ਹਨ ਅਤੇ ਉਹ ਇਸ ਉਤੇ ਨਿਰਭਰ ਕਰਦੇ ਹਨ । ਪਰ ਜਿਸ ਤਰ੍ਹਾਂ ਫਸਲਾਂ ਦੇ ਭਾਅ ਗਿਰ ਗਏ ਹਨ ਇਸ ਦੇ ਨਾਲ ਪੰਜਾਬ ਦੇ ਵਿਚ ਕਿਸਾਨਾਂ ਲਈ ਇਕ ਖਤਰਾ ਬਣ ਗਿਆ ਹੈ । ਆਲੂਆਂ ਦੀ 80 ਪ੍ਰਤੀਸ਼ਤ ਫਸਲ ਵਿੱਕ ਚੁਕੀ ਹੈ । ਜੇਕਰ ਇਸ ਦਾ ਭਾਅ ਵੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਇਸਦੀ ਲਾਗਤ 14 ਰੁਪਏ ਮਣ ਦੇ ਹਿਸਾਬ ਨਾਲ ਕਿਸਾਨ ਨੂੰ ਪੈਂਦੀ ਹੈ ਔਰ ਜਿਸ ਭਾ ਤੇ ਇਹ ਵਿੱਕਿਆ ਹੈ ਉਹ 6 ਤੋਂ 8 ਰੁਪਿਆ ਤੱਕ ਹੈ । ਫੂਲ ਗੋਭੀ ਦਾ ਭਾਅ

ਵੇਖ ਲਵੋ । ਇਸ ਦੀ ਲਾਗਤ 15 ਰੁਪਏ ਮਣ ਪੈਂਦੀ ਹੈ ਲੇਕਿਨ ਵਿੱਕੀ ਕੇਵਲ ਇਹ 5 ਤੋਂ 8 ਰੁਪਏ ਮਣ ਤੱਕ ਹੀ ਹੈ । ਇਹ ਹਾਲ ਹੈ ਕੈਸ਼ ਕਰਾਪਸ ਦਾ । ਇਹ ਪੁਜ਼ੀਸ਼ਨ ਚਲ ਰਹੀ ਹੈ । ਇਸ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ । ਕਿਸਾਨਾਂ ਦੀ ਜੋ ਹਾਲਤ ਇਸ ਸਮੇਂ ਹੈ ਉਹ ਬਹੁਤ ਤਰਸਯੋਗ ਹੈ ਅਤੇ ਉਸ ਦੀ ਜ਼ਰੂਰ ਮੱਦਦ ਕਰਨੀ ਚਾਹੀਦੀ ਹੈ । ਇਕ ਡਾਈਵਰਸੀਫਿਕੇਸ਼ਨ ਆਫ ਕਰਾਪਸ ਦੀ ਗੱਲ ਪੰਜਾਬ ਵਿੱਚ ਚਲੀ ਸੀ । ਚੇਅਰਮੈਨ ਸਾਹਿਬ, ਨਿਜੀ ਤੌਰ ਤੇ ਇਹ ਸੋਚ ਕਿਸਾਨਾਂ ਦੀ ਬੜੀ ਪ੍ਰੋਗਰੈਸਿਵ ਹੈ । ਨਿਰਾ ਕਣਕ ਅਤੇ ਝੋਨਾ ਪੈਦਾ ਕਰੀ ਜਾਣ ਨਾਲ ਕਿਸਾਨਾਂ ਨੂੰ ਪਰਾਪਰ ਕੀਮਤ ਨਹੀਂ ਮਿਲਦੀ। ਡਾਇਵਰਸੀਫਿਕੇਸ਼ਨ ਆਫ ਕਰਾਪਸ ਕੀਤੀ ਜਾਵੇ । ਇਸ ਬਾਰੇ ਕਾਂਗਰਸ ਸਰਕਾਰ ਮਾਣ ਨਾਲ ਕਹਿ ਸਕਦੀ ਹੈ । ਕਣਕ, ਕਪਾਹ, ਗੰਨਾ ਪੈਦਾ ਕਰਨ ਵਾਲੇ ਨੂੰ ਇਨਸੈਂਟਿਵ ਦੇਣਾ ਚਾਹੀਦਾ ਹੈ । ਕਾਂਗਰਸ ਸਰਕਾਰ ਨੇ ਪਹਿਲਾਂ ਕੁਆਲੀਫਾਈਡ ਕਰਾਪਿੰਗ ਸ਼ੁਰੂ ਕੀਤੀ ਸੀ, ਜੋ ਹੁਣ ਖਤਰੇ ਵਿਚ ਪੈ ਗਈ ਹੈ । ਪਹਿਲਾਂ ਕਿਸਾਨਾਂ ਦੀ ਆਰਥਿਕ ਹਾਲਤ ਚੰਗੀ ਕੀਤੀ ਸੀ । ਮੈਂ ਨਹੀਂ ਸਮਝਦਾ ਕਿ ਅਕਾਲੀ-ਜਨਤਾ ਸਰਕਾਰ ਕੁਝ ਕਿਸਾਨਾਂ ਦਾ ਭਲਾ ਕਰ ਸਕੇਗੀ, ਬਲਕਿ ਕਿਸਾਨ ਨੂੰ ਮਾਰਨ ਵਿਚ ਸਰਕਾਰ ਨੇ ਵੱਧ ਤੋਂ ਵੱਧ ਕੰਮ ਕੀਤੇ ਹਨ । ਚੇਅਰਮੈਨ ਸਾਹਿਬ, ਹੁਣ ਹਾਲਤ ਇਹ ਹੈ ਕਿ ਮੰਡੀਆਂ ਵਿੱਚ 24,24 ਘੰਟੇ ਕਿਸਾਨ ਝੋਨੇ ਦੀਆਂ ਢੇਰੀਆਂ ਕੋਲ ਬੈਠੇ ਰਹਿੰਦੇ ਹਨ । ਪਰ ਦੂਜੇ ਪਾਸੇ ਹਾਲਤ ਇਹ ਹੈ ਕਿ ਹਰ ਸ਼ੈਲਰ ਵਾਲਿਆਂ ਕੋਲ ਦੱਸ, ਦੱਸ ਲੱਖ ਟਨ ਚੌਲ ਪਏ ਹਨ । ਉਨ੍ਹਾਂ ਨੂੰ ਕੋਈ ਚੁਕਣ ਵਾਸਤੇ ਤਿਆਰ ਨਹੀਂ । ਕਿਸਾਨਾਂ ਦਾ ਮਾਲ ਚੁਕਿਆ ਜਾਵੇ ਜਾਂ ਕੋਈ ਹੋਰ ਇੰਤਜ਼ਾਮ ਕਰਨ । ਪਰ ਕੁਝ ਵੀ ਨਹੀਂ ਕੀਤਾ ਜਾਂਦਾ । ਐਨੀ ਕੁਰੱਪਸ਼ਨ ਹੈ ਪਰ ਇਨਸਪੈਕਟਰਾਂ ਤੇ ਕੋਈ ਕੰਟ੍ਰੋਲ ਨਹੀਂ ਹੈ । ਅੱਜ ਕਿਸਾਨ ਦੀ ਹਾਲਤ ਬਹੁਤ ਬੁਰੀ ਹੈ ।

ਚੇਅਰਮੈਨ ਸਾਹਿਬ ਕੋਆਪਰੇਸ਼ਨ ਡਿਪਾਰਟਮੈਂਟ ਵਿਚ ਕੋਈ ਪਰੋਗਰੈਸ ਨਹੀਂ ਹੋ ਰਹੀ ਕਿਸੇ ਕਿਸਾਨ ਨੇ ਕੋਆਪਰੇਟਿਵ ਸੁਸਾਇਟੀਆਂ ਦਾ 500/- ਰੁਪਿਆ ਦੇਣਾ ਹੈ, ਕਿਸੇ ਨੇ 1,000/- ਰੁਪਿਆ ਦੇਣਾ ਹੈ, ਅਤੇ ਕਿਸੇ ਨੇ 2,000/- ਰੁਪਿਆ ਦੇਣਾ ਹੈ । ਪਰ ਉਨ੍ਹਾਂ ਗਰੀਬ ਬੰਦਿਆਂ ਨੂੰ 40,40 ਦਿਨ ਜੇਲ੍ਹਾਂ ਵਿਚ ਰਖਿਆ ਗਿਆ । ਉਨ੍ਹਾਂ ਦੇ ਸਿਰ ਤੇ ਮਿੱਟੀ ਪਈ ਹੋਈ ਹੈ ਅਤੇ ਉਨ੍ਹਾਂ ਦੀ ਬੁਰੀ ਹਾਲਤ ਹੈ । ਉਨ੍ਹਾਂ ਵੱਲ ਕੋਈ ਤੱਕਦਾ ਤੱਕ ਨਹੀਂ ਹੈ । (ਵਿਘਨ)

ਚੇਅਰਮੈਨ ਸਾਹਿਬ, ਪਰੋਡਿਊਸਰਜ਼ ਜੋ ਹਨ, ਉਨ੍ਹਾਂ ਦੀ ਹਾਲਤ ਬਹੁਤ ਭੈੜੀ ਹੈ । ਪੰਜ ਏਕੜ ਵਾਲਿਆਂ ਨੂੰ ਲੈ ਲਉ । ਭਾਵੇਂ ਉਸ ਜਗ੍ਹਾਂ ਦੀ ਕੀਮਤ 50,000/- ਜਾਂ 75,000/- ਰੁਪਿਆ ਹੋਵੇ ਪਰ ਉਨ੍ਹਾਂ ਦੇ ਮਕਾਨ ਕੋਈ ਨਹੀਂ ਅਤੇ ਨਾਂ ਹੀ ਉਹ ਆਪਣੇ ਬੱਚਿਆਂ ਨੂੰ ਪੜ੍ਹਾ ਸਕਦੇ ਹਨ ਅਤੇ ਨਾ ਹੀ ਹੋਰ ਕੋਈ ਕੰਮ ਕਰ ਸਕਦੇ ਹਨ । ਲੇਕਿਨ ਦੂਜੇ ਪਾਸੇ ਸ਼ਹਿਰ ਵਿਚ ਦੁਕਾਨਦਾਰ ਜਿਹੜੇ ਹਨ, ਕੋਈ ਦੁਕਾਨ 50,000/- ਜਾਂ 70,000/- ਰੁਪਏ ਵਿਚ ਖੋਲ੍ਹਦਾ ਹੈ ਅਤੇ ਚਿੱਟੇ ਕਪੜੇ ਪਾ ਕੇ ਚੌਧਰੀ ਬਣ ਜਾਂਦਾ ਹੈ । ਉਹ ਆਪਣੇ ਆਪ ਨੂੰ ਸ਼ਾਹ ਕਹਾਉਂਦਾ ਹੈ । ਕੀ ਮਨਿਸਟਰ ਸਾਹਿਬ, ਇਸ ਵਿਤਕਰੇ ਨੂੰ ਦੂਰ ਕਰਨ ਲਈ ਕੁਝ ਕਰਨਗੇ?

ਚੇਅਰਮੈਨ ਸਾਹਿਬ, ਡਿਮਾਂਡ ਨੰ: 10 ਅਤੇ 13 ਪੁਲਿਸ ਅਤੇ ਫੁਟਕਲ ਸਰਵਿਸਿਜ਼ ਨਾਲ ਤੁਅਲਕ ਰੱਖਦੀਆਂ ਹਨ ।ਇੱਕ ਗੱਲ ਬੜੀ ਸਪੱਸ਼ਟ ਹੈ ਕਿ ਜਨਤਾ ਸਰਕਾਰ ਸੈਂਟਰ ਵਿਚ ਹੈ ਅਤੇ ਅਕਾਲੀ-ਜਨਤਾ ਸਰਕਾਰ ਹੀ ਪੰਜਾਬ ਦੇ ਵਿਚ ਬੈਠੀ ਹੈ । ਮੈਂ ਗੌਰਮਿੰਟ ਤੇ ਰੂਲ ਆਫ ਲਾਅ ਨੂੰ ਕਨਸਿਸਟੈਂਟਲੀ ਡਿਸਟਰਾਏ ਕਰਨ ਦੀ ਜ਼ਿੰਮੇਵਾਰੀ ਲਗਾਉਂਦਾ ਹਾਂ । ਮੈਂ ਇਸ ਬਾਰੇ ਤਿੰਨ ਮਿਸਾਲਾਂ ਦਿੰਦਾ ਹਾਂ । ਸਰਦਾਰ ਵਰਿਆਮ ਸਿੰਘ ਭਾਗੋਵਾਲੀਆਂ ਅੰਗਰੇਜ਼ਾਂ ਦੇ ਨਾਲ ਲੜਦਾ ਸੀ । ਉਹ ਬੂਟਾਂ ਦੇ * * ਖੋਲ੍ਹ ਲੈਂਦਾ ਸੀ । (ਵਿਘਨ)

---

**Expunged as ordered by the Chair.

**ਸਰਦਾਰ ਰਣਜੀਤ ਸਿੰਘ** : ਚਅਰਮੈਨ ਸਾਹਿਬ, ਇਹ ਬੜੀ ਮਾੜੀ ਗੱਲ ਹੈ । ਆਨਰੇਬਲ ਮੈਂਬਰ ਨੇ ਆਪਣੀ ਸਪੀਚ ਵਿਚ * * ਦਾ ਲਫਜ਼ ਵਰਤਿਆ ਹੈ । (ਵਿਘਨ) (ਸ਼ੋਰ)

ਖੇਤੀਬਾੜੀ ਮੰਤਰੀ : ਚੇਅਰਮੈਨ ਸਾਹਿਬ, ਇਹ * * ਦਾ ਲਫ਼ਜ ਐਕਸਪੰਜ ਹੋਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ** : * * ਦਾ ਲਫਜ਼ ਐਕਸਪੰਜ ਕਰ ਦਿੱਤਾ ਜਾਵੇ ।

**ਸ਼੍ਰੀ ਖੁਸ਼ਹਾਲ ਬਹਿਲ**: ਚੇਅਰਮੈਨ ਸਾਹਿਬ,ਉਹ ਦੇਸ਼ ਦੀ ਅਜ਼ਾਦੀ ਲਈ ਜੇਲ੍ਹਾਂ ਵਿਚ ਗਏ । ਉਨ੍ਹਾਂ ਉਤੇ ਪਿਛੇ ਇੱਕ ਕੇਸ 295 ਦਫਾ ਅਧੀਨ ਬਣਾਇਆ ਗਿਆ । ਉਸ ਤੇ ਇਹ ਚਾਰਜ ਲਾਇਆ ਗਿਆ ਕਿ ਉਸਨੇ ਰਿਲੀਜੀਅਸ ਜਗ੍ਹਾ ਦੇ ਦਰਵਾਜੇ 1947 ਵਿਚ ਤੋੜੇ ਸਨ । ਚੇਅਰਮੈਨ ਸਾਹਿਬ, ਕੇਸ 1977 ਵਿਚ ਰਜਿਸਟਰ ਕਰ ਲਿਆ ਗਿਆ ਹੈ । ਕੋਈ ਵੀ ਚਾਰਜ ਉਸ ਉਤੇ ਫਰੇਮ ਨਹੀਂ ਹੋ ਸਕਿਆ । ਝੂਠੇ ਕੇਸ ਬਣਾਏ ਜਾਂਦੇ ਹਨ । ਚੇਅਰਮੈਨ ਸਾਹਿਬ, ਇੱਕ ਐਕਸ ਐਮ. ਐਲ. ਏ. ਵਿਸ਼ਵਾ ਮਿੱਤਰ ਸੇਖੜੀ ਨੂੰ ਅਰੈਸਟ ਕੀਤਾ ਗਿਆ । ਅਸੀਂ ਪੁੱਛਿਆ ਕਿ ਐਕਸ. ਐਮ. ਐਲ. ਏ. ਵਿਸ਼ਵਾ ਮਿੱਤਰ ਸੇਖੜੀ ਨੂੰ ਐਰਸਟ ਕਿਸ ਲਾਅ ਥੱਲੇ ਕੀਤਾ ਗਿਆ ਹੈ ? ਤਾਂ ਜਵਾਬ ਮਿਲਿਆ ਕਿ ਉਪਰੋਂ ਹੁਕਮ ਹੈ । ਚੇਅਰ-ਮੈਨ ਸਾਹਿਬ, Law is dead and it does not exist ਜਵਾਬ, ਚੇਅਰਮੈਨ ਸਾਹਿਬ, ਇਹੀ ਮਿਲਦਾ ਹੈ ਕਿ ਉਪਰੋਂ ਹੁਕਮ ਹੋਇਆ ਹੈ ਕਿ ਅੰਦਰ ਕਰੋ । ਇਸੇ ਤਰ੍ਹਾਂ ਹੀ ਕਾਂਗਰਸ ਬਲਾਕ ਦੇ ਪ੍ਰੈਜ਼ੀਡੈਂਟ ਸਰਦਾਰ ਜਗੀਰ ਸਿੰਘ ਤੇ 376 ਦਫਾ ਲਗਾ ਦਿੱਤੀ । ਅਸੀਂ ਐਸ. ਐਸ. ਪੀ. ਨੂੰ ਮਿਲੇ ਤਾਂ ਉਸਨੇ ਕਿਹਾ ਕਿ ਮੈਨੂੰ ਹੁਕਮ ਹੋਇਆ ਹੈ। ਜਿਸ ਵੇਲੇ ਕੇਸ ਪੇਸ਼ ਹੋਇਆ ਤਾਂ ਪਤਾ ਲਗਾ ਕਿ ਲੜਕੀ ਨੇ ਇਹ ਕਿਹਾ ਕਿ ਮੈਂ ਤਾਂ ਇਸ ਨੂੰ ਜਾਣਦੀ ਹੀ ਨਹੀਂ ਔਰ ਮੈਨੂੰ ਸਾਰੀ ਰਾਤ ਅੰਦਰ ਰਖਿਆ ਅਤੇ ਬੁਰਾ ਭਲਾ ਕਿਹਾ । ਇਹ, ਚੇਅਰਮੈਨ ਸਾਹਿਬ, ਕੀ ਲਾਅ ਰੈਸਟੋਰ ਕਰ ਰਹੇ ਹਨ? ਮੈਂ ਸਮਝਦਾ ਹਾਂ ਕਿ ਅਸੀਂ ਇਸ ਸਰਕਾਰ ਕੋਲੋਂ ਕੀ ਤਵੱਕੋ ਰਖ ਸਕਦੇ ਹਾਂ? ਕੋਈ ਵੀ ਗਰੀਬ ਆਦਮੀ ਜਾਂ ਹਰੀਜਨ ਪੁਲਿਸ ਸਟੇਸ਼ਨ ਚਲਿਆ ਜਾਵੇ, ਉਸ ਨੂੰ ਕੋਈ ਪੁਛਦਾ ਨਹੀਂ ਹੈ । ਚੇਅਰਮੈਨ ਸਾਹਿਬ, ਐਡਮਨਿਸਟ੍ਰੇਟਿਵ ਸੈਂਕਟਿਟੀ ਨੂੰ ਡਿਸਟਰਾਏ ਨਾ ਕੀਤਾ ਜਾਵੇ । ਸਾਡੇ ਚੀਫ ਮਨਿਸਟਰ ਸਾਹਿਬ ਨੇ ਪਿਛੇ ਇਥੇ ਹਾਊਸ ਵਿਚ ਅਸ਼ੋਰੈਂਸ ਦਿੱਤੀ ਸੀ ਕਿ ਕਿਸੇ ਵੀ ਪੁਲੀਟੀਕਲ ਆਦਮੀ ਨੂੰ ਅੰਡਰ ਸੈਕਸ਼ਨ 107/151 ਅਧੀਨ ਅਰੈਸਟ ਨਹੀਂ ਕਰਾਂਗੇ । ਪਰ ਮੈਂ ਕਹਿੰਦਾ ਹਾਂ ਕਿ ਹੁਣ ਕਾਂਗਰਸ ਐਜੀਟੇਸ਼ਨ ਵਿਚ 3,000 ਤੋਂ ਵੱਧ ਬੰਦਿਆਂ ਨੂੰ ਅਰੈਸਟ ਕੀਤਾ ਗਿਆ । 99 ਪ੍ਰਤੀਸ਼ਤ ਕੇਸਿਜ਼ ਵਿਚ, ਚੇਅਰਮੈਨ ਸਾਹਿਬ, ਦਫਾ 107/151 ਲਗਾਈ ਗਈ ਅਤੇ ਬੰਦਿਆਂ ਨੂੰ ਅੰਦਰ ਰਖਿਆ ਗਿਆ। ਜਿਸ ਵੇਲੇ ਸੀ. ਐਮ. ਸਾਹਿਬ ਨੇ ਇਸ ਹਾਊਸ ਵਿਚ ਐਸ਼ੋਰੈਂਸ ਦਿੱਤੀ ਹੋਵੇ ਤਾਂ ਵੀ ਇਸ ਤਰ੍ਹਾਂ ਹੋਵੇ ਤਾਂ ਫਿਰ ਮੈਂ ਇਹੀ ਕਹਾਂਗਾ ਕਿ ਸਰਕਾਰ ਦੀਆਂ ਗੱਲਾਂ ਕਹਿਣ ਦੀਆਂ ਕੁਝ ਹੋਰ ਹਨ ਪਰ ਪ੍ਰੈਕਟਿਸ ਵਿਚ ਕੁਝ ਹੋਰ ਹਨ । ਇਸ ਤੋਂ ਵੱਧ ਗਲਤ ਗਲ ਹੋਰ ਕੀ ਹੋ ਸਕਦੀ ਹੈ?

ਚੇਅਰਮੈਨ ਸਾਹਿਬ, ਕੁਰੱਪਸ਼ਨ ਦੀ ਗੱਲ ਹੈ । ਮੈਂ ਇੱਥੇ ਇਕ ਮਿਸਾਲ ਦਿੰਦਾ ਹਾਂ । ਲਾਅ ਨੂੰ ਤੋੜ ਮੋੜ ਕੇ ਲੋਕਾਂ ਨੂੰ ਤੰਗ ਕੀਤਾ ਜਾਂਦਾ ਹੈ ਅਤੇ ਲੋਕਾਂ ਕੋਲੋਂ ਵਧੇਰੇ ਪੈਸੇ ਲਏ ਜਾਂਦੇ ਹਨ । ਪੰਜਾਬ ਦੇ ਵਿਚ ਕਈ ਚੀਜ਼ਾਂ ਦੀ ਕਮੀ ਹੈ । ਇਹ ਮੈਂ ਵੀ ਮੰਨਦਾ ਹਾਂ ਕਿ ਕਈ ਚੀਜ਼ਾਂ ਦੀ ਕਈ ਵਾਰੀ ਕਮੀ ਹੋ ਜਾਂਦੀ ਹੈ । ਕੋਲੇ ਦੀ ਕਮੀ ਹੈ । ਇੰਡਸਟਰੀਅਲ ਯੂਨਿਟਾਂ ਨੂੰ ਕੋਲਾ ਇਨ੍ਹਾਂ ਨੇ ਦਿੱਤਾ, ਪਰ ਕਿਸ ਤਰ੍ਹਾਂ ਇਹ ਆਪਸ ਵਿਚ ਵੰਡਿਆ ਗਿਆ । ਕੋਈ ਕਰਾਈਟੇਰੀਆ ਨਹੀਂ ਰਖਿਆ ਗਿਆ । ਇਸ ਲਈ

---

**Expunged as ordered by the Chair.

ਚੇਅਰਮੈਨ ਸਾਹਿਬ, ਮੈਂ ਮੰਗ ਕਰਾਂਗਾ ਕਿ ਹਾਊਸ ਦੀ ਇੱਕ ਕਮੇਟੀ ਬਣਾਈ ਜਾਵੇ ਜੋ ਦੇਖੇ ਕਿ ਕੋਲੇ ਦੀ ਬਲੈਕ ਕਿਤਨੀ ਹੈ ਔਰ ਕਿਤਨੀ ਪਰੋਡਕਸ਼ਨ ਹੈ । ਕਿਤਨੀਆਂ ਬੋਗਸ ਫਰਮਾਂ ਹਨ । ਚੇਅਰਮੈਨ ਸਾਹਿਬ, ਲੋਕਾਂ ਕੋਲੋਂ ਰੁਪਿਆ ਪਾਰਟੀ ਦੇ ਨਾਂ ਤੇ ਲਿਆ ਗਿਆ ਅਤੇ ਹੋਰ ਕਈ ਢੰਗਾਂ ਦੇ ਨਾਲ ਲਿਆ ਗਿਆ । ਮੈਂ ਕਹਿੰਦਾ ਹਾਂ ਕਿ ਹਾਊਸ ਦੀ ਇੱਕ ਕਮੇਟੀ ਬਣਾਕੇ ਇਸ ਚੀਜ਼ ਨੂੰ ਐਗਜ਼ਾਮਿਨ ਕੀਤਾ ਜਾਵੇ ।

**Mr. Chairman** : Please wind up.

**ਸ਼੍ਰੀ ਖੁਸ਼ਹਾਲ ਬਹਿਲ** : ਚੇਅਰਮੈਨ ਸਾਹਿਬ, ਕੋਲੇ ਦੀ ਵੈਗਨ ਬਲੈਕ ਵਿਚ ਵੇਚੀ ਜਾਂਦੀ ਹੈ । ਬੋਗਸ ਫਰਮਾਂ ਹਨ । (ਘੰਟੀ) ਪਿੱਛੇ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹੋਣੀਆਂ ਸਨ । ਵੋਟਰਾਂ ਦੀਆਂ ਲਿਸਟਾਂ ਉਥੇ ਪਬਲਿਸ਼ ਹੋਈਆਂ ਸਨ । ਇਹ ਨਿਸ਼ਕਾਮ ਪ੍ਰੈਸ, ਬਟਾਲੇ ਦਾ ਕੇਸ ਹੈ । ਉਥੇ ਜਨਤਾ ਪਾਰਟੀ ਦੇ ਰੁਕਣਾਂ ਨੇ ਜਾਕੇ ਓਰਿਜਿਨਲ ਲਿਸਟਾਂ ਦੇਖ ਕੇ ਕਿ ਗੁਰਦਾਸਪੁਰ ਵਿਚ ਕਿਹੜੇ ਬੰਦੇ ਖੜੇ ਹਏ ਹਨ ਫਿਰ ਉਸ ਵਿਚ ਹੇਰਾਫੇਰੀ ਕੀਤੀ ਗਈ । ਇਸ ਤਰ੍ਹਾਂ ਦੀ ਹੇਰਾਫੇਰੀ ਮੈਂ ਅੱਗੇ ਕਦੇ ਨਹੀਂ ਦੇਖੀ ਕਿ ਲਿਸਟਾਂ ਦੇਖ ਕੇ ਵਿਰੋਧੀਆਂ ਦੀਆਂ ਲਿਸਟਾਂ ਹੀ ਉੜਾ ਦਿਤੀਆਂ ਜਾਣ । ਇਹ ਮੈਂ ਸਮਝਦਾ ਹਾਂ ਕਿ ਗੌਰਮਿੰਟ ਤੇ ਬੜੀ ਵੱਡੀ ਸਟ੍ਰਿਕਚਰ ਹੈ ।

ਬਾਕੀ ਸਰਕਾਰੀ ਅਦਾਰੇ ਦੇਖ ਲਉ । ਤਹਿਸੀਲ ਹੈਡਕੁਆਰਟਰਜ਼ ਤੇ ਚਲੇ ਜਾਉ । ਇਸ ਵੇਲੇ ਰੈਵੇਨਿਊ ਮਨਿਸਟਰ ਸਾਹਿਬ ਤਾਂ ਇਥੇ ਬੈਠੇ ਨਹੀਂ ਹਨ, ਸ਼ਾਇਦ ਚਲੇ ਗਏ ਹਨ । ਮੈਂ ਕਈ ਵਾਰੀ ਇਨ੍ਹਾਂ ਨੂੰ ਕਿਹਾ ਹੈ ਕਿ ਜਿਸ ਵੇਲੇ ਕੋਈ ਜੱਟ ਤਹਿਸੀਲ ਦੇ ਗੇਟ ਵਿਚ ਵੜਦਾ ਹੈ ਤਾਂ ਉਥੇ ਲੋਕ ਕੁਲਹਾੜਾ ਲੈਕੇ ਖੜੇ ਹੁੰਦੇ ਹਨ ਅਤੇ ਗਰੀਬ ਜੱਟਾਂ ਨੂੰ ਲੁੱਟਦੇ ਹਨ । ਜਦੋਂ ਇਸ ਸਬੰਧੀ ਸ਼ਿਕਾਇਤਾਂ ਕੀਤੀਆਂ ਜਾਂਦੀਆਂ ਹਨ ਤਾਂ ਇਹ ਕਹਿੰਦੇ ਹਨ ਕਿ ਕੁਰੱਪਸ਼ਨ ਦੂਰ ਕਰ ਦਿਆਂਗੇ । ਕੁਰੱਪਸ਼ਨ ਨੂੰ ਦੂਰ ਕਰਨ ਵਾਸਤੇ ਇਨ੍ਹਾਂ ਨੇ ਸੌਂਹਾਂ ਖਾਧੀਆਂ ਹਨ । ਮਹਾਤਮਾ ਗਾਂਧੀ ਦੀ ਸਮਾਧ ਤੇ ਜਾਕੇ ਇਨ੍ਹਾਂ ਨੇ ਸੌਂਹਾਂ ਖਾਧੀਆਂ ਹਨ ਔਰ ਸ੍ਰੀ ਆਨੰਦਪੁਰ ਸਾਹਿਬ ਜਾਕੇ ਸੌਂਹਾਂ ਖਾਧੀਆਂ ਹਨ ਕਿ ਕੁਰਪਸ਼ਨ ਨੂੰ ਦੂਰ ਕੀਤਾ ਜਾਏਗਾ । ਪਰ ਤੁਸੀਂ ਕਿਸੇ ਥਾਣੇ ਵਿਚ ਚਲੇ ਜਾਉ, ਕਚਹਿਰੀ ਵਿਚ ਚਲੇ ਜਾਉ, ਜਾਂ ਟਰਾਂਸਪੋਰਟ ਡਿਪਾਰਟਮੈਂਟ ਵਿਚ ਚਲੇ ਜਾਉ , ਗੱਲ ਕੀ ਕਿਸੇ ਡਿਪਾਰਟਮੈਂਟ ਵਿਚ ਚਲੇ ਜਾਉ ਅੱਜ ਕੁਰਪਸ਼ਨ ਬਹੁਤ ਜ਼ਿਆਦਾ ਹੈ । ਹਰ ਕੰਮ ਲਈ ਫ਼ੀਸਾਂ ਵਿਚ ਇਜ਼ਾਫ਼ਾ ਹੋ ਗਿਆ ਹੈ ਔਰ ਕੋਈ ਕਿਸੇ ਦੀ ਪਰਵਾਹ ਨਹੀਂ ਕਰਦਾ ਹੈ । ਕੋਆਪ੍ਰੇਟਿਵ ਡਿਪਾਰਟਮੈਂਟ ਵਿਚ ਚਲੇ ਜਾਉ। ਉਥੇ ਲੋਕਾਂ ਨੇ ਆਪਣੀ ਫ਼ੀਸ ਰਖੀ ਹੋਈ ਹੈ ਕਿ ਐਨਾ ਲੋਨ ਸੈਂਕਸ਼ਨ ਕਰਾਂਗੇ ਤਾਂ ਐਨੀ ਫ਼ੀਸ ਲਵਾਂਗੇ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਕਲੀਨ ਐਡਮਨਿਸ-ਟ੍ਰੇਸ਼ਨ ਦੇਣੀ ਚਾਹੀਦੀ ਹੈ ।

ਇਥੇ ਪੰਜਾਬ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਚੇਅਰਮੈਨ ਤਾਜਪੁਰੀ ਸਾਹਿਬ ਦਾ ਜ਼ਿਕਰ ਆਇਆ ਹੈ । ਇਨ੍ਹਾਂ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਰਪੋਰੇਸ਼ਨ ਵਲੋਂ ਮੋਲਾਸਿਜ਼ ਔਰ ਗੰਨੀ ਬੈਗਜ਼ ਯੂ. ਪੀ. ਤੋਂ ਮੰਗਵਾਏ ਗਏ ਸਨ । ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਸੈਂਟਰ ਵਿਚ ਐਨ. ਡੀ. ਡੀ. ਸੀ. ਦੇ ਚੇਅਰਮੈਨ ਸਾਹਿਬ ਨੇ ਕਿਹਾ ਹੈ ਕਿ ਅਗਰ ਪੰਜਾਬ ਵਾਲੇ ਤਾਜਪੁਰੀ ਸਾਹਿਬ ਨੂੰ ਰੋਕਣ ਤਾਂ 25 ਕਰੋੜ ਰੁਪਏ ਦੀ ਇਮਦਾਦ ਅਸੀਂ ਦਿਆਂਗੇ । ਪਰ ਸਾਡੀ ਸਰਕਾਰ ਇਸ ਬਾਰੇ ਕੋਈ ਕਾਰਵਾਈ ਨਹੀਂ ਕਰ ਰਹੀ ਹੈ । (ਵਿਘਨ)

**ਸ਼੍ਰੀ ਸਭਾਪਤੀ** : ਤੁਹਾਡਾ ਟਾਈਮ ਹੋ ਗਿਆ ਹੈ ।

**ਸ੍ਰੀ ਖੁਸ਼ਹਾਲ ਬਹਿਲ :** ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਕਹਿ ਕੇ ਬੰਦ ਕਰਦਾ ਹਾਂ । ਪਿੱਛੇ ਜਿਹੇ ਮੈਂ ਇੱਕ ਗੱਲ ਕਹੀ ਸੀ ਕਿ ਹਿੰਦੁਸਤਾਨ ਵਿਚ ਔਰ ਖਾਸ ਕਰਕੇ ਪੰਜਾਬ ਵਿਚ ਟਾਪ ਪਾਲਿਟੀਸ਼ਿਅਨ, ਟਾਪ ਬਿਊਰੋਕ੍ਰੇਟ ਔਰ ਬਿਜ਼ਨੈਸਮੈਨ ਇਹ ਤਿੰਨੋ ਰੱਲੇ ਹੋਏ ਹਨ । ਇਹ ਇਕ ਐਸਾ ਅਲਾਇੰਸ ਹੈ ਜਿਸਨੇ ਸਰਕਾਰ ਦੀ ਸੋਸ਼ਲ ਚੇਂਜ ਦੀ ਪਾਲਿਸੀ ਔਰ ਪੁਲੀਟੀਕਲ ਸੈਟ-ਅਪ ਵਿਚ ਕੋਈ ਤਬਦੀਲੀ ਨਹੀਂ ਲਿਆਉਣ ਦਿੱਤੀ ਹੈ । ਹੁਣ ਇਸ ਵਿਚ ਕਮਿਊਨਲਿਸਟ ਵੀ ਰੱਲ ਗਏ ਹਨ ਔਰ ਡਰ ਇਸ ਗੱਲ ਦਾ ਹੈ ਕਿ ਹੁਣ ਕਿਤੇ ਹਿੰਦੁਸਤਾਨ ਪਾਸ਼ ਪਾਸ਼ ਨਾ ਹੋ ਜਾਏ (ਘੰਟੀ) ਫਿਰ ਇਹ ਸੱਭ ਨੂੰ ਪਤਾ ਹੈ ਕਿ ਹਰੀਜਨਾਂ ਲਈ ਪਿੰਡਾਂ ਵਿਚ ਕੀ ਹੋ ਰਿਹਾ ਹੈ ? (ਵਿਘਨ) ਇਸ ਬਾਰੇ ਮੈਂ ਕਈ ਮਿਸਾਲਾਂ ਦੇ ਸਕਦਾ ਹਾਂ । (ਘੰਟੀ)

ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਸਾਰੀਆਂ ਡਿਮਾਂਡਾਂ ਦਾ ਕੋਈ ਮਤਲਬ ਨਹੀਂ ਰਹਿੰਦਾ ਜੇ ਸਿਕਿਊਰਿਟੀ ਆਫ ਲਾਈਫ ਨਾ ਹੋਵੇ ।

**ਸ੍ਰੀ ਚਮਨ ਲਾਲ** (ਸੁਜਾਨਪੁਰ) : ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰ: 2, 10, 30 ,31 ਔਰ 13 ਤੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ ।

ਚੇਅਰਮੈਨ ਸਾਹਿਬ, ਇਹ ਸੁਣ ਕੇ ਖੁਸ਼ੀ ਹੋਈ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਆਪਣੀ ਡਿਸ-ਕ੍ਰੀਸ਼ਨਰੀ ਗਰਾਂਟ ਜਿਹੜੀ ਹੈ ਉਹ 5 ਲੱਖ ਦੀ ਬਜਾਏ ਸਾਢੇ 7 ਲੱਖ ਕਰ ਲਈ ਹੈ ਔਰ ਮਨਿਸਟਰ ਸਾਹਿਬਾਨ ਨੇ 1 ਲੱਖ ਦੀ ਬਜਾਏ ਸਾਢੇ 3 ਲੱਖ ਕਰ ਲਈ ਹੈ । ਜਿੱਥੇ ਇਨ੍ਹਾਂ ਨੇ ਡਿਸਕ੍ਰੀਸ਼ਨਰੀ ਗਰਾਂਟ ਆਪਣੇ ਲਈ ਐਨੀ ਵਧਾ ਲਈ ਹੈ ਉਥੇ ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਜਿਸ ਥਾਂ ਲਈ ਇਹ ਗਰਾਂਟ ਦੇ ਕੇ ਆਉਂਦੇ ਹਨ ਉਥੇ ਉਹ ਪਹੁੰਚਦੀ ਕਿਉਂ ਨਹੀਂ ਹੈ ? ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਠਾਨਕੋਟ ਕਾਲਜ ਲਈ 15 ਹਜ਼ਾਰ ਰੁਪਏ ਦੇਣ ਦਾ ਐਲਾਨ ਕੀਤਾ ਗਿਆ ਸੀ ਪਰ ਉਥੇ ਸਿਰਫ 5 ਹਜ਼ਾਰ ਦੀ ਗਰਾਂਟ ਹੀ ਗਈ ਹੈ । ਬਾਕੀ ਦੀ 10,000/- ਰੁਪਏ ਦੀ ਗਰਾਂਟ ਉਥੇ ਹਾਲੇ ਤਕ ਨਹੀਂ ਗਈ ਹੈ। ਇਨ੍ਹਾਂ ਨੇ ਲਿਖ ਕੇ ਉਥੇ ਘਲਿਆ ਹੈ ਕਿ ਫੰਡਜ਼ ਦੀ ਕਮੀ ਹੋਣ ਕਰਕੇ ਇਹ ਪੂਰੀ ਗਰਾਂਟ ਨਹੀਂ ਭੇਜੀ ਗਈ ਔਰ ਬਾਕੀ ਦੀ ਗਰਾਂਟ ਫਿਰ ਭੇਜੀ ਜਾਏਗੀ ।

ਇੱਕ ਪਿੰਡ ਮਨਾਵਰ ਵਿਚ ਮਨਿਸਟਰ ਸਾਹਿਬ ਸਰਦਾਰ ਆਤਮਾ ਸਿੰਘ ਜੀ ਗਏ ਔਰ ਉਹ ਉਸ ਪਿੰਡ ਲਈ 15,000/- ਰੁਪਏ ਦੀ ਗਰਾਂਟ ਦੇਣ ਦਾ ਐਲਾਨ ਕਰ ਆਏ ਪਰ ਅਜੇ ਤੱਕ ਉਹ ਗਰਾਂਟ ਉਥੇ ਨਹੀਂ ਮਿਲੀ । ਐਸਾ ਪ੍ਰਤੀਤ ਹੁੰਦਾ ਹੈ ਕਿ ਇਹ ਗਰਾਂਟਾਂ ਮਹਿਜ਼ ਉਥੇ ਹੀ ਦਿੰਦੇ ਹਨ ਜਿੱਥੇ ਇਨ੍ਹਾਂ ਦੇ ਆਪਣੇ ਰਿਸ਼ਤੇਦਾਰ ਹਨ, ਜਾਂ ਹੋਰ ਸਾਕ ਸਬੰਧੀ ਹਨ ਜਾਂ ਜਿਥੇ ਇਨ੍ਹਾਂ ਦਾ ਕੋਈ ਤੁਅਲਕ ਹੈ । ਇਹ ਗਰਾਂਟਾਂ ਸਿਰਫ ਉਨ੍ਹਾਂ ਬੰਦਿਆਂ ਨੂੰ ਮਿਲ ਰਹੀਆਂ ਹਨ । ਹੋਰ ਵੀ ਮੈਂ ਕਈ ਮਿਸਾਲਾਂ ਦੇ ਸਕਦਾ ਹਾਂ ਜਿੱਥੇ ਗਰਾਂਟਾਂ ਨਹੀਂ ਮਿਲੀਆਂ ਹਨ । ਭੂਏਂ ਗਰਾਂਟ ਨਹੀਂ ਮਿਲੀ ਹੈ । ਉਥੇ ਇਨ੍ਹਾਂ ਨੇ 15,000/- ਰੁਪਏ ਦੀ ਗਰਾਂਟ ਦੇਣ ਦਾ ਐਲਾਨ ਕੀਤਾ ਹੋਇਆ ਹੈ । ਇਸੇ ਤਰ੍ਹਾਂ ਹੀ ਮੇਰੇ ਹਲਕੇ ਵਿਚ ਇੱਕ ਛੋਟਾ ਜਿਹਾ ਪਿੰਡ ਹੈ ਮਹਿਰਾ । ਉਥੇ 5,000/- ਰੁਪਏ ਦੀ ਗਰਾਂਟ ਦੇਣੀ ਸੀ, ਜ ਕਿ ਹਾਲੇ ਤਕ ਨਹੀਂ ਮਿਲੀ ਹੈ । ਇਨ੍ਹਾਂ ਨੇ ਗਰਾਂਟਾਂ ਦੇਣ ਦੇ ਆਪਣੇ ਅਖਤਿਆਰ ਕਾਫੀ ਵਧਾ ਲਏ ਹਨ । ਪਰ ਇਹ ਇਸ ਦੀ ਵਰਤੋਂ ਕਿਸ ਢੰਗ ਨਾਲ ਕਰ ਰਹੇ ਹਨ, ਇਸ ਬਾਰੇ ਸਾਰਿਆਂ ਨੂੰ ਪਤਾ ਹੀ ਹੈ ।

ਕੋਆਪਰੇਟਿਵ ਅਦਾਰਿਆਂ ਬਾਰੇ ਮੈਂ ਕੁਝ ਦੱਸਣਾ ਚਾਹੁੰਦਾ ਹਾਂ, ਜਦੋਂ ਲੋਨਜ਼ ਆਦਿ ਵਾਸਤੇ ਅਰਜ਼ੀਆਂ ਲਈਆਂ ਜਾਂਦੀਆਂ ਹਨ ਤਾਂ ਇਸ ਮਹਿਕਮੇ ਦੇ ਇਨਸਪੈਕਟਰਜ਼ ਵਗੈਰਾ ਹੀ ਪੈਸੇ ਖਾ ਜਾਂਦੇ ਹਨ । ਜਿਨੀ ਵੀ ਜਿਣਸ ਉਥੇ ਆਉਂਦੀ ਹੈ, ਮਾਰਕਿਟ ਸੋਸਾਇਟੀਆਂ ਵਿਚ ਜ਼ਿੰਮੇਵਾਰ ਆਦਮੀ ਉਸ ਦੇ ਪੈਸੇ ਹੜੱਪ ਕਰ ਜਾਂਦੇ ਹਨ ।

5.25 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ )

ਸਾਡੇ ਪਿੰਡ ਦੀ ਮਾਰਕਿਟ ਸੋਸਾਇਟੀ, ਸੁਜਾਨਪੁਰ ਦੇ ਜਦੋਂ ਇਲੈਕਸ਼ਨਜ਼ ਹੋਏ ਤਾਂ ਸ੍ਰੀ ਪ੍ਰੀਤਮ ਸਿੰਘ ਜੀ ਨੇ ਇੱਕ ਆਦਮੀ ਨੂੰ ਪ੍ਰੋਪੋਜ਼ ਕਰ ਦਿੱਤਾ। ਉਸ ਨੂੰ ਪ੍ਰੋਪੋਜ਼ ਕਰਨ ਦਾ ਅਖਤਿਆਰ ਤਾਂ ਦਿੱਤਾ ਜਾਂਦਾ ਹੈ ਪਰ ਵੋਟ ਨਹੀਂ ਪਾਉਣ ਦਿੱਤੀ। ਇਸ ਚੀਜ਼ ਨੂੰ ਉਸ ਨੇ ਅਦਾਲਤ ਵਿਚ ਚੈਲੰਜ ਕੀਤਾ ਹੈ। ਇਸੇ ਤਰ੍ਹਾਂ ਹੀ ਮੈਂ ਕੋਆਪਰੇਟਿਵ ਕੋਲਡ ਸਟੋਰੇਜ਼ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਥੇ ਅੰਨ੍ਹੀ ਪਈ ਹੋਈ ਹੈ । ਜਿੰਨੇ ਅੱਛੇ ਅੱਛੇ ਫਲ ਫਰੂਟ ਉਥੇ ਕੋਲਡ ਸਟੋਰੇਜ ਵਿਚ ਹੁੰਦੇ ਹਨ, ਉਨ੍ਹਾਂ ਦੀਆਂ ਪੇਟੀਆਂ ਮਨਿਸਟਰਾਂ ਦੇ ਘਰਾਂ ਵਿਚ ਜਾਂਦੀਆਂ ਹਨ । ਅੱਛੇ ਫਲ ਜਿਹੜੇ ਉਥੇ ਹੁੰਦੇ ਹਨ, ਉਹ ਵੀ ਮਨਿਸਟਰ ਸਾਹਿਬ ਮੰਗਵਾ ਲੈਂਦੇ ਹਨ । ਇਨਸਪੈਕਟਰ ਸਾਹਿਬਾਨ ਔਰ ਦੂਸਰੇ ਏ. ਆਰ. ਸਾਹਿਬਾਨ ਰਲ ਕੇ ਇਹ ਕੰਮ ਕਰਦੇ ਹਨ । ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਹ ਲੋਕ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਤਾਰੀਫ ਕਿਸ ਚੀਜ਼ ਦੀ ਕਰੀ ਜਾਂਦੇ ਹਨ ?

ਜੰਗਲਾਤ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਸਾਡੇ ਇਲਾਕੇ ਵਿਚ ਚੋਅ ਟਰੈਕਟ ਵਿਚ ਦਸ ਪੰਦਰਾਂ ਹਜ਼ਾਰ ਦਰਖਤ ਪਲਦੇ ਪਏ ਹਨ। ਇਨ੍ਹਾਂ ਦੀ ਚੋਰੀ ਕੀਤੀ ਜਾਂਦੀ ਹੈ। ਜਿਹੜੇ ਉਥੇ ਫਾਰੈਸਟ ਰੇਂਜਰ ਲਗਾਏ ਹੋਏ ਹਨ, ਉਨ੍ਹਾਂ ਦਾ ਕੰਮ ਕੀ ਹੈ ? ਸਵੇਰ ਤੋਂ ਲੈ ਕੇ ਸ਼ਾਮ ਤਕ ਸੜਕਾਂ ਤੇ** ** **

**ਸ੍ਰੀ ਡਿਪਟੀ ਸਪੀਕਰ** : ** ** ** ਵਾਲੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਸ਼ਸ਼ਪਾਲ ਸਿੰਘ** : ਮੈਂਬਰ ਸਾਹਿਬ ਬੜੇ ਇਰ-ਰੈਲੇਵੈਂਟ ਬੋਲ ਰਹੇ ਹਨ। ਇਨ੍ਹਾਂ ਨੂੰ ਇਸ ਤਰ੍ਹਾਂ ਬੋਲਣ ਤੋਂ ਰੋਕਿਆ ਜਾਏ। ਇਨ੍ਹਾਂ ਨੂੰ ਰੈਲੇਵੈਂਟ ਬੋਲਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂਬਰ ਸਾਹਿਬ ਨੂੰ ਬੜੇ ਚੰਗੇ ਸ਼ਬਦਾਂ ਦਾ ਇਸਤੇਮਾਲ ਕਰਨਾ ਚਾਹੀਦਾ ਹੈ।

**ਚੌਧਰੀ ਕਾਂਸ਼ੀ ਰਾਮ** : ** ** ** ਕੋਈ ਅਨ-ਪਾਰਲੀਮੈਂਟਰੀ ਲਫਜ਼ ਨਹੀਂ ਹੈ।

**ਸ੍ਰੀ ਡਿਪਟੀ ਸਪੀਕਰ** : ਲਫਜ਼ ** ** ** ਐਕਸਪੰਜ ਕੀਤਾ ਜਾਂਦਾ ਹੈ। (ਵਿਘਨ) ਮੈਂ ਮਾਨਯੋਗ ਮੈਂਬਰ ਅੱਗੇ ਬੇਨਤੀ ਕਰਾਂਗਾ ਕਿ ਉਹ ਆਪਣੀ ਸਪੀਚ ਇੱਕ ਦੋ ਮਿੰਟਾਂ ਵਿਚ ਹੀ ਖਤਮ ਕਰਨ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਜੰਗਲਾਤ ਦੇ ਬਾਰੇ ਅਰਜ਼ ਕਰ ਰਿਹਾ ਸੀ। ਡਿਪਟੀ ਸਪੀਕਰ ਸਾਹਿਬ, ਹਰੇ ਅਤੇ ਫਲਦਾਰ ਦਰਖੱਤਾਂ ਦਾ ਬੂਟਾ ਦੋ ਰੁਪਏ ਦਾ ਦੇਣ ਦਾ ਫੈਸਲਾ ਸਰਕਾਰ ਨੇ ਕੀਤਾ ਸੀ । ਮਗਰ ਹੋਇਆ ਕੀ ? ਜਿਨ੍ਹਾਂ ਲੋਕਾਂ ਨੇ ਦਰਖਤ ਲਾਏ ਉਨ੍ਹਾਂ ਕੋਲੋਂ ਪੈਸੇ ਲਏ ਗਏ। ਜੇ ਉਹ ਲੋਕੀਂ ਦਰਖਤਾਂ ਨੂੰ ਆਪਣੀ ਵਰਤੋਂ ਵਿਚ ਲਿਆਉਂਦੇ ਹਨ ਜਾਂ ਵਰਤਣ ਵਾਸਤੇ ਇਜਾਜ਼ਤ ਮੰਗਦੇ ਹਨ ਤਾਂ ਉਨ੍ਹਾਂ ਲੋਕਾਂ ਨੂੰ ਜੇਲ੍ਹਾਂ ਵਿਚ ਪਾਇਆ ਜਾਂਦਾ ਹੈ। ਉਨ੍ਹਾਂ ਲੋਕਾਂ ਕੋਲੋਂ ਰਿਸ਼ਵਤ ਦੇ ਪੈਸੇ ਲਏ ਜਾਂਦੇ ਹਨ । ਉਹ ਲੋਕ ਦਰਖਤ ਇਸਤੇਮਾਲ ਨਹੀਂ ਕਰ ਸਕਦੇ । ਇਨ੍ਹਾਂ ਦੇ ਮਹਿਕਮੇ ਦੇ ਜਿਹੜੇ ਫਾਰੈਸਟ ਰੇਂਜਰ ਹਨ ਉਹ ਦਰਖਤਾਂ ਨੂੰ ਆਰਿਆਂ ਤੇ ਲਿਜਾਕੇ ਵੇਚਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਸਾਬਤ ਕਰ ਸਕਦਾ ਹਾਂ ਕਿ ਇਕ ਫਾਰੈਸਟ ਰੇਂਜਰ ਨੂੰ 13 ਹਜ਼ਾਰ ਰੁਪਏ ਦੇ ਦਰਖਤ ਵੇਚਦੇ

**Expunged as ordered by the Chair.

[ਸ੍ਰੀ ਚਮਨ ਲਾਲ]
ਹੋਏ ਫੜਿਆ ਗਿਆ। ਉਸ ਦੀ ਰਿਪੋਰਟ ਕੀਤੀ ਗਈ ਪਰ ਕੋਈ ਅਸਰ ਨਹੀਂ ਹੋਇਆ। ਕੋਈ ਪੁੱਛਦਾ ਤਕ ਨਹੀਂ ਹੈ।

ਇਸ ਤੋਂ ਅੱਗੇ ਮੈਂ ਪੰਚਾਇਤ ਸੰਮਤੀਆਂ ਅਤੇ ਮਿਊਂਸਪਲ ਕਮੇਟੀਆਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਡੈਮੋਕਰੇਸੀ ਨੂੰ ਇਕ ਦਮ ਧੱਕਾ ਮਾਰਿਆ ਗਿਆ ਹੈ। ਪੰਚਾਇਤ ਸੰਮਤੀਆਂ ਅਤੇ ਮਿਊਂਸਪਲ ਕਮੇਟੀਆਂ ਨੂੰ ਤੋੜਿਆ ਗਿਆ। ਇਸ ਕਾਰਣ ਪਬਲਿਕ ਦੀ ਡਿਵੈਲਪਮੈਂਟ ਦਾ ਕੰਮ ਨਹੀਂ ਹੋ ਰਿਹਾ। ਇਨ੍ਹਾਂ ਨੇ ਪੰਚਾਇਤ ਸੰਮਤੀਆਂ ਅਤੇ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਹਾਲਾਂ ਤੱਕ ਨਹੀਂ ਕਰਾਈਆਂ। ਸ਼ਹਿਰਾਂ ਵਿਚ ਜਿੱਥੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਲੋਕਾਂ ਦੀ ਡਿਵੈਲਪਮੈਂਟ ਦੇ ਕੰਮ ਕਰਦੇ ਸੀ ਉਥੇ ਇਨ੍ਹਾਂ ਨੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਹਟਾ ਕੇ ਐਗਜ਼ੇਕਟਿਵ ਅਫਸਰ ਲਗਾਏ ਹੋਏ ਹਨ। ਉਨ੍ਹਾਂ ਨੂੰ ਸਾਰੀਆਂ ਪਾਵਰਜ਼ ਡੈਲੀਗੇਟ ਕੀਤੀਆਂ ਹੋਈਆਂ ਹਨ ਤਾਕਿ ਉਹ ਆਪਣੀਆਂ ਮਨਮਾਨੀਆਂ ਕਰਨ। ਡਿਪਟੀ ਸਪੀਕਰ ਸਾਹਿਬ, ਮੈਂ ਸੁਜਾਨਪੁਰ ਮਿਊਂਸਪਲ ਕਮੇਟੀ ਦੇ ਬਾਰੇ ਦੱਸਦਾ ਹਾਂ। ਉਸ ਦੇ ਬਾਰੇ ਬਹੁਤ ਸਾਰੀਆਂ ਸ਼ਿਕਾਇਤਾਂ ਆਈਆਂ ਕਿ ਉਥੇ 11 ਲੱਖ ਰੁਪਏ ਦਾ ਗਬਨ ਹੋ ਗਿਆ ਹੈ ਜਿਸ ਦੇ ਵਿੱਚੋਂ ਚਾਰ ਸਾਢੇ ਚਾਰ ਲੱਖ ਰੁਪਏ ਬਿਲਡਿੰਗ ਦੇ ਖਾਧੇ ਗਏ। ਮਾਲੀਏ ਦੇ ਪੈਸੇ ਖਾਧੇ ਗਏ। ਇਸੇ ਤਰ੍ਹਾਂ ਹੀ ਹਰੀਜਨਾਂ ਦੇ ਹੱਕ ਖੋਹ ਲਏ ਗਏ ਹਨ। ਹਰੀਜਨ ਵਾਰਡਾਂ ਨੂੰ ਸਵਰਨ ਜਾਤੀਆਂ ਦੀਆਂ ਵਾਰਡਾਂ ਵਿਚ ਬਦਲ ਦਿੱਤਾ ਗਿਆ ਅਤੇ ਸਵਰਨ ਜਾਤੀਆਂ ਦੀਆਂ ਵਾਰਡਾਂ ਨੂੰ ਹਰੀਜਨ ਵਾਰਡਾਂ ਵਿਚ ਬਦਲ ਦਿੱਤਾ ਗਿਆ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ।

**ਸ੍ਰੀ ਚਮਨ ਲਾਲ**: ਡਿਪਟੀ ਸਪੀਕਰ ਸਾਹਿਬ, ਗਰੀਬਾਂ ਦੇ ਹੱਕ ਖੋਹ ਲਏ ਗਏ ਹਨ। ਹੁਣ ਮੈਂ ਡਿਸਟ੍ਰਿਕਟ ਐਡਮਨਿਸਟਰੇਸ਼ਨ ਦੀ ਗੱਲ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਚੌਕੀਦਾਰ ਜਿਹੜਾ ਹੁੰਦਾ ਹੈ ਉਸ ਨੂੰ ਪਿੰਡ ਦਾ ਨੰਬਰਦਾਰ ਵੀ ਇਸਤੇਮਾਲ ਕਰਦਾ ਹੈ, ਥਾਣੇਦਾਰ ਵੀ ਇਸਤੇਮਾਲ ਕਰਦਾ ਹੈ, ਯਾਨੀ ਕਿ ਉਹ ਬਹੁਤ ਸਾਰੇ ਕੰਮ ਕਰਦਾ ਹੈ। ਉਹ ਰਾਤ ਨੂੰ ਪਹਿਰਾ ਦਿੰਦਾ ਹੈ। ਪਰ ਉਸ ਨੂੰ ਹਾਲਾਂ ਤਕ ਵਰਦੀ ਨਹੀਂ ਮਿਲਦੀ। ਨਾ ਹੀ ਉਸ ਨੂੰ ਕੋਈ ਤਨਖਾਹ ਮਿਲਦੀ ਹੈ। ਜੇ ਕਿਤੇ ਕੋਈ ਚੋਰੀ ਹੋ ਜਾਵੇ ਤਾਂ ਉਸ ਨੂੰ ਜੇਲ੍ਹ ਵਿਚ ਦੇ ਦਿੰਦੇ ਹਨ ਅਤੇ ਉਸ ਦੇ ਪਰੀਵਾਰ ਨੂੰ ਕੁੱਟਦੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਚੌਕੀਦਾਰ ਦੀ ਮਿਸਾਲ ਦੱਸਦਾ ਹਾਂ ਕਿ ਇਕ ਚੌਕੀਦਾਰ ਰਾਤ ਨੂੰ ਪਹਿਰਾ ਦੇ ਰਿਹਾ ਸੀ। ਉਥੇ ਚੋਰੀ ਹੋ ਗਈ। ਚੋਰੀ ਵੀ ਤੀਸਰੇ ਮਹੱਲੇ ਵਿਚ ਹੋਈ ਪਰ ਉਸ ਚੌਕੀਦਾਰ ਨੂੰ ਫੜਿਆ ਗਿਆ। ਉਸ ਦੀ ਲੜਕੀ ਨੂੰ ਵੀ ਥਾਣੇ ਵਿਚ ਬਿਠਾਇਆ ਗਿਆ ਅਤੇ ਉਸ ਨਾਲ ਬਦਸਲੂਕੀ ਕੀਤੀ ਗਈ। ਇਥੋਂ ਤੱਕ ਕਿ ਥਾਣੇਦਾਰ ਨੇ ਲੜਕੀ ਨੂੰ ਕੈਰੀ ਅੱਖ ਨਾਲ ਦੇਖਿਆ। ਲੜਕੀ ਨੂੰ ਮਾਰਿਆ ਗਿਆ।

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਟਾਈਮ ਹੋ ਗਿਆ ਹੈ। ਤੁਸੀਂ ਖਤਮ ਕਰੋ ਜੀ।

**ਸ੍ਰੀ ਚਮਨ ਲਾਲ**: ਮੈਂ ਛੋਟੇ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਟਾਈਮ ਓਵਰ ਹੋ ਗਿਆ ਹੈ। ਹੁਣ ਤੁਸੀਂ ਖਤਮ ਕਰੋ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਹਨ। ਮੈਂ ਸਾਰੇ ਮੈਂਬਰ ਸਾਹਿਬਾਨ ਦੇ ਖਿਆਲਾਤ ਬੜੇ ਧਿਆਨ ਨਾਲ ਸੁਣੇ ਹਨ। ਮੈਨੂੰ ਇਕ ਗੱਲ ਦੀ ਖੁਸ਼ੀ ਹੈ ਕਿ ਹੋਰ ਪਾਸੇ ਭਾਵੇਂ ਨੁਕਤਾਚੀਨੀ ਕੀਤੀ ਗਈ ਹੋਵੇ ਪਰ ਸਪਲੀਮੈਂਟਰੀ

ਡਿਮਾਂਡਜ਼ ਲਈ ਜਿਹੜੇ ਪੈਸੇ ਮੰਗੇ ਗਏ ਹਨ ਉਸ ਉਤੇ ਬੜੀ ਘੱਟ ਨੁਕਤਾਚੀਨੀ ਹੋਈ ਹੈ । ਉਸ ਦੀ ਵਜ੍ਹਾ ਇਹ ਹੈ ਕਿ ਮੌਜੂਦਾ ਸਰਕਾਰ ਦੀਆਂ ਅਗਾਂਹ ਵਧੂ ਆਰਥਿਕ ਨੀਤੀਆਂ ਜਿਹੜੀਆਂ ਹਨ ਉਨ੍ਹਾਂ ਨੂੰ ਇਹ ਸਾਰਾ ਪੈਸਾ ਫੁੱਲ ਫਿੱਲ ਕਰਦਾ ਹੈ । ਇਸ ਕਰਕੇ ਇਸ ਉਤੇ ਘੱਟ ਨੁਕਤਾਚੀਨੀ ਹੋਈ । ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਧਿਆਨ ਨਾਲ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਆਈਆਂ ਹਨ ਉਨ੍ਹਾਂ ਵਿਚ ਖਾਸ ਕਰਕੇ ਰਿਟਾਇਰ ਹੋਏ ਇੰਪਲਾਈਜ਼ ਨੂੰ ਬੈਨੀਫਿਟਸ ਦਿੱਤੇ ਗਏ ਹਨ । ਇਸੇ ਤਰ੍ਹਾਂ ਪ੍ਰਾਈਵੇਟ ਟੀਚਰਜ਼ ਨੂੰ ਗੌਰਮਿੰਟ ਟੀਚਰਜ਼ ਨਾਲ ਪੇ ਪੈਰਿਟੀ ਦਿਤੀ ਗਈ ਹੈ । ਦਸ਼ਮੇਸ਼ ਐਕਾਡਮੀ ਵਾਸਤੇ ਪੈਸੇ ਦਿੱਤੇ ਗਏ ਹਨ । ਕੋਆਪ੍ਰੇਟਿਵ ਵਾਸਤੇ ਪੈਸੇ ਦਿਤੇ ਗਏ ਹਨ ।ਇਸੇ ਤਰ੍ਹਾਂ ਹੀ ਹੋਰ ਕੰਮਾਂ ਵਾਸਤੇ ਵੀ ਪੈਸੇ ਦਿੱਤੇ ਗਏ ਹਨ । ਗੰਨੇ ਦਾ ਭਾਅ ਥੱਲੇ ਚਲਾ ਗਿਆ ਸੀ । ਪੰਜਾਬ ਸਰਕਾਰ ਦੀ ਨਵੀਂ ਪਾਲਿਸੀ ਦੇ ਮੁਤਾਬਿਕ ਕਿਸਾਨਾਂ ਨੂੰ ਰੈਮੂਨਰੇਟਿਵ ਪ੍ਰਾਈਸ ਮਿਲੀ ਹੈ । ਇਸ ਵਾਸਤੇ ਪੈਸੇ ਮੰਗੇ ਗਏ ਹਨ । ਇਸੇ ਤਰ੍ਹਾਂ ਹੀ ਬਿਜਲੀ ਵਿਚ ਕਿਸਾਨਾਂ ਨੂੰ ਰਾਹਤ ਦਿੱਤੀ ਗਈ ਹੈ । ਫਲੱਡ ਰਿਲੀਫ ਵਾਸਤੇ ਪੈਸੇ ਮੰਗੇ ਗਏ ਹਨ । ਪੰਜਾਬ ਰੋਡਵੇਜ਼ ਨੂੰ ਤਕੜਾ ਕਰਨ ਵਾਸਤੇ ਪੈਸੇ ਮੰਗੇ ਗਏ ਹਨ । ਇਸ ਕਿਸਮ ਦੀਆਂ ਮੰਗਾਂ ਹਨ ਜਿਨ੍ਹਾਂ ਉਤੇ ਸਦਨ ਨੇ ਆਪਣੀ ਅਪਰੂਵਲ ਦੇਣੀ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਕੁਝ ਗੱਲਾਂ ਉਤੇ ਨੁਕਤਾਚੀਨੀ ਵੀ ਹੋਈ ਹੈ ਅਤੇ ਇਹ ਨੁਕਤਾਚੀਨੀ ਡਿਮਾਂਡਜ਼ ਤੋਂ ਬਾਹਿਰ ਹੋਈ ਹੈ । ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਕਿ ਬਾਦਲ ਸਾਹਿਬ ਨੇ ਤਕਰੀਰ ਕੀਤੀ ਸੀ ਅਤੇ ਉਨ੍ਹਾਂ ਨੇ ਦੱਸਿਆ ਸੀ ਕਿ ਇਸ ਸਰਕਾਰ ਨੇ ਦੋ ਸਾਲਾਂ ਵਿਚ ਕਿੰਨੀ ਤਰੱਕੀ ਕੀਤੀ ਹੈ ਅਤੇ ਪਿਛਲੀ ਸਰਕਾਰ ਨੇ ਕਿੰਨੀ ਤਰੱਕੀ ਕੀਤੀ ਸੀ । ਉਨ੍ਹਾਂ ਨੇ ਇਹ ਵੀ ਕਿਹਾ ਕਿ ਬਾਦਲ ਸਾਹਿਬ ਨੇ ਸਾਰੀਆਂ ਫਿੱਗਰਜ਼ ਨਹੀਂ ਦਿੱਤੀਆਂ । ਉਨ੍ਹਾਂ ਨੇ ਕਿਹਾ ਕਿ 4 ਹਜ਼ਾਰ ਪ੍ਰਾਇਮਰੀ ਸਕੂਲ ਖੋਲ੍ਹੇ ਗਏ । 1947 ਤੋਂ ਲੈ ਕੇ 1977 ਤੱਕ 4 ਹਜ਼ਾਰ ਸਕੂਲ ਕਾਂਗਰਸ ਸਰਕਾਰਾਂ ਨੇ ਖੋਲ੍ਹੇ । (ਵਿਘਨ) ਉਨ੍ਹਾਂ ਨੇ ਕਿਹਾ ਕਿ ਬਾਦਲ ਸਾਹਿਬ ਨੇ ਐਨੀ ਵੱਡੀ ਅਚੀਵਮੈਂਟ ਦਾ ਜ਼ਿਕਰ ਨਹੀਂ ਕੀਤਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ 4 ਹਜ਼ਾਰ ਪ੍ਰਾਇਮਰੀ ਸਕੂਲ ਨਹੀਂ ਸਨ ਖੋਲ੍ਹੇ ਗਏ ਇਹ ਤਾਂ 4 ਹਜ਼ਾਰ ਸਲੋਗਨਜ਼ ਸਨ । ਉਨ੍ਹਾਂ ਪ੍ਰਾਇਮਰੀ ਸਕੂਲਾਂ ਦੀਆਂ ਨਾ ਇਮਾਰਤਾਂ ਸਨ, ਉਨ੍ਹਾਂ ਨਾਲ ਨਾ ਲੈਬਾਟਰੀਜ਼ ਸਨ ਅਤੇ ਨਾ ਕੋਈ ਉਨ੍ਹਾਂ ਪਾਸ ਇਕੁਇਪਮੈਂਟ ਸੀ । ਇਥੋਂ ਤੱਕ ਕਿ ਕੋਈ ਤੱਪੜ ਵੀ ਨਹੀਂ ਸੀ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੇ ਅਸੀਂ 1947 ਤੋਂ ਹੁਣ ਤੱਕ ਜੇ ਐਜੂਕੇਸ਼ਨ ਸਿਸਟਮ ਨੂੰ ਸਟੱਡੀ ਕਰੀਏ ਤਾਂ ਪਤਾ ਲੱਗਦਾ ਹੈ ਕਿ ਸਾਡੀ ਐਜੂਕੇਸ਼ਨ ਦਾ ਮਿਆਰ ਬਹੁਤ ਥੱਲੇ ਗਿਆ ਹੈ । ਹੋਰ ਕਿਸੇ ਦੇਸ਼ ਦਾ ਐਜੂਕੇਸ਼ਨ ਦਾ ਮਿਆਰ ਇਤਨਾ ਥੱਲੇ ਨਹੀਂ ਗਿਆ । ਇਸ ਗੱਲ ਦਾ ਅਨੈਲੇਸਿਜ਼ ਕਰਾਇਆ ਗਿਆ ਕਿ ਆਲ ਇੰਡੀਆ ਸਰਵਿ-ਸਿਜ਼ ਵਿਚ ਪੰਜਾਬ ਵਿਚੋਂ ਕਿੰਨੇ ਕੈਂਡੀਡੇਟਸ ਸਿਲੈਕਟ ਹੁੰਦੇ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ 1949, 1951 ਅਤੇ 1952 ਵਿਚ ਵੀ ਆਲ ਇੰਡੀਆ ਸਰਵਿਸਿਜ਼ ਵਿਚ 20 ਫੀਸਦੀ ਜਾਂ 25 ਫੀਸਦੀ ਪੰਜਾਬੀ ਸਨ । ਪਰ ਜਦ ਹੁਣ 31 ਆਈ. ਏ. ਐਸ. ਸਿਲੈਕਟ ਹੋਏ ਤਾਂ 13 ਉਨ੍ਹਾਂ ਵਿਚ ਪੰਜਾਬੀ ਸਨ । ਇਸ ਤਰ੍ਹਾਂ ਇਹ 40 ਤੋਂ 42 ਫੀਸਦੀ ਪੰਜਾਬੀ ਬਣਦੇ ਹਨ । ਅੱਜ ਸਾਡੀ ਪੋਜ਼ੀਸ਼ਨ ਇਹ ਹੈ ।

ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਚਾਰ ਯੂਨੀਵਰਸਿਟੀਆਂ ਬਣਾਈਆਂ । ਪਟਿਆਲਾ ਯੂਨੀਵਰਸਿਟੀ ਬਣਾਈ । ਗੁਰੂ ਨਾਨਕ ਦੇਵ ਯੂਨੀਵਰਸਿਟੀ ਬਣਾਈ ਅਤੇ ਲੁਧਿਆਣਾ ਐਗਰੀਕਲਚਰਲ ਯੂਨੀਵਰਸਿਟੀ ਬਣਾਈ । ਇਸ ਤਰ੍ਹਾਂ ਪੰਜਾਬ ਵਿਚ ਚਾਰ ਯੂਨੀਵਰਸਿਟੀਆਂ ਹੋ ਗਈਆਂ ਹਨ । ਐਜੂਕੇਸ਼ਨ ਦਾ 80 ਕਰੋੜ ਰੁਪਏ ਤੱਕ ਬੱਜਟ ਚਲਾ ਗਿਆ ਹੈ । ਇਹ ਸਾਡੀ ਹੁਣ ਦੀ ਪੁਜ਼ੀਸ਼ਨ ਹੈ । ਸਾਡੇ 2 ਫੀਸਦੀ ਤੋਂ 3 ਫੀਸਦੀ ਤੱਕ ਕੈਂਡੀਡੇਟਸ ਸੈਂਟ੍ਰਲ ਸਰਵਿਸਿਜ਼ ਵਿਚ ਸਿਲੈਕਟ ਹੁੰਦੇ ਹਨ । ਪਰ ਇਨ੍ਹਾਂ ਨੇ(ਆਪੋਜ਼ੀਸ਼ਨ ਵਲ ਇਸ਼ਾਰਾ) ਜੋ ਕੁਝ ਕੀਤਾ ਉਹ ਵੀ ਵੇਖ ਲਵੋ । (ਵਿਘਨ) ਮੈਂ ਸਮਝਦਾ ਹਾਂ ਕਿ ਪ੍ਰਾਇਮਰੀ ਸਕੂਲ ਖੋਲ੍ਹੇ ਜਾਣ ਦਾ ਕੋਈ ਮਤਲਬ ਨਹੀਂ ਜਿੰਨਾ ਚਿਰ ਅਸੀਂ ਆਪਣਾ ਐਜੂਕੇਸ਼ਨ ਦਾ ਮਿਆਰ ਉੱਚਾ ਨਹੀਂ ਕਰਦੇ । ਇਸੇ ਚੀਜ਼ ਨੂੰ

[ਵਿੱਤ ਮੰਤਰੀ]

ਮੁੱਖ ਰੱਖਦੇ ਹੋਏ ਅਸੀਂ ਪੰਜਾਬ ਵਿਚ ਮਾਡਲ ਸਕੂਲ ਖੋਲ੍ਹਣ ਦੀ ਯੋਜਨਾ ਚਲਾਈ ਹੈ। ਮਾਡਲ ਸਕੂਲਾਂ ਰਾਹੀਂ ਅਸੀਂ ਐਜੂਕੇਸ਼ਨ ਦਾ ਮਿਆਰ ਉੱਚਾ ਕਰਨਾ ਚਾਹੁੰਦੇ ਹਾਂ, ਇਸ ਨੂੰ ਉਪਰ ਲਿਜਾਣਾ ਚਾਹੁੰਦੇ ਹਾਂ। ਪ੍ਰਾਇਮਰੀ ਸਕੂਲਾਂ ਵਿਚ ਲੈਬਾਰਟਰੀਜ਼ ਦੇ ਰਹੇ ਹਾਂ। ਫਰਨੀਚਰ ਦੇ ਰਹੇ ਹਾਂ ਅਤੇ ਬਿਲਡਿੰਗਜ਼ ਵਲ ਧਿਆਨ ਦੇ ਰਹੇ ਹਾਂ। ਇਸ ਵਾਸਤੇ ਬੜੇ ਪੈਸੇ ਰੱਖ ਰਹੇ ਹਾਂ ਤਾਂਕਿ ਸਾਡੀ ਐਜੂਕੇਸ਼ਨ ਦਾ ਮਿਆਰ ਉੱਚਾ ਹੋ ਸਕੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਜਿੰਨੀਆਂ ਵੀ ਆਰਥਿਕ ਨੀਤੀਆਂ ਹਨ ਉਹ ਪੰਜਾਬ ਨੂੰ, ਪੰਜਾਬ ਦੀ ਇਕਾਨੋਮੀ ਨੂੰ, ਪੰਜਾਬ ਦੇ ਐਜੂਕੇਸ਼ਨ ਦੇ ਸਿਸਟਮ ਨੂੰ ਅਤੇ ਪੰਜਾਬ ਦੇ ਸਮਾਜਿਕ ਢਾਂਚੇ ਨੂੰ ਹਰ ਪੱਖ ਤੋਂ ਮਜ਼ਬੂਤ ਬਣਾਉਂਦੀਆਂ ਹਨ। ਮੈਂ ਪਿਛਲੇ 30 ਸਾਲਾਂ ਦੀ ਗੱਲ ਨਹੀਂ ਸੀ ਕਰਨਾ ਚਾਹੁੰਦਾ ਪਰ ਮੇਰੇ ਇਹ ਆਪੋਜ਼ੀਸ਼ਨ ਵਾਲੇ ਸਾਥੀ ਅਜਿਹੀਆਂ ਗੱਲਾਂ ਕਰਦੇ ਹਨ। ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਕਿ ਅਸੀਂ ਬਹੁਤ ਕੁਝ ਕੀਤਾ ਸੀ। ਹੋ ਸਕਦਾ ਹੈ ਕਿ ਕੁਝ ਚੰਗੇ ਕੰਮ ਕੀਤੇ ਗਏ ਹੋਣ। ਉਨ੍ਹਾਂ ਨੂੰ ਅਸੀਂ ਮੰਨਦੇ ਹਾਂ ਪਰ ਇਨ੍ਹਾਂ ਨੇ ਜਿਹੜੇ ਗਲਤ ਕੰਮ ਕੀਤੇ ਹਨ ਉਨ੍ਹਾਂ ਨਾਲ ਪੰਜਾਬ ਨੂੰ ਬਹੁਤ ਨੁਕਸਾਨ ਪਹੁੰਚਿਆ ਹੈ।

ਜਦ ਰਾਵੀ-ਬਿਆਸ ਦੇ ਪਾਣੀ ਦਾ ਫੈਸਲਾ ਹੋਇਆ ਤਾਂ ਉਸ ਅਨੁਸਾਰ ਸਾਨੂੰ 15.85 ਮਿਲੀਅਨ ਫੀਟ ਏਕੜ ਪਾਣੀ ਮਿਲਿਆ। ਉਹ ਸਾਰੇ ਦਾ ਸਾਰਾ ਪੰਜਾਬ ਦਾ ਪਾਣੀ ਸੀ। ਉਸ ਵਿਚ ਰਾਜਿਸਥਾਨ ਦਾ ਕੋਈ ਹੱਕ ਨਹੀਂ ਸੀ। ਜਿੰਨੇ ਸਾਡੇ ਇੰਟਰਨੈਸ਼ਨਲ ਲਾਜ਼ ਹਨ ਜਾਂ ਰੈਪੇਰੀਅਨ ਲਾਜ਼ ਹਨ ਉਨ੍ਹਾਂ ਮੁਤਾਬਿਕ ਦਰਿਆ ਜਿਸ ਸੂਬੇ ਦੀ ਸਰਹੱਦ ਵਿਚੋਂ ਲੰਘਦਾ ਹੈ ਪਾਣੀ ਵਿਚ ਉਸਦਾ ਹੱਕ ਬਣਦਾ ਹੈ। ਇਸੇ ਕਰਕੇ ਥੀਨ ਡੈਮ ਵਿਚ ਜੰਮੂ-ਕਸ਼ਮੀਰ ਦਾ ਹਿੱਸਾ ਹੈ ਕਿਉਂਕਿ ਉਹ ਉਥੇ ਹੈ। ਇਸੇ ਤਰ੍ਹਾਂ ਹੀ ਹਿਮਾਚਲ ਨੂੰ ਹਿਸਾ ਜਾ ਰਿਹਾ ਹੈ। ਲੇਕਿਨ ਇਨ੍ਹਾਂ ਨੇ ਰਾਜਿਸਥਾਨ ਨੂੰ ਪਾਣੀ ਐਵੇਂ ਦੇ ਦਿੱਤਾ। ਰਾਜਿਸਥਾਨ ਵਿਚੋਂ ਕਿਤੇ ਵੀ ਨਾ ਬਿਆਸ ਅਤੇ ਨਾ ਹੀ ਰਾਵੀ ਦਰਿਆ ਲੰਘਦਾ ਹੈ। ਪੰਜਾਬ ਵਿਚੋਂ ਨਿਕਲ ਕੇ ਦੋਨੋਂ ਦਰਿਆ ਪਾਕਿਸਤਾਨ ਵਿਚ ਚਲੇ ਜਾਂਦੇ ਹਨ ਪਰ 1955 ਵਿਚ ਅੱਜ ਸਾਡੇ ਸਾਹਮਣੇ ਬੈਠੇ ਸਜਣਾਂ ਦੀ ਸਰਕਾਰ ਨੇ ਇਕ ਐਗਰੀਮੈਂਟ ਕੀਤਾ ਸੀ ਜਿਸ ਦੇ ਮੁਤਾਬਿਕ 15 ਮਿਲੀਅਨ ਏਕੜ ਫੀਟ ਵਿੱਚੋਂ 8 ਮਿਲੀਅਨ ਏਕੜ ਫੀਟ ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਡਿਪਟੀ ਸਪੀਕਰ ਸਾਹਿਬ, ਹਰਿਆਣੇ ਵਿਚ 50 ਪ੍ਰਤੀਸ਼ਤ ਇਰੀਗੇਸ਼ਨ ਹੈ ਔਰ ਪੰਜਾਬ ਵਿਚ 72 ਪ੍ਰਤੀਸ਼ਤ ਦੇ ਕਰੀਬ ਇਰੀਗੇਸ਼ਨ ਹੈ। ਜੇ ਇਨ੍ਹਾਂ ਨੇ ਪਾਣੀ ਕਿਧਰੇ ਨਾ ਦਿੱਤਾ ਹੁਦਾ ਅਤੇ ਗਲਤ ਫੈਸਲਾ ਨਾ ਕੀਤਾ ਹੁਦਾ ਤਾਂ ਅਜ ਪੰਜਾਬ ਅਤੇ ਹਰਿਆਣੇ ਵਿਚ ਖੇਤ ਲਹਿ-ਲਹਾਉਂਦੇ ਅਤੇ ਇਰੀਗੇਸ਼ਨ ਲਈ ਪਾਣੀ ਹੀ ਪਾਣੀ ਹੁੰਦਾ। ਸਾਨੂੰ ਕੋਈ ਪ੍ਰਾਬਲਮ ਨਾ ਹੁੰਦੀ। ਇਹ ਇਤਨੀ ਵੱਡੀ ਗਲਤ ਗਲ ਸਾਡੇ ਸਾਹਮਣੇ ਬੈਠੇ ਦੋਸਤਾਂ ਦੀ ਸਰਕਾਰ ਨੇ ਕੀਤੀ। ਸਾਡੀ ਜਦੋਂ ਪ੍ਰਾਈਮ ਮਨਿਸਟਰ ਸਾਹਿਬ ਨਾਲ ਮੀਟਿੰਗ ਹੋਈ ਤਾਂ ਅਸੀਂ ਜਦੋਂ ਨਕਸ਼ੇ ਵਗੈਰਾ ਉਨ੍ਹਾਂ ਦੇ ਸਾਹਮਣੇ ਰਖੇ ਅਤੇ ਆਪਣਾ ਕੇਸ ਪਲੀਡ ਕੀਤਾ ਕਿ ਇਨ੍ਹਾਂ ਰਾਵੀ ਅਤੇ ਬਿਆਸ ਦਰਿਆਵਾਂ ਦਾ ਪਾਣੀ ਪੰਜਾਬ ਵਿਚੋਂ ਨਿਕਲ ਕੇ ਸਿੱਧਾ ਪਾਕਿਸਤਾਨ ਨੂੰ ਜਾਂਦਾ ਹੈ ਅਤੇ ਰਾਜਿਸਥਾਨ ਵਿੱਚੋਂ ਵੀ ਨਹੀਂ ਲੰਘਦਾ ਤਾਂ ਉਨ੍ਹਾਂ ਨੇ ਕਿਹਾ ਕਿ 'ਤਬ ਤੋ ਰਾਜਿਸਥਾਨ ਕਾ ਪਾਨੀ ਤੋ ਬਨਤਾ ਹੀ ਨਹੀਂ।' ਪਰ ਫਿਰ ਜਦੋਂ ਰਾਜਿਸਥਾਨ ਵਾਲਿਆਂ ਨੇ ਕਿਹਾ ਕਿ ਠੀਕ ਹੈ, ਠੀਕ ਹੈ, ਬਣਦਾ ਤਾਂ ਨਹੀਂ ਪਰ ਸਾਡੇ ਨਾਲ ਉਸ ਸਰਕਾਰ ਦਾ ਐਗਰੀਮੈਂਟ ਹੋਇਆ ਹੈ, ਤਾਂ ਪ੍ਰਾਈਮ ਮਨਿਸਟਰ ਸਾਹਿਬ ਨੇ ਕਿਹਾ ਕਿ 'ਅਗਰ ਐਗਰੀਮੈਂਟ ਹੂਆ ਹੈ ਤੋ ਫਿਰ ਆਪ ਕੋ ਵੋ ਤੋ ਮਾਨਨਾ ਹੀ ਪੜੇਗਾ।' ਇਹ ਇਕ ਐਸਾ ਐਗਰੀਮੈਂਟ ਹੈ, ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਜਿੰਨਾ ਮਰਜ਼ੀ ਜ਼ੋਰ ਲਾ ਲੈਣ, ਤੋੜਿਆ ਨਹੀਂ ਜਾ ਸਕਦਾ। ਇਤਨਾ ਵੱਡਾ ਨੁਕਸਾਨ ਪਜਾਬ ਦਾ ਸਾਡੇ ਸਾਹਮਣੇ ਬੈਠੇ ਦੋਸਤਾਂ ਨੇ ਕੀਤਾ ਹੈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)।

ਡਿਪਟੀ ਸਪੀਕਰ ਸਾਹਿਬ, ਸਾਡੇ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਆਪ ਇਰੀਗੇਸ਼ਨ ਦੇ ਮਨਿਸਟਰ ਰਹੇ ਹਨ। ਮੈਨੂੰ ਖੁਸ਼ੀ ਹੁੰਦੀ ਜੇ ਉਹ ਇਸ ਵੇਲੇ ਹਾਊਸ ਵਿਚ ਬੈਠੇ ਹੁੰਦੇ ਅਤੇ ਮੇਰੀ ਗੱਲ ਨੂੰ ਸੁਣਦੇ। ਪਹਿਲਾਂ 1955 ਵਿਚ ਇਨ੍ਹਾਂ ਨੇ ਇਕ ਗਲਤੀ ਕੀਤੀ ਸੀ ਜਿਹੜੀ ਕਿ ਪੰਜਾਬ ਲਈ ਹਾਨੀਕਾਰਕ ਸੀ, ਜਿਸ ਨੇ ਪੰਜਾਬ ਦੀ ਫਾਊਂਡੇਸ਼ਨ ਹਿੱਲਾ ਕੇ ਰੱਖ ਦਿੱਤੀ ਸੀ, ਜਿਸ ਨੇ ਪੰਜਾਬ ਦੀਆਂ ਨੀਹਾਂ ਹਿਲਾ ਕੇ ਰੱਖ ਦਿਤੀਆਂ ਸਨ। ਫਿਰ ਇਸੇ ਤਰ੍ਹਾਂ ਹੀ 1976 ਵਿੱਚ ਜਦੋਂ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਆਪ ਇਰੀ-ਗੇਸ਼ਨ ਮਨਿਸਟਰ ਸਨ ਉਦੋਂ ਹਰਿਆਣਾ ਔਰ ਪੰਜਾਬ ਦੇ ਪਾਣੀ ਦੀ ਵੰਡ ਹੋਈ ਤਾਂ 7.2 ਮਿਲੀਅਨ ਏਕੜ ਵਿੱਚੋਂ, ਜਿਹੜੀ ਕਸਰ ਪਹਿਲਾਂ ਰਹਿ ਗਈ ਸੀ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਸੀ ਕਿ ਪੰਜਾਬ ਦੀਆਂ ਇਨ੍ਹਾਂ ਨੇ ਨੀਹਾਂ ਹਿੱਲਾ ਦਿੱਤੀਆਂ ਸਨ, ਫਿਰ ਮਹਿਲ ਹੀ ਹਿੱਲਾ ਦਿੱਤਾ, ਅੱਧਾ ਪਾਣੀ ਹਰਿਆਣੇ ਨੂੰ ਅਤੇ ਅੱਧਾ ਪਾਣੀ ਪੰਜਾਬ ਨੂੰ ਵੰਡਾ ਕੇ ਇਨਜੂਰੀਅਸ ਫੈਸਲਾ ਕੀਤਾ। ਮੈਨੂੰ, ਡਿਪਟੀ ਸਪੀਕਰ ਸਾਹਿਬ, ਇਹ ਦੱਸਣ ਵਿਚ ਬੜੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਕਿਸ ਸਿਆਣਪ ਦੇ ਨਾਲ ਜਿਹੜਾ ਗਲਤ ਫੈਸਲਾ ਉਸ ਜ਼ਮਾਨੇ ਵਿਚ ਹੋਇਆ ਸੀ, ਜਿਸ ਦੇ ਖ਼ਿਲਾਫ਼ ਅਸੀਂ ਜੇਲ੍ਹਾਂ ਵਿੱਚੋਂ ਚਿੱਠੀਆਂ ਵੀ ਲਿਖੀਆਂ ਸਨ, ਉਸ ਨੂੰ ਮੁੜ ਕੇ ਖੁਲ੍ਹਵਾਇਆ ਹੈ। (ਥੰਪਿੰਗ) ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਨਹੀਂ ਚਾਹੁੰਦਾ ਜੋ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਪੰਜਾਬ ਵਿਚ ਕੀਤਾ ਹੈ, ਜੇ ਮੈਂ ਦੱਸਣ ਲਗ ਜਾਵਾਂ ਤਾਂ ਰਾਤ ਤਕ ਗਲ ਨਹੀਂ ਮੁਕਣੀ। ਪਾਵਰ ਦੀ ਗੱਲ ਲਓ ਇਨ੍ਹਾਂ ਦੇ ਜ਼ਮਾਨੇ ਵਿਚ ਪਾਵਰ ਦੀ ਕਿੰਨੀ ਸ਼ਾਰਟੇਜ਼ ਸੀ। ਖੇਤੀ ਤੇ 75 ਪ੍ਰਤੀਸ਼ਤ ਕੱਟ ਲਗੀ ਔਰ 24 ਘੰਟਿਆਂ ਵਿੱਚੋਂ 6-6 ਘੰਟੇ ਸਿਰਫ ਖੇਤਾਂ ਨੂੰ ਬਿਜਲੀ ਮਿਲਦੀ ਰਹੀ ਸੀ। ਇਹ ਕਿਉਂ ਹੋਇਆ? ਕਿਉਂਕਿ ਇਨ੍ਹਾਂ ਨੇ ਗਲਤ ਫੈਸਲੇ ਕੀਤੇ ਸਨ, ਜਿਸ ਕਰਕੇ ਪਾਵਰ ਦੀ ਇਤਨੀ ਸ਼ਾਰਟੇਜ਼ ਰਹੀ। ਇਕ ਫਰਟੇਲਾਈਜ਼ਰ ਫੈਕਟਰੀ ਜੋ ਸੀ ਉਸ ਨੂੰ ਹੀ 164 ਮੈਗਾਵਾਟ ਬਿਜਲੀ ਦੇ ਦਿੱਤੀ। ਜੇ ਉਹੀ ਫੈਕਟਰੀ ਦੂਸਰੇ ਢੰਗ ਨਾਲ ਚਲਾਈ ਜਾਂਦੀ ਤਾਂ 40 ਮੈਗਾਵਾਟ ਬਿਜਲੀ ਨਾਲ ਕੰਮ ਚਲ ਸਕਦਾ ਸੀ। ਪਰ ਜਿਸ ਢੰਗ ਨਾਲ ਇਨ੍ਹਾਂ ਨੇ ਰਾਅ-ਮੈਟੀਰੀਅਲ ਲਿਆ ਉਸ ਦੇ ਨਾਲ ਇਤਨੀ ਬਿਜਲੀ ਇਨ੍ਹਾਂ ਨੂੰ ਦੇਣੀ ਪਈ। ਆਪ ਇਹ ਮਹਿੰਗੇ ਭਾਅ ਤੇ ਬਿਜਲੀ ਲੈਂਦੇ ਰਹੇ ਔਰ ਉਨ੍ਹਾਂ ਨੂੰ 2-3 ਪੈਸੇ ਦੇ ਹਿਸਾਬ ਨਾਲ ਦਿੰਦੇ ਰਹੇ। ਡਿਪਟੀ ਸਪੀਕਰ ਸਾਹਿਬ, ਜੇ ਮੈਂ ਇਸ ਤਰ੍ਹਾਂ ਇਕ ਇਕ ਪੁਰਾਣੀ ਗੱਲ ਨੂੰ ਲਵਾਂ ਤਾਂ ਦਸਣ ਲਗਿਆਂ ਵੀ ਸ਼ਰਮ ਆਉਂਦੀ ਹੈ, ਜੋ ਨੁਕਸਾਨ ਪੰਜਾਬ ਨੂੰ ਹੋਇਆ ਉਹ ਮੁੜ ਕੇ ਵਾਪਸ ਨਹੀਂ ਹੋ ਸਕਦਾ, ਜਿਤਨਾ ਨੁਕਸਾਨ ਪੰਜਾਬ ਦਾ ਇਨ੍ਹਾਂ ਨੇ ਕੀਤਾ ਹੈ ਉਹ ਪੂਰਾ ਨਹੀਂ ਕੀਤਾ ਜਾ ਸਕਦਾ। (ਵਿਘਨ)

ਇਥੇ ਡਿਪਟੀ ਸਪੀਕਰ ਸਾਹਿਬ, ਕੁਝ ਸੱਜਣਾਂ ਨੇ ਕਿਹਾ ਹੈ ਕਿ ਸਾਡੀ ਜਿਹੜੀ ਪਲਾਨ ਹੈ ਉਹ ਸਟੈਗਨੈਂਟ ਹੈ। 1975-76 ਵਿੱਚ ਜਦੋਂ ਕਾਂਗਰਸ ਦੀ ਸਰਕਾਰ ਸੀ ਉਦੋਂ, ਸਰ, 222 ਕਰੋੜ ਰੁਪਏ ਦੀ ਪਲਾਨ ਸੀ ਔਰ 1976-77 ਵਿਚ ਇਹ ਪਲਾਨ 257 ਕਰੋੜ ਰੁਪਏ ਦੀ ਇਨ੍ਹਾਂ ਨੇ ਬਣਾਈ। ਟੋਟਲ ਪਲਾਨ 257 ਕਰੋੜ ਦੀ ਇਨ੍ਹਾਂ ਨੇ ਬਣਾਈ ਔਰ 97 ਕਰੋੜ ਰੁਪਏ ਦਾ ਘਾਟਾ ਛੱਡ ਗਏ। 257 ਕਰੋੜ ਰੁਪਏ ਵਿੱਚੋਂ ਅਗਰ 97 ਕਰੋੜ ਰੁਪਏ ਕੱਢ ਦੇਈਏ ਤਾਂ 168 ਕਰੋੜ ਰੁਪਏ ਰਹਿ ਗਏ। ਯਾਨੀ ਕਾਗਜ਼ਾਂ ਵਿਚ ਪਲਾਨ 257 ਕਰੋੜ ਰੁਪਏ ਦੀ ਸੀ ਔਰ ਅਸਲ ਵਿਚ 168 ਕਰੋੜ ਰੁਪਏ ਦੀ ਸੀ। ਫਿਰ, ਡਿਪਟੀ ਸਪੀਕਰ ਸਾਹਿਬ, 60 ਕਰੋੜ ਰੁਪਿਆ ਇਨ੍ਹਾਂ ਨੇ ਓਵਰ-ਡਰਾਫਟ ਕਰ ਲਿਆ। ਇਹ ਪੰਜਾਬ ਨੂੰ ਬਿਲਕੁਲ ਦਿਵਾਲੀਆ ਕਰ ਗਏ ਸੀ। ਇਨ੍ਹਾਂ ਨੇ ਹਾਲਤ ਇਥੋਂ ਤੱਕ ਪਹੁੰਚਾ ਦਿੱਤੀ ਸੀ। ਇਨ੍ਹਾਂ ਦੀ ਸਰਕਾਰ ਦੇ ਵੇਲੇ ਜਿਹੜਾ ਫੂਡ ਦਾ ਸਟਾਕ ਹੁੰਦਾ ਸੀ ਉਨ੍ਹਾਂ ਦੇ ਝੂਠੇ ਸਰਟੀਫਿਕੇਟ ਦੇ ਦੇ ਕੇ ਸਟੇਟ ਬੈਂਕ ਤੋਂ ਪੈਸਾ ਵੱਧ ਡਰਾ ਕਰਦੇ ਰਹੇ। 60 ਕਰੋੜ ਰੁਪਿਆ ਇਸ ਤਰ੍ਹਾਂ ਵੱਧ ਡਰਾ ਕਰਕੇ ਉਸ ਨੂੰ ਤਨਖਾਹਾਂ ਵਗੈਰਾ ਦੇਣ ਵਿਚ ਇਸਤੇਮਾਲ ਕਰਦੇ ਰਹੇ। ਇਸ ਤਰ੍ਹਾਂ ਦੀ ਫਾਈਨਾਂਸ਼ਲ ਪੋਜ਼ੀਸ਼ਨ ਇਹ

[ਵਿੱਤ ਮੰਤਰੀ]

ਸਾਡੇ ਵਾਸਤੇ ਛੱਡ ਗਏ ਸੀ। ਇਸ ਤਰ੍ਹਾਂ ਦੀ ਫਾਈਨਾਂਸ਼ਲ ਪੋਜ਼ੀਸ਼ਨ, ਡਿਪਟੀ ਸਪੀਕਰ ਸਾਹਿਬ, ਸਾਨੂੰ ਵਿਰਸੇ ਵਿਚ ਮਿਲੀ। ਹੁਣ ਜਦ ਦੀ ਅਸੀਂ ਸਰਕਾਰ ਸੰਭਾਲੀ ਹੈ, ਫਾਈਨਾਂਸ਼ਲ ਪੋਜ਼ੀਸ਼ਨ ਸਟੇਬਲ ਹੈ। ਅਸੀਂ ਪੰਜਾਬ ਵਾਸਤੇ ਨਵੀਆਂ ਸਕੀਮਾਂ ਦਿੱਤੀਆਂ। ਆਈ. ਆਰ. ਡੀ. ਪੀ. ਸਕੀਮ ਚਲਾਈ। ਫਲੱਡ ਲਈ 9 ਕਰੋੜ ਰੁਪਿਆ ਦਿੱਤਾ 2 ਕਰੋੜ 71 ਲੱਖ ਰੁਪਿਆ ਦੇ ਕੇ ਪ੍ਰਾਈਵੇਟ ਕਾਲਜਾਂ ਦਾ ਜੋ ਕਸਾਰਾ ਸੀ ਉਸ ਨੂੰ ਅਸੀਂ ਪੂਰਾ ਕਰਨ ਦਾ ਯਤਨ ਕੀਤਾ ਹੈ। ਪ੍ਰਾਈਵੇਟ ਸਕੂਲ, ਟੀਚਰਜ਼ ਨੂੰ 9 ਡੀ. ਏ. ਦੀਆਂ ਕਿਸ਼ਤਾਂ ਨਹੀਂ ਸੀ ਦਿੱਤੀਆਂ ਗਈਆਂ, ਉਹ ਅਸੀਂ ਉਨ੍ਹਾਂ ਨੂੰ ਦਿੱਤੀਆਂ, ਉਨ੍ਹਾਂ ਦੀ ਪੇ ਪੈਰਿਟੀ ਵੀ ਕੀਤੀ। ਬਾਕੀਆਂ ਨੂੰ ਵੀ ਡੀ. ਏ. ਦੀਆਂ ਕਿਸ਼ਤਾਂ ਦਿੱਤੀਆਂ। ਮੈਨੂੰ ਇਹ ਦੱਸਣ ਵਿਚ ਖੁਸ਼ੀ ਹੁੰਦੀ ਹੈ ਕਿ ਅੱਜ ਸਾਡੀਆਂ ਕੋਸ਼ਿਸ਼ਾਂ ਕਰਕੇ ਸਾਡੀ ਜੋ ਫਾਈਨਾਂਸ਼ਲ ਪੋਜ਼ੀਸ਼ਨ ਹੈ ਉਹ ਬੜੀ ਸਟੇਬਲ ਹੈ। ਅੱਜ ਸਾਡੀ ਖੇਤੀ ਕਿੱਥੇ ਦੀ ਕਿੱਥੇ ਪਹੁੰਚ ਗਈ ਹੈ। ਅੱਜ, ਡਿਪਟੀ ਸਪੀਕਰ ਸਾਹਿਬ, ਪ੍ਰੋਡਕਸ਼ਨ ਦੀ ਪ੍ਰਾਬਲਮ ਨਹੀਂ, ਮਾਰਕੀਟਿੰਗ ਦੀ ਪ੍ਰਾਬਲਮ ਹੈ। ਸਰਕਾਰ ਨੇ ਉਸ ਵੱਲ ਵੀ ਆਪਣਾ ਪੂਰਾ ਧਿਆਨ ਦਿੱਤਾ ਹੈ। ਸ਼ੂਗਰ ਕੇਨ ਦੇ ਉਤੇ ਸਬਸਿਡੀ ਦੇਣੀ ਹੈ। ਧੂਰੀ ਮਿੱਲ ਵਲੋਂ 10 ਰੁਪਏ ਫਗਵਾੜਾ ਮਿਲ ਵਲੋਂ 10 ਰੁਪਏ 20 ਪੈਸੇ ਅਤੇ ਨਵਾਂ ਸ਼ਹਿਰ ਮਿੱਲ ਵਲੋਂ 10 ਰੁਪਏ 35 ਪੈਸੇ ਕੁਇੰਟਲ ਦੇ ਹਿਸਾਬ ਨਾਲ ਗੰਨੇ ਦੇ ਕਿਸਾਨਾਂ ਨੂੰ ਪੈਸੇ ਮਿਲਣੇ ਹਨ ਪਰ ਅਸੀਂ ਕਿਸਾਨ ਨੂੰ ਸਾਢੇ 12 ਰੁਪਏ ਦੇਣੇ ਹਨ, ਬਾਕੀ ਦਾ ਘਾਟਾ ਅਸੀਂ ਆਪਣੇ ਕੋਲੋਂ ਪੂਰਾ ਕਰਨਾ ਹੈ। ਪਟੈਟੋਜ਼ ਦਾ ਜਿੱਥੇ 16, 18 ਜਾਂ 20 ਰੁਪਏ ਕੁਇੰਟਲ ਰੇਟ ਸੀ, ਅਸੀਂ ਕੋਸ਼ਿਸ਼ ਕਰਕੇ ਨੈਫੇਡ ਰਾਹੀਂ, ਮਾਰਕਫੈਡ ਰਾਹੀਂ ਇਹ ਔਨਸ ਆਪਣੇ ਤੇ ਲਿਆ ਹੈ। ਹਾਲਾਂਕਿ ਇਹ ਸੈਂਟਰਲ ਗੌਰਮਿੰਟ ਨੂੰ ਕੰਮ ਕਰਨਾ ਚਾਹੀਦਾ ਸੀ। ਅਸੀਂ ਸੈਂਟਰਲ ਗੌਰਮਿੰਟ ਨੂੰ ਕਿਹਾ ਹੈ ਕਿ ਜਿਸ ਤਰ੍ਹਾਂ ਇੰਡਸਟਰੀ ਨੂੰ ਐਕਸਟਰਾ ਇਨਸੈਂਟਿਵਜ਼ ਦਿੰਦੇ ਹੋ ਇਸੇ ਤਰ੍ਹਾਂ ਐਗਰੀਕਲਚਰ ਵਿਚ ਵੀ ਕੋਆਪਰੇਟਿਵਜ਼ ਦੇ ਰਾਹੀਂ ਇਨਸੈਂਟਿਵ ਦਿਉ, ਸਟੇਟ ਕਾਰਪੋਰੇਸ਼ਨ ਦੇ ਰਾਹੀਂ ਇਨਸੈਂਟਿਵ ਦਿਉ। ਪਰ ਇਸ ਦੇ ਬਾਵਜੂਦ ਵੀ ਅਸੀਂ ਔਨਸ ਲਿਆ ਹੈ। ਜਿੱਥੇ ਪੋਟੈਟੋਜ਼ ਦੀ ਪਹਿਲਾਂ ਕੀਮਤ 16, 18 ਜਾਂ 20 ਰੁਪਏ ਕੁਇੰਟਲ ਸੀ ਉਥੇ ਕਿਸਾਨ ਨੂੰ 50 ਰੁਪਏ ਦੇਣਾ ਸ਼ੁਰੂ ਕੀਤਾ ਹੈ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਇਹ ਸੁਣ ਕੇ ਹੈਰਾਨੀ ਹੋਵੇਗੀ ਕਿ ਸਾਡੀ 80 ਲੱਖ ਕੁਇੰਟਲ ਪੋਟੈਟੋ ਦੀ ਫਸਲ ਹੋਈ ਹੈ ਯਾਨੀ ਪਿਛਲੇ ਸਾਲ ਨਾਲੋਂ ਐਤਕੀ ਦੁਗਣੀ ਹੋਈ ਹੈ। ਬੰਗਾਲ ਵਿਚ ਵੀ ਇਸ ਦੀ ਪ੍ਰੋਡਕਸ਼ਨ ਵੱਧੀ ਹੈ। ਸਾਡੇ ਇੰਡੀਆ ਵਿਚ 98 ਲੱਖ ਟਨ ਇਸ ਵੇਲੇ ਪੋਟੈਟੋ ਪੈਦਾ ਹੋਇਆ ਹੈ ਔਰ ਆਮ ਨਾਲੋਂ ਦੁਗਣੀ ਫਸਲ ਹੋਈ ਹੈ। ਸਰਕਾਰ ਨੇ ਔਨਸ ਆਪਣਾ ਸਮਝ ਕੇ ਡੇਢ ,ਦੋ ਕਰੋੜ ਰੁਪਿਆ ਨੁਕਸਾਨ ਜਰਨ ਦਾ ਫੈਸਲਾ ਕੀਤਾ ਹੈ।

ਇਸੇ ਤਰ੍ਹਾਂ ,ਡਿਪਟੀ ਸਪੀਕਰ ਸਾਹਿਬ, ਫਲੱਡਜ਼ ਦੇ ਸਿਲਸਿਲ ਵਿਚ ਪਹਿਲੀਆਂ ਸਰਕਾਰਾਂ ਕੋਈ ਰਿਲੀਫ਼ ਨਹੀਂ ਦਿੰਦੀਆਂ ਰਹੀਆਂ। ਪਰ ਅਸੀਂ ਆਉਂਦੇ ਹੀ ਪੈਟਰਨ ਚੇਂਜ ਕੀਤਾ ਹੈ। ਕਿਸ ਸਰਕਾਰ ਨੇ ਪਹਿਲਾਂ ਕਦੇ ਫਲੱਡਜ਼ ਆਉਣ ਤੇ ਕਰਾਪਸ ਡੈਮੇਜ਼ ਹੋਣ ਤੇ ਕੰਪਨਸੇਸ਼ਨ ਦਾ ਕੋਈ ਪੈਸਾ ਨਹੀਂ ਸੀ ਦਿੱਤਾ। ਜੋ ਕੋਈ ਔਲੇ ਪੈ ਜਾਂਦੇ ਸਨ ਤਾਂ ਦਿੰਦੇ ਸਨ ਔਰ ਔਲੇ ਪੈਣ ਤੇ ਵੀ ਜੋ ਕੰਪੈਨਸੇਸ਼ਨ ਮਿਲਦਾ ਸੀ ਉਸਦੇ ਵਾਸਤੇ ਕੋਈ ਅਜੀਬ ਹੀ ਸਿਸਟਮ ਬਣਾਇਆ ਹੋਇਆ ਸੀ। ਜੇ ਕਿਸੇ ਪਿੰਡ ਵਿਚ ਹੜ੍ਹ ਆ ਜਾਵੇ ਜਾਂ ਔਲੇ ਪੈ ਜਾਣ ਤਾਂ ਉਸ ਪਿੰਡ ਦਾ ਅਗਰ 50 ਫੀਸਦੀ ਤੋਂ ਵਧ ਨੁਕਸਾਨ ਹੋਵੇ ਤਾਂ ਜਾ ਕੇ ਕੁਝ ਮਿਲਦਾ ਸੀ। ਅਸੀਂ ਆਉਂਦੇ ਹੀ ਡਿਪਟੀ ਸਪੀਕਰ ਸਾਹਿਬ, ਇਕਾਈ ਫੈਮਿਲੀ ਨੂੰ ਮੰਨ ਕੇ ਫੈਸਲਾ ਕੀਤਾ। ਪਹਿਲਾਂ ਵਿਲੇਜ ਨੂੰ ਇਕਾਈ ਗਿਣਿਆ ਜਾਂਦਾ ਸੀ, ਅਸੀਂ ਫੈਮਿਲੀ ਨੂੰ ਇਕਾਈ ਮੰਨਿਆ ਹੈ। ਹੁਣ ਅਗਰ ਇਕ ਫੈਮਿਲੀ ਦੀ ਜ਼ਮੀਨ 3 ਏਕੜ ਹੈ, ਜੇ ਉਸ ਦਾ 25 ਪ੍ਰਤੀਸ਼ਤ ਨੁਕਸਾਨ ਹੁੰਦਾ ਹੈ ਫਿਰ ਵੀ ਸਰਕਾਰ ਉਸ ਨੂੰ ਰਿਲੀਫ਼ ਦੇਵੇਗੀ। (ਥੰਪਿੰਗ) ਇਸ ਤਰ੍ਹਾਂ ਅਸੀਂ 9 ਕਰੋੜ ਰੁਪਿਆ ਫਲੱਡ ਰਿਲੀਫ਼ ਦਿੱਤਾ ਹੈ।

ਫਿਰ, ਡਿਪਟੀ ਸਪੀਕਰ ਸਾਹਿਬ, ਹਰੀਜਨ ਭਰਾਵਾਂ ਦੇ ਬਾਰੇ ਵੀ ਸਾਡੀ ਸਰਕਾਰ ਨੇ ਸਟੈਪ ਲਿਆ ਹੈ । ਸ਼ਹਿਰਾਂ ਦੇ ਵਿਚ ਵੀ ਹਰੀਜਨਾਂ ਨੂੰ ਪਲਾਟ ਦੇਣ ਦਾ ਫੈਸਲਾ ਕੀਤਾ ਹੈ । ਜਿਹੜੇ ਵਿਚਾਰੇ ਸ਼ਹਿਰ ਦੇ ਵਿਚ ਬੇਘਰੇ ਹਨ, ਉਨ੍ਹਾਂ ਨੂੰ ਵੀ ਪਲਾਟ ਦਿੱਤੇ ਜਾਣਗੇ । ਕੇ. ਪੀ. ਸਾਹਿਬ ਨੂੰ ਪਤਾ ਹੈ ਕਿ ਕੱਲ ਸੀ. ਐਮ. ਸਾਹਿਬ ਨੇ ਜਲੰਧਰ ਵਿਚ ਪਲਾਟ ਦੇਣ ਦੀ ਸਕੀਮ ਇਨਆਗੂਰੇਟ ਕੀਤੀ ਸੀ । ਜਿਸ ਤਰ੍ਹਾਂ ਮੁੱਖ ਮੰਤਰੀ ਜੀ ਨੇ ਹੁਕਮ ਕੀਤਾ ਹੈ ਪਲਾਟਾਂ ਦਾ ਸਾਈਜ਼ ਵੀ ਵਧਾਵਾਂਗੇ ਔਰ ਉਸ ਦੇ ਵਾਸਤੇ ਹਰੀਜਨ ਐਮ. ਐਲ.. ਏਜ਼ ਨਾਲ ਸਲਾਹ ਵੀ ਕਰਾਂਗਾ ਤਾਂਕਿ ਉਨ੍ਹਾਂ ਦੇ ਨਾਲ ਸਲਾਹ ਕਰਕੇ ਕੰਮ ਕਰੀਏ, ਇਹ ਸਾਰੇ ਭਾਰਤ ਵਿਚ ਇਕ ਨਵੀਂ ਸਕੀਮ ਹੈ । ਇਸ ਦੇ ਇਲਾਵਾ ਇਹ ਵੀ ਕੀਤਾ ਹੈ ਕਿ ਕਿਸੇ ਹਰੀਜਨ ਤੇ ਕਰਾਈਮ ਨਾ ਹੋਵੇ ਯਾਨੀ ਇੰਟਰਕਾਸਟ ਕਰਾਈਮ ਨਾ ਹੋਣ । ਜੇਕਰ ਕਿਸੇ ਹਰੀਜਨ ਤੇ ਕੋਈ ਕਰਾਈਮ ਕਰੇ ਤਾਂ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਸ ਦੀ ਇਨਕੁਆਇਰੀ ਕੋਈ ਗਜ਼ਟਿਡ ਪੁਲੀਸ ਦਾ ਅਫ਼ਸਰ ਕਰੇਗਾ, ਉਹ ਡੀ. ਐਸ. ਪੀ. ਦੇ ਰੈਂਕ ਦਾ ਹੋਵੇਗਾ ਔਰ ਉਹ ਸਿਧੀ ਚੀਫ਼ ਮਨਿਸਟਰ ਸਾਹਿਬ ਨੂੰ ਰਿਪੋਰਟ ਕਰੇਗਾ । ਇਸ ਲਈ ਪਿਛਲੇ 6 ਮਹੀਨਿਆਂ ਵਿਚ ਪੰਜਾਬ ਵਿਚ ਇਸ ਕਿਸਮ ਦਾ ਕੋਈ ਕਰਾਈਮ ਨਹੀਂ ਹੋਇਆ ਯਾਨੀ ਪੰਜਾਬ ਵਿਚ ਕਮਿਊਨਲ ਹਾਰਮੋਨੀ ਹੈ ।

ਮੇਰੇ ਦੋਸਤ ਭਾਰਦਵਾਜ ਜੀ ਨੇ ਤਹਿਸੀਲਾਂ ਵਿਚ ਸਬ-ਟਰੈਜ਼ਰੀਜ਼ ਖੋਲ੍ਹਣ ਦਾ ਕਿਹਾ ਸੀ । ਇਹ ਫੈਸਲਾ ਕੀਤਾ ਹੈ ਕਿ ਸਾਰੀਆਂ ਸਬ-ਤਹਿਸੀਲਾਂ ਵਿਚ ਸਬ-ਟਰੈਜ਼ਰੀਆਂ ਖੋਹਲਣੀਆਂ ਹਨ ਔਰ ਇਸ ਦੇ ਲਈ ਜਿੱਥੇ ਸਟੇਟ ਬੈਂਕ ਆਫ਼ ਇੰਡੀਆ ਜਾਂ ਸਟੇਟ ਬੈਂਕ ਆਫ਼ ਪਟਿਆਲਾ ਦੀਆਂ ਬ੍ਰਾਂਚਾਂ ਨਹੀਂ ਹਨ ਉਥੇ ਬ੍ਰਾਂਚਾਂ ਖੋਲ੍ਹਣ ਲਈ ਕਿਹਾ ਹੈ ।

ਇਕ ਇਹ ਵੀ ਕਿਹਾ ਗਿਆ ਹੈ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਪੈਸੇ ਵੱਧ ਦਿੱਤੇ ਜਾਣ । ਮੈਂ ਕਹਿੰਦਾ ਹਾਂ ਕਿ ਉਹ ਕਲ ਨੂੰ ਬਜੱਟ ਵਿਚ ਹੀ ਵੇਖ ਲੈਣਗੇ ਕਿ ਅਸੀਂ ਕੀ ਕੀਤਾ ਹੈ ?

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਇਹ ਕਹਿਣਾ ਚਾਹੁਦਾ ਹਾਂ ਕਿ ਉਨ੍ਹਾਂ ਨੇ ਕੌਂਸਲ ਆਫ਼ ਮਨਿਸਟਰਜ਼ ਦੀ ਡਿਸਕ੍ਰੀਸ਼ਨਰੀ ਗਰਾਂਟ ਦੀ ਰਕਮ ਜਿਹੜੀ 19 ਲੱਖ ਹੋਰ ਵਧਾਈ ਹੈ, ਇਹ ਕੋਈ 30 ਪ੍ਰਤੀਸ਼ਤ ਵਧਾਈ ਹੈ । ਇਸ ਦੀ ਕੀ ਜਸਟੀਫਿਕੇਸ਼ਨ ਹੈ, ਇਹ ਦੱਸ ਦੇਣ ?

**ਡਾਕਟਰ ਕੇਵਲ ਕ੍ਰਿਸ਼ਨ:** ਡਿਪਟੀ ਸਪੀਕਰ ਸਾਹਿਬ, ਮੈਂ ਜਾਣਨਾ ਚਾਹਾਂਗਾ ਕਿ ਇਨ੍ਹਾਂ ਨੇ ਸਪਲੀ-ਮੈਂਟਰੀ ਗਰਾਂਟਸ ਰਾਹੀਂ ਬੜੇ ਪੈਸੇ ਮੰਗੇ ਹਨ । ਇਹ ਐਸ਼ੋਰੈਂਸ ਦਿੱਤੀ ਗਈ ਹੈ ਕਿ ਪ੍ਰਾਈਵੇਟ ਕਾਲਜਾਂ ਦਾ ਸਲਰੀ ਦਾ 95 ਪ੍ਰਤੀਸ਼ਤ ਡੈਫੀਸ਼ਿਟ ਦੇਣਾ ਹੈ। ਉਨ੍ਹਾਂ ਦੇ ਵਾਸਤੇ ਇਨ੍ਹਾਂ ਨੇ ਸਪਲੀਮੈਂਟਰੀ ਐਸਟੀ-ਮੇਟਸ ਵਿਚ ਇਕ ਪੈਸਾ ਨਹੀਂ ਮੰਗਿਆ । ਦੂਸਰੇ, ਪੰਚਾਇਤਾਂ ਵਾਸਤੇ ਕਿਹਾ ਸੀ ਕਿ ਜਿੱਥੇ ਇਲੈਕਸ਼ਨਜ਼ ਯੂਨਾਨੀਮਸ ਹੋਣਗੀਆਂ ਉਨ੍ਹਾਂ ਨੂੰ ਪੈਸੇ ਦਿੱਤੇ ਜਾਣਗੇ । ਉਨ੍ਹਾਂ ਵਾਸਤੇ ਕੁਝ ਵੀ ਨਹੀਂ ਮੰਗਿਆ । ਤੀਸਰੇ, ਪ੍ਰਾਈਵੇਟ ਸਕੂਲਾਂ ਦੀਆਂ ਡਿਮਾਂਡਜ਼ ਮੰਨ ਲਈਆਂ ਹਨ, ਪਰ ਪੈਸੇ ਕੋਈ ਨਹੀਂ ਮੰਗੇ । ਕੀ ਫਾਈਨਾਂਸ ਮਨਿਸਟਰ ਸਾਹਿਬ ਦੱਸਣਗੇ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਇਹ ਪੈਸੇ ਦੇ ਦੇਣਗੇ ?

**ਮਾਸਟਰ ਬਾਬੂ ਸਿੰਘ:** ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਜਿਹੜਾ ਚੇਅਰਮੈਨ ਹੈ ਤਾਜਪੁਰੀ ਜਿਹੜਾ ਕੁਰੱਪਸ਼ਨ ਦਾ ਮੰਬਾ ਬਣਿਆ ਹੋਇਆ ਹੈ, ਉਸ ਦੇ ਬਾਰੇ ਵਿਚ ਅਖ਼ਬਾਰਾਂ ਭਰੀਆਂ ਪਈਆਂ ਹਨ । ਐਮ. ਐਲ. ਏ. ਵੀ ਕਹਿ ਰਹੇ ਹਨ । ਕੀ ਫਾਇਨਾਂਸ ਮਨਿਸਟਰ ਸਾਹਿਬ ਦੱਸਣਗੇ ਇਹ ਤਾਂ ਗਲ

[ਮਾਸਟਰ ਬਾਬੂ ਸਿੰਘ]
ਕੁਰੱਪਸ਼ਨ ਦੀ ਹੀ ਕਰਦੇ ਹਨ, ਦੂਜੀ ਗੱਲ ਹੀ ਨਹੀਂ ਕਰਦੇ, ਕੀ ਉਹ ਤਾਜਪੁਰੀ ਜਿਹੜਾ ਗਾਈਆਂ ਵੇਚਕੇ ਲੱਖਾਂ ਰੁਪਏ ਦੀ ਕੁਰੱਪਸ਼ਨ ਕਰ ਗਿਆ ਹੈ, ਉਸ ਦੇ ਬਾਰੇ ਕੁਝ ਸੋਚ ਰਹੇ ਹਨ ?

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆ**: ਕਾਫ਼ੀ ਗਰਾਂਟਸ ਦਾ ਰੁਪਿਆ ਮੰਗਿਆ ਗਿਆ ਹੈ । ਕੀ ਖਜ਼ਾਨਾ ਮੰਤਰੀ ਜੀ ਦੱਸਣਗੇ ਕਿ ਸਾਡਾ ਇਲਾਕਾ ਪੰਜਾਬ ਦਾ ਉਹ ਹਿਸਾ ਹੈ ਜਿਹੜਾ ਕਿ ਸਤਲੁਜ ਦਰਿਆ ਦੇ ਕੰਢੇ ਤੇ ਹੈ, ਪਾਕਿਸਤਾਨ ਦੇ ਨਾਲ ਲਗਦਾ ਹੈ ,ਕੀ ਉਥੇ ਸਕੂਲ ਖੋਲ੍ਹਣ ਜਾਂ ਹਸਪਤਾਲ ਆਦਿ ਲਈ ਕੋਈ ਪੈਸ ਰੱਖੇ ਹਨ ਕਿਉਂਕਿ ਉਹ ਇਲਾਕਾ ਫਲੱਡਜ਼ ਨਾਲ ਬਰਬਾਦ ਹੁੰਦਾ ਰਹਿੰਦਾ ਹੈ ਅਤੇ ਜੰਗ ਵੇਲੇ ਵੀ ਬਰਬਾਦ ਹੋ ਜਾਂਦਾ ਹੈ ?

**ਸ੍ਰੀ ਚਮਨ ਲਾਲ** : ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਤਹਿਸੀਲ ਪਠਾਨਕੋਟ ਵਿਚ 11 ਕੋਲਡ ਸਟੋਰੇਜ ਹਨ ਅਤੇ ਉਥੇ ਆਲੂਆਂ ਦੀ ਪੈਦਾਵਾਰ ਵੀ ਬਹੁਤ ਜ਼ਿਆਦਾ ਹੁੰਦੀ ਹੈ । ਜਿਥੇ ਆਲੂਆਂ ਲਈ ਹੋਰ ਥਾਵਾਂ ਤੇ ਖਰੀਦ ਸੈਂਟਰ ਖੋਲ੍ਹਣੇ ਹਨ ਕੀ ਉਥੇ ਵੀ ਖਰੀਦ ਸੈਂਟਰ ਖੋਲ੍ਹਿਆਂ ਜਾਵੇਗਾ ?

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਫਲੱਡ ਰਿਲੀਫ਼ ਮਿਲਿਆ ਹੈ, ਕੀ ਇਸੇ ਤਰ੍ਹਾਂ ਜ਼ਿਆਦਾ ਬਾਰਸ਼ਾਂ ਕਾਰਨ ਸ਼ਹਿਰੀ ਇਲਾਕਿਆਂ ਵਿਚ ਜਿੱਥੇ ਗਰੀਬ ਹਰੀਜਨਾਂ ਦੇ ਮਕਾਨ ਢਹਿ ਗਏ ਹਨ, ਕੀ ਉਨ੍ਹਾਂ ਨੂੰ ਵੀ ਕੋਈ ਰਿਲੀਫ਼ ਦੇਣਗੇ ?

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਜਿਹੜੇ ਪੰਜਾਬੀ ਯੂਨੀਵਰਸਿਟੀ ਨੂੰ ਪੈਸੇ ਦਿੱਤੇ ਜਾਂਦੇ ਹਨ ਉਹ ਉਸਨੂੰ ਪ੍ਰਾਪਰਲੀ ਯੂਟੇਲਾਈਜ਼ ਨਹੀਂ ਕਰਦੇ। ਇਸੇ ਤਰ੍ਹਾਂ ਪੰਜਾਬ ਬੈਕ-ਵਰਡ ਕਲਾਸਿਜ਼ ਕਾਰਪੋਰੇਸ਼ਨ ਅਤੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਵਿਚ ਬਹੁਤ ਸਾਰੇ ਪੈਸੇ ਦਿੱਤੇ ਗਏ ਹਨ ਪਰ ਉਹ ਯੂਟੇਲਾਈਜ਼ੇਸ਼ਨ ਪ੍ਰਾਪਰਲੀ ਨਹੀਂ ਕਰਦੇ । ਵਿਜੀਲੈਂਸ ਵੱਲੋਂ ਇਨਕੁਆਇਰੀਆਂ ਹੋ ਰਹੀਆਂ ਹਨ । ਇਹ ਪੈਸੇ ਪ੍ਰਾਪਰਲੀ ਇਸਤੇਮਾਲ ਹੋਣ, ਇਸ ਦੇ ਲਈ ਕੀ ਕਦਮ ਉਠਾਏ ਜਾ ਰਹੇ ਹਨ?

**ਡਾਕਟਰ ਸਾਧੂ ਰਾਮ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁਦਾ ਹਾਂ ਕਿ ਫਗਵਾੜੇ ਹਸਪਤਾਲ ਦਾ ਨਕਸ਼ਾ ਵੀ ਪਾਸ ਹੋ ਗਿਆ ਹੈ । ਪਰ ਉਸ ਦੇ ਲਈ ਇਥੇ ਕੋਈ ਪੈਸੇ ਨਹੀਂ ਰਖੇ ਗਏ, ਉਸ ਦੇ ਲਈ ਕਿਉਂ ਵਿਤਕਰਾ ਕੀਤਾ ਜਾ ਰਿਹਾ ਹੈ?

**ਸਰਦਾਰ ਕਿਰਪਾਲ ਸਿੰਘ** : ਕੀ ਵਿੱਤ ਮੰਤਰੀਸਾਹਿਬ, ਕਿਰਪਾ ਕਰਕੇ ਦੱਸਣਗੇ ਕਿ ਜਿਹੜੀਆਂ ਇਹ ਡਿਸਕਰੀਸ਼ਨਰੀ ਗਰਾਂਟਸ ਮਨਿਸਟਰ ਸਾਹਿਬਾਨ ਵਾਸਤੇ ਵਧਾਈਆਂ ਹਨ ਕੀ ਉਨ੍ਹਾਂ ਦੇ ਮੁਤਅੱਲਕ ਪੰਜਾਬ ਵਿੱਚੋਂ ਕੋਈ ਸ਼ਿਕਾਇਤਾਂ ਆਈਆਂ ਹਨ ਕਿ ਉਨ੍ਹਾਂ ਦਾ ਮਿਸਯੂਜ਼ ਹੋ ਰਿਹਾ ਹੈ, ਅਗਰ ਨਹੀਂ ਮਿਸਯੂਜ਼ ਹੋਇਆ ਤਾਂ ਕੀ ਇਹ ਲੋਕਾਂ ਲਈ ਫ਼ਾਇਦੇਮੰਦ ਹੈ ?

**ਪ੍ਰਿੰਸੀਪਲ ਓਮ ਪਕਾਸ਼ ਬੱਗਾ** : ਕੀ ਫਾਇਨਾਂਸ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਹੜੇ ਲੋਕ ਬਾਹਰ ਦੂਜੇ ਦੇਸ਼ਾਂ ਵਿਚ ਜਾਂਦੇ ਹਨ ਸਰਕਾਰ ਦੀ ਤਰਫੋਂ , ਜਿਸ ਤਰ੍ਹਾਂ ਤਾਜਪੁਰੀ ਬਤੌਰ ਐਕਸਪਰਟ, ਮਨਿਸਟਰ ਸਾਹਿਬ ਦੇ ਨਾਲ ਗਿਆ ਸੀ, ਕੀ ਉਸ ਦੀ ਸਰਕਾਰ ਤੋਂ ਇਜਾਜ਼ਤ ਲਿਤੀ ਜਾਂਦੀ ਹੈ ਅਤੇ ਉਸ ਦੇ ਜਾਣ ਦੇ ਕੀ ਬੇਸਿਜ਼ ਹੁੰਦੇ ਹਨ ? ਇਹ ਜਿਹੜਾ ਰੁਪਿਆ ਇਸ ਤਰ੍ਹਾਂ ਬਰਬਾਦ ਕੀਤਾ ਗਿਆ ਹੈ ਇਹ ਐਤਕੀ ਡਿਮਾਂਡਜ਼ ਵਿਚ ਕਿਸ ਤਰ੍ਹਾਂ ਦਿਖਾਇਆ ਗਿਆ ਹੈ?

ਦੂਸਰਾ ਜਿਹੜੇ ਅਨਇੰਪਲਾਇਡ ਗਰੈਜੂਏਟ ਨੂੰ ਸ਼ੈਡਜ਼ ਮਿਲੇ ਹਨ ਲੁਧਿਆਣਾ, ਅੰਮ੍ਰਿਤਸਰ ਜਾਂ ਜਲੰਧਰ ਵਿਚ ਉਨ੍ਹਾਂ ਦੀ ਜਿਹੜੀ ਵੈਲਿਊ ਹੈ ਉਹ ਇਕ ਇਕ ਲੱਖ ਰੁਪਏ ਰਖੀ ਗਈ ਹੈ ਜਦ ਕਿ ਉਹ 45,000/- ਰੁਪਏ ਦੀ ਕੀਮਤ ਦੇ ਹਨ । ਕੀ ਸਰਕਾਰ ਉਨ੍ਹਾਂ ਨੂੰ ਕੰਪਨਸੇਸ਼ਨ ਦੇਣ ਵਾਸਤੇ ਕੋਈ ਰਕਮ ਇਨ੍ਹਾਂ ਸਪਲੀਮੈਂਟਰੀ ਗਰਾਂਟਸ ਵਿਚ ਰਖੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਤਲੁਜ ਟੁੱਟਿਆ ਤਾਂ 2 ਮਹੀਨੇ ਸਾਡੇ ਇਲਾਕੇ ਵਿਚ ਪਾਣੀ ਫਿਰਦਾ ਰਿਹਾ, ਗਰੀਬਾਂ ਦਾ ਬੜਾ ਨੁਕਸਾਨ ਹੋਇਆ ਉਨ੍ਹਾਂ ਦੀਆਂ ਜ਼ਮੀਨਾਂ ਰੁੜ ਗਈਆਂ । ਉਥੇ ਕੋਈ ਪੱਕਾ ਬੰਨ੍ਹ ਬਣਾਉਣ ਦੀ ਸਰਕਾਰ ਦੀ ਕੋਈ ਸਕੀਮ ਹੈ ਔਰ ਕੀ ਉਸ ਦੇ ਲਈ ਕੋਈ ਪੈਸੇ ਰਖੇ ਹਨ ?

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਥਰਡ ਕਲਾਸ ਮਿਊਂਸਪਲ ਕਮੇਟੀਆਂ ਦੀ ਬੜੀ ਬੁਰੀ ਹਾਲਤ ਹੈ । ਉਨ੍ਹਾਂ ਨੂੰ ਕੋਈ ਗ੍ਰਾਂਟ ਨਹੀਂ ਮਿਲਦੀ । ਕੀ ਉਨ੍ਹਾਂ ਵਾਸਤੇ ਕੋਈ ਸਪਲੀਮੈਂਟਰੀ ਗ੍ਰਾਂਟਸ ਵਿਚ ਪੈਸੇ ਰਖੇ ਹਨ ?

ਦੂਸਰੀ ਗੱਲ ਇਹ ਹੈ ਕਿ ਸਰਦਾਰ ਆਤਮਾ ਸਿੰਘ ਜੀ ਨੇ ਅਸ਼ੋਰੈਂਸ ਦਿੱਤੀ ਸੀ ਕਿ ਜਿਹੜੇ ਪਿੰਡ 25 ਪ੍ਰਤੀਸ਼ਤ ਪੈਸੇ ਜਮ੍ਹਾਂ ਕਰਾਉਣਗੇ ਜਾਂ ਮਿਟੀ ਪਾ ਕੇ ਦੇਣਗੇ ਉਨ੍ਹਾਂ ਨੂੰ ਪਹਿਲ ਦਿਆਂਗੇ । ਕੀ ਉਨ੍ਹਾਂ ਵਾਸਤੇ ਵੀ ਕੋਈ ਪੈਸੇ ਰਖੇ ਹਨ ?

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਸੁਆਲਾਂ ਦਾ ਨੰਬਰ ਬੜਾ ਹੋ ਗਿਆ ਹੈ । ਇਕ ਸਰਦਾਰ ਉਮਰਾਓ ਸਿੰਘ ਨੇ ਪੁੱਛਿਆ ਹੈ ਕਿ ਮਨਿਸਟਰ ਸਾਹਿਬਾਨ ਤੇ ਖਰਚ ਵਧਿਆ ਹੈ । ਉਹ ਡਿਸਕ੍ਰੀਸ਼ਨਰੀ ਗ੍ਰਾਂਟਸ ਵਿਚ ਵਾਧਾ ਕਰਨ ਕਾਰਣ ਹੋਇਆ ਹੈ । ਦੂਸਰੇ ਸਰਦਾਰ ਕਿਰਪਾਲ ਸਿੰਘ ਨੇ ਪੁੱਛਿਆ ਹੈ ਕਿ ਇਸ ਬਾਰੇ ਕੋਈ ਸ਼ਿਕਾਇਤਾਂ ਆਈਆਂ ਹਨ, ਮੈਂ ਦੱਸਦਾ ਹਾਂ ਕਿ ਹੁਣ ਤੱਕ ਕੋਈ ਸ਼ਿਕਾਇਤ ਸਾਡੇ ਕੋਲ ਨਹੀਂ ਆਈ। ਅਸੀਂ ਕਾਰਾਂ ਵੀ ਰਿਪਲੇਸ ਕੀਤੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਇਹ ਫੈਸਲਾ ਕੀਤਾ ਗਿਆ ਹੈ ਕਿ ਸਿਵਾਏ ਮੁੱਖ ਮੰਤਰੀ ਦੇ ਬਾਕੀ ਸਾਰਿਆਂ ਮੰਤਰੀਆਂ ਕੋਲ ਛੋਟੀਆਂ ਕਾਰਾਂ ਹੋਣ । ਇਸੇ ਤਰ੍ਹਾਂ ਤਾਜਪੁਰੀ ਬਾਰੇ ਸਵਾਲ ਸੀ । ਉਸ ਦੇ ਅਗੇਂਸਟ ਕੁਝ ਕੰਪਲੈਂਟਸ ਹਨ । ਉਨ੍ਹਾਂ ਦੀ ਸਰਕਾਰ ਇਨ-ਕੁਆਇਰੀ ਕਰ ਰਹੀ ਹੈ ।

**ਕਾਮਰੇਡ ਸੱਤਪਾਲ ਡਾਂਗ** : ਕੀ ਉਹ ਚੇਅਰਮੈਨ ਹਨ ਜਾਂ ਨਹੀਂ ?

**ਵਿੱਤ ਮੰਤਰੀ** : ਉਹ ਇਸ ਵੇਲੇ ਚੇਅਰਮੈਨ ਨਹੀਂ ਹਨ । ਇਸੇ ਤਰ੍ਹਾਂ ਟੀਚਰਜ਼ ਦੀ ਪੇ ਪੈਰਿਟੀ ਬਾਰੇ ਸਵਾਲ ਕੀਤਾ ਗਿਆ ਹੈ। 1 ਕਰੋੜ 20 ਲੱਖ ਰੁਪਿਆ ਅਸੀਂ ਟੀਚਰਜ਼ ਦੀ ਪੇ ਪੈਰਿਟੀ ਵਾਸਤੇ ਦਿੱਤਾ ਹੈ। ਇਸ ਤਰ੍ਹਾਂ ਕਾਲਜਾਂ ਵਾਸਤੇ ਸਵਾਲ ਕੀਤਾ ਗਿਆ ਸੀ । ਉਸਦੇ ਲਈ ਵੀ ਅਸੀਂ ਇਕ ਕਿਸ਼ਤ ਦੇ ਦਿੱਤੀ ਹੈ । ਪਾਂਧੀ ਸਾਹਿਬ ਨੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਾਰੇ ਸਵਾਲ ਕੀਤਾ ਹੈ । ਮੈਨੂੰ ਇਹ ਕਹਿਣ ਵਿੱਚ ਕੋਈ ਹੈਜ਼ੀਟੇਸ਼ਨ ਨਹੀਂ ਕਿ ਪਿੱਛੇ ਚਾਰ ਪੰਜ ਸਾਲ ਇਸ ਕਾਰਪੋਰੇਸ਼ਨ ਵਿੱਚ ਕੰਮ ਸੈਟਿਸਫੈਕਟਰੀ ਨਹੀਂ ਰਿਹਾ । ਅਸੀਂ ਇਨ੍ਹਾਂ ਨੂੰ ਪੰਜ ਕਰੋੜ ਰੁਪਏ ਦਾ ਸ਼ੇਅਰ ਕੈਪੀਟਲ ਦਿੱਤੀ ਸੀ । ਉਨ੍ਹਾਂ ਨੂੰ ਚਾਹੀਦਾ ਸੀ ਕੀ ਮਾਡਰਨ ਕਮਰਸ਼ੀਅਲ ਲਾਈਨਜ਼ ਅਤੇ ਫਾਈਨਾਂਸ਼ਲ ਸਿਸਟਮ ਦੇ ਮੁਤਾਬਿਕ ਇਸ ਪੈਸੇ ਨੂੰ ਇਸਤੇਮਾਲ ਕਰਦੇ । ਉਸ ਨੂੰ ਮਾਡਰਨ ਕਰੈਡਿਟ ਸਿਸਟਮ ਦੇ ਮੁਤਾਬਿਕ ਇਸਤੇਮਾਲ ਕਰਦੇ । ਇਸ ਪੰਜ ਕਰੋੜ ਰੁਪਏ ਨੂੰ ਮਾਰਜਿਨ ਮਨੀ ਦੇ ਤੌਰ ਤੇ ਇਸਤੇਮਾਲ ਕਰਕੇ ਇਸ ਅਮਾਊਂਟ ਨੂੰ 20,25 ਕਰੋੜ ਰੁਪਏ

[ਵਿੱਤ ਮਤਰੀ]

ਤੱਕ ਵਧਾਉਣਾ ਚਾਹੀਦਾ ਸੀ। ਪਰ ਅਨਫਾਰਚੂਨੇਟਲੀ ਇਸ ਕਾਰਪੋਰੇਸ਼ਨ ਨੇ ਇਸ ਸਬੰਧ ਵਿੱਚ ਨਹੀਂ ਸੋਚਿਆ। ਉਸ ਵਕਤ ਦੇ ਫਾਇਨਾਂਸ ਡਿਪਾਰਟਮੈਂਟ ਨੇ ਵੀ ਇਸ ਬਾਰੇ ਨਹੀਂ ਸੋਚਿਆ। ਹੁਣ ਅਸੀਂ ਇਸ ਸਬੰਧ ਵਿਚ ਡਾਇਰੈਕਸ਼ਨਜ਼ ਦੇ ਦਿੱਤੀਆਂ ਹਨ। ਇਸਨੂੰ ਹੁਣ ਅਸੀਂ ਮਾਡਰਨ ਲਾਈਨਜ਼ ਤੇ ਰੱਨ ਕਰ ਰਹੇ ਹਾਂ। ਹੁਣ ਕੋਈ ਗਲਤੀ ਨਹੀਂ ਹੋਣ ਦਿੱਤੀ ਜਾਵੇਗੀ।

**ਕਾਮਰੇਡ ਸੱਤਪਾਲ ਡਾਂਗ:** ਬਾਦਲ ਸਾਹਿਬ ਨੇ ਕਿਹਾ ਹੈ ਕਿ ਇਸ ਕਾਰਪੋਰੇਸ਼ਨ ਦਾ ਕੈਪੀਟਲ 5 ਕਰੌੜ ਤੋਂ 10 ਕਰੋੜ ਰੁਪਏ ਕਰ ਦਿਤਾ ਹੈ।

**ਸ਼੍ਰੀ ਡਿਪਟੀ ਸਪੀਕਰ:** ਡਾਂਗ ਸਾਹਿਬ, ਤੁਸੀਂ ਹੁਣ ਇਸ ਤਰ੍ਹਾਂ ਇੰਟਰੱਪਟ ਨਾ ਕਰੋ।

**ਵਿੱਤ ਮੰਤਰੀ:** ਮੈਂ ਉਸਨੂੰ ਕੰਟਰਾਡਿਕਟ ਨਹੀਂ ਕਰ ਰਿਹਾ। ਇਸੇ ਤਰ੍ਹਾਂ ਸਰਦਾਰ ਗੁਰਦੇਵ ਸਿੰਘ ਬਾਦਲ, ਸਰਦਾਰ ਸਰੂਪ ਸਿੰਘ ਅਤੇ ਬੱਗਾ ਜੀ ਨੇ ਸਵਾਲ ਕੀਤੇ ਹਨ। ਮਨਿਸਟਰਜ਼ ਦੇ ਐਬਰਾਡ ਜਾਣ ਬਾਰੇ ਸਵਾਲ ਕੀਤਾ ਗਿਆ ਹੈ। ਇਹ ਮਨਿਸਟਰਜ਼ ਗੌਰਮਿੰਟ ਆਫ ਇੰਡੀਆ ਦੀ ਇਜਾਜ਼ਤ ਲੈ ਕੇ ਫਿਰ ਆਫੀਸ਼ੀਅਲ ਡਿਊਟੀ ਤੇ ਬਾਹਰਲੇ ਕੰਟਰੀਜ਼ ਨੂੰ ਜਾਂਦੇ ਹਨ। ਬਾਕੀ ਥਰਡ ਕਲਾਸ ਮਿਊਂਸਪੈਲਟੀਆਂ ਨੂੰ ਜ਼ਰੂਰ ਪੈਸੇ ਦਿਆਂਗੇ। ਜਿਹੜੀ ਮਿਊਂਸਪਲ ਕਮੇਟੀ ਨੂੰ ਜ਼ਰੂਰਤ ਹੋਵੇਗੀ ਉਸ ਨੂੰ ਪੈਸੇ ਦਿੱਤੇ ਜਾਣਗੇ। ਅਸੀਂ ਸਮਝਦੇ ਹਾਂ ਕਿ ਅਰਬਨ ਡਿਵੈਲਪਮੈਂਟ ਦੀ ਵੀ ਸਾਡੀ ਰਿਸਪਾਂਸੀਬਿਲਟੀ ਹੈ। ਮੈਨੂੰ, ਡਿਪਟੀ ਸਪੀਕਰ ਸਾਹਿਬ, ਇਹ ਦੱਸ ਕੇ ਖੁਸ਼ੀ ਹੁੰਦੀ ਹੈ ਕਿ ਜਿਤਨਾ ਅਸੀਂ ਹੁਣ ਖਰਕ ਰ ਰਹੇ ਹਾਂ ਪਿਛਲੇ 30 ਸਾਲਾਂ ਵਿੱਚ ਇਸ ਦਾ ਚੌਥਾ ਹਿੱਸਾ ਵੀ ਖਰਚ ਨਹੀਂ ਕੀਤਾ ਗਿਆ। ਬਾਕੀ ਪੰਚਾਇਤਾਂ ਨੂੰ ਗਰਾਂਟਾਂ ਦੇਣ ਬਾਰੇ ਸਰਦਾਰ ਆਤਮਾ ਸਿੰਘ ਨੇ ਸਵੇਰੇ ਦੱਸ ਹੀ ਦਿੱਤਾ ਸੀ ਕਿ ਛੇਤੀ ਪੈਸੇ ਦੇ ਦਿਆਂਗੇ।

---

## WALK OUTS

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਵਜ਼ੀਰਾਂ ਨੇ ਆਪਣੇ ਪੈਸੇ ਵਧਾਏ ਹਨ। ਹੋਰ ਕੁਝ ਨਹੀਂ ਕੀਤਾ। ਇਸ ਦੇ ਖਿਲਾਫ ਅਸੀਂ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਕਾਂਗਰਸ ਪਾਰਟੀ ਦੇ ਦੋਵੇਂ ਮੈਂਬਰ ਸਦਨ ਵਿਚੋਂ ਵਾਕ-ਆਂਊਟ ਕਰ ਗਏ)

**ਚੌਧਰੀ ਬਲਰਾਮ ਜਾਖੜ:** ਡਿਪਟੀ ਸਪੀਕਰ ਸਾਹਿਬ, ਪੰਚਾਇਤਾਂ ਨੂੰ ਗਰਾਂਟਾਂ ਦੇਣ ਵਾਸਤੇ ਕੋਈ ਅਸ਼ੋਰੈਂਸ ਨਹੀਂ ਦਿੱਤੀ ਗਈ। ਦੂਜਾ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਦਾ ਕੈਪੀਟਲ ਪੰਜ ਕਰੋੜ ਰੁਪਏ ਤੋਂ 10 ਕਰੋੜ ਰੁਪਏ ਕਰਨ ਦੀ ਵੀ ਕੋਈ ਅਸ਼ੋਰੈਂਸ ਨਹੀਂ ਦਿੱਤੀ ਗਈ। ਇਸ ਲਈ ਅਸੀਂ ਵਾਕ ਆਊਟ ਕਰਦੇ ਹਾਂ।

[ਇਸ ਸਮੇਂ ਕਾਂਗਰਸ (ਆਈ) ਦੇ ਸਾਰੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਸਦਨ ਵਿੱਚੋਂ ਵਾਕ ਆਊਟ ਕਰ ਗਏ।]

---

# DISCUSSION AND VOTING OF DEMANDS FOR SUPPLEMENTARY GRANTS FOR THE YEAR 1978-79

*(Resumption)*

**Demand No. 1**

**Mr. Deputy Speaker**: Question is—

That a Supplementary sum not exceeding Rs. 7,48,000 be granted to the Governor to defray the charges that will come in course of payment for the year ending 31st March, 1979 in respect of State Legislature.

*The motion was carried.*

**Demand No. 2**

**Mr. Deputy Speaker** : Question is—

That a Supplementary sum not exceeding Rs. 19,39,000 be granted to the Governor to defray the charges that will come in course of payment for the year ending 31st March, 1979 in respect of Council of Ministers.

*The motion was carried.*

**Demand No. 5**

**Mr. Deputy Speaker** : Question is—

That a Supplementary sum not exceeding Rs. 5,28,27,000 be granted to the Governor to defray the charges that will come in course of payment for the year ending 31st March, 1979 in respect of Revenue

*The motion was carried.*

**Demand No. 6**

**Mr. Deputy Speaker** Question is—

That a Supplementary sum not exceeding Rs. 11,64,000 be granted to the Governor to defray the charges that will come in course of payment for the year ending 31st March, 1979 in respect of Excise and Taxation.

*The motion was carried.*

**Demand No. 7**

**Mr. Deputy Speaker**: Question is—

That a Supplementry sum not exceeding Rs. 1,31,36,000 be granted to the Governor to defray the charges that will come in course of payment for the year ending 31st March, 1979 in respect of Finance.

*The motion was carried.*

**Demand No. 9**

**Mr. Deputy Speaker** : Question is—

That a Supplementary sum not exceeding Rs. 19,08,000 be granted to the Governor to defray the charges that will come in course of payment for the year ending 31st March, 1979 in respect of District Administration.

*The motion was carried.*

**Demand No. 10**

**Mr. Deputy Speaker** : Question is—

That a Supplementary sum not exceeding Rs. 1,05,04,000 be granted to the Governor to defray the charges that will come in course of payment for the year ending 31st March, 1979 in respect of Police.

*The motion was carried.*

**Demand No. 11**

**Mr. Deputy Speaker** : Question is—

That a Supplementary sum not exceeding Rs. 17,72,000 be granted to the Governor to defray the charges that will come in course of payment for the year ending 31st March, 1979 in respect of Jails.

*The motion was carried.*

**Demand No. 13**

**Mr. Deputy Speaker**: Question is—

That a Supplementary sum not exceeding Rs. 10,53,000 be granted to the Governor to defray the charges that will come in course of payment for the year ending 31st March, 1979 in respect of Miscellaneous Services.

*The motion was carried.*

**Demand No. 15**

**Mr. Deputy Speaker** : Question is—

That a Supplementary sum not exceeding Rs. 8,10,89,000 be granted to the Governor to defray the charges that will come in course of payment for the year ending 31st March, 1979 in respect of Education.

*The motion was carried.*

**Demand No. 17**

**Mr. Deputy Speaker**: Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1979, in respect of Medical and Public Health.

*The motion was carried.*

**Demand No. 18**

**Mr. Deputy Speaker**: Question is—

That a Supplementary sum not exceeding Rs. 19,99,000 be granted to the Governor to defray the charges that will come in course of payment for the year ending 31st March, 1979 in respect of Urban Development.

*The motion was carried.*

**emand No. 20**

**Mr. Deputy Speaker**: Question is—

That a Supplementary sum not exceeding Rs. 90,18,000 be granted to the Governor to defray the charges that will come in course of payment for the year ending 31st March, 1979 in respect of Tourism and Cultural Affairs.

*The motion was carried.*

**Demand No. 21**

**Mr. Deputy Speaker**: Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st Mareh, 1979 in respect of Labour, Employment and Industrial Training.

*The motion was carried.*

**Demand No. 22**

**Mr. Deputy Speaker** : Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1979 in respect of Social Security and Welfare.

*The motion was carried.*

**Demand No. 24**

**Mr. Deputy Speaker** : Question is—

That a Supplementary sum not exceeding Rs. 1,89,04,000 be granted to the Governor to defray the charges that will come in course of payment for the year ending 31st March, 1979 in respect of Co-operation.

*The motion was carried*

**Demand No. 25**

**Mr. Deputy Speaker** : Question is—

That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1979 in respect of Agriculture.

*The motion was carried.*

**Demand No. 27**

**Mr. Deputy Speaker** : Question is—

That a Supplementary sum not exceeding Rs. 6,52,90,000 be granted to the Governor to defray the charges that will come in course of payment for the year ending 31st March, 1979 in respect of Food.

*The motion was carried.*

### Demand No. 28

**Mr. Deputy Speaker:** Question is—

That a Supplementary sum not exceeding Rs. 9,00,000 be granted to the Governor to defray the charges that will come in course of payment for the year ending 31st March, 1979 in respect of Animal Husbandry.

*The motion was carried.*

### Demand No. 31

**Mr. Deputy Speaker :** Question is—

That a Supplementary sum not exceeding Rs. 46,39,000 be granted to the Governor to defray the charges that will come in course of payment for the year ending 31st March, 1979 in respect of Forests.

*The motion was carried.*

### Demand No 32

**Mr. Deputy Speaker:** Question is—

That a Supplementary sum not exceeding Rs. 26,94,000 be granted to the Governor to defray the charges that will come in course of payment for the year ending 31st March, 1979 in respect of Community Development.

*The motion was carried.*

### Demand No. 33

**Mr. Deputy Speaker:** Question is—

That a Supplementary sum not exceeding Rs. 2,000 be granted to the Governor to defray the charges that will come in course of payment for the year ending 31st March, 1979 in respect of Industries.

*The motion was carried.*

### Demand No. 34

**Mr. Deputy Speaker :** Question is—

That a Supplementary sum not exceeding Rs. 3,25,000 be granted to the Governor to defray the charges that will come in course of payment for the year ending 31st March, 1979 in respect of Civil Aviation.

*The motion was carried.*

### Demand No. 35

**Mr. Deputy Speaker:** Question is—

That a supplementary sum not exceeding Rs. 2,62,76,000 be granted to the Governor to defray the charges that will come in course of payment for the year ending 31st March. 1979 in respect of Roads and Bridges.

*The motion was carried.*

Demand No. 36

**Mr. Deputy Speaker** : Question is—

That a Supplementary sum not exceeding Rs. 2,25,03,000 be granted to the Governor to defray the charges that will come in course of payment for the year ending 31st March, 1979 in respect of Road Transport.

*The motion was carried.*

Demand No. 37

**Mr. Deputy Speaker**: Question is—

That a Supplementary sum not exceeding Rs. 23,55,000 be granted to the Governor to defray the charges that will come in course of payment for the year ending 31st March, 1979 in respect of Multipurpose River Projects.

*The motion was carried.*

Demand No. 38

**Mr. Deputy Speaker**: Question is—

That a Supplementary sum not exceeding Rs. 9,91,05,000 be granted to the Governor to defray the charges that will come in course of payment for the year ending 31st March, 1979 in respect of Irrigation, Drainage and Flood Control.

*The motion was carried.*

Demand No. 39

**Mr. Deputy Speaker**: Question is—

That a Supplementary sum not exceeding Rs. 1,05,70,000 be granted to the Governor to defray the charges that will come in course of payment for the year ending 31st March, 1979 in respect of Buildings.

*The motion was carried.*

Demand No. 40

**Mr. Deputy Speaker** : Question is—

That a Supplementary sum not exceeding Rs. 5,27,48,000 be granted to the Governor to defray the charges that will come in course of payment for the year ending 31st March, 1979 in respect of Loans and Advances by the State Government.

*The motion was carried.*

**Mr. Deputy Speaker** : Question is—

That a Supplementary sum not exceeding Rs. 4,00,00,000 be granted to the Governor to defray the charges that will come in course of payment for the year ending 31st March, 1979 in respect of Appropriations to the Contingency Fund.

*The motion was carried.*

**Mr. Deputy Speaker** : The House stands adjourned till 11-00 A. M. on Tuesday, the 6th March, 1979.

| * 6-05 P.M. | *(The Sabha then *adjourned till 11.00 A.M. on Tuesday, the 6th March, 1979.)* |
|---|---|

# APPENDIX

## To

## PUNJAB VIDHAN SABHA DEBATES

*Dated 5th March,* 1979

Vol. 1—No.6

**ਪਟਿਆਲਾ ਕਸਬੇ ਰਾਹੀਂ ਗੰਦਾ ਪਾਣੀ ਲੈ ਜਾਣ ਵਾਲੇ ਖੁਲ੍ਹੇ ਨਾਲੇ ਨੂੰ ਬੰਦ ਕਰਨਾ**

270. **ਕਾਮਰੇਡ ਸੱਤਪਾਲ ਡਾਂਗ** : ਕੀ ਭਲਾਈ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ :—

(ੳ) ਕਿ ਸੰਕਟ ਕਾਲ ਦੇ ਦੌਰਾਨ ਗੰਦਾ ਪਾਣੀ ਲੈ ਜਾਣ ਵਾਲਾ ਖੁਲ੍ਹਾ ਨਾਲਾ ਜਿਹੜਾ ਪਟਿਆਲਾ ਕਸਬੇ ਰਾਹੀਂ ਲੰਘਦਾ ਹੈ, ਨੂੰ ਬੰਦ ਕਰਨ ਲਈ ਕੋਈ ਸਕੀਮ ਬਣਾਈ ਗਈ ਸੀ ;

(ਅ) ਜੇਕਰ ਉਪਰੋਕਤ (ੳ) ਭਾਗ ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਦੱਸੀ ਗਈ ਸਕੀਮ ਪੂਰਨ ਤੌਰ ਤੇ ਜਾਂ ਅੰਸ਼ਕ ਰੂਪ ਵਿਚ ਅਮਲ ਵਿਚ ਲਿਆਂਦੀ ਗਈ ਸੀ;

(ੲ) ਉਸਤੇ ਕੁੱਲ ਹੋਇਆ ਖਰਚ;

(ਸ) ਕੀ ਇਹ ਠੀਕ ਹੈ ਕਿ ਦੱਸੀ ਗਈ ਸਕੀਮ ਹੁਣ ਛੱਡ ਦਿੱਤੀ ਗਈ ਹੈ ਅਤੇ ਪਹਿਲਾਂ ਕੀਤੇ ਗਏ ਕੰਮ ਨੂੰ ਢਾਹੁਣ ਦੀ ਤਜ਼ਵੀਜ ਹੈ ? ਜੇਕਰ ਇਸ ਤਰ੍ਹਾਂ ਹੋਵੇ ਤਾਂ ਉਸ ਦੇ ਕਾਰਨ ਦੱਸੇ ਜਾਣ ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਸੰਕਟ ਕਾਲ ਤੋਂ ਪਹਿਲਾਂ, ਪਟਿਆਲਾ ਸ਼ਹਿਰ ਵਿੱਚੋਂ ਦੀ ਲੰਘਦੇ ਗੰਦੇ ਪਾਣੀ ਦੇ ਖੁਲ੍ਹੇ ਨਾਲੇ ਨੂੰ ਢੱਕਣ ਬਾਰੇ ਜਨਵਰੀ, 1974 ਵਿਚ ਇਕ ਸਕੀਮ ਬਣਾਈ ਗਈ ਸੀ ਜਿਸ ਦੀ ਪ੍ਰਸ਼ਾਸਕੀ ਪ੍ਰਵਾਨਗੀ ਰਾਜ ਸੈਨੇਟਰੀ ਬੋਰਡ ਵੱਲੋਂ ਮਈ, 1974 ਵਿਚ ਦਿੱਤੀ ਗਈ ਸੀ ।

(ਅ) ਇਹ ਸਕੀਮ ਅੰਸ਼ਕ ਰੂਪ ਵਿਚ ਲਾਗੂ ਕੀਤੀ ਗਈ ਹੈ ।

(ੲ) ਇਸ ਸਕੀਮ ਉਤੇ ਹੁਣ ਤੱਕ ਕੁਲ 12,72,282 ਰੁਪਏ ਖਰਚ ਹੋ ਚੁਕੇ ਹਨ ।

(ਸ) ਇਹ ਠੀਕ ਨਹੀਂ ਹੈ ਕਿ ਉਕਤ ਸਕੀਮ ਹੁਣ ਛੱਡ ਦਿੱਤੀ ਗਈ ਹੈ । ਇਸ ਸਕੀਮ ਦੇ ਵਿਰੁੱਧ ਹੁਣ ਤੱਕ ਕੀਤੇ ਕੰਮ ਨੂੰ ਢਾਹੁਣ ਦਾ ਕੋਈ ਪ੍ਰਸਤਾਵ ਨਹੀਂ ਹੈ ।

1168—13-12-79—305 ਕਾਪੀ ਪੰਜਾਬ ਸਰਕਾਰੀ ਪ੍ਰੈਸ, ਪਟਿਆਲਾ ।

✓ SP

# PUNJAB VIDHAN SABHA
## DEBATES

7

*6th March, 1979*
*(Forenoon Sitting)*

Vol. I—No. 7

## OFFICIAL REPORT

CONTENTS

*Tuesday, the 6th March, 1979*
*(Forenoon Sitting)*


| | | PAGE |
|---|---|---|
| Starred Questions and Answers | .. | (7) 1 |
| Unstarred Questions and Answers | .. | (7) 25 |
| Presentation of Budget Estimates for the year 1979-80 alongwith the vote-on-Account for four months | .. | (7) 42 |
| Appendix | .. | (i) |



Punjab Vidhan Sabha Secretariat, Chandigarh.

Price : Rs. 28-40

# PUNJAB VIDHAN SABHA

*Tuesday, the 6th March, 1979*

(Forenoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 11.00 A.M. of the Clock, Mr. Speaker (Sardar Ravi Inder Singh) in the Chair.*

## STARRED QUESTIONS AND ANSWERS

ਨਿਸ਼ਾਨਵਾਲਾ ਪ੍ਰਸ਼ਨ ਨੰ: 1121

ਸ਼੍ਰੀ ਸਪੀਕਰ : ਸਵਾਲ ਨੰ: 1121, ਵਲੋਂ ਡਾਕਟਰ ਸਾਧੂ ਰਾਮ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਪਹਿਲਾਂ ਕੱਲ ਵਾਲੇ ਸਵਾਲ ਨੰ: 1193 ਤੇ ਸਪਲੀਮੈਂਟਰੀਜ਼ ਕੰਟੀਨਿਊ ਕਰਨੀਆਂ ਚਾਹੀਦੀਆਂ ਹਨ ।

ਸ਼੍ਰੀ ਸਪੀਕਰ: ਉਹ ਆਫਟਰਨੂਨ ਨੂੰ ਕਰ ਲਵਾਂਗ ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

ਨਿਸ਼ਾਨਵਾਲੇ ਪ੍ਰਸ਼ਨ ਨੰ: 1291 ਅਤੇ 1242

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ ।)

### IMPOSITION OF BAN OF THE EXPORT OF COWS TO OTHER STATES

*355. 1. **Sardar Sarup Singh**
2. **Shri Romesh Chander** } Will the Minister of State for Animal Husbandry be pleased to state whether there is any proposal under the consideration of the Government to ban the export of cows to other States to save them from being slaughtered ?

ਸਰਦਾਰ ਦਲੀਪ ਸਿੰਘ ਤਲਵੰਡੀ : ਹਾਂ ਜੀ, ਭਾਰਤ ਸਰਕਾਰ ਨੇ ਭਾਰਤ ਦੇ ਸੰਵਿਧਾਨ ਦੀ ਧਾਰਾ 304 (ਬੀ) ਅਧੀਨ 'ਪੰਜਾਬ ਪਸ਼ੂ ਸੰਭਾਲ ਬਿਲ' ਨੂੰ ਪੰਜਾਬ ਵਿਧਾਨ ਸਭਾ ਵਿਚ ਪੇਸ਼ ਕਰਨ ਲਈ ਸਹਿਮਤੀ ਨਹੀਂ ਦਿੱਤੀ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਸਰਕਾਰ ਦੀ ਮਰਜ਼ੀ ਹੈ ਕਿ ਇਸ ਚੀਜ਼ ਨੂੰ ਬੰਦ ਕਰ ਦੇਈਏ ਲੇਕਿਨ ਇਹ ਕਹਿੰਦੇ ਹਨ ਕਿ ਗੌਰਮਿੰਟ ਆਫ਼ ਇੰਡੀਆ ਇਜਾਜ਼ਤ ਨਹੀਂ ਦਿੰਦੀ। ਸਪੀਕਰ ਸਾਹਿਬ, ਪਹਿਲਾਂ ਤਾਂ ਵਜ਼ੀਰ ਸਾਹਿਬ ਇਹ ਦੱਸਣ ਕਿ ਜਿਹੜੇ ਆਰਟੀਕਲ 304 (ਬੀ) ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਆਰਟੀਕਲ ਕੀ ਹੈ ?

**ਰਾਜ ਮੰਤਰੀ** : ਅਸੀਂ ਕਿਹਾ ਹੈ ਕਿ ਇਹ ਪਸ਼ੂ ਸੰਭਾਲ ਬਿਲ ਹੈ, ਇਸ ਨੂੰ ਅਸੀਂ ਵਿਧਾਨ ਸਭਾ ਵਿਚ ਪਸ਼ ਕਰਨਾ ਚਾਹੁੰਦੇ ਹਾਂ ਲੇਕਿਨ ਭਾਰਤ ਸਰਕਾਰ ਨਹੀਂ ਮੰਨੀ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਸਲਾਟਰ ਕਰਨ ਵਾਸਤੇ ਗਊਆਂ ਬਾਹਰ ਜਾਂਦੀਆਂ ਹਨ। ਜੇਕਰ ਹਿੰਦੁਸਤਾਨ ਦੀ ਸਰਕਾਰ ਨਹੀਂ ਮੰਨਦੀ ਔਰ ਜੇਕਰ ਪੰਜਾਬ ਸਰਕਾਰ ਦੀ ਮਰਜ਼ੀ ਹੈ ਤਾਂ ਇਹ ਕੀ ਕਰ ਰਹੀ ਹੈ ?

**ਰਾਜ ਮੰਤਰੀ** : ਅਸੀਂ ਤਾਂ ਆਰਟੀਕਲ 304 (ਬੀ) ਦੇ ਅਧੀਨ ਗੌਰਮਿੰਟ ਆਫ਼ ਇੰਡੀਆ ਤੋਂ ਪਸ਼ੂ ਸੰਭਾਲ ਬਿਲ ਪੇਸ਼ ਕਰਨ ਦੀ ਇਜਾਜ਼ਤ ਮੰਗੀ ਸੀ ਲੇਕਿਨ ਉਹ ਨਹੀਂ ਮੰਨੇ।

**ਸਰਦਾਰ ਸਰੂਪ ਸਿੰਘ** : ਅਸੀਂ ਤਾਂ ਕਿਹਾ ਹੈ ਕਿ ਗਊਆਂ ਦੂਜੇ ਸੂਬਿਆਂ ਨੂੰ ਐਕਸਪੋਰਟ ਕਰਕੇ ਉਨ੍ਹਾਂ ਨੂੰ ਜ਼ਿਬਾਹ ਕੀਤਾ ਜਾਂਦਾ ਹੈ, ਉਸ ਨੂੰ ਬੰਦ ਕਰਨ ਵਾਸਤੇ ਸਰਕਾਰ ਕੀ ਕਰ ਰਹੀ ਹੈ ?

**ਰਾਜ ਮੰਤਰੀ** : ਮੈਂ ਤਾਂ ਦੱਸਿਆ ਹੈ ਕਿ ਪਸ਼ੂ ਸੰਭਾਲ ਬਿਲ ਦੀ ਇਜਾਜ਼ਤ ਨਹੀਂ ਮਿਲੀ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਨੇ ਬਿਲ ਪੇਸ਼ ਕਰਨ ਦੀ ਇਜਾਜ਼ਤ ਨਹੀਂ ਦਿੱਤੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਪਾਸ ਹੋਰ ਕੋਈ ਇਖਤਿਆਰ ਹੈ ਜਿਸ ਦੇ ਹੇਠ ਜਿਹੜੀਆਂ ਦੁੱਧ ਦੇਣ ਵਾਲੀਆਂ ਚੰਗੀਆਂ ਗਊਆਂ ਹਨ ਉਨ੍ਹਾਂ ਨੂੰ ਐਕਸਪੋਰਟ ਕਰਨ ਤੋਂ ਬੰਦ ਕੀਤਾ ਜਾ ਸਕੇ ?

ਆਵਾਜ਼ਾਂ : ਮੱਝਾਂ ਦੀ ਐਕਸਪੋਰਟ ਵੀ ਨਾਲ ਹੀ ਬੰਦ ਕਰ ਦਿਓ।

**ਰਾਜ ਮੰਤਰੀ** : ਸਪੀਕਰ ਸਾਹਿਬ, ਭਾਰਤ ਸਰਕਾਰ ਦੀ ਨਾਂਹ ਵਾਲੀ ਚਿੱਠੀ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਂਦੀ ਗਈ ਸੀ। ਉਸ ਤੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਦੁਬਾਰਾ ਸੈਂਟਰ ਨੂੰ ਪੂਰੇ ਨੁਕਸਾਨ ਦਾ ਵੇਰਵਾ ਦੇ ਕੇ ਚਿੱਠੀ ਭੇਜੋ। ਉਸ ਚਿੱਠੀ ਵਿਚ ਪੂਰੇ ਨੁਕਸਾਨ ਦਾ ਵੇਰਵਾ ਈਅਰਵਾਈਜ਼ ਦਿੱਤਾ ਹੈ ਪਰ ਭਾਰਤ ਸਰਕਾਰ ਨੇ ਫਿਰ ਉਹੀ ਦਲੀਲ ਦੇ ਕੇ ਨਾਂਹ ਕਰ ਦਿੱਤੀ ਹੈ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਕ ਪਾਸੇ ਤਾਂ ਕਹਿੰਦੇ ਹਨ ਕਿ ਪ੍ਰੋਪੋਜ਼ਲ ਅੰਡਰ ਕੰਸਿਡਰੇਸ਼ਨ ਹੈ ਔਰ ਨਾਲ ਹੀ ਕਹਿੰਦੇ ਹਨ ਕਿ ਸੈਂਟਰਲ ਗੌਰਮਿੰਟ ਨੇ ਇਜਾਜ਼ਤ ਨਹੀਂ ਦਿੱਤੀ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੰਡਰ-ਕੰਸਿਡਰੇਸ਼ਨ ਕੀ ਚੀਜ਼ ਹੈ ? ਜਾਂ ਤਾਂ ਇਹ ਸਾਫ ਕਹਿ ਦੇਣ ਕਿ ਮਾਮਲਾ ਖ਼ਤਮ ਹੋ ਗਿਆ ਹੈ।

**ਰਾਜ ਮੰਤਰੀ** : ਅੰਡਰ ਕੰਸਿਡਰੇਸ਼ਨ ਦਾ ਮਤਲਬ ਹੈ ਕਿ ਅਸੀਂ ਅਮਲ ਕਰ ਰਹੇ ਹਾਂ ਔਰ ਅਮਲ ਕੀਤਾ ਹੈ।

**Chaudhri Bal Ram Jakhar**: What is the meaning of under consideration ?

**Mr. Speaker**: Under consideration means that they are trying to do it.

**Sri. A. Vishwanathan**: Under consideration means consideration under the Table. (Laughter).

ਸਪੀਕਰ ਸਾਹਿਬ, ਗੱਲ ਇਹ ਹੈ ਕਿ ਹਿੰਦੁਸਤਾਨ ਵਿਚ ਦੋ ਸਟੇਟਸ ਹਨ, ਕੇਰਲਾ ਔਰ ਵੈਸਟ ਬੰਗਲ, ਜਿਥੇ ਕਿ ਮਾਰਕਿਸਿਜ਼ਮ ਦਾ ਅਸਰ ਹੈ । ਉਨ੍ਹਾਂ ਰਾਜਾਂ ਵਿਚ ਗਊਆਂ ਦੇ ਸਲਾਟਰ ਤੇ ਬੈਨ ਨਹੀਂ ਹੈ । ਉਨ੍ਹਾਂ ਦੋਹਾਂ ਸਟੇਟਾਂ ਨੂੰ ਵੀ ਸ੍ਰੀ ਵਿਨੋਂਭਾ ਭਾਵੇ ਜੀ ਨੇ ਰਿਕੁਐਸਟ ਕੀਤੀ ਹੈ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਗਊਆਂ ਦੀ ਨਸਲ ਸੁਧਾਰਨ ਲਈ, ਮੱਝਾਂ ਦੀ ਨਸਲ ਸੁਧਾਰਨ ਲਈ, ਅਸੀਂ ਕਿਤਨਾ ਕੁਝ ਕਰ ਰਹੇ ਹਾਂ ਔਰ ਇਨ੍ਹਾਂ ਦੋਹਾਂ ਸਟੇਟਾਂ ਵਿਚ ਇਹ ਸਲਾਟਰ ਹੁੰਦੀਆਂ ਹਨ । ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਕਾਨਫਰੰਸ ਚੀਫ ਮਨਿਸਟਰਜ਼ ਦੀ ਹੋਈ ਸੀ ਕੀ ਉਸ ਵਿਚ ਇਨ੍ਹਾਂ ਨੇ ਕੇਰਲਾ ਔਰ ਵੈਸਟ ਬੰਗਾਲ ਦੇ ਮੁੱਖ ਮੰਤਰੀਆਂ ਪਾਸ ਇਸ ਗੱਲ ਦਾ ਆਗ੍ਰਹਿ ਕੀਤਾ ਹੈ; ਜੇਕਰ ਨਹੀਂ ਕੀਤਾ ਤਾਂ ਕੀ ਇਹ ਹੁਣ ਆਗ੍ਰਹਿ ਕਰਨ ਨੂੰ ਤਿਆਰ ਹਨ ਜਿਸ ਨਾਲ ਕਿ ਉਹ ਵੀ ਆਪਣੀਆਂ ਸਟੇਟਾਂ ਵਿਚ ਗਾਈਆਂ ਤੇ ਮੱਝਾਂ ਦੇ ਸਲਾਟਰ ਤੇ ਬੈਨ ਲਗਾ ਦੇਣ ?

ਮੁੱਖ ਮੰਤਰੀ : ਸਪੀਕਰ ਸਾਹਿਬ, ਉਸ ਮੀਟਿੰਗ ਵਿਚ ਪ੍ਰਧਾਨ ਮੰਤਰੀ ਜੀ ਹੋਰਾਂ ਨੇ ਵੀ ਤੇ ਮੈਂ ਵੀ ਦੋਹਾਂ ਸਟੇਟਾਂ ਦੇ ਚੀਫ਼ ਮਨਿਸਟਰਜ਼ ਨੂੰ ਕਿਹਾ ਸੀ ਔਰ ਜ਼ੋਰ ਨਾਲ ਕਿਹਾ ਸੀ ਕਿ ਉਹ ਇਸ ਪਾਸੇ ਗੌਰ ਕਰਨ ਪਰ ਗੌਰ ਤਾਂ ਸਟੇਟ ਗੌਰਮਿੰਟ ਨੇ ਕਰਨਾ ਹੈ ।

---

## MURDERS IN THE JURISDICTION OF POLICE STATION BALACHAUR, DISTRICT HOSHIARPUR

***1078. Shri Ram Kishan Kataria** : Will the Chief Minister be pleased to state :—

(a) the details of murders which took place during the years 1975 and 1976 within the jurisdiction of Police Station Balachaur, District Hoshiarpur;

(b) the present position of investigation of the cases referred to in part (a) above and the efforts made to locate the culprits ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਸਾਲ 1975 ਦੇ ਦੌਰਾਨ, ਥਾਣਾ ਬਲਾਚੌਰ , ਜ਼ਿਲ੍ਹਾ ਹੁਸ਼ਿਆਰਪੁਰ ਵਿਚ 3 ਕਤਲ ਹੋਏ ਜਿਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ । ਸਾਲ 1976 ਵਿਚ ਕੋਈ ਕਤਲ ਨਹੀਂ ਹੋਇਆ ।

(ਅ) ਵੇਰਵਾ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

[ਮੁੱਖ ਮੰਤਰੀ]

ਥਾਣਾ ਬਲਾਚੌਰ, ਜ਼ਿਲ੍ਹਾ ਹੁਸਿਆਰਪੁਰ ਵਿਚ ਸਾਲ 1975 ਦੌਰਾਨ ਹੋਏ ਕਤਲਾਂ ਦਾ ਵੇਰਵਾ :—

(1) ਮੁਕਦਮਾ ਨੰ: 79, ਮਿਤੀ 14-7-75 ਅ/ਧ 302 ਭੰ:ਦੰ:

ਮਿਤੀ 4-7-75 ਨੂੰ ਪਿੰਡ ਬੁਲੇਵਾਲ ਦੀ ਹੱਦ ਵਿਚ ਇਕ ਟਾਹਲੀ ਦੇ ਦਰਖਤ ਨਾਲ ਇਕ ਗਿਆਨ ਪੁੱਤਰ ਮਾਲੂਕਾ ਜਟ ਵਾਸੀ ਬੁਲੇਵਾਲ ਦੀ ਲਾਸ਼ ਲਟਕਦੀ ਹੋਈ ਮਿਲੀ ਸੀ । ਇਹ ਮੁਕੱਦਮਾ ਬਿਕਰਮ ਸਿੰਘ, ਸਰਪੰਚ, ਬੂਲੇਵਾਲ ਦੀ ਰਿਪੋਰਟ ਤੇ ਦਰਜ ਕੀਤਾ ਗਿਆ ਸੀ ।

(2) ਮੁਕੱਦਮਾ ਨੰ: 80 ਮਿਤੀ 15-7-75 ਅ/ਧ 302 ਭੰ: ਦੰ:

ਮਿਤੀ 15 ਜੁਲਾਈ, 1975 ਨੂੰ ਦਿਤੂ ਰਾਮ ਜਿਹਦੇ ਕ ਗੁਪਤ ਅੰਗ (ਨੱਲ) ਤੇ ਚੋਟ ਲਗੀ ਹੋਈ ਸੀ ਦੀ ਲਾਸ਼ ਉਹਦੇ ਕਮਰੇ ਵਿਚੋਂ ਮਿਲੀ ਸੀ । ਇਹ ਮੁਕੱਦਮਾ ਸ੍ਰੀ ਹਾਕੂ ਰਾਮ ਸਰਪੰਚ ਦੀ ਰਿਪੋਰਟ ਤੇ ਦਰਜ ਕੀਤਾ ਗਿਆ ਸੀ ।

(3) ਮੁਕੱਦਮਾ ਨੰ 52 ਮਿਤੀ 15 ਅਪ੍ਰੈਲ, 1975 ਅ/ਧ 302 ਭੰ: ਦੰ:

ਇਹ ਮੁਕੱਦਮਾ ਸੰਤਾ ਪੁੱਤਰ ਬਗੂ ਜੱਟ ਵਾਸੀ ਕੋਲਗੜ੍ਹ, ਥਾਣਾ ਬਲਾਚੌਰ ਦੀ ਰਿਪੋਰਟ ਤੇ ਦਰਜ ਕੀਤਾ ਗਿਆ ਸੀ । ਜਿਸ ਵਿਚ ਉਸ ਨੇ ਦਸਿਆ ਕਿ ਉਸ ਦੇ ਸਕੇ ਭਾਈ ਚੰਨਣ ਸਿੰਘ ਨੇ ਆਪਣੀ ਔਰਤ ਅਤੇ ਲੜਕੀ ਨੂੰ ਘਰੇਲੂ ਕਾਰਨਾਂ ਕਰਕੇ ਮਾਰ ਦਿੱਤਾ ਹੈ ।

**ਸਾਲ 1975 ਦੌਰਾਨ ਥਾਣਾ ਬਲਾਚੌਰ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਏ ਕਤਲਾਂ ਦੀ ਤਫਤੀਸ਼ ਦਾ ਵੇਰਵਾ**

ਮੁਕੱਦਮਾ ਨੰ: 79 ਮਿਤੀ 14 ਜੁਲਾਈ, 1975 ਅਧੀਨ ਧਾਰਾ 302 ਭੰ:ਦੰ: ਦੀ ਤਫਤੀਸ਼ ਸਰਦਾਰ ਜੀਤ ਸਿੰਘ, ਡੀ. ਐਸ. ਪੀ., ਇਨਸਪੈਕਟਰ, ਇਕਬਾਲ ਸਿੰਘ, ਥਾਣੇਦਾਰ ਅਮਰੀਕ ਸਿੰਘ ਅਤੇ ਰੇਸ਼ਮ ਸਿੰਘ ਨੇ ਕੀਤੀ ਹੈ । ਪਿੰਡ ਬੁਲੇਵਾਲ ਦੇ ਮੁਤੱਲਕਾ ਵਿਅਕਤੀਆਂ ਅਤੇ ਸ੍ਰੀ ਗਿਆਨ ਮ੍ਰਿਤਕ ਦੀ ਵਿਧਵਾ ਅਤੇ ਸਾਲਿਆਂ ਤੋਂ ਡੂੰਘੀ ਦਰਿਆਫਤ ਕੀਤੀ ਗਈ ਹੈ । ਜੋ ਇਹ ਤਫਤੀਸ਼ ਮਿਤੀ 4 ਜੁਲਾਈ, 1975 ਤੋਂ ਲੈਕੇ ਮਿਤੀ 15 ਅਕਤੂਬਰ, 1977 ਤੱਕ ਦੇ ਲੰਮੇ ਸਮੇਂ ਵਿਚ ਕੀਤੀ ਗਈ ਹੈ । ਬਾਵਜੂਦ ਡੂੰਘੀ ਖੋਜ ਕਰਨ ਦੇ ਇਸ ਮੁਕੱਦਮੇ ਦਾ ਸੁਰਾਗ ਨਹੀਂ ਮਿਲ ਸਕਿਆ । ਇਹ ਮੁਕੱਦਮਾ ਮਿਤੀ 15 ਅਕਤੂਬਰ, 1977 ਨੂੰ ਅਦਮ ਪਤਾ ਕੀਤਾ ਗਿਆ ।

ਮੁਕੱਦਮਾ ਨੰ: 80 ਮਿਤੀ 15 ਜੁਲਾਈ, 1975 ਅ/ਧ 302 ਭੰ:ਦੰ: ਦੀ ਤਫਤੀਸ਼ ਸਰਦਾਰ ਜੀਤ ਸਿੰਘ, ਡੀ. ਐਸ. ਪੀ., ਗੜ੍ਹਸ਼ੰਕਰ ਅਤੇ ਥਾਣੇਦਾਰ ਰੇਸ਼ਮ ਸਿੰਘ, ਮੁੱਖ ਅਫਸਰ ਥਾਣਾ, ਬਲਾਚੌਰ, ਇਨਸਪੈਕਟਰ ਇਕਬਾਲ ਸਿੰਘ, ਇਨਸਪੈਕਟਰ ਅਵਤਾਰ ਸਿੰਘ ਅਤੇ ਏ. ਐਸ. ਆਈ. ਦਰਸ਼ਨ ਸਿੰਘ ਨੇ ਕੀਤੀ । ਪਿੰਡ ਰਤੇਵਾਲ ਦੇ ਪਤਵੰਤੇ ਵਿਅਕਤੀਆਂ ਅਤੇ ਹੋਰ ਬੰਦੇ ਜਿਹਨਾਂ ਦਾ ਦਿਤੂ ਰਾਮ ਮ੍ਰਿਤਕ ਨਾਲ ਪੈਸੇ ਲੈਣ ਦੇਣ ਦਾ ਸਬੰਧ ਸੀ, ਪੁੱਛ ਗਿੱਛ ਕੀਤੀ ਗਈ ਅਤੇ ਹੋਰ ਵਿਅਕਤੀਆਂ ਤੋਂ ਵੀ ਪੁੱਛ ਗਿੱਛ ਕੀਤੀ ਗਈ ਪਰ ਬਾਵਜੂਦ ਡੂੰਘੀ ਤਫਤੀਸ਼ ਤੋਂ ਇਸ ਵਾਰਦਾਤ ਦਾ ਸੁਰਾਗ ਨਾ ਚੱਲ ਸਕਿਆ । ਜੋ ਕਾਫੀ ਲੰਬੇ ਅਰਸੇ ਤਫ-ਤੀਸ਼ ਕਰਨ ਉਪਰੰਤ ਮਿਤੀ 15 ਅਪ੍ਰੈਲ, 1977 ਨੂੰ ਇਸ ਮੁਕੱਦਮਾ ਵਿਚ ਅਦਮ ਪਤਾ ਰਿਪੋਰਟ ਦਿੱਤੀ ਗਈ ।

ਮੁਕੱਦਮਾ ਨੰ: 52 ਮਿਤੀ 15 ਅਪ੍ਰੈਲ, 1975 ਅ/ਧ 302 ਭੰ: ਦੰ: ਵਿੱਚ ਦੋਸ਼ੀ ਦਾ ਚਲਾਨ ਪੇਸ਼ ਕੀਤਾ ਗਿਆ ਸੀ । ਜਿਸ ਵਿਚ ਉਸ ਨੂੰ ਸੈਸ਼ਨ ਜੱਜ , ਹੁਸ਼ਿਆਰਪੁਰ ਨੇ ਮਿਤੀ 24 ਜੁਲਾਈ, 1973 ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਸੀ ।

ਸ੍ਰੀ ਰਾਮ ਕਿਸ਼ਨ ਕਟਾਰੀਆ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਪਾਸੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਤਿੰਨ ਕੇਸਾਂ ਵਿੱਚੋਂ ਦੋ ਕੇਸ ਅਨਟ੍ਰੇਸਡ ਗਏ ਹਨ ਜਦੋਂ ਕਿ ਇਹ ਬੜੇ ਹੀ ਗਰੂਸੱਮ ਮਰਡਰ ਹੋਏ । ਇਕ ਬੈਂਕ ਇੰਪਲਾਈ ਸ੍ਰੀ ਜੈ ਚੰਦ ਦੇ ਘਰ ਵਿਚ ਚਾਰ ਬੰਦੇ ਆਏ ਔਰ ਉਸ ਨੂੰ ਸ਼ੂਟ ਕਰਕੇ ਪੰਜ ਛੇ ਵਜੇ ਚਲੇ ਗਏ ਔਰ ਉਹ ਕੇਸ ਵੀ ਅਨਟ੍ਰੇਸਡ ਹੈ । ਅਗਰ ਇਸ ਕੇਸ ਵਿਚ ਕੋਈ ਸੁਰਾਗ ਦਿੱਤਾ ਜਾਵੇ ਤਾਂ ਕੀ ਮੁੱਖ ਮੰਤਰੀ ਜੀ ਦੁਬਾਰਾ ਇਨਵੈਸਟੀਗੇਸ਼ਨ ਕਰਵਾਉਣ ਨੂੰ ਤਿਆਰ ਹਨ ?

ਮੁੱਖ ਮੰਤਰੀ : ਕੋਈ ਵੀ ਸੁਰਾਗ ਦਿੱਤਾ ਜਾਵੇ, ਜ਼ਰੂਰ ਉਸ ਤੇ ਤਫਤੀਸ਼ ਕਰਵਾ ਲਈ ਜਾਵੇਗੀ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਹੁਸ਼ਿਆਰਪੁਰ ਵਿਚ ਇਕ ਤੋਂ ਬਾਅਦ ਦੂਜਾ ਇਸ ਤਰ੍ਹਾਂ ਕਈ ਹਰੀਜਨਾਂ ਦੇ, ਸ਼ਡਿਊਲਡ ਕਾਸਟਸ ਦੇ ਕਤਲ ਹੋਏ ਔਰ ਟਰੇਸ ਨਹੀਂ ਸਨ ਹੋ ਸਕੇ । ਜਦੋਂ ਹੁਸ਼ਿਆਰਪੁਰ ਦੀ ਆਲ ਪਾਰਟੀਜ਼ ਦਾ ਡੈਪੂਟੇਸ਼ਨ ਮੁੱਖ ਮੰਤਰੀ ਜੀ ਨੂੰ ਮਿਲਿਆ ਤਾਂ ਉਨ੍ਹਾਂ ਨੇ ਉਨ੍ਹਾਂ ਦੀ ਗੱਲ ਮੰਨ ਕੇ ਸੀ. ਆਈ ਡੀ. ਵੱਲੋਂ ਇਨਕੁਆਇਰੀ ਕਰਾਉਣ ਦਾ ਹੁਕਮ ਦਿੱਤਾ ਸੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਸੀ. ਆਈ. ਡੀ. ਵੱਲੋਂ ਉਹ ਰਿਪੋਰਟ ਇਨ੍ਹਾਂ ਪਾਸ ਆ ਗਈ ਹੈ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਸਵਾਲ ਸਿਰਫ ਬਲਾਚੌਰ ਥਾਣੇ ਨਾਲ ਹੀ ਤੁਅੱਲਕ ਰੱਖਦਾ ਹੈ । ਇਹ ਸੈਪੇਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਕਤਲਾਂ ਦੀ ਮੈਂ ਇਹ ਲਿਸਟ ਪੜ੍ਹੀ ਹੈ, ਜੋ ਐਫ. ਆਈ.ਆਰ. ਸੈਕਸ਼ਨ 154 ਦੇ ਤਹਿਤ ਦਰਜ ਕਰਨੀ ਹੁੰਦੀ ਹੈ ਉਸ ਵਿਚ ਜੋ ਬੰਦਾ ਜਾਂ ਲੋਕ ਲਿਖਵਾਉਣਾ ਚਾਹੁੰਣ ਉਹ ਪੁਲਿਸ ਨੂੰ ਲਿਖਣਾ ਪੈਂਦਾ ਹੈ ਪਰ ਪੁਲਿਸ ਵਾਲੇ ਆਪਣੀ ਮਰਜ਼ੀ ਨਾਲ ਕਹਾਣੀ ਘੜ ਲੈਂਦੇ ਹਨ, ਕਿਉਂਕਿ ਪੁਲਿਸ ਦੀ ਪ੍ਰਾਸੀਕਿਊਸ਼ਨ ਸਟੋਰੀ ਗਲਤ ਹੁੰਦੀ ਹੈ ਇਸ ਲਈ ਕੇਸ ਸਿਰੇ ਨਹੀਂ ਚੜ੍ਹਦੇ । ਆਇਆ ਮੁੱਖ ਮੰਤਰੀ ਸਾਹਿਬ ਹਦਾਇਤਾਂ ਕਰਨਗੇ ਕਿ ਪੁਲਿਸ ਵਾਲੇ ਜੋ ਬੰਦੇ ਜਾਂ ਲੋਕ ਲਿਖਵਾਉਣ ਉਹ ਹੀ ਲਿਖਿਆ ਕਰਨ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਹਦਾਇਤ ਤਾਂ ਅੱਗੇ ਹੀ ਹੈ । ਜੇਕਰ ਇਸ ਵਿਚ ਕੋਈ ਕਿਤੇ ਕਮੀ ਹੈ ਜਾਂ ਘਾਟ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆ ਦੇਣ ਮੈਂ ਜ਼ਰੂਰ ਐਕਸ਼ਨ ਲਵਾਂਗਾ ।

---

**ਜਲੰਧਰ ਵਿਚ ਕਾਂਗਰਸ (ਆਈ) ਦੇ ਸਤਿਆਗ੍ਰਹੀਆਂ ਨਾਲ ਬਦਸਲੂਕੀ ।**

*1133. **ਸਰਦਾਰ ਉਮਰਾਓ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਕੇ ਕਿ ਕੀ ਸਰਕਾਰ ਨੂੰ ਜਨਵਰੀ, 1979 ਵਿੱਚ ਕਿਸੇ ਵਿਧਾਇਕ ਵਲੋਂ ਦਸੰਬਰ, 1978 ਵਿਚ ਜਲੰਧਰ ਵਿਖੇ ਕਾਂਗਰਸ (ਆਈ) ਦੇ ਸਤਿਆਗ੍ਰਹੀਆਂ ਨਾਲ ਬਦਸਲੂਕੀ ਸਬੰਧੀ ਕੋਈ ਪੱਤਰ ਮਿਲਿਆ ਸੀ, ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ । ਸਰਦਾਰ ਉਮਰਾਓ ਸਿੰਘ, ਵਿਧਾਇਕ ਦਾ ਮੁੱਖ ਮੰਤਰੀ, ਪੰਜਾਬ ਨੂੰ ਸੰਬੋਧਤ ਇੱਕ ਪੱਤਰ, ਜਿਸ ਵਿਚ ਜਲੰਧਰ ਵਿਖੇ ਕਾਂਗਰਸ ਸਤਿਆਗ੍ਰਹੀਆਂ ਨਾਲ ਬਦਸਲੂਕੀ (ਦੁਰ-ਵਿਵਹਾਰ) ਆਦਿ ਸਬੰਧੀ ਦੂਸ਼ਣ ਲਗਾਏ ਗਏ ਸਨ, ਜਨਵਰੀ, 1979 ਵਿੱਚ ਪ੍ਰਾਪਤ ਹੋਇਆ ਸੀ ।

2. ਐਸ.ਐਸ.ਪੀ., ਜਲੰਧਰ ਪਾਸੋਂ ਰਿਪੋਰਟ ਮੰਗਣ ਤੋਂ ਇਲਾਵਾ ਇਸ ਮਾਮਲੇ ਵਿਚ ਡੀ. ਆਈ.ਜੀ. ਪੁਲਿਸ, ਜਲੰਧਰ ਰੇਂਜ ਪਾਸੋਂ ਪੜਤਾਲ ਕਰਵਾਈ ਗਈ ਹੈ । ਇਹ ਪਾਇਆ ਗਿਆ ਹੈ ਕਿ ਮਿਤੀ 21 ਦਸੰਬਰ, 1978 ਨੂੰ ਜਲੰਧਰ ਵਿਖੇ ਕਾਂਗਰਸ ਪ੍ਰਦਰਸ਼ਕਾਂ ਵਲੋਂ ਜ਼ਿਲ੍ਹਾ ਪ੍ਰੀਸ਼ਦ ਦਫਤਰ ਦੇ ਸ਼ੀਸ਼ੇ ਆਦਿ ਤੋੜ ਦਿਤੇ ਗਏ ਅਤੇ ਪੁਲਿਸ ਕਰਮਚਾਰੀਆਂ ਨੂੰ ਪਥਰਾਓ ਕਰਕੇ ਤੇ ਲਾਠੀਆਂ ਨਾਲ ਜ਼ਖਮੀ ਕਰ ਦਿੱਤਾ ਸੀ (ਸ਼ੇਮ, ਸ਼ੇਮ) ਤੇ ਪੁਲਿਸ ਨੂੰ ਹਿੰਸਕ ਹਾਲਾਤ ਤੇ ਕਾਬੂ ਕਰਨ ਲਈ ਮਾਮੂਲੀ ਡੰਡਾ ਚਾਰਜ ਕਰਨਾ ਪਿਆ ਸੀ । ਇਸ ਸਬੰਧੀ ਮੁਕੱਦਮਾ ਨੰ: 355 ਮਿਤੀ 21 ਦਸੰਬਰ, 1978 ਅ/ਧ 307/332/353/148/149 ਆਈ. ਪੀ. ਸੀ., ਥਾਣਾ ਡਵੀਜ਼ਨ ਨੰ. 4 ਜਲੰਧਰ, ਦਰਜ ਕੀਤਾ ਗਿਆ ਸੀ, ਇਸ ਮੁਕੱਦਮੇ ਵਿਚ ਕੋਈ ਵੀ ਨਿਰਦੋਸ਼ ਵਿਅਕਤੀ ਗ੍ਰਿਫਤਾਰ ਨਹੀਂ ਕੀਤਾ ਗਿਆ ਸੀ ।

[ਮੁੱਖ ਮੰਤਰੀ]

3. ਹੁਣ ਰਾਜ ਸਰਕਾਰ ਨੇ ਕਾਂਗਰਸ (ਆਈ) ਅੰਦੋਲਨ ਨਾਲ ਸਾਰੇ ਸਬੰਧਤ ਕਾਂਗਰਸ (ਆਈ) ਵਰਕਰਾਂ ਵਿਰੁਧ ਦਰਜ ਕੇਸ ਵਾਪਸ ਲੈਣ ਲਈ ਜ਼ਿਲ੍ਹਾ ਅਧਿਕਾਰੀਆਂ ਨੂੰ ਮਿਤੀ 24 ਫਰਵਰੀ, 1979 ਨੂੰ ਲੋੜੀਂਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਐਸ.ਐਸ. ਪੀ. ਅਤੇ ਡੀ. ਆਈ. ਜੀ. ਕੋਲੋਂ ਰਿਪੋਰਟ ਲਈ ਗਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਲੈਜਿਸ-ਲੇਟਰ ਨੇ ਇਨ੍ਹਾਂ ਕੋਲ ਇਕ ਸ਼ਿਕਾਇਤ ਭੇਜੀ, ਪਹਿਲੀ ਗਲ ਤਾਂ ਇਹ ਹੈ ਕਿ ਇਨ੍ਹਾਂ ਵਲੋਂ ਉਸ ਦੀ ਐਕਨੋਲਿਜ-ਮੈਂਟ ਨਹੀਂ ਆਈ, ਫਿਰ ਐਸ. ਐਸ. ਪੀ, ਕੋਲੋਂ ਇਨਕੁਆਇਰੀ ਕਰਾਉਣਾ ਗਲਤ ਸੀ। ਜੇ ਇਹ ਇਨਕੁਆਇਰੀ ਕਰਵਾ ਹੀ ਲਈ ਗਈ ਤਾਂ ਜਿਸ ਨੇ ਕੰਪਲੇਂਟ ਕੀਤੀ ਉਸ ਸਬੰਧ ਵਿਚ ਉਸ ਨੂੰ ਬਿਲਕੁਲ ਨਹੀਂ ਪੁਛਿਆ ਗਿਆ। ਕੀ ਮੁੱਖ ਮੰਤਰੀ ਸਾਹਿਬ, ਇਸ ਬਾਰੇ ਦੋਬਾਰਾ ਇਨਕੁਆਇਰੀ ਕਰਵਾਉਣਗੇ ਤਾਕਿ ਜਿਹੜੇ ਸਜਣ ਜਿਵੇਂ ਚੌਧਰੀ ਜਗਤ ਰਾਮ ਅਤੇ ਮਾਸਟਰ ਗੁਰਬੰਤਾ ਸਿੰਘ ਵਰਗਿਆਂ ਨੂੰ ਚੋਟਾਂ ਲਗੀਆਂ ਹਨ, ਉਨ੍ਹਾਂ ਨਾਲ ਇਨਸਾਫ ਹੋ ਸਕੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਬੋਲਦੇ ਹੋਏ ਕਿਹਾ ਸੀ ਕਿ ਜਿਸ ਮੁਕੱਦਮੇ ਦੇ ਸਰਦਾਰ ਉਮਰਾਓ ਸਿੰਘ ਜੀ ਵਕੀਲ ਹੋਣ ਉਹ ਮੁਕੱਦਮਾ ਜ਼ਰੂਰ ਹਾਰ ਜਾਂਦੇ ਹਨ। ਫਿਰ ਵੀ ਇਹ ਆਪ ਸਲਾਹ ਕਰ ਲੈਣ। ਜੇ ਇਹ ਜ਼ਰੂਰ ਚਾਹੁੰਦੇ ਹਨ ਤਾਂ ਮੈਨੂੰ ਦੱਸ ਦੇਣ ਮੈਂ ਦੋਬਾਰਾ ਇਨਕੁਆਇਰੀ ਕਰਵਾ ਲਵਾਂਗਾ।

ਚੌਧਰੀ ਬਲਰਾਮ ਜਾਖੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੱਚ ਨਹੀਂ ਕਿ ਐਕਸ ਐਮ.ਐਲ.ਏਜ਼. ਦੇ ਹੱਥਾਂ ਤੇ ਚੋਟਾਂ ਆਈਆਂ ਜਿਸ ਕਾਰਨ ਉਨ੍ਹਾਂ ਦਾ ਕਾਫੀ ਖੂਨ ਵਗਿਆ; ਕੀ ਇਹ ਸੱਚ ਨਹੀਂ ਕਿ ਉਨ੍ਹਾਂ ਨੂੰ 11 ਘੰਟੇ ਤਕ ਮੈਡੀਕਲ ਏਡ ਨਹੀਂ ਮਿਲੀ, ਕੀ ਇਹ ਵੀ ਸੱਚ ਨਹੀਂ ਕਿ ਜਦੋਂ ਇਹ ਕੇਸ ਰਜਿਸਟਰ ਕਰਵਾਇਆ ਗਿਆ ਤਾਂ ਇਹ ਕਿਹਾ ਗਿਆ ਕਿ ਇਨ੍ਹਾਂ ਦਾ ਐਕਸਰੇ ਕਰਵਾਇਆ ਜਾਵੇ ਪਰੰਤੂ 7 ਦਿਨ ਤਕ ਐਕਸਰੇ ਨਹੀਂ ਕਰਵਾਇਆ ਗਿਆ, ਔਰ ਕੀ ਇਹ ਵੀ ਸੱਚ ਨਹੀਂ ਕਿ ਉਸ ਵੇਲੇ ਜਿਹੜਾ ਉਥੇ ਇਨਸਪੈਕਟਰ ਮੌਜੂਦ ਸੀ ਉਸ ਨੇ ਚੌਧਰੀ ਜਗਤਰਾਮ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਨਾਲ ਬਦਜ਼ਬਾਨੀ ਕੀਤੀ ? ਜੇ ਇਹ ਮੰਨਦੇ ਹਨ ਕਿ ਇਹ ਸੱਚ ਨਹੀਂ ਤਾਂ ਫਿਰ ਜੇ ਮੈਂ ਇਹ ਸਾਬਤ ਕਰ ਦਿਆਂ ਤਾਂ ਕੀ ਚੀਫ ਮਨਿਸਟਰ ਸਾਹਿਬ ਇਸ ਦ ਪੜਤਾਲ ਕਰਵਾਉਣਗੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਸਬੰਧ ਵਿਚ ਮੇਰੇ ਕੋਲ ਕਾਂਗਰਸ (ਆਈ) ਦੇ ਟਾਪ ਦੇ ਲੀਡਰ ਆਏ ਸਨ ਅਤੇ ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਇਹ ਇਨਕੁਆਇਰੀ ਛੋਟੇ ਲੈਵਲ ਤੇ ਹੋ ਰਹੀ ਹੈ। ਇਹ ਇਸ ਲੈਵਲ ਤੇ ਨਹੀਂ ਹੋਣੀ ਚਾਹੀਦੀ ਬਲਕਿ ਸੀਨੀਅਰ ਅਫਸਰਾਂ ਕੋਲੋਂ ਇਸ ਦੀ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ। ਮੈਂ ਉਨ੍ਹਾਂ ਦੀ ਇਹ ਗਲ ਮੰਨ ਕੇ ਉਸ ਵਕਤ ਆਈ. ਜੀ. ਸਾਹਿਬ ਨੂੰ ਬੁਲਾ ਕੇ ਇਹ ਕਹਿ ਦਿੱਤਾ ਸੀ ਕਿ ਇਸ ਦੀ ਇਨਕੁਆਇਰੀ ਡੀ.ਆਈ.ਜੀ. ਸਾਹਿਬ ਖੁਦ ਦੇਖ ਲੈਣ ਤਾਕਿ ਇਨਕੁਆਇਰੀ ਠੀਕ ਹੋ ਸਕੇ। ਸਪੀਕਰ ਸਾਹਿਬ, ਮੈਂ ਵੀ ਨਹੀਂ ਚਾਹੁੰਦਾ ਕਿ ਕਿਸੇ ਵੀ ਬੇਕਸੂਰ ਆਦਮੀ ਦੇ ਖਿਲਾਫ ਐਕਸ਼ਨ ਹੋਵੇ। ਇਸ ਲਈ ਇਸ ਦੀ ਡੀ. ਆਈ. ਜੀ. ਸਾਹਿਬ ਨੇ ਇਨਕੁਆਇਰੀ ਕੀਤੀ ਔਰ ਜੋ ਦੂਸ਼ਣ ਲਾਏ ਗਏ ਸਨ ਉਹ ਸੱਚ ਸਾਬਤ ਹੋਏ ਹਨ। ਮੈਂ ਤਾਂ ਇਹ ਹੀ ਕਹਿ ਸਕਦਾ ਹਾਂ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਨਾਮਨਿਹਾਦ ਐਜੀਟੇਸ਼ਨ ਵਿਚ ਜਿਹੜੀਆਂ ਸ਼ੈਤਾਨੀਆਂ ਦਾ ਕੰਮ ਇਨ੍ਹਾਂ ਵਲੋਂ ਹੋਇਆ ਹੈ, ਜਿਵੇਂ ਕੋਈ ਚੀਫ਼ ਮਨਿਸਟਰ ਬਣ ਕੇ ਬੈਠ ਗਿਆ, ਕਿਸੇ ਦੀ ਇੱਟਾਂ ਮਾਰਦਿਆਂ ਨਰਮ ਕਲਾਈ ਵਿਚ ਮਚਕੋੜ ਆ ਗਈ ਉਸ ਨੇ ਕਹਿ ਦਿੱਤਾ ਕਿ ਉਸ ਨੂੰ ਸੱਟ ਲਗੀ ਹੈ ; ਕੀ ਚੀਫ਼ ਮਨਿਸਟਰ ਸਾਹਿਬ ਅਜਿਹੀਆਂ ਸ਼ੈਤਾਨੀਆਂ ਨੂੰ ਬੰਦ ਕਰਨ ਵਾਸਤੇ ਕੋਈ ਜਾਇਜ਼ ਕਾਨੂੰਨ ਦੇ ਰਾਹੀਂ ਇਨ੍ਹਾਂ ਦੇ ਖਿਲਾਫ ਸਖਤ ਐਕਸ਼ਨ ਲੈਣਗੇ ? ਮੈਂ ਇਹ ਪੁੱਛਦਾ ਹਾਂ ਕਿ ਇਹ ਸਰਕਾਰ ਇਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਵਿਚ ਢਿਲ੍ਹ ਕਿਉਂ ਹੋਈ ਹੈ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਐਜੀਟੇਸ਼ਨ ਵਿਚ ਬਹੁਤ ਸਾਰੇ ਕੰਮ ਜਿਹੜੇ ਹਨ ਉਹ ਗਲਤ ਕੀਤੇ ਗਏ ਹਨ ਅਤੇ ਵਾਇਲੈਂਸ ਵੀ ਹੋਈ ਹੈ ਪਰ ਫਿਰ ਵੀ ਕਈ ਦਫਾ ਸਟੇਟ ਦੇ ਜਨਰਲ ਹਾਲਾਤ ਨੂੰ ਮੁੱਖ ਰਖਦੇ ਹੋਏ ਇਹ ਸੋਚਿਆ ਜਾਂਦਾ ਹੈ ਕਿ ਜੇ ਕੋਈ ਮਸਲਾ ਗਲਬਾਤ ਨਾਲ ਹੱਲ ਹੋ ਜਾਵੇ ਤਾਂ ਅਸੀਂ ਨਹੀਂ ਚਾਹੁੰਦੇ ਕਿ ਕੋਈ ਸੱਖਤ ਐਕਸ਼ਨ ਲਿਆ ਜਾਵੇ ।

**Mr. Speaker** : Next question.

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜੇ ਸਨ)

ਬੈਠੋ ਹੁਣ ਮਾਮਲਾ ਸੁਲਝ ਗਿਆ ਹੈ ।

---

## NUMBER OF SARPANCHES AGAINST WHOM COMPLAINTS OF EMBEZZLEMENT OF UNAUTHORISED EXPENDITURE WERE RECEIVED

***1225. Giani Arjan Singh Litt** : Will the Minister for Development be pleased to state :-

(a) the number of sarpanches against whom complaints of embezzlement or unauthorised expenditure were received during the year 1977 and 1978 in the State, districtwise ;

(b) the names of the authority who takes action on the said complaints and also the authority who checks if proper action has actually been taken ;

(c) the measures adopted by the Government to avoid tampering with the record or loss there of in view of the fact that there is only one copy of the Panchayat record ;

(d) whether there is any agency in the Government which has been authorised to ask after every quarter for a list of complaints which have been disposed of and to hold enquiry about the complaints which have not been disposed of ?

ਸਰਦਾਰ ਆਤਮਾ ਸਿੰਘ : (ੳ) ਇਕ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਡਾਇਰੈਕਟਰ ਪੰਚਾਇਤ, ਸ਼ਿਕਾਇਤਾਂ ਤੇ ਕਾਰਵਾਈ ਕਰਦੇ ਹਨ ਅਤੇ ਇਹ ਸ਼ਿਕਾਇਤਾਂ ਵਿਭਾਗ ਦੇ ਵੱਖ ਵੱਖ ਅਫਸਰਾਂ ਨੂੰ ਜਿਹੜੇ ਕਿ ਬਲਾਕ ਵਿਕਾਸ ਅਤੇ ਪੰਚਾਇਤ ਅਫਸਰਾਂ ਦੇ ਰੈਂਕ ਤੋਂ ਹੇਠਾਂ ਨਾ ਹੋਣ, ਪੜਤਾਲ ਲਈ ਸੌਂਪੀਆਂ ਜਾਂਦੀਆਂ ਹਨ । ਪੜਤਾਲ ਰਿਪੋਰਟਾਂ ਦੀ ਫਿਰ ਡਾਇਰੈਕਟਰ

[ਵਿਕਾਸ ਮੰਤਰੀ]

ਪੰਚਾਇਤ ਵਲੋਂ ਘੋਖ ਕੀਤੀ ਜਾਂਦੀ ਹੈ ਅਤੇ ਦੋਸ਼ੀ ਸਰਪੰਚਾਂ ਵਿਰੁਧ ਐਕਟ ਦੇ ਉਪਬੰਧਾਂ ਅਨੁਸਾਰ ਕਾਰਵਾਈ ਕੀਤੀ ਜਾਂਦੀ ਹੈ। ਡਾਇਰੈਕਟਰ ਪੰਚਾਇਤ ਦੇ ਹੁਕਮਾਂ ਵਿਰੁਧ ਸਰਕਾਰ ਪਾਸ ਅਪੀਲ ਕਰਨ ਦਾ ਉਪਬੰਧ ਵੀ ਐਕਟ ਵਿਚ ਹੈ।

(ੲ) ਪੰਚਾਇਤ ਰਿਕਾਰਡ ਵਿਚ ਰੱਦੋ-ਬਦਲ ਜਾਂ ਉਸ ਦੇ ਗੁੰਮ ਜਾਣ ਦੇ ਬਚਾਓ ਬਾਰੇ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 15 ਵਿਚ ਸੋਧ ਕਰਕੇ ਪੰਚਾਇਤ ਰਿਕਾਰਡ ਦੀ ਸੰਭਾਲ ਅਤੇ ਦੇਖ-ਭਾਲ ਪੰਚਾਇਤ ਸਕੱਤਰ ਅਤੇ ਸਰਪੰਚ ਵਲੋਂ ਕੀਤੇ ਜਾਣ ਦਾ ਉਪਬੰਧ ਕੀਤਾ ਗਿਆ ਹੈ। ਅਕਾਊਂਟ ਨਾਲ ਸਬੰਧਤ ਸਾਰਾ ਰਿਕਾਰਡ ਹੁਣ ਪੰਚਾਇਤ ਸਕੱਤਰ ਕੋਲ ਰਹੇਗਾ ਜਿਸ ਕਾਰਨ ਰਿਕਾਰਡ ਵਿਚ ਰੱਦੋ ਬਦਲ ਜਾਂ ਉਸ ਦੇ ਗੁੰਮ ਜਾਣ ਦੀ ਸੰਭਾਵਨਾ ਬਹੁਤ ਘੱਟ ਗਈ ਹੈ।

(ਸ) ਡਾਇਰੈਕਟਰ ਪੰਚਾਇਤ ਵਲੋਂ ਪੈਂਡਿੰਗ ਸ਼ਿਕਾਇਤਾਂ ਦੀਆਂ ਲਿਸਟਾਂ ਹਰ ਮਹੀਨੇ ਮੰਗੀਆਂ ਜਾਂਦੀਆਂ ਹਨ ਅਤੇ ਇਹਨਾਂ ਦੀ ਪਰਗਤੀ ਮਹੀਨੇਵਾਰ/ਤਿਮਾਹੀ ਮੀਟਿੰਗਾਂ ਵਿਚ ਰਿਵਿਊ ਕੀਤੀ ਜਾਂਦੀ ਹੈ।

ਰਾਜ ਵਿਚ ਉਨ੍ਹਾਂ ਸਰਪੰਚਾਂ ਦੀ ਜ਼ਿਲ੍ਹਾਵਾਰ ਗਿਣਤੀ ਜਿਨ੍ਹਾਂ ਵਿਰੁੱਧ ਗਬਨ ਜਾਂ ਅਣਅਧਿਕਾਰਤ ਖਰਚ ਦੀਆਂ ਸ਼ਿਕਾਇਤਾਂ ਸਾਲ 1977 ਅਤੇ 1978 ਵਿਚ ਪਰਾਪਤ ਹੋਈਆਂ ਸਨ, ਸਬੰਧੀ ਵਿਵਰਣ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 1977 | ਸਾਲ 1978 |
|---|---|---|---|
| 1. | ਅੰਮ੍ਰਿਤਸਰ | 77 | 103 |
| 2. | ਹੁਸ਼ਿਆਰਪੁਰ | 51 | 94 |
| 3. | ਜਲੰਧਰ | 92 | 94 |
| 4. | ਕਪੂਰਥਲਾ | 39 | 35 |
| 5. | ਲੁਧਿਆਣਾ | 88 | 86 |
| 6. | ਰੂਪਨਗਰ | 87 | 98 |
| 7. | ਪਟਿਆਲਾ | 92 | 63 |
| 8. | ਸੰਗਰੂਰ | 55 | 49 |
| 9. | ਫਰੀਦਕੋਟ | 28 | 46 |
| 10. | ਗੁਰਦਾਸਪੁਰ | 42 | 62 |
| 11. | ਫਿਰੋਜ਼ਪੁਰ | 129 | 89 |
| 12. | ਬਠਿੰਡਾ | 99 | 120 |

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਬਹੁਤ ਸਾਰੀਆਂ ਸ਼ਿਕਾਇਤਾਂ ਪਈਆਂ ਹਨ ਅਤੇ ਉਨ੍ਹਾਂ ਦਾ ਨਿਪਟਾਰਾ ਜਲਦੀ ਨਹੀਂ ਕੀਤਾ ਜਾਂਦਾ। ਜਾਣ ਬੁਝ ਕੇ ਇਨਕੁਆਇਰੀ ਨੂੰ ਲੰਬਾ ਕੀਤਾ ਜਾਂਦਾ ਹੈ ਤਾਕਿ ਸਰਪੰਚ ਬਚ ਸਕਣ। ਕੀ ਇਸ ਲਈ ਕੋਈ ਉਪਾ ਕਰਨਗੇ ਜਿਸ ਨਾਲ ਕਿ ਇਹ ਸ਼ਿਕਾਇਤਾਂ ਦਾ ਨਿਪਟਾਰਾ ਜਲਦੀ ਹੋ ਸਕੇ। ਦੂਜਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦਾ ਡੁਪਲੀਕੇਟ ਰਿਕਾਰਡ ਹੋਣਾ ਬਹੁਤ ਜ਼ਰੂਰੀ ਹੈ। ਇਹ ਰਿਕਾਰਡ ਜਾਂ ਸੈਕਟਰੀ ਕੋਲ ਹੁੰਦਾ ਹੈ ਜਾਂ ਸਰਪੰਚ ਕੋਲ ਹੁੰਦਾ ਹੈ ਜਿਸ ਵੇਲੇ ਵੀ ਕੋਈ ਇਨਕੁਆਇਰੀ ਹੋਣ ਲਗਦੀ ਹੈ ਤਾਂ ਇਸ ਰਿਕਾਰਡ ਵਿਚ ਬਹੁਤ ਕੱਟ ਵੱਢ ਕੀਤੀ ਜਾਂਦੀ ਹੈ। ਨ ਇਸ ਚੀਜ਼ ਨੂੰ ਰੋਕਣ ਵਾਸਤੇ ਡੁਪਲੀਕੇਟ ਰਿਕਾਰਡ ਰਖਣ ਲਈ ਕਾਰਵਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਸ਼ਿਕਾਇਤਾਂ ਦੇ ਨਿਪਟਾਰੇ ਦਾ ਸਬੰਧ ਹੈ ਅਸੀਂ ਆ ਪ ਚਾਹੁੰਦੇ ਹਾਂ ਕਿ ਇਨ੍ਹਾਂ ਸ਼ਿਕਾਇਤਾਂ ਦਾ ਨਿਪਟਾਰਾ ਛੇਤੀ ਤੋਂ ਛੇਤੀ ਕੀਤਾ ਜਾਵੇ ਅਤੇ ਜਲਦੀ ਉਸ ਤੇ ਐਕਸ਼ਨ ਲਿਆ ਜਾਵੇ ਤਾਕਿ ਕਸੂਰਵਾਰ ਨੂੰ ਜਲਦੀ ਹੀ ਸਜ਼ਾ ਦਿਤੀ ਜਾ ਸਕੇ। ਦੂਜਾ ਜਿਥੋਂ ਤਕ ਡੁਪਲੀਕੇਟ ਰਿਕਾਰਡ ਰੱਖਣ ਦੀ ਤਜਵੀਜ਼ ਹੈ ਇਸ ਤੇ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਸਵਰਨ ਸਿੰਘ** : ਮੈਂ ਆਪ ਦੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਰਿਪੋਰਟ ਵੀ ਤਿਆਰ ਹੋ ਗਈ ਹੈ, ਇਨਕੁਆਇਰੀ ਵੀ ਹੋ ਗਈ ਹੈ, ਜੇ ਇਹੋ ਜਿਹੇ ਕੇਸ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੇ ਜਾਣ ਤਾਂ ਕਿੰਨੇ ਸਮੇਂ ਵਿਚ ਉਨ੍ਹਾਂ ਕੇਸਾਂ ਦਾ ਨਿਪਟਾਰਾ ਕਰ ਦੇਣਗੇ ?

**ਮੰਤਰੀ** : ਜੇ ਇਹੋ ਜਿਹੇ ਕੇਸ ਹੋਏ ਤਾਂ ਘੱਟ ਘੱਟ ਸਮੇਂ ਵਿਚ ਐਕਸ਼ਨ ਲਿਆ ਜਾਵੇਗਾ।

**ਸਰਦਾਰ ਦਲਬੀਰ ਸਿੰਘ** : ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 5 ਸਾਲਾਂ ਵਿਚ ਕਾਂਗਰਸ ਦੇ ਵੇਲੇ ਕਈ ਸਰਪੰਚਾਂ ਨੇ ਹਜ਼ਾਰਾਂ ਰੁਪਏ ਦੇ ਗ਼ਬਨ ਕੀਤੇ ਹਨ। ਜਿਵੇਂ ਕਿ ਮੈਂ ਮਿਸਾਲ ਦਿੰਦਾ ਹਾਂ ਕਿ ਹਰਿਕੇ ਪਿੰਡ ਵਿਚ ਸ਼ਾਂਤੀ ਸਰੂਪ ਨਾਂ ਦਾ ਇਕ ਸਰਪੰਚ ਹੈ ਉਸ ਨੇ ਅੰਦਰ ਖਾਤੇ ਜ਼ਮੀਨ ਦਾ ਠੇਕਾ ਲੈ ਕੇ ਰੁਪਏ ਖਾ ਲਏ ਹਨ ਅਤੇ ਹੋਰ ਵੀ ਹਜ਼ਾਰਾਂ ਰੁਪਏ ਦਾ ਗ਼ਬਨ ਹੈ। ਜੇ ਅਸੀਂ ਇਹੋ ਜਿਹੇ ਸਰਪੰਚਾਂ ਦੇ ਖਿਲਾਫ ਲਿਖ ਕੇ ਦੇ ਦੇਈਏ ਤਾਂ ਕੀ ਉਨ੍ਹਾਂ ਨੂੰ ਇਹ ਸਜ਼ਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਇਹ ਕੇਸ ਸਾਰਾ ਲਿਖ ਕੇ ਭੇਜ ਦੇਣ, ਮੈਂ ਕੋਈ ਲਿਹਾਜ਼ ਨਹੀਂ ਕਰਾਂਗਾ ਅਤੇ ਐਕਸ਼ਨ ਲੈ ਕੇ ਸਜ਼ਾ ਦੇਵਾਂਗਾ।

**ਸਰਦਾਰ ਗੁਰਦਾਰਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿਕਾਸ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਇਹੋ ਜਿਹਾ ਕਾਨੂੰਨ ਹੈ ਜਿਸ ਰਾਹੀਂ ਜੇ 2 ਸਾਲ ਦੇ ਅੰਦਰ ਕਿਸੇ ਸਰਪੰਚ ਦੇ ਖਿਲਾਫ ਕਿਸੇ ਗ਼ਬਨ ਦੇ ਕੇਸ ਵਿਚ ਕੋਈ ਪੁੱਛ ਗਿਛ ਨਾ ਹੋਵੇ ਤਾਂ ਉਸ ਦੀ ਮਿਆਦ ਖਤਮ ਹੋ ਜਾਂਦੀ ਹੈ ਅਤੇ ਕੋਈ ਐਕਸ਼ਨ ਨਹੀਂ ਹੋ ਸਕਦਾ। ਕਈ ਕੇਸਾਂ ਨੂੰ 5-5 ਜਾਂ 7-7 ਸਾਲ ਬੀਤ ਜਾਂਦੇ ਹਨ ਅਤੇ ਫਿਰ ਉਨ੍ਹਾਂ ਤੇ ਕੋਈ ਐਕਸ਼ਨ ਨਹੀਂ ਹੋ ਸਕਦਾ। ਕੀ ਵਜ਼ੀਰ ਸਾਹਿਬ ਇਸ ਕਾਨੂੰਨ ਵਿਚ ਅਮੈਂਡਮੈਂਟ ਕਰਨਗੇ ? ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਮੇਰੇ ਇਲਾਕੇ ਵਿਚ ਇਕ ਸੁਰ ਸਿੰਘ ਪਿੰਡ ਹੈ ਉਸ ਦੇ ਸਰਪੰਚ ਨੇ 90 ਹਜ਼ਾਰ ਰੁਪਏ ਦਾ ਗ਼ਬਨ ਕੀਤਾ ਹੋਇਆ ਹੈ। ਉਸ ਦੀ ਇਨਕੁਆਇਰੀ ਹੋਣੀ ਚਾਹੀਦੀ ਸੀ, ਉਸ ਵਿਚੋਂ 70 ਹਜ਼ਾਰ ਰੁਪਏ ਦਾ ਜਿਹੜਾ ਗ਼ਬਨ ਹੈ ਉਸ ਦੀ ਤਾਂ ਮਿਆਦ ਹੀ ਖਤਮ ਹੋ ਗਈ ਹੈ, ਬਾਕੀ 20 ਹਜ਼ਾਰ ਰੁਪਿਆ ਰਹਿ ਗਿਆ ਹੈ। ਮੈਂ ਇਹ ਪੁੱਛਦਾ ਹਾਂ ਕਿ ਕੀ ਇਹ ਇਸ ਦੀ ਜਲਦੀ ਇਨਕੁਆਇਰੀ ਕਰਵਾ ਕੇ ਉਸ ਤੇ ਅਮਲ ਕਰਨਗੇ ? ਸਪੀਕਰ ਸਾਹਿਬ, ਇਹ ਤਾਂ ਇਕ ਪਿੰਡ ਵਿਚ ਇਕ ਸਰਪੰਚ ਨੇ 90 ਹਜ਼ਾਰ ਰੁਪਏ ਦਾ ਗ਼ਬਨ ਕੀਤਾ ਹੈ, ਸਾਰੇ ਪੰਜਾਬ ਵਿਚ ਤਾਂ ਪਤਾ ਨਹੀਂ ਇਹੋ ਜਿਹੇ ਕੇਸ ਕਿੰਨੇ ਹੀ ਹੋਣਗੇ ਪਰ ਉਨ੍ਹਾਂ ਦੀ ਮਿਆਦ ਖਤਮ ਹੋਣ ਤੇ ਉਨ੍ਹਾਂ ਤੇ ਐਕਸ਼ਨ ਨਹੀਂ ਹੋ ਸਕਣਾ। ਇਸ ਲਈ ਕੀ ਮਨਿਸਟਰ ਸਾਹਿਬ ਇਸ ਕਾਨੂੰਨ ਵਿਚ ਅਮੈਂਡਮੈਂਟ ਲਿਆਉਣਗੇ ਤਾਕਿ ਬਹੁਤ ਸਾਰੇ ਜਿਹੜੇ ਇਹੋ ਜਿਹੇ ਕੇਸ ਹਨ ਉਨ੍ਹਾਂ ਦੀ ਇਨਕੁਆਇਰੀ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਇਸ ਦੇ ਨਾਲ ਕੋਈ ਸਬੰਧ ਨਹੀਂ ਹੈ। ਬਾਕੀ ਜਿਥੋਂ ਤੱਕ ਪੰਚਾਇਤ ਫੰਡਜ਼ ਦੇ ਵਿਚ ਹੇਰਾ ਫੇਰੀ ਦੀ ਗੱਲ ਹੈ ਔਰ ਮੇਰੇ ਡਿਪਾਰਟਮੈਂਟ ਦੇ ਕਿਸੇ ਕਰਮਚਾਰੀ ਨੇ ਉਨ੍ਹਾਂ ਹੇਰਾ ਫੇਰੀ ਕਰਨ ਵਾਲਿਆਂ ਨੂੰ ਸ਼ੈਲਟਰ ਦਿੱਤੀ ਹੈ, ਇਹ ਲਿਖ ਕੇ ਭੇਜ ਦੇਣ, ਇਨਕੁਆਇਰੀ ਕਰਵਾ ਲਵਾਂਗੇ ਅਤੇ ਐਕਸ਼ਨ ਲਵਾਂਗੇ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਾਮਪੁਰਾ ਫੂਲ ਸਬ-ਡਿਵੀਜ਼ਨ ਦੇ ਐਸ.ਡੀ.ਓ. ਕੋਲ ਸਰਪੰਚ ਦੇ ਖਿਲਾਫ ਸ਼ਿਕਾਇਤ ਕੀਤੀ ਸੀ ਲੇਕਿਨ ਅਫਸਰ ਉਸ ਦੇ ਨਾਲ ਮਿਲੇ ਹੋਏ ਹਨ। ਕੀ ਮੰਤਰੀ ਸਾਹਿਬ, ਅਫ਼ਸਰਸ਼ਾਹੀ ਦੇ ਖਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ। ਬਾਕੀ ਮੇਰੇ ਪਾਸ ਸਰਪੰਚ ਦੇ ਖਿਲਾਫ ਸ਼ਿਕਾਇਤ ਆਈ ਸੀ ਉਸ ਦੀ ਇਨਕੁਆਇਰੀ ਕਰਵਾ ਰਹੇ ਹਾਂ ਅਤੇ ਐਕਸ਼ਨ ਲਵਾਂਗੇ।

---

ਨਿਸ਼ਾਨਵਾਲੇ ਪ੍ਰਸ਼ਨ ਨੰ. 1325 ਅਤੇ 1151

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

### SALE OF LIQUOR AND DETECTION OF CASES OF ILLICIT SALE OF LIQUOR ON TUESDAYS AND FRIDAYS

*1218. **Sardar Gurdev Singh Shant** (Put by Sardar Sukhdev Singh Dhillon) : Will the Minister for Excise and Taxation be pleased to state :-

(a) the total number of bottles of liquor sold during the period from 1-4-77 to 31-12-77 through liquor vends in the State ;

(b) the number of bottles of liquor sold during the period from 1-4-78 to 31-12-78 through the liquor vends in the State ;

(c) the number of cases of illegal sale of liquor on Tuesdays and Fridays detected during the period from 1-4-78 to 31-12-78 ?

**Shri Hit Abhilashi**:

| | Country Liquor | I.M.F.L. | Beer |
|---|---|---|---|
| (a) | 2,05,82,081 | 52,06,287 | 1,02,30,271 |
| (b) | 2,63,03,654 | 47,54,881 | 1,32,08,757 |
| (c) | | 918 | |

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੰਗਲਵਾਰ ਅਤੇ ਸ਼ੁੱਕਰਵਾਰ ਵਾਲੇ ਦਿਨਾਂ ਨੂੰ ਕਿੰਨੀਆਂ ਸ਼ਰਾਬ ਦੀਆਂ ਬੋਤਲਾਂ ਚੋਰੀ ਵਿੱਕਦੀਆਂ ਪਕੜੀਆਂ ਗਈਆਂ ਅਤੇ ਉਨ੍ਹਾਂ ਦੇ ਖਿਲਾਫ ਕੀ ਐਕਸ਼ਨ ਲਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਵੱਖਰਾ ਨੋਟਿਸ ਦੇ ਦੇਣ।

**श्री ग्र. विश्वनाथन :** स्पीकर साहिब, मैं मिनिस्टर साहिब से पूछना चाहता हूं कि क्या इन के नोटिस में है कि जितने डिनर्ज़ या पार्टीज मंगलवार और शुक्रबार को Senior Officers and Officers of Excise and Taxation Department करते हैं और डरिन्कस करते हैं, तो सरकार उनके खिलाफ क्यों नहीं कारवाई करती है ?

**ਮੰਤਰੀ :** ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਇਹ ਨਹੀਂ ਹੈ ਅਗਰ ਮੈਂਬਰ ਸਾਹਿਬ ਦੇ ਨੋਟਿਸ ਵਿਚ ਹੈ ਤਾਂ ਮੇਰੇ ਨੋਟਿਸ ਦੇ ਵਿਚ ਲਿਆਉਣ ਤਾਕਿ ਪੜਤਾਲ ਕਰ ਸਕੀਏ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇੱਲੀਗੱਲ ਲਿਕਰ ਪੰਜਾਬ ਦੇ ਵਿਚ ਸਰਕਾਰੀ ਠੇਕਿਆਂ ਦੇ ਨਾਲੋਂ 2-3 ਗੁਣਾ ਜ਼ਿਆਦਾ ਵਿਕ ਰਹੀ ਹੈ। ਕੀ ਸਰਕਾਰ ਇੱਲੀਗਲ ਲਿਕਰ ਬੰਦ ਕਰਨ ਲਈ ਕੋਈ ਉਚੇਚੇ ਕਦਮ ਚੁੱਕ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਇੱਲੀਗੱਲ ਲਿਕਰ ਦੀ ਸੇਲ ਪੰਜਾਬ ਦੇ ਵਿਚ ਹਮੇਸ਼ਾ ਹੁੰਦੀ ਰਹੀ ਹੈ ਲੇਕਿਨ ਇਸ ਸਾਲ ਸਰਕਾਰ ਵਲੋਂ ਇਸ ਨੂੰ ਬੰਦ ਕਰਨ ਲਈ ਕਾਫੀ ਵੱਡੀ ਮੁਹਿੰਮ ਚਲਾਈ ਗਈ ਹੈ। ਕਾਫੀ ਕੇਸਿਜ਼ ਪਕੜੇ ਹਨ ਜਿਨ੍ਹਾਂ ਦੀ ਤਫਸੀਲ ਮੈਂ ਇਸ ਵੇਲੇ ਨਹੀਂ ਦੇ ਸਕਾਂਗਾ । ਪਿਛਲੇ ਸਾਲ ਨਾਲੋਂ 3-4 ਗੁਣਾ ਜ਼ਿਆਦਾ ਮੁਹਿੰਮ ਤੇਜ਼ ਕੀਤੀ ਗਈ ਹੈ ਜਿਸ ਦੇ ਨਾਲ ਸਰਕਾਰੀ ਠੇਕਿਆਂ ਤੇ ਸ਼ਰਾਬ ਦੀ ਸੇਲ ਵੱਧੀ ਹੈ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਜਿਸ ਤਰ੍ਹਾਂ ਪਹਿਲੇ ਤਜਰਬਾ ਮਹਾਂਰਾਸ਼ਟਰ ਅਤੇ ਦਿੱਲੀ ਦੇ ਵਿਚ ਕੀਤਾ ਗਿਆ ਸੀ ਔਰ ਜਿਸ ਦੇ ਨਾਲ ਇੱਲੀਗੱਲ ਲਿਕਰ ਦੇ ਨਾਲ ਉਥੇ ਮੌਤਾਂ ਹੋਈਆਂ ਹਨ ਅਤੇ ਪੰਜਾਬ ਦੇ ਵਿਚ ਵੀ ਹੋਈਆਂ ਹਨ। ਕੀ ਕਾਨੂੰਨ ਰਾਹੀਂ ਸ਼ਰਾਬਬੰਦੀ ਕਰਨ ਦੇ ਨਾਲ ਸ਼ਰਾਬ ਦੀ ਸੇਲ ਵੱਧੀ ਨਹੀਂ ਹੈ ਅਤੇ ਇਲੀਸਿਟ ਲੀਕਰ ਦੀ ਸੇਲ ਵੱਧੀ ਹੈ ਅਤੇ ਇਨ੍ਹਾਂ ਨੇ ਪਿਛਲੇ 18 ਮਹੀਨਿਆਂ ਤੋਂ ਸ਼ਰਾਬਬੰਦੀ ਕਰਨ ਦਾ ਤਜਰਬਾ ਵੇਖ ਲਿਆ ਹੋਣਾ ਹੈ ਕਿ ਇਸ ਕਾਨੂੰਨ ਦੇ ਰਾਹੀਂ ਨਸ਼ਾਬੰਦੀ ਨਹੀਂ ਹੋ ਸਕਦੀ ਬਲਕਿ ਇਸ ਦੇ ਨਾਲ ਕੁਰਪਸ਼ਨ ਦੇ ਵਿਚ ਵਾਧਾ ਹੋਇਆ ਹੈ। ਕੀ ਇਹ ਸਾਰੀਆਂ ਪਾਰਟੀਜ਼ ਦੇ ਨੁਮਾਇੰਦਿਆਂ ਨੂੰ ਬੁਲਾ ਕੇ ਇਸ ਸ਼ਰਾਬਬੰਦੀ ਤੇ ਵਿਚਾਰ ਕਰਨ ਲਈ ਤਿਆਰ ਹਨ, ਤਾਕਿ ਇਸ ਪਾਲਿਸੀ ਨੂੰ ਰਿਵਿਊ ਕੀਤਾ ਜਾ ਸਕੇ ?

**ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਆਪਣੇ ਸਵਾਲ ਦੇ ਵਿਚ ਬਹੁਤ ਸਾਰੀਆਂ ਗੱਲਾਂ ਕਰ ਗਏ ਹਨ। ਮੈਨੂੰ ਇਨ੍ਹਾਂ ਦਾ ਜਵਾਬ ਦੇਣ ਵਿਚ ਕੋਈ ਇਤਰਾਜ਼ ਨਹੀਂ ਹੈ । ਮੈਂ ਇਸ ਗੱਲ ਤੋਂ ਇਨਕਾਰ ਕਰਦਾ ਹਾਂ ਕਿ ਇਸ ਪਾਲਿਸੀ ਦੇ ਨਾਲ ਕੁਰੱਪਸ਼ਨ ਵਿਚ ਵਾਧਾ ਹੋਇਆ ਹੈ। ਕੁਰੱਪਸ਼ਨ ਪਹਿਲੇ ਨਾਲੋਂ ਬਹੁਤ ਘੱਟੀ ਹੈ। ਦੂਸਰੀ ਗੱਲ ਨਸ਼ਾਬੰਦੀ ਦੀ ਹੈ, ਆਇਆ ਇਹ ਪਾਲਿਸੀ ਕਾਮਯਾਬ ਰਹੀ ਹੈ ਜਾਂ ਨਹੀਂ। ਅਸੀਂ ਹਫਤੇ ਦੇ ਵਿਚ ਦੋ ਦਿਨ ਸ਼ਰਾਬ ਦੀ ਸੇਲ ਬੰਦ ਕੀਤੀ ਹੈ। ਅਸੀਂ ਇਕ ਸਰਵੇ ਕਰਵਾਇਆ ਸੀ ਕਿ ਮੰਗਲਵਾਰ ਤੋਂ ਪਹਿਲਾਂ ਸੋਮਵਾਰ ਨੂੰ ਸੇਲ ਕਿੰਨੀ ਹੁੰਦੀ ਹੈ ਅਤੇ ਸ਼ੁੱਕਰਵਾਰ ਤੋਂ ਪਹਿਲਾਂ ਵੀਰਵਾਰ ਨੂੰ ਕਿੰਨੀ ਸੇਲ ਹੁੰਦੀ ਹੈ। ਸਰਵੇ ਤੋਂ ਪਤਾ ਲੱਗਾ ਕਿ ਛੁੱਟੀ ਤੋਂ ਇਕ ਦਿਨ ਪਹਿਲਾਂ 25 ਪ੍ਰਤੀਸ਼ਤ ਸੇਲ ਆਮ ਦਿਨਾਂ ਨਾਲੋਂ ਜ਼ਿਆਦਾ ਹੁੰਦੀ ਹੈ। ਇਸ ਤਰ੍ਹਾਂ ਸ੍ਰੀ ਵਿਸ਼ਵਨਾਥਨ ਜੀ ਦੇ ਸਵਾਲ ਦਾ ਜਵਾਬ ਆ ਜਾਂਦਾ ਹੈ ਕਿ ਉਹ ਪਹਿਲਾਂ ਹੀ ਸ਼ਰਾਬ ਖਰੀਦ ਲੈਂਦੇ ਹਨ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਸ਼ਰਾਬ ਦੀ ਸੇਲ ਥੋੜ੍ਹੀ ਜ਼ਿਆਦਾ ਹੁੰਦੀ ਹੈ। ਜੇਕਰ ਛੁੱਟੀ ਨਾ ਕਰਦੇ ਤਾਂ ਸੇਲ ਜ਼ਿਆਦਾ ਹੋ ਜਾਣੀ ਸੀ। ਇਸ ਦਾ ਮਤਲਬ ਇਹ ਨਹੀਂ ਹੈ ਕਿ ਨਸ਼ਾਬੰਦੀ ਦੀ ਪਾਲਿਸੀ ਕਾਮਯਾਬ ਨਹੀਂ ਹੈ। ਸਰਕਾਰ ਇਸ ਤਰਫ ਸਿਰਫ ਇਤਨਾ

[ਆਬਕਾਰੀ ਤੇ ਕਰ ਮੰਤਰੀ]

ਹੀ ਧਿਆਨ ਨਹੀਂ ਦੇ ਰਹੀ ਬਲਕਿ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਸੀ ਕਿ ਲੋਕਾਂ ਦੇ ਵਿਚ ਸ਼ਰਾਬ ਦੇ ਨੁਕਸਾਨ ਬਾਰੇ ਪ੍ਰਚਾਰ ਕੀਤਾ ਜਾਵੇ, ਪ੍ਰਚਾਰ ਕਰਨ ਲਈ ਅਸੀਂ ਛੋਟੀਆਂ ਛੋਟੀਆਂ ਡਾਕੂਮੈਂਟਰੀ ਫਿਲਮਾਂ ਬਣਾ ਕੇ ਸਕੂਲਾਂ ਅਤੇ ਕਾਲਜਾਂ ਦੇ ਵਿਚ ਪ੍ਰਚਾਰ ਕਰਨ ਦੇ ਯਤਨ ਕਰ ਰਹੇ ਹਾਂ ਅਤੇ ਪਹਿਲਾਂ ਪੰਜਾਬ ਦੇ ਵਿਚ ਪ੍ਰਚਾਰ ਕਰਨ ਲਈ ਇਕ ਪਿਕਚਰ 'ਕਾਲਾ ਸੂਰਜ' ਵਿਖਾਈ ਸੀ ਤਾਕਿ ਨਸ਼ਾਂ ਬੰਦੀ ਪਾਲਿਸੀ ਕਾਮਯਾਬ ਹੋ ਸਕੇ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਸਲਾ ਬੜਾ ਅਹਿਮ ਹੈ। ਜੋ ਨਸ਼ਾਬੰਦੀ ਦੀ ਪਾਲਿਸੀ ਸਰਕਾਰ ਵਲੋਂ ਬਣਾਈ ਗਈ ਹੈ ਕੀ ਖੁਦ ਇਸ ਦੇ ਉਪਰ ਵਿਸ਼ਵਾਸ ਰੱਖਦੇ ਹਨ ? ਜੇਕਰ ਰੱਖਦੇ ਹਨ ਤਾਂ ਫਿਰ ਜੋ ਇਹ ਮੈਂਬਰ ਹਾਊਸ ਦੇ ਕਾਨੂੰਨ ਲਾਗੂ ਕਰਦੇ ਹਨ ਅਤੇ ਲੋਕਾਂ ਨੂੰ ਕਹਿੰਦੇ ਹਨ ਕੀ ਉਹ ਖੁਦ ਇਸ ਪਾਲਿਸੀ ਤੇ ਵਿਸ਼ਵਾਸ ਰੱਖਦੇ ਹਨ; ਜੇਕਰ ਨਹੀਂ ਰਖਦੇ ਤਾਂ ਫਿਰ ਇਹ ਇਖਲਾਕੀ ਜੁਰਮ ਪਹਿਲੇ ਆਪ ਕਰ ਰਹੇ ਹਨ ? Whether we, the members of this August House, agree on this point ? Secondly, the police, who is executive authority, are they bound to carry out the policy of the Govt. on their own ? ਅਗਰ ਉਹ ਨਹੀਂ ਕਰਦੇ ਫਿਰ ਇਹ ਪਾਲਿਸੀ ਬਣਾਉਣ ਦਾ ਕੋਈ ਹੱਕ ਨਹੀਂ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਸਵਾਲ ਤਾਂ ਤੁਸੀਂ ਕੀਤਾ ਹੀ ਨਹੀਂ, ਸੁਜੈਸ਼ਨਾਂ ਹੀ ਦੇ ਦਿੱਤੀਆਂ ਹਨ । ਠੀਕ ਹੈ । Thank you.

---

SUPERSESSION OF MUNICIPAL COMMITTEES IN THE STATE

***1134. Sardar Umrao Singh**: Will the Minister for Finance be pleased to state:-

(a) the names of the Municipal Committees which are under supersession at present together with the date since when each was supersed ed ;

(b) whether there is any proposal to hold the elections to the said Committees; if so, the approximate date by which the elections are likely to be held ?

**ਸ੍ਰੀ ਹਿੱਤ ਅਭਿਲਾਸ਼ੀ** (ਆਬਕਾਰੀ ਤੇ ਕਰ ਮੰਤਰੀ) : (ੳ) ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ ।

| ਲੜੀ ਨੰ: | ਨਗਰ ਪਾਲਿਕਾ ਦਾ ਨਾਂ | ਜਿਸ ਮਿਤੀ ਤੋਂ ਅਧਿਲੰਘਣ ਕੀਤਾ ਗਿਆ ਹੈ |
|---|---|---|
| 1 | 2 | 3 |
| | **ਜ਼ਿਲ੍ਹਾ ਅੰਮ੍ਰਿਤਸਰ** | |
| 1. | ਪੱਟੀ | 6-7-77 |
| 2. | ਤਰਨ ਤਾਰਨ | 6-7-77 |
| 3. | ਰਮਦਾਸ | 19-7-77 |
| 4. | ਮਜੀਠਾ | 7-9-77 |
| 5. | ਜੰਡਿਆਲਾ | 7-9-77 |
| | **ਜ਼ਿਲ੍ਹਾ ਜਲੰਧਰ** | |
| 6. | ਨਵਾਂ ਸ਼ਹਿਰ | 5-7-77 |
| 7. | ਰਾਹੋਂ | 5-7-77 |
| 8. | ਅਲਾਵਲਪੁਰ | 5-7-77 |
| 9. | ਆਦਮਪੁਰ | 5-7-77 |
| 10. | ਨਕੋਦਰ | 6-7-77 |
| 11. | ਫਿਲੌਰ | 6-7-77 |
| 12. | ਕਰਤਾਰਪੁਰ | 6-7-77 |
| 13. | ਨੂਰਮਹਿਲ | 6-7-77 |
| 14. | ਬੰਗਾ | 6-7-77 |
| | **ਜ਼ਿਲ੍ਹਾ ਲੁਧਿਆਣਾ** | |
| 15. | ਜਗਰਾਓਂ | 9-7-77 |
| 16. | ਰਾਏਕੋਟ | 9-7-77 |
| 17. | ਖੰਨਾ | 9-7-77 |
| 18. | ਸਮਰਾਲਾ | 9-7-77 |
| 19. | ਦੋਰਾਹਾ | 9-7-77 |
| | **ਜ਼ਿਲ੍ਹਾ ਗੁਰਦਾਸਪੁਰ** | |
| 20. | ਗੁਰਦਾਸਪੁਰ | 6-7-77 |
| 21. | ਕਾਦੀਆਂ | 6-7-77 |
| 22. | ਸ੍ਰੀ ਹਰਗੋਬਿੰਦਪੁਰ | 6-7-77 |
| 23. | ਫਤਿਹਗੜ੍ਹ ਚੂੜੀਆਂ | 6-7-77 |
| 24. | ਸੁਜਾਨਪੁਰ | 7-7-77 |
| 25. | ਧਾਰੀਵਾਲ | 13-7-77 |
| 26. | ਬਟਾਲਾ | 23-7-77 |
| 27. | ਡੇਰਾ ਬਾਬਾ ਨਾਨਕ | 28-7-77 |
| 28. | ਦੀਨਾਨਗਰ | 11-7-77 |
| 29. | ਪਠਾਨਕੋਟ | 30-3-71 |

[ਆਬਕਾਰੀ ਤੇ ਕਰ ਮੰਤਰੀ]

| 1 | 2 | 3 |
|---|---|---|
| | **ਜ਼ਿਲ੍ਹਾ ਹੁਸ਼ਿਆਰਪੁਰ** | |
| 30. | ਹੁਸ਼ਿਆਰਪੁਰ | 18-5-73 |
| 31. | ਸ਼ਾਮਚੁਰਾਸੀ | 6-7-77 |
| 32. | ਗੜ੍ਹ ਸ਼ੰਕਰ | 6-7-77 |
| 33. | ਉੜਮੁੜ ਟਾਂਡਾ | 7-7-77 |
| 34. | ਹਰਿਆਣਾ | 7-7-77 |
| 35. | ਦਸੂਹਾ | 9-7-77 |
| 36. | ਗੜ੍ਹਦੀਵਾਲਾ | 9-7-77 |
| 37. | ਮੁਕੇਰੀਆਂ | 7-7-77 |
| | **ਜ਼ਿਲ੍ਹਾ ਫ਼ਿਰੋਜ਼ਪੁਰ** | |
| 38. | ਫ਼ਿਰੋਜ਼ਪੁਰ | 7-9-77 |
| 39. | ਅਬੋਹਰ | 18-7-77 |
| 40. | ਫ਼ਾਜ਼ਿਲਕਾ | 6-7-77 |
| 41. | ਜ਼ੀਰਾ | 6-7-77 |
| 42. | ਧਰਮਕੋਟ | 6-7-77 |
| 43. | ਟੈਂਕਾਵਾਲੀ | 6-7-77 |
| 44. | ਗੁਰੂਹਰਸਹਾਏ | 6-7-77 |
| 45. | ਤਲਵੰਡੀ ਭਾਈ | 6-7-77 |
| 46. | ਜਲਾਲਾਬਾਦ | 18-5-73 |
| | **ਜ਼ਿਲ੍ਹਾ ਫ਼ਰੀਦਕੋਟ** | |
| 47. | ਫ਼ਰੀਦਕੋਟ | 18-5-73 |
| 48. | ਮੋਗਾ | 18-5-73 |
| 49. | ਮੁਕਤਸਰ | 18-5-73 |
| 50. | ਕੋਟਕਪੂਰਾ | 6-7-77 |
| | **ਜ਼ਿਲ੍ਹਾ ਰੂਪਨਗਰ** | |
| 51. | ਰੂਪ ਨਗਰ | 28-11-77 |
| 52. | ਕੁਰਾਲੀ | 9-7-77 |
| 53. | ਆਨੰਦਪੁਰ ਸਾਹਿਬ | 7-7-77 |
| 54. | ਮੋਰਿੰਡਾ | 5-7-77 |
| 55. | ਖਰੜ | 18-5-73 |

| 1 | 2 | 3 |
|---|---|---|
| | ਜ਼ਿਲ੍ਹਾ ਕਪੂਰਥਲਾ | |
| 56. | ਕਪੂਰਥਲਾ | 8-7-77 |
| 57. | ਸੁਲਤਾਨਪੁਰ ਲੋਧੀ | 18-5-73 |
| | ਜ਼ਿਲ੍ਹਾ ਪਟਿਆਲਾ | |
| 58. | ਪਟਿਆਲਾ | 18-5-73 |
| 59. | ਅਮਲੋਹ | 5-7-77 |
| 60. | ਗੋਬਿੰਦਗੜ੍ਹ | 5-7-77 |
| 61. | ਡੇਰਾਬੱਸੀ | 6-7-77 |
| 62. | ਸਮਾਣਾ | 6-7-77 |
| 63. | ਬੱਸੀ ਪਠਾਣਾਂ | 6-7-77 |
| 64. | ਬਨੂੜ | 6-7-77 |
| 65. | ਸਨੌਰ | 18-7-77 |
| 66. | ਨਾਭਾ | 18-5-73 |
| 67. | ਸਰਹਿੰਦ | 18-5-73 |
| | ਜ਼ਿਲ੍ਹਾ ਸੰਗਰੂਰ | |
| 68. | ਸੰਗਰੂਰ | 5-7-77 |
| 69. | ਸੁਨਾਮ | 5-7-77 |
| 70. | ਮਲੇਰਕੋਟਲਾ | 5-7-77 |
| 71. | ਅਹਿਮਦਗੜ੍ਹ | 5-7-77 |
| 72. | ਭਵਾਨੀਗੜ੍ਹ | 5-7-77 |
| 73. | ਲੈਹਰਾਗਾਗਾ | 5-7-77 |
| 74. | ਧੂਰੀ | 6-7-77 |
| 75. | ਲੌਂਗੋਵਾਲ | 6-7-77 |
| 76. | ਤੱਪਾ | 6-7-77 |
| 77. | ਧਨੌਲਾ | 6-7-77 |
| 78. | ਬਰਨਾਲਾ | 18-5-73 |
| | ਜ਼ਿਲ੍ਹਾ ਬਠਿੰਡਾ | |
| 79. | ਬਠਿੰਡਾ | 18-5-73 |
| 80. | ਬਰੋਟਾ | 18-5-73 |
| 81. | ਰਾਮਪੁਰਾਫੂਲ | 6-7-77 |
| 82. | ਮੌੜ | 6-7-77 |
| 83. | ਗੋਨਿਆਨਾ | 6-7-77 |
| 84. | ਭੂਚੋ ਮੰਡੀ | 6-7-77 |
| 85. | ਮਾਨਸਾ | 7-7-77 |
| 86. | ਸੰਗਤ | 7-7-77 |
| 87. | ਬੁਢਲਾਡਾ | 7-7-77 |
| 88. | ਰਾਮਾਂ | 7-7-77 |
| 89. | ਕੋਟਫੱਤਾ | 18-7-77 |

(ਅ) ਹਾਂ ਜੀ। ਸਰਕਾਰ ਵਲੋਂ ਮਿਤੀ 10 ਜੂਨ, 1979 ਨੂੰ ਨਗਰਪਾਲਕਾਵਾਂ ਦੀਆਂ ਚੋਣਾਂ ਕਰਾਉਣ ਦਾ ਫੈਸਲਾ ਕੀਤਾ ਗਿਆ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, 75 ਮਿਊਂਸਪਲ ਕਮੇਟੀਆਂ ਐਸੀਆਂ ਹਨ ਜਿਹੜੀਆਂ 5, 6, 7 ਅਤੇ 9 ਜੁਲਾਈ, 1977 ਨੂੰ ਸੁਪਰਸੀਡ ਕੀਤੀਆਂ ਗਈਆਂ। ਇਹ ਕਿਉਂ ਸੁਪਰਸੀਡ ਕੀਤੀਆਂ ਗਈਆਂ ? ਹੁਣ ਤਕ ਉਨ੍ਹਾਂ ਦੇ ਇਲੈਕਸ਼ਨਜ਼ ਕਿਉਂ ਨਹੀਂ ਕਰਵਾਏ ਔਰ ਹੁਣ ਕਦ ਤਕ ਕਰਵਾ ਦੇਣਗੇ ?

**ਆਬਕਾਰੀ ਤੇ ਕਰ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਕਈ ਕਿਸਮ ਦੀਆਂ ਦਿੱਕਤਾਂ ਹਨ। ਵੋਟਰ ਲਿਸਟਾਂ ਤਿਆਰ ਨਹੀਂ ਸਨ ਅਤੇ ਵਾਰਡਾਂ ਦੀ ਵੰਡ ਨਹੀਂ ਸੀ ਹੋਈ। ਪਹਿਲਾਂ ਸਰਕਾਰ ਇਹ ਸਮਝਦੀ ਸੀ ਕਿ ਦਸੰਬਰ ਵਿਚ ਇਲੈਕਸ਼ਨਜ਼ ਕਰਵਾ ਦਿੱਤੀਆਂ ਜਾਣਗੀਆਂ ਪਰ ਹੁਣ 10 ਜੂਨ, 1979 ਨੂੰ ਚੋਣਾਂ ਕਰਵਾ ਦਿੱਤੀਆਂ ਜਾਣਗੀਆਂ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਰੀਆਂ ਮਿਊਂਸਪਲ ਕਮੇਟੀਆਂ ਸੁਪਰਸੀਡ ਕੀਤੀਆਂ ਗਈਆਂ ਕੀ ਇਨ੍ਹਾਂ ਦੀ ਡਿਊਰੇਸ਼ਨ ਪੂਰੀ ਹੋ ਗਈ ਸੀ, ਉਨ੍ਹਾਂ ਨੂੰ ਸੁਪਰਸੀਡ ਕਰਨ ਦੀ ਕੀ ਵਜ੍ਹਾ ਸੀ ? ਕੀ ਉਹ ਸੁਪਰਸੀਡ ਕਿਸੇ ਕੰਪਲੇਂਟ ਦੇ ਅਧਾਰ ਤੇ ਕੀਤੀਆਂ ਗਈਆਂ ਸਨ ? ਇਹ, ਸਪੀਕਰ ਸਾਹਿਬ, ਡੈਮੋ-ਕਰੇਸੀ ਦਾ ਗਲਾ ਘੁਟਣਾ ਚਾਹੁੰਦੇ ਸਨ।

**ਮੰਤਰੀ**: ਸਪੀਕਰ ਸਾਹਿਬ, ਉਨ੍ਹਾਂ ਦੀ ਮਿਆਦ ਪੂਰੀ ਹੋ ਚੁੱਕੀ ਸੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਪਹਿਲਾਂ ਵੀ ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਦਸੰਬਰ ਵਿਚ ਇਲੈਕਸ਼ਨਜ਼ ਕਰਵਾਉਣ ਲਈ ਇਸ ਹਾਊਸ ਵਿਚ ਯਕੀਨ ਦਿਵਾਇਆ ਸੀ। ਕੀ ਹੁਣ ਜੂਨ, 1979 ਵਿਚ ਇਲੈਕਸ਼ਨਾਂ ਮਿਊਂਸਪਲ ਕਮੇਟੀਆਂ ਦੀਆਂ ਹੋ ਜਾਣਗੀਆਂ ? ਅਕਾਲੀ ਪਾਰਟੀ ਇਲੈਕਸ਼ਨਾਂ ਕਰਵਾਉਣਾ ਚਾਹੁੰਦੀ ਸੀ ਪਰ ਜਨਸੰਘੀ ਨਹੀਂ ਕਰਵਾਉਣਾ ਚਾਹੁੰਦੇ ਸਨ। ਇਸ ਲਈ ਕੀ ਹੁਣ ਜਨਸੰਘੀ ਇਲੈਕਸ਼ਨਾਂ 10 ਜੂਨ, 1979 ਵਾਲੀਆਂ ਮੁਲਤਵੀ ਤਾਂ ਨਹੀਂ ਕਰਵਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਹੁਣ ਜਨਸੰਘ ਤਾਂ ਹੈ ਨਹੀਂ, ਇਸ ਲਈ ਇਲੈਕਸ਼ਨਾਂ ਮੁਲਤਵੀ ਕਰਵਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਅਸ਼ੋਰੈਂਸ ਦਿੰਦਾ ਹਾਂ ਕਿ 10 ਜੂਨ, 1979 ਨੂੰ ਇਲੈਕਸ਼ਨਾਂ ਜ਼ਰੂਰ ਕਰਵਾ ਦਿੱਤੀਆਂ ਜਾਣਗੀਆਂ।

**ਸਰਦਾਰ ਕਿਰਪਾਲ ਸਿੰਘ** : ਕਾਂਗਰਸ ਦੇ ਰਾਜ ਵਿਚ 15-20 ਸਾਲ ਮਿਊਂਸਪਲ ਕਮੇਟੀ ਦੀਆਂ ਇਲੈਕਸ਼ਨਾਂ ਨਹੀਂ ਹੋਈਆਂ। ਕੀ ਇਹ ਹਕੀਕਤ ਹੈ ਕਿ ਅੰਮ੍ਰਿਤਸਰ ਵਿਚ 1952 ਤੋਂ ਬਾਅਦ ਇਲੈਕਸ਼ਨਾਂ 1967 ਵਿਚ ਹੋਈਆਂ। ਇਹ ਇਲੈਕਸ਼ਨ ਅੰਮ੍ਰਿਤਸਰ ਵਿਚ 14-15 ਸਾਲ ਬਾਅਦ ਹੋਈਆਂ ਸਨ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਦਰੁਸਤ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਦਰੁਸਤ ਹੀ ਲਗਦਾ ਹੈ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮਿਊਂਸਪਲ ਕਮੇਟੀਆਂ ਦੀਆਂ ਚੋਣਾਂ 10 ਜੂਨ, 1979 ਨੂੰ ਹੋਣਗੀਆਂ। ਕੀ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਦੇ ਨਾਲ ਨਾਲ ਤਿੰਨ ਕਾਰਪੋਰੇਸ਼ਨਾਂ ਜੋ ਹਨ, ਉਨ੍ਹਾਂ ਦੀਆਂ ਚੋਣਾਂ ਵੀ ਨਾਲ ਦੀ ਨਾਲ ਹੋ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਦੀ ਗੱਲ ਕੀਤੀ ਹੈ।

**ਸਰਦਾਰ ਦਲਬੀਰ ਸਿੰਘ** : ਸਪੀਕਰ ਸਾਹਿਬ, ਜਦੋਂ ਪਿਛੇ ਕਾਂਗਰਸ ਦਾ ਰਾਜ ਸੀ ਤਾਂ ਚੋਣਾਂ ਨਹੀਂ ਸੀ ਹੋ ਰਹੀਆਂ ਅਤੇ ਹੁਣ ਉਨ੍ਹਾਂ ਮਾਨਯੋਗ ਮੈਂਬਰਾਂ ਨੇ ਇਹ ਗੱਲ ਕਹੀ ਹੈ ਕਿ ਡੈਮੋਕਰੇਸੀ ਵਿਚ ਇਹ ਗੱਲ ਠੀਕ ਨਹੀਂ ਹੈ। ਇੰਦਰਾ ਗਾਂਧੀ ਦੇ ਰਾਜ ਵਿਚ ਇਕ ਪ੍ਰੈਸ ਨੋਟ ਵਿਚ ਇਕ ਫੋਟੋ ਸੀ ਜਿਸ ਵਿਚ ਕੁੱਤਾ ਗੱਡੇ ਦੇ ਥੱਲੇ ਜਾ ਰਿਹਾ ਸੀ। (ਵਿਘਨ) ਕੀ ਡੈਮੋਕਰੇਸੀ ਦਾ ਮਤਲਬ ਮਨੁੱਖ ਨੂੰ ਕੁੱਤਾ ਬਣਾਉਣਾ ਸੀ? ਉਹ ਉਸ ਵੇਲੇ ਕੀ ਕਰਦੇ ਰਹੇ ਹਨ? (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਤੁਸੀਂ ਸਵਾਲ ਨਹੀਂ ਕਰ ਰਹੇ। ਇਸ ਲਈ ਇਸ ਨੂੰ ਡਿਸਅਲਾਓ ਕੀਤਾ ਜਾਂਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਪਹਿਲਾਂ ਵਾਰਡਾਂ ਦੀ ਹਦਬੰਦੀ ਨਹੀਂ ਸੀ ਹੋਈ ਅਤੇ ਵੋਟਰਾਂ ਦੀ ਕੋਈ ਲਿਸਟ ਨਹੀਂ ਸੀ ਬਣੀ। ਉਹ ਕਿਹੜੀਆਂ ਕਿਹੜੀਆਂ ਮਿਊਂਸਪਲ ਕਮੇਟੀਆਂ ਹਨ ਜਿਥੇ ਹੱਦਬੰਦੀ ਨਹੀਂ ਸੀ ਹੋਈ ਅਤੇ ਵੋਟਰ ਲਿਸਟਾਂ ਤਿਆਰ ਨਹੀਂ ਸੀ ਹੋਈਆਂ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹਵਾਂਗਾ ਕਿ ਪਹਿਲਾਂ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਦੋ ਵਾਰ ਪੋਸਟਪੋਨ ਹੋ ਚੁਕੀਆਂ ਹਨ ਅਤੇ ਹੁਣ ਤੀਜੀ ਦਫਾ 10 ਜੂਨ, 1979 ਨੂੰ ਚੋਣਾਂ ਕਰਵਾਉਣ ਦਾ ਫੈਸਲਾ ਕੀਤਾ ਹੈ ਔਰ ਇਹ ਬੜੀ ਅੱਛੀ ਗੱਲ ਹੈ। ਪਰ ਕੀ ਇਹ 89 ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ 10 ਜੂਨ, 1979 ਨੂੰ ਕਰਵਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਕੋਈ ਖਾਸ ਅੜਚਨ ਨਾ ਆਈ ਤਾਂ ਅਸੀਂ ਚੋਣਾਂ ਕਰਵਾ ਦੇਵਾਂਗੇ। (ਆਪੋਜ਼ੀਸ਼ਨ ਵਲ ਇਸ਼ਾਰਾ ਕਰਕੇ) ਜੋ ਤੁਸੀਂ ਪਿਛੇ ਕਰਦੇ ਰਹੇ ਹੋ, ਉਹ ਅਸੀਂ ਨਹੀਂ ਕਰਦੇ। ਸਪੀਕਰ ਸਾਹਿਬ, ਅਸੀਂ ਸਾਰੇ ਡੈਮੋਕਰੇਸੀ ਵਿਚ ਵਿਸ਼ਵਾਸ ਰਖਦੇ ਹਾਂ। ਜੇਕਰ ਕੋਈ ਕੋਰਟ ਵਲੋਂ ਜਾਂ ਕੋਈ ਟੈਕਨੀਕਲ ਹਿੱਚ ਨਾ ਹੋਈ ਤਾਂ ਅਸੀਂ ਸਾਰੀਆਂ ਦੀਆਂ ਸਾਰੀਆਂ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਦੇਵਾਂਗੇ। (ਥੰਪਿੰਗ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਐਮਰਜੈਂਸੀ ਦੇ ਦੌਰਾਨ ਜੋ ਵਾਰਡ ਬਣੇ ਹੋਏ ਸਨ, ਉਸ ਵਿਚ ਕਾਂਗਰਸ ਰਾਜ ਨੇ ਫਰਕ ਪਾਇਆ ਸੀ ਜਿਸ ਨੂੰ ਦਰੁਸਤ ਕਰਨ ਲਈ ਅਰਜ਼ੀਆਂ ਦਿੱਤੀਆਂ ਗਈਆਂ ਸਨ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸਾਰੀ ਦਰੁਸਤੀ ਹੋ ਗਈ ਹੈ ਜਿਹੜੀ ਕਿ ਪਹਿਲਾਂ ਕਾਂਗਰਸ ਰਾਜ ਦੇ ਵਿਚ ਧਾਂਦਲੀ ਮਚੀ ਹੋਈ ਸੀ?

**ਮੰਤਰੀ** : ਸਪੀਕਰ ਸਾਹਿਬ, ਸਾਰੇ ਵਾਰਡਾਂ ਦੀ ਹੱਦਬੰਦੀ ਹੋ ਚੁੱਕੀ ਹੈ।

---

## KALLAR LAND IN DISTRICT KAPURTHALA

***1237. Sardar Darshan Singh K. P.** : Will the Minister for Revenue be pleased to state the total area of the 'Kallar' land in district Kapurthala at present and the steps being taken or proposed to be taken to make it cultivable ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀਬਾੜੀ ਮੰਤਰੀ) : (ੳ) 49560 ਹੈਕਟੇਅਰ ।

(ਅ) ਕੱਲਰੀ ਜ਼ਮੀਨ ਦੇ ਸੁਧਾਰ ਲਈ ਜਿਪਸਮ ਇੱਕ ਬਹੁਤ ਵਧੀਆ ਵਰਤੀ ਜਾਣ ਵਾਲੀ ਵਸਤੂ ਹੈ । ਇਹ ਜ਼ਿਮੀਦਾਰਾਂ ਨੂੰ ਕੇਂਦਰੀ ਸਰਕਾਰ ਅਤੇ ਪੰਜਾਬ ਸਰਕਾਰ ਵਲੋਂ ਚਲਾਈਆਂ ਗਈਆਂ ਸਕੀਮਾਂ ਅਧੀਨ ਨਿਮਨ ਲਿਖਤ ਦਰ ਤੇ ਦਿੱਤੀ ਜਾਂਦੀ ਹੈ :—

(1) ਸਾਰੇ ਜ਼ਿਮੀਦਾਰਾਂ ਨੂੰ 50 ਫੀਸਦੀ ਦੇ ਹਿਸਾਬ ਨਾਲ ਉਪਦਾਨ ਦੇਣਾ ।

(2) 3 ਹੈਕਟੇਅਰ ਭੋਂ ਤਕ ਮਾਲਕ ਜ਼ਿਮੀਦਾਰਾਂ ਨੂੰ 75 ਫੀਸਦੀ ਹਿਸਾਬ ਨਾਲ ਉਪਦਾਨ ।

(3) ਸਖਤ ਕੱਲਰਾਠੀ ਜ਼ਮੀਨਾਂ ਦੇ ਸੁਧਾਰ ਲਈ ਲੈਂਡ ਮਾਰਟਗੇਜ ਬੈਂਕ ਰਾਹੀਂ 4000/- ਰੁਪਏ ਪ੍ਰਤੀ ਹੈਕਟੇਅਰ ਦੇ ਹਿਸਾਬ ਨਾਲ ਟਿਊਬਵੈਲ ਲਗਾਉਣਾ । ਜਿਪਸਮ ਅਤੇ ਹੋਰ ਵਸਤਾਂ (ਇਨਪੁਟ) ਖਰੀਦਣ ਲਈ ਕਰਜ਼ਾ ਦੇਣਾ ।

(4) ਪੰਜਾਬ ਸਟੇਟ ਬਿਜਲੀ ਬੋਰਡ ਵਲੋਂ ਟਿਊਬਵੈਲਾਂ ਨੂੰ ਬਿਜਲੀ ਦੇ ਕੁਨੈਕਸ਼ਨ ਤਰਜੀਹ ਤੇ ਦੇਣਾ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਾਂਗਾ ਕਿ ਜ਼ਿਲ੍ਹਾ ਕਪੂਰਥਲੇ ਵਿਚ ਜ਼ਮੀਨ ਬਹੁਤੀ ਕੱਲਰ ਵਾਲੀ ਹੈ ਅਤੇ ਜਿਹੜਾ ਜਿਪਸਮ ਦਿੱਤਾ ਜਾ ਰਿਹਾ ਹੈ, ਉਹ ਸੁਸਤ ਰਫਤਾਰ ਨਾਲ ਦਿੱਤਾ ਜਾ ਰਿਹਾ ਹੈ । ਦੂਜਾ ਇਹ ਕਿ ਜਿਪਸਮ ਮਾਰਕਿਟ ਕਮੇਟੀਆਂ ਜਾਂ ਕੋਆਪਰੇਟਿਵ ਸੁਸਾਇਟੀਆਂ ਜਾਂ ਪ੍ਰਾਈਵੇਟ ਏਜੰਸੀਆਂ ਰਾਹੀਂ ਦਿੱਤਾ ਜਾਂਦਾ ਹੈ ।

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਸੁਸਤ ਰਫਤਾਰ ਦਾ ਸਬੰਧ ਹੈ, ਮੈਂ ਤੁਹਾਨੂੰ ਫਿਗਰਜ਼ ਦੇਣਾ ਚਾਹੁੰਦਾ ਹਾਂ ਜਿਸ ਤੋਂ ਪਤਾ ਲਗੇਗਾ ਕਿ ਰਫਤਾਰ ਕਿਤਨੀ ਸੀ । ਸਾਲ 1972-73 ਤੋਂ 1976-77 ਤਕ ਚਾਰ ਸਾਲਾਂ ਵਿਚ ਟੋਟਲ 7230 ਟਨ ਦਿੱਤਾ ਪਰ ਅਸੀਂ 1977-78 ਵਿਚ ਇਕੱਲੇ ਕਪੂਰਥਲੇ ਡਿਸਟ੍ਰਿਕਟ ਵਿਚ 7065 ਟਨ ਦਿੱਤਾ । (ਥੰਪਿੰਗ) ਪਿਛਲੇ ਸਾਲ 12479 ਟਨ ਦਿੱਤਾ ਸੀ ਸਪੀਕਰ ਸਾਹਿਬ, ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਅਸੀਂ ਕਿਤਨੀ ਤੇਜ਼ੀ ਦੇ ਨਾਲ ਕੰਮ ਕਰ ਰਹੇ ਹਾਂ । ਇਹ ਸਾਰਾ ਜਿਪਸਮ ਗੌਰਮਿੰਟ ਦੇ ਥਰੂ ਜਾ ਰਿਹਾ ਹੈ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਕੇ. ਪੀ. ਜੀ ਉਥੇ ਸਸਤੀ ਜ਼ਮੀਨ ਲੈਣਾ ਚਾਹੁੰਦੇ ਹਨ । (ਵਿਘਨ) (ਹਾਸਾ) ਕੱਲਰ ਨੂੰ ਠੀਕ ਕਰਨ ਵਾਸਤੇ ਇਹ ਸਵਾਲ ਨਹੀਂ ਕਰ ਰਹੇ ।

(ਕੋਈ ਉੱਤਰ ਨਹੀਂ ਦਿੱਤਾ ਗਿਆ )

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, 'ਮੁਫਾਲਾ' ਸਕੀਮ ਹੇਠ ਛੋਟੇ ਜ਼ਿਮੀਂਦਾਰਾਂ ਨੂੰ 75 ਫੀਸਦੀ ਸਬਸਿਡੀ ਦਿੱਤੀ ਜਾਂਦੀ ਹੈ ਅਤੇ ਵੱਡਿਆਂ ਨੂੰ 50 ਫੀਸਦੀ ਸਬਸਿਡੀ ਦਿੱਤੀ ਜਾਂਦੀ ਹੈ । ਕੀ ਸਾਰਿਆਂ ਨੂੰ ਹੀ ਸਬਸਿਡੀ 75 ਫੀਸਦੀ ਨਹੀਂ ਦਿੱਤੀ ਜਾ ਰਹੀ ਔਰ ਕੀ 'ਮੁਫਾਲਾ' ਸਕੀਮ ਦੀ ਕੋਈ ਡਿਸਟਿੰਕਸ਼ਨ ਨਹੀਂ ਕਰ ਰਹੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਵੀ ਕੋਈ 3 ਹੈਕਟੇਅਰ ਭੋਂ ਤਕ ਦਾ ਸਰਟੀਫੀਕੇਟ ਦਿੰਦਾ ਹੈ ਤਾਂ ਉਨ੍ਹਾਂ ਨੂੰ 75 ਫੀਸਦੀ ਸਬਸਿਡੀ ਦਿੱਤੀ ਜਾਂਦੀ ਹੈ । ਕਿਉਂਕਿ, ਸਪੀਕਰ ਸਾਹਿਬ, ਜਿਹੜੀ ਕੱਲਰ ਦੀ

ਜ਼ਮੀਨ ਹੈ, ਉਹ 17 ਲੱਖ ਏਕੜ ਹੈ ; ਉਹ ਛੇਤੀ ਤੋਂ ਛੇਤੀ ਰੀਕਲੇਮ ਕਰਨ ਵਾਸਤੇ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਇੱਕ ਮੀਟਿੰਗ ਹੋਣੀ ਸੀ ਜੋ ਕਿ ਪੋਸਟਪੋਨ ਹੋ ਗਈ ਹੈ ਔਰ ਹੁਣ ਅਸੀਂ ਕੋਸ਼ਿਸ਼ ਕਰਾਂਗੇ ਕੀ ਇਹ ਰਿਕਲੇਮ ਕਰ ਦਿੱਤੀ ਜਾਵੇ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਲੇਰਕੋਟਲੇ ਦੀ ਜ਼ਮੀਨ ਦਾ ਬੜਾ ਰੌਲਾ ਪਿਆ ਹੈ, ਕੀ ਉਹ ਠੀਕ ਹੋ ਜਾਏਗੀ ?

**ਸ਼੍ਰੀ ਸਪੀਕਰ** : ਉਹ ਤਾਂ ਖਾਨ ਸਾਹਿਬ ਨੇ ਠੀਕ ਕਰ ਦਿੱਤੀ ਹੈ ।

ਗਿਆਨੀ ਕੁੰਦਨ ਸਿੰਘ ਪਤੰਗ : ਪਿਛਲੇ ਸਾਲ ਵੀ ਕਾਂਗਰਸ ਦੀ ਕੱਲਰ ਜ਼ਮੀਨ ਇਹ ਲੈਂਦੇ ਰਹੇ ਹਨ ਅਤੇ ਹੁਣ ਵੀ ਕੁਝ ਕੱਲਰ ਜ਼ਮੀਨ ਲੈ ਰਹੇ ਹਨ । (ਵਿਘਨ)

---

**ਤਲਵਾੜਾ ਤੋਂ ਕਾਠਗੜ੍ਹ ਬਰਾਸਤਾ ਜੈਜੋਂ-ਭੱਦੀ ਤੱਕ ਪੁਰਾਣੀ ਸ਼ਿਵਾਲਿਕ ਸੜਕ ਬਣਾਉਣਾ ।**

*1079. **ਸ਼੍ਰੀ ਰਾਮ ਕਿਸ਼ਨ ਕਟਾਰੀਆ** : ਕੀ ਲੋਕ ਕਾਰਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਤਲਵਾੜਾ ਤੋਂ ਕਾਠਗੜ੍ਹ ਤੱਕ ਬਰਾਸਤਾ ਜੈਜੋਂ-ਭੱਦੀ ਪੁਰਾਣੀ ਸ਼ਿਵਾਲਿਕ ਸੜਕ ਬਣਾਉਣ ਲਈ ਕੋਈ ਤਜਵੀਜ਼ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕਦੋਂ ਤੱਕ ਬਣਾਉਣ ਦਾ ਕੰਮ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਨਹੀਂ ਜੀ ।

(ਅ) ਉਪਰੋਕਤ (ੳ) ਤੋਂ ਉਤਰ ਨੂੰ ਦੇਖਦੇ ਹੋਏ ਇਸ ਕੰਮ ਨੂੰ ਸ਼ੁਰੂ ਕੀਤੇ ਜਾਣ ਦੀ ਤਾਰੀਖ ਨਹੀਂ ਦੱਸੀ ਜਾ ਸਕਦੀ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਪਿਛਲੇ ਸਾਲ 5 ਅਕਤੂਬਰ ਨੂੰ ਸਾਡੇ ਮੁੱਖ ਮਤਰੀ ਜੀ ਦੀ ਪ੍ਰਧਾਨਗੀ ਹੇਠ ਇਕ ਮੀਟਿੰਗ ਹੋਈ ਸੀ । ਸਾਡੇ ਮੈਂਬਰ ਪਾਰਲੀਮੈਂਟ ਅਤੇ ਜ਼ਿਲ੍ਹੇ ਦੇ ਸਾਰੇ ਐਮ. ਐਲ. ਏਜ਼. ਸਾਹਿਬਾਨ ਨੇ ਰਿਕੁਐਸਟ ਕੀਤੀ ਸੀ ਕਿ ਓਲਡ ਸ਼ਿਵਾਲਿਕ ਰੋਡ ਬਣਨੀ ਸ਼ੁਰੂ ਹੋਈ ਸੀ ਪਰ ਬਾਅਦ ਵਿਚ ਬਣਨੀ ਰੁਕ ਗਈ ਸੀ, ਉਸ ਨੂੰ ਬਣਾਉਣਾ ਚਾਹੀਦਾ ਹੈ । ਮੁਖ ਮੰਤਰੀ ਜੀ ਨੇ ਕਿਹਾ ਸੀ ਕਿ ਦੁਬਾਰਾ ਉਸ ਨੂੰ ਚਾਲੂ ਕਰ ਦਿੱਤਾ ਜਾਵੇਗਾ । ਕੀ ਮਨਿਸਟਰ ਸਾਹਿਬ ਇਸੇ ਸਾਲ ਹੀ ਉਸ ਬਾਰੇ ਯੋਗ ਕਾਰਵਾਈ ਕਰਕੇ ਸੜਕ ਨੂੰ ਦੁਬਾਰਾ ਬਣਾਉਣ ਦਾ ਕੰਮ ਸ਼ੁਰੂ ਕਰ ਦੇਣਗੇ ?

**ਮੰਤਰੀ** : ਇਹ ਸੜਕ ਜਿਹੜੀ ਹੈ ਇਹ ਕਾਠਗੜ੍ਹ-ਰੋਪੜ ਸੜਕ ਤੋਂ ਸਿਰਫ 7-8 ਮੀਲ ਰਹਿ ਜਾਂਦੀ ਹੈ । ਜਿਸ ਸੜਕ ਬਾਰੇ ਇਹ ਦੱਸ ਰਹੇ ਹਨ, ਇਸ ਦੀ ਕੋਈ ਖਾਸ ਮਹਾਨਤਾ ਨਹੀਂ ਹੈ । ਇਸ ਸੜਕ ਨੂੰ ਬਣਾਉਣ ਲਈ ਕੋਈ 6.39 ਲੱਖ ਰੁਪਿਆ ਚਾਹੀਦਾ ਹੈ । ਅਗਰ ਇਹ ਫੰਡਜ਼ ਮਿਲ ਜਾਣਗੇ ਤਾਂ ਇਹ ਸੜਕ ਬਣਾ ਦਿੱਤੀ ਜਾਏਗੀ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਜਿਸ ਸੜਕ ਲਈ ਮੈਂ ਅਰਜ਼ ਕੀਤੀ ਹੈ, ਉਹ ਕੋਈ ਜ਼ਿਆਦਾ ਤੋਂ ਜ਼ਿਆਦਾ 3-4 ਮੀਲ ਦਾ ਟੋਟਾ ਹੈ। ਇਸ ਦੇ ਬਣਨ ਨਾਲ ਕੰਮ ਚਲ ਸਕਦਾ ਹੈ। ਪਹਾੜੀ ਇਲਾਕੇ ਵਾਸਤੇ ਇਹ ਸੜਕ ਬਹੁਤ ਮਹੱਤਵ ਪੂਰਣ ਹੈ। ਮੰਤਰੀ ਜੀ ਨੂੰ ਇਹ ਬਣਾ ਦੇਣੀ ਚਾਹੀਦੀ ਹੈ ਕਿਉਂਕਿ ਇਸ ਵਾਸਤੇ ਇਸ ਇਲਾਕੇ ਦੀ ਬਹੁਤ ਦੇਰ ਦੀ ਮੰਗ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਸਾਨੂੰ ਫੰਡਜ਼ ਦੇ ਦਿਉ, ਅਸੀਂ ਬਣਾ ਦਿੰਦੇ ਹਾਂ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫੰਡਜ਼ ਦੇ ਦਿਓ। ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਅਪੀਲ ਕਰ ਦਿਉ ਔਰ ਅਸੀਂ ਵੀ ਅਪੀਲ ਕਰ ਦਿੰਦੇ ਹਾਂ ਕਿਉਂਕਿ ਗੌਰਮਿੰਟ ਦਾ ਦਿਵਾਲਾ ਨਿਕਲ ਗਿਆ ਹੈ, ਇਸ ਲਈ ਇਨ੍ਹਾਂ ਨੂੰ ਫੰਡਜ਼ ਦਿੱਤੇ ਜਾਣ।

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਨਿਸ਼ਾਨਵਾਲਾ ਪ੍ਰਸ਼ਨ ਨੰ: 1324**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੂੰ ਗਰਾਂਟ ਦੇਣਾ**

*1359. **ਸਰਦਾਰ ਬਲਦੇਵ ਸਿੰਘ ਮਾਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪੰਜਾਬ ਸਰਕਾਰ ਦੁਆਰਾ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੂੰ ਇਕ ਕਰੋੜ ਰੁਪਏ ਤੋਂ ਵੱਧ ਦੀ ਸਾਲਾਨਾ ਗਰਾਂਟ ਦਿੱਤੀ ਜਾਂਦੀ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਹਰਿਆਣਾ ਸਰਕਾਰ, ਜਿਸ ਨੇ ਉਕਤ ਯੂਨੀਵਰਸਿਟੀ ਦੇ ਅਧਿਕਾਰ ਖੇਤਰ ਵਿਚੋਂ ਆਪਣੇ ਰਾਜ ਦੇ ਸਾਰੇ ਕਾਲਜ ਵਾਪਸ ਲੈ ਲਏ ਹਨ ਅਤੇ ਯੂਨੀਵਰਸਿਟੀ ਨੂੰ ਕੋਈ ਵਿੱਤੀ ਸਹਾਇਤਾ ਨਹੀਂ ਦੇਂਦੀ, ਉਸ ਦਾ ਪੰਜਾਬ ਯੂਨੀਵਰਸਿਟੀ ਸੈਨੇਟ/ਸਿੰਡੀਕੇਟ ਵਿਚ ਵੱਡਾ ਹਿੱਸਾ ਹੈ ਅਤੇ ਇਸ ਦੇ ਮਾਮਲਿਆਂ ਵਿਚ ਉਸ ਦੀ ਭਾਰੀ ਪੁੱਛ ਹੈ;

(ੲ) ਜੇਕਰ ਉਕਤ ਭਾਗ (ੳ) ਅਤੇ (ਅ) ਦੇ ਉਤਰ ਹਾਂ ਵਿਚ ਹੋਣ ਤਾਂ ਸਥਿਤੀ ਨੂੰ ਠੀਕ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਹਾਂ ਜੀ।

(ਅ) ਹਾਂ ਜੀ।

(ੲ) ਰਾਜ ਸਰਕਾਰ ਨੇ ਇਹ ਮਾਮਲਾ ਪਹਿਲਾਂ ਹੀ ਭਾਰਤ ਸਰਕਾਰ ਨਾਲ ਉਠਾਇਆ ਹੋਇਆ ਹੈ।

**ਸਰਦਾਰ ਬਲਦੇਵ ਸਿੰਘ ਮਾਨ** : ਪੰਜਾਬ ਯੂਨੀਵਰਸਿਟੀ ਨੂੰ ਸਾਡੀ ਸਰਕਾਰ ਕੋਈ ਡੇਢ ਕਰੋੜ ਰੁਪਏ ਤੋਂ ਵੱਧ ਸਾਲਾਨਾ ਗਰਾਂਟ ਦਿੰਦੀ ਹੈ ਔਰ ਹਰਿਆਣਾ ਸਰਕਾਰ ਇਸ ਯੂਨੀਵਰਸਿਟੀ ਨੂੰ ਕੋਈ ਵਿੱਤੀ ਸਹਾਇਤਾ ਨਹੀਂ ਦਿੰਦੀ ਹੈ ਔਰ ਹਰਿਆਣਾ ਸਰਕਾਰ ਨੇ ਆਪਣੇ ਰਾਜ ਦੇ ਸਾਰੇ ਕਾਲਜ ਇਸ ਯੂਨੀ-ਵਰਸਿਟੀ ਦੇ ਅਧਿਕਾਰ ਤੋਂ ਵਾਪਸ ਲੈ ਲਏ ਹਨ। ਪਰ ਇਸ ਦੇ ਬਾਵਜੂਦ ਇਨ੍ਹਾਂ ਦਾ ਪੰਜਾਬ ਯੂਨੀਵਰਸਿਟੀ

ਸੈਨੇਟ/ਸਿੰਡੀਕੇਟ ਵਿਚ ਵੱਡਾ ਹਿੱਸਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਵੀ ਆਪਣੇ ਸਾਰੇ ਕਾਲਜ ਪੰਜਾਬ ਯੂਨੀਵਰਸਿਟੀ ਦੇ ਅਧਿਕਾਰ ਤੋਂ ਕੱਢ ਕੇ ਪੰਜਾਬੀ ਔਰ ਗੁਰੂ ਨਾਨਕ ਦੇਵ ਯੂਨੀ-ਵਰਸਿਟੀਆਂ ਨਾਲ ਲਗਾ ਦੇਵੇਗੀ ?

**ਰਾਜ ਮੰਤਰੀ, ਸਿਖਿਆ :** ਕੇਂਦਰੀ ਸਰਕਾਰ ਨਾਲ ਗੱਲ ਬਾਤ ਹੋ ਰਹੀ ਹੈ ਅਤੇ ਇਹ ਗੱਲ ਬਾਤ ਹੋਣ ਉਪਰੰਤ ਹੀ ਕੋਈ ਫੈਸਲਾ ਕੀਤਾ ਜਾ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਪਿਛਲੇ ਸੈਸ਼ਨ ਵਿਚ ਵੀ ਇਸ ਬਾਰੇ ਸਵਾਲ ਆਇਆ ਸੀ ਔਰ ਕਾਲ ਅਟੈਨਸ਼ਨ ਮੋਸ਼ਨ ਵੀ ਐਡਮਿਟ ਹੋਈ ਸੀ। ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ. ਇਨ੍ਹਾਂ ਨੇ ਕਿਹਾ ਹੈ ਕਿ ਭਾਰਤ ਸਰਕਾਰ ਨਾਲ ਗੱਲ ਬਾਤ ਹੋ ਰਹੀ ਹੈ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ, ਉਸ ਗੱਲ ਬਾਤ ਦਾ ਨਤੀਜਾ ਕੀ ਨਿਕਲਿਆ ਹੈ ? ਇਹ ਕਿੰਨੀ ਵਾਰੀ ਇਸ ਸਬੰਧ ਵਿਚ ਭਾਰਤ ਸਰਕਾਰ ਨਾਲ ਮਿਲੇ ਹਨ ਔਰ ਭਾਰਤ ਸਰਕਾਰ ਦਾ ਕੀ ਜਵਾਬ ਇਨ੍ਹਾਂ ਨੂੰ ਮਿਲਿਆ ਹੈ ? ਜੇ 20 ਸਾਲ ਇਸ ਤਰ੍ਹਾਂ ਹੀ ਗਲ ਬਾਤ ਚਲਦੀ ਰਹੀ ਤਾਂ ਫਿਰ ਉਸ ਦਾ ਕੀ ਫਾਇਦਾ ਹੋਏਗਾ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਕਾਮਰੇਡ ਬਲਦੇਵ ਸਿੰਘ ਲੂੰਬਾ :** ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਇਸ ਤਰ੍ਹਾਂ ਦਾ ਵਿਚਾਰ ਹੈ ਕਿ ਪੰਜਾਬ ਯੂਨੀਵਰਸਿਟੀ ਤੋਂ ਅਸੀਂ ਆਪਣੇ ਕਾਲਜਿਜ਼ ਵਿਦਡਰਾ ਕਰਕੇ ਪੰਜਾਬੀ ਔਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਲ ਲਗਾ ਦੇਈਏ ? ਇਸ ਤਰ੍ਹਾਂ ਕਰਕੇ ਅਸੀਂ ਆਪਣਾ ਜੋ ਖਰਚਾ ਪੰਜਾਬ ਯੂਨੀਵਰਸਿਟੀ ਨੂੰ ਗਰਾਂਟ ਦੇਣ ਵਿਚ ਕਰਦੇ ਹਾਂ, ਉਹ ਵੀ ਬਚਾ ਸਕਦੇ ਹਾਂ।

**ਰਾਜ ਮੰਤਰੀ :** ਅਜੇ ਤੱਕ ਇਸ ਤਰ੍ਹਾਂ ਦਾ ਕੋਈ ਵਿਚਾਰ ਨਹੀਂ ਹੈ। ਬਾਕੀ ਗੌਰਮਿੰਟ ਆਫ ਇੰਡੀਆ ਨਾਲ ਗੱਲ ਬਾਤ ਹੋ ਰਹੀ ਹੈ।

प्रिंसिपल ओम प्रकाश बग्गा : क्या मन्त्री महोदय यह बताने की कृपा करेंगे कि इन्हों ने भारत सरकार को किस तारीख को चिठी लिखी थी ? अब पंजाब का खरचा तो गरांट देने पर हो रहा है और हरियाणा वालों ने गरांट देनी बंद कर दी है । मैं यह पूछना चाहता हूँ कि हमारी सरकार ने कब भारत सरकार को लिखा, कब इस चीज का फैसला होगा और अब केस किस जगह पर रुका पड़ा है ?

**ਰਾਜ ਮੰਤਰੀ :** ਪਹਿਲੇ ਵਿਦਿਆ ਮੰਤਰੀ ਜੀ ਨੇ ਵੀ ਇਸ ਬਾਰੇ ਪੱਤਰ ਲਿਖਿਆ ਸੀ। ਉਸ ਤੋਂ ਬਾਅਦ ਮੈਂ ਵੀ ਸੈਂਟਰਲ ਐਜੂਕੇਸ਼ਨ ਮਨਿਸਟਰ ਨੂੰ ਮਿਲਿਆ ਔਰ ਬਾਦਲ ਸਾਹਿਬ ਨੇ ਵੀ ਗੱਲ ਕੀਤੀ ਹੈ ਔਰ ਉਨ੍ਹਾਂ ਨੇ ਯਕੀਨ ਦਿਲਾਇਆ ਹੈ ਕਿ ਬਹੁਤ ਜਲਦੀ ਕੋਈ ਫੈਸਲਾ ਕਰ ਦਿੱਤਾ ਜਾਏਗਾ।

**ਸਰਦਾਰ ਕਿਰਪਾਲ ਸਿੰਘ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਤਨੇ ਚਿਰ ਲਈ ਗਰਾਂਟ ਰੋਕਣ ਲਈ ਇਹ ਤਿਆਰ ਹਨ ਜਿੰਨਾ ਚਿਰ ਕੋਈ ਫੈਸਲਾ ਨਹੀਂ ਹੁੰਦਾ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਇਹ ਫੈਸਲਾ ਨਹੀਂ ਹੁੰਦਾ ਉਦੋਂ ਤਕ ਕੀ ਇਹ ਸੈਂਟਰ ਦੀ ਸਰਕਾਰ ਨੂੰ ਕਹਿਣਗੇ ਕਿ ਹਰਿਆਣਾ ਸਰਕਾਰ ਨੂੰ ਕਿਹਾ ਜਾਏ ਕਿ ਉਹ ਆਪਣਾ ਸ਼ੇਅਰ ਪੰਜਾਬ ਯੂਨੀਵਰਸਿਟੀ ਨੂੰ ਦਿਆ ਕਰਨ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

---

## HEADMASTERS, MASTERS AND TEACHERS WORKING IN THE STATE FOR MORE THAN THREE YEARS

***1090. Sardar Gurdev Singh Shant** (Put by Sarder Sukhdev Singh Dhillon) : Will the Chief Minister be pleased to state :—

(a) the number of Headmasters, Masters and Teachers, category-wise in Government service for more than three years as on 31-3-1978 ;

(b) the number out of those referred to in part (a) who have not been confirmed so far alongwith the reasons therefor and the steps the Government propose to take in this respect?

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿੱਖਿਆ) :—**

| | ਮੁੱਖ ਅਧਿਆਪਕ | ਅਧਿਆਪਕ | ਟੀਚਰਜ਼ |
|---|---|---|---|
| (ੳ) | 897 | 13,464 | 37,927 |
| (ਅ) | 534 | 8,832 | 22,287 |

(ਇਹ ਸੂਚਨਾ ਅਜੇ ਅਧੂਰੀ ਹੈ ਕਿਉਂਕਿ ਜ਼ਿਲ੍ਹਾ ਰੋਪੜ ਅਤੇ ਹੁਸ਼ਿਆਰਪੁਰ ਦੀ ਸੂਚਨਾ ਨਹੀਂ ਆਈ)

ਬਾਕੀ ਕਰਮਚਾਰੀਆਂ ਨੂੰ ਪੱਕੇ ਕਰਨ ਸਬੰਧੀ ਕਾਰਵਾਈ ਕੀਤੀ ਜਾਵੇਗੀ ਜਿਉਂ ਹੀ ਉਨ੍ਹਾਂ ਦਾ ਰਿਕਾਰਡ ਮੁਕੰਮਲ ਹੋ ਗਿਆ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੇ ਤਿੰਨ ਸਾਲ ਪੂਰੇ ਹੋ ਗਏ ਅਤੇ ਰਿਕਾਰਡ ਇਨਕੰਪਲੀਟ ਹੈ, ਉਨ੍ਹਾਂ ਦਾ ਰਿਕਾਰਡ ਕੰਪਲੀਟ ਕਰਕੇ ਕਦੋਂ ਤੱਕ ਉਨ੍ਹਾਂ ਨੂੰ ਕਨਫਰਮ ਕਰ ਦਿੱਤਾ ਜਾਏਗਾ ?

**ਰਾਜ ਮੰਤਰੀ, ਸਿੱਖਿਆ :** ਇਸ ਬਾਰੇ ਮੈਂ ਕੋਈ ਸਮਾਂ ਨਹੀਂ ਦੇ ਸਕਦਾ। ਜਦੋਂ ਵੀ ਰਿਕਾਰਡ ਕੰਪਲੀਟ ਮਿਲ ਜਾਏਗਾ ਉਦੋਂ ਹੀ ਇਨ੍ਹਾਂ ਨੂੰ ਰੈਗੂਲਰ ਕਰ ਦਿੱਤਾ ਜਾਏਗਾ ?

**ਕਾਮਰੇਡ ਸੱਤ ਪਾਲ ਡਾਂਗ :** ਪਿਛੇ ਜਿਹੇ ਟੀਚਰਜ਼ ਦੀ ਐਜੀਟੇਸ਼ਨ ਹੋਈ ਸੀ ਔਰ ਬਹੁਤ ਸਾਰੇ ਜੇਲ੍ਹਾਂ ਵਿਚ ਗਏ ਸਨ । ਉਦੋਂ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਮਿਤੀ 31 ਮਾਰਚ, 1977 ਨੂੰ ਜਿਨ੍ਹਾਂ ਦਾ ਸਾਲ ਹੋ ਗਿਆ, ਉਨ੍ਹਾਂ ਨੂੰ ਰੈਗੂਲਰਾਈਜ਼ ਕਰ ਦਿਆਂਗੇ। ਉਸ ਵੇਲੇ ਸਰਕਾਰ ਮੰਨੀ ਸੀ ਕਿ ਜਿਨ੍ਹਾਂ ਨੂੰ 31 ਮਾਰਚ, 1977 ਤਕ ਸਾਲ ਹੋ ਗਿਆ ਉਨ੍ਹਾਂ ਨੂੰ ਰੈਗੂਲਰਾਈਜ਼ ਕਰ ਦਿਆਂਗੇ। ਪਰ ਦੇਖਣ ਵਿਚ ਇਹ ਆ ਰਿਹਾ ਹੈ ਕਿ ਇਸ ਤੇ ਅਮਲ ਨਹੀਂ ਹੋ ਰਿਹਾ । ਇਸ ਦੇ ਕੀ ਕਾਰਣ ਹਨ ?

**ਰਾਜ ਮੰਤਰੀ :** ਰਿਕਾਰਡ ਕੰਪਲੀਟ ਕਰਨ ਨੂੰ ਦੇਰ ਲਗਦੀ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਧਿਆਪਕ ਅੱਡ ਅੱਡ ਥਾਵਾਂ ਤੇ ਕਦੇ ਕਿਤੇ ਛੇ ਮਹੀਨੇ ਰਹੇ, ਕਿਤੇ ਇੱਕ ਸਾਲ ਰਹੇ ਔਰ ਕਿਤੇ ਦੋ ਸਾਲ ਰਹੇ ਇਨ੍ਹਾਂ ਦੇ ਕੇਸਿਜ਼ ਕਦੋਂ ਤਕ ਇਕੱਠੇ ਕਰ ਦਿੱਤੇ ਜਾਣਗੇ ਔਰ ਕਦੋਂ ਤਕ ਇਨ੍ਹਾਂ ਕੇਸਿਜ਼ ਤੇ ਵਿਚਾਰ ਕਰ ਲਿਆ ਜਾਏਗਾ ?

**ਰਾਜ ਮੰਤਰੀ :** ਇਨ੍ਹਾਂ ਦੀ ਸੁਜੈਸ਼ਨ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸ੍ਰੀ ਅ. ਵਿਸ਼ਵਨਾਥਨ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਬਜ਼ਾਤੇ ਖੁਦ ਆਈਡੀਅਲ ਐਂਪਲਾਇਰ ਬਣਕੇ ਜਿਹੜੇ ਤਿੰਨ ਚਾਰ ਸਾਲਾਂ ਤੋਂ ਟੈਂਪਰੇਰੀ ਜਾਂ ਐਡਹਾਕ ਬੇਸਿਜ਼ ਤੇ ਟੀਚਰਜ਼ ਕੰਮ ਕਰ ਰਹੇ ਹਨ, ਇਨ੍ਹਾਂ ਨੂੰ ਕਦੋਂ ਤਕ ਕਨਫਰਮ ਕਰ ਦਿੱਤਾ ਜਾਏਗਾ ? ਐਸੇ ਮੁਲਾਜ਼ਮ ਕੋਈ 85,000 ਤੋਂ ਜ਼ਿਆਦਾ ਇਕੱਲੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਹਨ । They are just employer. When are they going to start as ideal employer ?

**ਰਾਜ ਮੰਤਰੀ** : ਸਪੀਕਰ ਸਾਹਿਬ, ਕਾਂਗਰਸ ਸਰਕਾਰ ਵੇਲੇ ਛੇ, ਛੇ ਸਾਲਾਂ ਤੋਂ ਐਸੇ ਅਧਿਆਪਕ ਚਲੇ ਆ ਰਹੇ ਹਨ ਅਤੇ ਕਿਸੇ ਨੂੰ ਪੱਕਾ ਨਹੀਂ ਕੀਤਾ ਗਿਆ । ਪਰ ਅਸੀਂ ਇਹ ਫੈਸਲਾ ਕੀਤਾ ਹੈ ਕਿ ਜੋ ਟੀਚਰਜ਼ ਐਡਹਾਕ ਬੇਸਿਜ਼ ਤੇ ਲੱਗੇ ਹੋਏ ਹੋਣਗੇ ਔਰ ਜਿਨ੍ਹਾਂ ਦੀ ਸਰਵਿਸ 31 ਮਾਰਚ, 1977 ਤੱਕ ਇਕ ਸਾਲ ਦੀ ਹੋਏਗੀ, ਉਨ੍ਹਾਂ ਨੂੰ ਪਰਮਾਨੈਂਟ ਕਰ ਦਿੱਤਾ ਜਾਏਗਾ ।

ਨਿਸ਼ਾਨਵਾਲਾ ਪ੍ਰਸ਼ਨ ਨੰ. 1307

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

### PRE-FABRICATED STRUCTURES OF HOUSES OF SPECIAL DESIGN FOR 4 MARLA RESIDENTIAL PLOTS

***1224. Giani Arjan Singh Litt** : Will the Minister for Public Works be pleased to state whether there is any proposal under the consideration of Government according to which pre-fabricated structures of houses of a special design for 4 marla residential plots are to be made available so that a house is completed wihin a period of two days by fixing the said structure on the plot on which construction work upto the plinth level has been completed, if so, the time by which it is likely to be implemented?

**ਸਰਦਾਰ ਰਣਧੀਰ ਸਿੰਘ ਚੀਮਾ** : ਨਹੀਂ ਜੀ ।

ਨਿਸ਼ਾਨਵਾਲਾ ਪ੍ਰਸ਼ਨ ਨੰ. 1292

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

### VILLAGES COVERED UNDER THE HARIJAN BASTIES SUDHAR SCHEME IN PHAGWARA CONSTITUENCY

***1122. Doctor Sadhu Ram** : Will the Minister for Public Health be pleased to state the total number of villages covered under the Basti Sudhar Scheme in the Phagwara Assembly Constituency together with the number of these villages where in the work under the scheme has since been completed ?

**ਸਰਦਾਰਨੀ ਸਤਵੰਤ ਕੌਰ ਸੰਧੂ** : ਫਗਵਾੜਾ ਹਲਕੇ ਵਿਚ ਬਸਤੀ ਸੁਧਾਰ ਸਕੀਮ ਅਧੀਨ 23 ਪਿੰਡ ਮਨਜ਼ੂਰ ਕੀਤੇ ਗਏ ਹਨ । ਇਨ੍ਹਾਂ ਵਿਚੋਂ 12 ਪਿੰਡਾਂ ਵਿਚ ਕੰਮ ਮੁਕੰਮਲ ਹੋ ਚੁੱਕਾ ਹੈ ।

**ਡਾਕਟਰ ਸਾਧੂ ਰਾਮ** : ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਰਹਿੰਦੇ ਹਨ ਕੀ ਉਹ ਇਸ ਸਾਲ ਵਿਚ ਮੁਕੰਮਲ ਹੋ ਜਾਣਗੇ ?

**ਮੰਤਰੀ :** ਕੋਸ਼ਿਸ਼ ਕੀਤੀ ਜਾ ਰਹੀ ਹੈ । ਉਨ੍ਹਾਂ ਪਿੰਡਾਂ ਵਿਚ ਕੰਮ ਚਾਲੂ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਦੇ ਹਲਕੇ ਵਿਚ ਤਾਂ ਉਨ੍ਹਾਂ ਨੇ ਬਹੁਤ ਸਾਰੇ ਮਨਜ਼ੂਰ ਕੀਤੇ ਹਨ ਕੀ ਉਹ ਇਸ ਪਾਸੇ ਦੇ ਹਲਕਿਆਂ ਦਾ ਵੀ ਧਿਆਨ ਰੱਖਣਗੇ ਅਤੇ ਇਨ੍ਹਾਂ ਦੇ ਹਲਕਿਆਂ ਵਿਚ ਵੀ 10-10 ਕਰ ਦਿਆ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਤਾਂ ਇਸ ਸਰਕਾਰ ਦੀਆਂ ਨੀਤੀਆਂ, ਪਾਲਿਸੀਆਂ ਤੇ ਖੁਸ਼ ਹੋਣਾ ਚਾਹੀਦਾ ਹੈ । ਇਹ ਸਰਕਾਰ ਕਿਸੇ ਨਾਲ ਵਿੱਤਕਰਾ ਨਹੀਂ ਕਰਦੀ । ਡਾਂਗ ਸਾਹਿਬ ਦਾ ਆਪਣਾ ਇਕ ਪਿੰਡ ਹੈ ਜਿਸ ਦੇ ਉਤੇ ਮੇਰਾ ਖਿਆਲ ਹੈ ਕਿ 2 ਲੱਖ ਰੁਪਏ ਦੇ ਕਰੀਬ ਖਰਚ ਹੋਣਾ ਹੈ (ਤਾੜੀਆਂ)

**ਸਰਦਾਰ ਸਰੂਪ ਸਿੰਘ :** ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਕੰਸਟੀਚਿਊਐਂਸੀ ਦਾ 2 ਸਾਲਾਂ ਵਿਚ ਕੋਈ ਪਿੰਡ ਇਸ ਸਕੀਮ ਅਧੀਨ ਨਹੀਂ ਲਿਆ ਗਿਆ, ਕੀ ਉਸ ਵਾਸਤੇ ਕੋਈ ਕਰਾਈ-ਟੇਰੀਆ ਰੱਖਣਗੇ ਅਤੇ ਉਨ੍ਹਾਂ ਨੂੰ ਅੱਗੇ ਲਈ ਕੋਈ ਪਹਿਲ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਜਿਹੜੇ ਪਿੰਡ ਸਿਲੈਕਟ ਕੀਤੇ ਜਾਂਦੇ ਹਨ ਉਨ੍ਹਾਂ ਲਈ ਪਹਿਲੇ ਐਸਟੀਮੇਟ ਬਣਦਾ ਹੈ। (ਵਿਘਨ) ਮੇਰਾ ਖਿਆਲ ਹੈ ਕਿ ਮਾਨਯੋਗ ਮੈਂਬਰ ਨੂੰ ਥੋੜ੍ਹੀ ਜਿਹੀ ਗਲਤ ਫਹਿਮੀ ਹੈ। (ਵਿਘਨ) ਮੈਂ ਦੱਸਣਾ ਚਾਹੁੰਦੀ ਹਾਂ ਕਿ ਮਹਿਕਮੇ ਦੇ ਕਰਮਚਾਰੀ ਜਾ ਕੇ ਪਹਿਲਾਂ ਦੇਖਦੇ ਹਨ। ਉਸ ਦਾ ਐਸਟੀਮੇਟ ਬਣਦਾ ਹੈ । ਫਿਰ ਉਹ ਐਕਸੀਅਨ ਕੋਲ ਜਾਂਦਾ ਹੈ। ਉਸ ਨੂੰ ਚੀਫ ਇੰਜੀਨੀਅਰ ਅਪਰੂਵ ਕਰਦਾ ਹੈ ।

**ਸਰਦਾਰ ਸਰੂਪ ਸਿੰਘ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਦੋ ਪਿੰਡਾਂ ਦਾ ਐਸਟੀਮੇਟ ਬਣਵਾ ਕੇ ਅਤੇ ਸੀ. ਈ. ਤੋਂ ਪਾਸ ਕਰਵਾ ਕੇ ਦਿੱਤਾ। ਉਸ ਉਤੇ ਚੀਫ ਮਨਿਸਟਰ ਸਾਹਿਬ ਨੇ ਵੀ ਲਿਖ ਦਿੱਤਾ ਪਰ ਉਹ ਪਿੰਡ ਫਿਰ ਵੀ ਇਗਨੋਰ ਕੀਤੇ ਗਏ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਇਸ ਤਰ੍ਹਾਂ ਪਿੰਡ ਇਗਨੋਰ ਹੋਏ ਹਨ ਉਨ੍ਹਾਂ ਵਲ ਧਿਆਨ ਕਰਨਗੇ ?

**ਮੰਤਰੀ :** ਅਗਲੇ ਸਾਲ ਵਿਚ ਉਨ੍ਹਾਂ ਦਾ ਧਿਆਨ ਰਖਿਆ ਜਾਵੇਗਾ ?

**ਸ਼੍ਰੀ ਖੁਸ਼ਹਾਲ ਬਹਿਲ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ, ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਚੁਣੇ ਜਾਂਦੇ ਹਨ ਜਾਂ ਜਿਹੜੇ ਪਿੰਡਾਂ ਦੀ ਚੋਣ ਹੁੰਦੀ ਹੈ ਉਸ ਦੀ ਸਿਲੈਕਸ਼ਨ ਦਾ ਕੀ ਕਰਾਈਟੇਰੀਆ ਹੈ ਇਸ ਦੇ ਬਾਰੇ ਉਹ ਦੱਸ ਦੇਣ ?

**ਮੰਤਰੀ :** ਸਿਲੈਕਟ ਕਰਨ ਦਾ ਸਭ ਤੋਂ ਪਹਿਲਾਂ ਤਰੀਕਾ ਇਹ ਸੀ ਕਿ ਜਿਹੜੇ ਪਿੰਡ ਦੀ ਹਰੀਜਨ ਆਬਾਦੀ 1 ਹਜ਼ਾਰ ਤੋਂ ਵੱਧ ਹੁੰਦੀ ਸੀ ਉਸ ਨੂੰ ਪਹਿਲ ਦਿੱਤੀ ਜਾਵੇ ਅਤੇ ਉਸ ਦੇ ਬਾਅਦ ਦੂਸਰੇ ਪਿੰਡ ਲਏ ਜਾਣ। ਪਰ ਐਤਕੀਂ ਇਹ ਫੈਸਲਾ ਕੀਤਾ ਹੈ ਕਿ ਜਿਹੜੇ ਪਿੰਡ ਛੋਟੇ ਛੋਟੇ ਹਨ ਅਤੇ ਜਿਨ੍ਹਾਂ ਤੇ ਘੱਟ ਰਕਮ ਖਰਚ ਹੋਣੀ ਹੈ ਉਨ੍ਹਾਂ ਨੂੰ ਪਹਿਲ ਦਿੱਤੀ ਜਾਵੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ :** ਬੱਜਟ ਤਾਂ ਵੈਲਫੇਅਰ ਡਿਪਾਰਟਮੈਂਟ ਵਾਲੇ ਦਿੰਦੇ ਹਨ ਪਰ ਪਿੰਡਾਂ ਵਿਚ ਨਾਲੀਆਂ ਆਦਿ ਪਬਲਿਕ ਹੈਲਥ ਡਿਪਾਰਟਮੈਂਟ ਵਾਲੇ ਬਣਾਉਂਦੇ ਹਨ। ਪਰ ਮੁਸ਼ਕਲ ਇਹ ਹੈ ਕਿ ਮੈਟੀਰੀਅਲ ਨਹੀਂ ਮਿਲਦਾ। ਸੀਮਿੰਟ ਉਨ੍ਹਾਂ ਨੂੰ ਮਿਲ ਨਹੀਂ ਰਿਹਾ। ਇੱਟਾਂ ਮਿਲ ਨਹੀਂ ਰਹੀਆਂ ਜਿਸ ਕਰਕੇ ਕੰਮ ਰੁਕਿਆ ਖੜਾ ਹੈ ।

**ਮੰਤਰੀ :** ਇਹ ਸ਼ਿਕਾਇਤ ਲਿਆ ਦੇਣ ਉਸ ਦੇ ਉੱਤੇ ਗੌਰ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਜੋ ਪਿਛਲੇ ਸਾਲ ਬਸਤੀਆਂ ਸ਼ੁਰੂ ਕੀਤੀਆਂ ਗਈਆਂ ਸਨ, ਪੈਸੇ ਦੀ ਹੇਰਾਫੇਰੀ ਹੋਣ ਕਾਰਨ ਅਧੂਰੀਆਂ ਰਹਿ ਗਈਆਂ—ਜਿਸ ਤਰ੍ਹਾਂ ਕਾਲੋਮਾਜਰਾ ਪਿੰਡ ਹੈ । ਇਕ ਨਾਨੂ ਮਾਜਰਾ ਪਿੰਡ ਹੈ ਉਥੇ ਇਕ ਵੀ ਸ਼ਡਿਊਲਡ ਕਾਸਟਸ ਦਾ ਘਰ ਨਹੀਂ ਹੈ ਪਰ ਉਹ ਸਾਰਾ ਪਿੰਡ ਪੱਕਾ ਹੋ ਗਿਆ ਹੈ । (ਵਿਘਨ) ਇੱਟਾਂ ਦਾ 140 ਰੁਪਏ ਭਾਅ ਹੈ । ਮਹਿਕਮਾ ਇਤਨੇ ਪੈਸੇ ਖਰਚ ਨਹੀਂ ਕਰ ਸਕਦਾ । ਸਾਰੇ ਪੰਜਾਬ ਵਿਚ ਬਸਤੀਆਂ ਦਾ ਕੰਮ ਰੁਕਿਆ ਪਿਆ ਹੈ । ਇਸ ਦੇ ਬਾਰੇ ਵਜ਼ੀਰ ਸਾਹਿਬਾ ਕੁਝ ਦੱਸਣ ?

**ਮੰਤਰੀ :** ਸਪੀਕਰ ਸਾਹਿਬ, ਨਾਨੂ ਮਾਜਰਾ ਜਿਹੜਾ ਪਿੰਡ ਹੈ ਜੋ ਕਿ ਖਰੜ ਅਸੈਂਬਲੀ ਹਲਕੇ ਵਿਚ ਆਉਂਦਾ ਹੈ ਉਥੇ ਹਰੀਜਨਾਂ ਦੀ ਬਸਤੀ ਪੱਕੀ ਬਣ ਗਈ ਹੈ । ਇਹ ਪਹਿਲੀ ਸਰਕਾਰ ਨੇ ਕੰਮ ਕੀਤਾ ਸੀ ਪਰ ਇਸ ਸਰਕਾਰ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ ਜਿਹੜੀ ਬਸਤੀ ਪੱਕੀ ਬਣ ਗਈ ਹੋਵੇ ਉਸ ਨੂੰ ਉਥੋਂ ਉਧੇੜਕੇ ਹੋਰ ਪਾਸੇ ਲੈ ਜਾਇਆ ਜਾਵੇ । ਜਿਥੋਂ ਤੱਕ ਕਾਲੋ ਮਾਜਰਾ ਪਿੰਡ ਦੀ ਗੱਲ ਹੈ, ਇਸ ਦੇ ਬਾਰੇ ਇਸ ਤਰ੍ਹਾਂ ਹੈ ਕਿ ਪੰਜ ਪਿੰਡਾਂ ਦੀਆਂ ਪੰਚਾਇਤਾਂ ਨੇ ਬੈਠ ਕੇ ਫੈਸਲਾ ਕੀਤਾ ਕਿ ਕਾਲੋ ਮਾਜਰਾ ਪਿੰਡ ਲੋਕਾਂ ਨੂੰ ਮਨਜ਼ੂਰ ਹੈ । ਇਹ ਫੈਸਲਾ ਇੰਪਲੀਮੈਂਟ ਕੀਤਾ ਜਾਵੇਗਾ ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਕਾਰਪੋਰੇਸ਼ਨ ਵਿਚ 60 ਪਿੰਡ ਆ ਗਏ ਹਨ । ਉਨ੍ਹਾਂ ਦੀਆਂ ਹਰੀਜਨ ਬਸਤੀਆਂ ਉਸੇ ਤਰ੍ਹਾਂ ਪਈਆਂ ਹਨ । ਕਾਰਪੋਰੇਸ਼ਨ ਕੋਲ ਫੰਡ ਨਹੀਂ ਹਨ । ਕੀ ਇਹ ਪਿੰਡਾਂ ਦੇ ਫੰਡ ਕਾਰਪੋਰੇਸ਼ਨ ਨੂੰ ਟਰਾਂਸਫਰ ਕਰ ਦੇਣਗ ?

**ਮੰਤਰੀ :** ਇਸ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ ।

**ਕਾਮਰੇਡ ਦਾਨਾ ਰਾਮ :** ਮੈਂ ਵਜ਼ੀਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਗੰਦੀਆਂ ਬਸਤੀਆਂ ਹਨ ਉਥੇ ਪਾਣੀ ਨਾਲ ਬਹੁਤ ਨੁਕਸਾਨ ਹੁੰਦਾ ਹੈ । ਜਿਸ ਤਰ੍ਹਾਂ ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਕਾਲੋ ਮਾਜਰਾ ਪਿੰਡ ਬਾਰੇ ਪੰਜ ਪਿੰਡਾਂ ਦੀਆਂ ਪੰਚਾਇਤਾਂ ਨੇ ਫੈਸਲਾ ਕੀਤਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਦੀ ਇਕ ਹਰੀਜਨ ਜ਼ਨਾਨੀ ਕਹਿੰਦੀ ਹੈ ਕਿ ਗੰਦਾ ਪਾਣੀ ਮੇਰੇ ਖੇਤ ਵਿਚ ਆਉਂਦਾ ਹੈ । ਇਸ ਲਈ ਕੀ ਵਜ਼ੀਰ ਸਾਹਿਬਾ ਜਦ ਨਕਸ਼ਾ ਬਣਦਾ ਹੈ ਤਾਂ ਇਸ ਪਾਣੀ ਦੇ ਨਿਕਾਸ ਬਾਰੇ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਇਸ ਦੇ ਬਾਰੇ ਇੰਤਜ਼ਾਮ ਕਰ ਦਿੱਤਾ ਗਿਆ ਹੈ ।

**Mr Speaker :** Question Hour is over.

---

## UNSTARRED QUESTIONS AND ANSWERS

### Unstarred Question No. 272

(Reply to this question was received late from the Government and is printed in the Appendix to this Debate.)

---

EVASION OF PASSENGER TAX IN THE STATE

**273. Comrade Satya Pal Dang :** Will the Minister for Excise and Taxation be pleased to state :—

(a) the number of cases regarding evasion of passenger tax detected during the quarter ending June, 1978 in the State;

(b) the names of transport companies or firms or transporters, involved in such cases;

(c) the action taken against those referred to in the part (b) above?

**ਸ੍ਰੀ ਹਿੱਤ ਅਭਿਲਾਸ਼ੀ :** (ੳ) 1841 ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਉਨ੍ਹਾਂ ਦੋਸ਼ੀਆਂ ਨੂੰ 1,25,693.70 ਰੁਪਏ ਜੁਰਮਾਨਾ ਕੀਤਾ ਗਿਆ ।

**ਉਨ੍ਹਾਂ ਟਰਾਂਸਪੋਰਟ ਕੰਪਨੀਆਂ, ਫਰਮਾਂ ਜਾਂ ਟਰਾਂਸਪੋਰਟਰਾਂ ਦੇ ਨਾਂ ਜੋ ਸਵਾਰੀ ਕਰ ਦੀ ਚੋਰੀ ਕਰਦੀਆਂ ਹਨ**

| ਲੜੀ ਨੰ: | ਟਰਾਂਸਪੋਰਟ ਕੰਪਨੀਆਂ ਦੇ ਨਾਂ |
|---|---|
| | **ਹੁਸ਼ਿਆਰਪੁਰ** |
| 1. | ਦੋਹਰਾ ਫਰੈਂਡਜ਼ ਕੋ-ਅਪ. ਸੋਸਾਇਟੀ, ਹੁਸ਼ਿਆਰਪੁਰ |
| 2. | ਵਿਕਟਰੀ ਪੀ.ਐਚ.ਐਮ. ਟਰਾਂਸਪੋਰਟ ਕੰਪਨੀ, ਹੁਸ਼ਿਆਰਪੁਰ । |
| 3. | ਪੰਜਾਬ ਰੋਡਵੇਜ਼, ਹੁਸ਼ਿਆਰਪੁਰ । |
| 4. | ਪਰੀਤਮ ਬੱਸ ਸਰਵਿਸ, ਜਲੰਧਰ । |
| 5. | ਐਕਸ ਸਰਵਿਸ ਮੈਨ ਕੋ-ਅਪ. ਸੋਸਾਇਟੀ, ਕਪੂਰਥਲਾ । |
| 6. | ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ । |
| 7. | ਹੁਸ਼ਿਆਰਪੁਰ ਨੈਸ਼ਨਲ ਟਰਾਂਸਪੋਰਟ ਕੰਪਨੀ, ਹੁਸ਼ਿਆਰਪੁਰ । |
| 8. | ਪੰਜਾਬ ਰੋਡਵੇਜ਼, ਲੁਧਿਆਣਾ । |
| 9. | ਪੰਜਾਬ ਰੋਡਵੇਜ਼, ਚੰਡੀਗੜ੍ਹ |
| 10. | ਕਰਤਾਰ ਬੱਸ ਸਰਵਿਸ, ਜਲੰਧਰ । |
| | **ਜਲੰਧਰ** |
| 1. | ਮੈਸ: ਜਲੰਧਰ ਮਹਾਂਲਕਸ਼ਮੀ ਕੋ-ਆਪ੍ਰੇਟਿਵ ਟਰਾਂਸਪੋਰਟ ਸੋਸਾਇਟੀ, ਹੁਸ਼ਿਆਰਪਰ । |
| | **ਅੰਮ੍ਰਿਤਸਰ** |
| 1. | ਮੈਸ: ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ । |
| 2. | ਨਿਊਸੂਰਜ ਟਰਾਂਸਪੋਰਟ ਕੰਪਨੀ । |

| ਲੜੀ ਨੰ: | ਟਰਾਂਸਪੋਰਟ ਕੰਪਨੀਆਂ ਦੇ ਨਾਂ |
|---|---|
| 3. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 4. | ਨਿਊ ਪਿਆਰ ਬੱਸ ਸਰਵਿਸ। |
| 5. | ਰੰਧਾਵਾ ਟਰਾਂਸਪੋਰਟ ਕੰਪਨੀ। |
| 6. | —ਉਕਤ— |
| 7. | ਸ਼ੇਖੂਪੁਰਾ ਟਰਾਂਸਪੋਰਟ ਕੰਪਨੀ। |
| 8. | ਡਿਸਟ੍ਰਿਕਟ ਟਰਾਂਸਪੋਰਟ ਕੰਪਨੀ। |
| 9. | —ਉਕਤ— |
| 10. | ਨਿਊਸੂਰਜ ਟਰਾਂਸਪੋਰਟ ਕੰਪਨੀ। |
| 11. | ਅੰਮ੍ਰਿਤਸਰ ਹਰੀਕੇ ਟਰਾਂਸਪੋਰਟ ਕੰਪਨੀ। |
| 12. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 13. | ਅੰਮ੍ਰਿਤਸਰ ਹਰੀਕੇ ਟਰਾਂਸਪੋਰਟ ਕੰਪਨੀ। |
| 14. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 15. | ਨਿਊ ਸੂਰਜ ਬੱਸ ਸਰਵਿਸ। |
| 16. | ਰੰਧਾਵਾ ਟਰਾਂਸਪੋਰਟ ਕੰਪਨੀ। |
| 17. | ਮੈਸ: ਕਿਸਾਨ ਵਰਕਰਜ਼ ਕੰਪਨੀ। |
| 18. | ਨਿਊ ਪਿਆਰ ਬੱਸ ਸਰਵਿਸ। |
| 19. | ਪੀ. ਯੂ. ਏ. 3107 ਮੋਗਾ ਕੰਪਨੀ। |
| 20. | ਨਿਊ ਜਨਤਾ ਟਰਾਂਸਪੋਰਟ ਕੰਪਨੀ। |
| 21. | ਅੰਮ੍ਰਿਤਸਰ ਹਰੀਕੇ ਬੱਸ ਸਰਵਿਸ। |
| 22. | ਪੀ. ਯੂ. ਏ. 3107 |
| 23. | ਨਿਊ ਪਿਆਰ ਬੱਸ ਸਰਵਿਸ। |
| 24. | —ਉਕਤ— |
| 25 | —ਉਕਤ— |
| 26. | ਰੰਧਾਵਾ ਟਰਾਂਸਪੋਰਟ ਕੰਪਨੀ। |
| 27. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 28. | ਨਿਊ ਪਿਆਰ ਬੱਸ ਸਰਵਿਸ। |
| 29. | ਨਿਊਸੂਰਜ ਬੱਸ ਸਰਵਿਸ। |
| 30. | ਨਿਊ ਯੂਨਾਈਟਿਡ ਟਰਾਂਸਪੋਰਟ ਕੰਪਨੀ। |
| 31. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 32. | —ਉਕਤ— |
| 33. | ਸੂਰਜ ਟਰਾਂਸਪੋਰਟ ਕੰਪਨੀ। |
| 34. | ਸੰਧੂ ਟਰਾਂਸਪੋਰਟ ਕੰਪਨੀ। |
| 35. | ਕਿਸਾਨ ਵਰਕਰਜ਼ ਟਰਾਂਸਪੋਰਟ ਕੰਪਨੀ। |
| 36. | ਜੌਲੀ ਬੱਸ ਸਰਵਿਸ। |

[ਆਬਕਾਰੀ ਤੇ ਕਰ ਮੰਤਰੀ]

ਲੜੀ ਨੰ: ਟਰਾਂਸਪੋਰਟ ਕੰਪਨੀਆਂ ਦੇ ਨਾਂ

37. ਮਜ਼ਬੀ ਸਿੱਖ ਟਰਾਂਸਪੋਰਟ ਕੰਪਨੀ।
38. ਰਾਜ ਟਰਾਂਸਪੋਰਟ ਕੰਪਨੀ।
39. —ਉਕਤ—
40. —ਉਕਤ—
41. ਡਿਸਟ੍ਰਿਕਟ ਟਰਾਂਸਪੋਰਟ ਕੰਪਨੀ।
42. ਸੰਧੂ ਟਰਾਂਸਪੋਰਟ ਕੰਪਨੀ।
43. —ਉਕਤ—
44. ਟੈਕਸੀ ਪੀ. ਯੂ. ਈ. 280
45. ਡਿਸਟ੍ਰਿਕਟ ਟਰਾਂਸਪੋਰਟ ਕੰਪਨੀ।
46. ਪੰਜਾਬ ਰੋਡਵੇਜ਼, ਅੰਮ੍ਰਿਤਸਰ।
47. ਆਜ਼ਾਦ ਟਰਾਂਸਪੋਰਟ ਕੰਪਨੀ।
48. ਅੰਮ੍ਰਿਤਸਰ ਹਰੀਕੇ ਟਰਾਂਸਪੋਰਟ ਕੰਪਨੀ।
49. ਸੰਧੂ ਟਰਾਂਸਪੋਰਟ ਕੰਪਨੀ।
50. ਮਾਲਵਾ ਬੱਸ ਸਰਵਿਸ।
51. ਨਿਊ ਅੰਮ੍ਰਿਤਸਰ ਟਰਾਂਸਪੋਰਟ ਕੰਪਨੀ।
52. ਨਿਊ ਮਾਝਾ ਟਰਾਂਸਪੋਰਟ ਕੰਪਨੀ।
53. —ਉਕਤ—
54. ਜਨਤਾ ਬੱਸ ਸਰਵਿਸ।
55. ਸੂਰਜ ਬੱਸ ਸਰਵਿਸ।
56. ਅੰਮ੍ਰਿਤਸਰ ਹਰੀਕੇ ਬੱਸ ਸਰਵਿਸ।
57. ਕਿਸਾਨ ਵਰਕਰਜ਼ ਬੱਸ ਸਰਵਿਸ।
58. ਨਿਊ ਮਾਝਾ ਟਰਾਂਸਪੋਰਟ ਕੰਪਨੀ।
59. ਟੈਕਸੀ ਪੀ. ਯੂ. ਓ. 1008
60. ਸੰਧੂ ਟਰਾਂਸਪੋਰਟ ਕੰਪਨੀ।
61. ਪੀ.ਯੂ. ਈ. 9997
62. ਪੀ. ਯੂ. ਓ. 4335
63. ਪੀ. ਐਨ. ਓ. 397
64. ਨਿਊ ਆਜ਼ਾਦ ਟਰਾਂਸਪੋਰਟ ਕੰਪਨੀ।
65. ਸਰਬਜੀਤ ਟਰਾਂਸਪੋਰਟ ਕੰਪਨੀ।
66. —ਉਕਤ—
67. ਆਜ਼ਾਦ ਟਰਾਂਸਪੋਰਟ ਕੰਪਨੀ।
68. ਅੰਮ੍ਰਿਤਸਰ ਹਰੀਕੇ ਟਰਾਂਸਪੋਰਟ ਕੰਪਨੀ
69. ਸੰਧੂ ਟਰਾਂਸਪੋਰਟ ਕੰਪਨੀ

ਪ੍ਰਾਈਵੇਟ ਕਾਰਾਂ ਜੋ ਟੈਕਸੀਆਂ ਚਲਦੀਆਂ ਹਨ

1. ਪੀ. ਯੂ. ਈ. 8357.
2. ਪੀ. ਯੂ. ਈ. 3040.
3. ਪੀ. ਯੂ. ਐਫ. 941.
4. ਪੀ. ਯੂ, ਓ. 3081.
5. ਡੀ. ਐਲ. ਐਲ. 3445.
6. ਪੀ. ਐਨ. ਏ. 2519.
7. ਪੀ. ਯੂ. ਏ. 5788.
8. ਪੀ. ਐਨ. ਐਫ. 9932.
9. ਡਵਲਿਯੂ/ਓ ਨੰਬਰ
10. ਪੀ. ਐਨ. ਡੀ. 141.
11. ਪੀ. ਐਲ. ਓ. 1015.
12. ਪੀ. ਯੂ. ਓ. 3969.
13. ਪੀ. ਯੂ. ਈ. 3447.
14. ਪੀ. ਯੂ. ਈ. 740.
15. ਡਵਲਿਯੂ. ਓ. ਨ:
16. ਜੇ. ਕੇ. ਐਨ. 7075.
17. ਡਵਲਿਯੂ. ਓ. ਨੰ:
18. ਪੀ. ਐਨ. ਏ. 2403.
19. ਪੀ. ਯ. ਓ. 387.

ਗੁਰਦਾਸਪੁਰ

1. ਝੰਗ ਟਰਾਂਸਪੋਰਟ ਕੰਪਨੀ, ਬਟਾਲਾ।
2. ਕਪਲਾ ਬੱਸ ਸਰਵਿਸ, ਪਠਾਨਕੋਟ।
3. ਗੁਲਮਰਗ ਟਰਾਂਸਪੋਰਟ ਕੰਪਨੀ, ਪਠਾਨਕੋਟ।
4. ਭਸੀਨ ਬੱਸ ਸਰਵਿਸ, ਪਠਾਨਕੋਟ।
5. ਨਿਊ ਜਨਤਾ ਬੱਸ ਸਰਵਿਸ ਬਟਾਲਾ ਗਰੁੱਪ (ਏ)।
6. ਨਿਊ ਜਨਤਾ ਬੱਸ ਸਰਵਿਸ ਬਟਾਲਾ (ਬੀ)।
7. ਨਿਊ ਜਨਤਾ ਹਿਮਾਲਿਆ ਟਰਾਂਸਪੋਰਟ ਕੰਪਨੀ, ਬਟਾਲਾ।
8. ਨਿਊ ਸਿੱਧ ਭਦਰਾ ਟਰਾਂਸਪੋਰਟ ਕੰਪਨੀ, ਬਟਾਲਾ।
9. ਦਰਬਾਰ ਬੱਸ ਸਰਵਿਸ, ਧਿਆਨਪੁਰ।
10. ਪ੍ਰੇਮ ਬੱਸ ਸਰਵਿਸ, ਪਠਾਨਕੋਟ।
11. ਐਟਲਸ ਟਰਾਂਸਪੋਰਟ ਕੰਪਨੀ, ਪਠਾਨਕੋਟ।
12. ਦੀ ਹੁਸ਼ਿਆਰਪੁਰ ਆਜ਼ਾਦ ਬੱਸ ਸਰਵਿਸ, ਹੁਸ਼ਿਆਰਪੁਰ।
13. ਡਿਲਾਈਟ ਟੂਰ ਅਪਰੇਟਰਜ਼, ਬਟਾਲਾ।
14. ਨੈਸ਼ਨਲ ਟਰਾਂਸਪੋਰਟ ਕੰਪਨੀ, ਪਠਾਨਕੋਟ।

[ਆਬਕਾਰੀ ਤੇ ਕਰ ਮੰਤਰੀ]

15. ਕਰਨ ਬੱਸ ਸਰਵਿਸ, ਪਠਾਨਕੋਟ।
16. ਨਿਊ ਸੂਰਜ ਬੱਸ ਸਰਵਿਸ, ਅੰਮ੍ਰਿਤਸਰ।
17. ਕੁਲੂ ਮੰਡੀ ਟਰਾਂਸਪੋਰਟ ਕੰਪਨੀ, ਕੁਲੂ।
18. ਜੇ. ਐਂਡ ਕੇ. ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਜੰਮੂ।
19. ਨਿਊ ਸਤਲੁਜ ਟਰਾਂਸਪੋਰਟ ਕੰਪਨੀ, ਜਲੰਧਰ।
20. ਜੋਗਿੰਦਰ ਟਰਾਂਸਪੋਰਟ ਕੰਪਨੀ, ਪਠਾਨਕੋਟ।
21. ਟੂਰਿਸਟ ਬਸ ਸਰਵਿਸ ਨੰਦੌਨ।
22. ਨੌਜਵਾਨ ਬੱਸ ਸਰਵਿਸ, ਬਟਾਲਾ।
23. ਕੈਲਾਸ਼ ਟਰਾਂਸਪੋਰਟ ਕੰਪਨੀ, ਪਠਾਨਕੋਟ।
24. ਪਿਆਰ ਬੱਸ ਸਰਵਿਸ, ਅੰਮ੍ਰਿਤਸਰ।
25. ਨਿਸ਼ਾਤ ਐਂਡ ਮਾਲਵਾ ਬੱਸ ਸਰਵਿਸ, ਅੰਮ੍ਰਿਤਸਰ।
26. ਗਰੀਨ ਬੱਸ ਸਰਵਿਸ, ਅੰਮ੍ਰਿਤਸਰ।
27. ਰੋਹਤਕ ਡਿਸਟ੍ਰਿਕਟ ਟਰਾਂਸਪੋਰਟ ਕੰਪਨੀ, ਅੰਮ੍ਰਿਤਸਰ।
28. ਅੰਮ੍ਰਿਤਸਰ ਬੱਸ ਸਰਵਿਸ, ਅੰਮ੍ਰਿਤਸਰ।
29. ਕਰਤਾਰ ਬੱਸ ਸਰਵਿਸ, ਜਲੰਧਰ।

ਕਪੂਰਥਲਾ

1. ਹਰਿਆਣਾ ਰੋਡਵੇਜ਼, ਅੰਬਾਲਾ।
2. ਐਕਸ ਸਰਵਿਸਮੈਨ ਐਮ. ਟੀ. ਕੋ-ਪ੍ਰੇਟਿਵ ਸੋਸਾਇਟੀ, ਕਪੂਰਥਲਾ।
3. ਸ੍ਰੀ ਬਲਵਿੰਦਰ ਸਿੰਘ (ਟੈਕਸੀ ਕਾਰ)।
4. ਮੈਸ: ਬਲਵੰਤ ਸਿੰਘ ਅਮਰ ਸਿੰਘ (ਟੈਕਸੀ ਕਾਰ)
5. ਸ੍ਰੀ ਬਾਬਾ ਸਿੰਘ (ਟੈਕਸੀ ਕਾਰ)
6. ਸ੍ਰੀ ਮਹਿੰਦਰ ਸਿੰਘ (ਟੈਕਸੀ ਕਾਰ)
7. ਸ੍ਰੀ ਗੁਰਬਖਸ਼ ਸਿੰਘ (ਟੈਕਸੀ ਕਾਰ)
8. ਸਰਦਾਰ ਬਖਸ਼ੀਸ਼ ਸਿੰਘ (ਟੈਕਸੀ ਕਾਰ)
9. ਸ੍ਰੀ ਸ਼ੰਕਰ ਦਾਸ (ਪੈਸੰਜਰ ਟੈਂਪੂ)
10. —ਉਕਤ—
11. —ਉਕਤ—
12. ਸਰਦਾਰ ਸੁਖਦੇਵ ਸਿੰਘ (ਪੈਸੰਜਰ ਟੈਂਪੂ)

ਪਟਿਆਲਾ

1. ਪਟਿਆਲਾ ਬੱਸ ਹਾਈਵੇਜ਼ ਸਰਵਿਸ।
2. ਪਟਿਆਲਾ ਬੱਸ ਸਰਹਿੰਦ।
3. ਪਰਤਾਪ ਰੋਡਵੇਜ਼।
4. ਬੀਰ ਬੱਸ ਸਰਵਿਸ।

5. ਲੁਧਿਆਣਾ ਬੱਸ ਸਰਵਿਸ ।
6. ਸਰਹਿੰਦ ਬੱਸ ਸਰਵਿਸ ।
7. ਨਾਭਾ ਟਰਾਂਸਪੋਰਟ ਕੰਪਨੀ ।
8. ਨਿਰੰਕਾਰ ਬੱਸ ਸਰਵਿਸ ।
9. ਲੋਕ ਸੇਵਕ ।
10. ਗੋਬਿੰਦਗੜ੍ਹ ਰੋਡਵੇਜ਼ ।
11. ਨਿਊ ਫਤਹਿਗੜ੍ਹ ।
12. ਐਕਸ ਸਰਵਿਸ ਟਰਾਂਸਪੋਰਟ ।
13. ਪਬਲਿਕ ਬੱਸ ਸਰਵਿਸ ।
14. ਰੰਧਾਵਾ ਬੱਸ ਸਰਵਿਸ ।
15. ਪੀ.ਆਰ.ਟੀ.ਸੀ.
16. ਬਾਬਾ ਬੱਸ ਸਰਵਿਸ ।
17. ਹੀਰਾ ਬੱਸ ਸਰਵਿਸ ।
18. ਪਰੀਤ ਰੋਡਵੇਜ਼ ।
19. ਧਾਲੀਵਾਲ ਰੋਡਵੇਜ਼ ।
20. ਅਫਗਾਨ ਬੱਸ ਸਰਵਿਸ ।
21. ਲਿਵਰਾ ਬੱਸ ਸਰਵਿਸ ।
22. ਗਿਆਨ ਬੱਸ ਸਰਵਿਸ ।
23. ਨੈਸ਼ਨਲ ਟਰਾਂਸਪੋਰਟ ਕੰਪਨੀ ।
24. ਸਰਦਾਰ ਬੱਸ ਸਰਵਿਸ ।
25. ਪੁਨੀਆਂ ਬੱਸ ਸਰਵਿਸ ।
26. ਆਹਲੋਵਾਲ ਬੱਸ ਸਰਵਿਸ ।
27. ਕਰਤਾਰ ਬੱਸ ਸਰਵਿਸ ।
28. ਰਾਏ ਬੱਸ ਸਰਵਿਸ ।
29. ਮਿਲਾਪ ਬੱਸ ਸਰਵਿਸ ।

ਸੰਗਰੂਰ

1. ਪਾਲ ਬੱਸ ਸਰਵਿਸ ਰਜਿਸਟਰਡ, ਸੰਗਰੂਰ ।
2. ਲਿਬਰਾ ਬੱਸ ਸਰਵਿਸ, ਮਲੇਰਕੋਟਲਾ ।
3. ਭਦੌੜ ਬੱਸ ਸਰਵਿਸ, ਭਦੌੜ ।
4. ਧੂਰੀ ਬੱਸ ਸਰਵਿਸ ਰਜਿਸਟਰਡ, ਧੂਰੀ ।
5. ਮਾਨ ਮੋਟਰਜ਼ ਰਜਿਸਟਰਡ, ਬਰਨਾਲਾ ।
6. ਨੈਸ਼ਨਲ ਟਰਾਂਸਪੋਰਟ ਕੰਪਨੀ, ਪਟਿਆਲਾ ।
7. ਗਿਆਨ ਮੋਟਰਜ਼, ਪਟਿਆਲਾ ।
8. ਲੋਕ ਸੇਵਕ ਬੱਸ ਸਰਵਿਸ ।

[ਆਬਕਾਰੀ ਤੇ ਕਰ ਮੰਤਰੀ]

9. ਰਾਏ ਬੱਸ ਸਰਵਿਸ, ਸੰਗਰੂਰ ।
10. ਸਿੱਧੂ ਟਰਾਂਸਪੋਰਟ ਕੰਪਨੀ, ਬਰਨਾਲਾ ।
11. ਮਾਲਵਾ ਟਰਾਂਸਪੋਰਟ ਕੰਪਨੀ ਲਿ: ਬਰਨਾਲਾ ।
12. ਪਰੇਮ ਬੱਸ ਸਰਵਿਸ, ਬਰਨਾਲਾ ।
13. ਗੋਬਿੰਦ ਬੱਸ ਸਰਵਿਸ, ਬਰਨਾਲਾ ।
14. ਸੁਨਾਮ ਬੱਸ ਸਰਵਿਸ, ਸੁਨਾਮ ।
15. ਦਸ਼ਮੇਸ਼ ਬੱਸ ਸਰਵਿਸ ।
16. ਅਹਿਮਦਗੜ੍ਹ ਟਰਾਂਸਪੋਰਟ ਕੰਪਨੀ, ਅਹਿਮਦਗੜ੍ਹ ।
17. ਲੈਹਰਾ ਬੱਸ ਸਰਵਿਸ, ਪਾਤੜਾਂ ।
18. ਸੰਗਰੂਰ ਪਰੋਗਰੈਸਿਵ ਵਰਕਰਜ਼, ਸੰਗਰੂਰ ।
19. ਪਰੀਤ ਬੱਸ ਸਰਵਿਸ, ਸੁਨਾਮ ।
20. ਮਾਲੋਵਾਲ ਬੱਸ ਸਰਵਿਸ ।
21. ਖੇੜੀ ਬੱਸ, ਸੰਗਰੂਰ ।
22. ਨਿਰੰਕਾਰ ਬੱਸ ਸਰਵਿਸ, ਪਟਿਆਲਾ ।
23. ਰੋਸ਼ਨ ਲਾਲ ਰਾਮਗੜ੍ਹ ।
24. ਜੈਨ ਮੋਟਰਜ਼, ਪਾਤੜਾਂ ।
25. ਜਗਦੰਬੇ ਬੱਸ ਸਰਵਿਸ ।
26. ਬਰਨਾਲਾ ਬੱਸ ਸਰਵਿਸ, ਬਰਨਾਲਾ ।
27. ਅਮਨਦੀਪ ਬੱਸ ਸਰਵਿਸ, ਸੁਨਾਮ ।
28. ਰੰਧਾਵਾ ਟਰਾਂਸਪੋਰਟ ਕੰਪਨੀ, ਸੰਗਰੂਰ ।
29. ਹਿੰਦ ਮੋਟਰਜ਼ ਬਰਨਾਲਾ ।
30. ਭਾਈ ਰੂਪਾ ਬੱਸ ਸਰਵਿਸ ।
31. ਲਕਸ਼ਮੀ ਬੱਸ ਸਰਵਿਸ, ਬਰਨਾਲਾ ।
32. ਸਤਨਾਮ ਟਰਾਂਸਪੋਰਟ ਕੰਪਨੀ, ਬਰਨਾਲਾ ।
33. ਕਰਮਗੜ੍ਹ ਕੋ-ਪ੍ਰੇਟਿਵ ਸੋਸਾਇਟੀ, ਭਦੌੜ ।
34. ਟੋਚੀ ਬੱਸ ਸਰਵਿਸ, ਸੰਗਰੂਰ ।
35. ਸੰਦੀਪ ਬੱਸ ਸਰਵਿਸ, ਬਠਿੰਡਾ ।
36. ਸਰਦਾਰ ਬੱਸ ਸਰਵਿਸ, ਸੰਗਰੂਰ ।
37. ਇੰਦਰਾ ਬੱਸ ਸਰਵਿਸ, ਬਰਨਾਲਾ
38. ਰਾਮਾ ਮੰਡੀ ਬੱਸ, ਬਠਿੰਡਾ ।
40. ਪੀਪਲ ਬੱਸ ਸਰਵਿਸ ।
41. ਸੰਤ ਚਿਤਾ ਨੰਦ ਅਲਿਕਾ, ਬਰਨਾਲਾ ।
42. ਅਫਗਾਨ ਬੱਸ ਸਰਵਿਸ, ਪਟਿਆਲਾ ।
43. ਧਾਲੀਵਾਲ ਰੋਡਵੇਜ਼ ਸਰਵਿਸ, ਪਟਿਆਲਾ ।
44. ਰੇਖੀ ਬੱਸ ਸਰਵਿਸ, ਪਟਿਆਲਾ

45. ਹਿੰਦ ਬੱਸ ਸਰਵਿਸ, ਪਟਿਆਲਾ।
46. ਗਰਗ ਟਰਾਂਸਪੋਰਟ ਕੰਪਨੀ, ਪਾਤੜਾਂ।
47. ਚੀਮਾ ਬੱਸ ਸਰਵਿਸ, ਬਰਨਾਲਾ।
48. ਗੁਰੂ ਤੇਗ ਬਹਾਦਰ ਸਰਵਿਸ, ਲੁਧਿਆਣਾ।
49. ਨਿਆਲ ਬੱਸ ਸਰਵਿਸ, ਪਟਿਆਲਾ।
50. ਪਾਲ ਟਰਾਂਸਪੋਰਟ ਕੰਪਨੀ, ਸੰਗਰੂਰ।
51. ਵਾਲੀਆ ਬੱਸ ਸਰਵਿਸ, ਬਰਨਾਲਾ।
52. ਪਰੀਤ ਰੋਡਵੇਜ਼ ਬੱਸ ਸਰਵਿਸ।

ਲੁਧਿਆਣਾ

1. ਮੈਸ: ਫਤਹਿਗੜ੍ਹ ਸਾਹਿਬ ਬੱਸ ਸਰਵਿਸ ਸਰਹਿੰਦ।
2. ਮੈਸ: ਨੈਸ਼ਨਲ ਟਰਾਂਸਪੋਰਟ ਐਂਡ ਜਨਰਲ ਕੰਪਨੀ, ਲੁਧਿਆਣਾ।
3. ਮੈਸ: ਪਟਿਆਲਾ ਹਾਈਵੇਜ਼, ਸਰਹਿੰਦ।
4. ਮੈਸ: ਜਨਤਾ ਸੇਵਕ ਟੂਰਿਸਟ ਬੱਸ ਸਰਵਿਸ।
5. ਮੈਸ: ਕਲਗੀਧਰ ਰੋਡਵੇਜ਼, ਲੁਧਿਆਣਾ।
6. ਮੈਸ: ਲੁਧਿਆਣਾ ਟਰਾਂਸਪੋਰਟ ਕੰਪਨੀ, ਲੁਧਿਆਣਾ।
7. ਮੈਸ: ਕਰਤਾਰ ਬੱਸ ਸਰਵਿਸ, ਜਲੰਧਰ।
8. ਮੈਸ: ਟਰਾਂਸਪੋਰਟ ਕੰਪਨੀ, ਬਰਨਾਲਾ।
9. ਮੈਸ: ਲੁਧਿਆਣਾ ਬੱਸ ਸਰਵਿਸ, ਗੋਬਿੰਦਗੜ੍ਹ।
10. ਮੈਸ: ਧਾਲੀਵਾਲ ਬੱਸ ਸਰਵਿਸ।
11. ਮੈਸ: ਜ਼ਮੀਦਾਰਾ ਟਰਾਂਸਪੋਰਟ ਕੰਪਨੀ, ਲੁਧਿਆਣਾ।
12. ਮੈਸ: ਗੁਰੂ ਨਾਨਕ ਰੋਡਵੇਜ਼ ਰਾਏਕੋਟ।
13. ਦਿਆਲ ਹਾਈਵੇਜ਼ ਲੁਧਿਆਣਾ।
14. ਅਕਾਲ ਟਰਾਂਸਪੋਰਟ ਕੰਪਨੀ, ਲੁਧਿਆਣਾ।
15. ਮੈਸ: ਗਰੇਵਾਲ ਟਰਾਂਸਪੋਰਟ ਕੰਪਨੀ, ਖੰਨਾ।
16. ਮੈਸ: ਗੁਰੂ ਤੇਗ ਬਹਾਦਰ ਬੱਸ ਸਰਵਿਸ ਲੁਧਿਆਣਾ।
17. ਮੈਸ: ਨਿਊ ਸਤਲੁਜ ਟਰਾਂਸਪੋਰਟ ਕੰਪਨੀ, ਜਲੰਧਰ।
18. ਮੈਸ: ਨਨਕਾਣਾ ਟਰਾਂਸਪੋਰਟ ਕੰਪਨੀ, ਲੁਧਿਆਣਾ।
19. ਮੈਸ: ਪਟਿਆਲਾ ਬੱਸ ਸਰਵਿਸ, ਸਰਹਿੰਦ।
20. ਪੰਜਾਬ ਰੋਡਵੇਜ਼।
21. ਮੈਸ: ਪਾਲ ਬੱਸ ਸਰਵਿਸ, ਸੰਗਰੂਰ।
22. ਮੈਸ: ਹੀਰਾ ਬੱਸ ਸਰਵਿਸ, ਅਮਲੋਹ।
23. ਮੈਸ: ਦਿਆਲ ਟਰਾਂਸਪੋਰਟ ਕੰਪਨੀ, ਰਾਏਕੋਟ।
24. ਮੈਸ ਅਮਲੋਹ ਬੱਸ ਸਰਵਿਸ, ਅਮਲੋਹ।
25. ਮੈਸ: ਭੱਟੀ ਬੱਸ ਸਰਵਿਸ, ਖੰਨਾ।

[ਆਬਕਾਰੀ ਤੇ ਕਰ ਮੰਤਰੀ]

26. ਮੈਸ: ਨਾਭਾ ਟਰਾਂਸਪੋਰਟ ਕੰਪਨੀ, ਨਾਭਾ ।
27. ਮੈਸ: ਅੰਮ੍ਰਿਤਸਰ ਬੱਸ ਸਰਵਿਸ ਐਂਡ, ਅੰਮ੍ਰਿਤਸਰ ।
28. ਮੈਸ: ਲੋਕ ਸੇਵਕ ਸਰਵਿਸ, ਸਰਹਿੰਦ ।

ਰੂਪ ਨਗਰ

1. ਦੀ ਅੰਬਾਲਾ ਬੱਸ ਸਿੰਡੀਕੇਟ ਪ੍ਰਾ: ਲਿ: ਰੋਪੜ ।
2. ਦੀ ਹਿਮਾਚਲ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਹਮੀਰਪੁਰ।
3. —ਉਕਤ—
4. ਹਰਿਆਣਾ ਰੋਡਵੇਜ਼, ਅੰਬਾਲਾ ।
5. ਪਟਿਆਲਾ ਬੱਸ ਸਰਵਿਸ, ਸਰਹਿੰਦ ।
6. ਗਿਆਨ ਬੱਸ ਸਰਵਿਸ, ਪਟਿਆਲਾ ।
7. ਜਨਤਾ ਐਕਪ੍ਰੈਸ ਬੱਸ ਸਰਵਿਸ ਰੋਪੜ ਹੈਡ ਕੁਆਟਰ, ਜਲੰਧਰ ।
8. ਕਰਤਾਰ ਬੱਸ ਸਰਵਿਸ, ਜਲੰਧਰ ।
9. ਹੁਸ਼ਿਆਰਪੁਰ ਐਕਸਪ੍ਰੈਸ ਬੱਸ ਸਰਵਿਸ, ਹੁਸ਼ਿਆਰਪੁਰ ।
10. ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਸੰਗਰੂਰ ।
11. ਪੰਜਾਬ ਰੋਡਵੇਜ਼ ।
12. ਪੰਜਾਬ ਰੋਡਵੇਜ਼ ।
13. ਦੇਹਲੀ ਟਰਾਂਸਪੋਰਟ ਅੰਡਰਟੇਕਿੰਗ, ਦੇਹਲੀ ।

**ਫਿਰੋਜ਼ਪੁਰ**

1. ਮੈਸ: ਫਿਰੋਜ਼ਪੁਰ ਬਾਰਡਰ ਟਰਾਂਸਪੋਰਟ ਕੰਪਨੀ, ਫਿਰੋਜ਼ਪੁਰ ।
2. ਮੈਸ: ਜਨਤਾ ਟਰਾਂਸਪੋਰਟ ਕੰਪਨੀ, ਅਬੋਹਰ ।
3. ਜ਼ਿਮੀਂਦਾਰਾ ਟਰਾਂਸਪੋਰਟ ਸੋਸਾਇਟੀ, ਅਬੋਹਰ ।
4. ਬਿਨੋਦ ਬੱਸ ਸਰਵਿਸ ਅਬੋਹਰ ।
5. ਸ਼ਰਨਾਰਥੀ ਟਰਾਂਸਪੋਰਟ ਸੋਸਾਇਟੀ, ਅਬੋਹਰ ।
6. ਰਤਨ ਰੋਡਵੇਜ਼, ਅਬੋਹਰ ।
7. ਸ੍ਰੀ ਚੌਧਰੀ ਸੂਰਜ ਪ੍ਰਕਾਸ਼, ਅਬੋਹਰ ।
8. ਜੈ ਟਰਾਂਸਪੋਰਟ ਸੋਸਾਇਟੀ ।
9. ਅਬੋਹਰ ਪੁਰਸ਼ਾਰਥੀ ਟਰਾਂਸਪੋਰਟ ਸੁਸਾਇਟੀ, ਅਬੋਹਰ ।
10. ਅਬੋਹਰ ਭਾਬਲਪੁਰ ਟਰਾਂਸਪੋਰਟ ਸੁਸਾਇਟੀ. ਅਬੋਹਰ ।
11. ਸਟੇਟ ਟਰਾਂਸਪੋਰਟ ਸੁਸਾਇਟੀ, ਅਬੋਹਰ ।
12. ਕੁੰਦਨ ਲਾਲ ਸ਼ਿਵ ਸੰਕਰ, ਅਬੋਹਰ ।
13. ਲਾਲ ਸਿੰਘ ਅਮਰ ਸਿੰਘ, ਅਬੋਹਰ ।
14. ਗਰੀਨ ਰੋਡਵੇਜ਼, ਫਰੀਦਕੋਟ ।

15. ਬੀ. ਐਮ. ਟਰਾਂਸਪੋਰਟ ਕੰਪਨੀ, ਫਰੀਦਕੋਟ ।
16. ਗੁਰੂ ਨਾਨਕ ਟੂਰਿਸਟ ਬੱਸ ਸਰਵਿਸ, ਚੰਡੀਗੜ੍ਹ ।
17. ਨਿਊ ਸਮੁੰਦਰੀ ਟਰਾਂਸਪੋਰਟ ਕੰਪਨੀ ।
18. ਮਾਲਸਾਈਆ ਟਰਾਂਸਪੋਰਟ ਕੰਪਨੀ, ਬਠਿੰਡਾ ।
19. ਕਰਤਾਰ ਬੱਸ ਸਰਵਿਸ, ਜਲੰਧਰ ।
20. ਪੰਜਾਬ ਰੋਡਵੇਜ਼, ਮੋਗਾ ।
21. ਪੰਜਾਬ ਰੋਡਵੇਜ਼, ਫਿਰੋਜ਼ਪੁਰ ।
22. ਪੰਜਾਬ ਰੋਡਵੇਜ਼, ਲੁਧਿਆਣਾ ।
23. ਪੰਜਾਬ ਰੋਡਵੇਜ਼, ਚੰਡੀਗੜ੍ਹ ।

**ਬਠਿੰਡਾ**

ਮੈਸ:

1. ਭਾਈ ਰੂਪਾ ਬੱਸ ਸਰਵਿਸ, ਰਾਮਪੁਰਾ ਫੂਲ ।
2. ਪੰਜਾਬ ਬੱਸ ਸਰਵਿਸ ਰਜਿਸਟਰਡ, ਮਾਨਸਾ ।
3. ਮਿਲਾਪ ਬੱਸ ਸਰਵਿਸ ਰਜਿਸਟਰਡ, ਬਠਿੰਡਾ ।
4. ਮਾਨਸ਼ੀਆ ਟਰਾਂਸਪੋਰਟ ਕੰਪਨੀ ।
5. ਮਾਲਵਾ ਮੋਟਰਜ਼ ਕੰਪਨੀ ਮਾਨਸ਼ੀਆ ਟਰਾਂਸਪੋਰਟ ਕੰਪਨੀ, ਮਾਨਸਾ ।
6. ਡਬਵਾਲੀ ਟਰਾਂਸਪੋਰਟ ਕੰਪਨੀ ਪ੍ਰਾ: ਲਿ: ਬਠਿੰਡਾ ।
7. ਹਰਦਿਆਲ ਸਿੰਘ ਮੋਟਰ ਬੱਸ ਸਰਵਿਸ ਮਾਨਸਾ ।
8. ਦੀ ਫਰੀਦਕੋਟ ਰਿਫੂਜ਼ੀ ਟਰਾਂਸਪੋਰਟ ਕੰਪਨੀ, ਬਠਿੰਡਾ ।
9. ਰਾਮ ਬੱਸ ਸਰਵਿਸ, ਰਜਿਸਟਰਡ, ਮੌੜ ਕੰਪਨੀ, ਭਾਈ ਰੂਪਾ ਬੱਸ ।
11. ਦੀਪ ਬੱਸ ਸਰਵਿਸ, ਰਾਮਾ ।
12. ਰਾਮਪੁਰਾ ਰੋਡਵੇਜ਼, ਰਾਮਪੁਰਾ ।
13. ਸੂਬੇਦਾਰ ਬੱਸ ਸਰਵਿਸ, ਮਾਨਸਾ ।
14. ਰਾਮਮੰਡੀ ਬੱਸ ਸਰਵਿਸ, ਰਾਮਾ ।
15. ਢਿਲੋਂ ਰੋਡਵੇਜ਼, ਮਾਨਸਾ ।
16. ਡਬਵਾਲੀ ਟਰਾਂਸਪੋਰਟ ਕੰਪਨੀ ਰਜਿਸਟਰਡ, ਬਠਿੰਡਾ ।
17. ਹਰਦਿਆਲ ਬੱਸ ਸਰਵਿਸ, ਮਾਨਸਾ ।
18. ਸੰਦੀਪ ਬੱਸ ਸਰਵਿਸ, ਮਾਨਸਾ ।
19. ਹਰਿਆਣਾ ਰੋਡਵੇਜ਼, ਹਿਸਾਰ ।
20. ਪੀ. ਆਰ. ਟੀ. ਸੀ. ਬਠਿੰਡਾ ।
21. ਯੂਨਾਈਟਿਡ ਕੋ-ਆਪ੍ਰੇਟਿਵ ਟਰਾਂਸਪੋਰਟ ਸੋਸਾਇਟੀ ਰਾਮਪੁਰਾ ਫੂਲ ।
22. ਜੈ ਲਾਲ ਬੱਸ ਸਰਵਿਸ ਜੈ ਲਾਲ ।
23. ਪੰਜਾਬ ਮੋਟਰ ਬਰਨਾਲਾ ।
24. ਰੰਧਾਵਾ ਟਰਾਂਸਪੋਰਟ ਕੰਪਨੀ, ਸੰਗਰੂਰ ।

[ਆਬਕਾਰੀ ਤੇ ਕਰ ਮੰਤਰੀ]

25. ਲੇਹਰਾ ਬੱਸ ਸਰਵਿਸ, ਪਾਤੜਾਂ ।
26. ਪਾਲ ਬੱਸ ਸਰਵਿਸ, ਸੰਗਰੂਰ ।
27. ਨਿਊ ਸਮੰਦਰੀ ਟਰਾਂਸਪੋਰਟ ਕੰਪਨੀ, ਫਿਰੋਜ਼ਪੁਰ ।
28. ਦਸ਼ਮੇਸ਼ ਮੋਟਰਜ਼, ਗਿਦੜਬਾਹਾ ।
29. ਰੇਖੀ ਬੱਸ ਸਰਵਿਸ, ਬਰਨਾਲਾ ।
30. ਚੀਮਾ ਬੱਸ ਸਰਵਿਸ, ਬਰਨਾਲਾ ।
31. ਇੰਦਰਾ ਬੱਸ ਸਰਵਿਸ, ਬਰਨਾਲਾ ।
32. ਪੁਰੀ ਬੱਸ ਸਰਵਿਸ, ਬਾਘਾ ਪੁਰਾਣਾ ।
33. ਬੀ. ਐਮ. ਟਰਾਂਸਪੋਰਟ ਕੰਪਨੀ, ਫਰੀਦਕੋਟ ।
34. ਦਿਆਲ ਬੱਸ ਸਰਵਿਸ, ਬਰਨਾਲਾ ।
35. ਸਿੱਧੂ ਟਰਾਂਸਪੋਰਟ ਕੰਪਨੀ, ਬਰਨਾਲਾ ।
36. ਪਰੀਤ ਬੱਸ ਸਰਵਿਸ, ਸੁਨਾਮ ।
37. ਅਮਨਦੀਪ ਬੱਸ ਸਰਵਿਸ, ਸੁਨਾਮ ।
38. ਕਮਲ ਬੱਸ ਸਰਵਿਸ, ਸੁਨਾਮ ।
39. ਗਰੀਨ ਬੱਸ ਸਰਵਿਸ, ਫਰੀਦਕੋਟ ।
40. ਲਿਬੜਾ ਬੱਸ ਸਰਵਿਸ, ਮਲੇਰਕੋਟਲਾ ।
41. ਪਰੇਮ ਕੋ-ਆਪ੍ਰੇਟਿਵ ਸੁਸਾਇਟੀ, ਭਦੌੜ ।
42. ਮਾਲਵਾ ਟਰਾਂਸਪੋਰਟ ਕੰਪਨੀ, ਬਰਨਾਲਾ ।
43. ਭਾਰਤ ਮੋਟਰਜ਼, ਬਰਨਾਲਾ ।
44. ਬਰਨਾਲਾ ਬੱਸ ਸਰਵਿਸ, ਬਰਨਾਲਾ ।
45. ਕਰਮ ਗੜ੍ਹ, ਭਦੌੜ ।
46. ਪੀਪਲ ਬੱਸ ਸਰਵਿਸ, ਮੁਕਤਸਰ ।
47. ਲਕਸ਼ਮੀ ਬੱਸ ਸਰਵਿਸ, ਸੰਗਰੂਰ ।
48. ਪੀ.ਆਰ.ਟੀ.ਸੀ. ਸੰਗਰੂਰ
49. —ਉਕਤ— ਪਟਿਆਲਾ ।
50. —ਉਕਤ— ਪਟਿਆਲਾ ।
51. ਹਰਿਆਣਾ ਰੋਡਵੇਜ਼, ਚੰਡੀਗੜ੍ਹ ।
52. ਪੰਜਾਬ ਰੋਡਵੇਜ਼, ਮੁਕਤਸਰ ।
53. —ਉਕਤ— ਪਠਾਨਕੋਟ ।
54. —ਉਕਤ— ਮੋਗਾ ।
55. ਪੀ. ਆਰ. ਟੀ. ਸੀ. ਕਪੂਰਥਲਾ ।

**ਫਰੀਦਕੋਟ**

ਮੈਸ:

1. ਮਾਲਵਾ ਟਰਾਂਸਪੋਰਟ ਕੰਪਨੀ, ਬਰਨਾਲਾ।
2. ਦਿਆਲ ਟਰਾਂਸਪੋਰਟ ਕੰਪਨੀ, ਰਾਏਕੋਟ।
3. ਰੋਹਤਕ ਡਿਸਟ੍ਰਿਕਟ ਟਰਾਂਸਪੋਰਟ, ਅੰਮ੍ਰਿਤਸਰ।
4. ਕਿਸਾਨ ਵਰਕਰਜ਼ ਟਰਾਂਸਪੋਰਟ, ਅੰਮ੍ਰਿਤਸਰ।
5. ਸਿੱਧੂ ਟਰਾਂਸਪੋਰਟ ਕੰਪਨੀ, ਬਰਨਾਲਾ।
6. ਡੀ. ਐਮ. ਟਰਾਂਸਪੋਰਟ ਕੰਪਨੀ, ਬੀ. ਐਫ.
7. ਅਸ਼ੋਕਾ ਬੱਸ ਸਰਵਿਸ, ਬਰਨਾਲਾ।
8. ਮਾਲਵਾ ਟਰਾਂਸਪੋਰਟ ਕੰਪਨੀ, ਲੁਧਿਆਣਾ।
9. ਹਰਿਆਣਾ ਰੋਡਵੇਜ਼, ਅੰਬਾਲਾ।
10. —ਉਕਤ— ਰੋਹਤਕ।
11. ਪਰੀਤਮ ਬੱਸ ਸਰਵਿਸ, ਜਲੰਧਰ।
12. ਅਕਾਲ ਟਰਾਂਸਪੋਰਟ ਕੰਪਨੀ, ਲੁਧਿਆਣਾ।
13. ਪੂਨਮ ਬੱਸ ਸਰਵਿਸ, ਲੁਧਿਆਣਾ।
14. ਪਬਲਿਕ ਪੈਸੰਜਰ ਟਰਾਂਸਪੋਰਟ ਕੰਪਨੀ, ਬਾਘਾ ਪੁਰਾਣਾ।
15. ਸ਼ਕਤੀ ਟਰਾਂਸਪੋਰਟ ਕੰਪਨੀ, ਮਲੋਟ।
16. ਮਲੋਟ ਟਰਾਂਸਪੋਰਟ ਕੰਪਨੀ, ਮਲੋਟ।
17. ਫਿਰੋਜ਼ਪੁਰ ਬਾਰਡਰ ਟਰਾਂਸਪੋਰਟ ਕੰਪਨੀ।
18. ਨਿਊ ਹਾਈ-ਵੇ ਟਰਾਂਸਪੋਰਟ ਕੰਪਨੀ, ਮੋਗਾ
19. ਗੁਰਜੀਤ ਬੱਸ ਸਰਵਿਸ, ਰਾਮਪੁਰਾ ਫੂਲ।
20. ਭਾਈ ਰੂਪਾ ਬੱਸ ਸਰਵਿਸ, ਰਾਮਪੁਰਾ ਫੂਲ।
21. ਸਟੇਟ ਟਰਾਂਸਪੋਰਟ ਕੰਪਨੀ ਪ੍ਰਾ: ਲਿ:, ਅਬੋਹਰ।
22. ਮਿਲਾਪ ਬੱਸ ਸਰਵਿਸ, ਬਠਿੰਡਾ।
23. ਰਾਜ ਟਰਾਂਸਪੋਰਟ ਕੰਪਨੀ, ਅੰਮ੍ਰਿਤਸਰ।
24. ਸ਼ਰਨਾਰਥੀ ਕੰਪਨੀ, ਟਰਾਂਸਪੋਰਟ, ਅਬੋਹਰ।
25. ਵਰਕਰਜ਼ ਟਰਾਂਸਪੋਰਟ ਕੰਪਨੀ, ਅਬੋਹਰ।
26. ਹਰਗੋਬਿੰਦ ਬੱਸ ਸਰਵਿਸ, ਜੈਤੋ।
27. ਪਰੇਮ ਕੋ: ਪ੍ਰੋ: ਸੋਸਾਇਟੀ, ਬਰਨਾਲਾ।
28. ਹਰਿੰਦਰਾ ਹਾਈ-ਵੇ (ਪ੍ਰਾ:), ਫਰੀਦਕੋਟ।
29. ਮਾਨਸਾਹੀਆ ਟਰਾਂਸਪੋਰਟ ਕੰਪਨੀ, ਮਾਨਸਾ।
30. ਸ਼ੇਖੂ ਟਰਾਂਸਪੋਰਟ ਕੰਪਨੀ, ਲੁਧਿਆਣਾ।
31. ਪੰਜਾਬ ਰੋਡਵੇਜ਼, ਮੁਕਤਸਰ।
32. —ਉਕਤ— ਮੋਗਾ।

[ਆਬਕਾਰੀ ਤੇ ਕਰ ਮੰਤਰੀ]

33. ਪੰਜਾਬ ਰੋਡਵੇਜ਼, ਚੰਡੀਗੜ੍ਹ।
34. —ਉਕਤ— , ਤਰਨਤਾਰਨ
35. —ਉਕਤ— , ਫਿਰੋਜ਼ਪੁਰ।
36. ਪੀ. ਆਰ.ਟੀ. ਸੀ., ਬਠਿੰਡਾ।
37. —ਉਕਤ— , ਫਰੀਦਕੋਟ।
38. ਸਮੁੰਦਰੀ ਟਰਾਂਸਪੋਰਟ ਕੰਪਨੀ, ਫਿਰੋਜ਼ਪੁਰ।
39. ਕਰਤਾਰ ਬੱਸ ਸਰਵਿਸ, ਜਲੰਧਰ।
40. ਸੇਵਕ ਬੱਸ ਸਰਵਿਸ, ਮੋਗਾ।
41. ਵਿਸ਼ਾਲ ਭਾਰਤ ਟਰਾਂਸਪੋਰਟ ਕੰਪਨੀ, ਮੋਗਾ।
42. ਸਮੁੰਦਰੀ ਰੋਡਵੇਜ, ਮੁਕਤਸਰ।
43. ਗੁਰੂ ਨਾਨਕ ਟਰਾਂਸਪੋਰਟ ਕੰਪਨੀ।
44. ਹੇਮ ਕੁੰਡ ਬੱਸ ਸਰਵਿਸ, ਬਠਿੰਡਾ।
45. ਕੋਟਕਪੂਰਾ ਬੱਸ ਸਰਵਿਸ, ਮੋਗਾ।
46. ਦਸ਼ਮੇਸ਼ ਵਰਕਰਜ਼ ਟਰਾਂਸਪੋਰਟ ਕੰਪਨੀ, ਫਰੀਦਕੋਟ।
47. ਮੈਸਰਜ਼ ਯੂਨਾਈਟਿਡ ਟਰਾਂਸਪੋਰਟ ਕੰਪਨੀ, ਰਾਮਪੁਰਾ ਫੂਲ।
48. ਜਲੰਧਰ ਕੋਆ: ਟਰਾਂਸਪੋਰਟ ਸੁਸਾਇਟੀ, ਜਲੰਧਰ।
49. ਪੀਪਲ ਬੱਸ ਸਰਵਿਸ, ਮੁਕਤਸਰ।
50. ਨੈਸ਼ਨਲ ਜਨਰਲ ਐਂਡ ਟਰਾਂਸਪੋਰਟ ਕੰਪਨੀ, ਲੁਧਿਆਣਾ।
51. ਭਾਰਤ ਮੋਟਰਜ਼, ਬਰਨਾਲਾ।
52. ਹਿੰਦ ਮੋਟਰਜ਼, ਬਰਨਾਲਾ।
53. ਰਾਜ ਟਰਾਂਸਪੋਰਟ ਕੰਪਨੀ, ਅੰਮ੍ਰਿਤਸਰ।
54. ਮਾਨ ਮੋਟਰਜ਼, ਬਰਨਾਲਾ।
55. ਬੀ.ਐਮ. ਟਰਾਂਸਪੋਰਟ ਕੰਪਨੀ, ਫਰੀਦਕੋਟ।
56. ਲਾਹੌਰ ਸਰਗੋਧਾ ਟਰਾਂਸਪੋਰਟ ਕੰਪਨੀ, ਮਲੋਟ।
57. ਬਾਬਾ ਫਰੀਦਕੋਟ ਰੋਡਵੇਜ਼, ਫਰੀਦਕੋਟ।
58. ਦਸ਼ਮੇਸ਼ ਮੋਟਰਜ਼, ਫਰੀਦਕੋਟ।
59. ਗਰੀਨ ਰੋਡਵੇਜ਼, ਫਰੀਦਕੋਟ।
60. ਗੰਡਾਰਾ ਟਰਾਂਸਪੋਰਟ ਕੰਪਨੀ, ਫਰੀਦਕੋਟ।
61. ਪੰਜਾਬ ਰੋਡਵੇਜ਼, ਲੁਧਿਆਣਾ।
62. —ਉਕਤ— ਅੰਮ੍ਰਿਤਸਰ।

### ਰਾਜ ਵਿਚ ਬਿਨਾਂ ਟਿਕਟ ਦੇ ਯਾਤਰੀ ਲਿਜਾਂਦੀਆਂ ਬੱਸਾਂ ਦਾ ਪਕੜਿਆ ਜਾਣਾ

274. **ਕਾਮਰੇਡ ਸੱਤ ਪਾਲ ਡਾਂਗ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਅਪ੍ਰੈਲ, 1978 ਤੋਂ ਜੂਨ, 1978 ਤਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਬਿਨਾਂ ਟਿਕਟ ਦੇ ਯਾਤਰੀਆਂ ਨੂੰ ਲਿਜਾਂਦੀਆਂ ਪਕੜੀਆਂ ਗਈਆਂ ਬੱਸਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੱਸਾਂ ਦੀ ਗਿਣਤੀ ਵਿਚੋਂ ਪੰਜਾਬ ਰੋਡਵੇਜ਼, ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਜਾਂ ਟ੍ਰਾਂਸਪੋਰਟਰਾਂ ਦੀਆਂ ਕਿੰਨੀਆਂ ਕਿੰਨੀਆਂ ਬੱਸਾਂ ਸਨ ;

(ੲ) ਉਪਰੋਕਤ ਭਾਗ (ਅ) ਵਿਚ ਹਵਾਲਾ ਦਿੱਤੇ ਰੋਡਵੇਜ਼, ਕਾਰਪੋਰੇਸ਼ਨ, ਫਰਮਾਂ ਜਾਂ ਵਿਅਕਤੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਸ੍ਰੀ ਹਿੱਤ ਅਭਿਲਾਸ਼ੀ** : (ੳ) 1123

(ਅ) ਉਨ੍ਹਾਂ ਬੱਸਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| (1) | ਪੰਜਾਬ ਰੋਡਵੇਜ਼ .. | 66 |
| (2) | ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ .. | 55 |
| (3) | ਪ੍ਰਾਈਵੇਟ ਟ੍ਰਾਂਸਪੋਰਟ .. | 1,002 |
| | ਜੋੜ : .. | 1,123 |

(ੲ) ਕ੍ਰਮਵਾਰ ਰੁ: 2,353.50, 2,274.20, 1,11,954.90 ਅਤੇ 9,116.10 ਪੰਜਾਬ ਰੋਡਵੇਜ਼, ਪੈਪਸੂ ਰੋਡ ਟ੍ਰਾਂਸਪੋਰਟ, ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਅਤੇ ਬਾਹਰ ਤੋਂ ਆਉਣ ਵਾਲੀਆਂ ਟ੍ਰਾਂਸਪੋਰਟ ਕੰਪਨੀਆਂ ਦੀਆਂ ਬੱਸਾਂ ਨੂੰ ਜੁਰਮਾਨਾ ਕੀਤਾ ਗਿਆ । ਜੋੜ ਰੁ: 1,25,698.70 ਨਿਕਲਦਾ ਹੈ ।

---

### EVASION OF ENTERTAINMENT DUTY IN THE STATE

275. **Comrade Satyapal Dang** : Will the Minister for Excise and Taxation be pleased to state :—

(a) the number of cases regarding evasion of entertainment duty detected during the period from April, 1978 to June, 1978;

(b) the names of the Cinema Houses in which the said evasion was detected and the names of the towns in which they are situated;

(c) the number of tickets found to have been issued in each case without affixing entertainment duty stamps;

(b) the action taken against each of the cinemas referred to in part (b) above ?

**ਸ੍ਰੀ ਹਿੱਤ ਅਭਿਲਾਸ਼ੀ** : (ੳ ਤੋਂ ਸ) ਲੋੜੀਂਦੀ ਸੂਚਨਾ ਇਕ ਵਿਵਰਣ ਵਿਚ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚਨਾ

| ਲੜੀ ਨੰ: | ਅਪ੍ਰੈਲ, 1978 ਤੋਂ ਜੂਨ, 1978 ਤਕ ਦੇ ਸਮੇਂ ਦੇ ਦੌਰਾਨ ਮਨੋਰੰਜਨ ਡਿਊਟੀ ਦੀ ਚੋਰੀ ਸਬੰਧੀ ਪਕੜੇ ਗਏ ਕੇਸਾਂ ਦੀ ਗਿਣਤੀ ਕਿੰਨੀ ਹੈ ? | ਉਨ੍ਹਾਂ ਸਿਨੇਮਾਂ ਘਰਾਂ ਦੇ ਨਾਂ ਕੀ ਹਨ ਜਿਨ੍ਹਾਂ ਵਿਚ ਉਕਤ ਚੋਰੀ ਪਕੜੀ ਗਈ ਅਤੇ ਉਨ੍ਹਾਂ ਸ਼ਹਿਰਾਂ ਦੇ ਨਾਂ ਕੀ ਹਨ ਜਿਥੇ ਉਹ ਸਿਨਮਾਂ ਘਰ ਸਥਿਤ ਹਨ ? | ਹਰ ਇਕ ਕੇਸ ਵਿਚ ਉਨ੍ਹਾਂ ਟਿਕਟਾਂ ਦੀ ਗਿਣਤੀ ਕਿੰਨੀ ਹੈ ਜਿਹੜੀ ਕਿ ਮਨੋਰੰਜਨ ਡਿਊਟੀ ਦੀਆਂ ਟਿਕਟਾਂ ਲਗਾਏ ਬਿਨਾਂ ਜਾਰੀ ਕੀਤੀਆਂ ਗਈਆਂ ਪਾਈਆਂ ਹਨ ? | ਉਪਰੋਕਤ ਭਾਗ (ਅ) ਵਿਚ ਹਵਾਲਾ ਦਿੱਤੇ ਸਿਨਮਿਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ? |
|---|---|---|---|---|
| | (ੳ) | (ਅ) | (ੲ) | (ਸ) |
| 1. | 1 | ਪਰੀਤਮ ਪੈਲਸ, ਜਲੰਧਰ | 1,405 | ਕੰਟੈਸਟਿਡ ਕੇਸ ਹੋਣ ਕਰਕੇ ਵਿਚਾਰ ਅਧੀਨ ਹੈ। |
| 2. | 1 | ਸੂਰਜ ਸਿਨਮਾ, ਅੰਮ੍ਰਿਤਸਰ | 560 | ,, |
| 3. | 1 | ਰੋਜ਼ ਸਿਨਮਾ, ਬਟਾਲਾ | 1 | 50/- ਰੁਪਏ ਜੁਰਮਾਨਾ ਕੀਤਾ ਹੈ । |
| 4. | 1 | ਚਾਂਦ, ਰਾਏ ਕੋਟ | 3 | 100/- ਰੁਪਏ ਜੁਰਮਾਨਾ ਕੀਤਾ ਹੈ । |
| 5. | 1 | ਰਾਜਨ ਟੂਰਿੰਗ ਟਾਕੀਜ਼, ਦੋਰਾਹਾ | 2[illegible] | 50/- ਰੁਪਏ ਜੁਰਮਾਨਾ ਕੀਤਾ ਹੈ । |
| 6. | 1 | ਕੈਲਾਸ਼ ਸਿਨਮਾ, ਲੁਧਿਆਣਾ | 7 | 100/- ਰੁਪਏ ਜੁਰਮਾਨਾ ਕੀਤਾ ਹੈ । |
| 7. | 1 | ਅਲੰਕਾਰ, ਬਠਿੰਡਾ | 3 | 970/- ਰੁਪਏ ਜੁਰਮਾਨਾ ਕੀਤਾ ਹੈ । |
| | | | 1986 | 1270/- |

UNSTARRED QUESTION NO. 392

(Reply to this question was received late from the Government and is printed in the Appendix to this Debate.)

---

AMENDMENT TO THE PUNJAB (MEDICAL ATTENDANCE) RULES, 1940

**393. Comrade Mehtab Singh Nokerian** : Will the Miniter for Health be pleased to state:—

(a) whether the Government made any amendments during the period from 1966 to 1970 in the Rules framed in the year 1940 meant for providing medical facilities to its employees; if so, the details thereof;

(b) the details of amendments made in the said Rules after 1970 ?

**ਸ਼੍ਰੀ ਦੇਸ ਰਾਜ** : (ੳ) ਅਤੇ (ਅ) ਪੰਜਾਬ ਸਰਵਿਸਿਜ਼ (ਮੈਡੀਕਲ ਅਟੈਂਡੈਂਸ) ਨਿਯਮ 1940 ਵਿਚ 1 ਜਨਵਰੀ 1966 ਤੋਂ 31 ਦਸੰਬਰ, 1978 ਤਕ ਇਕ ਵਾਰ ਤਰਮੀਮ ਕੀਤੀ ਗਈ ਸੀ। ਅਧਿਸੂਚਨਾ ਦੀ ਇਕ ਨਕਲ ਜਿਸ ਦੁਆਰਾ ਇਹ ਤਰਮੀਮ ਕੀਤੀ ਗਈ ਸੀ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**Notification**

**HEALTH DEPARTMENT**

No. 11774-4HBIV-66/29632. Dated Chandigarh the 19th October, 1966

The President of India is pleased to make the following amendment in the Punjab Services (Medical Attendance) Rules 1940:-

AMENDMENT

The existing Rules 2(1) may be substituted as under:—

"Hospital" means a Government Hospital including a Hospital maintained by a Local body where there is accommodation suitable to the circumstances of the patient. This includes Government Ayurvedic/Unani Dispensary and Hospital but does not include a Dental Hospital.

Sd/-

(Serla Grewal)

Secretary to Government,
Medical & Health Deptt.

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ। ਪੁਆਇੰਟਸ ਆਫ ਆਰਡਰ ਦੀਆਂ ਆਵਾਜ਼ਾਂ ਆ ਰਹੀਆਂ ਸਨ।)

**ਸ਼੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੀ ਇਹ ਰਵਾਇਤ ਰਹੀ ਹੈ ਕਿ ਜਦੋਂ ਵੀ ਬੱਜਟ ਪਰੈਜ਼ੈਂਟ ਹੁੰਦਾ ਹੈ ਤਾਂ ਉਸ ਦਿਨ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰਦੇ। ਐਫ.ਐਮ. ਸਾਹਿਬ।

## PRESENTATION OF BUDGET ESTIMATES FOR THE YEAR 1979-80 AIONGWITH THE VOTE-ON-ACCOUNT FOR FOUR MONTHS

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) :

ਸ੍ਰੀ ਮਾਨ ਜੀ,

ਆਪ ਜੀ ਮੈਨੂੰ ਸਾਲ 1979-80 ਦਾ ਬਜਟ alongwith the vote-on-Account for four monhts ਪੇਸ਼ ਕਰਨ ਦੀ ਆਗਿਆ ਦੇਣ ਦੀ ਕਿਰਪਾਲਤਾ ਕਰਨਾ ਜੀ।

ਆਰਥਿਕ ਹਾਲਤ

ਅਰੰਭ ਵਿਚ ਹੀ, ਮੈਂ ਇਸ ਮਹਾਨ ਸਦਨ ਨੂੰ ਰਾਜ ਦੀ ਆਰਥਿਕ ਹਾਲਤ ਦੇ ਕੁਝ ਇਕ ਅਹਿਮ ਪਹਿਲੂਆਂ ਤੋਂ ਜਾਣੂ ਕਰਾਉਣਾ ਚਾਹਾਂਗਾ। ਜਦੋਂ ਇਹ ਸਰਕਾਰ ਸੱਤਾ ਵਿਚ ਆਈ, ਪੰਜਾਬ ਦੀ ਆਰਥਿਕਤਾ ਅਸਲ ਵਿਚ ਬੇਜਾਨ ਹੋ ਚੁਕੀ ਸੀ। 1971-72 ਤੋਂ 1976-77 ਦੇ ਸਮੇਂ ਦੇ ਦੌਰਾਨ, ਨਰਾਇਤ ਦੀ ਔਸਤ ਸਾਲਾਨਾ ਮਿਸ਼ਰਤ ( Compound )ਵਿਕਾਸ ਦਰ ਕੇਵਲ 2.5 ਫੀ ਸਦੀ ਸੀ, ਜਿਹੜੀ ਕਿ ਪੰਜਾਬ ਰਾਜ ਵਿਚ ਪੰਜ ਸਾਲਾਂ ਦੇ ਕਿਸੇ ਵੀ ਵਕਫ਼ੇ ਦੇ ਹਿਸਾਬ ਅਜ ਤਕ ਸਭ ਤੋਂ ਘਟ ਬੈਠਦੀ ਹੈ। ਵਿਕਾਸ ਦਾ ਬੁਨਿਆਦੀ ਢਾਂਚਾ, ਖ਼ਾਸ ਕਰਕੇ ਬਿਜਲੀ ਦੇ ਖੇਤਰ ਵਿਚ ਤਾਂ ਪੂਰੀ ਤਰ੍ਹਾਂ ਹਿੱਲਿਆ ਹੋਇਆ ਸੀ। ਜਿਥੋਂ ਤਕ ਰਾਜ ਦੀ ਵਿੱਤੀ ਅਵਸਥਾ ਦਾ ਸਬੰਧ ਹੈ, ਸਦਨ ਦੇ ਮਾਨਯੋਗ ਮੈਂਬਰ ਜਾਣਦੇ ਹੀ ਹਨ ਕਿ ਸਾਨੂੰ ਇਸ ਦਾ ਦੀਵਾਲੀਆਪਣ ਵਿਰਸੇ ਵਿਚ ਮਿਲਿਆ ਸੀ। ਬਹੁਤ ਵੱਡੀਆਂ ਦੇਣਦਾਰੀਆਂ ਸਿਰ ਤੇ ਪਈਆਂ ਸਨ। ਇਸ ਪਿਛੋਕੜ ਵਿਚ, ਮੇਰੇ ਸਾਹਮਣੇ ਤਿੰਨ ਕਿਸਮ ਦੀਆਂ ਸਮੱਸਿਆਵਾਂ ਸਨ :—

(1) ਰਾਜ ਦੀ ਆਰਥਿਕ ਹਾਲਤ ਨੂੰ ਮਜ਼ਬੂਤ ਬਨਾਉਣਾ ਅਤੇ ਪੱਕੇ ਪੈਰੀਂ ਕਰਨਾ ;

(2) ਆਰਥਿਕਤਾ ਦੇ ਤੇਜ਼ੀ ਨਾਲ ਵਿਕਾਸ ਲਈ ਵਿੱਤੀ ਸਾਧਨਾਂ ਨੂੰ ਜੁਟਾਉਣਾ ਅਤੇ ਉਨ੍ਹਾਂ ਦੀ ਵਰਤੋਂ ਕਰਨਾ ;

(3) ਰਾਜ ਦੀਆਂ ਲੰਮੀ ਮਿਆਦ ਵਾਲੀਆਂ ( long term ) ਲੋੜਾਂ ਨੂੰ ਮੁੱਖ ਰਖਦੇ ਹੋਏ ਇਸ ਦੇ ਵਿੱਤੀ ਅਤੇ ਇਸ ਦੇ ਨਾਲ ਨਾਲ ਉਤਪਾਦਨ ਢਾਂਚੇ ਨੂੰ ਆਧੁਨਿਕ ( modern ) ਬਣਾਉਣਾ।

ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਰਾਜ ਸਰਕਾਰ ਦੁਆਰਾ ਪਿਛਲੇ ਅਤੇ ਚਾਲੂ ਵਿੱਤੀ ਸਾਲ ਦੇ ਦੌਰਾਨ ਕੀਤੇ ਗਏ ਯਤਨਾਂ ਸਦਕਾ ਰਾਜ ਦੀ ਮਾਲੀ ਹਾਲਤ ਪੱਕੇ ਪੈਰੀਂ ਹੋ ਗਈ ਹੈ। (ਥੰਪਿੰਗ) ਅਜਿਹਾ ਇਸ ਗੱਲ ਦੇ ਬਾਵਜੂਦ ਵੀ ਹੋਇਆ ਹੈ ਕਿ ਰਾਜ ਸਰਕਾਰ ਨੂੰ ਕਈ ਵਿਕਾਸ ਅਤੇ ਰਾਹਤ ਕਾਰਜਾਂ ਉਤੇ ਕਾਫ਼ੀ ਵਾਧੂ ਖਰਚ ਕਰਨਾ ਪਿਆ ਹੈ। ਹੜ੍ਹ-ਪੀੜਤਾਂ ਨੂੰ ਖੁਲ੍ਹੇ ਦਿਲ ਸਹਾਇਤਾ ਦਿਤੀ ਗਈ ਹੈ, ਜਿਸ ਤੇ 9 ਕਰੋੜ ਰੁਪਏ ਤੋਂ ਵੱਧ ਰਕਮ ਖਰਚ ਹੋਈ ਹੈ। (ਥੰਪਿੰਗ) ਗੰਨਾਂ, ਕਪਾਹ ਅਤੇ ਆਲੂ ਉਤਪਾਦਕਾਂ ਨੂੰ ਮੁਨਾਸਬ ਕੀਮਤਾਂ ਮਿਲ ਸਕਣ, ਇਸ ਗੱਲ ਨੂੰ ਯਕੀਨੀ ਬਣਾਉਣ ਲਈ 3 ਕਰੋੜ ਤੋਂ ਵਧ ਦੀ ਰਕਮ ਵਾਜਬ ਭਾਅ ਬਣਾਈ ਰਖਣ ਲਈ ਰਾਹਤ ਵਜੋਂ ਦਿੱਤੀ ਜਾ ਰਹੀ

ਹੈ। ਇਸ ਤੋਂ ਇਲਾਵਾ, ਕਪਾਹ ਅਤੇ ਆਲੂ ਉਤਪਾਦਕਾਂ ਨੂੰ ਰਾਹਤ ਦੇਣ ਲਈ ਭੋਂ ਮਾਲੀਏ ਆਬੀਆਨੇ ਅਤੇ ਟਿਊਬਵੈਲਾਂ ਦੇ ਬਿਜਲੀ ਖਰਚਿਆਂ ਵਿਚ ਛੋਟ ਦਿੱਤੀ ਗਈ ਹੈ । (ਥੰਪਿੰਗ) ਜਿਸ ਨਾਲ ਆਮਦਨ ਵਿਚ ਦੋ ਕਰੋੜ ਰੁਪਏ ਤੋਂ ਵੱਧ ਦਾ ਘਾਟਾ ਹੋਇਆ ਹੈ । ਟਿਊਬਵੈਲਾਂ ਲਈ ਬਿਜਲੀ ਦੇ ਟੈਰਿਫ਼ ਨੂੰ ਘਟਾਉਣ ਕਾਰਣ ਕਿਸਾਨਾਂ ਨੂੰ ਲਗ ਭਗ 9 ਕਰੋੜ ਰੁਪਏ ਸਾਲਾਨਾ ਦੀ ਇਕ ਭਾਰੀ ਰਾਹਤ ਦਿੱਤੀ ਗਈ ਹੈ । (ਥੰਪਿੰਗ) ਸਰਕਾਰੀ ਕਰਮਚਾਰੀਆਂ, ਆਦਿ ਨੂੰ ਲਗਭਗ 8 ਕਰੋੜ ਰੁਪਏ ਦੀਆਂ ਵੱਖ ਵੱਖ ਰਿਆਇਤਾਂ ਵੀ ਦਿੱਤੀਆਂ ਗਈਆਂ ਹਨ । (ਥੰਪਿੰਗ)

ਸਰਕਾਰ ਨੇ ਰਾਜ ਦੇ ਪ੍ਰਾਈਵੇਟ ਕਾਲਜਾਂ ਦੇ ਘਾਟੇ ਦਾ 95% ਹਿੱਸਾ ਪੂਰਾ ਕਰਨ ਦਾ ਵੀ ਫੈਸਲਾ ਕੀਤਾ ਹੈ, (ਥੰਪਿੰਗ) ਜਿਸ ਨਾਲ 2.5 ਕਰੋੜ ਰੁਪਏ ਸਾਲਾਨਾ ਦਾ ਭਾਰ ਪਵੇਗਾ ।

ਜਦ ਕਿ ਇਸ ਸਰਕਾਰ ਨੂੰ ਵਿਰਸੇ ਵਿਚ ਉਹ ਸਥਿਤੀ ਮਿਲੀ, ਜਿਸ ਵਿਚ ਕਿ ਰਾਜ ਸਰਕਾਰ ਹਮੇਸ਼ਾ ਰੀਜ਼ਰਵ ਬੈਂਕ ਤੋਂ ਓਵਰ ਡਰਾਫ਼ਟ ਹੀ ਲੈਂਦੀ ਰਹੀ ਹੈ, ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਅਜ ਕੋਈ ਵੀ ਓਵਰ ਡਰਾਫ਼ਟ ਨਹੀਂ (ਥੰਪਿੰਗ) ਅਤੇ ਅਸਲ ਵਿਚ, ਪਿਛਲੇ ਕਈ ਮਹੀਨਿਆਂ ਤੋਂ ਅਸਾਂ ਰਿਜ਼ਰਵ ਬੈਂਕ ਤੋਂ ਕੋਈ ਓਵਰ ਡਰਾਫ਼ਟ ਨਹੀਂ ਲਿਆ । ਸਾਨੂੰ ਆਸ ਹੈ ਕਿ ਕਿ ਅਸੀਂ ਚਾਲੂ ਵਿੱਤੀ ਸਾਲ ਦੇ ਅੰਤ ਵਿਚ ਕੋਈ ਵੀ ਘਾਟਾ ਨਹੀਂ ਵਿਖਾਵਾਂਗੇ ।

ਰਾਜ ਦੀ ਮਾਲੀ ਹਾਲਤ ਵਿਚ ਸ਼ਲਾਘਾ-ਯੋਗ ਸੁਧਾਰ ਹੋਣ ਦੇ ਨਾਲ ਨਾਲ ਵਿਚਾਰ ਅਧੀਨ ਸਾਲ ਦੇ ਦੌਰਾਨ, ਉਤਪਾਦਨ ਦੇ ਖੇਤਰ ਵਿਚ ਵੀ ਬਹੁਤ ਅਹਿਮ ਪ੍ਰਾਪਤੀਆਂ ਹੋਈਆਂ ਹਨ । ਇਸ ਦੇ ਸਿੱਟੇ ਵਜੋਂ, ਮੌਜੂਦਾ ਸਰਕਾਰ ਅਧੀਨ ਦੋ ਸਾਲਾਂ ਵਿਚ, ਰਾਜ ਦੀ ਆਮਦਨ ਵਿਚ ਸਥਿਰ (**Constant**) ) ਕੀਮਤਾਂ ਦੇ ਆਧਾਰ ਤੇ 16.3 ਫ਼ੀ ਸਦੀ ਦਾ ਵਾਧਾ ਹੋਇਆ ਹੈ । (ਥੰਪਿੰਗ) ਫ਼ਲਸਰੂਪ, ਰਾਜ ਵਿਚ ਪ੍ਰਤੀ ਜੀਅ ( **Per Capita** ) ਆਮਦਨ ਪਹਿਲੀ ਵਾਰ ਸਾਲ 1978-79 ਵਿਚ 2,000 ਰੁਪਏ ਤੋਂ ਵੱਧ ਹੋਵੇਗੀ । (ਥੰਪਿੰਗ)

ਮੌਜੂਦਾ ਸਰਕਾਰ ਦੇ ਕਾਰਜ ਭਾਰ ਸੰਭਾਲਣ ਉਪਰੰਤ, ਜਿਨ੍ਹਾਂ ਮੁੱਖ ਖੇਤਰਾਂ ਵਿਚ ਅਹਿਮ ਪਹਿਲ ਕੀਤੀ ਗਈ ਹੈ, ਉਹ ਵਿਸ਼ਵ ਬੈਂਕ ਅਤੇ ਅੰਤਰ-ਰਾਸ਼ਟਰੀ ਵਿਕਾਸ ਸੰਸਥਾ ਵਲੋਂ ਮੁਹੱਈਆ ਕੀਤੀਆਂ ਕਰਜ਼ਾ ਸਹੂਲਤਾਂ ਪ੍ਰਾਪਤ ਕਰਨ ਦੇ ਉਪਾਵਾਂ ਨਾਲ ਸਬੰਧਤ ਹਨ । ਸਦਨ ਦੇ ਮੈਂਬਰ ਇਹ ਜਾਣਦੇ ਹੀ ਹਨ ਕਿ ਪਿਛਲੇ ਕੁਝ ਸਾਲਾਂ ਤੋਂ ਵਿਸ਼ਵ ਬੈਂਕ ਨੇ ਵੱਖ ਵੱਖ ਵਿਕਾਸਸ਼ੀਲ ਦੇਸ਼ਾਂ ਦੇ ਵਿਕਾਸ ਪ੍ਰੋਗਰਾਮਾਂ ਲਈ ਵਿੱਤ ਮੁਹੱਈਆ ਕਰਨ ਦਾ ਅਹਿਮ ਕੰਮ ਹੱਥ ਵਿਚ ਲਿਆ ਹੈ । ਐਪਰ, ਪੰਜਾਬ ਦੁਆਰਾ ਪਿਛਲੇ ਕਈ ਸਾਲਾਂ ਵਿਚ ਅਜਿਹੀ ਵਿੱਤੀ ਸਹਾਇਤਾ ਪ੍ਰਾਪਤ ਕਰਨ ਲਈ ਕੋਈ ਵਿਸ਼ੇਸ਼ ਯਤਨ ਨਹੀਂ ਸਨ ਕੀਤੇ ਗਏ । ਸਭ ਤੋਂ ਪਿਛਲਾ ਅਹਿਮ ਵਿਸ਼ਵ ਬੈਂਕ ਪ੍ਰਾਜੈਕਟ "ਟਰੈਕਟਰ ਪ੍ਰਾਜੈਕਟ" ਸੀ, ਜਿਸ ਤੇ 1969 ਵਿਚ ਹਸਤਾਖਰ ਕੀਤੇ ਗਏ । ਉਸ ਤੋਂ ਪਿਛੋਂ ਪੰਜਾਬ ਨੇ ਕਪਾਹ ਅਤੇ ਬੀਜਾਂ ਨਾਲ ਸਬੰਧਤ ਕੁਝ ਪ੍ਰਾਜੈਕਟਾਂ ਵਿਚ ਭਾਗ ਲਿਆ ਪਰ ਇਹ ਪ੍ਰਾਜੈਕਟ ਰਾਜ ਦੇ ਨਵੇਕਲੇ ਪ੍ਰਾਜੈਕਟ ਨਹੀਂ ਸਨ । ਜਦ ਤੋਂ ਇਹ ਸਰਕਾਰ ਸੱਤਾ ਵਿਚ ਆਈ ਹੈ, ਉਦੋਂ ਤੋਂ ਹੀ ਅਸੀਂ ਮੁਨਾਸਬ ਪ੍ਰਾਜੈਕਟ ਵਿਉਂਤਣ ਅਤੇ ਵਿਸ਼ਵ ਬੈਂਕ ਨਾਲ ਗੱਲ ਬਾਤ ਕਰਨ ਲਈ ਵਿਸ਼ੇਸ਼ ਯਤਨ ਕੀਤੇ ਹਨ । ਮੈਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ 8 ਚੋਣਵੇਂ ਨਗਰਾਂ ਵਿਚ ਸੀਵਰੇਜ ਅਤੇ ਜਲ ਸਪਲਾਈ ਸਹੂਲਤਾਂ ਦੇ ਵਿਕਾਸ ਲਈ 66.70 ਕਰੋੜ ਰੁਪਏ ਦੇ ਇਕ ਵੱਡੇ ਪ੍ਰਾਜੈਕਟ ਬਾਰੇ ਵਿਸ਼ਵ ਬੈਂਕ ਨਾਲ ਗੱਲ ਬਾਤ ਸਿਰੇ ਚੜ੍ਹ ਗਈ ਹੈ (ਥੰਪਿੰਗ) ਅਤੇ ਇਹ ਪ੍ਰਾਜੈਕਟ ਜਨਵਰੀ, 1979 ਤੋਂ ਸ਼ੁਰੂ ਹੋ ਚੁਕਾ

[ਵਿੱਤ ਮੰਤਰੀ]

ਹੈ । ਕੰਡੀ ਖੇਤਰ ਦੇ ਵਿਕਾਸ ਨਾਲ ਸਬੰਧਤ 41.50 ਕਰੋੜ ਰੁਪਏ ਦੇ ਇਕ ਹੋਰ ਪ੍ਰਾਜੈਕਟ ਬਾਰੇ ਗਲਬਾਤ ਕਾਫ਼ੀ ਅਗਲੇਰੀ ਸਟੇਜ ਤੇ ਹੈ। ਸਭ ਤੋਂ ਅਹਿਮ ਪ੍ਰਾਜੈਕਟ, ਜਿਸ ਬਾਰੇ ਪੰਜਾਬ ਹੁਣ ਵਿਸ਼ਵ ਬੈਂਕ ਨਾਲ ਗੱਲ ਬਾਤ ਕਰ ਰਿਹਾ ਹੈ, ਉਹ ਹੈ ਸਿੰਜਾਈ ਅਤੇ ਜਲ ਨਿਕਾਸ ਸਹੂਲਤਾਂ ਦੇ ਵਿਕਾਸ ਦਾ ਪ੍ਰਾਜੈਕਟ । ਇਹ ਪ੍ਰਾਜੈਕਟ ਲਗਭਗ 275 ਕਰੋੜ ਰੁਪਏ ਦਾ ਹੋਵੇਗਾ । (ਥੰਪਿੰਗ) ।

ਸਤਿਕਾਰਯੋਗ ਮੈਂਬਰਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਵਿਕਾਸ ਦਾ ਉਪਰੋਕਤ ਉੱਚਾ ਦਰ, ਕੀਮਤਾਂ ਵਿਚ ਸ਼ਲਾਘਾਯੋਗ ਸਥਿਰਤਾ ਕਾਇਮ ਰਖਦੇ ਹੋਏ ਪ੍ਰਾਪਤ ਕੀਤਾ ਗਿਆ ਹੈ । ਮੈਂ ਸਤਿਕਾਰਯੋਗ ਮੈਂਬਰਾਂ ਦੀ ਜਾਣਕਾਰੀ ਲਈ ਕੀਮਤ-ਸੂਚਕ ਅੰਕ ( Price Index ) ਦੇ ਵੇਰਵੇ ਦੇ ਰਿਹਾ ਹਾਂ :—

(ਆਧਾਰ : 1966-100)

| ਸਾਲ | | ਸੂਚਕ ਅੰਕ |
|---|---|---|
| 1972-73 | .. | 149 |
| 1973-74 | .. | 171 |
| 1974-75 | .. | 217 |
| 1975-76 | .. | 216 |
| 1976-77 | .. | 213 |
| 1977-78 | .. | 225 |
| ਅਪ੍ਰੈਲ, 1978 | .. | 227 |
| ਮਈ, 1978 | .. | 225 |
| ਜੂਨ, 1978 | .. | 226 |
| ਜੁਲਾਈ, 1978 | .. | 228 |
| ਅਗਸਤ, 1978 | .. | 231 |
| ਸਤੰਬਰ, 1978 | .. | 231 |
| ਅਕਤੂਬਰ, 1978 | .. | 232 |
| ਨਵੰਬਰ, 1978 | .. | 232 |
| ਦਸੰਬਰ, 1978 | .. | 230 |
| ਜਨਵਰੀ, 1979 | .. | 230 |

ਖ਼ਪਤਕਾਰ ਕੀਮਤਾਂ ਵਿਚ ਸਮੁੱਚੇ ਦੇਸ਼ ਵਿਚ ਹੋਏ ਪਿਛਲੇ ਸਾਲਾਂ ਦੇ 4.1 ਫ਼ੀ ਸਦੀ ਦੇ ਵਾਧੇ ਦੇ ਮੁਕਾਬਲੇ, ਇਸ ਰਾਜ ਵਿਚ ਕੀਮਤਾਂ ਦੇ ਵਾਧੇ ਦੀ ਚਾਲ ਨੂੰ 1.3 ਫ਼ੀ ਸਦੀ ਤੋਂ ਵਧਣ ਨਾ ਦੇਣ ਦੀ ਸਾਡੀ ਪ੍ਰਾਪਤੀ ਨਿਸ਼ਚੇ ਹੀ ਸ਼ਲਾਘਾਯੋਗ ਕਹੀ ਜਾ ਸਕਦੀ ਹੈ ।

ਪਿਛਲੇ ਸਾਲ ਦੇ ਦੌਰਾਨ ਆਪਣੀ ਕਾਰਗੁਜ਼ਾਰੀ ਦੇ ਇਸ ਰੀਵਿਊ ਨੂੰ ਇਹ ਗੱਲ ਦੁਹਰਾਉਂਦਿਆਂ ਸਮਾਪਤ ਕਰਾਂਗਾ ਕਿ ਸਾਡੀ ਬਜਟ ਸਬੰਧੀ ਪਾਲਿਸੀ ਦੀ ਮੁਢਲੀ ਨੀਤੀ ਆਰਥਿਕਤਾ ਨੂੰ ਬਹੁ-ਪੱਖੀ ਬਣਾਉਣ; ਵਿੱਤੀ ਅਤੇ ਆਰਥਿਕਤਾ ਦੇ ਉਤਪਾਦਕ ਢਾਂਚਿਆਂ ਨੂੰ ਆਧੁਨਿਕ ( modern ) ਬਣਾਉਣ; ਵਧੇਰੇ ਟੈਕਸ ਲਾਏ ਬਿਨਾਂ ਆਮਦਨ ਦੇ ਅਧਿਕ ਸਾਧਨ ਜੁਟਾਉਣ ਅਤੇ ਆਰਥਿਕ ਵਿਕਾਸ ਦੀ ਰਫ਼ਤਾਰ ਨੂੰ ਤੇਜ਼ ਕਰਨ ਦੀ ਹੋਵੇਗੀ ।

### ਖੇਤੀਬਾੜੀ ਨੂੰ ਬਹੁ-ਪੱਖੀ ਬਣਾਉਣਾ

ਪਿਛਲੇ ਸਾਲ ਦੇ ਬਜਟ ਭਾਸ਼ਨ ਵਿਚ ਮੈਂ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਭਾਵੇਂ ਪੰਜਾਬ ਦੀ ਜ਼ਰਾਇਤੀ ਪੈਦਾਵਾਰ ਬਹੁਤ ਜ਼ਿਆਦਾ ਵਧ ਰਹੀ ਹੈ ਅਤੇ ਸਾਡੇ ਰਾਸ਼ਟਰੀ ਅਨਾਜ-ਭੰਡਾਰ ਨੂੰ ਹੋਰ ਮਜ਼ਬੂਤ ਕਰ ਰਹੀ ਹੈ, ਪਰ ਜ਼ਰਾਇਤੀ ਖੇਤਰ ਦੇ ਆਰਥਕ ਢਾਂਚੇ ਵਿਚ ਇਹ ਪੈਦਾਵਾਰ ਉਸ ਹੱਦ ਨੂੰ ਪਹੁੰਚ ਗਈ ਹੈ ਜਿਥੇ ਹੋਰ ਪੂੰਜੀ ਲਾਉਣੀ ਲਾਹੇਵੰਦੀ ਨਹੀਂ ਰਹਿੰਦੀ । ਜਿਥੇ ਸਮੁੱਚੀ ਜ਼ਰਾਇਤੀ ਪੈਦਾਵਾਰ ਵਧ ਰਹੀ ਹੈ ਉਥੇ ਕਿਸਾਨ ਨੂੰ ਇਸ ਤੋਂ ਹੋਣ ਵਾਲੀ ਆਮਦਨ ਦੀ ਦਰ ਘਟ ਰਹੀ ਹੈ । ਇਹੀ ਕਾਰਣ ਹੈ ਕਿ ਮੈਂ ਰਾਜ ਦੀ ਆਰਥਿਕਤਾ ਨੂੰ ਬਹੁ-ਪੱਖੀ ਬਣਾਉਣ ਲਈ ਠੋਸ ਉਪਾ ਕਰਨ ਅਤੇ ਜ਼ਰਾਇਤੀ ਖੇਤਰ ਉਤੇ ਵਧ ਰਹੀ ਨਿਰਭਰਤਾ ਨੂੰ ਘਟਾਉਣ ਦੀ ਵਕਾਲਤ ਕੀਤੀ ਹੈ । ਜ਼ਰਾਇਤ ਅਤੇ ਆਰਥਿਕਤਾ ਦੇ ਬਾਕੀ ਖੇਤਰਾਂ ਵਿਚ ਅਜਿਹੀ ਨਾ-ਬਰਾਬਰੀ ਦੇ ਸਿੱਟੇ ਪਹਿਲਾਂ ਹੀ ਸਪੱਸ਼ਟ ਦਿਸ ਰਹੇ ਹਨ । ਕਪਾਹ, ਆਲੂ ਅਤੇ ਗੰਨੇ ਵਰਗੀਆਂ ਕੁਝ ਕੁ ਵਪਾਰਕ ਫ਼ਸਲਾਂ ਦੀਆਂ ਕੀਮਤਾਂ ਵਿਚ ਤੇਜ਼ੀ ਨਾਲ ਆਏ ਮੰਦਵਾੜੇ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਇਨ੍ਹਾਂ ਜ਼ਰਾਇਤੀ ਕੱਚੇ ਮਾਲ ਦੀਆਂ ਵੱਡੀ ਮਾਤਰਾ ਵਿਚ ਸਪਲਾਈਆਂ ਦੀ ਨਿਕਾਸੀ ਲਈ ਕੋਈ ਸਨਅਤਾਂ ਨਹੀਂ ਲਾਈਆਂ ਗਈਆਂ । ਇਸ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਰਾਜ ਦੇ ਸਨਅਤੀ ਢਾਂਚੇ ਨੂੰ ਮਜ਼ਬੂਤ ਕਰਕੇ ਇਸ ਨਾ-ਬਰਾਬਰੀ ਨੂੰ ਦੂਰ ਕੀਤਾ ਜਾਵੇ ਤਾਂ ਜੋ ਜ਼ਰਾਇਤੀ ਕੱਚੇ ਮਾਲ ਦੇ ਵਧ ਰਹੇ ਵਾਫ਼ਰ ਸਟਾਕਾਂ ਦੀ ਖਪਤ ਲਈ ਉਚਿਤ ਅਦਾਰੇ ਮਿਲ ਸਕਣ । ਇਸੇ ਪ੍ਰਸੰਗ ਵਿਚ ਹੀ ਇਹ ਲਾਜ਼ਮੀ ਹੈ ਕਿ ਸਨਅਤੀ ਵਿਕਾਸ ਸਬੰਧੀ ਰਾਸ਼ਟਰੀ ਨੀਤੀ, ਪੰਜਾਬ ਵਰਗੇ ਵਿਕਾਸਸ਼ੀਲ ਰਾਜਾਂ ਦੀਆਂ ਲੋੜਾਂ ਅਨੁਸਾਰ ਹੋਵੇ ਤਾਂ ਜੋ ਜ਼ਰਾਇਤ ਅਤੇ ਸਨਅਤਾਂ ਵਿਚਕਾਰ ਇਕ ਚੰਗੇਰੀ ਸਮਾਨਤਾ ਲਿਆਂਦੀ ਜਾ ਸਕੇ । ਹੁਣ ਅਜਿਹੀ ਸਥਿਤੀ ਆ ਪੁਜੀ ਹੈ ਕਿ ਆਰਥਿਕਤਾ ਨੂੰ ਬਹੁ-ਪੱਖੀ ਬਣਾਉਣ ਲਈ ਕੇਵਲ ਸਨਅਤਾਂ ਵਿਚ ਹੋਰ ਵਧੇਰੇ ਵਿਕਾਸ ਦੀ ਹੀ ਲੋੜ ਨਹੀਂ ਹੈ ਸਗੋਂ ਇਹ ਵੀ ਓਨਾ ਹੀ ਲਾਜ਼ਮੀ ਹੈ ਕਿ ਅਸੀਂ ਆਪਣੀ ਵਾਫ਼ਰ ਜ਼ਰਾਇਤੀ ਉਪਜ ਨੂੰ ਅੰਤਰ-ਰਾਸ਼ਟਰੀ ਮੰਡੀਆਂ ਤਕ ਪਹੁੰਚਾ ਸਕੀਏ । ਇਸ ਮੰਤਵ ਲਈ ਸ਼ੁਰੂ ਦੇ ਸਾਲਾਂ ਵਿਚ ਇਹ ਗੱਲ ਯਕੀਨੀ ਤੌਰ ਤੇ ਸਹਾਈ ਹੋਵੇਗੀ ਕਿ ਇਨ੍ਹਾਂ ਨੂੰ ਵੀ ਬਰਾਮਦ (Export) ਹਿਤ ਉਹੀ ਉਤਸ਼ਾਹ ਮਿਲੇ ਜੋ ਸਨਅਤਾਂ ਨੂੰ ਮਿਲ ਰਿਹਾ ਹੈ । ਮੈਂ ਭਾਰਤ ਸਰਕਾਰ ਨੂੰ ਇਹ ਵੀ ਸਿਫਾਰਸ਼ ਕਰਾਂਗਾ ਕਿ ਉਹ ਇਹ ਗੱਲ ਨੀਤੀ ਵਜੋਂ ਅਪਣਾਵੇ । ਜਦ ਤਕ ਅਜਿਹਾ ਨਹੀਂ ਕੀਤਾ ਜਾਂਦਾ, ਮੇਰੀ ਤਜਵੀਜ਼ ਹੈ ਕਿ ਬਰਾਮਦ (Export) ਨੂੰ ਉਤਸ਼ਾਹਤ ਕਰਨ ਲਈ ਸਹਿਕਾਰੀ ਸਭਾਵਾਂ ਅਤੇ ਰਾਜ ਕਾਰਪੋਰੇਸ਼ਨਾਂ (Co-operatives and State Corporations) ਨੂੰ 1979-80 ਦੇ ਦੌਰਾਨ ਇਸ ਮਨੋਰਥ ਲਈ 5 ਕਰੋੜ ਰੁਪਏ ਦੇ ਦਿਤੇ ਜਾਣ ।

### ਕੈਪੀਟਲ ਮਾਰਕਿਟ ਦਾ ਵਿਕਾਸ

ਵਿੱਤ ਅਤੇ ਪੂੰਜੀ ਜੁਟਾਉਣ ਦੇ ਖੇਤਰ ਵਿਚ ਪੰਜਾਬੀਆਂ ਦੀ ਸਮਰਥਾ ਪਿਛਲੇ ਸਾਲਾਂ ਵਿਚ ਕਾਫ਼ੀ ਵਧ ਗਈ ਹੈ । ਰਾਜ ਵਿਚਲੀਆਂ ਬੱਚਤਾਂ ਤੋਂ ਇਲਾਵਾ ਬਦੇਸ਼ਾਂ ਵਿਚ ਵਸਦੇ ਹਜ਼ਾਰਾਂ ਪੰਜਾਬੀ

[ਵਿੱਤ ਮੰਤਰੀ]

ਪਿਛੇ ਆਪਣੇ ਘਰਾਂ ਨੂੰ ਲਗਾਤਾਰ ਪੈਸੇ ਭੇਜ ਰਹੇ ਹਨ। ਮੋਟੇ ਅਨੁਮਾਨਾਂ ਅਨੁਸਾਰ ਸਾਲ ਵਿਚ ਲਗ ਭਗ 200 ਕਰੋੜ ਰੁਪਏ ਦੀ ਰਕਮ ਬਦੇਸ਼ਾਂ ਤੋਂ ਪੰਜਾਬ ਰਾਜ ਵਿਚ ਆਉਂਦੀ ਹੈ। ਇਸ ਸਮੇਂ ਸਾਡਾ ਇਕ ਵਿਕਾਸ-ਸ਼ੀਲ ਕਾਰਪੋਰੇਟ ਸੈਕਟਰ ਹੈ, ਪਰੰਤੂ ਇਨ੍ਹਾਂ ਬਚਤਾਂ ਨੂੰ ਸਨਅਤ, ਵਪਾਰ ਅਤੇ ਟ੍ਰਾਂਸਪੋਰਟ ਆਦਿ ਵਰਗੇ ਕਾਰਪੋਰੇਟ ਸੈਕਟਰਾਂ ਵਿਚ ਲਗਾਉਣ ਲਈ ਪ੍ਰੇਰਤ ਕਰਨ ਵਾਸਤੇ ਅਜੇ ਸਾਡੇ ਪਾਸ ਕੋਈ ਮਸ਼ੀਨਰੀ ਨਹੀਂ। ਇਸ ਲਈ ਅਗਲੇ ਵਿੱਤੀ ਸਾਲ ਦੇ ਦੌਰਾਨ ਲੁਧਿਆਣੇ ਵਿਖੇ ਇਕ ਸਟਾਕ ਐਕਸਚੇਂਜ ਕਾਇਮ ਕਰਨ ਦੀ ਤਜਵੀਜ਼ ਹੈ। ਇਸ ਨਾਲ ਰਾਜ ਵਿਚ ਨਾ ਕੇਵਲ ਸ਼ੇਅਰ ਮਾਰਕਿਟ ਹੀ ਵਿਕਸਤ ਹੋਵੇਗੀ, ਸਗੋਂ ਇਸ ਨਾਲ ਪੰਜਾਬੀਆਂ ਦਾ ਪੁਰਾਣਾ ਚਲਿਆ ਆ ਰਿਹਾ (Conservative) ਦ੍ਰਿਸ਼ਟੀਕੋਣ ਵੀ ਬਦਲ ਜਾਵੇਗਾ ਅਤੇ ਇਸ ਦੀ ਥਾਂ ਮਾਡਰਨ ਸਨਅਤੀ ਅਤੇ ਵਪਾਰਕ ਦ੍ਰਿਸ਼ਟੀਕੋਣ ਬਣ ਜਾਵੇਗਾ।

## ਹਰੀਜਨਾਂ ਅਤੇ ਨਿਰਧਨਾਂ ਲਈ ਵਿਸ਼ੇਸ਼ ਪ੍ਰੋਗਰਾਮ

ਇਸ ਸਾਲ ਦੇ ਬਜਟ ਵਿਚਲੀ ਆਰਥਿਕ ਨੀਤੀ ਦਾ ਮੁੱਖ ਪਹਿਲੂ ਹਰੀਜਨਾਂ ਅਤੇ ਸਮਾਜ ਦੇ ਉਨ੍ਹਾਂ ਹੋਰ ਦਲਿਤ ਅਤੇ ਪੱਛੜੇ ਵਰਗਾਂ ਦੀ ਭਲਾਈ ਲਈ ਸੰਗਠਤ ਉਪਾ ਕਰਨਾ ਹੈ, ਜਿਨ੍ਹਾਂ ਪਾਸ ਉਤਪਾਦਨ ਦੇ ਵਸੀਲੇ ਨਾ-ਮਾਤਰ ਹੀ ਹਨ। ਇਹ ਲੋਕ ਰਾਜ ਦੀ ਕੁੱਲ ਆਬਾਦੀ ਦਾ 45 ਫ਼ੀ ਸਦੀ ਹਨ। ਪਿਛਲੇ 30 ਸਾਲਾਂ ਤੋਂ ਉਨ੍ਹਾਂ ਦੀਆਂ ਸਮੱਸਿਆਵਾਂ ਬਾਰੇ ਵਿਚਾਰਧਾਰਾ ਕਿਸੇ ਨਿੱਗਰ ਆਰਥਿਕ ਨੀਤੀ ਤੇ ਆਧਾਰਿਤ ਨਹੀਂ ਸੀ, ਸਗੋਂ ਵੱਖ ਵੱਖ ਐਡ-ਹਾਕ ਭਲਾਈ ਸਕੀਮਾਂ ਰਾਹੀਂ ਐਵੇਂ ਉਨ੍ਹਾਂ ਦੇ ਅਥਰੂ ਪੂੰਝਣ ਵਾਲੀ ਗੱਲ ਸੀ। ਅਜਿਹੇ ਸਾਧਨਾਂ ਤੋਂ ਵਾਂਝੇ, ਆਬਾਦੀ ਦੇ ਇਨ੍ਹਾਂ ਵਰਗਾਂ ਨੂੰ "ਹਰੇ ਇਨਕਲਾਬ" ਰਾਹੀਂ ਲਿਆਂਦੀ ਖੁਸ਼ਹਾਲੀ ਤੋਂ ਕੋਈ ਲਾਭ ਪ੍ਰਾਪਤ ਨਹੀਂ ਹੋਇਆ। ਆਪਣੇ ਚੋਣ ਮੈਨੀਫੈਸਟੋ ਵਿਚ ਦਰਸਾਏ ਸਮਾਜਵਾਦੀ ਉਦੇਸ਼ਾਂ ਦੀ ਪੂਰਤੀ ਲਈ ਅਸੀਂ ਉਤਪਾਦਨ ਦੇ ਠੋਸ ਸਾਧਨ ਉਨ੍ਹਾਂ ਵੰਚਿਤ ਵਰਗਾਂ ਤਕ ਪਹੁੰਚਾਉਣਾ ਚਾਹੁੰਦੇ ਹਾਂ। ਅਸੀਂ ਇਸ ਸਾਲ ਹਰੀਜਨਾਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਡੀ. ਆਰ. ਆਈ. ਸਕੀਮ ਦੇ ਅਧੀਨ ਬਗੈਰ ਵਿਆਜ ਕਰਜ਼ਿਆਂ ਦੇ ਰੂਪ ਵਿਚ 25 ਕਰੋੜ ਰੁਪਏ ਵੰਡਣਾ ਚਾਹੁੰਦੇ ਹਾਂ। ਇਸ ਸਕੀਮ ਅਧੀਨ ਇਨ੍ਹਾਂ ਕਰਜ਼ਿਆਂ ਤੇ ਵਿਆਜ ਦੀ ਪੂਰੀ ਪੂਰੀ ਪੂਰਤੀ ਕਰਨ ਲਈ ਬਜਟ ਵਿਚ ਇਕ ਕਰੋੜ ਰੁਪਏ ਦੀ ਰਕਮ ਸਾਲ 1979-80 ਦੇ ਦੌਰਾਨ ਵੱਖਰੀ ਰੱਖੀ ਜਾਵੇਗੀ।

## ਪੰਚਾਇਤਾਂ

ਪੇਂਡੂ ਲੋਕਾਂ ਵਿਚ ਭਾਈਚਾਰਕ ਭਾਵਨਾ ਪੈਦਾ ਕਰਨ ਅਤੇ ਹੇਠਲੇ ਪੱਧਰ ਤੇ ਜਮਹੂਰੀ ਸੰਸਥਾਵਾਂ ਨੂੰ ਮਜ਼ਬੂਤ ਕਰਨ ਦੀ ਨੀਤੀ ਅਨੁਸਾਰ ਰਾਜ ਸਰਕਾਰ ਨੇ ਪੰਚਾਇਤਾਂ ਦੀਆਂ ਚੋਣਾਂ ਕਰਾਉਣ ਦਾ ਫੈਸਲਾ ਕੀਤਾ। ਪਿੰਡਾਂ ਵਿਚਲੀ ਧੜੇਬੰਦੀ ਨੂੰ ਘਟਾਉਣ ਅਤੇ ਚੰਗੇ ਚੰਗੇ ਲੋਕਾਂ ਨੂੰ ਸਾਹਮਣੇ ਲਿਆਉਣ ਅਤੇ ਇਸ ਦੇ ਨਾਲ ਹੀ ਗਰੀਬ ਵਰਗਾਂ ਦੀ ਪ੍ਰਤੀਨਿਧਤਾ ਨੂੰ ਯਕੀਨੀ ਬਣਾਉਣ ਲਈ, ਰਾਜ ਸਰਕਾਰ ਨੇ ਸਰਬ-ਸੰਮਤੀ ਨਾਲ ਚੁਣੀਆਂ ਜਾਣ ਵਾਲੀਆਂ ਪੰਚਾਇਤਾਂ ਨੂੰ ਉਤਸ਼ਾਹ ਦੇਣ ਦੀ ਸਕੀਮ ਬਣਾਈ ਸੀ। ਸਦਨ ਨੂੰ ਇਹ ਦਸਣ ਵਿਚ ਮੈਨੂੰ ਖੁਸ਼ੀ ਹੈ ਕਿ ਰਾਜ ਦੀਆਂ 10598 ਪੰਚਾਇਤਾਂ ਵਿਚੋਂ 4036 ਪੰਚਾਇਤਾਂ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਹਨ। (ਥੰਪਿੰਗ) ਇਹ ਗਿਣਤੀ ਸ਼ਾਇਦ ਦੇਸ਼ ਭਰ ਵਿਚ ਹੁਣ ਤਕ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਦੀ ਗਿਣਤੀ ਨਾਲੋਂ ਸਭ ਤੋਂ ਵਧ ਹੈ। ਆਪਣੇ ਕੀਤੇ ਵਾਦਿਆਂ ਨੂੰ ਪੂਰਿਆਂ ਕਰਨ ਲਈ ਸਾਲ 1979-80 ਦੇ ਦੌਰਾਨ ਇਸ ਦੀਆਂ ਪਾਤਰ (eligible) ਪੰਚਾਇਤਾਂ ਨੂੰ ਲਗਭਗ 2.5 ਕਰੋੜ ਰੁਪਏ ਦੀ ਰਕਮ ਵੰਡੀ ਜਾਵੇਗੀ। (ਥੰਪਿੰਗ)

### ਸੈਂਟਰ-ਰਾਜ ਮਾਲੀ ਸਬੰਧ

ਪਿਛਲੇ ਸਾਲ ਦੇ ਬਜਟ ਭਾਸ਼ਣ ਵਿਚ, ਮੈਂ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਵਿੱਤੀ ਸਾਧਨਾਂ ਅਤੇ ਮਾਲੀ ਹਾਲਤ ਬਾਰੇ ਫੈਸਲੇ, ਖਾਸ ਕਰ ਯੋਜਨਾਬੰਦੀ ਅਤੇ ਵਿਕਾਸ ਦੇ ਖੇਤਰ ਵਿਚਲੇ, ਸੈਂਟਰ ਦੇ ਹੱਥਾਂ ਵਿਚ ਜ਼ਿਆਦਾ ਕੇਂਦ੍ਰਿਤ ਹੋ ਜਾਣ ਕਾਰਣ, ਸਥਾਨਕ ਉੱਦਮ ( Local Initiative) ਅਤੇ ਰਾਜ ਪੱਧਰ ਦੇ ਕਾਰਜਾਂ ਉੱਤੇ ਬਹੁਤ ਬੁਰਾ ਅਸਰ ਪਿਆ ਹੈ । ਇਸ ਲਈ, ਮੈਂ ਸੈਂਟਰ ਅਤੇ ਰਾਜਾਂ ਦੇ ਮਾਲੀ ਸਬੰਧਾਂ ਤੇ ਨਜ਼ਰਸਾਨੀ ਕਰਨ ਅਤੇ ਵਿੱਤੀ ਅਖ਼ਤਿਆਰਾਂ ਦੇ ਬਹੁਤ ਜ਼ਿਆਦਾ ਵਿਕੇਂਦਰੀ-ਕਰਣ ( Decentralisation ) ਤੇ ਜ਼ੋਰ ਦਿੱਤਾ ਸੀ । ਰਾਜ ਸਰਕਾਰ ਨੇ ਇਸੇ ਦ੍ਰਿਸ਼ਟੀਕੋਣ ਦੀ ਰਾਸ਼ਟਰੀ ਵਿਕਾਸ ਪਰਿਸ਼ਦ (National Development Council) ਅਤੇ ਸਤਵੇਂ ਵਿੱਤ ਕਮਿਸ਼ਨ ਦੇ ਸਾਹਮਣੇ ਲਗਾਤਾਰ ਅਤੇ ਪ੍ਰਭਾਵ-ਸ਼ਾਲੀ ਢੰਗ ਨਾਲ ਪੈਰਵੀ ਕੀਤੀ । ਸਦਨ ਨੂੰ ਇਹ ਦਸਦੇ ਹੋਏ ਮੈਨੂੰ ਖੁਸ਼ੀ ਹੈ ਕਿ ਇਸ ਮਾਮਲੇ ਤੇ ਰਾਸ਼ਟਰੀ-ਪੱਧਰ ਤੇ ਸਹਿਮਤੀ ਪੈਦਾ ਹੋ ਗਈ ਜਾਪਦੀ ਹੈ ਅਤੇ ਸਾਰੇ ਰਾਜਾਂ ਨੇ ਇਕ ਜ਼ਬਾਨ ਹੋ ਕੇ ਵਧੇਰੇ ਵਿੱਤੀ ਅਖ਼ਤਿਆਰਾਂ ਦੀ ਮੰਗ ਕੀਤੀ ਹੈ ।

ਸਤਵੇਂ ਵਿੱਤ ਕਮਿਸ਼ਨ ਅਤੇ ਰਾਸ਼ਟਰੀ ਵਿਕਾਸ ਪਰਿਸ਼ਦ (National Development Council), ਦੋਹਾਂ ਸਾਹਮਣੇ ਅਸਾਂ ਪੂਰੇ ਜ਼ੋਰਦਾਰ ਸ਼ਬਦਾਂ ਵਿਚ ਇਹ ਦਲੀਲ ਪੇਸ਼ ਕੀਤੀ ਸੀ ਕਿ ਕੇਂਦਰੀ ਟੈਕਸਾਂ ਦੇ ਵੰਡਣ-ਯੋਗ ਪੂਲ ਵਿਚ ਕਾਰਪੋਰੇਸ਼ਨ ਟੈਕਸ ਅਤੇ ਆਮਦਨ ਟੈਕਸ ਉਪਰਲੇ ਸਰਚਾਰਜ ਨੂੰ ਸ਼ਾਮਲ ਕਰਕੇ, ਇਸ ਨੂੰ ਵਧੇਰੇ ਭਰਪੂਰ ਕੀਤਾ ਜਾਵੇ । ਮਾਨਯੋਗ ਮੈਂਬਰਾਂ ਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਸਤਵੇਂ ਵਿੱਤ ਕਮਿਸ਼ਨ ਨੇ ਸਾਡੇ ਕੇਸ ਨੂੰ ਸਹੀ ਮੰਨਿਆ ਹੈ । ਐਪਰ, ਭਾਰਤ ਦੇ ਸੰਵਿਧਾਨ ਵਿਚ ਇਸ ਬਾਰੇ ਕੋਈ ਸਪੱਸ਼ਟ ਉਪਬੰਧ ( Provision ) ਨਾ ਹੋਣ ਕਾਰਣ, ਸਤਵਾਂ ਵਿੱਤ ਕਮਿਸ਼ਨ ਇਸ ਬਾਰੇ ਕੋਈ ਵਿਸ਼ੇਸ਼ ਸਿਫਾਰਸ਼ਾਂ ਨਹੀਂ ਕਰ ਸਕਿਆ ।

ਰਾਸ਼ਟਰੀ ਵਿਕਾਸ ਪਰਿਸ਼ਦ (N.D.C.) ਦੀ ਪਿਛਲੀ ਬੈਠਕ ਵਿਚ, ਅਸਾਂ ਪੁਰਜ਼ੋਰ ਸ਼ਬਦਾਂ ਵਿਚ ਫਿਰ ਇਹ ਦਲੀਲ ਪੇਸ਼ ਕੀਤੀ ਸੀ ਕਿ ਰਾਜਾਂ ਨੂੰ ਵਧੇਰੇ ਵਿੱਤੀ ਸਾਧਨ ਜੁਟਾਉਣ ਦੇ ਯੋਗ ਬਣਾਉਣ ਲਈ ਇਨ੍ਹਾਂ ਸੁਝਾਵਾਂ ਤੇ ਵਿਚਾਰ ਕਰਨਾ ਅਤੇ ਇਨ੍ਹਾਂ ਨੂੰ ਲਾਗੂ ਕਰਨਾ ਬਹੁਤ ਜ਼ਰੂਰੀ ਹੈ । ਸਦਨ ਨੂੰ ਇਹ ਦਸਣ ਵਿਚ ਮੈਨੂੰ ਖੁਸ਼ੀ ਹੈ ਕਿ ਸਾਡੇ ਵੱਲੋਂ ਦਿੱਤੀਆਂ ਗਈਆਂ ਦਲੀਲਾਂ ਦੇ ਫਲਸਰੂਪ ਪ੍ਰਧਾਨ ਮੰਤਰੀ ਜੀ ਨੇ ਇਸੇ ਮਾਮਲੇ ਬਾਰੇ ਵਿਚਾਰ ਕਰਨ ਲਈ ਮੁੱਖ ਮੰਤਰੀਆਂ ਦੀ ਇਕ ਨਿਵੇਕਲੀ ਕਾਨ-ਫਰੰਸ ਬੁਲਾਉਣਾ ਮੰਨ ਲਿਆ ਹੈ । ਇਸ ਲਈ ਮੈਂ ਉਪਰੋਕਤ ਕਾਨਫਰੰਸ ਵਿਚ ਕੀਤੇ ਜਾਣ ਵਾਲੇ ਫੈਸਲਿਆਂ ਦੇ ਸਿੱਟੇ ਵਜੋਂ, ਪੰਜਾਬ ਨੂੰ ਕੁਝ ਠੋਸ ਲਾਭ ਹੋਣ ਦੀ ਆਸ ਰੱਖਦਾ ਹਾਂ ।

### ਸਤਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ

ਮਾਨਯੋਗ ਮੈਂਬਰਾਂ ਨੂੰ ਇਹ ਪਤਾ ਹੀ ਹੈ ਕਿ ਸਤਵੇਂ ਵਿੱਤ ਕਮਿਸ਼ਨ ਨੇ ਆਪਣੀ ਰਪੋਟ ਕੇਂਦਰ ਸਰਕਾਰ ਨੂੰ ਪੇਸ਼ ਕਰ ਦਿੱਤੀ ਹੈ ਅਤੇ ਸਰਕਾਰ ਨੇ ਕਮਿਸ਼ਨ ਦੀਆਂ ਸਿਫਾਰਸ਼ਾਂ ਪਰਵਾਨ ਕਰ ਲਈਆਂ ਹਨ । ਇਥੇ ਮੈਂ ਮਾਨਯੋਗ ਮੈਂਬਰਾਂ ਨੂੰ ਕਮਿਸ਼ਨ ਦੀਆਂ ਮੁੱਖ ਸਿਫਾਰਸ਼ਾਂ ਅਤੇ ਉਨ੍ਹਾਂ ਦੇ ਪੰਜਾਬ ਰਾਜ ਤੇ ਪੈਣ ਵਾਲੇ ਪ੍ਰਭਾਵ ਸਬੰਧੀ ਜਾਣਕਾਰੀ ਦੇਣਾ ਚਾਹੁੰਦਾ ਹਾਂ । ਸਤਵੇਂ ਵਿੱਤ ਕਮਿਸ਼ਨ ਦੀਆਂ ਸਿਫਾਰਸ਼ਾਂ ਦਾ ਇਕ ਚੰਗੇਰਾ ਪਹਿਲੂ ਇਹ ਹੈ ਕਿ ਪਹਿਲੀ ਵਾਰੀ ਸੰਵਿਧਾਨ ਦੇ ਅਨੁਛੇਦ 275 ਅਧੀਨ ਦਿੱਤੀ ਜਾਂਦੀ ਸਹਾਇਤਾ-ਗ੍ਰਾਂਟ ਤੇ ਬਹੁਤ ਵੱਡੀ ਕੱਟ ਲਾ ਦਿੱਤੀ ਗਈ ਹੈ । ਇਸ ਦੇ ਸਿੱਟੇ ਵਜੋਂ ਕੇਂਦਰੀ ਟੈਕਸਾਂ

[ਵਿਤ ਮੰਤਰੀ]

ਦੀ ਵੰਡ ਵਿਚੋਂ ਰਾਜਾਂ ਨੂੰ ਮਿਲਣ ਵਾਲੇ ਹਿੱਸੇ ਤੇ ਕਾਫ਼ੀ ਪ੍ਰਭਾਵ ਪਿਆ ਹੈ । ਇਹ ਵੀ ਇਕ ਅਹਿਮ ਗੱਲ ਹੈ ਕਿ ਕੇਂਦਰੀ ਆਬਕਾਰੀ ਡਿਊਟੀਆਂ ਵਿਚੋਂ ਰਾਜਾਂ ਦਾ ਹਿੱਸਾ 20 ਫ਼ੀ ਸਦੀ ਤੋਂ ਵਧਾ ਕੇ 40 ਫ਼ੀ ਸਦੀ ਕਰ ਦਿੱਤਾ ਗਿਆ ਹੈ । ਇਸ ਨਾਲ ਰਾਜਾਂ ਨੂੰ ਮਿਲਣ ਵਾਲੇ ਹਿੱਸੇ ਵਿਚ ਕਾਫ਼ੀ ਵਾਧਾ ਹੋਇਆ ਹੈ । ਛੇਵੇਂ ਵਿੱਤ ਕਮਿਸ਼ਨ ਦੁਆਰਾ ਕੇਂਦਰੀ ਟੈਕਸਾਂ ਵਿਚੋਂ ਰਾਜਾਂ ਨੂੰ ਦਿੱਤੇ ਜਾਣ ਵਾਲੇ 9,608.85 ਕਰੋੜ ਰੁਪਏ ਦੇ ਹਿੱਸੇ ਦੇ ਮੁਕਾਬਲੇ ਤੇ ਸਤਵੇਂ ਵਿੱਤ ਕਮਿਸ਼ਨ ਨੇ 20,842.97 ਕਰੋੜ ਰੁਪਏ ਦੇਣ ਦੀ ਸਿਫਾਰਸ਼ ਕੀਤੀ ਹੈ। ਇਸ ਤਰ੍ਹਾਂ ਛੇਵੇਂ ਵਿੱਤ ਕਮਿਸ਼ਨ ਨਾਲੋਂ ਸਤਵੇਂ ਵਿੱਤ ਕਮਿਸ਼ਨ ਨੇ 116.91 ਫ਼ੀ ਸਦੀ ਵੱਧ ਰਕਮ ਦੇਣ ਦੀ ਸਿਫਾਰਸ਼ ਕੀਤੀ ਹੈ। ਛੇਵੇਂ ਵਿੱਤ ਕਮਿਸ਼ਨ ਅਨੁਸਾਰ ਕੇਂਦਰੀ ਟੈਕਸਾਂ ਵਿਚੋਂ ਰਾਜਾਂ ਨੂੰ ਮਿਲਣ ਵਾਲੇ ਕੁਲ ਹਿੱਸੇ ਵਿਚੋਂ ਪੰਜਾਬ ਦਾ ਹਿੱਸਾ 168.97 ਕਰੋੜ ਰੁਪਏ ਸੀ ਜਦ ਕਿ ਸਤਵੇਂ ਵਿੱਤ ਕਮਿਸ਼ਨ ਅਨੁਸਾਰ ਇਸ ਦਾ ਹਿੱਸਾ ਵਧ ਕੇ 419.53 ਕਰੋੜ ਰੁਪਏ ਹੋ ਗਿਆ ਹੈ, (ਥੰਪਿੰਗ) ਅਰਥਾਤ ਪੰਜਾਬ ਦਾ ਹਿੱਸਾ ਢਾਈ ਗੁਣਾ ਵਧਿਆ ਹੈ । ਇਸ ਤੋਂ ਇਲਾਵਾ, ਛੇਵੇਂ ਵਿੱਤ ਕਮਿਸ਼ਨ ਦੁਆਰਾ ਰਾਜਾਂ ਲਈ ਸਿਫਾਰਸ਼ ਕੀਤੀ 1,969.62 ਕਰੋੜ ਰੁਪਏ ਦੀ ਰਿਣ-ਸਹਾਇਤਾ ਦੇ ਮੁਕਾਬਲੇ ਤੇ ਇਸ ਕਮਿਸ਼ਨ ਨੇ 2,155.80 ਕਰੋੜ ਰੁਪਏ ਦੀ ਰਿਣ-ਸਹਾਇਤਾ ਦੀ ਸਿਫਾਰਿਸ਼ ਕੀਤੀ ਹੈ । ਛੇਵੇਂ ਵਿੱਤ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਪੰਜਾਬ ਨੂੰ ਮਿਲਣ ਵਾਲੇ 15.18 ਕਰੋੜ ਰੁਪਏ ਦੇ ਮੁਕਾਬਲੇ ਤੇ ਹੁਣ ਇਸ ਵਿਚੋਂ ਪੰਜਾਬ ਨੂੰ 60.57 ਕਰੋੜ ਰੁਪਏ ਮਿਲਣਗੇ। (ਥੰਪਿੰਗ) ਇਹ ਸਹਾਇਤਾ ਛੇਵੇਂ ਵਿੱਤ ਕਮਿਸ਼ਨ ਨਾਲੋਂ ਲਗ ਭਗ ਚਾਰ ਗੁਣਾ ਹੈ ।

ਸਾਡੇ ਸਾਰਿਆਂ ਲਈ ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਸਤਵਾਂ ਵਿੱਤ ਕਮਿਸ਼ਨ ਸਾਡੇ ਇਸ ਨਜ਼ਰੀਏ ਨਾਲ ਸਹਿਮਤ ਹੋ ਗਿਆ ਹੈ ਕਿ ਤਮਾਕੂ, ਖੰਡ ਅਤੇ ਕਪੜੇ ਤੇ ਵਧੀਕ ਆਬਕਾਰੀ ਡਿਊਟੀ (Additional Excise Duty) ਨੂੰ ਰਾਜਾਂ ਵਿਚਾਲੇ ਉਨ੍ਹਾਂ ਵਿਚਲੀ ਖਪਤ ਮੁਤਾਬਕ ਵੰਡਿਆ ਜਾਵੇ। ਇਸ ਦੇ ਫਲਸਰੂਪ, ਇਨ੍ਹਾਂ ਵਸਤਾਂ ਤੇ ਵਧੀਕ ਆਬਕਾਰੀ ਡਿਊਟੀਆਂ ਵਿਚੋਂ ਪੰਜਾਬ ਦਾ ਹਿੱਸਾ ਖੰਡ ਦੀ ਸੂਰਤ ਵਿਚ ਜੋ ਛੇਵੇਂ ਵਿੱਤ ਕਮਿਸ਼ਨ ਅਨੁਸਾਰ 2.68 ਫ਼ੀ ਸਦੀ ਸੀ, ਕਾਫ਼ੀ ਵਧ ਕੇ 6.22 ਫ਼ੀ ਸਦੀ ਹੋ ਗਿਆ ਹੈ। (ਥੰਪਿੰਗ) ਕਪੜੇ ਤੇ ਤਮਾਕੂ ਦੀ ਸੂਰਤ ਵਿਚ ਜੋ ਛੇਵੇਂ ਵਿੱਤ ਕਮਿਸ਼ਨ ਅਨੁਸਾਰ 2.68 ਫ਼ੀ ਸਦੀ ਸੀ, ਵਧ ਕੇ 4.27 ਫ਼ੀ ਸਦੀ ਹੋ ਗਿਆ ਹੈ।

ਜਿਥੋਂ ਤੱਕ ਕੇਂਦਰੀ ਟੈਕਸਾਂ ਵਿਚੋਂ ਰਾਜਾਂ ਨੂੰ ਮਿਲਣ ਵਾਲੇ ਕੁੱਲ ਹਿੱਸੇ ਅਤੇ ਉਸ ਦੇ ਮੁੱਖ ਤੌਰ ਤੇ ਟੈਕਸਾਂ ਅਤੇ ਡਿਊਟੀਆਂ ਵਿਚੋਂ ਦਿੱਤੇ ਜਾਣ ਦਾ ਸਬੰਧ ਹੈ, ਕਮਿਸ਼ਨ ਦੀਆਂ ਸਿਫਾਰਸ਼ਾਂ ਬਹੁਤ ਸ਼ਲਾਘਾਯੋਗ ਹਨ, ਉਥੇ ਕੇਂਦਰੀ ਆਬਕਾਰੀ ਡਿਊਟੀਆਂ ਦੀ ਰਾਜਾਂ ਵਿਚਾਲੇ ਹੋਣ ਵਾਲੀ ਵੰਡ ਬਾਰੇ ਪੰਜਾਬ ਨੂੰ ਬਹੁਤ ਗਿਲਾ ਹੈ । ਰਾਜ ਸਰਕਾਰ ਨੇ ਸਤਵੇਂ ਵਿੱਤ ਕਮਿਸ਼ਨ ਸਾਹਮਣੇ ਇਹ ਦਲੀਲ ਦਿੱਤੀ ਸੀ ਕਿ ਕੇਂਦਰੀ ਆਬਕਾਰੀ ਡਿਊਟੀਆਂ ਦੀ ਰਾਜਾਂ ਵਿਚਾਲੇ ਵੰਡ ਦੀ ਸਿਫਾਰਸ਼ ਕਰਨ ਸਮੇਂ, ਮੁਆਵਜ਼ੇ ਦੇ ਸਿਧਾਂਤ ਨੂੰ ਅਪਣਾਇਆ ਜਾਵੇ । ਪਰ ਕਮਿਸ਼ਨ ਨੇ ਕੇਂਦਰੀ ਆਬਕਾਰੀ ਡਿਊਟੀਆਂ ਦੀ ਵੰਡ ਲਈ ਗਰੀਬੀ ਅਤੇ ਆਬਾਦੀ ਦੀ ਰੇਸ਼ੋ ਅਤੇ ਆਮਦਨ ਸਮਾਨਤਾ ਦੇ ਸਿਧਾਂਤਾਂ ਨੂੰ ਅਪਣਾਉਣ ਉੱਤੇ ਬਹੁਤ ਨਾਜਾਇਜ਼ ਜ਼ੋਰ ਦਿੱਤਾ ਹੈ ।

### ਛੇਵੀਂ ਪੰਜ-ਸਾਲਾ ਯੋਜਨਾ ਲਈ ਸੈਂਟਰ ਵਲੋਂ ਸਹਾਇਤਾ

ਰਾਜ ਸਰਕਾਰ ਨੇ ਆਪਣੀ ਛੇਵੀਂ ਪੰਜ ਸਾਲਾ ਯੋਜਨਾ ਆਰਜ਼ੀ ਤੌਰ ਤੇ 1,678.50 ਕਰੋੜ ਰੁਪਏ ਦੀ ਬਣਾਈ ਹੈ ਜਦ ਕਿ ਪੰਜਵੀਂ ਪੰਜ-ਸਾਲਾ ਯੋਜਨਾ 956.55 ਕਰੋੜ ਰੁਪਏ ਦੀ ਸੀ । ਭਾਵੇਂ ਯੋਜਨਾ ਤੇ ਹੋਣ ਵਾਲੇ ਖ਼ਰਚ ਦਾ ਇਕ ਵੱਡਾ ਭਾਗ ਰਾਜ ਦੇ ਆਪਣੇ ਵਸੀਲਿਆਂ ਤੋਂ ਜੁਟਾਉਣਾ ਹੈ, ਫਿਰ ਵੀ

ਸੈਂਟਰਲ ਸਹਾਇਤਾ ਯੋਜਨਾ ਦੇ ਵਿੱਤੀ ਢਾਂਚੇ ਦਾ ਇਕ ਅਹਿਮ ਅੰਗ ਹੈ । ਛੇਵੀਂ ਪੰਜ-ਸਾਲਾ ਯੋਜਨਾ ਦੀ ਇਕ ਪ੍ਰਮੁੱਖ ਵਿਸ਼ੇਸ਼ਤਾ ਇਹ ਹੈ ਕਿ ਰਾਜ ਸਰਕਾਰ ਨੂੰ ਪੰਜਵੀਂ ਪੰਜ-ਸਾਲਾ ਯੋਜਨਾ ਦੇ ਲਾਗੂ ਕਰਨ ਲਈ 150 ਕਰੋੜ ਰੁਪਏ ਪ੍ਰਾਪਤ ਹੋਈ ਸੈਂਟਰਲ ਸਹਾਇਤਾ ਦੇ ਮੁਕਾਬਲੇ ਇਸ ਛੇਵੀਂ ਪੰਜ-ਸਾਲਾ ਯੋਜਨਾ ਲਈ 260 ਕਰੋੜ ਰੁਪਏ ਦੀ ਸੈਂਟਰਲ ਸਹਾਇਤਾ ਮਿਲ ਰਹੀ ਹੈ । ਛੇਵੀਂ ਪੰਜ-ਸਾਲਾ ਯੋਜਨਾ ਲਈ ਸੈਂਟਰਲ ਸਹਾਇਤਾ ਵਿਚ ਹੋਇਆ 110 ਕਰੋੜ ਰੁਪਏ ਦਾ ਇਹ ਅਹਿਮ ਵਾਧਾ ਰਾਜ ਸਰਕਾਰ ਦੁਆਰਾ ਰਾਸ਼ਟਰੀ ਵਿਕਾਸ ਪਰਿਸ਼ਦ ਵਰਗੇ ਵੱਖ ਵੱਖ ਰਾਸ਼ਟਰੀ ਫੋਰਮਾਂ ਵਿਚ ਲਗਾਤਾਰ ਅਤੇ ਜ਼ੋਰਦਾਰ ਦਲੀਲਾਂ ਪੇਸ਼ ਕਰਨ ਦੇ ਸਿੱਟੇ ਵਜੋਂ ਹੈ ।

### ਸਾਲਾਨਾ ਯੋਜਨਾ 1979-80

ਸਾਡਾ ਅਸਲ ਨਿਸ਼ਾਨਾ ਤਾਂ ਪੰਜਾਬ ਨੂੰ ਇਕ ਆਦਰਸ਼ ਰਾਜ ਬਣਾਉਣਾ ਹੈ । 1979-80 ਦੀ ਸਾਲਾਨਾ ਯੋਜਨਾ ਇਸੇ ਦਿਸ਼ਾ ਵੱਲ ਇਕ ਕਦਮ ਹੈ । ਸਾਡੀ ਯੋਜਨਾ ਨੀਤੀ ਦੇ ਮੁੱਖ ਤੱਤ ਹਨ—ਤੇਜ਼ੀ ਨਾਲ ਵਿਕਾਸ, ਆਰਥਿਕਤਾ ਨੂੰ ਬਹੁਪੱਖੀ ਬਣਾਉਣਾ, ਪੂਰਨ ਰੋਜ਼ਗਾਰ, ਪਿੰਡਾਂ ਤੇ ਸ਼ਹਿਰਾਂ ਦੇ ਅੰਤਰ ਨੂੰ ਘਟਾਉਣਾ, ਕਮਜ਼ੋਰ ਵਰਗਾਂ ਦੀ ਭਲਾਈ ਅਤੇ ਜੀਵਨ ਮਿਆਰ ਨੂੰ ਉਚੇਰਾ ਕਰਨ ਤੇ ਜ਼ੋਰ ਦੇਣਾ । ਸਾਲ 1965-66 ਤੋਂ 1975-76 ਦੇ ਦੌਰਾਨ ਪੰਜਾਬ ਦੀ ਆਰਥਿਕਤਾ ਵਿਚ 4.78 ਫ਼ੀ ਸਦੀ ਦੀ ਦਰ ਨਾਲ ਵਾਧਾ ਹੋਇਆ । ਇਹ ਦਰ ਭਾਵੇਂ ਰਾਸ਼ਟਰੀ ਦਰ, ਜੋ 3 ਫ਼ੀ ਸਦੀ ਹੈ, ਨਾਲੋਂ ਜ਼ਿਆਦਾ ਹੈ, ਪਰ ਰਾਜ ਦੀ ਵਿਕਾਸ ਸਮਰਥਾ ਨੂੰ ਜੇ ਮੁੱਖ ਰਖਿਆ ਜਾਵੇ ਤਾਂ ਇਸ ਨੂੰ ਨਾ-ਕਾਫ਼ੀ ਹੀ ਕਿਹਾ ਜਾਵੇਗਾ। ਇਸ ਲਈ ਸਾਲ 1979-80 ਲਈ ਰਾਜ ਦੀ ਵਿਕਾਸ ਦਰ ਦਾ 7 ਫ਼ੀ ਸਦੀ ਹੋਣਾ ਲਾਜ਼ਮੀ ਕਰਾਰ ਦਿੱਤਾ ਗਿਆ ਹੈ ।

1979-80 ਲਈ ਰਾਜ ਦੀ ਸਾਲਾਨਾ ਯੋਜਨਾ 260.20 ਕਰੋੜ ਰੁਪਏ ਦੀ ਨਿਸ਼ਚਿਤ ਕੀਤੀ ਗਈ ਹੈ । ਇਸ ਦੇ ਮੁਕਾਬਲੇ ਸਾਲ 1978-79 ਦੇ ਦੌਰਾਨ ਪੂਰਵ-ਅਨੁਮਾਨਤ (anticipated) ਖ਼ਰਚ 237.37 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ । ਐਪਰ, ਯੋਜਨਾ ਸਕੀਮਾਂ ਨੂੰ ਅਮਲੀ ਰੂਪ ਦੇਣ ਲਈ ਪਰਵਾਨਤ ਖਰਚਿਆਂ ਦੀ ਕਾਫ਼ੀ ਜ਼ਿਆਦਾ ਰਕਮ ਨੂੰ ਗ਼ੈਰ-ਯੋਜਨਾ (Non-Plan) ਬਜਟ ਵਿਚ ਮੁੰਤਕਿਲ ਕਰ ਦਿੱਤਾ ਗਿਆ ਹੈ । ਸਾਰੇ ਵਿਕਾਸ ਖਰਚੇ ਗਿਣ ਕੇ ਸਾਲ 1979-80 ਲਈ ਵਿਕਾਸ ਕਾਰਜਾਂ ਤੇ 299.20 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ ਜੋ ਕਿ ਚਾਲੂ ਸਾਲ ਦੇ ਪੂਰਵ-ਅਨੁਮਾਨਤ (anticipated) ਖ਼ਰਚ ਤੋਂ ਲਗਭਗ 26 ਫ਼ੀ ਸਦੀ ਵੱਧ ਹਨ । ਸਾਲਾਨਾ ਯੋਜਨਾ ਵਿਚ ਵਿਸ਼ੇਸ਼ ਮਹੱਤਵ ਦਿਹਾਤੀ ਵਿਕਾਸ, ਖੇਤੀ-ਬਾੜੀ ਅਤੇ ਉਸ ਨਾਲ ਸਬੰਧਤ ਖੇਤਰਾਂ, ਬਿਜਲੀ ਅਤੇ ਜਲ ਸਾਧਨਾਂ ਦੇ ਵਿਕਾਸ ਨੂੰ ਦਿੱਤਾ ਜਾਂਦਾ ਰਹੇਗਾ । 260.20 ਕਰੋੜ ਰੁਪਏ ਦੇ ਕੁੱਲ ਖਰਚ ਵਿਚੋਂ 171.49 ਕਰੋੜ ਰੁਪਏ ਇਨ੍ਹਾਂ ਖੇਤਰਾਂ ਲਈ ਰਖੇ ਗਏ ਹਨ ।

ਹੁਣ ਮੈਂ ਸਤਿਕਾਰਯੋਗ ਮੈਂਬਰਾਂ ਨੂੰ ਵੱਖ ਵੱਖ ਸੈਕਟਰਾਂ ਵਿਚਲੇ ਪ੍ਰੋਗਰਾਮਾਂ ਅਧੀਨ ਹੋਈਆਂ ਪ੍ਰਾਪਤੀਆਂ ਅਤੇ ਭਵਿੱਖ ਲਈ ਮਿਥੇ ਟੀਚਿਆਂ ਤੋਂ ਜਾਣੂ ਕਰਵਾਉਣਾ ਚਾਹਾਂਗਾ ।

### ਖੇਤੀ-ਬਾੜੀ

ਜ਼ਰਾਇਤ ਦੇ ਖੇਤਰ ਵਿਚ ਖੇਤੀ ਲਈ ਲੋੜੀਂਦੀਆਂ ਵਸਤਾਂ ਜਿਵੇਂ ਕਿ ਬੀਜਾਂ, ਰਸਾਇਣਕ ਖਾਦਾਂ ਅਤੇ ਕੀੜੇ-ਮਾਰ ਦਵਾਈਆਂ ਦੀ ਵਾਜਬ ਦਰਾਂ ਤੇ ਸਮੇਂ ਸਿਰ ਅਤੇ ਕਾਫੀ ਮਿਕਦਾਰ ਵਿਚ ਸਪਲਾਈ ਅਤੇ ਭੌਂ-ਸੁਰੱਖਿਆ (Soil Conservation) ਅਤੇ ਜਲ ਸਾਧਨਾਂ ਦੀ ਸੰਭਾਲ

[ਵਿੱਤ ਮੰਤਰੀ]

ਉਤੇ ਜ਼ੋਰ ਦਿੱਤਾ ਜਾਂਦਾ ਰਿਹਾ ਹੈ। ਇਸ ਸਬੰਧ ਵਿਚ ਇਕ ਬਹੁਤ ਸੁਚੱਜਾ ਤੇ ਵਿਉਂਤ-ਬੱਧ ਪ੍ਰੋਗਰਾਮ ਤਿਆਰ ਕਰ ਕੇ ਉਸ ਨੂੰ ਅਮਲੀ ਰੂਪ ਦਿੱਤਾ ਗਿਆ ਸੀ। ਇਸ ਵਿਚ ਰਿਆਇਤੀ ਦਰਾਂ ਤੇ ਝੋਨੇ ਦੇ ਪ੍ਰਮਾਣਤ ਬੀਜਾਂ ਦੀ ਪਿਛਲੇ ਸਾਲ ਦੀ 4,000 ਕੁਇੰਟਲ ਦੀ ਵੰਡ ਦੇ ਮੁਕਾਬਲੇ ਤੇ 12,000 ਕੁਇੰਟਲ ਦੀ ਵੰਡ ਵਿਸ਼ੇਸ਼ ਕਰ ਕੇ ਵਪਾਰਕ ਫਸਲਾਂ ਦੀ ਪੌਦਾ-ਸੁਰੱਖਿਆ (Plant Protection) ਮੁਹਿੰਮ ਅਤੇ ਰਸਾਇਣਕ ਖਾਦਾਂ ਦੀ ਵਧੇਰੇ ਖਪਤ ਸ਼ਾਮਲ ਸੀ। 1977-78 ਵਿਚ ਖਾਦਾਂ ਦੀ ਖਪਤ ਰਿਕਾਰਡ ਤੋੜ ਹੱਦ ਅਰਥਾਤ 4.65 ਲੱਖ ਮੀਟ੍ਰਿਕ ਟਨ ਹੋ ਗਈ ਜਿਹੜੀ ਕਿ ਸਾਲ 1976-77 ਦੀ ਖਪਤ ਦੇ ਮੁਕਾਬਲੇ 93,000 ਮੀਟ੍ਰਿਕ ਟਨ ਵੱਧ ਸੀ। ਸਰਕਾਰ ਦੇ ਇਨ੍ਹਾਂ ਯਤਨਾਂ ਅਤੇ ਰਾਜ ਦੇ ਕਿਸਾਨਾਂ ਦੀ ਕਰੜੀ ਘਾਲਣਾ ਸਦਕਾ ਸਾਲ 1977-78 ਵਿਚ ਹੋਈ ਜ਼ਰਾਇਤੀ ਉਪਜ ਨੂੰ ਇਕ ਰਿਕਾਰਡ ਮੰਨਿਆ ਜਾ ਸਕਦਾ ਹੈ। ਅਨਾਜ ਦੀ ਉਪਜ ਸਾਲ 1976-77 ਦੇ 92.15 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਵੱਧ ਕੇ ਸਾਲ 1977-78 ਵਿਚ 103.46 ਲੱਖ ਮੀਟ੍ਰਿਕ ਟਨ ਹੋ ਗਈ। ਅਨੁਮਾਨ ਹੈ ਕਿ ਸਾਲ 1978-79 ਵਿਚ ਅਨਾਜ ਦੀ ਉਪਜ 112.00 ਲੱਖ ਮੀਟ੍ਰਿਕ ਟਨ ਹੋ ਕੇ ਇਕ ਨਵੀਂ ਸਿਖਰ ਛੋਹ ਲਵੇਗੀ। ਮੰਡੀਆਂ ਵਿਚ ਝੋਨੇ ਦੀ ਆਮਦ ਸਾਉਣੀ, 1977 ਦੇ 34 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਸਾਉਣੀ, 1978 ਦੇ ਦੌਰਾਨ ਵਧ ਕੇ 43 ਲੱਖ ਮੀਟ੍ਰਿਕ ਟਨ ਹੋ ਗਈ। ਮੰਡੀਆਂ ਵਿਚ ਝੋਨੇ ਦੀ ਇੰਨੀ ਵਧ ਆਮਦ ਅਤੇ ਝੋਨੇ ਦੀ ਖਰੀਦ-ਮੁੱਲ ਦੇ 79.00 ਰੁਪਏ ਪ੍ਰਤੀ ਕੁਇੰਟਲ ਤੋਂ ਵਧ ਕੇ 87.00 ਰੁਪਏ ਪ੍ਰਤੀ ਕੁਇੰਟਲ ਹੋ ਜਾਣ ਕਾਰਣ ਰਾਜ ਦੀ ਆਰਥਿਕਤਾ ਨੂੰ ਇਕ ਭਰਵਾਂ ਹੁਲਾਰਾ ਮਿਲਿਆ ਹੈ।

ਖੇਤੀ-ਬਾੜੀ ਦੇ ਖੇਤਰ ਦਾ ਇਕ ਹੋਰ ਤਰਜੀਹੀ ਪ੍ਰੋਗਰਾਮ ਕਲਰ/ਸ਼ੋਰੇ ਵਾਲੀਆਂ ਜ਼ਮੀਨਾਂ ਦਾ ਸੁਧਾਰ ਕਰਨਾ ਹੈ। ਇਸ ਪ੍ਰੋਗਰਾਮ ਅਧੀਨ ਚਾਲੂ ਸਾਲ ਦੇ ਦੌਰਾਨ 1.20 ਲੱਖ ਮੀਟ੍ਰਿਕ ਟਨ ਜਿਪਸਮ ਰਿਆਇਤੀ ਦਰਾਂ ਤੇ ਸਪਲਾਈ ਕੀਤਾ ਜਾ ਰਿਹਾ ਹੈ ਜਿਹੜਾ ਕਿ 18,000 ਹੈਕਟੇਅਰ ਰਕਬੇ ਦੇ ਸੁਧਾਰ ਲਈ ਕਾਫੀ ਹੋਵੇਗਾ। ਇਹ ਪ੍ਰਾਪਤੀ ਪਿਛਲੇ ਸਾਲ ਦੇ ਮੁਕਾਬਲੇ ਦੁਗਣੀ ਅਤੇ 1972—76 ਦੇ ਸਮੇਂ ਦੇ ਦੌਰਾਨ ਹੋਈ ਪ੍ਰਾਪਤੀ ਦੇ ਮੁਕਾਬਲੇ ਤਿੰਨ ਗੁਣਾ ਹੋਵੇਗੀ। ਅਗਲੇ ਸਾਲ ਦੇ ਦੌਰਾਨ ਇਸ ਪ੍ਰੋਗਰਾਮ ਦੀ ਰਫਤਾਰ ਨੂੰ ਤੇਜ਼ ਕਰ ਦਿੱਤਾ ਜਾਵੇਗਾ ਅਤੇ 80,000 ਹੈਕਟੇਅਰ ਜ਼ਮੀਨ ਦੇ ਸੁਧਾਰ ਦਾ ਟੀਚਾ ਮਿਥਿਆ ਗਿਆ ਹੈ।

ਭੋਂ ਅਤੇ ਜ਼ਲ ਸਪਲਾਈ ਦੇ ਸਾਧਨਾਂ ਦੇ ਸੀਮਤ ਹੋਣ ਕਰ ਕੇ ਇਨ੍ਹਾਂ ਦੀ ਸੁਰੱਖਿਆ ਦੀ ਮਹੱਤਤਾ ਹੋਰ ਵਧ ਗਈ ਹੈ। ਇਸ ਲਈ ਸਾਲ 1979-80 ਦੇ ਦੌਰਾਨ ਜ਼ਮੀਨ-ਦੋਜ਼ ਨਾਲੀਆਂ ਵਿਛਾਉਣ, ਖਾਲਾਂ ਨੂੰ ਪੱਕਿਆਂ ਕਰਨ ਅਤੇ ਛਿੜਕਾਵੀਂ ਸਿੰਜਾਈ ਆਦਿ ਦੇ ਪ੍ਰੋਗਰਾਮਾਂ ਨੂੰ ਵਧੇਰੇ ਤੇਜ਼ੀ ਨਾਲ ਲਾਗੂ ਕਰਨ ਦੀ ਤਜਵੀਜ਼ ਹੈ।

ਜ਼ਰਾਇਤੀ ਸੈਕਟਰ ਦੇ ਵੱਖ ਵੱਖ ਪ੍ਰੋਗਰਾਮਾਂ ਨੂੰ ਅਮਲੀ ਰੂਪ ਦੇਣ ਲਈ ਚਾਲੂ ਸਾਲ ਦੇ ਦੌਰਾਨ ਹੋਣ ਵਾਲੇ 16.04 ਕਰੋੜ ਰੁਪਏ ਦੇ ਅਨੁਮਾਨਤ ਖ਼ਰਚ ਦੇ ਮੁਕਾਬਲੇ ਸਾਲ 1979-80 ਲਈ ਇਹ ਰਕਮ ਵਧਾ ਕੇ 26.66 ਕਰੋੜ ਰੁਪਏ ਕਰ ਦਿੱਤੀ ਗਈ ਹੈ।

### ਕੁਦਰਤੀ ਆਫ਼ਤਾਂ ਰੀਲੀਫ਼ ਫੰਡ ਦੀ ਸਥਾਪਨਾ

ਸਤਿਕਾਰਯੋਗ ਮੈਂਬਰ ਜਾਣਦੇ ਹਨ ਕਿ ਕੁਦਰਤੀ ਆਫ਼ਤਾਂ ਜਿਵੇਂ ਕਿ ਹੜ੍ਹ, ਤੂਫਾਨ, ਭੂਚਾਲ, ਆਦਿ ਜਾਇਦਾਦ ਅਤੇ ਫਸਲਾਂ ਦਾ ਹਰ ਸਾਲ ਬਹੁਤ ਜ਼ਿਆਦਾ ਨੁਕਸਾਨ ਕਰਦੇ ਹਨ। ਸਾਧਨਾਂ ਦੀ

ਥੁੜ ਕਰਕੇ, ਇਨ੍ਹਾਂ ਕੁਦਰਤੀ ਆਫ਼ਤਾਂ ਦੇ ਸ਼ਿਕਾਰ ਹੋਏ ਲੋਕਾਂ ਦੀ ਸਰਕਾਰ ਤਾਂ ਸੀਮਤ ਸਹਾਇਤਾ ਹੀ ਕਰ ਸਕਦੀ ਹੈ । ਇਸ ਲਈ ਇਨ੍ਹਾਂ ਕਾਰਣ ਪੀੜਤ ਵਿਅਕਤੀਆਂ ਨੂੰ ਸਹਾਇਤਾ ਮੁਹੱਈਆ ਕਰਨ ਲਈ ਸ਼ੁਰੂ ਵਿਚ 10 ਕਰੋੜ ਰੁਪਏ ਦੀ ਰਕਮ ਨਾਲ ਕੁਦਰਤੀ ਆਫ਼ਤਾਂ ਰੀਲੀਫ਼ ਫੰਡ ਕਾਇਮ ਕਰਨ ਦੀ ਤਜਵੀਜ਼ ਹੈ । ਇਸ ਫੰਡ ਲਈ ਰਕਮ ਮਾਰਕੀਟਿੰਗ ਬੋਰਡ/ਮਾਰਕੀਟਿੰਗ ਕਮੇਟੀਆਂ ਤੋਂ ਲਈ ਜਾਵੇਗੀ । ਇਸ ਵਿਚ ਰਾਜ ਸਰਕਾਰ ਵੀ ਹਰ ਸਾਲ ਹਿੱਸਾ ਪਾਉਂਦੀ ਰਹੇਗੀ । ਭਾਰਤ ਸਰਕਾਰ ਨੂੰ ਪ੍ਰੇਰਤ ਕੀਤਾ ਜਾਵੇਗਾ ਕਿ ਉਹ ਇਸ ਫੰਡ ਵਿਚ ਬਰਾਬਰ ਦਾ ਹਿੱਸਾ ਪਾਵੇ । ਇਹ ਫੰਡ ਕਾਇਮ ਕਰਨ ਨਾਲ ਕੁਦਰਤੀ ਆਫ਼ਤਾਂ ਦੇ ਸ਼ਿਕਾਰ ਹੋਏ ਲੋਕਾਂ ਦੀ ਇਕ ਵੱਡੇ ਪੈਮਾਨੇ ਤੇ ਅਸਰਦਾਰ ਸਹਾਇਤਾ ਕਰਨੀ ਸੰਭਵ ਹੋ ਸਕੇਗੀ ।

## ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ

ਸਰਕਾਰ ਨੇ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਨਵੰਬਰ, 1977 ਵਿਚ ਸ਼ੁਰੂ ਕੀਤਾ ਸੀ । ਇਹ ਇਕ ਬਹੁ-ਖੇਤਰੀ ਪ੍ਰੋਗਰਾਮ ਹੈ, ਜਿਸ ਵਿਚ ਖੇਤੀ-ਬਾੜੀ ਦਾ ਵਿਕਾਸ, ਭੋਂ-ਸੁਰਖਿਆ, (Soil Conservation ) ਪਸ਼ੂ ਪਾਲਣ, ਡੇਅਰੀ ਫਾਰਮਿੰਗ ਅਤੇ ਛੋਟੀਆਂ ਘਰੇਲੂ ਅਤੇ ਦਿਹਾਤੀ ਸਨਅਤਾਂ ਸ਼ਾਮਲ ਹਨ । ਇਸ ਦਾ ਮੁੱਖ ਮਨੋਰਥ ਰੋਜ਼ਗਾਰ ਦੇ ਪੂਰਨ ਅਤੇ ਲਾਭਕਾਰੀ ਮੌਕੇ ਪੈਦਾ ਕਰਨ, ਜ਼ਰਾਇਤੀ ਪੈਦਾਵਾਰ ਵਿਚ ਘੱਟੋ ਘੱਟ 50 ਫ਼ੀ ਸਦੀ ਦਾ ਵਾਧਾ, ਦਿਹਾਤੀ ਅਤੇ ਘਰੇਲੂ ਸਨਅਤਾਂ ਨੂੰ ਮੁੜ ਸੁਰਜੀਤ ਕਰਨ ਅਤੇ ਸਥਾਨਕ ਵਸੀਲਿਆਂ ਦਾ ਪੂਰਨ ਵਿਕਾਸ ਕਰਨਾ ਹੈ । ਰਾਜ ਭਰ ਲਈ ਫੋਕਲ ਪੁਆਇੰਟਾਂ ਦੀ ਚੋਣ ਕਰ ਲਈ ਗਈ ਹੈ । ਇਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਦੇ ਪਹਿਲੇ ਦੋ ਸਾਲਾਂ ਵਿਚ ਰਾਜ ਵਿਚਲੇ ਲਗ ਭਗ 500 ਫੋਕਲ ਪੁਆਇੰਟਾਂ ਵਿਚੋਂ 230 ਫੋਕਲ ਪੁਆਇੰਟਾਂ ਦੇ ਵਿਕਾਸ ਦਾ ਕੰਮ ਅਰੰਭ ਕਰ ਦਿਤਾ ਗਿਆ ਹੈ । ਬਾਕੀ ਰਹਿੰਦੇ 270 ਫੋਕਲ ਪੁਆਇੰਟਾਂ ਵਿਖੇ ਆਉਣ ਵਾਲੇ 2-3 ਸਾਲਾਂ ਵਿਚ ਵਿਕਾਸ ਦਾ ਕੰਮ ਸ਼ੁਰੂ ਹੋ ਜਾਣ ਦੀ ਆਸ ਹੈ । ਇਸ ਪਾਸੇ ਕੀਤੇ ਗਏ ਯਤਨਾਂ ਦੇ ਚੰਗੇ ਸਿੱਟੇ ਨਿਕਲੇ ਹਨ । ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿਚ ਸਾਲ 1977-78 ਦੇ ਦੌਰਾਨ ਕਣਕ ਦੀ ਉਪਜ 14 ਫ਼ੀ ਸਦੀ ਵੱਧ ਹੋਈ, ਜਦ ਕਿ ਸਮੁੱਚੇ ਰਾਜ ਵਿਚ ਇਹ ਵਾਧਾ ਕੇਵਲ 4.6 ਫ਼ੀ ਸਦੀ ਸੀ । ਸੰਗਠਿਤ ਦਿਹਾਤੀ ਵਿਕਾਸ ਅਧੀਨ ਪਿੰਡਾਂ ਵਿਚ ਝੋਨੇ ਦਾ ਔਸਤ ਝਾੜ 32 ਕੁਇੰਟਲ ਪ੍ਰਤੀ ਹੈਕਟੇਅਰ ਸੀ, ਜਦ ਕਿ ਹੋਰਨਾਂ ਪਿੰਡਾਂ ਵਿਚ ਇਹ ਔਸਤ 29.8 ਕੁਇੰਟਲ ਪ੍ਰਤੀ ਹੈਕਟੇਅਰ ਸੀ । ਸੰਗਠਿਤ ਦਿਹਾਤੀ ਵਿਕਾਸ ਅਧੀਨ ਆਏ ਪਿੰਡਾਂ ਵਿਚ 1977-78 ਦੇ ਦੌਰਾਨ ਰਸਾਇਣਕ ਖਾਦ ਦੀ ਖਪਤ ਵਿਚ 55.6 ਫ਼ੀ ਸਦੀ ਦਾ ਵਾਧਾ ਹੋਇਆ, ਜਦ ਕਿ ਰਾਜ ਦੀ ਔਸਤ ਖਪਤ ਵਿਚ ਕੇਵਲ 24 ਫ਼ੀ ਸਦੀ ਵਾਧਾ ਹੋਇਆ ਹੈ ।

## ਡੇਅਰੀ ਵਿਕਾਸ

ਖੇਤੀ ਨਾਲ ਸਬੰਧਤ ਕਾਰਜਾਂ ਵਿਚ ਵਿਵਧਤਾ ਲਿਆਉਣ ਲਈ ਡੇਅਰੀ ਵਿਕਾਸ ਦੀ ਮਹੱਤਤਾ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ । ਡੇਅਰੀ ਵਿਕਾਸ ਪ੍ਰੋਗਰਾਮ ਅਧੀਨ ਵਧੇਰੇ ਜ਼ੋਰ ਦੁੱਧ ਦੀ ਪ੍ਰਾਪਤੀ ਅਤੇ ਪ੍ਰਾਸੈਸਿੰਗ ਲਈ ਬੁਨਿਆਦੀ ਢਾਂਚੇ ( Infra-structure ) ਦਾ ਪ੍ਰਬੰਧ ਕਰਨ ਉਤੇ ਪਾਇਆ ਜਾ ਰਿਹਾ ਹੈ । ਇਸ ਮਨੋਰਥ ਲਈ ਰਾਜ ਦੇ ਬੇਟ, ਸਰਹੱਦੀ, ਨੀਮ ਪਹਾੜੀ ਅਤੇ ਹੋਰ ਪਛੜੇ ਹੋਏ ਇਲਾਕਿਆਂ ਵਿਚ ਦੁੱਧ ਸ਼ੀਤਕਰਣ ਦੇ ਪ੍ਰਦਰਸ਼ਨ ਕੇਂਦਰ

[ਵਿੱਤ ਮੰਤਰੀ]

ਖੋਲ੍ਹੇ ਜਾ ਰਹੇ ਹਨ । ਇਹ ਕੇਂਦਰ ਉਨ੍ਹਾਂ ਇਲਾਕਿਆਂ ਦੇ ਵਾਸੀਆਂ ਨੂੰ ਸਾਰਾ ਸਾਲ ਦੁੱਧ ਦੀ ਵਿਕਰੀ ਦੀਆਂ ਸਹੂਲਤਾਂ ਮੁਹੱਈਆ ਕਰਨ ਤੋਂ ਇਲਾਵਾ ਉਨ੍ਹਾਂ ਲਈ ਸਹਾਇਕ ਕਿੱਤਿਆਂ ਦਾ ਪ੍ਰਬੰਧ ਵੀ ਕਰਨਗੇ । ਦੁੱਧ ਦੀ ਪ੍ਰਾਸੈਸਿੰਗ ਦਾ ਕੰਮ, ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਦੁਆਰਾ ਵੱਖ ਵੱਖ ਦੁੱਧ ਪਲਾਂਟਾਂ ਰਾਹੀਂ ਅਤੇ ਇਸ ਦੇ ਨਾਲ ਨਾਲ ਸਹਿਕਾਰੀ ਖੇਤਰ ਦੇ ਦੁੱਧ ਪਲਾਂਟਾਂ ਰਾਹੀਂ ਕੀਤਾ ਜਾ ਰਿਹਾ ਹੈ । ਇਸ ਸਮੇਂ ਰਾਜ ਵਿਚ 10 ਦੁੱਧ ਪਲਾਂਟ ਹਨ । ਸਹਿਕਾਰੀ ਸੈਕਟਰ ਵਿਚਲੇ ਤਿੰਨ ਦੁੱਧ ਪਲਾਂਟ ਦੀ ਕਾਰਜ ਕੁਸ਼ਲਤਾ ਨੂੰ ਵਧਾਉਣ ਲਈ ਆਨੰਦ ਪੈਟਰਨ ਤੇ ਇਨ੍ਹਾਂ ਦਾ ਪੁਨਰ-ਗਠਨ ਕੀਤਾ ਜਾ ਰਿਹਾ ਹੈ । ਚਾਲੂ ਸਾਲ ਦੇ 106 ਲੱਖ ਰੁਪਏ ਦੇ ਅਨੁਮਾਨਤ ਖ਼ਰਚ ਦੇ ਮੁਕਾਬਲੇ ਸਾਲ 1979-80 ਲਈ ਡੇਅਰੀ ਵਿਕਾਸ ਦੇ ਵੱਖ ਵੱਖ ਪ੍ਰੋਗਰਾਮਾਂ ਤੇ 119 ਲੱਖ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ ।

## ਪਸ਼ੂ ਪਾਲਣ

ਰਾਜ ਵਿਚ ਦੁੱਧ ਦੇ ਉਤਪਾਦਨ ਨੂੰ ਵਧਾਉਣ ਲਈ ਪਸ਼ੂ ਵਿਕਾਸ ਅਤੇ ਵਿਸਤ੍ਰਿਤ ਪਸ਼ੂ-ਸਿਹਤ ਸੁਰੱਖਿਆ ਲਈ ਉਪਬੰਧ ਕਰਨਾ ਪਵੇਗਾ । ਰਾਜ ਸਰਕਾਰ ਵਧੇਰੇ ਦੁੱਧ ਦੇਣ ਵਾਲੀਆਂ ਦੋਗਲੀਆਂ ਗਊਆਂ ਦੀ ਗਿਣਤੀ ਵਿਚ ਕਾਫ਼ੀ ਜ਼ਿਆਦਾ ਵਾਧਾ ਕਰਨ ਲਈ ਪਸ਼ੂਆਂ ਦੇ ਬਦੇਸ਼ੀ ਨਸਲਾਂ ਨਾਲ ਦੋਗਲਾਕਰਣ ਦਾ ਪ੍ਰੋਗਰਾਮ ਚਾਲੂ ਕਰ ਰਹੀ ਹੈ । ਇਸ ਪ੍ਰੋਗਰਾਮ ਨੂੰ ਸਾਲ 1979-80 ਦੇ ਦੌਰਾਨ ਹੋਰ ਤੇਜ਼ ਕਰਨ ਦੀ ਤਜਵੀਜ਼ ਹੈ । ਇਸ ਮਨੋਰਥ ਲਈ ਇੰਡੋ-ਸਵਿਸ ਪ੍ਰਾਜੈਕਟ, ਜਿਸ ਦੀ ਮਿਆਦ 31 ਮਾਰਚ, 1979 ਨੂੰ ਖਤਮ ਹੋ ਰਹੀ ਹੈ, ਨੂੰ ਅਗਲੇ ਪੰਜਾਂ ਸਾਲਾਂ ਲਈ ਹੋਰ ਵਧਾ ਦੇਣ ਦੀ ਤਜਵੀਜ਼ ਹੈ । ਪਸ਼ੂ-ਚਿਕਿਤਸਾ ਹਸਪਤਾਲ ਖੋਲ੍ਹ ਕੇ ਵੱਡੇ ਪੈਮਾਨੇ ਤੇ ਪਸ਼ੂ-ਸਿਹਤ ਸੰਭਾਲ ਸੇਵਾਵਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ।

ਮੱਝ ਨੂੰ ਰਾਜ ਦਾ ਪ੍ਰਮੁੱਖ ਲਵੇਰਾ ਪਸ਼ੂ ਮੰਨਿਆ ਜਾਂਦਾ ਹੈ, ਪਰ ਇਸ ਦੇ ਵਿਕਾਸ ਵੱਲ ਬਹੁਤ ਘੱਟ ਧਿਆਨ ਦਿੱਤਾ ਗਿਆ ਹੈ । ਸਾਲ 1979-80 ਦੇ ਦੌਰਾਨ ਕੱਟੀਆਂ ਨੂੰ ਪਾਲਣ ਅਤੇ ਵਧੇਰੇ ਦੁੱਧ ਦੇਣ ਵਾਲੀਆਂ ਮੱਝਾਂ ਦੀ ਸੰਭਾਲ ਲਈ ਇਕ ਪ੍ਰੋਗਰਾਮ ਸ਼ੁਰੂ ਕਰਨ ਦੀ ਤਜਵੀਜ਼ ਹੈ । ਚਾਲੂ ਸਾਲ ਦੇ 613 ਲੱਖ ਰੁਪਏ ਦੇ ਪੂਰਵ ਅਨੁਮਾਨਤ ਖ਼ਰਚ ਦੇ ਮੁਕਾਬਲੇ ਸਾਲ 1979-80 ਵਿਚ ਪਸ਼ੂ-ਪਾਲਣ ਪ੍ਰੋਗਰਾਮ ਤੇ 656 ਲੱਖ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ ।

## ਸਹਿਕਾਰਤਾ

ਸਤਿਕਾਰਯੋਗ ਮੈਂਬਰਾਂ ਨੂੰ ਯਾਦ ਹੋਵੇਗਾ ਕਿ ਪਿਛਲਾ ਬਜਟ ਪੇਸ਼ ਕਰਦੇ ਹੋਏ ਮੈਂ ਕਿਹਾ ਸੀ ਕਿ ਰਾਜ ਵਿਚਲੇ ਸਹਿਕਾਰੀ ਢਾਂਚੇ ਨੂੰ ਵਧੇਰੇ ਨਿਪੁੰਨ ਬਣਾਉਣ ਅਤੇ ਇਸ ਨੂੰ ਆਰਥਿਕ ਤੌਰ ਤੇ ਪੱਕੇ ਪੈਰੀਂ ਖੜੇ ਹੋਣ ਦੇ ਯੋਗ ਬਣਾਉਣ ਲਈ ਇਸ ਦਾ ਪੁਨਰਗਠਨ ਕੀਤਾ ਜਾ ਰਿਹਾ ਹੈ । ਸਦਨ ਨੂੰ ਇਹ ਦੱਸਣ ਵਿਚ ਮੈਨੂੰ ਬੜੀ ਖੁਸ਼ੀ ਹੈ ਕਿ ਨਾ ਸਿਰਫ ਕਿਸਾਨਾਂ ਨੂੰ ਸਗੋਂ ਸਮੁੱਚੇ ਪੇਂਡੂ ਸਮਾਜ ਨੂੰ ਵੱਖ ਵੱਖ ਸੇਵਾਵਾਂ ਮੁਹੱਈਆ ਕਰਨ ਲਈ 11,000 ਮੁਢਲੀਆਂ ਸਹਿਕਾਰੀ ਸੇਵਾ ਸਭਾਵਾਂ ਨੂੰ 2,581 ਪੁਨਰ ਗਠਿਤ ਬਹੁ-ਮੰਤਵੀ (multipurpose) ਮੁਢਲੀਆਂ ਸਹਿਕਾਰੀ ਸਭਾਵਾਂ ਵਿਚ ਮਿਲਾ ਦਿੱਤਾ ਗਿਆ ਹੈ । ਇਸ ਤੋਂ ਪਹਿਲਾਂ ਕਿਸਾਨਾਂ ਨੂੰ ਫਸਲ ਕਰਜ਼ੇ ਪ੍ਰਾਪਤ ਕਰਨ ਲਈ ਵੱਖ-ਵੱਖ ਫਾਰਮੈਲਟੀਆਂ ਪੂਰੀਆਂ ਕਰਨ ਵਿਚ ਬਹੁਤ ਦਿੱਕਤਾਂ ਪੇਸ਼ ਆਉਂਦੀਆਂ ਸਨ । ਸਹਿਕਾਰੀ ਕਰਜ਼ੇ ਤੁਰਤ ਦੇਣ ਲਈ ਸਬੰਧਤ ਕਾਰਜ ਪ੍ਰਣਾਲੀਆਂ ਵਿਚ ਕਾਫੀ ਸੁਧਾਰ ਕੀਤਾ ਗਿਆ

ਹੈ । ਸੋਧੀ ਕਾਰਜ-ਪ੍ਰਣਾਲੀ ਅਨੁਸਾਰ ਪਿੰਡ ਪੱਧਰ ਦੀਆਂ ਸਭਾਵਾਂ ਤੋਂ ਲਏ ਕਰਜ਼ਿਆਂ ਦੀ ਵਾਪਸੀ ਵਿਚ ਕੁਤਾਹੀ ਨਾ ਕਰਨ ਵਾਲੇ ਸਾਰੇ ਮੈਂਬਰਾਂ ਦੇ ਨਿਜੀ ਖਾਤੇ ਸਹਿਕਾਰੀ ਬੈਂਕਾਂ ਵਿਚ ਖੋਲ੍ਹ ਦਿੱਤੇ ਗਏ ਹਨ ਅਤੇ ਇਨ੍ਹਾਂ ਮੈਂਬਰਾਂ ਨੂੰ ਪਾਸ ਬੁੱਕਾਂ ਦੇ ਦਿੱਤੀਆਂ ਗਈਆਂ ਹਨ ਤਾਂ ਜੋ ਉਹ ਆਪਣੀ ਕਰਜ਼ਾ-ਸੀਮਾ ਮੁਤਾਬਕ ਫ਼ਸਲਾਂ ਦੀ ਬਿਜਾਈ ਸੰਬੰਧੀ ਬਣਾਈ ਯੋਜਨਾ ਅਨੁਸਾਰ ਲੋੜ ਪੈਣ ਤੇ ਰੁਪਿਆ ਕਢਵਾ ਸਕਣ । ਸਹਿਕਾਰੀ ਬੈਂਕਾਂ ਦੀਆਂ ਹੋਰ ਬਹੁਤ ਸਾਰੀਆਂ ਬ੍ਰਾਂਚਾਂ ਖੋਲ੍ਹੀਆਂ ਗਈਆਂ ਹਨ । ਚਾਲੂ ਸਾਲ ਦੇ ਦੌਰਾਨ 121 ਨਵੀਆਂ ਬ੍ਰਾਂਚਾਂ ਖੋਲ੍ਹੀਆਂ ਗਈਆਂ ਹਨ ਜਿਨ੍ਹਾਂ ਨਾਲ ਬ੍ਰਾਂਚਾਂ ਦੀ ਕੁੱਲ ਗਿਣਤੀ 486 ਹੋ ਗਈ ਹੈ । 1979-80 ਦੇ ਦੌਰਾਨ ਇਸ ਗਿਣਤੀ ਨੂੰ ਵਧਾ ਕੇ 700 ਕਰ ਦੇਣ ਦੀ ਤਜਵੀਜ਼ ਹੈ ਜਿਸ ਅਨੁਸਾਰ ਇਨ੍ਹਾਂ ਵਿਚ 46 ਫ਼ੀ ਸਦੀ ਦਾ ਵਾਧਾ ਹੋਵੇਗਾ।

ਸਹਿਕਾਰੀ ਢਾਂਚੇ ਦੇ ਪੁਨਰ-ਗਠਨ ਅਤੇ ਕਰਜ਼ਾ ਲੈਣ ਦੀ ਕਾਰਜ ਪ੍ਰਣਾਲੀ ਵਿਚ ਕੀਤੇ ਗਏ ਸੁਧਾਰ ਦੇ ਸਿੱਟੇ ਪਹਿਲਾਂ ਹੀ ਪ੍ਰਤੱਖ ਹੋ ਚੁੱਕੇ ਹਨ। ਪਿਛਲੇ ਸਾਲ ਦੇ ਦਿੱਤੇ ਗਏ 78.00 ਕਰੋੜ ਰੁਪਏ ਦੇ ਕਰਜ਼ੇ ਦੇ ਮੁਕਾਬਲੇ ਸਾਲ 1978-79 ਦੇ ਦੌਰਾਨ ਫ਼ਸਲ ਕਰਜ਼ੇ ਦੀ ਰਕਮ ਸਿਖਰ ਛੋਹ ਰਹੀ ਹੈ ਜੋ 110.00 ਕਰੋੜ ਰੁਪਏ ਤਕ ਪੁਜ ਜਾਵੇਗੀ। (ਥੰਪਿੰਗ) ਸਾਉਣੀ, 1978 ਦੇ ਦੌਰਾਨ ਸਹਿਕਾਰੀ ਸਭਾਵਾਂ ਨੇ ਐਨ. ਪੀ. ਕੇ. ਮਾਲੀਅਤ ਵਿਚ 89,360 ਮੀਟ੍ਰਿਕ ਟਨ ਰਸਾਇਣਕ ਖਾਦ ਸਪਲਾਈ ਕੀਤੀ, ਜਿਹੜੀ ਕਿ ਪਿਛਲੀ ਸਾਉਣੀ ਨਾਲੋਂ 21810 ਮੀਟ੍ਰਿਕ ਟਨ ਵੱਧ । ਇਸੇ ਤਰ੍ਹਾਂ ਚਾਲੂ ਹਾੜ੍ਹੀ ਦੇ ਦੌਰਾਨ ਸਹਿਕਾਰੀ ਸਭਾਵਾਂ ਵਲੋਂ ਐਨ.ਪੀ.ਕੇ. ਮਾਲੀਅਤ ਵਿਚ 1.95 ਲੱਖ ਮੀਟ੍ਰਿਕ ਟਨ ਰਸਾਇਣਕ ਖਾਦਾਂ ਵੇਚੀਆਂ ਜਾਣਗੀਆਂ।

ਕਿਸਾਨਾਂ ਨੂੰ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਸਹਿਕਾਰੀ ਕਰਜ਼ੇ ਲੈਣ ਵਿਚ ਆ ਰਹੀਆਂ ਔਕੜਾਂ ਅਤੇ ਦਿਕਤਾਂ ਨੂੰ ਦੂਰ ਕਰਨ ਵਾਸਤੇ ਸਹਿਕਾਰੀ ਕਰਜ਼ੇ ਦੇਣ ਦੇ ਢੰਗ ਵਿਚ ਸੁਧਾਰ (Structural Reform) ਕੀਤਾ ਜਾ ਰਿਹਾ ਹੈ । ਰਾਜ ਸਰਕਾਰ ਦੀ ਤਜਵੀਜ਼ ਹੈ ਕਿ ਪੈਦਾਵਾਰ ਅਤੇ ਵਿਕਾਸ ਕਰਜ਼ਿਆਂ ਲਈ ਇਕੋ ਹੀ ਸਹਿਕਾਰੀ ਕਰਜ਼ਾ-ਪ੍ਰਣਾਲੀ (Co-operative Credit Structure ) ਹੋਵੇ। ਭੌਂ-ਰਹਿਨ ਬੈਂਕਾਂ ਅਤੇ ਜ਼ਿਲ੍ਹਾ ਸਹਿਕਾਰੀ ਬੈਂਕਾਂ ਨੂੰ ਰਾਜ ਸਹਿਕਾਰੀ ਬੈਂਕਾਂ ਵਿਚ ਮਿਲਾ ਦੇਣ ਦੀ ਤਜਵੀਜ਼ ਹੈ । ਸਟੇਟ ਲੈਵਲ ਬੈਂਕ ਆਪਣੀਆਂ ਬ੍ਰਾਂਚਾਂ ਦਾ ਜਾਲ ਹਰੇਕ ਪਿੰਡ ਤੋਂ 5-6 ਕਿਲੋਮੀਟਰ ਦੇ ਦਾਇਰੇ ਅੰਦਰ ਵਿਛਾ ਦੇਵੇਗਾ। ਕਰਜ਼ਾ ਢਾਂਚੇ (Credit Structure) ਨੂੰ ਸੰਗਠਿਤ ਅਤੇ ਇਕ ਥਾਂ ਕਰਨ ਲਈ ਅਤੇ ਕਿਸਾਨਾਂ ਨੂੰ ਆਪਣੀਆਂ ਕਰਜ਼ਾ ਲੋੜਾਂ ਇਕੋ ਥਾਂ ਪੂਰੀਆਂ ਕਰ ਸਕਣ ਦੇ ਯੋਗ ਬਣਾਉਣ ਲਈ ਇਕ ਵੇਰਵੇ ਸਹਿਤ ਯੋਜਨਾ ਰੀਜ਼ਰਵ ਬੈਂਕ ਆਫ ਇੰਡੀਆ ਨੂੰ ਪਰਵਾਨਗੀ ਹਿੱਤ ਭੇਜੀ ਗਈ ਹੈ ।

ਇਸ ਮੱਦ ਅਧੀਨ ਵੱਖ ਵੱਖ ਪਲਾਨ ਪ੍ਰੋਗਰਾਮਾਂ ਵਾਸਤੇ ਚਾਲੂ ਸਾਲ ਦੇ 405 ਲੱਖ ਰੁਪਏ ਪੂਰਵ-ਅਨੁਮਾਨਤ (Anticipated) ਖ਼ਰਚ ਦੇ ਮੁਕਾਬਲੇ 1979-80 ਦੀ ਸਾਲਾਨਾ ਯੋਜਨਾ ਅਧੀਨ 455 ਲੱਖ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ ।

### ਸਿੰਜਾਈ

ਭਾਵੇਂ ਕਾਸ਼ਤ ਅਧੀਨ ਰਕਬੇ ਨੂੰ ਵੇਖਦਿਆਂ ਸਿੰਜਾਈ ਅਧੀਨ ਰਕਬੇ ਦੀ ਫ਼ੀ ਸਦੀ ਸਾਡੇ ਰਾਜ ਵਿਚ ਕਾਫੀ ਜ਼ਿਆਦਾ ਹੈ ਤਾਂ ਵੀ ਕੁਝ ਇਲਾਕਿਆਂ ਵਿਚ ਸਿੰਜਾਈ ਦੀਆਂ ਸਹੂਲਤਾਂ ਬਿਲਕੁਲ ਨਾਕਾਫ਼ੀ ਹਨ । ਇਲਾਕਾਈ ਨਾਬਰਾਬਰੀ ਦੂਰ ਕਰਨ ਦੀ ਸਾਡੀ ਨੀਤੀ ਦੇ ਮੁਤਾਬਕ ਹੁਣ ਤਕ

[ਵਿੱਤ ਮੰਤਰੀ]

ਨਜ਼ਰ-ਅੰਦਾਜ਼ ਕੀਤੇ ਇਲਾਕਿਆਂ ਵਿਚ ਸਿੰਜਾਈ ਸਹੂਲਤਾਂ ਮੁਹਈਆ ਕਰਨ ਲਈ ਇਸ ਸਰਕਾਰ ਦੁਆਰਾ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਇਸ ਉਦੇਸ਼ ਨੂੰ ਮੁੱਖ ਰਖਦੇ ਹੋਏ ਜ਼ਿਲ੍ਹਾ ਹੁਸ਼ਿਆਰ-ਪੁਰ ਦੇ ਕੰਡੀ ਇਲਾਕਿਆਂ ਦੇ ਵਿਕਾਸ ਵਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ । (ਥੰਪਿੰਗ) ਜਿਥੇ ਕਿ ਚੋਆਂ ਦੀ ਸਮਸਿਆ ਹੈ, ਭੋਂ ਖੁਰਨ ਦਾ ਖ਼ਤਰਾ ਬਣਿਆ ਰਹਿੰਦਾ ਹੈ ਅਤੇ ਮੁਨਾਸਿਬ ਸਿੰਜਾਈ ਸਹੂਲਤਾ ਦੀ ਘਾਟ ਹੈ । 'ਸ਼ਾਹ ਨਹਿਰ' ਦੇ ਨਹਿਰੀ ਸਿਸਟਮ ਦੇ ਵਿਸਤਾਰ ਅਤੇ ਸੁਧਾਰ ਦੇ ਪ੍ਰਾਜੈਕਟ ਦੇ ਅੰਗ ਵਜੋਂ ਦਰਿਆ ਬਿਆਸ ਤੋਂ ਕੰਡੀ ਨਹਿਰ ਕੱਢਣ ਲਈ 21.62 ਕਰੋੜ ਰੁਪਏ ਦੀ ਇਕ ਸਕੀਮ ਬਣਾਈ ਗਈ ਹੈ । (ਥੰਪਿੰਗ) ਇਹ ਸਮੁੱਚਾ ਪ੍ਰਾਜੈਕਟ ਪੰਜ ਸਾਲਾਂ ਵਿਚ ਮੁਕੰਮਲ ਹੋ ਜਾਵੇਗਾ ।

ਸਾਡੇ ਨਵੇਂ ਸਿੰਜਾਈ ਵਿਕਾਸ ਪ੍ਰਾਜੈਕਟਾਂ ਦੀ ਇਕ ਵਿਸ਼ੇਸ਼ਤਾ ਇਨ੍ਹਾਂ ਲਈ ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ ਕਰਨਾ ਹੈ । ਕੰਡੀ ਇਲਾਕੇ ਦੇ ਸਮੁੱਚੇ ਵਿਕਾਸ ਲਈ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਇਕ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ । ਇਸ ਪ੍ਰਾਜੈਕਟ ਵਿਚ ਹੋਰਨਾਂ ਗੱਲਾਂ ਦੇ ਨਾਲ ਨਾਲ ਚੋਆਂ ਤੇ ਕਾਬੂ ਪਾਉਣਾ ਸ਼ਾਮਲ ਹੈ । ਜਿਹੜੇ ਕਿ ਅਜ ਤਕ ਵੱਡੇ ਪੈਮਾਨੇ ਤੇ ਭੋਂ ਨੂੰ ਖੋਰਦੇ, ਤਬਾਹੀ ਮਚਾਉਂਦੇ ਅਤੇ ਜਿਨ੍ਹਾਂ ਕਾਰਣ ਵਡਮੁੱਲੀ ਜ਼ਰਾਇਤੀ ਜ਼ਮੀਨ ਪਾਣੀ ਦੀ ਮਾਰ ਹੇਠ ਆਉਂਦੀ ਰਹੀ ਹੈ । ਸਿੰਮਣ ਕਾਰਣ ਹੋਣ ਵਾਲੇ ਪਾਣੀ ਦੇ ਨੁਕਸਾਨ ਨੂੰ ਰੋਕਣਾ ਅਤੇ ਸੇਮ ਦੀ ਰੋਕਥਾਮ ਲਈ, ਸਰਕਾਰ ਨੇ ਚਾਲੂ ਸਾਲ ਦੇ ਦੌਰਾਨ 5000 ਕਿਲੋਮੀਟਰ ਨਹਿਰਾਂ ਨੂੰ ਅਤੇ 2000 ਕਿਲੋਮੀਟਰ ਖਾਲਾਂ ਨੂੰ ਪਕਿਆਂ ਕਰਨ ਦਾ ਵਿਸ਼ਾਲ ਪ੍ਰੋਗਰਾਮ ਅਰੰਭਿਆ ਹੈ । (ਥੰਪਿੰਗ) ਇਸ ਸਬੰਧ ਵਿਚ ਸੰਯੁਕਤ (Composite) ਸਿੰਜਾਈ ਪ੍ਰਾਜੈਕਟ ਵਾਸਤੇ ਸਹਾਇਤਾ ਪ੍ਰਾਪਤ ਕਰਨ ਲਈ ਵਿਸ਼ਵ ਬੈਂਕ ਦੇ ਅਧਿਕਾਰੀਆਂ ਨਾਲ ਗੱਲ ਬਾਤ ਕੀਤੀ ਗਈ ਹੈ । ਇਸ ਪ੍ਰਾਜੈਕਟ ਉਤੇ ਚਾਰ ਸਾਲਾਂ ਵਿਚ ਲਗਭਗ 275.00 ਕਰੋੜ ਰੁਪਏ ਖਰਚ ਆਉਣਗੇ।

### ਥੀਨ ਡੈਮ

ਪਿਛਲੇ ਸਾਲ ਆਪਣੇ ਭਾਸ਼ਣ ਵਿਚ ਮੈਂ ਸਤਿਕਾਰ ਯੋਗ ਮੈਂਬਰਾਂ ਨੂੰ ਇਹ ਦਸਿਆ ਸੀ ਕਿ ਅਸੀਂ ਥੀਨ ਡੈਮ ਪ੍ਰਾਜੈਕਟ ਦੀ ਭਾਰਤ ਸਰਕਾਰ ਤੋਂ ਕਲੀਅਰੈਂਸ ਲੈਣ ਵਿਚ ਕਾਮਯਾਬ ਹੋ ਗਏ ਹਾਂ। ਸਦਨ ਨੂੰ ਇਹ ਗਲ ਦਸਦੇ ਹੋਏ ਮੈਨੂੰ ਖੁਸ਼ੀ ਹੈ ਕਿ ਹੁਣ ਅਸੀਂ ਆਪਣੇ ਗੁਆਂਢੀ ਰਾਜ, ਜੰਮੂ ਤੇ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਨਾਲ ਇਸ ਸਬੰਧ ਵਿਚ ਆਪਸੀ ਸਮਝੌਤਾ ਕਰ ਲਿਆ ਹੈ। ਇਸ ਪ੍ਰਾਜੈਕਟ ਦੀ ਹੁਣ ਸੈਂਟਰਲ ਬਿਜਲੀ ਅਥਾਰਟੀ ਵਲੋਂ ਪ੍ਰਵਾਨਗੀ ਮਿਲ ਚੁੱਕੀ ਹੈ ।

ਇਸ ਪ੍ਰਾਜੈਕਟ ਤੇ ਤੇਜ਼ੀ ਨਾਲ ਕੰਮ ਕਰਨ ਅਤੇ ਇਸ ਨੂੰ ਛੇਤੀ ਤੋਂ ਛੇਤੀ ਮੁਕੰਮਲ ਕਰਨ ਲਈ ਬੁਨਿਆਦੀ ਢਾਂਚਾ (Infra-Structure) ਕਾਇਮ ਕਰਨ ਲਈ ਲੋੜੀਂਦੇ ਕਦਮ ਚੁੱਕੇ ਗਏ ਹਨ। ਇਸ ਮੰਤਵ ਲਈ ਸਾਲ 1978-79 ਵਿਚ 4.82 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ । ਸ਼ਾਹਪੁਰ ਕੰਡੀ ਵਿਖੇ ਸਟਾਫ ਅਤੇ ਵਰਕਰਾਂ ਲਈ ਰਿਹਾਇਸ਼ੀ ਥਾਂ ਦਾ ਪ੍ਰਬੰਧ ਕਰਨ ਵਾਸਤੇ ਇਕ ਟਾਊਨਸ਼ਿਪ ਦੀ ਉਸਾਰੀ, ਬਿਜਲੀ ਅਤੇ ਸੰਚਾਰ ਲਾਈਨਾਂ ਦੇ ਵਿਛਾਉਣ ਅਤੇ ਉਸ ਨੂੰ ਰੇਲ ਅਤੇ ਸੜਕ ਨਾਲ ਜੋੜਨ, ਬਿਆਸ ਪ੍ਰਾਜੈਕਟ ਲਈ ਸਟਾਫ ਦੀ ਭਰਤੀ ਕਰਨ, ਸਟੋਰ ਅਤੇ ਸਮਾਨ ਇਕੱਠਾ ਕਰਨ ਅਤੇ ਉਸ ਲਈ ਲੋੜੀਂਦੀਆਂ ਵੱਖ ਵੱਖ ਵਸਤਾਂ (Composite Parts) ਦੇ ਡੀਜ਼ਾਈਨ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ । ਸਾਲ 1979-80 ਵਿਚ ਇਸ ਪ੍ਰਾਜੈਕਟ ਲਈ 12.20 ਕਰੋੜ ਰੁਪਏ ਰੱਖਣ ਦੀ ਤਜਵੀਜ਼ ਹੈ । (ਥੰਪਿੰਗ)

## ਬਿਜਲੀ

ਸਾਲ 1978-79 ਦੇ ਦੌਰਾਨ ਬਿਜਲੀ ਦੀ ਕੱਟ ਆਮ ਤੌਰ ਤੇ ਕਦੇ ਵੀ ਨਹੀਂ ਹੋਈ। ਸਾਲ 1977-78 ਦੇ ਮੁਕਾਬਲੇ ਤੇ ਚਾਲੂ ਸਾਲ ਦੇ ਦੌਰਾਨ ਬਿਜਲੀ ਦੀ ਖਪਤ ਵਿਚ ਲਗਭਗ 40 ਫ਼ੀ ਸਦੀ ਵਾਧਾ ਹੋਇਆ ਹੈ। (ਥੰਪਿੰਗ) ਮੈਨੂੰ ਇਹ ਗੱਲ ਦਸਣ ਵਿਚ ਬਹੁਤ ਖੁਸ਼ੀ ਹੈ ਕਿ ਗੁਰੂ ਨਾਨਕ ਦੇਵ ਥਰਮਲ ਪਲਾਂਟ ਬਠਿੰਡਾ ਦਾ 110 ਮੈਗਾਵਾਟ ਦੀ ਸਥਾਪਤ ਸਮਰੱਥਾ ਵਾਲਾ ਚੌਥਾ ਯੂਨਿਟ 31 ਜਨਵਰੀ, 1979 ਨੂੰ ਚਾਲੂ ਕਰ ਦਿੱਤਾ ਗਿਆ ਹੈ। ਇਸ ਯੂਨਿਟ ਦੇ ਚਾਲੂ ਹੋ ਜਾਣ ਨਾਲ ਅਤੇ ਦੇਹਰ ਅਤੇ ਪੌਂਗ ਪ੍ਰਾਜੈਕਟਾਂ ਤੋਂ ਪੰਜਾਬ ਰਾਜ ਨੂੰ ਮਿਲਣ ਵਾਲੇ ਹਿੱਸੇ ਨੂੰ ਮਿਲਾ ਕੇ, ਸਾਲ 1978-79 ਦੇ ਦੌਰਾਨ ਬਿਜਲੀ ਦੀ ਸਪਲਾਈ ਵਿਚ 298 ਮੈਗਾਵਾਟ ਦਾ ਵਾਧਾ ਹੋ ਜਾਵੇਗਾ। (ਥੰਪਿੰਗ) ਇਕ ਹੋਰ 1000 ਮੈਗਾਵਾਟ ਵਾਲੇ ਸੁਪਰ ਥਰਮਲ ਪਾਵਰ ਪਲਾਂਟ ਲਈ ਭਾਰਤ ਸਰਕਾਰ ਤੋਂ ਮਨਜ਼ੂਰੀ ਪ੍ਰਾਪਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਇਹ ਪਲਾਂਟ ਰੋਪੜ ਵਿਖੇ ਲਾਇਆ ਜਾਵੇਗਾ। ਗੁਰੂ ਨਾਨਕ ਦੇਵ ਥਰਮਲ ਪਲਾਂਟ ਬਠਿੰਡਾ ਵਿਚ ਵੀ ਦੋ ਸੌ ਮੈਗਾਵਾਟ ਵਾਲੇ ਦੋ ਯੂਨਿਟ ਹੋਰ ਲਗਾਉਣ ਦੀ ਤਜਵੀਜ਼ ਹੈ।

ਵੱਧ ਤੋਂ ਵੱਧ ਜ਼ਰਾਇਤੀ, ਘਰੇਲੂ ਅਤੇ ਸਨਅਤੀ ਕੁਨੈਕਸ਼ਨ ਦੇਣ ਲਈ ਲਗਾਤਾਰ ਜਤਨ ਕੀਤੇ ਜਾ ਰਹੇ ਹਨ। ਆਸ ਹੈ ਕਿ ਚਾਲੂ ਸਾਲ ਦੇ ਦੌਰਾਨ ਹੋਰ 32,000 ਟਿਊਬਵੈਲ ਕੁਨੈਕਸ਼ਨ, 35,00 ਸਨਅਤੀ ਕੁਨੈਕਸ਼ਨ ਅਤੇ 1,30,000 ਆਮ ਕੁਨੈਕਸ਼ਨ ਦਿੱਤੇ ਜਾਣਗੇ।(ਥੰਪਿੰਗ)

ਚਾਲੂ ਸਾਲ ਦੇ ਦੌਰਾਨ 82.17 ਕਰੋੜ ਰੁਪਏ ਦੇ ਪੂਰਵ-ਅਨੁਮਾਨਤ ( Anticipated ) ਖ਼ਰਚ ਦੇ ਮੁਕਾਬਲੇ 1979-80 ਦੇ ਦੌਰਾਨ ਬਿਜਲੀ ਖੇਤਰ ਲਈ ਪਲਾਨ ਵਿਚ ਰੱਖੀ ਰਕਮ ਵਧਾ ਕੇ 94.71 ਕਰੋੜ ਰੁਪਏ ਕਰ ਦਿੱਤੀ ਗਈ ਹੈ।

## ਸਨਅਤਾਂ

ਸਰਕਾਰ ਵਲੋਂ ਮਾਰਚ, 1978 ਵਿਚ ਐਲਾਨ ਕੀਤੀ ਸਨਅਤੀ ਪਾਲਿਸੀ ਦੀ ਰੋਸ਼ਨੀ ਵਿਚ ਸਨਅਤੀ ਵਿਕਾਸ ਲਈ ਪ੍ਰੋਗਰਾਮ ਤਿਆਰ ਕਰ ਲਏ ਗਏ ਹਨ, ਜਿਨ੍ਹਾਂ ਵਿਚ ਹੇਠ ਦੱਸੇ ਕੰਮ ਸ਼ਾਮਲ ਹਨ :—

(ੳ) ਦਿਹਾਤੀ ਅਤੇ ਛੋਟੀਆਂ ਸਨਅਤਾਂ ਦਾ ਜਾਲ ਵਿਛਾਉਣਾ, ਜਿਸ ਨਾਲ ਅਗਲੇ ਪੰਜ ਸਾਲਾਂ ਵਿਚ ਸਾਰੇ ਪਿੰਡ ਕਵਰ ਹੋ ਜਾਣ ;

(ਅ) ਛੋਟੀਆਂ ਸਨਅਤਾਂ ਦਾ ਲਗਾਤਾਰ ਵਿਕਾਸ ਜਿਸ ਵਿਚ ਛੋਟੀਆਂ ਤੋਂ ਛੋਟੀਆਂ ਯੂਨਿਟਾਂ ਨੂੰ ਵਿਸ਼ੇਸ਼ ਪਹਿਲ ਦਿੱਤੀ ਜਾਵੇਗੀ ਤਾਂ ਜੋ ਰੋਜ਼ਗਾਰ ਦੇ ਵੱਧ ਤੋਂ ਵੱਧ ਮੌਕੇ ਪੈਦਾ ਕੀਤੇ ਜਾ ਸਕਣ;

(ੲ) ਖੇਤੀਬਾੜੀ ਤੇ ਆਧਾਰਿਤ ਮੁੱਖ ਅਤੇ ਵੱਡੇ ਸਨਅਤੀ ਯੂਨਿਟ ਲਾਉਣਾ, ਜਿਨ੍ਹਾਂ ਵਿਚ ਰਾਜ ਦੀ ਜਨ-ਸ਼ਕਤੀ ਅਤੇ ਇਸ ਦੇ ਕੱਚੇ ਮਾਲ ਦੀ ਵੱਧ ਤੋਂ ਵੱਧ ਵਰਤੋਂ ਕੀਤੀ ਜਾ ਸਕੇ;

[ਵਿੱਤ ਮੰਤਰੀ]

(ਸ) ਸਨਅਤਾਂ ਲਾਉਣ ਲਈ ਵੱਧ ਤੋਂ ਵੱਧ ਸਨਅਤਕਾਰਾਂ ਨੂੰ ਪ੍ਰੇਰਤ ਕਰਨਾ ਅਤੇ ਬਦੇਸ਼ਾਂ ਵਿਚ ਰਹਿ ਰਹੇ ਭਾਰਤੀਆਂ ਨੂੰ ਇਸ ਲਈ ਵਿਸ਼ੇਸ਼ ਰਿਆਇਤਾਂ ਦੇਣਾ; ਅਤੇ

(ਹ) ਟੈਕਨਾਲੋਜੀ ਨੂੰ ਉੱਨਤ ਕਰਨਾ ।

ਨਵੀਂ ਸਨਅਤੀ ਨੀਤੀ ਦਾ ਸਭ ਤੋਂ ਅਹਿਮ ਪਹਿਲੂ ਸਨਅਤਾਂ ਲਗਾਉਣ ਦੇ ਚਾਹਵਾਨ ਸਨਅਤਕਾਰਾਂ ਨੂੰ ਰਾਜ ਵਿਚ ਆਪਣੇ ਯੂਨਿਟ ਲਗਾਉਣ ਲਈ ਪ੍ਰੇਰਤ ਕਰਨਾ ਹੈ । ਇਸ ਮੰਤਵ ਲਈ ਰਿਆਇਤਾਂ ਦੇਣ ਦਾ ਇਕ ਵਿਸ਼ਾਲ ਪ੍ਰੋਗਰਾਮ ਤਿਆਰ ਕੀਤਾ ਗਿਆ ਹੈ । ਸਾਲ 1978-79 ਦੇ 2.24 ਕਰੋੜ ਰੁਪਏ ਦੇ ਪੂਰਵ-ਅਨੁਮਾਨਤ (Anticipated) ਖ਼ਰਚ ਦੇ ਮੁਕਾਬਲੇ ਸਾਲ 1979-80 ਵਿਚ ਵੱਖ ਵੱਖ ਰਿਆਇਤਾਂ ਦੇਣ ਲਈ 3.69 ਕਰੋੜ ਰੁਪਏ ਦਾ ਉਪਬੰਧ (Provision) ਕੀਤਾ ਗਿਆ ਹੈ । ਸਨਅਤਕਾਰਾਂ ਨੂੰ ਉਤਸ਼ਾਹ ਦੇਣ ਵਾਲੀ ਨਵੀਂ ਨੀਤੀ ਦਾ ਇਕ ਵਿਲੱਖਣ ਪੱਖ ਇਹ ਹੈ ਕਿ ਸਨਅਤੀ ਤੌਰ ਤੇ ਪਛੜਿਆਂ ਹੋਣ ਦੇ ਆਧਾਰ ਤੇ ਸਾਰੇ ਰਾਜ ਨੂੰ ਚਾਰ ਗਰੁੱਪਾਂ ਵਿਚ ਵੰਡਿਆ ਹੈ ਅਤੇ ਕਿਸੇ ਖ਼ਾਸ ਇਲਾਕੇ ਵਿਚ ਸਨਅਤੀ ਪਛੜੇਵੇਂ ਨੂੰ ਮੁੱਖ ਰਖਦੇ ਹੋਏ ਵੱਖ ਵੱਖ ਦਰ-ਜਿਆਂ ਅਨੁਸਾਰ ਸਹੂਲਤਾਂ ਦੇਣ ਦੀ ਤਜਵੀਜ਼ ਹੈ। ਬਦਲੇ ਹੋਏ ਵਾਤਾਵਰਣ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਜ਼ਿਲ੍ਹਾ ਸਨਅਤੀ ਸੈਂਟਰ ਨਾਂ ਦਾ ਇਕ ਨਵਾਂ ਖੇਤਰੀ ਸੰਗਠਨ (Field organisation) ਸਥਾਪਤ ਕੀਤਾ ਜਾ ਰਿਹਾ ਹੈ । ਜ਼ਿਲ੍ਹਾ ਸਨਅਤੀ ਸੈਂਟਰ ਉੱਦਮ ਕਰਤਿਆਂ ਨੂੰ ਇਕੋ ਥਾਂ ਤੇ ਕੱਚੇ ਮਾਲ ਅਤੇ ਸਰਮਾਏ ਦਾ ਪ੍ਰਬੰਧ ਕਰਕੇ ਅਤੇ ਤਕਨੀਕੀ ਜਾਣਕਾਰੀ ਅਤੇ ਮੰਡੀਕਰਣ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਇਹ ਸਮੁੱਚੀਆਂ ਸਹੂਲਤਾਂ ਅਤੇ ਸੇਵਾਵਾਂ ਮੁਹੱਈਆ ਕਰਨਗੇ । ਇਸ ਮੰਤਵ ਲਈ ਸਾਲ 1979-80 ਲਈ 97 ਲੱਖ ਰੁਪਏ ਰੱਖਣ ਦੀ ਤਜਵੀਜ਼ ਹੈ ।

ਨਵੀਂ ਸਨਅਤੀ ਨੀਤੀ ਦਾ ਇਕ ਹੋਰ ਵਿਸ਼ੇਸ਼ ਪਹਿਲੂ ਰਾਜ ਵਿਚ ਸਨਅਤੀ ਵਿਕਾਸ ਨੂੰ ਤੇਜ਼ ਕਰਨ ਲਈ ਵੱਧ ਤੋਂ ਵੱਧ ਸੰਸਥਾਵੀ ਵਿੱਤ ( Institutional finance ) ਨੂੰ ਜੁਟਾਉਣਾ ਹੈ । ਹੁਣ ਤਕ ਤਾਂ ਸਰਕਾਰ ਸਨਅਤਾਂ ਲਈ ਰਾਜ ਸਹਾਇਤਾ ਐਕਟ ਅਧੀਨ ਛੋਟੇ ਪੈਮਾਨੇ ਦੀਆਂ ਸਨਅਤਾਂ ਨੂੰ ਸਿੱਧੇ ਕਰਜ਼ੇ ਦਿੰਦੀ ਰਹੀ ਸੀ । ਸਾਧਨਾਂ ਦੀ ਥੁੜ੍ਹ ਕਾਰਣ ਇਹ ਸਹੂਲਤ ਇਕ ਸੀਮਤ ਹੱਦ ਤਕ ਹੀ ਦਿੱਤੀ ਜਾ ਸਕਦੀ ਸੀ । ਬਦਲੀ ਹੋਈ ਪਾਲਿਸੀ ਅਧੀਨ ਵਪਾਰਕ ਬੈਂਕ ਛੋਟੀਆਂ ਸਨਅਤਾਂ ਲਈ ਕਰਜ਼ੇ ਦੇਣਗੇ ਅਤੇ ਸਰਕਾਰ ਸਨਅਤਾਂ ਲਈ ਰਾਜ ਸਹਾਇਤਾ ਐਕਟ ਅਧੀਨ ਨਿਯਤ ਕੀਤੇ ਵਿਆਜ ਦੇ ਦਰ ਅਤੇ ਬੈਂਕਾਂ ਦੁਆਰਾ ਚਾਰਜ ਕੀਤੇ ਜਾਂਦੇ ਦਰਾਂ ਵਿਚਲੇ ਫ਼ਰਕ ਲਈ ਵੱਧ ਤੋਂ ਵੱਧ 4 ਫ਼ੀ ਸਦੀ ਤਕ ਸਬਸਿਡੀ ਦੇਵੇਗੀ । ਰਾਜ ਦੇ ਖ਼ਜ਼ਾਨੇ ਤੇ ਪੈਣ ਵਾਲੇ ਭਾਰ ਨੂੰ ਘਟਾਉਣ ਤੋਂ ਇਲਾਵਾ ਨਵੀਂ ਕਾਰਜ ਪ੍ਰਣਾਲੀ ਇਕ ਵੱਡੇ ਪੈਮਾਨੇ ਤੇ ਛੋਟੇ ਸਨਅਤੀ ਯੂਨਿਟਾਂ ਨੂੰ ਵਪਾਰਕ ਕਰਜ਼ੇ ਦਿਵਾਉਣ ਵਿਚ ਸਹਾਈ ਹੋਵੇਗੀ ।

ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ ਨੇ ਵੱਡੇ ਅਤੇ ਦਰਮਿਆਨੇ ਕਰਜ਼ੇ ਦੇ ਯੂਨਿਟਾਂ ਨੂੰ ਉਤਸਾਹਿਤ ਕਰਨ ਲਈ ਆਪਣੇ ਯਤਨ ਜਾਰੀ ਰੱਖੇ ਹਨ। ਸਾਲ 1978-79 ਦੇ ਦੌਰਾਨ ਕਾਰਪੋਰੇਸ਼ਨ ਨੇ ਅੱਠ ਨਵੇਂ ਪ੍ਰਾਜੈਕਟ ਹੱਥ ਵਿਚ ਲਏ ਹਨ। ਇਨ੍ਹਾਂ ਵਿਚੋਂ ਚਾਰ ਪ੍ਰਾਜੈਕਟ ਹਨ, ਪੰਜਾਬ ਯੂਨਾਈਟਿਡ ਫੋਰਜ ਲਿਮਿਟਿਡ, ਪੰਜਾਬ ਯੂਨਾਈਟਿਡ ਪੈਸਟੀਸਾਈਡਜ਼ ਐਂਡ ਕੈਮੀਕਲਜ਼ ਲਿਮਿਟਿਡ ਅਤੇ ਪੰਜਾਬ ਇਲੈਕਟਰਾਨਿਕ ਕੰਪੋਨੈਂਟ ਲਿਮਿਟਿਡ ਅਤੇ ਪੰਜਾਬ ਡਿਸਪਲੇ ਡੀਵਾਈਸਿਜ਼ ਲਿਮਿਟਿਡ, ਜੋ ਸ਼ੁਰੂ ਕਰ ਦਿੱਤੇ ਗਏ ਹਨ ਅਤੇ ਇਨ੍ਹਾਂ ਤੇ 6.26 ਕਰੋੜ ਰੁਪਏ ਖ਼ਰਚ ਹੋਏ ਹਨ । ਆਸ ਹੈ ਕਿ

ਬਾਕੀ ਦੇ ਚਾਰ ਪ੍ਰਾਜੈਕਟ ਅਰਥਾਤ ਪੰਜਾਬ ਸਪਿਨਿੰਗ ਐਂਡ ਵੀਵਿੰਗ ਮਿਲਜ਼ ਲਿਮਿਟਿਡ, ਮੁਕੇਰੀਆਂ ਪੇਪਰ ਮਿਲਜ਼, ਸਟੈਪਲ ਕੈਮੀਕਲਜ਼ ਲਿਮਿਟਿਡ ਅਤੇ ਸਟੀਲ ਸਟਰਿਪਸ ਲਿਮਿਟਿਡ ਵੀ ਇਸੇ ਸਾਲ ਦੇ ਦੌਰਾਨ ਸ਼ੁਰੂ ਹੋ ਜਾਣਗੇ । ਇਨ੍ਹਾਂ ਤੋਂ ਇਲਾਵਾ ਜ਼ੀਰਾ ਤੇ ਗੁਰਦਾਸਪੁਰ ਵਿਖੇ ਦੋ ਖੰਡ ਦੀਆਂ ਮਿੱਲਾਂ ਵੀ ਛੇਤੀ ਹੀ ਚਾਲੂ ਹੋ ਜਾਣਗੀਆਂ ।

## ਰੋਜ਼ਗਾਰ

ਰਾਜ ਵਿਚਲੀ ਰੋਜ਼ਗਾਰ ਦੀ ਹਾਲਤ ਤੇ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਜੂਨ, 1977 ਦੇ ਮੁਕਾਬਲੇ ਤੇ ਜੂਨ, 1978 ਵਿਚ ਪਬਲਿਕ ਸੈਕਟਰ ਅੰਦਰ ਰੋਜ਼ਗਾਰ ਵਿਚ 4.39 ਫ਼ੀ ਸਦੀ ਦਾ ਵਾਧਾ ਹੋਇਆ ਹੈ। ਇਸੇ ਅਰਸੇ ਦੇ ਦੌਰਾਨ ਹੀ ਪ੍ਰਾਈਵੇਟ ਸੈਕਟਰ ਵਿਚ 4.16 ਫ਼ੀ ਸਦੀ ਦਾ ਵਾਧਾ ਹੋਇਆ ਹੈ। ਇਸੇ ਸਮੇਂ ਦੇ ਦੌਰਾਨ ਪਬਲਿਕ ਅਤੇ ਪ੍ਰਾਈਵੇਟ ਸੈਕਟਰਾਂ ਵਿਚ ਰੋਜ਼ਗਾਰ ਵਿਚ 4.33 ਫ਼ੀ ਸਦੀ ਦਾ ਕੁੱਲ ਵਾਧਾ ਹੋਇਆ। ਰਾਜ ਵਿਚਲੇ ਰੋਜ਼ਗਾਰ ਦਫਤਰਾਂ ਦੇ ਚਾਲੂ ਰਜਿਸਟਰਾਂ ਦੇ ਅੰਕੜਿਆਂ ਅਨੁਸਾਰ ਨੌਕਰੀ ਦੇ ਇੱਛਕ ਵਿਅਕਤੀਆਂ ਦੀ ਗਿਣਤੀ ਜੋ 31 ਦਸੰਬਰ, 1977 ਨੂੰ 3.59 ਲੱਖ ਸੀ ਵਧ ਕੇ 30 ਸਤੰਬਰ, 1978 ਨੂੰ 3.91 ਲੱਖ ਹੋ ਗਈ ਹੈ, ਜੋ 8.9 ਫ਼ੀ ਸਦੀ ਦਾ ਵਾਧਾ ਦਰਸਾਉਂਦੀ ਹੈ। ਜਦ ਕਿ ਇਸੇ ਅਰਸੇ ਦੇ ਦੌਰਾਨ ਪੜ੍ਹੇ ਲਿਖੇ ਲੋਕਾਂ ਸਬੰਧੀ ਗਿਣਤੀ ਵਿਚ 6.4 ਫ਼ੀ ਸਦੀ ਦਾ ਵਾਧਾ ਹੋਇਆ ਹੈ। ਇਹ ਗੱਲ ਬੜੀ ਤਸੱਲੀ ਵਾਲੀ ਹੈ ਕਿ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਜੋ ਸਾਲ 1977 ਦੇ ਅੰਤ ਵਿਚ 35.3 ਫ਼ੀ ਸਦੀ ਸੀ ਤੋਂ ਕੁਝ ਘਟ ਕੇ ਸਤੰਬਰ, 1978 ਦੇ ਅੰਤ ਵਿਚ 32.5 ਫ਼ੀ ਸਦੀ ਰਹਿ ਗਈ ਹੈ। ਇਹ ਨਿਸਬਤ ਸਾਲ 1976 ਦੇ ਅੰਤ ਵਿਚ 36.4 ਫ਼ੀ ਸਦੀ ਸੀ।

ਰੋਜ਼ਗਾਰ ਸਬੰਧੀ ਅੰਕੜਿਆਂ ਨੂੰ ਵੇਖਣ ਤੋਂ ਇਹ ਵੀ ਪਤਾ ਲਗਦਾ ਹੈ ਕਿ ਪੇਸ਼ਾਵਰਾਨਾ ਸਿਖਲਾਈ ਪ੍ਰਾਪਤ ਵਿਅਕਤੀਆਂ ਦੀ ਰੋਜ਼ਗਾਰ ਸਬੰਧੀ ਸਥਿਤੀ ਕਾਫ਼ੀ ਤਸੱਲੀਬਖਸ਼ ਹੈ । ਅਧਿਆਪਕਾਂ ਅਤੇ ਪੜ੍ਹੇ ਲਿਖੇ ਬੇਰੋਜ਼ਗਾਰ ਵਿਅਕਤੀਆਂ, ਜਿਨ੍ਹਾਂ ਪਾਸ ਕੋਈ ਪੇਸ਼ਾਵਰਾਨਾ ਯੋਗਤਾ ਨਹੀਂ, ਦੀ ਬੇਰੋਜ਼ਗਾਰੀ ਦੀ ਸਮੱਸਿਆ ਚਿੰਤਾਜਨਕ ਹੈ ।

ਰਾਜ ਸਰਕਾਰ ਦਸ ਸਾਲ ਦੇ ਸਮੇਂ ਦੇ ਅੰਦਰ ਅੰਦਰ ਬੇਰੋਜ਼ਗਾਰੀ ਨੂੰ ਖਤਮ ਕਰਨ ਲਈ ਵਚਨਬੱਧ ਹੈ। ਮਾਨਯੋਗ ਮੈਂਬਰਾਂ ਨੂੰ ਯਾਦ ਹੀ ਹੋਵੇਗਾ ਕਿ ਪਿਛਲਾ ਬਜਟ ਪੇਸ਼ ਕਰਨ ਸਮੇਂ ਮੈਂ ਪੜ੍ਹੇ ਲਿਖੇ ਦਸਵੀਂ ਪਾਸ ਵਿਅਕਤੀਆਂ ਨੂੰ 40 ਰੁਪਏ ਮਾਹਵਾਰ ਅਤੇ ਗਰੈਜੂਏਟ ਤੇ ਪੋਸਟ ਗਰੈਜੂਏਟ ਨੂੰ 50 ਰੁਪਏ ਮਾਹਵਾਰ ਦੀ ਦਰ ਤੇ ਬੇਰੋਜ਼ਗਾਰੀ ਭੱਤਾ ਦੇਣ ਦੀ ਤਜਵੀਜ਼ ਰੱਖੀ ਸੀ । ਮੈਨੂੰ ਸਦਨ ਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਇਸ ਸਬੰਧੀ ਇਕ ਸਕੀਮ ਬਣਾ ਕੇ ਨੋਟੀਫਾਈ ਕਰ ਦਿੱਤੀ ਗਈ ਹੈ । ਇਸ ਸਕੀਮ ਨੂੰ ਚਾਲੂ ਸਾਲ ਤੋਂ ਜ਼ਿਲ੍ਹਾ ਪੱਧਰ ਦੇ ਰੋਜ਼ਗਾਰ ਦਫ਼ਤਰਾਂ ਰਾਹੀਂ ਅਮਲੀ ਰੂਪ ਦਿੱਤਾ ਜਾ ਰਿਹਾ ਹੈ ।

## ਰੋਜ਼ਗਾਰ ਪ੍ਰੋਗਰਾਮ

ਸਾਡੀ ਆਰਥਿਕ ਨੀਤੀ ਦੇ ਬੁਨਿਆਦੀ ਪਹਿਲੂਆਂ ਵਿਚ ਇਕ ਪਹਿਲੂ ਰਾਜ ਵਿਚਲੇ ਲੋਕਾਂ ਨੂੰ 10 ਸਾਲਾਂ ਦੇ ਅਰਸੇ ਦੇ ਅੰਦਰ ਅੰਦਰ ਪੂਰਨ ਰੋਜ਼ਗਾਰ ਮੁਹੱਈਆ ਕਰਨਾ ਹੈ । ਰਾਜ ਦੀ ਵਾਗ ਡੋਰ ਸੰਭਾਲਣ ਉਪਰੰਤ ਮੌਜੂਦਾ ਸਰਕਾਰ ਦੀ ਇਹੋ ਪਾਲਿਸੀ ਚਲੀ ਆ ਰਹੀ ਹੈ ਕਿ ਸਾਲਾਨਾ ਯੋਜਨਾ ਅਤੇ ਬਜਟ ਸਕੀਮਾਂ ਵਿਚ ਇਸੇ ਨੀਤੀ ਨੂੰ ਮੁੱਖ ਰਖਿਆ ਜਾਵੇ । ਚਾਲੂ ਸਾਲ ਦੇ ਦੌਰਾਨ ਜੋ 31 ਮਾਰਚ, 1979 ਨੂੰ ਖ਼ਤਮ ਹੋ ਰਿਹਾ ਹੈ ਇਹ ਆਸ ਕੀਤੀ ਜਾਂਦੀ ਹੈ ਕਿ ਸਾਡੇ ਇਹ ਪ੍ਰੋਗਰਾਮ ਲਗਭਗ 38,000 ਲੋਕਾਂ ਲਈ ਰੋਜ਼ਗਾਰ ਪੈਦਾ ਕਰਨਗੇ। ਸਾਲ 1979-80 ਵਿਚ ਵਧੇਰੇ ਰੋਜ਼ਗਾਰ ਪੈਦਾ ਕਰਨ ਲਈ

[ਵਿੱਤ ਮੰਤਰੀ]

ਹੋਰ ਭਰਪੂਰ ਅਤੇ ਪੁਰਜ਼ੋਰ ਯਤਨ ਕੀਤੇ ਜਾਣਗੇ । ਸਤਿਕਾਰਯੋਗ ਮੈਂਬਰਾਂ ਨੂੰ ਇਹ ਦੱਸਣ ਵਿਚ ਮੈਨੂੰ ਖੁਸ਼ੀ ਹੈ ਕਿ ਸਾਲ 1979-80 ਦੇ ਦੌਰਾਨ ਵੱਖ ਵੱਖ ਪਲਾਨ ਸਕੀਮਾਂ/ਪ੍ਰੋਗਰਾਮਾਂ ਨਾਲ 40,000 ਵਿਅਕਤੀਆਂ ਲਈ ਸਿੱਧੇ ਅਤੇ ਅਸਿੱਧੇ ਤੌਰ ਤੇ ਰੋਜ਼ਗਾਰ ਦੇ ਮੌਕੇ ਪੈਦਾ ਹੋ ਜਾਣਗੇ । ਅਹਿਮ ਸਕੀਮਾਂ, ਜਿਨ੍ਹਾਂ ਰਾਹੀਂ ਰੋਜ਼ਗਾਰ ਦੇ ਹੋਰ ਵਧੇਰੇ ਮੌਕੇ ਪੈਦਾ ਕੀਤੇ ਜਾਣਗੇ ਉਹ ਹਨ: ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਚਲਾਉਣਾ, ਐਗਰੋ ਸਰਵਿਸ ਸੈਂਟਰ ਖੋਲ੍ਹਣਾ, ਪੜ੍ਹੇ ਲਿਖੇ ਬੇਰੋਜ਼ਗਾਰਾਂ, ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਆਦਿ ਨੂੰ ਸਵਾਰੀ ਮੋਟਰ ਗੱਡੀਆਂ ਲਈ ਨਵੇਂ ਰੂਟ ਪਰਮਿਟ ਜਾਰੀ ਕਰਨਾ । ਇਸ ਤੋਂ ਇਲਾਵਾ ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਮਾਲੀ ਹਾਲਤ ਸੁਧਾਰਣ ਲਈ ਇਕ ਸਕੀਮ ਬਣਾਈ ਗਈ ਹੈ । ਇਸ ਸਕੀਮ ਅਧੀਨ ਆਮਦਨ ਵਧਾਉਣ ਵਾਲੇ ਕਾਰਜਾਂ ਲਈ 25 ਕਰੋੜ ਰੁਪਏ ਦੀ ਰਕਮ ਬਿਨਾਂ ਵਿਆਜ ਕਰਜ਼ੇ ਵਜੋਂ ਵੰਡਣ ਦੀ ਤਜਵੀਜ਼ ਹੈ । ਇਕੱਲੀ ਇਸ ਸਕੀਮ ਅਧੀਨ ਹੀ 85,000 ਵਿਅਕਤੀਆਂ ਨੂੰ ਸਿੱਧੇ ਅਤੇ ਅਸਿੱਧੇ ਤੌਰ ਤੇ ਰੋਜ਼ਗਾਰ ਮਿਲਣ ਦੀ ਆਸ ਹੈ । ਇਸ ਤਰ੍ਹਾਂ ਸਾਲ 1979-80 ਦੇ ਦੌਰਾਨ ਇਹ ਆਸ ਕੀਤੀ ਜਾਂਦੀ ਹੈ ਕਿ ਰਾਜ ਵਿਚ ਲਗ ਭਗ 1.20 ਲੱਖ ਲੋਕਾਂ ਲਈ ਰੋਜ਼ਗਾਰ ਦੇ ਹੋਰ ਮੌਕੇ ਪੈਦਾ ਹੋ ਜਾਣਗੇ । ਪੂਰਨ ਰੋਜ਼ਗਾਰ ਦੇ ਟੀਚੇ ਦੀ ਪ੍ਰਾਪਤੀ ਵੱਲ ਇਹ ਇਕ ਵੱਡੀ ਉਲਾਘ ਹੋਵੇਗੀ ।

**ਸੜਕਾਂ ਅਤੇ ਪੁਲ**

ਇਸ ਸੈਕਟਰ ਅਧੀਨ ਸਭ ਤੋਂ ਅਹਿਮ ਕੰਮ ਰਾਜ ਦੇ ਪਿੰਡਾਂ ਨੂੰ ਲਿੰਕ ਸੜਕਾਂ ਰਾਹੀਂ ਮਿਲਾਉਣ ਦੇ ਕ੍ਰੈਸ਼ ਪ੍ਰੋਗਰਾਮ ਨੂੰ ਲਾਗੂ ਕਰਨਾ ਹੈ । ਮਾਨਯੋਗ ਮੈਂਬਰਾਂ ਨੂੰ ਇਹ ਗੱਲ ਯਾਦ ਹੀ ਹੋਵੇਗੀ ਕਿ ਕਾਰਜ-ਭਾਰ ਸੰਭਾਲਣ ਸਮੇਂ ਇਸ ਸਰਕਾਰ ਨੇ ਇਸ ਪ੍ਰੋਗਰਾਮ ਨੂੰ ਹੋਰ ਤੇਜ਼ ਕਰਨ ਦਾ ਫੈਸਲਾ ਕੀਤਾ ਸੀ ਤਾਂ ਜੋ ਵਿਸਾਖੀ, 1979 ਤਕ ਰਾਜ ਦੇ ਹਰ ਇਕ ਪਿੰਡ ਲਈ ਲਿੰਕ ਸੜਕ ਹੋਵੇ । ਮੈਨੂੰ ਮਾਨਯੋਗ ਮੈਂਬਰਾਂ ਨੂੰ ਇਹ ਦੱਸਣ ਵਿਚ ਖੁਸ਼ੀ ਹੈ ਕਿ ਇਹ ਟੀਚਾ ਇਸ ਚਾਲੂ ਸਾਲ ਦੇ ਅੰਤ ਤਕ ਕਾਫ਼ੀ ਹੱਦ ਤਕ ਪੂਰਾ ਹੋ ਜਾਵੇਗਾ । ਬਿਨਾਂ ਸੜਕਾਂ ਵਾਲੇ 1785 ਪਿੰਡਾਂ ਵਿਚੋਂ 1316 ਪਿੰਡਾਂ ਨੂੰ ਲਿੰਕ ਸੜਕਾਂ ਨਾਲ ਜੋੜ ਦਿੱਤਾ ਜਾਵੇਗਾ ਅਤੇ ਇਸ ਤਰ੍ਹਾਂ ਲਗ ਭਗ 469 ਪਿੰਡ ਹੀ ਬਾਕੀ ਰਹਿ ਜਾਣਗੇ । ਬਦ-ਕਿਸਮਤੀ ਦੀ ਗੱਲ ਹੈ ਕਿ ਇਸ ਪ੍ਰੋਗਰਾਮ ਨੂੰ ਸਮੱਗਰੀ ਦੀ ਥੁੜ੍ਹ ਕਾਰਣ ਇਹ ਧੱਕਾ ਲਗਾ ਹੈ । ਬਾਕੀ ਰਹਿੰਦੇ ਇਨ੍ਹਾਂ ਥੋੜ੍ਹੇ ਜਿਹੇ ਪਿੰਡਾਂ ਲਈ ਅਗਲੇ ਸਾਲ ਦੇ ਸ਼ੁਰੂ ਵਿਚ ਹੀ ਲਿੰਕ ਸੜਕਾਂ ਬਣਾ ਦਿਤੀਆਂ ਜਾਣਗੀਆਂ ।

ਪਿੰਡਾਂ ਵਿਚ ਲਿੰਕ ਸੜਕਾਂ ਮੁਹੱਈਆ ਕਰਨ ਦੇ ਸਮਾਂ-ਬੱਧ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਤੋਂ ਇਲਾਵਾ, ਸਰਕਾਰ ਨੇ ਗੋਇੰਦਵਾਲ ਸਹਿਰ ਦੇ ਨਜ਼ਦੀਕ ਦਰਿਆ ਬਿਆਸ ਉੱਤੇ ਇਕ ਵੱਡੇ ਪੁਲ ਦੀ ਉਸਾਰੀ ਦਾ ਵਿਸ਼ਾਲ ਪ੍ਰਾਜੈਕਟ ਸ਼ੁਰੂ ਕਰਨ ਦਾ ਕੰਮ ਵੀ ਹੱਥ ਵਿਚ ਲੈ ਲਿਆ ਹੈ । ਇਹ ਪ੍ਰਾਜੈਕਟ ਸਾਲ 1979-80 ਦੇ ਅੰਤ ਤਕ ਮੁਕੰਮਲ ਹੋ ਜਾਵੇਗਾ ਜੋ ਕਿ ਇਕ ਰਿਕਾ-ਰਡ ਹੋਵੇਗਾ ।

ਹੁਣ ਤਕ ਸੜਕਾਂ ਅਤੇ ਪੁਲਾਂ ਦੀ ਸੰਭਾਲ ਅਤੇ ਮੁਰੰਮਤ ਦੇ ਕੰਮ ਵਲ ਕਾਫ਼ੀ ਧਿਆਨ ਨਹੀਂ ਦਿੱਤਾ ਜਾ ਸਕਿਆ । ਫਲਸਰੂਪ ਰਾਜ ਦੀ ਇਹ ਬਹੁਮੁੱਲੀ ਸੰਪਤੀ ਲਗਾਤਾਰ ਖਰਾਬ ਹੁੰਦੀ ਰਹੀ ਹੈ । ਸਾਲ 1979-80 ਦੇ ਦੌਰਾਨ ਇਸ ਕੰਮ ਲਈ ਇਕ ਖ਼ਾਸ ਮੁਹਿੰਮ ਚਾਲੂ ਕਰਨ ਦੀ ਤਜਵੀਜ਼ ਹੈ । ਦਿਹਾਤੀ ਲਿੰਕ ਸੜਕਾਂ ਦੀ ਸੰਭਾਲ ਦੇ ਲਈ ਨਿਵੇਕਲੇ ਤੌਰ ਤੇ 2.00 ਕਰੋੜ ਰੁਪਏ ਦੀ ਰਕਮ ਰੱਖਣ ਦੀ ਤਜਵੀਜ਼ ਹੈ । "ਸੜਕਾਂ ਅਤੇ ਪੁਲ" ਸਬ ਹੈੱਡ ਅਧੀਨ ਵੱਖ ਵੱਖ ਪ੍ਰੋਗਰਾਮਾਂ ਵਾਸਤੇ ਸਾਲ 1979-80 ਲਈ 32.98 ਕਰੋੜ ਰੁਪਏ ਰੱਖਣ ਦੀ ਤਜਵੀਜ਼ ਹੈ ।

### ਟ੍ਰਾਂਸਪੋਰਟ

ਰਾਜ ਸਰਕਾਰ ਦੀ ਸਵਾਰੀ ਸੜਕ ਟ੍ਰਾਂਸਪੋਰਟ ਸਬੰਧੀ ਬੁਨਿਆਦੀ ਪਾਲਿਸੀ ਲਾਗੂ ਹੋ ਗਈ ਹੈ । ਇਸ ਅਧੀਨ ਨਵੇਂ ਰੂਟ ਪ੍ਰਮਿਟਾਂ ਵਿਚੋਂ 25 ਫ਼ੀ ਸਦੀ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਅਤੇ ਉਨ੍ਹਾਂ ਦੀਆਂ ਸਹਿਕਾਰੀ ਸਭਾਵਾਂ ਲਈ ਰਾਖਵੇਂ ਰਖੇ ਗਏ ਹਨ ਅਤੇ ਹੋਰ 25 ਫ਼ੀ ਸਦੀ ਨਵੇਂ ਰੂਟ ਪਰਮਿਟ ਦੇਣ ਲਈ ਅਲਾਟਮੈਂਟ ਕਰਨ ਵੇਲੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਵਿਅਕਤੀਆਂ ਜਾਂ ਉਨ੍ਹਾਂ ਦੀਆਂ ਸਹਿਕਾਰੀ ਸਭਾਵਾਂ, ਸਾਬਕਾ ਫੌਜੀਆਂ, ਪੜ੍ਹੇ ਲਿਖੇ ਬੇਰੋਜ਼ਗਾਰਾਂ ਅਤੇ ਰਾਜਸੀ ਪੀੜਤਾਂ ਜਾਂ ਉਨ੍ਹਾਂ ਦੀਆਂ ਸਹਿਕਾਰੀ ਸਭਾਵਾਂ ਨੂੰ ਤਰਜੀਹ ਦਿੱਤੀ ਜਾਵੇਗੀ । ਇਸ ਪਾਲਿਸੀ ਨੂੰ ਲਾਗੂ ਕਰਨ ਲਈ ਪੰਜਾਬ ਮੋਟਰ ਗੱਡੀਆਂ ਤਰਮੀਮ ਐਕਟ, 1978 ਬਣਾਇਆ ਗਿਆ ਹੈ । ਲੋੜੀਂਦੀ ਟ੍ਰਾਂਸ-ਪੋਰਟ ਸੇਵਾ ਮੁਹੱਈਆ ਕਰਨ ਲਈ ਸਾਲ 1979-80 ਦੇ ਦੌਰਾਨ ਰਾਜ ਟ੍ਰਾਂਸਪੋਰਟ ਅਦਾਰਿਆਂ ਵਿਚ 6 ਕਰੋੜ ਰੁਪਏ ਦੀ ਇਕ ਵੱਡੀ ਰਕਮ ਖ਼ਰਚ ਕਰਨ ਦੀ ਤਜਵੀਜ਼ ਹੈ । ਇਸ ਉਪਬੰਧ ਦਾ ਵਧੇਰੇ ਹਿੱਸਾ ਬੱਸਾਂ ਦੇ ਵਿਸਤਾਰ ਅਤੇ ਉਨ੍ਹਾਂ ਦੇ ਬਦਲਣ ਸਬੰਧੀ ਬਾਕਾਇਦਾ ਚਲ ਰਹੇ ਪ੍ਰੋਗਰਾਮ ਵਜੋਂ ਲਗ ਭਗ 500 ਹੋਰ ਨਵੀਆਂ ਬੱਸਾਂ ਖਰੀਦਣ ਲਈ ਵਰਤਿਆ ਜਾਵੇਗਾ । ਬੱਸ ਸਟੈਂਡਾਂ/ਵਰਕਸ਼ਾਪਾਂ ਆਦਿ ਦੀ ਉਸਾਰੀ ਲਈ ਕਾਫ਼ੀ ਰਕਮਾਂ ਰਖੀਆਂ ਗਈਆਂ ਹਨ ।

### ਟੋਲ-ਟੈਕਸ ਖ਼ਤਮ ਕਰਨਾ

ਟਰੈਫ਼ਿਕ ਦੀ ਬੇਰੋਕ ਆਵਾਜਾਈ ਵਿਚ ਟੋਲ-ਟੈਕਸ ਇਕ ਵੱਡੀ ਅੜਿਚਨ ਰਹੀ ਹੈ । ਇਸ ਵੇਲੇ, ਜਦ ਕੋਈ ਗੱਡੀ ਅੰਮ੍ਰਿਤਸਰ ਤੋਂ ਦਿੱਲੀ ਲਈ ਚਲਦੀ ਹੈ ਤਾਂ ਉਸਨੂੰ ਰਸਤੇ ਵਿਚ ਆਉਂਦੇ ਕਸਬਿਆਂ ਦੀਆਂ ਨਗਰਪਾਲਿਕਾਵਾਂ ਨੂੰ ਭਾਵੇਂ ਇਹ ਉਨ੍ਹਾਂ ਨਗਰਾਂ ਵਿਚ ਦਾਖ਼ਲ ਹੋਵੇ ਜਾਂ ਨਾ, ਟੋਲ-ਟੈਕਸ ਦੇਣਾ ਪੈਂਦਾ ਹੈ । ਇਸ ਟੈਕਸ ਨੂੰ ਰੀਐਕਸ਼ਨਰੀ ਟੈਕਸ ਹੀ ਸਮਝਿਆ ਜਾਂਦਾ ਰਿਹਾ ਹੈ । ਇਹ ਨਾ ਸਿਰਫ਼ ਟਰੈਫ਼ਿਕ ਦੀ ਬੇਰੋਕ ਆਵਾਜਾਈ ਵਿਚ ਵਿਘਨ ਹੀ ਪਾਉਂਦਾ ਹੈ, ਸਗੋਂ ਇਹ ਟੈਕਸ ਤਾਂ ਇਕ ਪ੍ਰਕਾਰ ਦਾ ਦੰਡ ਹੀ ਹੈ ਕਿਉਂਕਿ ਭਾਵੇਂ ਕੋਈ ਟਰੱਕ ਅਪਰੇਟਰ ਸਬੰਧਤ ਨਗਰ-ਪਾਲਿਕਾ ਦੀ ਸੜਕ ਉਤੋਂ ਦੀ ਲੰਘੇ ਜਾਂ ਨਾ, ਉਸ ਨੂੰ ਟੋਲ-ਟੈਕਸ ਦੇਣਾ ਹੀ ਪੈਂਦਾ ਹੈ । ਇਸ ਸਬੰਧ ਵਿਚ ਇਕ ਯੁਕਤੀ-ਸੰਗਤ (Rational) ਫ਼ੈਸਲਾ ਕੀਤਾ ਗਿਆ ਹੈ । ਅੱਗੋਂ ਤੋਂ ਟੋਲ-ਟੈਕਸ ਕੇਵਲ ਉਨ੍ਹਾਂ ਗੱਡੀਆਂ ਤੇ ਹੀ ਲਾਗੂ ਹੋਵੇਗਾ ਜਿਹੜੀਆਂ ਮਾਲ ਲੱਦਣ ਜਾਂ ਉਤਾਰਣ ਦੇ ਮੰਤਵ ਲਈ ਨਗਰਾਂ ਵਿਚ ਦਾਖ਼ਲ ਹੋਣ। ਐਕਸਪ੍ਰੈਸ ਟਰੱਕਾਂ ਤੋਂ ਅੰਤਿਮ ਪੜਾ ਤੋਂ ਪਹਿਲਾਂ ਕੋਈ ਟੋਲ-ਟੈਕਸ ਵਸੂਲ ਨਹੀਂ ਕੀਤਾ ਜਾਵੇਗਾ । ਇਸ ਨਾਲ ਲੋਕਲ ਬਾਡੀਆਂ ਨੂੰ ਲਗ ਭਗ 35 ਲੱਖ ਰੁਪਏ ਦਾ ਨੁਕਸਾਨ ਹੋਵੇਗਾ ।

### ਸੈਰ-ਸਪਾਟਾ

ਰਾਜ ਵਿਚ ਸੈਰ-ਸਪਾਟੇ ਦੇ ਸੁਚੱਜੇ ਅਤੇ ਤੇਜ਼ ਵਿਕਾਸ ਲਈ 5.00 ਕਰੋੜ ਰੁਪਏ ਦੀ ਅਧਿਕਾਰਿਤ ਪੂੰਜੀ ਨਾਲ ਇਕ ਸੈਰ-ਸਪਾਟਾ ਵਿਕਾਸ ਕਾਰਪੋਰੇਸ਼ਨ ਕਾਇਮ ਕੀਤੀ ਜਾ ਰਹੀ ਹੈ । ਇਸ ਕਾਰਪੋਰੇਸ਼ਨ ਦੀ 2.00 ਕਰੋੜ ਰੁਪਏ ਦੀ ਪੂੰਜੀ ਚਾਲੂ ਸਾਲ ਦੇ ਦੌਰਾਨ ਸੈਰ-ਸਪਾਟਾ ਵਿਭਾਗ ਵਿਚੋਂ ਉਸ ਦੀ 1.50 ਕਰੋੜ ਰੁਪਏ ਦੀ ਸੰਪਤੀ ਮੁੰਤਕਿਲ ਕਰਕੇ ਅਤੇ 50 ਲੱਖ ਰੁਪਏ ਨਕਦ ਹਿੱਸਾ ਪਾ ਕੇ ਪੂਰੀ ਕੀਤੀ ਗਈ ਹੈ । ਸਾਲ 1979-80 ਦੇ ਦੌਰਾਨ ਇਸ ਕਾਰਪੋਰੇਸ਼ਨ ਦੀ ਹਿੱਸਾ-ਪੂੰਜੀ ਵਿਚ 45 ਲੱਖ ਰੁਪਏ ਹੋਰ ਦੇਣ ਦੀ ਤਜਵੀਜ਼ ਹੈ ।

[ਵਿੱਤ ਮੰਤਰੀ]

## ਸਿਖਿਆ

ਸਿਖਿਆ, ਰਾਜ ਦੇ ਵਿਕਾਸ ਅਤੇ ਲੋਕਾਂ ਦੇ ਜੀਵਨ-ਮਿਆਰ ਨੂੰ ਉਚੇਰਾ ਕਰਨ ਵਿਚ ਅਹਿਮ ਰੋਲ ਅਦਾ ਕਰਦੀ ਹੈ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਆਮਦਨ-ਲੇਖੇ ਵਿਚੋਂ ਸਿਖਿਆ ਦੀ ਮੱਦ ਲਈ ਸਭ ਤੋਂ ਵਧ ਰਕਮ ਰੱਖੀ ਜਾਂਦੀ ਹੈ। ਸਾਲ 1979-80 ਲਈ ਸਿਖਿਆ ਵਾਸਤੇ 86 ਕਰੋੜ ਰੁਪਏ ਰਖੇ ਗਏ ਹਨ।

ਹੁਣ ਤਕ ਲੋਕਾਂ ਨੂੰ ਉਨ੍ਹਾਂ ਦੇ ਘਰਾਂ ਦੇ ਨੇੜੇ ਹੀ ਮੁੱਢਲੀ ਅਤੇ ਸੈਕੰਡਰੀ ਸਿਖਿਆ ਮੁਹੱਈਆ ਕਰਨ ਲਈ ਸਿਖਿਆ ਦੇ ਖੇਤਰ ਵਿਚ ਸਿਖਿਆ-ਸਹੂਲਤਾਂ ਦੇ ਵਿਸਤਾਰ ਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਸਾਲ 1978-79 ਦੇ ਦੌਰਾਨ 178 ਮਿਡਲ ਸਕੂਲਾਂ ਨੂੰ ਅਪਗਰੇਡ ਕਰ ਕੇ ਹਾਈ ਸਕੂਲ ਬਣਾ ਦਿੱਤਾ ਗਿਆ ਹੈ ਅਤੇ ਅਗਲੇ ਸਾਲ 50 ਹੋਰ ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾ ਦੇਣ ਦਾ ਟੀਚਾ ਹੈ। ਚੰਗੇਰੀ ਸਿਖਿਆ ਲਈ ਵਧ ਰਹੀ ਮੰਗ ਦੇ ਸਿੱਟੇ ਵਜੋਂ ਅਤੇ ਦਿਹਾਤੀ ਤੇ ਸ਼ਹਿਰੀ ਇਲਾਕਿਆਂ ਵਿਚਕਾਰ ਸਿਖਿਆ ਦੀਆਂ ਸਹੂਲਤਾਂ ਵਿਚਲੀ ਨਾਬਰਾਬਰੀ ਨੂੰ ਖ਼ਤਮ ਕਰਨ ਦੇ ਮਨੋਰਥ ਲਈ ਸਰਕਾਰ ਨੇ ਰਾਜ ਦੇ ਸਾਰੇ ਜ਼ਿਲ੍ਹਿਆਂ ਵਿਚ ਆਦਰਸ਼ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ। ਇਸ ਪ੍ਰੋਗਰਾਮ ਦੇ ਪਹਿਲੇ ਪੜਾਅ ਵਿਚ ਹਰ ਜ਼ਿਲ੍ਹੇ ਵਿਚ ਇਕ ਨਵਾਂ ਆਦਰਸ਼ ਸਕੂਲ ਖੋਲ੍ਹ ਕੇ ਅਤੇ ਦੋ ਮੌਜੂਦਾ ਸਕੂਲਾਂ ਦਾ ਦਰਜਾ ਵਧਾ ਕੇ ਤਿੰਨ ਅਜਿਹੇ ਆਦਰਸ਼ ਸਕੂਲਾਂ ਦਾ ਪ੍ਰਬੰਧ ਕਰਨ ਦੀ ਤਜਵੀਜ਼ ਹੈ। ਇਸ ਪ੍ਰਾਜੈਕਟ ਤੇ ਸਾਲ 1978-79 ਦੇ ਦੌਰਾਨ 1 ਕਰੋੜ ਰੁਪਏ ਦੀ ਰਕਮ ਖ਼ਰਚ ਕੀਤੀ ਜਾ ਰਹੀ ਹੈ। ਇਸ ਤਰ੍ਹਾਂ, ਸਰਕਾਰ ਦਿਹਾਤੀ ਇਲਾਕਿਆਂ ਨੂੰ ਉਹ ਵਿਦਿਅਕ ਸਹੂਲਤਾਂ ਮੁਹੱਈਆ ਕਰ ਸਕੇਗੀ ਜਿਹੜੀਆਂ ਅਜੇ ਤਕ ਰਾਜ ਦੇ ਕੇਵਲ ਕੁਝ ਚੋਣਵੇਂ ਸ਼ਹਿਰਾਂ ਵਿਚ ਹੀ ਪ੍ਰਾਪਤ ਸਨ। ਇਨ੍ਹਾਂ ਸਕੂਲਾਂ ਤੋਂ ਸਿਖਿਆ ਦੇ ਵਿਕਾਸ ਸਬੰਧੀ ਇਕ ਵਿਸ਼ਾਲ ਪ੍ਰੋਗਰਾਮ ਦੀ ਕਲਪਣਾ ਕੀਤੀ ਗਈ ਹੈ ਅਤੇ ਇਹ ਸਕੂਲ ਬੱਚੇ ਦੀ ਸ਼ਖਸ਼ੀਅਤ ਦੇ ਬਹੁ-ਪੱਖੀ ਵਿਕਾਸ ਵਿਚ ਸਹਾਈ ਹੋਣਗੇ।

ਰਾਜ ਸਰਕਾਰ ਤਿੰਨ ਯੂਨੀਵਰਸਿਟੀਆਂ ਅਤੇ 141 ਪ੍ਰਾਈਵੇਟ ਪ੍ਰਬੰਧ ਹੇਠਲੇ ਕਾਲਜਾਂ ਨੂੰ ਵਿੱਤੀ ਸਹਾਇਤਾ ਦਿੰਦੀ ਹੈ। ਚਾਲੂ ਸਾਲ ਦੇ ਲਈ ਇਨ੍ਹਾਂ ਯੂਨੀਵਰਸਿਟੀਆਂ ਅਤੇ ਪ੍ਰਾਈਵੇਟ ਕਾਲਜਾਂ ਨੂੰ ਵਿੱਤੀ ਸਹਾਇਤਾ ਦੇਣ ਲਈ 804 ਲੱਖ ਰੁਪਏ ਦੀ ਰਕਮ ਰੱਖੀ ਗਈ ਹੈ। ਹੁਣੇ ਜਿਹੇ ਸਰਕਾਰ ਨੇ ਪ੍ਰਾਈਵੇਟ ਕਾਲਜਾਂ ਦੇ ਘਾਟੇ ਦੇ 95 ਫ਼ੀ ਸਦੀ ਦੀ ਪੂਰਤੀ ਕਰਨ ਦਾ ਫੈਸਲਾ ਕੀਤਾ ਹੈ। ਆਸ ਹੈ ਕਿ ਇਸ ਵਿੱਤੀ ਸਹਾਇਤਾ ਨਾਲ ਰਾਜ ਦੇ ਕਾਲਜਾਂ ਵਿਚਲੀ ਪੜ੍ਹਾਈ ਦਾ ਮਿਆਰ ਕਾਫ਼ੀ ਉਚੇਰਾ ਹੋ ਜਾਵੇਗਾ।

ਸਰਕਾਰ ਨੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਲਾਭ ਪਹੁੰਚਾਉਣ ਹਿਤ ਵਜ਼ੀਫੇ ਦੇਣ ਦੀਆਂ ਵੱਖ ਵੱਖ ਸਕੀਮਾਂ ਨੂੰ ਜਾਰੀ ਰੱਖਿਆ ਹੈ। ਨੈਸ਼ਨਲ ਮੈਰਿਟ ਸਕਾਲਰਸ਼ਿਪ, ਸਟੇਟ ਮੈਰਿਟ ਸਕਾਲਰਸ਼ਿਪ ਅਤੇ ਅੰਗਹੀਣ ਫੌਜੀਆਂ ਦੇ ਬੱਚਿਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਰਹੇ ਹਨ। ਇਸ ਸਾਲ ਵਾਸਤੇ ਇਸ ਮੰਤਵ ਲਈ 6.20 ਕਰੋੜ ਰੁਪਏ ਦਾ ਉਪਬੰਧ ਹੈ। ਅਗਲੇ ਸਾਲ ਲਈ ਵੀ ਇੰਨਾ ਹੀ ਉਪਬੰਧ ਕਰਨ ਦੀ ਤਜਵੀਜ਼ ਹੈ। ਇਸ ਨਾਲ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲਗਭਗ 50,000 ਵਿਦਿਆਰਥੀਆਂ ਅਤੇ ਲਗਭਗ 2,900 ਹੋਰ ਉਚੇਰੇ ਮੈਰਿਟ ਵਾਲੇ ਵਿਦਿਆਰਥੀਆਂ ਨੂੰ ਲਾਭ ਪਹੁੰਚੇਗਾ।

### ਖੇਡਾਂ

ਪੰਜਾਬ ਰਾਜ ਨੂੰ ਇਸ ਗੱਲ ਤੇ ਮਾਣ ਹੈ ਕਿ ਇਸ ਨੇ ਕਈ ਮਹਾਨ ਖਿਡਾਰੀ ਦੇਸ਼ ਨੂੰ ਦਿੱਤੇ ਹਨ । ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਸਾਡੇ ਖਿਡਾਰੀਆ ਨੇ ਹੁਣੇ ਜਿਹੇ ਬੈਂਕਾਕ ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ ਛੇ ਸੋਨੇ ਦੇ ਤਗਮੇ ਜਿੱਤੇ ਹਨ । ਖਿਡਾਰੀਆਂ ਨੂੰ ਹੋਰ ਵਧੇਰੇ ਮੌਕੇ ਅਤੇ ਸਹੂਲਤਾਂ ਦੇ ਕੇ ਉਨ੍ਹਾਂ ਦੇ ਮਿਆਰ ਨੂੰ ਹੋਰ ਉਚੇਰਾ ਕਰਨ ਲਈ ਅਸੀਂ ਸਦਾ ਯਤਨਸ਼ੀਲ ਹਾਂ । ਆਪਣੇ ਖਿਡਾਰੀਆਂ ਨੂੰ ਸਨਮਾਨਣ ਲਈ ਭਾਰਤ ਸਰਕਾਰ ਦੇ ਅਰਜਨ ਐਵਾਰਡ ਅਤੇ ਮਹਾਰਾਸ਼ਟਰ ਸਰਕਾਰ ਦੇ ਸ਼ਿਵਾ ਜੀ ਐਵਾਰਡ ਦੀਆਂ ਲੀਹਾਂ ਤੇ ਸਟੇਟ ਸਪੋਰਟ ਕੌਂਸਲ ਨੇ ਉੱਘੇ ਖਿਡਾਰੀਆਂ ਲਈ ਮਹਾਰਾਜਾ ਰਣਜੀਤ ਸਿੰਘ ਐਵਾਰਡ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਕੌਂਸਲ ਨੇ ਬੁੱਢੇ ਅਤੇ ਤੰਗ-ਦਸਤ ਉੱਘੇ ਖਿਡਾਰੀਆਂ ਨੂੰ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਹੈ । ਚਾਲੂ ਸਾਲ ਦੇ 61 ਲੱਖ ਰੁਪਏ ਦੇ ਪੂਰਵ ਅਨੁਮਾਨਤ (anticipated) ਖ਼ਰਚ ਦੇ ਮੁਕਾਬਲੇ ਸਾਲ 1979-80 ਦੇ ਦੌਰਾਨ ਖੇਡਾਂ ਲਈ 81 ਲੱਖ ਰੁਪਏ ਰੱਖਣ ਦੀ ਤਜਵੀਜ਼ ਹੈ ।

### ਮੈਡੀਕਲ ਸਿਖਿਆ

ਮੈਡੀਕਲ ਸਿਖਿਆ ਦੇ ਮਿਆਰ ਨੂੰ ਉਚੇਰਾ ਕਰਨ ਸਬੰਧੀ ਸਰਕਾਰ ਵਲੋਂ ਦਿੱਤੇ ਗਏ ਬਚਨ ਤੇ ਫੁੱਲ ਚੜ੍ਹਾਉਣ ਲਈ ਸਰਕਾਰ ਪਹਿਲਾਂ ਹੀ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਨੂੰ ਆਪਣੇ ਪ੍ਰਬੰਧ ਹੇਠ ਲੈ ਚੁੱਕੀ ਹੈ । ਮੈਡੀਕਲ ਸਿਖਿਆ ਲਈ ਵਧੇਰੇ ਸਹੂਲਤਾਂ ਮੁਹੱਈਆ ਕਰਨ ਹਿਤ ਲੋੜੀਂਦਾ ਅਰੰਭਕ ਕੰਮ ਇਸ ਸਾਲ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ ਅਤੇ ਅਗਲੇ ਅਕਡਮਿਕ ਸੈਸ਼ਨ ਤੋਂ ਇਸ ਕਾਲਜ ਵਿਚ ਬਾਕਾਇਦਾ ਦਾਖਲਾ ਅਰੰਭ ਹੋ ਜਾਵੇਗਾ। ਮੈਡੀਕਲ ਕਾਲਜ ਅੰਮ੍ਰਿਤਸਰ ਵਿਚ 1.00 ਕਰੋੜ ਰੁਪਏ ਦੀ ਲਾਗਤ ਨਾਲ ਇਕ ਨਵਾਂ ਓ.ਪੀ.ਡੀ. ਬਲਾਕ ਉਸਾਰਿਆ ਜਾ ਚੁੱਕਾ ਹੈ । ਚਾਰ ਸੌ ਬਿਸਤਰਿਆਂ ਵਾਲਾ ਇਨਡੋਰ ਬਲਾਕ, ਲਾਇਬ੍ਰੇਰੀ ਕੰਪਲੈਕਸ, ਰਜਿਸਟਰਾਰਾਂ ਲਈ ਰਿਹਾਇਸ਼ੀ ਫਲੈਟ ਅਤੇ ਕੈਂਸਰ ਦੇ ਇਲਾਜ ਲਈ ਬਲਾਕ ਵੀ ਮੁਕੰਮਲ ਹੋਣ ਵਾਲੇ ਹਨ ।

### ਸਿਹਤ

5,000 ਦੀ ਵਸੋਂ ਪਿਛੇ ਇਕ ਉਪ-ਕੇਂਦਰ ਦੀ ਸਥਾਪਨਾ ਦੇ ਅੰਤਿਮ ਟੀਚੇ ਦੀ ਪ੍ਰਾਪਤੀ ਦੇ ਪਹਿਲੇ ਪੜਾ ਵਜੋਂ ਅਤੇ ਰਾਜ ਦੀ ਦਿਹਾਤੀ ਵਸੋਂ ਲਈ ਫੋਰ ਟੀਅਰ ਰੈਫਰਲ ਸਿਸਟਮ (Four Tier Referal System) ਦੇ ਢਾਂਚੇ ਅਧੀਨ ਸਰਕਾਰ ਨੇ ਚਾਲੂ ਸਾਲ ਦੇ ਦੌਰਾਨ 130 ਸਹਾਇਤਾ ਸਿਹਤ ਕੇਂਦਰ, 25 ਬਿਸਤਰਿਆਂ ਵਾਲੇ 40 ਦਿਹਾਤੀ ਹਸਪਤਾਲ ਅਤੇ 20 ਦੰਦਾਂ ਦੇ ਕਲੀਨਿਕ ਪ੍ਰਵਾਨ ਕੀਤੇ ਹਨ। ਇਸ ਸੈਕਟਰ ਵਿਚ 20 ਹੋਰ ਬਲਾਕਾਂ ਲਈ ਬਹੁ-ਮੰਤਵੀ ਵਰਕਰ ਸਕੀਮਾਂ ਲਾਗੂ ਕਰਨਾ ਅਤੇ 4,000 ਦਾਈਆਂ ਨੂੰ ਸਿਖਲਾਈ ਦੇਣਾ, ਇਸ ਸਾਲ ਦੀਆਂ ਅਹਿਮ ਪ੍ਰਾਪਤੀਆਂ ਹਨ। ਤਿੰਨ ਸ਼ਹਿਰੀ ਹਸਪਤਾਲਾਂ ਨੂੰ ਅਪ-ਗਰੇਡ ਕੀਤਾ ਗਿਆ ਹੈ ਅਤੇ ਰਾਜ ਦੇ ਬਾਕੀ ਦੇ ਸ਼ਹਿਰੀ ਇਲਾਕਿਆਂ ਲਈ ਪੰਜ ਨਵੀਆਂ ਡਿਸਪੈਂਸਰੀਆਂ ਅਤੇ ਇਕ ਹਸਪਤਾਲ ਦੀ ਪ੍ਰਵਾਨਗੀ ਦਿੱਤੀ ਗਈ ਹੈ ।

ਸਰਕਾਰ ਨੇ ਭਾਰਤੀ ਚਕਿਤਸਾ ਪ੍ਰਣਾਲੀ ਵਲ ਵੀ ਵਿਸ਼ੇਸ਼ ਧਿਆਨ ਦਿੱਤਾ ਹੈ । ਇਸ ਪ੍ਰਣਾਲੀ ਅਧੀਨ 33 ਡਿਸਪੈਂਸਰੀਆਂ ਪ੍ਰਵਾਨ ਕੀਤੀਆਂ ਗਈਆਂ ਹਨ। ਸਰਕਾਰੀ ਆਯੁਰਵੈਦਿਕ

[ਵਿੱਤ ਮੰਤਰੀ]

ਕਾਲਜ ਪਟਿਆਲਾ ਵਿਚ ਯੋਗਾ (yoga) ਅਤੇ ਪ੍ਰਕ੍ਰਿਤਿਕ ਇਲਾਜ ਪ੍ਰਣਾਲੀ ਦੀਆਂ ਸਕੀਮਾਂ ਚਾਲੂ ਕੀਤੀਆਂ ਜਾ ਰਹੀਆਂ ਹਨ।

ਰਾਜ ਦੇ ਲੋਕਾਂ ਦੀ ਸਿਹਤ ਅਤੇ ਭਲਾਈ ਬਾਰੇ ਸਰਕਾਰ ਕਿੰਨੀ ਸੁਚੇਤ ਹੈ, ਇਸ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸਿਹਤ ਪ੍ਰੋਗਰਾਮਾਂ ਲਈ ਪਿਛਲੇ ਸਾਲਾਂ ਦੇ ਦੌਰਾਨ ਕਾਫੀ ਜ਼ਿਆਦਾ ਰਕਮ ਰੱਖੀ ਜਾਂਦੀ ਰਹੀ ਹੈ। ਵੱਖ ਵੱਖ ਸਿਹਤ ਪ੍ਰੋਗਰਾਮਾਂ ਲਈ ਬਜਟ ਉਪਬੰਧ ਨੂੰ ਸਾਲ 1977-78 ਦੇ 19.50 ਕਰੋੜ ਰੁਪਏ ਤੋਂ ਵਧਾ ਕੇ ਸਾਲ 1978-79 ਵਿਚ 22.90 ਕਰੋੜ ਰੁਪਏ ਕਰ ਦਿਤਾ ਗਿਆ ਸੀ। ਇਨ੍ਹਾਂ ਪ੍ਰੋਗਰਾਮਾਂ ਲਈ ਸਾਲ 1979-80 ਵਿਚ 31.50 ਕਰੋੜ ਰੁਪਏ ਰੱਖੇ ਗਏ ਹਨ। ਇਹ ਰਕਮ ਪਿਛਲੇ ਸਾਲ ਨਾਲੋਂ 38 ਫੀ ਸਦੀ ਵੱਧ ਹੈ।

## ਦਿਹਾਤੀ ਜਲ ਸਪਲਾਈ

ਪੀਣ ਵਾਲੇ ਪਾਣੀ ਦੀ ਥੁੜ੍ਹ ਵਾਲੇ ਪਿੰਡਾਂ ਲਈ ਜਲ ਸਪਲਾਈ ਦਾ ਪ੍ਰਬੰਧ ਕਰਨ ਦੇ ਕੰਮ ਨੂੰ ਸਰਕਾਰ ਕਾਫੀ ਅਹਿਮੀਅਤ ਦਿੰਦੀ ਹੈ। ਰਾਜ ਵਿਚਲੇ 3,800 ਪਿੰਡਾਂ ਨੂੰ ਪੀਣ ਯੋਗ ਪਾਣੀ ਦੀ ਤੰਗੀ ਵਾਲੇ ਪਿੰਡ ਕਰਾਰ ਦਿੱਤਾ ਗਿਆ ਹੈ। ਚਾਲੂ ਵਿੱਤੀ ਸਾਲ ਦੇ ਦੌਰਾਨ ਅਜਿਹੇ 1,800 ਪਿੰਡਾਂ ਵਿਚ ਜਲ ਸਪਲਾਈ ਸਕੀਮਾਂ ਚਾਲੂ ਕੀਤੀਆਂ ਜਾਣੀਆਂ ਸਨ। ਅਗਲੇ ਸਾਲ ਦੇ ਦੌਰਾਨ ਇਸ ਮੰਤਵ ਲਈ 5.00 ਕਰੋੜ ਰੁਪਏ ਰਖਣ ਦੀ ਤਜ਼ਵੀਜ਼ ਹੈ। ਇਸ ਨਾਲ 135 ਹੋਰ ਪਿੰਡਾਂ ਵਿਚ ਜਲ ਸਪਲਾਈ ਸਕੀਮਾਂ ਲਾਗੂ ਕਰਨਾ ਸੰਭਵ ਹੋ ਜਾਵੇਗਾ।

## ਸ਼ਹਿਰੀ ਜਲ- ਸਪਲਾਈ ਅਤੇ ਸੀਵਰੇਜ

ਪਹਿਲੀ ਵੇਰ ਸ਼ਹਿਰੀ ਇਲਾਕਿਆਂ ਵਿਚ ਜਲ-ਸਪਲਾਈ ਅਤੇ ਸੀਵਰੇਜ ਸਹੂਲਤਾਂ ਮੁਹੱਈਆ ਕਰਨ ਲਈ ਬਕਾਇਦਾ ਯਤਨ ਕੀਤੇ ਜਾ ਰਹੇ ਹਨ। ਇਸ ਮੰਤਵ ਲਈ ਰਾਜ ਦੇ ਅੱਠ ਵੱਡੇ ਨਗਰਾਂ ਅਰਥਾਤ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਠਾਨਕੋਟ, ਮੋਗਾ, ਰਾਜਪੁਰਾ, ਪਟਿਆਲਾ ਤੇ ਬਠਿੰਡਾ ਵਿਚ 66.70 ਕਰੋੜ ਰੁਪਏ ਦੀ ਕੁੱਲ ਲਾਗਤ ਵਾਲੇ, ਵਿਸ਼ਵ ਬੈਂਕ ਤੋਂ ਸਹਾਇਤਾ ਪ੍ਰਾਪਤ ਪ੍ਰਾਜੈਕਟ ਨੂੰ ਲਾਗੂ ਕੀਤਾ ਜਾ ਰਿਹਾ ਹੈ। ਇਸ ਪ੍ਰਾਜੈਕਟ ਤੋਂ ਲਾਭ ਪ੍ਰਾਪਤ ਕਰਨ ਵਾਲਿਆਂ ਨੂੰ ਕਰਜ਼ਾ ਅਤੇ ਸਬਸਿਡੀ ਦੇਣ ਲਈ 18.00 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ। ਤਾਂ ਜੋ ਉਹ ਕੁਨੈਕਸ਼ਨ ਲੈ ਸਕਣ। 500 ਰੁਪਏ ਮਹੀਨਾ ਤਕ ਦੀ ਆਮਦਨ ਵਾਲੇ ਪਰਿਵਾਰਾਂ ਦੀ ਸੂਰਤ ਵਿਚ ਮਾਲੀ ਸਹਾਇਤਾ 25 ਫੀ ਸਦੀ ਸਬਸਿਡੀ ਅਤੇ 75 ਫੀ ਸਦੀ ਨਰਮ ਅਤੇ ਆਸਾਨ ਸ਼ਰਤਾਂ ਦੇ ਕਰਜ਼ੇ ਦੇ ਰੂਪ ਵਿਚ ਦਿੱਤੀ ਜਾਵੇਗੀ। ਗੰਦੀਆਂ ਬਸਤੀਆਂ ਵਜੋਂ ਘੋਸ਼ਿਤ ਕੀਤੇ ਇਲਾਕਿਆਂ ਵਿਚ ਕੁਨੈਕਸ਼ਨਾਂ ਲਈ ਦਿਤੀ ਜਾਣ ਵਾਲੀ ਸਹਾਇਤਾ ਦੀ ਰਕਮ 50 ਫੀ ਸਦੀ ਸਬਸਿਡੀ ਵਜੋਂ ਅਤੇ 50 ਫੀ ਸਦੀ ਕਰਜ਼ੇ ਵਜੋਂ ਹੋਵੇਗੀ। ਅਜਿਹੇ ਇਲਾਕਿਆਂ ਵਿਚ ਵਿਅਕਤੀਗਤ ਕੁਨੈਕਸ਼ਨ ਨਾ ਦੇ ਸਕਣ ਦੀ ਸੂਰਤ ਵਿਚ ਕਾਰਪੋਰੇਸ਼ਨਾਂ/ਕਮੇਟੀਆ ਆਪਣੇ ਖਰਚ ਤੇ ਪਬਲਿਕ ਲਵਾਟਰੀਆਂ ਬਣਾਉਣਗੀਆਂ। 500 ਰੁਪਏ ਮਹੀਨਾ ਤੋਂ ਵੱਧ ਆਮਦਨ ਵਾਲੇ ਨਾਗਰਿਕਾਂ ਨੂੰ ਇਹ ਸਹਾਇਤਾ ਸਿਰਫ ਆਸਾਨ ਕਿਸ਼ਤਾਂ ਤੇ ਕਰਜ਼ੇ ਵਜੋਂ ਹੀ ਮਿਲ ਸਕੇਗੀ। ਆਸ ਹੈ ਕਿ ਇਹ ਸਕੀਮ ਸਾਡੇ ਰਾਜ ਦੇ ਇਨ੍ਹਾਂ ਅੱਠ ਵੱਡੇ ਨਗਰਾਂ ਵਿਚਲੇ ਆਲੇ ਦੁਆਲੇ ਨੂੰ ਬਿਹਤਰ ਬਣਾਉਣ ਵਿਚ ਬਹੁਤ ਸਹਾਈ ਹੋਵੇਗੀ।

## ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

ਰਾਜ ਸਰਕਾਰ ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੇ ਮੈਂਬਰਾਂ ਨੂੰ ਮਕਾਨ ਮੁਹਈਆ ਕਰਨ ਦੇ ਕੰਮ ਨੂੰ ਪਰਮ ਅਗੇਤ ਦੇ ਰਹੀ ਹੈ। ਬੇ-ਜ਼ਮੀਨੇ ਕਾਮਿਆਂ, ਜਿਨ੍ਹਾਂ ਵਿਚੋਂ ਬਹੁਤੇ ਹਰੀਜਨ ਹਨ, ਨੂੰ ਲਗਭਗ 3 ਲੱਖ ਪਲਾਟ ਮੁਫ਼ਤ ਅਲਾਟ ਕੀਤੇ ਗਏ ਹਨ। ਇਹ ਮਾਣ ਦੀ ਗੱਲ ਹੈ ਕਿ ਭਾਰਤ ਵਿਚ ਪੰਜਾਬ ਹੀ ਇਕ ਅਜਿਹਾ ਰਾਜ ਹੈ ਜਿਥੇ 4,000 ਰੁਪਏ ਦੀ ਕੁੱਲ ਲਾਗਤ ਵਿਚੋਂ 75 ਫੀ ਸਦੀ ਸਰਕਾਰ ਸਬਸਿਡੀ ਵਜੋਂ ਦੇ ਦਿੰਦੀ ਹੈ (ਬੰਪਿੰਗ) ਅਤੇ ਬਾਕੀ ਦੀ 25 ਫੀ ਸਦੀ ਜਾਂ ਤਾਂ ਲਾਭ ਪ੍ਰਾਪਤ ਕਰਤਾ ਵਲੋਂ ਆਪ ਖ਼ਰਚ ਕੀਤੀ ਜਾਂਦੀ ਹੈ ਜਾਂ 4 ਫੀ ਸਦੀ ਦੀ ਦਰ ਨਾਲ ਕਰਜ਼ੇ ਵਜੋਂ ਮੁਹੱਈਆ ਕਰ ਦਿੱਤੀ ਜਾਂਦੀ ਹੈ, ਜਿਸ ਦੀ ਅਦਾਇਗੀ ਉਹ 10 ਰੁਪਏ ਮਾਸਿਕ ਦੀਆਂ ਆਸਾਨ ਕਿਸ਼ਤਾਂ ਵਿਚ ਕਰ ਸਕਦੇ ਹਨ। ਚਾਲੂ ਸਾਲ ਦੇ ਅੰਤ ਤਕ ਰਾਜ ਸਹਾਇਤਾ ਨਾਲ ਮਕਾਨ ਉਸਾਰੀ ਫੈਡਰੇਸ਼ਨ ਵਲੋਂ 2,400 ਮਕਾਨ ਉਸਾਰੇ ਜਾਣੇ ਸਨ। ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਨੇ ਹਰੀਜਨਾਂ ਲਈ ਮਕਾਨ ਉਸਾਰੀ ਦਾ ਕੰਮ ਵੀ ਸ਼ੁਰੂ ਕਰ ਦਿੱਤਾ ਹੈ। ਛੇਵੀਂ ਯੋਜਨਾ ਦੇ ਦੌਰਾਨ 20,000 ਮਕਾਨ ਉਸਾਰੇ ਜਾਣ ਦੀ ਸੰਭਾਵਨਾ ਹੈ। ਆਸ ਹੈ ਉਨ੍ਹਾਂ ਵਿਚੋਂ 6,412 ਮਕਾਨ 1979-80 ਦੇ ਅੰਤ ਤਕ ਮੁਕੰਮਲ ਹੋ ਜਾਣਗੇ।

ਪੰਜਾਬ ਮਕਾਨ ਉਸਾਰੀ ਬੋਰਡ ਨੇ ਅਜੇ ਤਕ ਵੱਖ ਵੱਖ ਸ਼੍ਰੇਣੀਆਂ ਦੇ 5,310 ਮਕਾਨ ਉਸਾਰੇ ਅਤੇ ਅਲਾਟ ਕੀਤੇ ਹਨ। ਚਾਲੂ ਸਾਲ ਦੇ ਅੰਤ ਤਕ 1,710 ਹੋਰ ਮਕਾਨਾਂ ਦੇ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। 1979-80 ਦੇ ਦੌਰਾਨ ਮਕਾਨ ਉਸਾਰੀ ਬੋਰਡ 2,300 ਹੋਰ ਮਕਾਨ ਉਸਾਰੇਗਾ।

ਰਾਜ, ਜ਼ਿਲ੍ਹਿਆਂ ਅਤੇ ਤਹਿਸੀਲਾਂ ਦੇ ਸਦਰ ਮੁਕਾਮਾਂ ਤੇ ਸਰਕਾਰੀ ਕਰਮਚਾਰੀਆਂ ਨੂੰ ਰਿਹਾਇਸ਼ੀ ਥਾਂ ਪ੍ਰਾਪਤ ਕਰਨ ਵਿਚ ਕਾਫੀ ਦਿਕਤ ਪੇਸ਼ ਆਉਂਦੀ ਰਹੀ ਹੈ। ਰਾਜ ਸਰਕਾਰ ਨੇ ਇਕ ਕਰੈਸ਼ ਮਕਾਨ ਉਸਾਰੀ ਪ੍ਰੋਗਰਾਮ ਸ਼ੁਰੂ ਕੀਤਾ ਹੈ ਜਿਸ ਅਧੀਨ ਛੇਵੀਂ ਯੋਜਨਾ ਦੇ ਸਮੇਂ ਦੇ ਦੌਰਾਨ 21.40 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ 8,000 ਮਕਾਨਾਂ ਦੀ ਉਸਾਰੀ ਕੀਤੀ ਜਾਵੇਗੀ। ਸਾਲ 1979-80 ਦੇ ਦੌਰਾਨ ਜ਼ਿਲ੍ਹਾ ਅਤੇ ਤਹਿਸੀਲ ਸਦਰ ਮੁਕਾਮਾਂ ਤੇ ਵੱਖ ਵੱਖ ਸ਼੍ਰੇਣੀਆਂ ਦੇ ਲਗਭਗ 2,000 ਮਕਾਨਾਂ ਦੀ ਉਸਾਰੀ ਦੀ ਤਜਵੀਜ਼ ਹੈ ਜਿਸ ਲਈ 2.15 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਚੋਣਵੇਂ ਫੋਕਲ ਪੁਆਇੰਟਾਂ ਤੇ 400 ਮਕਾਨਾਂ ਦੀ ਉਸਾਰੀ ਕੀਤੀ ਜਾਵੇਗੀ ਜਿਸ ਲਈ 50 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸਾਲ 1979-80 ਦੇ ਦੌਰਾਨ ਚੰਡੀਗੜ੍ਹ ਵਿਖੇ ਵੱਖ ਵੱਖ ਸ਼੍ਰੇਣੀਆਂ ਦੇ 997 ਮਕਾਨਾਂ ਦੀ ਉਸਾਰੀ ਕੀਤੀ ਜਾਵੇਗੀ ਜਿਸ ਲਈ 90 ਲੱਖ ਰੁਪਏ ਮਖ਼ਸੂਸ ਕੀਤੇ ਗਏ ਹਨ।

ਜ਼ਮੀਨ ਐਕੁਆਇਰ ਕਰਨ ਅਤੇ ਮਕਾਨਾਂ ਲਈ ਵੱਖ ਵੱਖ ਸ਼੍ਰੇਣੀਆਂ ਦੇ ਵਿਕਸਤ ਰਿਹਾਇਸ਼ੀ ਪਲਾਟ ਮੁਹੱਈਆ ਕਰਨ ਦੇ ਕੰਮ ਨੂੰ ਲਗਾਤਾਰ ਜਾਰੀ ਰਖਿਆ ਗਿਆ ਹੈ। ਚਾਲੂ ਸਾਲ ਦੇ ਅੰਤ ਤਕ ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਲੁਧਿਆਣਾ, ਜਲੰਧਰ ਅਤੇ ਬਠਿੰਡਾ ਦੀਆਂ ਸ਼ਹਿਰੀ ਮਿਲਖਾਂ ਵਿਚ ਵੱਖ ਵੱਖ ਆਕਾਰਾਂ ਦੇ 7500 ਪਲਾਟ ਮੁਹੱਈਆ ਕਰ ਦਿੱਤੇ ਜਾਣਗੇ।

[ਵਿੱਤ ਮੰਤਰੀ]

ਸਾਲ 1979-80 ਦੇ ਦੌਰਾਨ 7600 ਹੋਰ ਮਕਾਨਾਂ ਲਈ ਜ਼ਮੀਨ ਐਕੁਆਇਰ ਕਰਨ ਅਤੇ ਇਸ ਨੂੰ ਵਿਕਸਤ ਕਰਨ ਲਈ 4 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ।

## ਖੁਰਾਕ ਅਤੇ ਸਪਲਾਈ

ਰਾਜ ਸਰਕਾਰ 1978-79 ਦੇ ਦੌਰਾਨ ਕਣਕ ਅਤੇ ਝੋਨੇ ਦੀ ਵਾਜਬੀ ਕੀਮਤ ਬਣਾਈ ਰਖਣ ਲਈ ਯਤਨ ਕਰਦੀ ਰਹੀ ਹੈ । ਸੈਂਟਰਲ ਪੂਲ ਲਈ 32 ਲੱਖ ਮੀਟ੍ਰਿਕ ਟਨ ਕਣਕ ਦੀ ਖ਼ਰੀਦ ਕੀਤੀ ਗਈ । ਕਿਸਾਨਾਂ ਨੂੰ ਵਧੇਰੇ ਸਹੂਲਤ ਦੇਣ ਲਈ ਖ਼ਰੀਦ ਕੇਂਦਰਾਂ ਦੀ ਗਿਣਤੀ ਹਾੜ੍ਹੀ 1977 ਦੇ 575 ਕੇਂਦਰਾਂ ਤੋਂ ਵਧਾ ਕੇ ਹਾੜ੍ਹੀ 1978 ਵਿਚ 687 ਕਰ ਦਿੱਤੀ ਗਈ । ਇਨ੍ਹਾਂ ਕੇਂਦਰਾਂ ਵਿਚ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਚੁਣੇ ਗਏ ਕਈ ਫੋਕਲ ਪੁਆਇੰਟ ਵੀ ਸ਼ਾਮਲ ਹਨ । ਝੋਨੇ ਦੀ ਵਿਕਰੀ ਦੇ ਦਿਨਾਂ ਵਿਚ ਸਾਲ 1977 ਦੇ ਦੌਰਾਨ ਚਲਾਏ ਗਏ ਲਗਭਗ 315 ਕੇਂਦਰਾਂ ਦੇ ਮੁਕਾਬਲੇ ਸਾਲ 1978 ਵਿਚ 535 ਖ਼ਰੀਦ ਕੇਂਦਰਾਂ ਤੋਂ ਖ਼ਰੀਦ ਕੀਤੀ ਜਾਂਦੀ ਰਹੀ । ਇਨ੍ਹਾਂ ਵਿਚੋਂ 134 ਕੇਂਦਰ ਕਿਸਾਨਾਂ ਦੇ ਘਰਾਂ ਦੇ ਨੇੜੇ ਹੀ ਮੰਡੀ ਸਹੂਲਤਾਂ ਦੇਣ ਦੇ ਉਦੇਸ਼ ਨਾਲ ਪਹਿਲੀ ਵੇਰ ਚਾਲੂ ਕੀਤੇ ਗਏ ਸਨ । 1978 ਦੀ ਸਾਉਣੀ ਦੇ ਦੌਰਾਨ ਝੋਨੇ ਦੀ ਖਰੀਦ ਨੇ ਪਿਛਲੇ ਸਾਲ ਦੇ 34 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਲਗਭਗ 43 ਲੱਖ ਮੀਟ੍ਰਿਕ ਟਨ ਤਕ ਪਹੁੰਚ ਕੇ ਪਿਛਲੇ ਸਾਰੇ ਰਿਕਾਰਡ ਤੋੜ ਦਿੱਤੇ ਹਨ ।

ਮੰਡੀਆਂ ਵਿਚ ਬਹੁਤ ਜ਼ਿਆਦਾ ਅਨਾਜ ਦੀ ਆਮਦ ਕਾਰਣ ਉਸ ਨੂੰ ਸਟੋਰ ਕਰਨ ਅਤੇ ਰੇਲ ਦੁਆਰਾ ਪੰਜਾਬ ਤੋਂ ਬਾਹਰ ਭੇਜਣ ਵਿਚ ਕਾਫੀ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਰਾਜ ਸਰਕਾਰ ਇਨ੍ਹਾਂ ਸਮੱਸਿਆਵਾਂ ਨੂੰ ਲਗਾਤਾਰ ਉਪਰਲੀ ਪੱਧਰ ਤੇ ਭਾਰਤ ਸਰਕਾਰ ਦੇ ਧਿਆਨ ਵਿਚ ਲਿਆਉਂਦੀ ਰਹੀ ਹੈ ਅਤੇ ਇਸ ਗੱਲ ਤੇ ਜ਼ੋਰ ਪਾਉਂਦੀ ਰਹੀ ਹੈ ਕਿ ਕਾਫੀ ਗਿਣਤੀ ਵਿਚ ਹੋਰ ਸਟੋਰ ਬਣਾਏ ਜਾਣ ਅਤੇ ਰੇਲ ਰਾਹੀਂ ਅਨਾਜ ਭੇਜਣ ਦੀ ਸਮਰੱਥਾ ਨੂੰ ਵਧਾਉਣ ਦੇ ਕੰਮ ਨੂੰ ਪਹਿਲ ਦਿੱਤੀ ਜਾਵੇ ।

ਸਰਕਾਰੀ ਅਤੇ ਸਹਿਕਾਰੀ ਸੈਕਟਰ ਦੀਆਂ ਦੁਕਾਨਾਂ ਰਾਹੀਂ ਨਿਸ਼ਚਿਤ ਕੀਮਤਾਂ ਤੇ ਖ਼ੁਰਾਕ ਦੀਆਂ ਚੋਣਵੀਆਂ ਵਸਤਾਂ ਦੀ ਵੰਡ ਲਈ ਸਕੀਮ, ਜਿਹੜੀ ਕਿ 2 ਅਕਤੂਬਰ, 1977 ਨੂੰ ਸ਼ੁਰੂ ਕੀਤੀ ਗਈ ਸੀ, ਸਾਲ 1978-79 ਦੇ ਦੌਰਾਨ ਵੀ ਚਲਦੀ ਰਹੀ ਹੈ । ਇਨ੍ਹਾਂ ਦੁਕਾਨਾਂ ਤੋਂ ਮਿਲਣ ਵਾਲੇ ਆਟੇ ਅਤੇ ਦਾਲਾਂ ਦੀਆਂ ਕੀਮਤਾਂ ਆਮ ਬਾਜ਼ਾਰੀ ਕੀਮਤਾਂ ਨਾਲੋਂ ਕਾਫੀ ਘੱਟ ਹਨ । ਖ਼ੁਰਾਕ ਦੀਆਂ ਚੋਣਵੀਆਂ ਆਈਟਮਾਂ ਤੋਂ ਇਲਾਵਾ, ਇਨ੍ਹਾਂ ਦੁਕਾਨਾਂ ਉਤੇ ਰੋਜ਼ਾਨਾ ਵਰਤੋਂ ਵਾਲੀਆਂ ਹੋਰ ਚੀਜ਼ਾਂ ਜਿਹਾ ਕਿ ਚਾਹ, ਨਹਾਉਣ ਅਤੇ ਕਪੜੇ ਧੋਣ ਦੇ ਸਾਬਣ, ਕੰਟਰੋਲ ਸ਼ੁਦਾ ਕਪੜਾ ਆਦਿ ਵਿਕਰੀ ਲਈ ਰਖੀਆਂ ਜਾਂਦੀਆਂ ਹਨ । ਖਪਤਕਾਰਾਂ ਨੂੰ ਕੁਝ ਲੋੜੀਂਦੀਆਂ ਵਸਤਾਂ ਸਰਕਾਰੀ ਦੁਕਾਨਾਂ ਉਤੇ ਉਚਿਤ ਅਤੇ ਨਿਸ਼ਚਿਤ ਕੀਮਤਾਂ ਉਤੇ ਖ਼ਰੀਦਣ ਦੀਆਂ ਸਹੂਲਤਾਂ ਦੇਣ ਨਾਲ, ਆਮ ਲੋਕਾਂ ਦੇ ਨਿਰਬਾਹ ਖ਼ਰਚੇ ਉਤੇ ਸੁਖਾਵਾਂ ਪ੍ਰਭਾਵ ਪਿਆ ਹੈ ।

## ਅਨੁਸੂਚਿਤ ਜਾਤੀਆਂ ਅਤੇ ਸਮਾਜ ਦੇ ਪਛੜੇ ਵਰਗਾਂ ਦੀ ਭਲਾਈ ਲਈ ਉਪਾ

ਪੰਜਾਬ ਵਿਚ ਅਨੁਸੂਚਿਤ ਜਾਤੀਆਂ ਕੁਲ ਆਬਾਦੀ ਦਾ 25 ਫੀ ਸਦੀ ਹਨ । ਇਕੱਲੇ ਜਲੰਧਰ ਜ਼ਿਲ੍ਹੇ ਵਿਚ ਇਨ੍ਹਾਂ ਦੀ ਆਬਾਦੀ ਲਗਭਗ 33 ਫੀ ਸਦੀ ਹੈ । ਸਤਿਕਾਰਯੋਗ ਮੈਂਬਰਾਂ ਨੂੰ ਇਹ ਗੱਲ ਯਾਦ ਹੀ ਹੋਵੇਗੀ ਕਿ ਚਾਲੂ ਸਾਲ ਦਾ ਬਜਟ ਪੇਸ਼ ਕਰਨ ਸਮੇਂ, ਮੈਂ ਸਦਨ ਦਾ ਧਿਆਨ

ਉਨ੍ਹਾਂ ਦੀ ਸਮਾਜਕ ਅਤੇ ਆਰਥਿਕ ਮੰਦਹਾਲੀ ਵਲ ਦਿਵਾਇਆ ਸੀ, ਜਿਸਦਾ ਇਹ ਜਾਤਾਂ ਅਜੇ ਵੀ ਸ਼ਿਕਾਰ ਹਨ । ਮੈਂ ਇਸ ਮੌਕੇ ਸਦਨ ਨੂੰ ਮੁੜ ਯਕੀਨ ਦਿਵਾਉਂਦਾ ਹਾਂ ਕਿ ਤਰਜੀਹੀ ਪ੍ਰੋਗਰਾਮਾਂ ਵਿਚ ਵੀ ਇਨ੍ਹਾਂ ਲੋਕਾਂ ਦੇ ਆਰਥਿਕ ਅਤੇ ਸਮਾਜਕ ਸੁਧਾਰ ਨੂੰ ਸਰਕਾਰ ਪਹਿਲੇ ਨੰਬਰ ਤੇ ਰੱਖਦੀ ਹੈ ।

ਇਨ੍ਹਾਂ ਸ਼੍ਰੇਣੀਆਂ ਦੀ ਭਲਾਈ ਲਈ ਚਲ ਰਹੇ ਵੱਖ ਵੱਖ ਪ੍ਰੋਗਰਾਮਾਂ ਤੋਂ ਇਲਾਵਾ ਸਰਕਾਰ ਨੇ ਦੋ ਨਵੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ ਜੋ ਕਿ ਭਾਰਤ ਵਿਚ ਪਹਿਲਾਂ ਕਿਤੇ ਵੀ ਨਹੀਂ,—1. ਬਦੇਸ਼ ਜਾਣ ਵਾਲੇ ਹਰੀਜਨਾਂ ਨੂੰ ਕਿਰਾਏ ਲਈ ਬਿਨਾਂ ਵਿਆਜ ਕਰਜ਼ੇ ਦੇਣਾ 2. ਪੰਜਾਬ ਦੇ ਸ਼ਹਿਰੀ ਕੇਂਦਰਾਂ ਵਿਚ ਬੇਘਰ ਹਰੀਜਨਾਂ ਨੂੰ ਮਕਾਨਾਂ ਲਈ 50 ਮੁਰੱਬਾ ਗਜ਼ ਦੇ ਮੁਫਤ ਪਲਾਟ ਦੇਣਾ। ਮੈਂ ਮਾਨਯੋਗ ਮੈਂਬਰਾਂ ਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਇਹ ਦੋਵੇਂ ਸਕੀਮਾਂ ਚਾਲੂ ਹੋ ਚੁੱਕੀਆਂ ਹਨ । ਬਦੇਸ਼ ਜਾਣ ਵਾਲੇ ਹਰੀਜਨਾਂ ਨੂੰ ਬਿਨਾਂ ਵਿਆਜ ਕਰਜ਼ੇ ਦੇਣ ਦੀ ਸਕੀਮ ਨੂੰ ਅਮਲੀ ਰੂਪ ਦੇਣ ਦਾ ਕੰਮ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿਤ ਕਾਰਪੋਰੇਸ਼ਨ ਨੂੰ ਸੌਂਪਿਆ ਗਿਆ ਹੈ । ਜਲੰਧਰ, ਲੁਧਿਆਣਾ ਅਤੇ ਪਟਿਆਲਾ ਦੇ ਇਮਪਰੂਵਮੈਂਟ ਟਰੱਸਟਾਂ ਨੇ ਹਰੀਜਨਾਂ ਨੂੰ ਮਕਾਨਾਂ ਲਈ ਮੁਫਤ ਪਲਾਟ ਦੇਣ ਦੀ ਸਕੀਮ ਸ਼ੁਰੂ ਕਰ ਦਿੱਤੀ ਹੈ । ਮੌਜੂਦਾ ਸਾਲ ਦੇ ਦੌਰਾਨ ਇਹ ਟਰੱਸਟ ਹਰੀਜਨਾਂ ਨੂੰ ਮਕਾਨਾਂ ਲਈ ਲਗਭਗ 1500 ਪਲਾਟ ਅਲਾਟ ਕਰਨਗੇ।

ਅਨੁਸੂਚਿਤ ਜਾਤੀਆਂ ਦੀ ਭਲਾਈ ਦੀਆਂ ਵੱਖ ਵੱਖ ਸਕੀਮਾਂ ਦੇ ਸੰਗਠਨ ਅਤੇ ਤਾਲ-ਮੇਲ ਲਈ ਇਕ ਨਵੀਂ ਯੋਜਨਾਬੰਦੀ ਤਕਨੀਕ ਉਲੀਕੀ ਗਈ ਹੈ । ਇਸ ਨਵੇਂ ਸੰਕਲਪ ਦਾ ਮੂਲ ਮਨੋਰਥ ਅਨੁਸੂਚਿਤ ਜਾਤੀਆਂ ਲਈ ਇਕ ਵਿਸ਼ਾਲ ਪਲਾਨ ਤਿਆਰ ਕਰਨਾ ਹੈ । ਇਹ ਫੈਸਲਾ ਕੀਤਾ ਗਿਆ ਹੈ ਕਿ ਹਰੇਕ ਸਬੰਧਤ ਸੈਕਟਰ ਵਿਚ ਵਿਅਕਤੀ ਨੂੰ ਇਕਾਈ ਮੰਨਦੇ ਹੋਏ ਉਸਦੇ ਆਰਥਿਕ ਵਿਕਾਸ ਨੂੰ ਅਹਿਮੀਅਤ ਦੇਣ ਵਾਲੀਆਂ ਸਕੀਮਾਂ ਨੂੰ ਤਰਜੀਹ ਦਿੱਤੀ ਜਾਵੇ ਅਤੇ ਲਗ ਭਗ ਹਰੇਕ ਅਜਿਹੀ ਸਕੀਮ ਲਈ ਸਮੁੱਚੇ ਖ਼ਰਚ ਦਾ 35 ਫ਼ੀ ਸਦੀ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਮਖ਼ਸੂਸ ਕੀਤਾ ਜਾਵੇ। (ਥੰਪਿੰਗ) ਛੇਵੀਂ ਪੰਜ ਸਾਲਾ ਯੋਜਨਾ ਵਿਚ, ਅਜਿਹੀਆਂ ਤਰਜੀਹੀ ਸਕੀਮਾਂ ਲਈ ਰੱਖੀ ਗਈ 100.80 ਕਰੋੜ ਰੁਪਏ ਦੀ ਕੁੱਲ ਰਕਮ ਵਿਚੋਂ ਲਗਭਗ 35.80 ਕਰੋੜ ਰੁਪਏ ਦੀ ਰਕਮ ਅਨੁਸੂਚਿਤ ਜਾਤੀਆਂ ਲਈ ਮਖ਼ਸੂਸ ਕੀਤੀ ਗਈ ਹੈ । (ਥੰਪਿੰਗ)

ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਚਲਾਈਆਂ ਜਾ ਰਹੀਆਂ ਹੋਰ ਸਕੀਮਾਂ ਅਧੀਨ ਧਰਮਸ਼ਾਲਾਵਾਂ ਦੀ ਉਸਾਰੀ, ਹਰੀਜਨ ਬਸਤੀਆਂ ਦੇ ਆਲੇ-ਦੁਆਲੇ ਵਿਚ ਸੁਧਾਰ ਕਰਨਾ, ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਮੁਹੱਈਆ ਕਰਨਾ ਅਤੇ ਪ੍ਰੀ-ਮੈਟ੍ਰਿਕ ਅਤੇ ਪੋਸਟ-ਮੈਟ੍ਰਿਕ ਵਜ਼ੀਫ਼ਿਆਂ ਦਾ ਪ੍ਰਬੰਧ ਕਰਨਾ ਵੀ ਸ਼ਾਮਲ ਹੈ । ਧਰਮਸ਼ਾਲਾਵਾਂ ਦੀ ਉਸਾਰੀ ਲਈ ਗ੍ਰਾਂਟ ਹਰੇਕ ਕੇਸ ਵਿਚ 7,000 ਰੁਪਏ ਤੋਂ ਵਧਾ ਕੇ 10,000 ਰੁਪਏ ਕਰ ਦਿੱਤੀ ਗਈ ਹੈ । ਹਰੀਜਨਾਂ ਨੂੰ ਪਹਿਲਾਂ ਮੁਫਤ ਅਲਾਟ ਕੀਤੇ ਪਲਾਟਾਂ ਉਤੇ ਮਕਾਨ ਉਸਾਰੀ ਵਿਕਾਸ ਬੋਰਡ ਨੇ ਮਕਾਨਾਂ ਦੀ ਉਸਾਰੀ ਦਾ ਇਕ ਵਿਸ਼ਾਲ ਪ੍ਰੋਗਰਾਮ ਸ਼ੁਰੂ ਕੀਤਾ ਹੈ ।

ਸਮਾਜ ਭਲਾਈ ਵਿਭਾਗ ਬੁੱਢਿਆਂ, ਨਿਰਬਲਾਂ ਅਤੇ ਬੇਸਹਾਰਾ ਇਸਤਰੀਆਂ ਦੀ ਭਲਾਈ ਸਬੰਧੀ ਵੱਖ ਵੱਖ ਸਕੀਮਾਂ ਨੂੰ ਅਮਲੀ ਰੂਪ ਦੇਣ ਲਈ ਸਰਗਰਮ ਰਿਹਾ ਹੈ । ਬੁਢਾਪਾ

[ਵਿੱਤ ਮੰਤਰੀ]

ਪੈਨਸ਼ਨ ਸਕੀਮ ਅਧੀਨ 80,000 ਤੋਂ ਵੱਧ ਬਿਨੈ-ਪੱਤਰ ਪਰਵਾਨ ਕੀਤੇ ਗਏ ਹਨ । ਸਾਲ 1978-79 ਦੇ 2.81 ਕਰੋੜ ਰੁਪਏ ਦੇ ਖ਼ਰਚ ਦੇ ਟਾਕਰੇ ਤੇ ਸਾਲ 1979-80 ਵਿਚ ਇਸ ਸਕੀਮ ਲਈ 3.75 ਕਰੋੜ ਰੁਪਏ ਦੀ ਰਕਮ ਰੱਖਣ ਦੀ ਤਜਵੀਜ਼ ਹੈ । ਵਿਧਵਾ ਅਤੇ ਬੇਸਹਾਰਾ ਇਸਤਰੀਆਂ ਲਈ ਵਿੱਤੀ ਸਹਾਇਤਾ ਸਕੀਮ ਅਧੀਨ ਚਾਲੂ ਸਾਲ ਦੇ ਲਗਭਗ 51 ਲੱਖ ਰੁਪਏ ਦੇ ਮੁਕਾਬਲੇ ਤੇ ਇਸ ਸਾਲ 120 ਲੱਖ ਰੁਪਏ ਰੱਖਣ ਦੀ ਤਜਵੀਜ਼ ਹੈ । (ਥੰਪਿੰਗ)

### ਪੰਜਾਬ ਅਨੁਸੂਚਿਤ ਜਾਤੀਆਂ ਭੋਂ-ਵਿਕਾਸ ਅਤੇ ਵਿੱਤ ਕਾਰਪੋਰੇਸ਼ਨ

ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ, ਸਾਲ 1970-71 ਵਿਚ ਬਾਦਲ ਰਾਜ ਦੇ ਦੌਰਾਨ 5.00 ਕਰੋੜ ਰੁਪਏ ਦੀ ਹਿੱਸਾ ਪੂੰਜੀ ਨਾਲ ਬਣਾਈ ਗਈ ਸੀ। ਇਨ੍ਹਾਂ ਸਾਲਾਂ ਵਿਚ ਇਹ ਕਾਰਪੋਰੇਸ਼ਨ ਅਨੁਸੂਚਿਤ ਜਾਤੀਆਂ ਦੀ ਆਰਥਿਕ ਭਲਾਈ ਦਾ ਧਿਆਨ ਰਖਦੀ ਰਹੀ ਹੈ । ਰਾਜ ਸਰਕਾਰ ਦਾ ਵਿਚਾਰ ਹੈ ਕਿ ਇਹ ਕਾਰਪੋਰੇਸ਼ਨ ਉਸ ਸਟੇਜ ਤੇ ਪਹੁੰਚ ਗਈ ਹੈ ਜਿਥੇ ਕਿ ਇਸ ਦੁਆਰਾ ਹੱਥ ਵਿਚ ਲਈਆਂ ਗਈਆਂ ਆਰਥਿਕ ਸਰਗਰਮੀਆਂ ਦੇ ਵਿਸਤਾਰ ਲਈ 5 ਕਰੋੜ ਰੁਪਏ ਦੀ ਹਿੱਸਾ-ਪੂੰਜੀ ਕਾਫ਼ੀ ਨਹੀਂ । ਇਸ ਲਈ ਇਹ ਸੁਝਾ ਹੈ ਕਿ ਇਸ ਦੀ ਹਿੱਸਾ-ਪੂੰਜੀ ਨੂੰ ਪੜਾ-ਵਾਰ 5 ਕਰੋੜ ਰੁਪਏ ਤੋਂ ਵਧਾ ਕੇ 10 ਕਰੋੜ ਰੁਪਏ ਕਰ ਦਿੱਤਾ ਜਾਵੇ। (ਥੰਪਿੰਗ )

### ਜੇਲ੍ਹਾਂ

ਮੌਜੂਦਾ ਸਰਕਾਰ ਜੇਲ੍ਹਾਂ ਦੇ ਸੁਧਾਰ ਅਤੇ ਕੈਦੀਆਂ ਦੀ ਭਲਾਈ ਸਬੰਧੀ ਪੂਰੀ ਤਰ੍ਹਾਂ ਸੁਚੇਤ ਹੈ । ਕੈਦੀਆਂ ਦੀ ਹਾਲਤ ਸੁਧਾਰਨ ਅਤੇ ਉਨ੍ਹਾਂ ਨੂੰ ਮੁਨਾਸਬ ਟ੍ਰੇਨਿੰਗ ਦੇਣ ਲਈ ਜ਼ੋਰਦਾਰ ਯਤਨ ਕੀਤੇ ਗਏ ਹਨ ਤਾਂ ਕਿ ਜੇਲ੍ਹ ਤੋਂ ਰਿਹਾ ਹੋਣ ਪਿਛੋਂ ਸਮਾਜ ਵਿਚ ਉਹ ਆਪਣੀ ਯੋਗ ਥਾਂ ਬਣਾ ਸਕਣ । ਇਸ ਸੈਕਟਰ ਵਿਚ ਚਲਾਏ ਜਾ ਰਹੇ ਵੱਖ ਵੱਖ ਪ੍ਰੋਗਰਾਮਾਂ ਵਿਚ, ਮੌਜੂਦਾ ਜੇਲ੍ਹ ਸਨਅਤਾਂ ਨੂੰ ਮਾਡਰਨ ਬਣਾਉਣ, ਇਨ੍ਹਾਂ ਵਿਚ ਬੁਨਿਆਦੀ ਸਹੂਲਤਾਂ ਮੁਹੱਈਆ ਕਰਨਾ ਅਤੇ ਲੁਧਿਆਣੇ ਅਤੇ ਜਲੰਧਰ ਦੀਆਂ ਕੇਂਦਰੀ ਜੇਲ੍ਹਾਂ ਨੂੰ ਸੰਘਣੀ ਆਬਾਦੀ ਵਾਲੇ ਹਿੱਸਿਆਂ ਵਿਚੋਂ ਸ਼ਿਫ਼ਟ ਕਰਨਾ ਸ਼ਾਮਿਲ ਹੈ ।

ਬਹੁ-ਪੱਖੀ ਬਣਾਉਣ ਦੇ ਉਪਾ ਵਜੋਂ ਜੇਲ੍ਹਾਂ ਵਿਚਲੇ ਜ਼ਰਾਇਤੀ ਫ਼ਾਰਮਾਂ ਵਿਚ ਹੁਣ ਵਧੇਰੇ ਧਿਆਨ ਡੇਅਰੀ ਅਤੇ ਮੁਰਗੀ ਪਾਲਣ ਦੇ ਕਿੱਤਿਆਂ ਵੱਲ ਦਿੱਤਾ ਜਾਵੇਗਾ । ਕੈਦੀਆਂ ਨੂੰ ਇਨ੍ਹਾਂ ਕੰਮਾਂ ਸਬੰਧੀ ਸਿਖਲਾਈ ਦਿੱਤੀ ਜਾਵੇਗੀ ਤਾਂ ਜੋ ਉਹ ਆਪਣੀ ਰਿਹਾਈ ਪਿਛੋਂ ਇਕ ਵਾਰੀ ਫਿਰ ਸਮਾਜ ਵਿਚ ਉਸ ਦੇ ਉਪਯੋਗੀ ਮੈਂਬਰਾਂ ਵਜੋਂ ਅਤੇ ਆਪਣੇ ਫ਼ੀਲਡ ਵਿਚ ਐਕਸਟੈਨਸ਼ਨ ਵਰਕਰਾਂ ਦੇ ਤੌਰ ਤੇ ਸ਼ਾਮਲ ਹੋ ਸਕਣ ।

### ਸਰਕਾਰੀ ਕਰਮਚਾਰੀਆਂ ਨੂੰ ਲਾਭ

ਮੌਜੂਦਾ ਸਰਕਾਰ ਨੂੰ ਹਮੇਸ਼ਾ ਆਪਣੇ ਕਰਮਚਾਰੀਆਂ ਨਾਲ ਹਮਦਰਦੀ ਰਹੀ ਹੈ । ਇਹ ਉਨ੍ਹਾਂ ਦੀਆਂ ਸਮੱਸਿਆਵਾਂ ਹੱਲ ਕਰਨ ਅਤੇ ਉਨ੍ਹਾਂ ਦੀ ਭਲਾਈ ਬਾਰੇ ਪੂਰੀ ਤਰ੍ਹਾਂ ਸੁਚੇਤ ਹੈ । ਮਾਨਯੋਗ ਮੈਂਬਰਾਂ ਨੂੰ ਪਤਾ ਹੀ ਹੈ ਕਿ ਇਸ ਸਰਕਾਰ ਨੇ ਆਪਣੇ ਰਾਜ ਦੇ ਪਹਿਲੇ ਸਾਲ ਦੇ

ਦੌਰਾਨ ਹੀ ਸਰਕਾਰੀ ਕਰਮਚਾਰੀਆਂ ਦੀ ਭਲਾਈ ਹਿਤ ਬਹੁਤ ਸਾਰੇ ਲਾਭ ਤੇ ਰਿਆਇਤਾਂ ਦਿੱਤੀਆਂ ਸਨ । ਉਨ੍ਹਾਂ ਰਿਆਇਤਾਂ ਕਾਰਣ ਰਾਜ ਦੇ ਖ਼ਜ਼ਾਨੇ ਤੇ 8.00 ਕਰੋੜ ਰੁਪਏ ਦਾ ਸਾਲਾਨਾ ਬੋਝ ਪਿਆ ਹੈ । ਰਾਜ ਸਰਕਾਰ ਆਪਣੇ ਕਰਮਚਾਰੀਆਂ ਨੂੰ ਹੋਰ ਰਿਆਇਤਾਂ ਦੇਣ ਵਾਸਤੇ ਲਗਭਗ ਨਵੇਂ ਮੌਕੇ ਲਭਦੀ ਆ ਰਹੀ ਹੈ ।

ਆਪਣੇ ਵਾਅਦਿਆਂ ਨੂੰ ਪੂਰਾ ਕਰਨ ਲਈ ਰਾਜ ਸਰਕਾਰ ਨੇ ਤਨਖਾਹ ਕਮਿਸ਼ਨ ਨੂੰ ਮੁੜ ਸੰਗਠਿਤ ਕਰ ਦਿੱਤਾ ਹੈ, ਜੋ ਆਪਣੇ ਕਰਮਚਾਰੀਆਂ ਦੇ ਤਨਖ਼ਾਹ ਸਕੇਲਾਂ ਅਤੇ ਸੇਵਾ ਦੀਆਂ ਹੋਰ ਸ਼ਰਤਾਂ ਤੇ ਵਿਚਾਰ ਕਰਨ ਲਈ ਪਹਿਲਾਂ ਨਿਯੁਕਤ ਕੀਤਾ ਗਿਆ ਸੀ ਅਤੇ ਇਸ ਦੇ ਨਾਲ ਹੀ ਕਰਮਚਾਰੀਆਂ ਦੀਆਂ ਜਾਇਜ਼ ਮੰਗਾਂ ਨੂੰ ਪੂਰਾ ਕਰਨ ਲਈ ਇਸ ਦਾ ਕਾਰਜ ਖੇਤਰ ਹੋਰ ਵਧਾ ਦਿੱਤਾ ਗਿਆ ਹੈ । ਆਸ ਹੈ ਕਿ ਤਨਖ਼ਾਹ ਕਮਿਸ਼ਨ ਛੇਤੀ ਹੀ ਆਪਣੀ ਰਪੋਟ ਸਰਕਾਰ ਨੂੰ ਦੇ ਦੇਵੇਗਾ ।

ਸਰਕਾਰੀ ਕਰਮਚਾਰੀਆਂ ਵਲੋਂ ਦਵਾਈਆਂ ਤੇ ਕੀਤੇ ਗਏ ਅਸਲ ਖ਼ਰਚ ਦੀ ਪ੍ਰਤੀਪੂਰਤੀ (reimbursement) ਦੇ ਪੁਰਾਣੇ ਢੰਗ ਦੀ ਬਜਾਏ ਬੱਝਵੇਂ (Fixed) ਮੈਡੀਕਲ ਅਲਾਊਂਸ ਦੀ ਲਗਾਤਾਰ ਮੰਗ ਕੀਤੀ ਜਾਂਦੀ ਰਹੀ ਹੈ। ਇਹ ਮੰਗ ਪ੍ਰਵਾਨ ਕਰ ਲਈ ਗਈ ਹੈ ਅਤੇ ਕਰਮਚਾਰੀਆਂ ਨੂੰ 50 ਰੁਪਏ ਪ੍ਰਤੀ ਸਾਲ ਦੇ ਦਰ ਤੇ ਬੱਝਵਾਂ ( Fixed) ਮੈਡੀਕਲ ਅਲਾਊਂਸ ਲੈਣ ਦੀ ਆਗਿਆ ਦਿੱਤੀ ਗਈ ਹੈ ਅਤੇ ਉਨ੍ਹਾਂ ਨੂੰ ਇਨ੍ਹਾਂ ਖ਼ਰਚਿਆਂ ਦੀ ਅਸਲ ਪ੍ਰਤੀਪੂਰਤੀ ਜਾਂ ਬੱਝਵਾਂ ਮੈਡੀਕਲ ਅਲਾਊਂਸ ਲੈਣ ਦੀ ਖੁਲ੍ਹ ਦਿੱਤੀ ਗਈ ਹੈ ।

ਇਹ ਸਰਕਾਰ ਦੇਸ਼ ਦੀਆਂ ਹਥਿਆਰਬੰਦ ਫੌਜਾਂ ਵਿਚ ਸੇਵਾ ਕਰ ਰਹੇ ਵਿਅਕਤੀਆਂ ਦੀ ਉਨੱਤੀ ਅਤੇ ਭਲਾਈ ਦੀ ਸਦਾ ਇਛਕ ਰਹੀ ਹੈ । ਮਾਨਯੋਗ ਮੈਂਬਰਾਂ ਨੂੰ ਪਤਾ ਹੀ ਹੈ ਕਿ ਇਸ ਸ਼੍ਰੇਣੀ ਦੇ ਕਰਮਚਾਰੀਆਂ ਨੂੰ ਸਿਵਲ ਕਰਮਚਾਰੀਆਂ ਦੇ ਮੁਕਾਬਲਤਨ ਬਹੁਤ ਛੋਟੀ ਉਮਰ ਵਿਚ ਹੀ ਪੈਨਸ਼ਨ ਦੇ ਦਿੱਤੀ ਜਾਂਦੀ ਹੈ । ਰਾਜ ਸਰਕਾਰ ਆਪਣੇ ਨਿਯਮਾਂ ਅਤੇ ਨੀਤੀ ਅਧੀਨ ਇਸ ਸ਼੍ਰੇਣੀ ਦੇ ਯੋਗ ਵਿਅਕਤੀਆਂ ਨੂੰ ਮੁੜ ਮੁਲਾਜ਼ਮਤ ਦਿੰਦੀ ਹੈ, ਪਰ ਮੁੜ ਮੁਲਾਜ਼ਮਤ ਮਿਲਣ ਉਪਰੰਤ ਉਨ੍ਹਾਂ ਦੀ ਤਨਖਾਹ ਆਦਿ ਫਿਕਸ ਕਰਨ ਸਬੰਧੀ ਨਿਯਮ ਉਨ੍ਹਾਂ ਦੇ ਹਿੱਤਾਂ ਦੇ ਵਿਰੁੱਧ ਜਾਂਦੇ ਹਨ। ਇਸ ਨੁਕਸਾਨ ਤੋਂ ਬਚਾਉਣ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਜੂਨੀਅਰ ਕਮਿਸ਼ਨਡ ਅਫਸਰਾਂ ਅਤੇ ਹੋਰਨਾਂ ਅਹੁਦਿਆਂ ਤੇ ਲੱਗੇ ਕਰਮਚਾਰੀਆਂ ਨੂੰ ਸਿਵਲ ਵਿਚ ਨੌਕਰੀਆਂ ਤੇ ਲਾਉਣ ਸਮੇਂ ਉਨ੍ਹਾਂ ਦੀ ਤਨਖਾਹ ਫਿਕਸ ਕਰਨ ਦੇ ਮਾਮਲੇ ਵਿਚ ਹੋਰ ਉਦਾਰ ਫ਼ਾਰਮੂਲਾ ਅਪਣਾਇਆ ਜਾਵੇ ਤਾਕਿ ਉਨ੍ਹਾਂ ਨੂੰ ਪਿਛਲੀ ਨਿਯੁਕਤੀ ਵਿਚ ਮਿਲਦੀ ਅੰਤਿਮ ਤਨਖ਼ਾਹ ਦੇ ਬਰਾਬਰ ਸ਼ੁਰੂ ਵਿਚ ਹੀ ਉਹ ਤਨਖ਼ਾਹ ਦਿੱਤੀ ਜਾ ਸਕੇ, ਪਰ ਸ਼ਰਤ ਇਹ ਹੈ ਕਿ ਇਹ ਸਿਵਲ ਆਸਾਮੀ ਦੇ ਤਨਖ਼ਾਹ ਸਕੇਲ ਦੀ ਉਪਰਲੀ ਹੱਦ ਤੋਂ ਵੱਧ ਨਾ ਹੋਵੇ । ਇਸ ਤੋਂ ਇਲਾਵਾ ਫੌਜੀ ਪੈਨਸ਼ਨ ਦਾ ਲਾਭ ਲੈਂਦੇ ਰਹਿਣ ਦੀ ਵੀ ਆਗਿਆ ਹੋਵੇਗੀ।

ਮੌਜੂਦਾ ਨੀਤੀ ਅਤੇ ਨਿਯਮਾਂ ਅਧੀਨ ਸਰਕਾਰੀ ਸੇਵਾ ਦੇ ਦੌਰਾਨ ਸਵਰਗਵਾਸ ਹੋਣ ਵਾਲੇ ਸਰਕਾਰੀ ਕਰਮਚਾਰੀਆਂ ਦੇ ਪਰਿਵਾਰਾਂ ਨੂੰ ਘੱਟ ਤੋਂ ਘੱਟ 5,000 ਅਤੇ ਵੱਧ ਤੋਂ ਵੱਧ 15,000 ਰੁਪਏ ਦੀ ਅਨੁਗ੍ਰਹਿ ( Ex-gratia) ਗ੍ਰਾਂਟ ਦਿੱਤੀ ਜਾਂਦੀ ਹੈ । ਰਾਜ ਸਰਕਾਰ ਮਹਿਸੂਸ ਕਰਦੀ ਹੈ ਕਿ ਉਨ੍ਹਾਂ ਸ਼੍ਰੇਣੀਆਂ ਦੇ ਸਰਕਾਰੀ ਕਰਮਚਾਰੀਆਂ ਨੂੰ ਵਧੇਰੇ ਸਹਾਇਤਾ ਦਿੱਤੀ ਜਾਣੀ

[ਵਿੱਤ ਮੰਤਰੀ]

ਚਾਹੀਦੀ ਹੈ, ਜਿਹੜੇ ਕਿ ਵਾਸਤਵ ਵਿਚ ਆਪਣੀਆਂ ਡਿਊਟੀਆਂ ਨਿਭਾਉਂਦੇ ਮਾਰੇ ਜਾਂਦੇ ਹਨ। ਭਾਵੇਂ, ਪੁਲਿਸ ਵਿਭਾਗ ਅਤੇ ਅਜਿਹੇ ਹੋਰਨਾਂ ਵਿਭਾਗਾਂ ਜਿਨ੍ਹਾਂ ਦੇ ਕਰਮਚਾਰੀਆਂ ਦੀ ਡਿਊਟੀ ਵਿਸ਼ੇਸ਼ ਖ਼ਤਰੇ ਵਾਲੀ ਹੁੰਦੀ ਹੈ ਉਨ੍ਹਾਂ ਦੀ ਸੂਰਤ ਵਿਚ ਪਹਿਲਾਂ ਹੀ ਅਸਾਧਾਰਣ (Extra ordinary) ਪੈਨਸ਼ਨ ਨਿਯਮ ਲਾਗੂ ਹਨ ਪਰੰਤੂ ਵਰਤਮਾਨ ਨਿਯਮਾਂ ਅਧੀਨ ਗ੍ਰੈਚੂਇਟੀ ਅਤੇ ਪਰਿਵਾਰ ਪੈਨਸ਼ਨ ਦੀਆਂ ਰਕਮਾਂ ਘਟ ਹਨ। ਇਸ ਸ਼੍ਰੇਣੀ ਦੇ ਕਰਮਚਾਰੀਆਂ ਦੇ ਪਰਿਵਾਰਾਂ ਤੇ ਪੈਣ ਵਾਲੀਆਂ ਮੁਸੀਬਤਾਂ ਅਤੇ ਔਕੜਾਂ ਨੂੰ ਘਟਾਉਣ ਲਈ ਰਾਜ ਸਰਕਾਰ ਦੁਆਰਾ ਇਹ ਫੈਸਲਾ ਕੀਤਾ ਗਿਆ ਹੈ ਕਿ ਇਨ੍ਹਾਂ ਨਿਯਮਾਂ ਅਧੀਨ ਲਾਭ ਇਸ ਤਰ੍ਹਾਂ ਵਧਾਏ ਜਾਣ ਕਿ ਪੁਲਿਸ ਵਿਭਾਗ ਅਤੇ ਇਸੇ ਤਰ੍ਹਾਂ ਦੇ ਹੋਰ ਵਿਭਾਗਾਂ ਦੇ ਘੱਟ ਤਨਖ਼ਾਹ ਲੈਣ ਵਾਲੇ ਕਰਮਚਾਰੀਆਂ ਨੂੰ ਸਮੁੱਚੇ ਤੌਰ ਤੇ ਲਗਭਗ 200 ਰੁਪਏ ਮਾਸਕ ਪੈਨਸ਼ਨ ਤੋਂ ਇਲਾਵਾ ਅਨੁਗ੍ਰਹਿ ਗ੍ਰਾਂਟ (Ex-gration grant ) ਮਿਰਤੂ ਤੇ ਸੇਵਾ-ਨਿਵਰਤੀ ਗ੍ਰੈਚੂਇਟੀ, ਵਿਸ਼ੇਸ਼ ਗ੍ਰੈਚੂਇਟੀ ਅਤੇ ਡੀਪਾਜ਼ਿਟ ਲਿੰਕ ਬੀਮਾ ਸਕੀਮ ਆਦਿ ਅਧੀਨ ਕੁੱਲ ਮਿਲਾ ਕੇ ਲਗਭਗ 20,000 ਰੁਪਏ ਮਿਲ ਸਕਣ। ਇਹ ਰਿਆਇਤ ਪਹਿਲੀ ਜਨਵਰੀ, 1973 ਤੋਂ ਲਾਗੂ ਹੋਵੇਗੀ।

ਅਖ਼ਤਿਆਰਾਂ ਦਾ ਵਿਕੇਂਦਰੀਕਰਣ ਅਤੇ ਸੌਂਪਣ

ਇਹ ਸਰਕਾਰ ਰਾਜ-ਪ੍ਰਬੰਧ ਦੇ ਵੱਖ ਵੱਖ ਖੇਤਰਾਂ ਵਿਚ ਅਖ਼ਤਿਆਰਾਂ ਦੇ ਪੂਰੀ ਤਰ੍ਹਾਂ ਵਿਕੇਂਦਰੀਕਰਣ (Decentralization) ਅਤੇ ਸੌਂਪਣ ( delegation) ਦੇ ਸਿਧਾਂਤ ਨੂੰ ਅਪਨਾਉਣ ਲਈ ਵਚਨ-ਬੱਧ ਹੈ। ਆਪਣੇ ਪਿਛਲੇ ਬਜਟ ਭਾਸ਼ਣ ਵਿਚ, ਮੈਂ ਸੰਕੇਤ ਕੀਤਾ ਸੀ ਕਿ ਹੇਠ ਦਿੱਤੇ ਤਿੰਨ ਮੁੱਖ ਪੱਖਾਂ ਨੂੰ ਧਿਆਨ ਵਿਚ ਰਖਦੇ ਹੋਏ ਵੱਖ ਵੱਖ ਪੱਧਰਾਂ ਤੇ ਅਖ਼ਤਿਆਰਾਂ ਦੇ ਵਿਕੇਂਦਰੀਕਰਣ ਅਤੇ ਸੌਂਪਣ ਲਈ ਵਿਸ਼ੇਸ਼ ਯਤਨ ਕੀਤੇ ਜਾਣਗੇ :—

(ੳ) ਪ੍ਰਬੰਧਕੀ ਮਾਮਲਿਆਂ ਸਬੰਧੀ ਅਖ਼ਤਿਆਰ ਸੌਂਪਣੇ ;

(ਅ) ਵਿੱਤੀ ਮਾਮਲਿਆਂ ਸਬੰਧੀ ਅਖ਼ਤਿਆਰ ਸੌਂਪਣੇ ; ਅਤੇ

(ੲ) ਸਟੋਰ ਪਰਚੇਜ਼ ਸਬੰਧੀ ਅਖ਼ਤਿਆਰ ਸੌਂਪਣੇ।

ਮਾਨਯੋਗ ਮੈਂਬਰਾਂ ਨੂੰ ਇਹ ਦਸਦੇ ਹੋਏ ਮੈਨੂੰ ਖ਼ੁਸ਼ੀ ਹੈ ਕਿ ਇਨ੍ਹਾਂ ਸਾਰੇ ਖੇਤਰਾਂ ਵਿਚ ਵੱਡੇ ਪੈਮਾਨੇ ਤੇ ਵਿਕੇਂਦਰੀਕਰਣ ਅਤੇ ਅਖ਼ਤਿਆਰਾਂ ਦੇ ਸੌਂਪਣ ਸਬੰਧੀ ਫੈਸਲੇ ਕਰ ਲਏ ਗਏ ਹਨ ਅਤੇ ਉਨ੍ਹਾਂ ਨੂੰ ਲਾਗੂ ਕਰਨ ਲਈ ਕਾਰਵਾਈ ਚਲ ਰਹੀ ਹੈ। ਪ੍ਰਬੰਧਕੀ ਮਾਮਲਿਆਂ ਦੇ ਖੇਤਰ ਵਿਚ, ਅਮਲੇ ਸਬੰਧੀ ਵੱਖ ਵੱਖ ਮਾਮਲਿਆਂ ਨੂੰ ਨਜਿੱਠਣ ਦੇ ਅਖ਼ਤਿਆਰਾਂ ਦਾ ਵਿਕੇਂਦਰੀਕਰਣ ਕਰ ਦਿੱਤਾ ਗਿਆ ਹੈ। ਵਰਗ III ਦੇ ਕਰਮਚਾਰੀਆਂ ਨਾਲ ਸਬੰਧਤ ਮਾਮਲੇ ਹੁਣ ਜ਼ਿਲ੍ਹਾ ਪੱਧਰ ਤੇ ਹੀ ਨਿਪਟਾਏ ਜਾਣਗੇ। ਵਰਗ II ਦੇ ਅਧਿਕਾਰੀਆਂ ਨਾਲ ਸਬੰਧਤ ਮਾਮਲੇ ਡਾਇਰੈਕਟੋਰੇਟ ਪੱਧਰ ਤੇ ਹੀ ਨਿਪਟਾਏ ਜਾਣਗੇ ਅਤੇ ਹੁਣ ਕੇਵਲ ਦਰਜਾ I ਦੇ ਅਫ਼ਸਰਾਂ ਨਾਲ ਸਬੰਧਤ ਮਾਮਲੇ ਹੀ ਸਰਕਾਰ ਦੇ ਪ੍ਰਬੰਧਕੀ ਵਿਭਾਗਾਂ ਨੂੰ ਭੇਜਣ ਦੀ ਲੋੜ ਹੋਵੇਗੀ। ਰਾਜ-ਪ੍ਰਬੰਧ ਨੂੰ ਵਧੇਰੇ ਯੁਕਤੀ-ਸੰਗਤ (rational) ਬਣਾਉਣ ਲਈ ਪ੍ਰਬੰਧਕੀ ਵਿਭਾਗਾਂ ਦੀ ਗਿਣਤੀ 46 ਤੋਂ ਘਟਾ ਕੇ 27 ਕਰਦੇ ਹੋਏ ਇਨ੍ਹਾਂ ਨੂੰ ਮੁਨਾਸਬ ਯੂਨਿਟਾਂ ਵਿਚ ਮੁੜ ਸ਼੍ਰੇਣੀ-ਬੱਧ ਕਰ ਦਿੱਤਾ ਗਿਆ ਹੈ।

ਵਿੱਤੀ ਮਾਮਲਿਆਂ ਦੇ ਖੇਤਰ ਵਿਚ ਅਖ਼ਤਿਆਰਾਂ ਦਾ ਕਾਫ਼ੀ ਹੱਦ ਤਕ ਵਿਕੇਂਦਰੀਕਰਣ ਕਰਕੇ ਸੌਂਪ ਦਿੱਤੇ ਗਏ ਹਨ। ਪੰਜਾਬ ਵਿੱਤ ਨਿਯਮਾਵਲੀ (Punjab Financial Rules) ਅਧੀਨ, ਕੁਝ ਮਾਮਲਿਆਂ ਸਬੰਧੀ ਦਫ਼ਤਰਾਂ ਦੇ ਮੁੱਖ ਅਧਿਕਾਰੀਆਂ, ਵਿਭਾਗਾਂ ਦੇ ਮੁਖੀਆਂ ਅਤੇ ਪ੍ਰਬੰਧਕੀ ਵਿਭਾਗਾਂ ਦੇ ਵਿੱਤੀ ਅਖ਼ਤਿਆਰ ਵਧਾ ਕੇ ਤਿੰਨ ਤੋਂ ਚਾਰ ਗੁਣਾ ਕਰ ਦਿੱਤੇ ਗਏ ਹਨ। ਪ੍ਰਬੰਧਕੀ ਵਿਭਾਗਾਂ ਨੂੰ ਬਹੁਤ ਕੇਸਾਂ ਵਿਚ ਵਿੱਤ ਵਿਭਾਗ ਨੂੰ ਕੇਸ ਭੇਜੇ ਬਿਨਾ ਮਾਮਲਿਆਂ ਨੂੰ ਨਜਿੱਠਣ ਸਬੰਧੀ ਪੂਰੇ ਅਖ਼ਤਿਆਰ ਦੇ ਦਿੱਤੇ ਗਏ ਹਨ। ਪੰਜਾਬ ਸਿਵਲ ਸੇਵਾ ਨਿਯਮਾਂ ਅਧੀਨ ਅਫ਼ਸਰਾਂ ਨੂੰ ਡੈਪੂਟੇਸ਼ਨ ਤੇ ਭੇਜਣ, ਉਨ੍ਹਾਂ ਨੂੰ ਸਿਖਲਾਈ ਲਈ ਜਾਣ ਦੀ ਆਗਿਆ ਦੇਣ, ਟੀ. ਏ. ਬਿਲਾਂ ਦੀ ਪਰਵਾਨਗੀ ਦੇਣ ਅਤੇ ਉਨ੍ਹਾਂ ਉਤੇ ਪ੍ਰਤਿ-ਹਸਤਾਖਰ (Countersign) ਕਰਨ ਆਦਿ ਵਰਗੇ ਕੁਝ ਖ਼ਾਸ ਵਿਸ਼ਿਆਂ ਸਬੰਧੀ ਪ੍ਰਬੰਧਕੀ ਵਿਭਾਗਾਂ ਨੂੰ ਅਤੇ ਵਿਭਾਗਾਂ ਦੇ ਮੁੱਖੀਆਂ ਨੂੰ ਵਧੇਰੇ ਅਖ਼ਤਿਆਰ ਦੇ ਦਿੱਤੇ ਗਏ ਹਨ। ਤਕਨੀਕੀ ਤੌਰ ਤੇ ਨਵੀਆਂ ਸਕੀਮਾਂ ਅਤੇ ਨਵੀਆਂ ਸਕੀਮਾਂ ਨੂੰ ਬਜਟ ਵਿਚ ਸ਼ਾਮਲ ਕਰਵਾਉਣ ਸਬੰਧੀ ਪਰਵਾਨਗੀ ਅਤੇ ਪੜਤਾਲ ਸਬੰਧੀ ਮੌਜੂਦਾ ਕਾਰਜ ਵਿਧੀਆਂ ਨੂੰ ਸੰਖੇਪ ਅਤੇ ਆਸਾਨ ਬਣਾ ਦਿੱਤਾ ਗਿਆ ਹੈ। ਸੋਧੀ ਗਈ ਇਸ ਕਾਰਜ ਵਿਧੀ ਅਨੁਸਾਰ, ਵਿੱਤ ਵਿਭਾਗ ਦੁਆਰਾ ਤਕਨੀਕੀ ਤੌਰ ਤੇ ਨਵੀਆਂ ਸਕੀਮਾਂ ਬਾਰੇ ਮੁਢਲੀ ਸਥਿਤੀ ਤੇ ਪੂਰੀ ਪੜਤਾਲ ਉਪਰੰਤ ਪਰਵਾਨਗੀ ਦੇ ਦੇਣ ਪਿਛੋਂ ਇਕ ਸਾਲ ਦੇ ਸਮੇਂ ਦੇ ਦੌਰਾਨ ਉਸ ਨੂੰ ਲਾਗੂ ਕਰਨ ਤੋਂ ਪਹਿਲਾਂ ਦੁਬਾਰਾ ਵਿੱਤ ਵਿਭਾਗ ਨੂੰ ਭੇਜਣ ਦੀ ਲੋੜ ਨਹੀਂ ਜਦ ਤਕ ਕਿ ਸਕੀਮ ਦੇ ਵਿਸ਼ੇ (Contents) ਜਾਂ ਮੰਤਵ ਵਿਚ ਕੋਈ ਤਬਦੀਲੀ ਜਾਂ ਸੋਧ ਨਾ ਕੀਤੀ ਗਈ ਹੋਵੇ। ਪ੍ਰਬੰਧਕੀ ਵਿਭਾਗਾਂ ਨੂੰ ਉਨ੍ਹਾਂ ਦੇ ਪ੍ਰਬੰਧ ਅਧੀਨ ਲੇਖੇ ਦੀ ਮੁੱਖ ਮੱਦ ਦੀ ਸੀਮਾ ਦੇ ਅੰਦਰ ਅੰਦਰ ਰਹਿੰਦੇ ਹੋਏ ਬਜਟੀ ਉਪਬੰਧਾਂ ਨੂੰ ਰੀ-ਐਡਜਸਟ ਕਰਨ ਅਤੇ ਉਨ੍ਹਾਂ ਦੇ ਪੁਨਰ-ਨਮਿੱਤਣ (Re-appropriation) ਸਬੰਧੀ ਕਾਫ਼ੀ ਜ਼ਿਆਦਾ ਅਖ਼ਤਿਆਰ ਦੇ ਦਿੱਤੇ ਗਏ ਹਨ। ਕਾਰਜਕਾਰੀ ਵਿਭਾਗਾਂ ਨੂੰ ਵਧੇਰੇ ਅਧਿਕਾਰ ਅਤੇ ਆਪਣੀ ਇੱਛਾ ਅਨੁਸਾਰ ਕੰਮ ਕਰ ਸਕਣ ਦੇ ਅਖ਼ਤਿਆਰ ਦੇ ਦੇਣ ਕਾਰਣ ਇਨ੍ਹਾਂ ਸਾਰੇ ਉਪਾਵਾਂ ਸਦਕਾ ਸਾਰੇ ਪੱਧਰਾਂ ਤੇ ਕਾਰਜ ਕੁਸ਼ਲਤਾ ਵਿਚ ਵਾਧਾ ਹੋਵੇਗਾ ਅਤੇ ਵੱਖ ਵੱਖ ਵਿਕਾਸਸ਼ੀਲ ਪ੍ਰੋਗਰਾਮਾਂ ਨੂੰ ਲਾਗੂ ਕਰਨ ਦੀ ਰਫ਼ਤਾਰ ਵਿਚ ਤੇਜ਼ੀ ਆਵੇਗੀ।

ਸਟੋਰ ਪਰਚੇਜ਼ ਦੇ ਮਾਮਲੇ ਵਿਚ ਕੰਟਰੋਲਰ ਸਟੋਰਜ਼ ਪਾਸ ਕੇਵਲ ਪਾਲਿਸੀ ਨਿਰਧਾਰਤ ਕਰਨ ਸਬੰਧੀ ਅਖ਼ਤਿਆਰ ਹੀ ਰਹਿ ਗਏ ਹਨ। ਖ਼ਰੀਦ ਕਰਨ ਸਬੰਧੀ ਅਸਲ ਅਖ਼ਤਿਆਰ ਪ੍ਰਬੰਧਕੀ ਵਿਭਾਗਾਂ ਅਤੇ ਫ਼ੀਲਡ ਵਿਚਲੇ ਸਬਾਰਡੀਨੇਟ ਦਫ਼ਤਰਾਂ ਨੂੰ ਦੇ ਦਿੱਤੇ ਗਏ ਹਨ। ਅਖ਼ਤਿਆਰ ਸੌਂਪਣ ਦਾ ਇਕ ਖ਼ਾਸ ਪੱਖ ਹਰ ਇਕ ਵਿਭਾਗ ਲਈ ਵਿਸ਼ੇਸ਼ ਖ਼ਰੀਦ ਕਮੇਟੀ ਦੀ ਸਥਾਪਨਾ ਹੈ।

## 1977-78 ਲੇਖੇ

ਹੁਣ ਮੈਂ ਮਾਨਯੋਗ ਮੈਂਬਰਾਂ ਨੂੰ ਬਜਟ ਦਸਤਾਵੇਜ਼ ਵਿਚਲੇ ਤੱਥਾਂ ਤੇ ਆਧਾਰਿਤ ਅੰਕੜਿਆਂ ਤੋਂ ਜਾਣੂ ਕਰਾਉਣਾ ਚਾਹਾਂਗਾ। ਸੋਧ ਅਨੁਮਾਨਾਂ ਅਨੁਸਾਰ 1977-78 ਦੇ ਸਾਲ ਦੇ 43.03 ਕਰੋੜ ਰੁਪਏ ਦੀ ਨਾਵੇਂ-ਖਾਤੇ ਬਾਕੀ ਨਾਲ ਖ਼ਤਮ ਹੋਣ ਦੀ ਆਸ ਸੀ। ਅਕਾਊਂਟੈਂਟ ਜਨਰਲ, ਪੰਜਾਬ ਤੋਂ ਪ੍ਰਾਪਤ ਹੋਏ ਲੇਖਿਆਂ ਤੋਂ ਪਤਾ ਲਗਦਾ ਹੈ ਕਿ 1977-78 ਦਾ ਸਾਲ 10.90

[ਵਿੱਤ ਮੰਤਰੀ]

ਕਰੋੜ ਰੁਪਏ ਦੀ ਜਮ੍ਹਾਂ-ਖਾਤੇ ਬਾਕੀ ਨਾਲ ਖ਼ਤਮ ਹੋਇਆ ਹੈ। ਐਪਰ, ਸਥਿਤੀ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਣ ਲਈ, ਅੰਤਿਮ ਬਾਕੀ ਕੱਢਣ ਸਮੇਂ ਰਾਜ ਸਰਕਾਰ ਦੁਆਰਾ ਰਿਜ਼ਰਵ ਬੈਂਕ ਆਫ਼ ਇੰਡੀਆ ਤੋਂ ਲਏ ਗਏ ਓਵਰ-ਡਰਾਫ਼ਟ ਅਤੇ ਉਪਾ ਤੇ ਸਾਧਨ ਪੇਸ਼ਗੀਆਂ ( ways and means advances) ਨੂੰ ਹਿਸਾਬ ਵਿਚ ਲੈਣਾ ਜ਼ਰੂਰੀ ਹੈ। ਸਾਲ 1977-78 ਦੇ ਲੇਖਿਆਂ ਵਿਚ ਦਰਸਾਈ ਗਈ 10.90 ਕਰੋੜ ਰੁਪਏ ਦੀ ਅੰਤਿਮ ਬਾਕੀ ਨੂੰ ਰਿਜ਼ਰਵ ਬੈਂਕ ਆਫ਼ ਇੰਡੀਆ ਤੋਂ ਪ੍ਰਾਪਤ ਕੀਤੇ ਗਏ ਓਵਰ-ਡਰਾਫਟ ਅਤੇ ਉਪਾ ਤੇ ਸਾਧਨ ਪੇਸ਼ਗੀਆਂ ਵਿਰੁਧ ਐਡਜਸਟ ਕਰਨ ਤੇ ਅੰਤਿਮ, ਬਾਕੀ ਮਨਫ਼ੀ 68.36 ਕਰੋੜ ਰੁਪਏ ਬਣਦੀ ਹੈ। ਇਸ ਤਰ੍ਹਾਂ ਸਾਲ 1977-78 ਦੀ ਅੰਤਿਮ ਬਾਕੀ, ਅਸਲ ਵਿਚ ਪੂਰਵ-ਅਨੁਮਾਨਤ (anticipated) ਸੋਧੇ ਅਨੁਮਾਨਾਂ ਤੋਂ ਲਗਭਗ 25 ਕਰੋੜ ਰੁਪਏ ਵੱਧ ਹੈ। ਇਸ ਫ਼ਰਕ ਸਬੰਧੀ ਬਜਟ ਦੇ ਵਿਆਖਿਆਤਮਕ ( explanatory) ਮੈਮੋਰੰਡਮ ਵਿਚ ਵਿਸਥਾਰ ਨਾਲ ਦਸਿਆ ਗਿਆ ਹੈ। ਐਪਰ, ਇਸ ਫ਼ਰਕ ਦਾ ਮੁੱਖ ਕਾਰਣ ਕੈਸ਼ ਕਰੈਡਿਟ ਅਕਾਊਂਟ ਵਿਚੋਂ ਪਹਿਲਾਂ ਵੱਧ ਕਢਾਈਆਂ ਰਕਮਾਂ ਬਦਲੇ ਸਟੇਟ ਬੈਂਕ ਆਫ਼ ਇੰਡੀਆ ਨੂੰ ਕੀਤੀ 44 ਕਰੋੜ ਰੁਪਏ ਦੀ ਵਧੀਕ ਅਦਾਇਗੀ ਹੈ। ਇਸ ਫ਼ਰਕ ਦੇ ਹੋਰ ਕਾਰਣ ਨਾਨ-ਟੈਕਸ ਰੈਵੀਨਿਊ ਰੀਸੀਟਸ ਵਿਚ ਹੋਈ 26.81 ਕਰੋੜ ਰੁਪਏ ਦੀ ਕਮੀ ਅਤੇ ਕਰਜ਼ਿਆਂ ਤੇ ਪੇਸ਼ਗੀਆਂ ਦੀ 6.05 ਕਰੋੜ ਰੁਪਏ ਦੀ ਘੱਟ ਵਸੂਲੀ ਹਨ।

ਦੂਜੇ ਪਾਸੇ ਇਹ ਬੜੀ ਉਤਸ਼ਾਹ ਜਨਕ ਗੱਲ ਹੈ ਕਿ ਟੈਕਸਾਂ ਦੀ ਆਮਦਨ ਪੂਰਵ ਅਨੁਮਾਨਤ ( anticipated ) ਆਮਦਨ ਤੋਂ 14.41 ਕਰੋੜ ਰੁਪਏ ਵੱਧ ਹੋਈ ਹੈ। ਖ਼ਰਚ ਉਤੇ ਚੰਗੇਰੇ ਕੰਟਰੋਲ ਰਾਹੀਂ, ਨਾਨ-ਪਲਾਨ ਖ਼ਰਚੇ ਨੂੰ ਪੂਰੀ ਤਰ੍ਹਾਂ ਕਾਬੂ ਵਿਚ ਰਖਿਆ ਗਿਆ ਸੀ। ਫਲ-ਸਰੂਪ, ਨਾਨ-ਪਲਾਨ ਖ਼ਰਚੇ ਵਿਚ, ਜਿਥੇ ਸਾਲ 1975-76 ਦੇ ਮੁਕਾਬਲੇ 1976-77 ਦੇ ਦੌਰਾਨ 8.47 ਫ਼ੀ ਸਦੀ ਦਾ ਵਾਧਾ ਹੋਇਆ ਸੀ ਉਥੇ 1976-77 ਦੇ ਮੁਕਾਬਲੇ 1977-78 ਦੇ ਦੌਰਾਨ ਕੇਵਲ 6.94 ਫ਼ੀ ਸਦੀ ਵਾਧਾ ਹੋਇਆ ਹੈ।

ਮਾਨਯੋਗ ਮੈਂਬਰਾਂ ਨੂੰ ਇਹ ਯਾਦ ਹੋਵੇਗਾ ਕਿ ਪਿਛਲੇ ਸਾਲ ਬਜਟ ਪੇਸ਼ ਕਰਨ ਸਮੇਂ ਮੈਂ, ਇਸ ਮਹਾਨ ਸਦਨ ਦਾ ਧਿਆਨ ਖ਼ਾਸ ਤੌਰ ਤੇ ਇਸ ਗੱਲ ਵੱਲ ਦਿਵਾਇਆ ਸੀ ਕਿ ਪਿਛਲੀ ਸਰਕਾਰ ਦੇ ਜਾਣ ਸਮੇਂ ਵਿੱਤੀ ਹਾਲਤ ਬਹੁਤ ਪਤਲੀ ਸੀ। ਫੌਰੀ ਅਨੁਮਾਨਾਂ ਦੇ ਆਧਾਰ ਤੇ ਉਸ ਸਮੇਂ, ਮੈਂ ਇਹ ਸੰਕੇਤ ਕੀਤਾ ਸੀ ਕਿ ਯੋਜਨਾ ਆਕਾਰ ਅਤੇ ਯੋਜਨਾ ਸਾਧਨਾਂ ਵਿਚਕਾਰ ਸਾਲ 1977-78 ਲਈ 97 ਕਰੋੜ ਰੁਪਏ ਦਾ ਖੱਪਾ ਹੈ। ਇਤਨੇ ਵੱਡੇ ਆਕਾਰ ਦੀ ਇਹ ਵਿੱਤੀ ਸਮੱਸਿਆ ਪਿਛਲੀ ਸਰਕਾਰ ਤੋਂ ਸਾਨੂੰ ਵਿਰਸੇ ਵਿਚ ਮਿਲੀ ਸੀ। ਸੁਚੱਜੇ ਵਿੱਤੀ ਪ੍ਰਬੰਧ ਲਈ ਲਗਾਤਾਰ ਯਤਨਾਂ ਸਦਕਾ ਅਸਾਂ ਇਸ ਸਥਿਤੀ ਵਿਚ ਕਾਫ਼ੀ ਸੁਧਾਰ ਕੀਤਾ ਹੈ ਅਤੇ 1977-78 ਦਾ ਸਾਲ ਕੇਵਲ 68.36 ਕਰੋੜ ਰੁਪਏ ਦੀ ਨਾਵੇਂ-ਖਾਤੇ ਬਾਕੀ ਨਾਲ ਖ਼ਤਮ ਹੋਇਆ ਹੈ।

1978-79 ਦੇ ਬਜਟ ਅਨੁਮਾਨਾਂ ਅਨੁਸਾਰ ਇਸ ਦੀ ਅੰਤਿਮ ਬਾਕੀ ਨੂੰ 43.03 ਕਰੋੜ ਮੰਨਦੇ ਹੋਏ 55.69 ਕਰੋੜ ਰੁਪਏ ਦੇ ਨਾਵੇਂ ਖਾਤੇ ਬਾਕੀ ਨਾਲ ਖ਼ਤਮ ਹੋਣ ਦੀ ਆਸ ਸੀ। ਐਪਰ, ਕਿਉਂ ਜੋ ਰਾਜ ਸਰਕਾਰ ਦੁਆਰਾ ਰਿਜ਼ਰਵ ਬੈਂਕ ਆਫ਼ ਇੰਡੀਆ ਤੋਂ ਲਏ ਗਏ ਓਵਰ—ਡਰਾਫਟ ਅਤੇ ਉਪਾ ਤੇ ਸਾਧਨ ਪੇਸ਼ਗੀਆਂ ਨੂੰ ਐਡਜਸਟ ਕਰਨ ਉਪਰੰਤ ਸਾਲ 1977-78 ਵਾਸਤਵ ਵਿਚ 68.36 ਕਰੋੜ ਰੁਪਏ ਦੇ ਘਾਟੇ ਨਾਲ ਸਮਾਪਤ ਹੋਇਆ ਸੀ, ਪਰ

ਸਾਲ 1978-79 ਦੇ ਖ਼ਤਮ ਹੋਣ ਸਮੇਂ ਨਾਵੇਂ-ਖਾਤੇ ਬਾਕੀ ਲਗਭਗ 25 ਕਰੋੜ ਰੁਪਏ ਵੱਧ ਜਾਣੀ ਸੀ। ਐਪਰ, 1978-79 ਦੇ ਸੋਧੇ ਅਨੁਮਾਨਾਂ ਅਨੁਸਾਰ ਇਸ ਸਾਲ ਦੇ 4.73 ਕਰੋੜ ਰੁਪਏ ਦੀ ਨਾਂ-ਮਾਤਰ ਨਾਵੇਂ-ਖਾਤੇ ਬਾਕੀ ਨਾਲ ਸਮਾਪਤ ਹੋਣ ਦੀ ਆਸ ਹੈ।

ਮਾਨਯੋਗ ਮੈਂਬਰ ਇਸ ਗੱਲ ਦੀ ਸ਼ਲਾਘਾ ਕਰਨਗੇ ਕਿ ਮੌਜੂਦਾ ਸਰਕਾਰ ਰਾਜ ਸੰਭਾਲਣ ਦੇ ਕੇਵਲ ਦੋ ਸਾਲਾਂ ਦੇ ਅੰਦਰ ਅੰਦਰ ਹੀ ਇਹ ਵਿਰਸੇ ਵਿਚ ਮਿਲੀ ਵੱਡੀ ਦੇਣਦਾਰੀ ਨੂੰ ਪੂਰੀ ਤਰ੍ਹਾਂ ਮੁਕਾ ਦੇਣ ਦੇ ਯੋਗ ਹੋ ਗਈ ਹੈ। (ਥੰਪਿੰਗ) ਇਹ ਦੇਣਦਾਰੀ ਨਾ ਕੇਵਲ ਰਾਜ ਸਰਕਾਰ ਲਈ ਪਰੇਸ਼ਾਨੀ ਦਾ ਕਾਰਣ ਸੀ ਸਗੋਂ ਇਹ ਰਾਜ ਦੀ ਆਮਦਨ ਦਾ ਸਫ਼ਾਇਆ ਕਰ ਰਹੀ ਸੀ, ਕਿਉਂ ਜੋ ਅਧਿਕਾਰਿਤ ਸੀਮਾ ( authorized limits ) ਤੋਂ ਵੱਧ ਉਪਾ ਤੇ ਸਾਧਨ ਪੇਸ਼ਗੀਆਂ ਅਤੇ ਓਵਰ-ਡਰਾਫ਼ਟ ਲੈਣ ਕਾਰਣ ਰੀਜ਼ਰਵ ਬੈਂਕ ਆਫ਼ ਇੰਡੀਆ ਨੂੰ ਕਾਫ਼ੀ ਜ਼ਿਆਦਾ ਦੰਡ ਵਿਆਜ ( penal interest ) ਦੇਣਾ ਪੈ ਰਿਹਾ ਸੀ। ਇਸੇ ਤਰ੍ਹਾਂ ਬੈਂਕ ਕਰੈਡਿਟ ਅਕਾ-ਊਂਟ ਵਿਚੋਂ ਕਢਵਾਈਆਂ ਵਾਧੂ ਰਕਮਾਂ ਲਈ ਸਟੇਟ ਬੈਂਕ ਆਫ਼ ਇੰਡੀਆ ਨੂੰ ਵੀ ਦੰਡ ਵਾਲੇ ਦਰ ਤੇ ਵਿਆਜ ( penal interest ) ਅਦਾ ਕਰਨਾ ਪਿਆ ਸੀ। ਨਿਰਸੰਦੇਹ ਆਪਣੇ ਖ਼ਰਚਿਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਇਹ ਇਕ ਬੇਸਮਝੀ ਭਰੀ ਅਤੇ ਮਹਿੰਗੀ ਪੈਣ ਵਾਲੀ ਪਾਲਿਸੀ ਸੀ।

ਮਾਨਯੋਗ ਮੈਂਬਰਾਂ ਨੂੰ ਇਹ ਦੱਸਣ ਵਿਚ ਮੈਨੂੰ ਖੁਸ਼ੀ ਹੈ ਕਿ ਚਾਲੂ ਸਾਲ ਦੇ ਦੌਰਾਨ ਅਸੀਂ ਨਾ ਕੇਵਲ ਰੀਜ਼ਰਵ ਬੈਂਕ ਆਫ਼ ਇੰਡੀਆ ਤੋਂ ਕੋਈ ਵਾਧੂ ਰਕਮਾਂ ਕਢਵਾਈਆਂ ਸਗੋਂ ਉਪਾ ਤੇ ਸਾਧਨ ਪੇਸ਼ਗੀਆਂ ( ways and means advances ) ਦੀ ਅਧਿਕਾਰਿਤ ਸੀਮਾ ਵਿਚ ਰਹਿ ਕੇ ਸਟੇਟ ਬੈਂਕ ਆਫ਼ ਇੰਡੀਆ ਦੀ ਸਮੁੱਚੀ ਦੇਣਦਾਰੀ ਨੂੰ ਮੁਕਾ ਦਿੱਤਾ ਹੈ। (ਥੰਪਿੰਗ) ਇਸ ਤਰ੍ਹਾਂ ਅਸੀਂ ਲਗਭਗ 8.00 ਕਰੋੜ ਰੁਪਏ ਦੀ ਬੱਚਤ ਕਰਨ ਦੇ ਯੋਗ ਹੋ ਸਕੇ ਹਾਂ, ਜੋ ਉਂਜ ਤਾਂ ਰੀਜ਼ਰਵ ਬੈਂਕ ਆਫ਼ ਇੰਡੀਆ ਅਤੇ ਸਟੇਟ ਬੈਂਕ ਆਫ਼ ਇੰਡੀਆ ਨੂੰ ਵਿਆਜ ਵਜੋਂ ਦੇਣੇ ਪੈਂਦੇ ਸਨ। ਸੋਧੇ ਅਨੁਮਾਨਾਂ ਅਨੁਸਾਰ ਸਾਲ 1978-79 ਖ਼ਤਮ ਹੋਣ ਸਮੇਂ ਹੁਣ ਬਿਲਕੁਲ ਵਖਰੀ ਜਿਹੀ ਅਤੇ ਸਾਵੀਂ ਵਿੱਤੀ ਹਾਲਤ ( Balanced financial position ) ਦਰਸਾਉਂਦਾ ਹੈ। ਇਹ ਸਭ ਗ਼ੈਰ-ਜ਼ਰੂਰੀ ਅਤੇ ਗ਼ੈਰ-ਤਰਜੀਹੀ ਖ਼ਰਚ ਨੂੰ ਪੂਰੀ ਤਰ੍ਹਾਂ ਕੰਟਰੋਲ ਵਿਚ ਰਖਣ ਅਤੇ ਮੌਜੂਦਾ ਰੈਵੀਨਿਊ ਅਤੇ ਟੈਕਸ ਅਤੇ ਨਾਨ-ਟੈਕਸ ਰੈਵੀਨਿਊ ਦੇ ਬਕਾਇਆਂ ਦੀ ਭਾਰੀ ਉਗਰਾਹੀ ਸਬੰਧੀ ਕੀਤੇ ਭਰਪੂਰ ਯਤਨਾਂ ਸਦਕਾ ਹੀ ਸੰਭਵ ਹੋ ਸਕਿਆ ਹੈ। ਭਾਰਤ ਸਰਕਾਰ ਨੇ ਵੀ 68.36 ਕਰੋੜ ਰੁਪਏ ਦਾ ਦਰਮਿਆਨੀ ਮਿਆਦ ਕਰਜ਼ਾ (medium term loan) ਦੇ ਕੇ ਸਾਡੀ ਭਾਰੀ ਇਮਦਾਦ ਕੀਤੀ ਹੈ ਜਿਸ ਨਾਲ ਅਸੀਂ ਸਾਲ 1978-79 ਦਾ ਆਰੰਭਕ ਘਾਟਾ ਪੂਰਾ ਕਰ ਸਕੇ ਹਾਂ। ਇਹ ਸਭ ਕੁਝ ਇਸ ਗੱਲ ਦੇ ਬਾਵਜੂਦ ਵੀ ਹੋਇਆ ਹੈ ਕਿ ਸਾਨੂੰ ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ ਅਧੀਨ ਆਪਣੇ ਨਵੇਂ ਪ੍ਰੋਗਰਾਮਾਂ ਤੇ ਅਤੇ ਕੁਦਰਤੀ ਆਫ਼ਤਾਂ ਲਈ ਰਾਹਤ ਦੇਣ ਵਾਸਤੇ ਕਾਫ਼ੀ ਜ਼ਿਆਦਾ ਖ਼ਰਚ ਵਾਧੂ ਕਰਨਾ ਪਿਆ ਹੈ। 4.73 ਕਰੋੜ ਰੁਪਏ ਦੀ ਇਸ ਮਾਮੂਲੀ ਜਿਹੀ ਨਾਵੇਂ-ਖਾਤੇ ਬਾਕੀ ਦੀ ਵੀ ਵਸੂਲੀਆਂ ਵਧਾਉਣ ਅਤੇ ਖ਼ਰਚ ਵਿਚ ਕਫ਼ਾਇਤ ਕਰਨ ਨਾਲ ਪੂਰੀ ਹੋ ਜਾਣ ਦੀ ਸੰਭਾਵਨਾ ਹੈ। ਮੈਂ ਆਸ ਰਖਦਾ ਹਾਂ ਕਿ ਸਾਲ 1978-79 ਬਿਨਾਂ ਨਾਵੇਂ ਖਾਤੇ ਬਾਕੀ ਦੇ ਸਮਾਪਤ ਹੋਵੇਗਾ।

[ਵਿੱਤ ਮੰਤਰੀ]

ਬਜਟ ਅਨੁਮਾਨ 1979-80

ਪਿਛਲੇ ਪੈਰੇ ਵਿਚ ਦਿੱਤੇ ਸੰਕੇਤ ਅਨੁਸਾਰ ਸਾਲ 1978-79 ਦੀ 4.73 ਕਰੋੜ ਰੁਪਏ ਦੀ ਨਾਂ-ਮਾਤਰ ਨਾਵੇਂ-ਖਾਤੇ ਬਾਕੀ ਨਾਲ ਖ਼ਤਮ ਹੋਣ ਦੀ ਸੰਭਾਵਨਾ ਹੈ। ਸਾਲ 1979-80 ਦੇ ਦੌਰਾਨ ਹੋਣ ਵਾਲੇ ਲੈਣ ਦੇਣ ਸਦਕਾ ਇਹ 31.09 ਕਰੋੜ ਰੁਪਏ ਨਾਵੇਂ ਖਾਤੇ ਬਾਕੀ ਨਾਲ ਸਮਾਪਤ ਹੋਵੇਗਾ, ਉਸ ਦਾ ਵੇਰਵਾ ਨਿਮਨ ਅਨੁਸਾਰ ਹੈ :

(ਰੁਪਏ ਕਰੋੜਾਂ ਵਿਚ)

| | | |
|---|---|---|
| 1. ਆਮਦਨ ਲੇਖਾ | | |
| (ੳ) ਪ੍ਰਾਪਤੀਆਂ | .. | 530.07 |
| (ਅ) ਖ਼ਰਚ | .. | 428.04 |
| (ੲ) ਵਾਧਾ (ੳ—ਅ) | .. | (+) 102.03 |
| 2. ਪੂੰਜੀਗਤ ਖ਼ਰਚ (ਨਿਰੋਲ) | .. | 68.04 |
| 3. ਸਰਕਾਰੀ ਰਿਣ | | |
| (ੳ) ਲਏ ਕਰਜ਼ੇ | .. | 366.16 |
| (ਅ) ਮੋੜੇ ਕਰਜ਼ੇ | .. | 341.15 |
| (ੲ) ਨਿਰੋਲ (ੳ—ਅ) | .. | (+) 25.01 |
| 4. ਕਰਜ਼ੇ ਅਤੇ ਪੇਸ਼ਗੀਆਂ | | |
| (ੳ) ਪੇਸ਼ਗੀਆਂ | .. | 113.97 |
| (ਅ) ਵਸੂਲੀਆਂ | .. | 24.36 |
| (ੲ) ਨਿਰੋਲ (ੳ-ਅ) | .. | (—) 89.61 |
| 5. ਅੰਤਰ ਰਾਜੀ ਨਿਪਟਾਰਾ ਲੇਖਾ | .. | — |
| 6. ਫੰਡ ਰਹਿਤ ਕਰਜ਼ੇ (ਨਿਰੋਲ) | .. | (+) 6.44 |
| 7. ਜਮ੍ਹਾਂ ਰਕਮਾਂ ਅਤੇ ਪੇਸ਼ਗੀਆਂ (ਨਿਰੋਲ) | .. | (—) 6. 2 |
| 8. ਲੈਣ ਦੇਣ ਦਾ ਨਿਰੋਲ ਅਸਰ (1 ਤੋਂ 7) | .. | (—) 31.09 |

ਇਸ ਤਰ੍ਹਾਂ ਸਾਲ 1979-80 ਦੇ ਦੌਰਾਨ ਬਜਟੀ ਲੈਣ ਦੇਣ ਦਾ ਨਿਰੋਲ ਅਸਰ ਲਗਭਗ ਮਨਫ਼ੀ 31.09 ਕਰੋੜ ਰੁਪਏ ਹੋਵੇਗਾ। ਜੇ ਸਾਲ 1978-79 ਦੀ ਮਨਫ਼ੀ 4.73 ਕਰੋੜ ਰੁਪਏ ਦੀ ਪੂਰਵ-ਅਨੁਮਾਨਤ ( Anticipated ) ਅੰਤਿਮ ਬਾਕੀ ਇਸ ਵਿਚ ਜਮ੍ਹਾਂ

ਕਰ ਲਈ ਜਾਵੇ ਤਾਂ ਸਾਲ 1979-80, 35.82 ਕਰੋੜ ਰੁਪਏ ਦੀ ਨਾਵੇਂ-ਖਾਤੇ ਬਾਕੀ ਨਾਲ ਖ਼ਤਮ ਹੋਵੇਗਾ। ਐਪਰ, 1979-80 ਦੇ ਬਜਟ ਅਨੁਮਾਨਾਂ ਵਿਚ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਲਈ ਕੋਈ ਰਕਮ ਨਹੀਂ ਰਖੀ ਗਈ। ਇਹ ਅਨੁਮਾਨ ਹੈ ਕਿ ਵੱਧ ਤੋਂ ਵੱਧ ਸੰਜਮ ਕਰਨ ਦੇ ਬਾਵਜੂਦ ਇਸ ਨਾਲ ਲਗਭਗ 8.00 ਕਰੋੜ ਰੁਪਏ ਸਾਲਾਨਾ ਦਾ ਵਿਤੀ ਭਾਰ ਪਵੇਗਾ। ਜੇ ਇਸ ਨੂੰ ਵੀ ਸ਼ਾਮਲ ਕਰ ਲਿਆ ਜਾਵੇ ਤਾਂ ਸਾਲ 1979-80 ਦੇ 43.82 ਕਰੋੜ ਰੁਪਏ ਦੀ ਨਾਵੇਂ-ਖਾਤੇ ਬਾਕੀ ਨਾਲ ਖ਼ਤਮ ਹੋਣ ਦੀ ਸੰਭਾਵਨਾ ਹੈ।

ਮਾਲੀ ਪ੍ਰਬੰਧ

ਕੋਈ ਵੀ ਰਾਜ ਸਰਕਾਰ ਆਪਣੇ ਬਜਟ ਵਿਚ ਅਣ-ਪੂਰਿਆਂ ਘਾਟਾ ਨਹੀਂ ਵਿਖਾ ਸਕਦੀ। ਇਸ ਲਈ 1979-80 ਦੇ **ਬਜਟ** ਅਨੁਮਾਨਾਂ ਵਿਚਲੇ 43 ਕਰੋੜ ਰੁਪਏ ਤੋਂ ਵੱਧ ਦੇ ਇਸ ਖੱਪੇ ਨੂੰ ਪੂਰਨ ਲਈ ਕੁਝ ਉਪਾ ਕਰਨੇ ਪੈਣਗੇ। ਇਸ ਘਾਟੇ ਦਾ ਕੁਝ ਹਿੱਸਾ ਉਸ ਵਧੀਕ ਕੇਂਦਰੀ ਸਹਾਇਤਾ ਨਾਲ ਪੂਰਾ ਕੀਤਾ ਜਾਵੇਗਾ ਜਿਸ ਦੀ ਕਿ 1979-80 ਦੀ ਸਾਲਾਨਾ ਯੋਜਨਾ ਨੂੰ 260.00 ਕਰੋੜ ਰੁਪਏ ਨਿਸ਼ਚਿਤ ਕਰਨ ਸਦਕਾ ਯੋਜਨਾ ਕਮਿਸ਼ਨ ਤੋਂ ਮਿਲਣ ਦੀ ਆਸ ਹੈ। ਇਸ ਤੋਂ ਇਲਾਵਾ ਸਾਧਾਰਣ ਮਾਲੀ ਉਪਾ ਅਰਥਾਤ ਸਰਕਾਰੀ ਰਕਮਾਂ ਅਤੇ ਬਕਾਇਆਂ ਦੀ ਪੂਰੀ ਪੂਰੀ ਵਸੂਲੀ ਅਤੇ ਗ਼ੈਰ-ਜ਼ਰੂਰੀ ਅਤੇ ਗ਼ੈਰ-ਵਿਕਾਸੀ (Non-developmental) ਖ਼ਰਚਿਆਂ ਵਿਚ ਪੂਰੀ ਕਫ਼ਾਇਤ ਅਤੇ ਵੱਖ ਵੱਖ ਟੈਕਸਾਂ ਅਤੇ ਡਿਊਟੀਆਂ ਦੀ ਵੱਧ ਤੋਂ ਵੱਧ ਵਸੂਲੀ ਨਾਲ ਇਹ ਖੱਪਾ ਕੁਝ ਹੱਦ ਤਕ ਪੂਰਿਆ ਜਾ ਸਕੇਗਾ। ਐਪਰ, ਉਪਰੋਕਤ ਉਪਾਵਾਂ ਨਾਲ ਇੰਨੀ ਵਧੀਕ ਆਮਦਨ ਨਹੀਂ ਹੋਵਗੀ ਜਿਸ ਨਾਲ ਇਹ ਬਜਟੀ ਘਾਟਾ ਬਿਲਕੁਲ ਮੁਕੰਮਲ ਤੌਰ ਤੇ ਪੂਰਿਆ ਜਾ ਸਕੇ। ਕਿਉਂਕਿ ਬਜਟੀ ਘਾਟੇ ਦਾ ਕਾਰਣ ਸਾਲਾਨਾ ਯੋਜਨਾ ਅਧੀਨ ਵਿਕਾਸ ਕਾਰਜਾਂ ਤੇ ਕੀਤਾ ਜਾਣ ਵਾਲਾ ਖ਼ਰਚ ਹੈ, ਇਸ ਲਈ ਸਰਕਾਰ ਲਈ ਇਹ ਲਾਜ਼ਮੀ ਹੋ ਜਾਂਦਾ ਹੈ ਕਿ ਉਹ ਹੋਰ ਵਧੇਰੇ ਸਾਧਨ ਜੁਟਾਉਣ ਦੇ ਉਪਾ ਕਰੇ। ਇਸ ਲਈ ਬਾਕੀ ਖੱਪਾ ਵਧੇਰੇ ਸਾਧਨ ਜੁਟਾ ਕੇ ਹੀ ਪੂਰਾ ਕੀਤਾ ਜਾਵੇਗਾ। ਕਿਉਂਕਿ ਇਸ ਸਮੇਂ ਮੈਂ ਵਿਧਾਨ-ਮੰਡਲ ਪਾਸੋਂ ਕੇਵਲ ਚਾਰ ਮਹੀਨਿਆਂ ਦੇ ਲੇਖੇ ਲਈ ਵੋਟ ਆਨ ਅਕਾਊਂਟ ਦੀ ਮੰਗ ਕਰ ਰਿਹਾ ਹਾਂ। ਇਸ ਲਈ ਮੈਂ ਇਸ ਸਮੇਂ ਕੋਈ ਟੈਕਸ ਲਗਾਉਣ ਦੀ ਤਜਵੀਜ਼ ਪੇਸ਼ ਨਹੀਂ ਕਰ ਰਿਹਾ। (ਥੰਪਿੰਗ)

ਵਿਰੋਧੀ ਪਾਰਟੀ ਵਲੋਂ ਆਵਾਜ਼ਾਂ : ਕਦੋਂ ਤਕ ਲਾਵੋਗੇ।

ਸ੍ਰੀ **ਹੰਸ ਰਾਜ ਸ਼ਰਮਾ** : ਤੁਸੀਂ, ਬਾਦ ਵਿਚ ਲਾ ਦੇਣੇ ਹਨ ਜਦੋਂ ਮਿਊਂਸੀਪਲ ਅਤੇ ਗੁਰ-ਦੁਆਰਾ ਇਲੈਕਸ਼ਨਜ਼ ਹੋ ਜਾਣੀਆਂ ਹਨ।

**ਵਿੱਤ ਮੰਤਰੀ** : ਸ਼ਰਮਾ ਸਾਹਿਬ ਨੂੰ ਪੁਛ ਕੇ ਲਾਵਾਂਗੇ।

ਰਾਜ ਦੀ ਮਾਲੀ ਹਾਲਤ ਨੂੰ ਪੱਕੇ ਪੈਰੀਂ ਕਰਨ ਲਈ ਇਹ ਜ਼ਰੂਰੀ ਹੈ ਕਿ ਮਾਲੀ ਪ੍ਰਬੰਧ ਨੂੰ ਲੰਮੇ ਸਮੇਂ ਦੀਆਂ ਸੰਭਾਵਨਾਵਾਂ ਦੇ ਨਜ਼ਰੀਏ ਤੋਂ ਵੇਖਿਆ ਜਾਵੇ। ਮਾਲੀ ਪ੍ਰਬੰਧ ਦੀ ਇਕ ਸੁਚੱਜੀ ਨੀਤੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਸੀਮਤ ਵਿੱਤੀ ਸਾਧਨਾਂ ਨੂੰ ਬੜੀ ਸਮਝਦਾਰੀ ਨਾਲ ਟਿੱਕਿਆ ਜਾਵੇ, ਪੂੰਜੀ ਬੜੇ ਧਿਆਨ ਨਾਲ ਲਗਾਈ ਜਾਵੇ ਅਤੇ ਰਾਜ ਦੀਆਂ ਵੱਖ ਵੱਖ ਸੇਵਾਵਾਂ ਵਿਚ ਆਰਥਿਕ ਪੱਖ ਤੋਂ ਮੁਨਾਸਬ ਤੇ ਪੂਰਣ ਸੰਜਮ ਵਰਤਿਆ ਜਾਵੇ। ਇਸ ਮਨੋਰਥ ਦੀ ਪ੍ਰਤੀ ਲਈ ਇਹ ਫ਼ੈਸਲਾ ਕੀਤਾ ਗਿਆ ਹੈ ਕਿ ਕੁਝ ਲੰਮੀ ਮਿਆਦ ਵਾਲੀਆਂ ਮਾਲੀ

[ਵਿੱਤ ਮੰਤਰੀ]

ਪ੍ਰਬੰਧ ਨੀਤੀਆਂ ਨੂੰ ਅਪਣਾਇਆ ਜਾਵੇ। ਉਹ ਨੀਤੀਆਂ ਇਹ ਹਨ :—

(i) ਰਾਜ ਸਰਕਾਰ ਵਲੋਂ ਦਿੱਤੇ ਗਏ ਕਰਜ਼ਿਆਂ ਅਤੇ ਪੇਸ਼ਗੀਆਂ ਦੀ ਪੂਰੀ ਤਰ੍ਹਾਂ ਵਸੂਲੀ ;

(ii) ਟੈਕਸ ਅਤੇ ਨਾਨ-ਟੈਕਸ ਰੈਵੀਨਿਊ ਦੇ ਬਕਾਇਆਂ ਦੀ ਵਸੂਲੀ ;

(iii) ਰਾਜ ਦੇ ਸਰਕਾਰੀ ਖੇਤਰ ਦੇ ਅਦਾਰਿਆਂ ( State-Public Sector undertakings) ਵਿਚ ਲਗਾਈਆਂ ਪੂੰਜੀਆਂ ਉਤੇ ਮੁਨਾਸਬ ਲਾਭ ਨੂੰ ਯਕੀਨੀ ਬਣਾਉਣਾ ;

(iv) ਸਰਕਾਰ ਵਲੋਂ ਦਿੱਤੀਆਂ ਜਾਣ ਵਾਲੀਆਂ ਵੱਖ ਵੱਖ ਸਬਸਿਡੀ ਗ੍ਰਾਂਟਾਂ ਤੇ ਨਜ਼ਰਸਾਨੀ ਕਰਕੇ ਅਤੇ ਉਨ੍ਹਾਂ ਨੂੰ ਯੁਗਤੀ-ਸੰਗਤ ( rational ) ਬਣਾਉਣਾ ;

(v) ਵੱਖ ਵੱਖ ਸਰਕਾਰੀ ਅਦਾਰਿਆਂ ਪਾਸੋਂ ਵਿਆਜਾਂ/ਲਾਭ ਅੰਸ਼ਾਂ ( dividends ) ਦੀ ਵਸੂਲੀ ;

(vi) ਵੱਡੇ ਸਰਕਾਰੀ ਵਿਭਾਗਾਂ ਵਿਚਲੇ ਅਮਲੇ ਨੂੰ ਠੀਕ ਤਰ੍ਹਾਂ ਵਿਉਂਤਣਾ ਤਾਂ ਕਿ ਉਨ੍ਹਾਂ ਤੋਂ ਵੱਧ ਤੋਂ ਵੱਧ ਲਾਭ ਉਠਾਇਆ ਜਾ ਸਕੇ ;

(vii) ਰਾਜ ਵਿਚ ਸਿੰਜਾਈ ਪ੍ਰਾਜੈਕਟਾਂ ਨੂੰ ਲਾਭਦਾਇਕ ਬਣਾਉਣਾ ;

(viii) ਪੰਜਾਬ ਰਾਜ ਬਿਜਲੀ ਬੋਰਡ ਦੇ ਕੰਮ ਕਾਜ ਅਤੇ ਮਾਲੀ ਹਾਲਤ ਵਿਚ ਸੁਧਾਰ ਕਰਨਾ; ਅਤੇ

(ix) ਰਾਜ ਟ੍ਰਾਂਸਪੋਰਟ ਅਦਾਰਿਆਂ ਦੇ ਕੰਮ ਕਾਜ ਅਤੇ ਮਾਲੀ ਹਾਲਤ ਵਿਚ ਸੁਧਾਰ ਕਰਨਾ।

ਆਸ ਹੈ ਕਿ ਇਨ੍ਹਾਂ ਨੀਤੀਆਂ ਨੂੰ ਲਗਾਤਾਰ ਅਤੇ ਦ੍ਰਿੜ੍ਹਤਾ ਨਾਲ ਲਾਗੂ ਕਰਕੇ ਅਸੀਂ ਰਾਜ ਦੀਆਂ ਵੱਧ ਰਹੀਆਂ ਵਿਕਾਸ ਲੋੜਾਂ ਵਿਚ ਸਰਮਾਇਆ ਲਗਾਉਣ ਲਈ ਕਾਫ਼ੀ ਜ਼ਿਆਦਾ ਵਾਧੂ ਰਕਮ ਜੁਟਾ ਸਕਾਂਗੇ।

ਇਸ ਤੋਂ ਪਹਿਲਾਂ ਕਿ ਮੈਂ ਆਪਣਾ ਭਾਸ਼ਣ ਸਮਾਪਤ ਕਰਾਂ, ਮੈਂ ਵਿੱਤ ਸਕੱਤਰ ਅਤੇ ਵਿੱਤ ਵਿਭਾਗ ਦੇ ਹੋਰ ਅਧਿਕਾਰੀਆਂ ਅਤੇ ਕਰਮਚਾਰੀਆਂ ਦਾ ਧੰਨਵਾਦ ਅਤੇ ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ, ਜਿਨ੍ਹਾਂ ਦੀ ਅਣਥਕ ਮਿਹਨਤ ਅਤੇ ਲਗਨ ਨਾਲ ਕਮ ਕਰਨ ਸਦਕਾ ਮੈਂ ਅੱਜ ਬਜਟ ਪੇਸ਼ ਕਰ ਸਕਿਆ ਹਾਂ। ਮੈਂ ਮਹਾਂ-ਲੇਖਾਕਾਰ, ਪੰਜਾਬ ਦੀ ਬਹੁਮੁੱਲੀ ਸਹਾਇਤਾ ਅਤੇ ਕੰਟਰੋਲਰ ਪ੍ਰਿੰਟਿੰਗ ਅਤੇ ਸਟੇਸ਼ਨਰੀ, ਚੰਡੀਗੜ੍ਹ ਅਤੇ ਉਨ੍ਹਾਂ ਦੇ ਅਮਲੇ ਦਾ ਜਿਨ੍ਹਾਂ ਨੇ ਬਜਟ ਛਾਪਣ ਵਿਚ ਦਿਲੋਂ ਸਹਿਯੋਗ ਦਿੱਤਾ ਹੈ, ਵੀ ਧੰਨਵਾਦੀ ਹਾਂ।

ਹੁਣ ਸ੍ਰੀ ਮਾਨ ਜੀ, ਮੈਂ ਸਾਲ 1979-80 ਦੇ ਬਜਟ ਅਨੁਮਾਨ **alongwith the Vote-on-Account for four months** ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ।

*1.20 P.M.

**Mr. Speaker** : The House stands adjourned till 2.30 P.M. today.

(The Sabha then *adjourned till 2.30 P. M. on Tuesday, the 6th March, 1979).

---

1128—15-11-79—305 ਕਾਪੀ

# APPENDIX

# TO

# PUNJAB VIDHAN SABHA DEBATES

Dated 6th March. 1979

(Forenoon Sitting)

Vol. I— No. 7

## ਉਦਯੋਗ ਵਿਭਾਗ ਵਿਚ ਵੱਖ ਵੱਖ ਕਾਡਰਾਂ ਲਈ ਸੇਵਾ ਨਿਯਮ

392. **ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਉਦਯੋਗ ਵਿਭਾਗ ਵਿਚ ਦੋਨਾਂ ਡਾਇਰਕਟੋਰੇਟ ਅਤੇ ਇਸ ਦੇ ਉਪ-ਦਫਤਰਾਂ ਵਿਚ ਵੱਖ ਵੱਖ ਕਾਡਰਾਂ ਦੇ ਨਾਂ ਕੀ ਕੀ ਹਨ ;

(ਅ) ਉਕਤ ਵਿਭਾਗ ਵਿਚ ਕਰਮਚਾਰੀਆਂ ਦੀਆਂ ਵੱਖ ਵੱਖ ਸ਼੍ਰੇਣੀਆਂ ਦੇ ਨਾਂ ਕੀ ਹਨ ਜਿਨ੍ਹਾਂ ਦੇ ਸਬੰਧ ਵਿਚ ਸੇਵਾ ਨਿਯਮ ਨੂੰ ਅੰਤਿਮ ਰੂਪ ਦਿੱਤਾ ਗਿਆ ਹੈ ;

(ੲ) ਉਕਤ ਵਿਭਾਗ ਵਿਚ ਕਰਮਚਾਰੀਆਂ ਦੀਆਂ ਬਾਕੀ ਸ਼੍ਰੇਣੀਆਂ ਦੇ ਸਬੰਧ ਵਿਚ ਸੇਵਾ ਨਿਯਮਾਂ ਨੂੰ ਲਗ ਭਗ ਕਦੋਂ ਅੰਤਿਮ ਰੂਪ ਦੇਣ ਦੀ ਸੰਭਾਵਨਾ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** :

(ੳ) ਕਾਡਰਾਂ ਦੇ ਬਣਾਉਣ ਸਬੰਧੀ ਕੋਈ ਅਜਿਹੇ ਹੁਕਮ ਰਿਕਾਰਡ ਵਿਚ ਉਪਲਬਧ ਨਹੀਂ ਹਨ ਫਿਰ ਵੀ ਜਿਨ੍ਹਾਂ ਵੱਖ ਵੱਖ ਸਕੀਮਾਂ ਵਿਚ ਕਰਮਚਾਰੀਆਂ ਦੀਆਂ ਸੀਨੀਆਰਤਾ ਬਣਾਈ ਗਈ ਹੈ, ਉਹ ਐਪਨਡੈਕਸ 'ਐਕਸ' ਤੇ ਦਰਜ ਹਨ।

(ਅ) ਐਪਨਡੈਕਸ "ਵਾਈ" ਤੇ ਸੂਚੀ ਨੱਥੀ ਹੈ ।

(ੲ) ਵਿਭਾਗ ਵਿਚ ਕਾਫੀ ਨਵੀਆਂ ਸਕੀਮਾਂ ਚਾਲੂ ਹੋ ਗਈਆਂ ਹਨ ਅਤੇ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਸਾਰੇ ਵਿਭਾਗ ਦੇ ਸਰਵਿਸ ਰੂਲਾਂ ਨੂੰ ਰੀਕਾਸਟ ਕਰਨ ਦੀ ਲੋੜ ਹੈ । ਇਨ੍ਹਾਂ ਰੂਲਾਂ ਨੂੰ ਮੁਕੰਮਲ ਕਰਨ ਲਈ ਕਈ ਫਾਰਮੈਲਟੀਜ਼ ਪੂਰੀਆਂ ਕਰਨੀਆਂ ਹਨ । ਇਸ ਲਈ ਸਮੇਂ ਸਬੰਧੀ ਨਿਸ਼ਚਿਤ ਰੂਪ ਵਿਚ ਕਹਿਣਾ ਮੁਸ਼ਕਲ ਹੈ ਪਰ ਇਸ ਕੰਮ ਨੂੰ ਇਕ ਸਾਲ ਵਿਚ ਪੂਰਾ ਕਰਨ ਦਾ ਯਤਨ ਕੀਤਾ ਜਾਵੇਗਾ।

## ਅਪੈਨਡੈਕਸ "ਐਕਸ"

### ਵੱਖ ਵੱਖ ਸਕੀਮਾਂ ਜ਼ਿਨ੍ਹਾਂ ਲਈ ਕਿ ਵਖਰੀ ਸੀਨੀਆਰਤਾ ਸੂਚੀਆਂ ਤਿਆਰ ਕੀਤੀਆਂ ਗਈਆਂ ਹਨ

1. ਮੁੱਖ ਦਫਤਰ
2. ਜ਼ਿਲ੍ਹਾ ਉਦਯੋਗ ਦਫਤਰ (ਸਮੇਤ ਬਲਾਕ ਪੱਧਰ ਪ੍ਰਸਾਰ ਆਫਿਸਰਜ਼)
3. ਸਟੋਰ ਪਰਚੇਜ਼ ਦਫਤਰ
4. ਮੁੱਖ ਨਿਰੀਖਕ ਬੁਆਇਲਰਜ਼
5. ਕੰਟਰੋਲਰ ਤੋਲ ਨਾਪ
6. ਐਗਰੀਕਲਚਰ ਆਰਗੇਨਾਈਜ਼ੇਸ਼ਨ
7. ਟੈਕਸਟਾਈਲ ਆਫਿਸਰ (ਮਾਰਕੀਟਿੰਗ ਅਤੇ ਡਿਵੈਲਪਮੈਂਟ)
8. ਇੰਡਸਟਰੀਅਲ ਡਿਵੈਲਪਮੈਂਟ ਕਮ-ਸਰਵਿਸ ਕੇਂਦਰਜ਼
9. ਗੁਣ-ਛਾਪ ਕੇਂਦਰਜ਼
10. ਪੰਜਾਬ ਟੈਸਟ ਹਾਊਸ
11. ਅਡੀਸ਼ਨਲ ਡਿਪਟੀ ਵੂਲ ਕੰਟਰੋਲਰ
12. ਡਾਲ ਮੇਕਿੰਗ ਕੇਂਦਰ
13. ਮਾਈਨਜ਼ ਐਂਡ ਮਿਨਰਲਜ਼
14. ਰੂਰਲ ਇੰਡਸਟਰੀਅਲ ਡਿਵੈਲਪਮੈਂਟ-ਕਮ-ਸਰਵਿਸ ਸੈਂਟਰਜ਼
15. ਗੌਰਮਿੰਟ ਟ੍ਰੇਨਿੰਗ ਕੇਂਦਰ
16. ਗੌਰਮਿੰਟ ਹਾਈਡ ਫਲਾਇੰਗ ਤੇ ਕਾਰਕਸ ਯੂਟੇਲਾਈਜ਼ੇਸ਼ਨ ਕੇਂਦਰਜ਼
17. ਇੰਸਟੀਚਿਊਟ ਆਫ ਡਿਜ਼ਾਇਨਜ਼ ਫਾਰ ਹੈਂਡੀਕਰਾਫਟਸ
18. ਇੰਸਟੀਚਿਊਟ ਆਫ ਡਿਜ਼ਾਇਨਜ਼ ਫਾਰ ਟੈਕਸਟਾਇਲਜ਼
19. ਰੂਰਲ ਇੰਡਸਟਰੀਜ਼ ਪ੍ਰਾਜੈਕਟ ਸੈਂਟਰਜ਼
20. ਹੈਂਡੀਕਰਾਫਟ ਸੈਂਟਰ ਮਲੇਰਕੋਟਲਾ
21. ਟ੍ਰੇਨਿੰਗ-ਕਮ-ਪ੍ਰੋਡਕਸ਼ਨ ਕੇਂਦਰ ਫਾਰ ਇਮਬਰਾਇਡਰੀਜ਼, ਗੁਰਦਾਸਪੁਰ
22. ਟ੍ਰੇਨਿੰਗ-ਕਮ-ਪ੍ਰੋਡਕਸ਼ਨ ਸੈਂਟਰ ਫਾਰ ਟੋਆਏ-ਮੇਕਿੰਗ, ਹਰਿਆਣਾ, ਹੁਸ਼ਿਆਰਪੁਰ
23. ਟਰੇਨਿੰਗ-ਕਮ-ਪ੍ਰੋਡਕਸ਼ਨ ਸੈਂਟਰ ਫਾਰ ਕਾਰਪੈਟ ਵੀਵਿੰਗ ਗੁਰਦਾਸਪੁਰ
24. ਗੌਰਮਿੰਟ ਫੁਟ ਵੀਅਰ ਟਰੇਨਿੰਗ ਕੇਂਦਰ ਲਹਿਰਾਗਾਗਾ
25. ਡਿਵੈਲਪਮੈਂਟ ਅਫ਼ਸਰ (ਚਮੜਾ)
26. ਜ਼ਿਲ੍ਹਾ ਉਦਯੋਗਿਕ ਕੇਂਦਰ
27. ਰਜਿਸਟਰਾਰ ਆਫ ਫਾਰਮਜ਼ ਤੇ ਸੋਸਾਇਟੀਜ਼
28. ਸਾਂਝੀ ਸਹੂਲਤ ਵਰਕਸ਼ਾਪਸ
29. ਸ਼ੂ-ਮੇਕਿੰਗ ਡਿਮਾਂਸਟ੍ਰੇਸ਼ਨ ਪਾਰਟੀ।

## ਅਪੈਨਡੈਕਸ "ਵਾਈ"

## ਵੱਖ ਵੱਖ ਕੈਟਾਗਰੀਜ਼ ਜਿਨ੍ਹਾਂ ਦੇ ਸੇਵਾ ਨਿਯਮਾਂ ਨੂੰ ਅੰਤਿਮ ਰੂਪ ਦਿਤਾ ਜਾ ਚੁਕਾ ਹੈ ।

### ਕਲਾਸ I

1. ਮੀਤ ਡਾਇਰੈਕਟਰ ਐਡੀਸ਼ਨਲ ਕੰਟਰੋਲਰ ਆਫ ਸਟੋਰਜ਼
2. ਉਪ-ਡਾਇਰੈਕਟਰ (ਇੰਡਸਟਰੀਜ਼)
3. ਸਟੇਟ ਜਿਆਲੋਜਿਸਟ
4. ਜਿਆਲੋਜਿਸਟ (ਜੂਨੀਅਰ)
5. ਕੰਟਰੋਲਰ ਤੋਲ ਤੇ ਨਾਪ
6. ਮੁੱਖ ਨਿਰੀਖਕ ਬੁਆਇਲਰਜ਼
7. ਤਕਨੀਕੀ ਐਕਸਪਰਟ (ਪ੍ਰੋਡਕਸ਼ਨ ਇੰਜੀਨੀਅਰ) ਜਿਸਨੂੰ ਹੁਣ ਉਦਯੋਗਿਕ ਸਲਾਹਕਾਰ ਦਾ ਦਰਜਾ ਦਿੱਤਾ ਗਿਆ ਹੈ )
8. ਟੈਕਨੀਕਲ ਐਕਸਪਰਟ (ਕੈਮੀਕਲ ਇੰਜੀਨੀਅਰ)
9. ਉਪ ਡਾਇਰੈਕਟਰ (ਤਕਨੀਕੀ)
10. ਸਟੇਟ ਹੈਂਡਲੂਮ ਅਫ਼ਸਰ (ਜਿਸਨੂੰ ਹੁਣ ਸਟੇਟ ਟੈਕਸਟਾਈਲ ਅਫਿਸਰ ਦਾ ਦਰਜਾ ਦਿਤਾ ਗਿਆ ਹੈ)

### ਕਲਾਸ II

1. ਉਪ-ਡਾਇਰੈਕਟਰ
2. ਸਹਾਇਕ ਡਾਇਰੈਕਟਰ/ਸਹਾਇਕ ਕੰਟਰੋਲਰ ਆਫ ਸਟੋਰਜ਼/ਜ਼ਿਲ੍ਹਾ ਉਦਯੋਗ ਅਫਸਰ/ ਸਟੋਰ ਇੰਨਸਪੈਕਸ਼ਨ ਅਫਸਰ/ਟੈਕਸਟਾਈਲ ਅਫਸਰ (ਮਾਰਕੀਟਿੰਗ ਤੇ ਡਿਵੈਲਪਮੈਂਟ)
3. ਸਹਾਇਕ ਜ਼ਿਲ੍ਹਾ ਉਦਯੋਗ ਅਫਸਰ/ਵਿਕਾਸ ਅਫਸਰ/ਪਲਾਨਿੰਗ ਕਮ-ਸਰਵੇ ਅਫਸਰ
4. ਸੂਚਨਾ ਅਫਸਰ
5. ਕਿਲਨ ਇੰਜੀਨੀਅਰ
6. ਲੇਡੀ ਮੈਨੇਜਰ ਡਾਲ ਮੇਕਿੰਗ ਸੈਂਟਰ
7. ਵਿਕਾਸ ਅਫਸਰ (ਚਮੜਾ)
8. ਸਹਾਇਕ ਜਿਆਲੋਜਿਸਟ
9. ਮਾਈਨਿੰਗ ਅਫਸਰ
10. ਇੰਸਪੈਕਟਰ ਆਫ ਬੋਆਇਲਰ
11. ਐਡੀਸ਼ਨਲ ਡਿਪਟੀ ਵੂਲ ਕੰਟਰੋਲਰ
12. ਸੁਪਰਡੰਟ ਕੁਆਲਟੀ ਮਾਰਕਿੰਗ ਸੈਂਟਰਜ਼
13. ਕਾਰਕਸ ਤੇ ਕੇਂਦਰ ਮਾਰਕੀਟਿੰਗ ਅਫਸਰ
14. ਡਵੀਜ਼ਨਲ ਸੈਰੀਕਲਚਰ ਅਫਸਰ ।

## ਕਲਾਸ III

1. ਮੁੱਖ ਸਹਾਇਕ
2. ਸਹਾਇਕ
3. ਕਲਰਕ
4. ਰਸਟੋਰਰ
5. ਸੀਨੀਅਰ ਸਕੇਲ ਸਟੈਨੋ ਗਰਾਫਰਜ਼
6. ਜੂਨੀਅਰ ਸਕੇਲ ਸਟੈਨੋਗ੍ਰਾਫਰ
7. ਸਟੈਨੋਟਾਈਪਿਸਟ।

### ਜ਼ਿਲ੍ਹਾ ਉਦਯੋਗਿਕ ਕੇਂਦਰਜ਼

1. ਕਲਰਕ
2. ਸਟੈਨੋਟਾਈਪਿਸਟ
3. ਸੀਨੀਅਰ ਇੰਸਪੈਕਟਰਜ਼ (ਜਿਨ੍ਹਾਂ ਨੂੰ ਹੁਣ ਸੀਨੀਅਰ ਉਦਯੋਗਿਕ ਉਨਤੀ ਅਫਸਰ ਦਾ ਦਰਜਾ ਦਿੱਤਾ ਗਿਆ ਹੈ)
4. ਸੀਨੀਅਰ ਇੰਸਪੈਕਟਰਜ਼ (ਜਿਨ੍ਹਾਂ ਨੂੰ ਜੂਨੀਅਰ ਉਦਯੋਗਿਕ ਉਨਤੀ ਦਾ ਅਹੁਦਾ ਦਿੱਤਾ ਗਿਆ।)

### ਸਟੋਰ ਪਰਚੇਜ਼ ਆਫਿਸ

1. ਸੁਪਰਡੰਟ
2. ਸੀਨੀਅਰ ਆਡੀਟਰ
3. ਮੁੱਖ ਸਹਾਇਕ
4. ਲੇਖਾਕਾਰ
5. ਸਹਾਇਕ
6. ਕਲਰਕ
7. ਸਟੈਨੋਗ੍ਰਾਫਰਜ਼
8. ਸਟੈਨੋਟਾਈਪਿਸਟ
9. ਰਸਟੋਰਰ।

### ਮੁੱਖ ਨਿਰੀਖਕ ਆਫਿਸ ਬੋਆਇਲਰਜ਼

1. ਕਲਰਕ।

### ਕੰਟਰੋਲਰ ਤੋਲ ਅਤੇ ਮਾਪ

1. ਮੁੱਖ ਕਲਰਕ
2. ਕਲਰਕ
3. ਇੰਸਪੈਕਟਰ ਤੋਲ ਅਤੇ ਮਾਪ
4. ਮੈਨੂਅਲ ਸਹਾਇਕ।

## ਸੈਰੀਕਲਚਰ ਆਰਗੇਨਾਈਜ਼ੇਸ਼ਨ

1. ਕਲਰਕ
2. ਸਟੋਰ ਕੀਪਰ
3. ਸੁਪਰਡੰਟ ਆਫ ਸੈਰੀਕਲਚਰ
4. ਸੈਰੀਕਲਚਰ ਇੰਸਪੈਕਟਰ (ਜਿਸ ਨੂੰ ਕਿ ਹੁਣ ਸੈਰੀਕਲਚਰ ਉਨਤੀ ਅਫਸਰ ਦਾ ਅਹੁਦਾ ਦਿੱਤਾ ਗਿਆ ਹੈ)
5. ਸੀਡ ਐ[illegible]ਜ਼ਾਮੀ[illegible]ਰ
6. ਓਪਰੇਟਰ ।

## ਮਾਰਕੀਟਿੰਗ ਅਫਸਰ ਟੈਕਸਟਾਈਲ

1. ਸਹਾਇਕ
2. ਲੇਖਾਕਾਰ
3. ਕਲਰਕ
4. ਸਟੋਰਕੀਪਰ
5. ਸੈਟਨੋਟਾਈਪਿਸਟ
6. ਸਹਾਇਕ ਮਾਰਕੀਟਿੰਗ ਅਫਸਰ
7. ਡੀਜ਼ਾਇਨਰ
8. ਸੁਪਰਵਾਈਜ਼ਰ
9. ਯਾਰਨ ਡਿਸਟਰੀਬਿਯੂਟਰ
10. ਐਕਸਪਰਟ ਵੀਵਰ
11. ਬੋਵਿਨ ਵਾਂਈਡਰ
12. ਕਲੋਥ ਚਕਰ
13. ਕਨਵੈਸਰ
14. ਫਿਨਿਸ਼[illegible]
15. ਡਾ[illegible]

REPRESENTATION BY A LEGISLATOR TO THE DIRECTOR, LOCAL GOVERNMENT.

**585. (C. U.) renewed 272. Comrade Satya Pal Dang**: Will the Minister for Finance be pleased to state whether on 4th July, 1978, any legislator forwarded to the Director, Local Government, a representation from the residents of Mohalla Raj Nagar, Notified Area Committee, Nangal containing their grievances concerning water supply, street lights etc., if so, the details thereof and the action taken thereon ?

**ਸਰਦਾਰ ਬਲਵੰਤ ਸਿੰਘ** : ਹਾਂ ਜੀ । ਪ੍ਰਤੀ ਬੇਨਤੀ ਦੀ ਕਾਪੀ ਅਨੁਲਗ 'ੳ' ਤੇ ਰੱਖੀ ਜਾਂਦੀ ਹੈ । ਪ੍ਰਤੀ ਬੇਨਤੀ ਪ੍ਰਾਪਤ ਹੋਣ ਤੇ ਡਿਪਟੀ ਡਾਇਰੈਕਟਰ, ਲੁਧਿਆਣਾ, ਨੂੰ ਮੌਕੇ ਤੇ ਪੜਤਾਲ ਕਰਨ ਉਪਰੰਤ ਤੁਰੰਤ ਰਿਪੋਰਟ ਭੇਜਣ ਲਈ ਬੇਨਤੀ ਕੀਤੀ ਗਈ ਸੀ । ਡਿਪਟੀ ਡਾਇਰੈਕਟਰ, ਵੱਲੋਂ ਭੇਜੀ ਗਈ ਰਿਪੋਰਟ ਅਨੁਸਾਰ ਹਰ ਇਕ ਮੰਗ ਬਾਰੇ ਜਵਾਬ ਨਿਮਨ ਲਿਖਤ ਅਨੁਸਾਰ ਹੈ :—

1. ਵਾਟਰ ਸਪਲਾਈ ਅਤੇ ਸੀਵਰੇਜ ਸਬੰਧੀ ਕੰਮ ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵੱਲੋਂ ਕੀਤਾ ਜਾ ਰਿਹਾ ਹੈ ਅਤੇ ਇਹ ਕੰਮ ਛੇਤੀ ਹੀ ਪੂਰਾ ਹੋਣ ਵਾਲਾ ਹੈ । ਇਸ ਕੰਮ ਦੇ ਪੂਰਾ ਹੋ ਜਾਣ ਤੇ ਪਾਣੀ ਦੀ ਰੈਗੂਲਰ ਸਪਲਾਈ ਕੀਤੀ ਜਾਵੇਗੀ । ਪਾਣੀ ਦੀ ਸਪਲਾਈ ਦੀ ਮੌਜੂਦਾ ਮੰਗ ਸਬੰਧੀ ਨਵੇਂ ਨਲਕੇ ਛੇਤੀ ਲਗਵਾਉਣ ਸਬੰਧੀ ਲੋੜੀਂਦੇ ਪ੍ਰਬੰਧ ਕਰਵਾਉਣ ਲਈ ਪ੍ਰਧਾਨ, ਨੋਟੀਫਾਈਡ ਏਰੀਆ ਕਮੇਟੀ ਨੂੰ ਬੇਨਤੀ ਕਰ ਦਿੱਤੀ ਗਈ ਹੈ ।

2. ਡਿਸਪੈਂਸਰੀ ਖੋਲ੍ਹਣ ਸਬੰਧੀ ਮੰਗ ਦਾ ਸਬੰਧ ਡਾਇਰੈਕਟਰ, ਸਿਹਤ ਵਿਭਾਗ ਨਾਲ ਹੈ । ਸਿਹਤ ਵਿਭਾਗ ਵੱਲੋਂ ਇਹ ਸੂਚਿਤ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਕੋਈ ਵੀ ਅਜਿਹੀ ਪ੍ਰਤੀ ਬੇਨਤੀ ਡਿਸਪੈਂਸਰੀ ਖੋਲ੍ਹਣ ਸਬੰਧੀ ਹੁਣ ਤੀਕ ਪ੍ਰਾਪਤ ਨਹੀਂ ਹੋਈ । ਫਿਰ ਵੀ ਉਸ ਵਿਭਾਗ ਨੂੰ ਕਿਹਾ ਗਿਆ ਹੈ ਕਿ ਉਹ ਉਕਤ ਮੇਜਰ ਨਾਮਿਆਂ ਦੀ ਭੇਜੀ ਗਈ ਕਾਪੀ ਤੇ ਕਾਰਵਾਈ ਕਰਨ ।

3. ਸਕੱਤਰ ਨੋਟੀਫਾਈਡ ਏਰੀਆ ਕਮੇਟੀ ਦੀ ਰਿਪੋਰਟ ਅਨੁਸਾਰ ਸਿਵਾਏ ਇਕ ਛੋਟੇ ਜਿਹੇ ਏਰੀਏ ਦੇ, ਜਿਥੇ ਕਿ ਇਕ ਨਵੀਂ ਨਹਿਰ ਕੱਢਣ ਦੀ ਤਜਵੀਜ਼ ਹੈ, ਸਾਰੇ ਸ਼ਹਿਰ ਵਿਚ ਸਟਰੀਟ ਲਾਈਟ ਦੇ ਪ੍ਰਬੰਧ ਕੀਤੇ ਗਏ ਹਨ । ਕਿਉਂਜੋ ਨਵੀਂ ਨਹਿਰ ਕੱਢਣ ਦੀ ਤਜਵੀਜ਼ ਹੈ ਇਸ ਲਈ ਬਿਜਲੀ ਦੇ ਨਵੇਂ ਖੰਬੇ ਨਹੀਂ ਲਗਾਏ ਗਏ ਕਿਉਂ ਜੋ ਨਹਿਰ ਦਾ ਕੰਮ ਸ਼ੁਰੂ ਹੋਣ ਤੇ ਇਸ ਮੁਹੱਲੇ ਦੇ ਲੋਕਾਂ ਨੂੰ ਕਿਸੇ ਹੋਰ ਥਾਂ ਤੇ ਜਾਣਾ ਪਵੇਗਾ । ਇਸ ਲਈ ਇਸ ਮੁਹੱਲੇ ਵਿਚ ਸਟਰੀਟ ਲਾਈਟ ਲਈ ਨਵੇਂ ਬਿਜਲੀ ਦੇ ਖੰਬੇ ਲਗ-ਵਾਉਣ ਸਬੰਧੀ ਖਰਚਾ ਕਰਨਾ ਉਚਿਤ ਨਹੀਂ ਹੈ । ਫ਼ਿਰ ਵੀ ਪ੍ਰਧਾਨ, ਨੋਟੀਫਾਈਡ ਏਰੀਆ ਕਮੇਟੀ ਨੂੰ ਇਸ ਮੁਹੱਲੇ ਦੀ ਪਬਲਿਕ ਦੀਆਂ ਜਾਇਜ਼

ਤਕਲੀਫਾਂ ਨੂੰ ਦੂਰ ਕਰਵਾਉਣ ਸਬੰਧੀ ਯੋਗ ਕਾਰਵਾਈ ਕਰਨ ਲਈ ਬੇਨਤੀ ਕੀਤੀ ਗਈ ਸੀ ਅਤੇ ਉਨ੍ਹਾਂ ਵੱਲੋਂ ਭੇਜੀ ਗਈ ਰਿਪੋਰਟ ਅਨੁਸਾਰ ਲੋੜੀਂਦੇ ਪ੍ਰਬੰਧ ਕਰ ਦਿੱਤੇ ਗਏ ਹਨ ।

4. ਸਫਾਈ ਦਾ ਯੋਗ ਪ੍ਰਬੰਧ ਕਰਨ ਲਈ ਮੁਹੱਲਾ, ਰਾਜ ਨਗਰ ਨੂੰ ਜਾਣ ਵਾਲੇ ਰਾਹ ਅਤੇ ਗਲੀਆਂ ਨੂੰ ਪੱਕਾ ਕਰਨ ਬਾਰੇ ਡਿਪਟੀ ਡਾਇਰੈਕਟਰ, ਲੁਧਿਆਣਾ ਨੇ ਸੂਚਿਤ ਕੀਤਾ ਹੈ ਕਿ ਇਹ ਜਗ੍ਹਾ ਅਵਿਕਸਤ ਹੈ ਅਤੇ ਗਲੀਆਂ ਨੂੰ ਸਰਬਜਨਕ ਘੋਸ਼ਿਤ ਨਹੀਂ ਕੀਤਾ ਹੋਇਆ । ਇਸ ਮੁਹੱਲੇ ਦੇ ਨਿਵਾਸੀ ਏਨੇ ਗਰੀਬ ਹਨ ਕਿ ਅਗਰ ਗਲੀਆਂ ਨੂੰ ਸਰਬਜਨਕ ਘੋਸ਼ਿਤ ਕੀਤਾ ਜਾਵੇ ਤਾਂ ਉਹ ਇਨ੍ਹਾਂ ਦੇ ਵਿਕਾਸ ਤੇ ਆਉਣ ਵਾਲਾ ਖਰਚਾ ਨਹੀਂ ਦੇ ਸਕਣਗੇ । ਇਨ੍ਹਾਂ ਹਾਲਤਾਂ ਵਿਚ ਪ੍ਰਧਾਨ, ਨੋਟੀਫਾਈਡ ਏਰੀਆ ਕਮੇਟੀ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਵਿਕਾਸ ਸਬੰਧੀ ਆਉਣ ਵਾਲੇ ਖਰਚੇ ਦੀ ਇਨ੍ਹਾਂ ਲੋਕਾਂ ਤੋਂ ਵਸੂਲੀ ਕੀਤੇ ਬਿਨਾ ਹੀ ਗਲੀਆਂ ਅਤੇ ਰਸਤਿਆਂ ਨੂੰ ਸਰਬਜਨਕ ਘੋਸ਼ਿਤ ਕਰਵਾਉਣ ਲਈ ਜ਼ਰੂਰੀ ਕਦਮ ਚੁੱਕਣ ਤਾਂ ਜੋ ਇਥੋਂ ਦੇ ਨਿਵਾਸੀਆਂ ਦੇ ਦੁੱਖ ਦੂਰ ਹੋ ਸਕਣ ।

5. ਇਸ ਮੰਗ ਦਾ ਸਬੰਧ ਡਾਇਰੈਕਟਰ, ਸਿੱਖਿਆ ਵਿਭਾਗ, (ਸਕੂਲ) ਨਾਲ ਹੈ, ਡਾਇਰੈਕਟਰ, ਸਿੱਖਿਆ ਵਿਭਾਗ ਵਲੋਂ ਸੂਚਿਤ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਹੁਣ ਤਕ ਸਕੂਲ ਖੋਲ੍ਹਣ ਸਬੰਧੀ ਜਾਂ ਸਕੂਲ ਦੀ ਪੁਰਾਣੀ ਇਮਾਰਤ ਦੀ ਮੁਰੰਮਤ ਕਰਵਾਉਣ ਸਬੰਧੀ ਕੋਈ ਪ੍ਰਤੀ ਬੇਨਤੀ ਪ੍ਰਾਪਤ ਨਹੀਂ ਹੋਈ । ਫਿਰ ਵੀ ਉਕਤ ਵਿਭਾਗ ਵਲੋਂ ਜ਼ਿਲ੍ਹਾ ਸਿੱਖਿਆ ਅਫ਼ਸਰ, ਰੋਪੜ, ਨੂੰ ਮੁਕੰਮਲ ਰਿਪੋਰਟ ਭੇਜਣ ਲਈ ਕਿਹਾ ਗਿਆ ਹੈ । ਜ਼ਿਲ੍ਹਾ ਸਿਖਿਆ ਅਫ਼ਸਰ, ਰੋਪੜ, ਤੋਂ ਰਿਪੋਰਟ ਪ੍ਰਾਪਤ ਹੋਣ ਤੇ ਡਾਇਰੈਕਟਰ, ਸਿੱਖਿਆ ਵਿਭਾਗ ਸਕੂਲ, ਵਲੋਂ ਜ਼ਰੂਰ ਅਗਲੀ ਕਾਰਵਾਈ ਕੀਤੀ ਜਾਵੇਗੀ ।

**ਅਨੁਲੱਗ 'ੳ'**

ਸ੍ਰੀਮਾਨ ਜੀ,

ਬੇਨਤੀ ਹੈ ਕਿ ਮੁਹੱਲਾ ਰਾਜ ਨਗਰ ਦੇ ਨਿਵਾਸੀਆਂ ਦੀਆਂ ਹੇਠ ਲਿਖੀਆਂ ਮੰਗਾਂ ਵਾਰ ਵਾਰ ਨਿਵਾਸੀਆਂ ਵਲੋਂ ਤੇ ਭਾਰਤੀ ਕਮਿਊਨਿਸਟ ਪਾਰਟੀ ਨੰਗਲ ਦੀ ਸਿਟੀ ਕੌਂਸਲ ਵਲੋਂ ਉਠਾਈਆਂ ਗਈਆਂ ਹਨ, ਪਰ ਕੋਈ ਸੁਣਾਈ ਨਹੀਂ ਹੋਈ । ਹੁਣ ਇਥੋਂ ਦੇ ਨਿਵਾਸੀਆਂ ਵਲੋਂ ਸਾਂਝੇ ਤੌਰ ਤੇ ਇਹ ਮੰਗ-ਪੱਤਰ ਪੇਸ਼ ਕੀਤਾ ਜਾ ਰਿਹਾ ਹੈ । ਸਾਡੀ ਅਪੀਲ ਹੈ ਕਿ ਇਨ੍ਹਾਂ ਮੰਗਾਂ ਤੇ ਫੌਰਨ ਸੁਣਵਾਈ ਕੀਤੀ ਜਾਵੇ ਨਹੀਂ ਤਾਂ ਨਿਵਾਸੀ ਕੋਈ ਵੀ ਸੰਘਰਸ਼ ਛੇੜਣ ਲਈ ਮਜ਼ਬੂਰ ਹੋਣਗੇ ।

1. ਮੁਹੱਲਾ ਰਾਜ ਨਗਰ ਵਿੱਚ ਸਾਰੀ ਅਬਾਦੀ ਲਈ ਨਲਕੇ ਲਗਾਏ ਜਾਣ ਤੇ ਉਨ੍ਹਾਂ ਤੇ ਪਾਣੀ ਦੀ ਸਪਲਾਈ ਯਕੀਨੀ ਬਣਾਈ ਜਾਵੇ । ਅੱਜਕਲ ਪਹਿਲਾਂ ਲੱਗੇ ਨਲਕਿਆਂ ਤੇ ਵੀ ਪਾਣੀ ਦੀ ਸਪਲਾਈ ਨਾ ਹੋਣ ਦੇ ਬਰਾਬਰ ਹੈ ।

2. ਮੁਹੱਲਾ ਰਾਜ ਨਗਰ ਨੋਟੀਫਾਈਡ ਏਰੀਆ ਕਮੇਟੀ ਅਧੀਨ ਹੈ । ਇਸ ਲਈ ਇਥੋਂ ਦੇ ਨਿਵਾਸੀਆਂ ਲਈ (ਟੀ. ਬੀ. ਹਸਪਤਾਲ ਲਈ ਇਮਾਰਤ) ਵੱਖਰੀ ਡਿਸਪੈਂਸਰੀ ਖੋਲ੍ਹੀ ਜਾਏ ਤਾਂ ਜੋ ਬੁਨਿਆਦੀ ਲੋੜਾਂ ਸਥਾਨਕ ਤੌਰ ਤੇ ਪੂਰੀਆ ਹੋ ਸਕਣ ਤੇ ਹਸਪਤਾਲ ਦੇ ਵਾਧੂ ਰਸ਼ ਘਟ ਸਕੇ ।

3. ਬਿਜਲੀ ਦੀ ਸਪਲਾਈ (ਸਟਰੀਟ ਲਾਈਟ) ਸਾਰੀ ਆਬਾਦੀ ਲਈ ਯਕੀਨੀ ਬਣਾਈ ਜਾਵੇ ਤੇ ਨਵੇਂ ਖੰਬੇ ਲੋੜ ਅਨੁਸਾਰ ਲਾਏ ਜਾਣ ।

4. ਸਫਾਈ ਦਾ ਯੋਗ ਪ੍ਰਬੰਧ ਕੀਤਾ ਜਾਏ । ਢੇਰ ਖੱਡਿਆਂ ਵਿਚ ਸੁੱਟੇ ਜਾਣ ਤੇ ਦਬਾਏ ਜਾਣ । ਇਸ ਦੇ ਨਾਲ ਹੀ ਮੱਖੀਆਂ, ਮੱਛਰ ਦੀਆਂ ਭਾਰੀ ਫੌਜਾਂ ਤੇ ਕਾਬੂ ਪਾਣ ਲਈ ਜ਼ਰੂਰੀ ਦਵਾਈਆਂ ਛਿੜਕੀਆਂ ਜਾਣ ਯੋਗ ਰਸਤੇ ਬਣਾਏ ਜਾਣ ਅਤੇ ਪੱਕੇ ਕੀਤੇ ਜਾਣ ।

5. ਸਕੂਲ ਲਈ ਯੋਗ ਇਮਾਰਤ ਦਿੱਤੀ ਜਾਏ ਜਾਂ ਪਹਿਲੀ ਦੀ ਹੀ ਠੀਕ ਠੀਕ ਮੁਰੰਮਤ ਕੀਤੀ ਜਾਏ ।

ਵੱਲੋਂ :—ਭਾਰਤੀ ਕਮਿਉਨਿਸਟ ਪਾਰਟੀ, ਨੰਗਲ ਸਿਟੀ ਕੌਂਸਲ ਤੇ ਨਿਵਾਸੀ ਮੁਹੱਲਾ ਰਾਜ ਨਗਰ, ਨੰਗਲ ।

| ਐਸ. ਨ: | ਨਾਂ | ਪਤਾ | ਹਸਤਾਖਰ ਜਾਂ ਨਿਸ਼ਾਨ ਅੰਗੂਠਾ |
|---|---|---|---|
| 1. | ਭਗਤ ਰਾਮ ਅਤੇ ਹੋਰ 150 ਨਿਵਾਸੀਆਂ ਦੇ ਹਸਤਾਖਰ | | ਸਹੀ/— |

Forwarded in original to S. A. S. Chatha, I. A.S., Director, Local Government Punjab, Chandigarh with the request that early action be taken to remove the genuine and previous grievances of the applicants.

Sd/—
(Satya Pal Dang, M.L. A ,)
4th July, 1978.

Shri A. S. Chatha, I. A. S.,
Director, Local Government Punjab,
Chandigarh.

1128—15-11-79—305 ਕਾਪੀ—ਸਰਕਾਰੀ ਪਰੈਸ, ਪਟਿਆਲਾ ।

# PUNJAB VIDHAN SABHA

## DEBATES

*6th March, 1979*
(*Afternoon Sitting*)

Vol. I—No. 8

## OFFICIAL REPORT

CONTENTS

*Tuesday, the 6th March, 1979*
(*Afternoon Sitting*)


| | | PAGE |
|---|---|---|
| Starred Questions and Answers | .. | (8) 1 |
| Written Answers to Starred Questions laid on the Table of the House under Rule 38 | .. | (8) 22 |
| Unstarred Questions and Answers | .. | (8) 35 |
| Points of Order re. Call Attention Notice/Privilege Motion | .. | (8) 37 |
| Call Attention Notices under Rule 66 | .. | (8) 38 |
| LEGISLATIVE BUSINESS | | |
| Bill(s) : | | |
| The Punjab Appropriation——, 1979 | .. | (8) 40 |



Punjab Vidhan Sabha Secretariat, Chandigarh.

Price : Rs. 46-55

PAGE

Resolution under Article 213(2) (a) disapproving the Punjab Agricultural Produce Markets (Second Amendment) Ordinance, 1978 (Punjab Ordinance No. 16 of 1978) .. (8) 64

And

The Punjab Agricultural Produce Markets (Amendment) Bill, 1979 .. (8) 64

Extension of time of the Sitting .. (8) 80

Resolution under Article 213(2) (a) disapproving the Punjab Agricultural Produce Markets (Second Amendment) Ordinance, 1978 (Punjab Ordinance No. 16 of 1978) .. (8) 80

And

The Punjab Agricultural Produce Markets (Amendment) Bill, 1979 (*Resumption of consideration*) .. (8) 80

Appendix .. (i)

# PUNJAB VIDHAN SABHA

*Tuesday, the 6th March, 1979*

(Afternoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 2.30 P.M. of the Clock. Mr. Speaker, (Sardar Ravi Inder Singh) in the Chair.*

## STARRED QUESTIONS AND ANSWERS

### SUPPLEMENTARIES TO STARRED QUESTION No. *1193

**Mr. Speaker :** The House will first take up supplementaries to Starred Question No. 1193.

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਸਾਰਾ ਝਗੜਾ ਇਕ ਆਦਮੀ ਸ੍ਰੀ ਬਸੰਤ ਰਾਮ ਦਾ ਹੈ ਜਿਹੜਾ ਕਿ ਜੁਆਇੰਟ ਡਾਇਰੈਕਟਰ ਬਣਾ ਦਿਤਾ। ਬਦਕਿਸਮਤੀ ਨਾਲ ਜਿਹੜੇ 1963 ਦੇ ਰੂਲਜ਼ ਹਨ ਉਨ੍ਹਾਂ ਦੇ ਮੁਤਾਬਕ ਕੁਝ ਅੜੱਚਣ ਸੀ। ਉਹ ਆਦਮੀ ਡਿਪਟੀ ਡਾਇਰੈਕਟਰ ਅਤੇ ਜੁਆਇੰਟ ਡਾਇਰੈਕਟਰ 22 ਅਗਸਤ, 1977 ਨੂੰ ਬਣਾ ਦਿੱਤਾ ਸੀ। ਜਿਹੜੀ 1974 ਦੀ ਪਰਮੋਸ਼ਨ ਹੈ ਉਹ ਤਾਂ ਠੀਕ ਹੈ, ਪਰ ਜਿਹੜੇ 1963 ਦੇ ਡਰਾਫਟ ਰੂਲਜ਼ ਹਨ ਉਹ ਜਿਸ ਤਰ੍ਹਾਂ ਮੈਂ ਪਹਿਲਾਂ ਦਸਿਆ ਹੈ, ਕੁਝ ਅੜਿਕਾ ਪਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਕੀ ਜਿਹੜੀਆਂ 21 ਪੋਸਟਾਂ ਖਾਲੀ ਪਈਆਂ ਹਨ ਉਹ ਪਰਮੋਸ਼ਨਾਂ ਰਾਹੀਂ ਭਰ ਕੇ ਜਿਹੜਾ ਰਿਜ਼ਰਵੇਸ਼ਨ ਦਾ ਕੋਟਾ ਹੈ ਉਹ ਠੀਕ ਢੰਗ ਨਾਲ ਦੇਣਗੇ ?

ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ : ਇਸ ਦਾ ਤੁਅੱਲਕ ਇਸ ਦੇ ਨਾਲ ਤਾਂ ਨਹੀਂ ਜੀ।

**ਸ੍ਰੀ ਸਪੀਕਰ :** ਗੱਲ ਤਾਂ ਇਹ ਹੈ ਕਿ ਆਇਆ ਜਿਹੜਾ ਅਫ਼ਸਰ ਪਰਮੋਟ ਕੀਤਾ ਗਿਆ ਕੀ ਉਸ ਵੇਲੇ ਉਸ ਦੀਆਂ ਰਿਪੋਰਟਾਂ ਖਰਾਬ ਸਨ ਜਾਂ ਠੀਕ ਸਨ ?

**ਰਾਜ ਮੰਤਰੀ :** ਇਸ ਬਾਰੇ ਪਾਂਧੀ ਸਾਹਿਬ ਨੇ ਸਪਲੀਮੈਂਟਰੀ ਤਾਂ ਕੀਤਾ ਹੀ ਨਹੀਂ। ਸੁਆਲ ਇਹ ਹੈ ਕਿ ਕਿਸੀ ਦੇ ਸੀਕਰਟ ਰਿਕਾਰਡ ਦੇ ਬਾਰੇ ਵਿਚ ਕੁਝ ਪੁੱਛਿਆ ਜਾਏ ਜਾਂ ਨਾ। ਮੈਂ ਇਹ ਚਾਹਾਂਗਾ ਕਿ ਕਿਸੇ ਵੀ ਅਫ਼ਸਰ ਦਾ ਜਾਂ ਕਰਮਚਾਰੀ ਦਾ ਜਿਹੜਾ ਸੀਕਰਟ ਰਿਕਾਰਡ ਹੈ ਉਸ ਬਾਰੇ ਹਾਉਸ ਵਿਚ ਦਸਣਾ ਪਬਲਿਕ ਹਿੱਤ ਵਿਚ ਨਹੀਂ ਹੋਵੇਗਾ। ਫਿਰ ਭੀ ਜੇ ਤੁਸੀਂ ਕਹੋਗੇ ਤਾਂ ਮੈਂ ਦਸ ਦਿਆਂਗਾ।

**ਸ੍ਰੀ ਸਪੀਕਰ :** ਮੈਂ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਮੈਂ ਇਹ ਨਹੀਂ ਚਾਹੁੰਦਾ ਕਿ ਤੁਸੀਂ ਸਾਰਾ ਰਿਕਾਰਡ ਸਾਡੇ ਸਾਹਮਣੇ ਪੜ੍ਹੋ। ਜਿਸ ਗੱਲ ਦੀ ਲੋੜ ਹੈ ਉਹ ਮੁਖਤਸਰ ਤੌਰ ਤੇ ਹੋ ਸਕਦੀ ਹੈ। ਉਸ ਅਫ਼ਸਰ ਦਾ ਰਿਕਾਰਡ ਠੀਕ ਹੈ ਜਾਂ ਨਹੀਂ, this should be clarified.

**ਰਾਜ ਮੰਤਰੀ :** ਜਿਸ ਅਫਸਰ ਬਾਰੇ ਸੁਆਲ ਕੀਤਾ ਗਿਆ ਹੈ ਉਸ ਦੀ ਪੱਦ-ਉਨਤੀ ਦਾ ਹੁਕਮ 6 ਮਾਰਚ, 1977 ਨੂੰ ਗਵਰਨਰੀ ਰਾਜ ਵੇਲੇ ਹੋਇਆ ਸੀ। ਅਸੀਂ ਉਹ ਆਰਡਰਜ਼ ਮਿਤੀ 22 ਅਗਸਤ, 1977 ਨੂੰ ਇੰਪਲੀਮੈਂਟ ਕੀਤੇ ਸਨ।

---

*For Starred Question No. 1193 and reply thereto, please see Debate dated 5th March, 1979.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ ਕਿ ਜੋ ਕਲ ਮਨਿਸਟਰ ਸਾਹਿਬ ਨੇ ਜਵਾਬ ਦਿਤਾ ਸੀ ਉਸ ਵਿਚ ਕਿਹਾ ਗਿਆ ਸੀ ਕਿ ਉਸ ਅਫ਼ਸਰ ਨੂੰ ਮਾਰਚ, 1977 ਵਿਚ ਪਰਮੋਸ਼ਨ ਦਿੱਤੀ ਗਈ ਸੀ। ਹੁਣ ਇਹ ਕਿਹਾ ਗਿਆ ਹੈ ਕਿ ਇਨ੍ਹਾਂ ਨੇ ਮਿਤੀ 22 ਅਗਸਤ, 1977 ਨੂੰ ਜੋ ਆਰਡਰਜ਼ ਸਨ ਉਹ ਇਪਲੀਮੈਂਟ ਕੀਤੇ ਸਨ। ਮੇਰਾ ਕੁਐਸਚਨ ਤਾਂ ਇਹ ਹੈ ਕਿ ਇਹ ਜਿਹੜੀ ਪਰਮੋਸ਼ਨ ਕਿਸੇ ਅਫ਼ਸਰ ਦੀ ਕੀਤੀ ਗਈ ਹੈ ਉਸ ਅਫ਼ਸਰ ਦਾ ਜੋ ਰਿਕਾਰਡ ਸੀ ਕੀ ਉਸ ਵਿਚ ਕੋਈ ਐਡਵਰਸ ਐਂਟਰੀ ਸੀ ਜਿਸ ਬਾਰੇ ਕੋਈ ਅਪੀਲ ਹੋਈ ਹੋਵੇ ਅਤੇ ਉਸ ਤੇ ਕੋਈ ਡਸੀਜ਼ਨ ਕੀਤਾ ਗਿਆ ਹੋਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗਵਰਨਰ-ਇਨ-ਕੌਂਸਲ ਨੇ ਪੂਰੇ ਤੌਰ ਤੇ ਉਸ ਦੇ ਰਿਕਾਰਡ ਨੂੰ ਵਾਚਿਆ ਹੋਣਾ ਹੈ, ਉਸ ਨੂੰ ਐਵਰੇਜ ਤਸੱਵਰ ਕਰਕੇ, ਕਿਉਂਕਿ ਕਿਸੇ ਅਫ਼ਸਰ ਦੀ ਸਾਲਾਨਾ ਰਿਪੋਰਟ ਕਦੇ ਹੱਕ ਵਿਚ ਜਾਂਦੀ ਹੈ ਕਦੇ ਖਿਲਾਫ ਜਾਂਦੀ ਹੈ। ਪਰਮੋਸ਼ਨ ਵੇਲੇ ਦੋਨਾਂ ਪੱਖਾਂ ਨੂੰ ਘੋਖਕੇ ਹੀ ਰਿਕੁਮੈਂਡੇਸ਼ਨ ਕੀਤੀ ਗਈ ਤਾਂ ਹੀ ਉਸ ਦੀ ਪਰਮੋਸ਼ਨ ਦੇ ਆਰਡਰ ਹੋਏ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੇਰੇ ਸੁਆਲ ਕਰਨ ਦੀ ਜ਼ਰੂਰਤ ਨਹੀਂ ਸੀ ਅਗਰ ਇਸ਼ਾਰਾ ਸਮਝ ਕੇ ਮਨਿਸਟਰ ਸਾਹਿਬ ਨੇ ਠੀਕ ਜਵਾਬ ਦੇ ਦਿਤਾ ਹੁੰਦਾ । ਮੇਰਾ ਸੁਆਲ ਇਹ ਹੈ ਕਿ ਉਸ ਬੰਦੇ ਦੀਆਂ ਜਿਹੜੀਆਂ ਪਹਿਲੇ ਦਸ ਸਾਲ ਦੀਆਂ ਰਿਪੋਰਟਾਂ ਸਨ ਕੀ ਉਹ ਖਰਾਬ ਸਨ ਜਾਂ ਨਹੀਂ ? Whether Hon'ble Minister is going to take this House into confidence or not ? Mr. Speaker, you are to protect the rights of this House. I am simply asking whether he is going to reply or not ?

ਰਾਜ ਮੰਤਰੀ : ਸਪੀਕਰ ਸਾਹਿਬ ਮੈਂ ਤਾਂ ਦਸਿਆ ਹੈ ਕਿ ਮਿਤੀ 27 ਨਵੰਬਰ, 1974 ਨੂੰ ਉਸਦਾ ਪਰੋਬੇਸ਼ਨ ਪੀਰੀਅਡ ਜਿਹੜਾ ਸੀ ਐਜ਼ ਏ, ਐਸ.ਆਰ, ਟੀ ਈ. ਉਹ ਪੂਰਾ ਹੋ ਗਿਆ ਸੀ ਫਿਰ ਉਸ ਦੇ ਹੱਕ ਵਿਚ ਰਿਕਮੈਂਡੇਸ਼ਨ ਕੀਤੀ ਗਈ ਸੀ ਤਦ ਹੀ ਉਸ ਦੀ ਪੱਦ-ਉਨਤੀ ਕੀਤੀ ਗਈ।

**Sri A.Vishwa Nathan**: If he is not understanding, he should be taught how to understand. (interruption)

ਸਪੀਕਰ ਸਾਹਿਬ, ਤੁਸੀਂ ਸੁਆਲ ਕੀਤਾ ਹੈ, ਚੌਧਰੀ ਸਾਹਿਬ ਨੇ ਕੀਤਾ ਹੈ, ਅਸੀਂ ਕੀਤੇ ਹਨ ਕਿ ਕੋਈ ਐਸੇ ਸ਼ਡਿਊਲਡ ਕਾਸਟਸ ਅਫਸਰ ਹਨ ਜਿਨ੍ਹਾਂ ਦੀਆਂ ਰਿਪੋਰਟਾਂ ਠੀਕ ਨਹੀਂ । Both the Scheduled Castes Officers, Sardar Joginder Singh and Shri Darshan Kumar have held that he has a very bad record of service. He is mentally ill. He has an unsound mind. Still the Minister is not giving a reply about his promotion. It means that he does not respect the sentiments of this House.

ਆਬਕਾਰੀ ਤੇ ਕਰ ਮੰਤਰੀ : 'He should be taught to understand' ਇਸ ਕਿਸਮ ਦੇ ਅਲਫਾਜ਼ ਸਾਡੇ ਕੁਲੀਗ ਵਾਸਤੇ ਵਰਤਣੇ ਮੈਂ ਸਮਝਦਾ ਹਾਂ ਕਿ ਠੀਕ ਨਹੀਂ ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਜਿਹੜਾ ਸੁਆਲ ਪੁੱਛਿਆ ਜਾ ਰਿਹਾ ਹੈ ਜੇ ਉਨ੍ਹਾਂ ਨੂੰ ਹੁਣ ਤਕ ਉਸ ਦੀ ਸਮਝ ਨਹੀਂ ਆਈ ਤਾਂ ਮੈਂ ਹੋਰ ਸਪੈਸੀਫਿਕ ਕੁਐਸ਼ਚਨ ਕਰਦਾ ਹਾਂ। ਇਹ ਜਿਹੜਾ ਅਫ਼ਸਰ ਜਿਸ ਪੋਸਟ ਤੇ ਪਰਮੋਟ ਹੋਇਆ ਹੈ ਇਹ ਪੋਸਟ ਸ਼ਡਿਊਲਡ

ਕਾਸਟ ਨੂੰ ਜਾਣੀ ਚਾਹੀਦੀ ਸੀ ਇਸ ਵਿਚ ਕੋਈ ਸ਼ਕ ਨਹੀਂ ਹੈ। ਜੇ ਇਹ ਅਫ਼ਸਰ ਹੱਕਦਾਰ ਨਹੀਂ ਸੀ ਤਾਂ ਦੂਸਰੇ ਸ਼ਡਿਊਲਡ ਕਾਸਟ ਅਫ਼ਸਰ ਨੂੰ ਚਲੀ ਜਾਣੀ ਸੀ, ਪਰ ਕੀ ਇਹ ਹਕੀਕਤ ਹੈ ਜਾਂ ਨਹੀਂ ਕਿ ਇਸ ਅਫ਼ਸਰ ਦੀਆਂ ਪਿਛਲੀਆ ਰਪੋਟਾਂ ਵਿਚ ਉਸ ਨੂੰ ਇਹ ਰਿਮਾਰਕਸ ਦਿਤੇ ਗਏ ਹਨ :

> 'Doubtful repute; non dependable; is in the habit of committing too many irregularities; an officer without a trace of integrity who has throughout been flagrantly misusing his official position. An unscrupulous officer who has not mended his ways although his probationary period has been extended twice.'

ਔਰ ਕੀ ਇਹ ਹਕੀਕਤ ਹੈ ਕਿ ਨਹੀਂ ਕਿ ਉਨ੍ਹਾਂ ਦੇ ਮਨਿਸਟਰ ਬਣਨ ਤੋਂ ਬਾਅਦ ਅਤੇ ਪਰਮੋਸ਼ਨ ਹੋਣ ਤੋਂ ਪਹਿਲਾਂ 1977-78 ਦੇ ਪੀਰੀਅਡ ਦੀ ਜਿਹੜੀ ਰਿਪੋਰਟ ਦਿਤੀ ਗਈ, ਉਨ੍ਹਾਂ ਦੀ ਹੀ ਮਨਿਸਟਰੀ ਵੇਲੇ, ਉਹ ਇਹ ਸੀ :—

> 'He has been described as an officer of average capability but perverted intelligence. Not ammenable to reason and discipline. His overall assessment is 'Below Average.'

ਕੀ ਇਹ ਸਾਰੀਆਂ ਹਕੀਕਤਾਂ ਹਨ ਜਾਂ ਨਹੀਂ ? ਜੇ, ਸਪੀਕਰ ਸਾਹਿਬ, ਤੁਸੀਂ ਇਜਾਜ਼ਤ ਦਿਓ ਤਾਂ ਪਰਮੋਸ਼ਨ ਹੋਣ ਤੋਂ ਬਾਅਦ ਜਿਹੜੀ ਰਿਪੋਰਟ ਦਿੱਤੀ ਗਈ ਹੈ ਉਹ ਵੀ ਮੈਂ ਪੜ੍ਹ ਦਿੰਦਾ ਹਾਂ।

**ਸ੍ਰੀ ਸਪੀਕਰ :** ਨਹੀਂ ਜੀ, ਠੀਕ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਬੜਾ ਸਾਫ ਜਿਹਾ ਕੇਸ ਹੈ ਕਿ ਗਵਰਨਰ ਸਾਹਿਬ ਦੇ ਰਾਜ ਦੌਰਾਨ ਇਸ ਅਫਸਰ ਦਾ ਰਿਕਾਰਡ ਵਾਚਿਆ ਗਿਆ। ਜਿਹੜੀਆਂ ਰਿਪੋਰਟਾਂ ਹੱਕ ਵਿਚ ਸਨ ਉਹ ਵੀ ਅਤੇ ਜਿਹੜੀਆਂ ਖਿਲਾਫ ਸਨ ਉਹ ਵੀ ਵਾਚੀਆਂ ਗਈਆਂ। 20 ਜੂਨ, 1977 ਨੂੰ ਗਵਰਨਰ ਸਾਹਿਬ ਨੇ ਜੋ ਆਰਡਰਜ਼ ਕੀਤੇ ਉਹ ਅਸੀਂ ਇੰਪਲੀਮੈਂਟ ਕੀਤੇ ਹਨ। ਉਸ ਵਕਤ ਸਾਡੇ ਸਾਹਮਣੇ ਕੋਈ ਚੀਜ਼ ਨਹੀਂ ਸੀ। ਲੇਕਿਨ ਫਿਰ ਵੀ ਮੈਂ ਸਮਝਦਾ ਹਾਂ ਕਿ ਗਵਰਨਰ ਰਾਜ ਵਿਚ ਕੋਈ ਕਮੀ ਰਹਿ ਗਈ ਹੋਵੇ ਅਤੇ ਕਿਸੇ ਅਫ਼ਸਰ ਨੂੰ ਕੋਈ ਚੀਜ਼ ਅਨਡਿਊ ਦਿਤੀ ਗਈ ਹੋਵੇ ਤਾਂ ਉਸ ਤੇ ਵਿਚਾਰ ਕਰ ਲਿਆ ਜਾਵੇਗਾ। (ਡਾਕਟਰ ਸਾਧੂ ਰਾਮ ਵੱਲੋਂ ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਆਰਡਰਜ਼ ਗਵਰਨਰੀ ਰਾਜ ਵੇਲੇ ਹੋਏ ਸਨ ਔਰ ਇਨ੍ਹਾਂ ਨੇ ਤਾਂ ਕੇਵਲ ਇੰਪਲੀਮੈਂਟ ਹੀ ਕੀਤੇ ਹਨ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਰਿਕਾਰਡ ਉਸ ਅਫ਼ਸਰ ਦਾ ਮੈਂ ਪੜ੍ਹ ਕੇ ਸੁਣਾਇਆ ਹੈ ਔਹ ਜਿਹੜੀ ਰਿਪੋਰਟ ਉਨ੍ਹਾਂ ਦੀ ਮਨਿਸਟਰੀ ਵੇਲੇ ਦੀ ਉਨ੍ਹਾਂ ਨੂੰ ਦਿੱਤੀ ਗਈ ਹੈ ਜੇਕਰ ਇਹ ਸਾਰੀਆਂ ਗੱਲਾਂ ਠੀਕ ਹਨ ਤਾਂ ਮਨਿਸਟਰ ਸਾਹਿਬ ਨੂੰ ਕੌਣ ਰੋਕਦਾ ਹੈ ਕਿ ਗਵਰਨਰ ਸਾਹਿਬ ਦੇ ਗਲਤ ਫੈਸਲੇ ਨੂੰ ਠੀਕ ਨਾ ਕੀਤਾ ਜਾਏ ਅਤੇ ਨੈਕਸਟ ਸ਼ਡਿਊਲਡ ਕਾਸਟ ਨੂੰ ਸੀਨੀਆਰਟੀ ਦਿੱਤੀ ਜਾਏ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੀ ਪੁਜ਼ੀਸ਼ਨ ਪਹਿਲਾਂ ਵੀ ਦੱਸ ਚੁੱਕਾ ਹਾਂ। ਮੈਂ ਫਿਰ ਵੀ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜੇ ਗਵਰਨਰੀ ਰਾਜ ਵਿਚ ਕੋਈ ਇਸ ਤਰ੍ਹਾਂ ਦੀ ਗਲਤੀ ਹੋਈ ਤਾਂ ਇਹ ਮੈਨੂੰ ਦੱਸ ਦੇਣ, ਮੈਂ ਦੁਬਾਰਾ ਇਸ ਨੂੰ ਵਿਚਾਰ ਲਵਾਂਗਾ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਇਸ ਅਫਸਰ ਦੀ ਨਿਯੁਕਤੀ ਐਡਹਾਕ ਬੇਸਿਜ਼ ਤੇ ਹੋਈ ਸੀ ਅਤੇ 14 ਫਰਵਰੀ, 1979 ਨੂੰ ਇਸਦੀ ਅਪੁਆਇੰਟਮੈਂਟ ਦੀ ਟਰਮ ਐਕਸਪਾਇਰ ਹੋ ਜਾਂਦੀ ਸੀ। ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਉਸਦੀ ਜਿਹੜੀ ਰਿਪੋਰਟ ਸੀ ਉਹ ਐਵਰੇਜ ਸੀ ਅਤੇ ਗਵਰਨਰ-ਇਨ-ਕੌਂਸਲ ਨੇ

[ਸ੍ਰੀ ਮਦਨ ਮੋਹਨ ਮਿੱਤਲ]

ਠੀਕ ਕਰ ਦਿੱਤੀ। ਮੈਂ ਸਵਾਲ ਪੁੱਛਿਆ ਸੀ ਕਿ ਉਸਦੀਆਂ ਜਿਹੜੀਆਂ ਐਡਵਰਸ ਐਂਟਰੀਆਂ ਸਨ ਕੀ ਉਨ੍ਹਾਂ ਨੂੰ ਰੈਕਟੀਫਾਈ ਕੀਤਾ ਗਿਆ ਹੈ। ਉਸਦਾ ਜਵਾਬ ਨਹੀਂ ਦਿੱਤਾ ਗਿਆ। ਜਿਹੜੀ ਉਸਨੂੰ 31 ਅਪ੍ਰੈਲ 1978 ਤੱਕ ਦੀ ਰੀਪੋਰਟ ਮਿਲੀ ਹੈ ਉਹ ਵੀ ਬੀਲੋ ਐਵਰੇਜ ਹੈ।

It is written in the Report. 'He is indisciplined, encourages indiscipline and encourages the employees to go on leave without prior sanction of leave.'

ਇਸਦੇ ਨਾਲ ਹੀ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਅਫ਼ਸਰ ਦੀ ਟਰਮ 14 ਫਰਵਰੀ, 1979 ਨੂੰ ਐਕਸਪਾਇਰ ਹੋ ਗਈ ਸੀ ਕੀ ਉਸ ਨੂੰ ਐਕਸਟੈਨਸ਼ਨ ਤਾਂ ਨਹੀਂ ਦੇਣਗੇ, ਲੇਟੈਸਟ ਰਿਪੋਰਟ ਦੇ ਅਧਾਰ ਤੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਹਾਊਸ ਦੇ ਆਨਰੇਬਲ ਮੈਂਬਰਜ਼ ਵਲੋਂ ਕਾਫੀ ਸਵਾਲ ਹੋਏ ਹਨ। ਮੈਂ ਖੁਦ ਕੇਸ ਦੇਖ ਲਵਾਂਗਾ ਅਤੇ ਮੈਰਿਟ ਤੇ ਜੋ ਠੀਕ ਹੋਇਆ ਕਰ ਦਿਆਂਗਾ।

**Mr. Speaker** : This is what should have been done earlier.

---

## ਰਾਜ ਵਿਚ ਖੰਡ ਮਿੱਲਾਂ ਦੁਆਰਾ ਗੰਨਾ ਪੀੜਨਾ

*921. ਕਾਮਰੇਡ ਸਰਵਣ ਸਿੰਘ
ਕਾਮਰੇਡ ਸੱਤ ਪਾਲ ਡਾਂਗ } ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਸਹਿਕਾਰੀ ਖੇਤਰ ਦੀਆਂ ਖੰਡ ਮਿਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਇਹ ਕਿੱਥੇ ਕਿੱਥੇ ਸਥਿਤ ਹਨ ;

(ਅ) ਰਾਜ ਵਿਚ ਪ੍ਰਾਈਵੇਟ ਖੇਤਰ ਵਿਚ ਖੰਡ ਮਿੱਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਇਹ ਕਿੱਥੇ ਕਿੱਥੇ ਸਥਿਤ ਹਨ ;

(ੲ) ਕਿਹੜੀਆਂ ਕਿਹੜੀਆਂ ਮਿੱਲਾਂ ਨੇ 15 ਨਵੰਬਰ, 1978 ਨੂੰ ਜਾਂ ਇਸ ਤੋਂ ਪਹਿਲਾਂ ਗੰਨਾਂ ਪੀੜਨਾ ਸ਼ੁਰੂ ਕਰ ਦਿੱਤਾ ਸੀ;

(ਸ) ਕਿਹੜੀਆਂ ਕਿਹੜੀਆਂ ਮਿੱਲਾਂ ਨੇ 15 ਨਵੰਬਰ, 1978 ਤੋਂ ਬਾਅਦ ਗੰਨਾ ਪੀੜਨਾ ਸ਼ੁਰੂ ਕੀਤਾ ;

(ਹ) ਉਪਰੋਕਤ ਭਾਗ (ਸ) ਵਿਚ ਵਰਣਿਤ ਹਰ ਇਕ ਮਿੱਲ ਨੇ ਕਿਸ ਤਰੀਕ ਨੂੰ ਗੰਨਾ ਪੀੜਨਾ ਸ਼ੁਰੂ ਕੀਤਾ, ਇਸ ਕੰਮ ਵਿਚ ਦੇਰੀ ਦੇ ਕੀ ਕਾਰਣ ਹਨ ਅਤੇ ਸਰਕਾਰ ਦੁਆਰਾ ਹਰ ਇਕ ਵਿਰੁੱਧ ਕੀ ਕਾਰਵਾਈ ਕੀਤੀ ਗਈ ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ੳ) ਚਾਰ

1. ਦੀ ਮੋਰਿੰਡਾ ਕੋ: ਸ਼ੂਗਰ ਮਿਲਜ਼ ਲਿਮਿ: ਮੋਰਿੰਡਾ, ਜ਼ਿਲ੍ਹਾ ਰੋਪੜ
2. ਦੀ ਦੋਆਬਾ ਕੋ. ਸ਼ੂਗਰ ਮਿਲਜ਼ ਲਿਮਿ. ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ।
3. ਦੀ ਜਨਤਾ ਕੋ: ਸ਼ੂਗਰ ਮਿਲਜ਼ ਲਿਮਿ: ਭੋਗਪੁਰ, ਜ਼ਿਲ੍ਹਾ ਜਲੰਧਰ।
4. ਦੀ ਬਟਾਲਾ ਕੋ. ਸ਼ੂਗਰ ਮਿਲਜ਼ ਲਿਮਿ: ਬਟਾਲਾ, ਜ਼ਿਲ੍ਹਾ ਗੁਰਦਾਸਪੁਰ।

(ਅ) 1. ਦੀ ਜਗਤਜੀਤ ਸ਼ੂਗਰ ਮਿਲਜ਼ ਕੋ: ਲਿਮਿ: ਫਗਵਾੜਾ, ਜ਼ਿਲ੍ਹਾ ਕਪੂਰਥਲਾ।
2. ਮਾਲਵਾ ਸ਼ੂਗਰ ਮਿਲਜ਼ ਕੋ: ਲਿਮਿ: ਧੂਰੀ, ਜ਼ਿਲਾ ਸੰਗਰੂਰ।

(ੲ) 1. ਦੀ ਬਟਾਲਾ ਕੋ: ਸ਼ੂਗਰ ਮਿਲਜ਼, ਲਿਮਿ. ਬਟਾਲਾ (2-11-78 ਤੋਂ)
2. ਦੀ ਦੋਆਬਾ ਕੋ: ਸ਼ੂਗਰ ਮਿਲਜ਼, ਲਿਮਿ: ਨਵਾਂ ਸ਼ਹਿਰ (7-11-78 ਤੋਂ)

(ਸ) 1. ਦੀ ਜਨਤਾ ਕੋ: ਸ਼ੂਗਰ ਮਿਲਜ਼, ਕੋ. ਲਿਮਿ: ਭੋਗਪੁਰ (17-11-78 ਤੋਂ)
2. ਦੀ ਜਗਤਜੀਤ ਸ਼ੂਗਰ ਮਿਲਜ਼, ਕੋ: ਲਿਮਿ: ਫਗਵਾੜਾ (25-11-78 ਤੋਂ)
3. ਮਾਲਵਾ ਸ਼ੂਗਰ ਮਿਲਜ਼, ਕੋ. ਲਿਮਿ: ਧੂਰੀ (30-11-78 ਤੋਂ)
4. ਦੀ ਮੋਰਿੰਡਾ ਕੋ: ਸ਼ੂਗਰ ਮਿਲਜ਼ ਲਿਮਿ: ਮੋਰਿੰਡਾ (25-12-78 ਤੋਂ )

(ਹ) (i) (1) ਦੀ ਜੰਤਾ ਕੋ: ਸ਼ੂਗਰ ਮਿਲਜ਼ ਲਿਮਿਟਿਡ, ਭੋਗਪੁਰ (17-11-78 ਤੋਂ )

ਇਸ ਮਿਲ ਨੇ ਕੁਝ ਤਕਨੀਕੀ ਕਾਰਣਾਂ ਕਰਕੇ, ਜੋ ਮੈਨੇਜਮੈਂਟ ਦੀ ਵਿਤੋਂ ਬਾਹਰ ਸਨ ਮਸਲਨ ਪ੍ਰਾਈਵੇਟ ਪਾਰਟੀਆਂ ਵਲੋਂ ਉਹ ਫਾਲਤੂ ਪੁਰਜ਼ੇ ਅਤੇ ਕੈਮੀਕਲਜ਼ ਜੋ ਮਿੱਲ ਦੀ ਓਵਰਹਾਲਿੰਗ/ਮੁਰੰਮਤ ਲਈ ਲੋੜੀਂਦੇ ਸਨ, ਨਾਂ ਸਪਲਾਈ ਕਰਨ ਕਾਰਣ 2 ਦਿਨ ਦੇਰੀ ਨਾਲ ਪਿੜਾਈ ਸ਼ੁਰੂ ਕੀਤੀ।

(2) ਦੀ ਜਗਤਜੀਤ ਸ਼ੂਗਰ ਮਿਲਜ਼ ਕੰਪਨੀ ਲਿਮਿਟਿਡ, ਫਗਵਾੜਾ (25-11-78 ਤੋਂ)

ਇਸ ਮਿੱਲ ਖੇਤਰ ਦੇ ਹਲਕੇ ਦੀ ਭੂਮੀ ਦੇ ਵਿਸ਼ੇਸ਼ ਲੱਛਣਾਂ ਕਾਰਣ ਜਦੋਂ ਕਿ ਗੰਨੇ ਵਿਚ ਖੰਡ ਦੀ ਮਾਤਰਾ ਬਹੁਤ ਘੱਟ ਹੁੰਦੀ ਹੈ ਇਸ ਮਿੱਲ ਨੇ 10 ਦਿਨਾਂ ਦੀ ਦੇਰੀ ਨਾਲ ਪਿੜਾਈ ਸ਼ੁਰੂ ਕੀਤੀ। ਦੂਸਰਾ ਕਾਰਣ ਇਹ ਵੀ ਸੀ ਕਿ 1977-78 ਦੇ ਪਿੜਾਈ ਦੇਰੀ ਨਾਲ ਬੰਦ ਕੀਤੀ ਅਤੇ ਮਿੱਲ ਦੀ ਓਵਰਹਾਲਿੰਗ ਤੇ ਕਾਫੀ ਸਮਾਂ ਲੱਗ ਗਿਆ।

(3) ਮਾਲਵਾ ਸ਼ੂਗਰ ਮਿਲਜ਼ ਕੰਪਨੀ ਲਿਮਿਟਿਡ, ਧੂਰੀ (30-11-78 ਤੋਂ)

ਖੰਡ ਮਿੱਲ ਖੇਤਰ ਵਿਚ ਪ੍ਰਚਲਤ ਖੇਤੀ ਜਲਵਾਯੂ ਕਾਰਣ ਗੰਨਾ ਦੇਰੀ ਨਾਲ ਪਕਣ ਕਰਕੇ ਜਦੋਂ ਕਿ ਇਸ ਵਿਚ ਖੰਡ ਦੀ ਮਾਤਰਾ ਬਹੁਤ ਘੱਟ ਹੁੰਦੀ ਹੈ। ਇਸ ਮਿਲ ਨੇ 15 ਦਿਨ ਦੀ ਦੇਰੀ ਨਾਲ ਪਿੜਾਈ ਆਰੰਭ ਕੀਤੀ। ਦੂਜਾ ਇਹ ਮਿਲ 1977-78 ਦੀ ਪਿੜਾਈ ਕਰਨ ਮਗਰੋਂ ਜੂਨ ਦੇ ਆਖਰੀ ਹਫਤੇ ਵਿਚ ਬੰਦ ਹੋਈ ਤੇ ਇਸ ਦੀ ਓਵਰਹਾਲਿੰਗ ਅਤੇ ਮੁਰੰਮਤ ਤੇ ਕਾਫੀ ਸਮਾਂ ਲਗ ਗਿਆ। ਤੀਜਾ ਕਾਰਣ ਇਹ ਵੀ ਸੀ ਕਿ ਹੜ੍ਹਾਂ ਅਤੇ ਸੇਮ ਕਾਰਣ ਫਾਲਤੂ ਪੁਰਜ਼ੇ ਸਮੇਂ ਸਿਰ ਨਾ ਪੁਜ ਸਕੇ।

(4) ਦੀ ਮੋਰਿੰਡਾ ਕੋਆਪਰੇਟਿਵ ਸ਼ੂਗਰ ਮਿਲਜ਼ ਲਿਮਿਟਿਡ ਮੋਰਿੰਡਾ (25-12-78 ਤੋਂ)

ਇਸ ਮਿਲ ਦੇ ਸਾਲ 1977-78 ਦੇ ਪਿੜਾਈ ਸੀਜ਼ਨ ਦਾ ਕੰਮ 3 ਜੁਲਾਈ, 1978 ਤੱਕ ਜਾਰੀ ਰਖਿਆ, ਜਿਸ ਕਾਰਣ ਇਸ ਮਿੱਲ ਨੇ ਚਾਲੂ ਸੀਜ਼ਨ 78-79 ਦੀ ਪਿੜਾਈ 40 ਦਿਨ ਦੇਰੀ ਨਾਲ ਸ਼ੁਰੂ ਕੀਤੀ।

ਇਸ ਮਿੱਲ ਦੀ ਪਿੜਾਈ ਸ਼ਕਤੀ 1000 ਟੀ. ਸੀ. ਡੀ. ਤੋਂ 2000 ਟੀ. ਸੀ. ਡੀ. ਵਧਾਉਣ ਲਈ ਭਾਰਤ ਸਰਕਾਰ ਤੋਂ ਜੋ ਲਸੰਸ ਪ੍ਰਾਪਤ ਹੋਇਆ ਉਸ ਲਈ ਮੌਜੂਦਾ ਪਲਾਂਟ ਅਤੇ ਮਸ਼ੀਨਰੀ ਨੂੰ ਖੋਲਣਾ ਪਿਆ। ਕਈ ਅਚੇਤ ਕਾਰਣਾਂ ਕਰਕੇ, ਜੋ ਮੈਨੇਜਮੈਂਟ ਦੇ ਕੰਟਰੋਲ ਤੋਂ ਬਾਹਰ ਸਨ, ਯਥਾ ਕਿ ਪ੍ਰਾਈਵੇਟ ਕੰਪਨੀਆਂ ਵਲੋਂ ਵਿਸਥਾਰ ਮਸ਼ੀਨਰੀ ਦਾ ਸਮੇਂ ਸਿਰ ਨਾ ਪੁਜਣਾ। ਮਿਲ ਦੇ ਵਿਸਥਾਰ ਦਾ ਕੰਮ ਪੂਰਾ ਨਾ ਹੋ ਸਕਿਆ।

(ii) ਭਾਰਤ ਸਰਕਾਰ ਨੇ ਸ਼ੂਗਰ ਅੰਡਰਟੇਕਿੰਗ (ਟੇਕਿੰਗ ਓਵਰ ਆਫ ਮੈਨੇਜਮੈਂਟ) ਖੰਡ ਆਰਡੀਨੈਂਸ 1978 ਅਧੀਨ ਇਨ੍ਹਾਂ ਸਾਰੀਆਂ ਮਿਲਾਂ ਨੂੰ ਨੋਟਿਸ ਜਾਰੀ ਕੀਤੇ ਸਨ। ਸਮੂਹ ਮਿਲ ਮੈਨੇਜਮੈਂਟਸ ਨੇ ਭਾਰਤ ਸਰਕਾਰ ਨੂੰ ਉਤਰ ਵਿਚ ਪਿੜਾਈ ਦੇਰੀ ਨਾਲ ਸ਼ੁਰੂ ਕਰਨ ਦੇ ਕਾਰਣ ਸਪਸ਼ਟ ਕਰ ਦਿੱਤੇ ਸਨ, ਜਿਸ ਉਪਰੰਤ ਭਾਰਤ ਸਰਕਾਰ ਨੇ ਉਨ੍ਹਾਂ ਵਿਰੁਧ ਕੋਈ ਕਾਰਵਾਈ ਨਾ ਕੀਤੀ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਇੱਕ ਤਰੀਕ ਨਿਸ਼ਚਿਤ ਕੀਤੀ ਸੀ ਕਿ ਜਿਹੜੀਆਂ ਮਿੱਲਾਂ ਉਸ ਤਰੀਕ ਤੱਕ ਨਹੀਂ ਚਲਣਗੀਆਂ, ਅਸੀਂ ਉਨ੍ਹਾਂ ਨੂੰ ਨੋਟਿਸ ਦੇ ਕੇ ਟੇਕ-ਓਵਰ ਕਰ ਲਵਾਂਗੇ। ਚਾਰ ਮਿਲਾਂ ਸਾਡੀਆਂ ਲੇਟ ਚਲੀਆਂ ਪਰ ਜਿਹੜੀ ਵਜਾ ਉਨ੍ਹਾਂ ਨੇ ਦਿੱਤੀ ਉਸ ਨੂੰ ਭਾਰਤ ਸਰਕਾਰ ਨੇ ਮੰਨ ਲਿਆ। ਫੈਕਟ ਇਹ ਹੈ ਕਿ ਇੱਕ ਮਿੱਲ ਸਾਡੀ 40 ਦਿਨ ਲੇਟ ਚਲੀ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਅਸ਼ੋਅਰ ਕਰਨਗੇ ਕਿ ਜਦੋਂ ਤੱਕ ਸਾਰਾ ਗੰਨਾ ਨਹੀਂ ਪੀੜਿਆ ਜਾਂਦਾ ਉਦੋਂ ਤੱਕ ਇਨ੍ਹਾਂ ਨੂੰ ਬੰਦ ਨਹੀਂ ਕੀਤਾ ਜਾਵੇਗਾ।

ਮੰਤਰੀ : ਸਪੀਕਰ ਸਾਹਿਬ, ਇਸ ਗੱਲ ਲਈ ਮੈਂ ਹਾਊਸ ਨੂੰ ਅਸ਼ੋਅਰ ਕਰਾਉਂਦਾ ਹਾਂ ਕਿ ਜੋ ਗੰਨਾ ਬਾਊਂਡ ਕੀਤਾ ਹੋਇਆ ਹੈ, ਉਹ ਕਰੱਸ਼ ਕਰਨ ਤੋਂ ਬਾਅਦ ਹੀ ਮਿਲਾਂ ਰੁਕਣਗੀਆਂ।

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਜਿਹੜਾ ਗੰਨਾ ਬਾਊਂਡ ਨਹੀਂ ਕੀਤਾ ਉਸਦਾ ਕੀ ਬਣੇਗਾ। ਹੁਣ ਇਨ੍ਹਾਂ ਨੇ ਕਿਹਾ ਹੈ ਜਿਹੜਾ ਗੰਨਾ ਬਾਊਂਡ ਕੀਤਾ ਹੋਇਆ ਹੈ ਉਹ ਕਰੱਸ਼ ਕਰਨ ਤੋਂ ਪਹਿਲਾਂ ਮਿਲਾਂ ਬੰਦ ਨਹੀਂ ਹੋਣ ਦੇਵਾਂਗੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਗੰਨਾ ਬਾਊਂਡ ਹੋਇਆ ਹੈ ਉਹ ਟੋਟਲ ਸ਼ੂਗਰ ਕੇਨ ਪ੍ਰੋਡਕਸ਼ਨ ਦਾ ਕਿਤਨਾ ਹਿੱਸਾ ਹੈ ? ਜਿਹੜਾ ਗੰਨਾ ਬਾਊਂਡ ਨਹੀਂ ਹੋਇਆ ਉਸਦਾ ਕੀ ਬਣੇਗਾ ? ਮਿੱਲਾਂ ਨੇ ਤਾਂ ਗੰਨਾ ਕਰੱਸ਼ ਕਰਨਾ ਬੰਦ ਕਰ ਦੇਣਾ ਹੈ।

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਬਹੁਤ ਖੁਲ੍ਹਾ ਜਵਾਬ ਦਿੱਤਾ ਹੈ। ਫਿਰ ਵੀ ਮੈਂ ਇਨ੍ਹਾਂ ਦੀ ਗਿਆਤ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਗੰਨਾ ਬਾਊਂਡਿਡ ਨਹੀਂ ਉਸਦਾ ਕੀ ਬਣੇਗਾ, ਇਹ ਮੈਂ ਤਾਂ ਪੀੜਨਾ ਨਹੀਂ। ਜਦੋਂ ਦੀਆਂ ਮਿਲਾਂ ਚਲਦੀਆਂ ਹਨ ਪੰਜਾਬ ਵਿਚ ਉਦੋਂ ਤੋਂ ਗੰਨਾ ਕਰੱਸ਼ ਹੁੰਦਾ ਆ ਰਿਹਾ ਹੈ। ਇਨ੍ਹਾਂ ਨੂੰ ਬਾਦਲ ਸਾਹਿਬ ਦੀ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਬਾਕੀ ਸਟੇਟਾਂ ਵਿਚ ਤਾਂ ਸੱਤ ਰੁਪਏ ਗੰਨੇ ਦਾ ਭਾਅ ਮਿਲਿਆ ਪਰ ਪੰਜਾਬ ਨੇ ਸਾਢੇ ਤੇਰਾਂ ਰੁਪਏ ਦਿੱਤਾ। ਅਸੀਂ ਇਹ ਯਕੀਨੀ ਬਣਾਉਣ ਵਾਸਤੇ ਕਿ ਕਿਸਾਨਾਂ ਦਾ ਨੁਕਸਾਨ ਨਾ ਹੋਵੇ ਜਦੋਂ ਕਿ ਗੰਨਾ ਕਰੱਸ਼ ਕਰਨ ਦਾ ਆਮ ਪੀਰੀਅਡ 150 ਦਿਨ ਤਕ ਹੁੰਦਾ ਹੈ 15 ਨਵੰਬਰ ਤੋਂ 15 ਅਪ੍ਰੈਲ ਤਕ ਅਸੀਂ 2 ਜੁਲਾਈ ਤੱਕ ਇਹ ਮਿਲਾਂ ਚਲਾਈਆਂ। 150 ਦਿਨਾਂ ਦੇ ਮੁਕਾਬਲੇ ਇਥੇ ਮਿਲਾਂ 208, 223, 182 ਅਤੇ 165 ਦਿਨ ਚਲੀਆਂ। ਇਸ ਕਰਕੇ ਜਿਹੜੀ ਡੀਲੇ ਹੁਣ ਹੋਈ ਹੈ, ਉਸਨੂੰ ਭਾਰਤ ਸਰਕਾਰ ਨੇ ਮੰਨ ਲਿਆ ਹੈ ਅਤੇ ਪੰਜਾਬ ਵਿਚ ਬਾਊਂਡਿਡ ਗੰਨਾ ਕਰੱਸ਼ ਹੋ ਜਾਵੇਗਾ। ਬਾਕੀ ਇਨ੍ਹਾਂ ਨੇ ਪੁੱਛਿਆ ਹੈ ਕਿ ਬਾਊਂਡਿਡ ਗੰਨਾ ਟੋਟਲ ਸ਼ੂਗਰਕੇਨ ਦੀ ਪ੍ਰੋਡਕਸ਼ਨ ਦਾ ਕਿਤਨਾ ਹਿੱਸਾ ਹੈ, ਇਹ 16% ਹੈ। ਬਦਕਿਸਮਤੀ ਇਸ ਪੰਜਾਬ ਦੀ ਹੈ ਕਿ 30 ਸਾਲ ਤੱਕ ਕਿਸੇ ਚੀਜ਼ ਦੀ ਇਥੇ ਪਲਾਨਿੰਗ ਨਹੀਂ ਕੀਤੀ ਗਈ। ਸਬਜ਼ੀਆਂ, ਨਰਮਾ, ਗੰਨਾ, ਕਣਕ, ਗਲ ਕੀ ਕਿਸੇ ਚੀਜ਼ ਦੀ ਵੀ ਪਲਾਨਿੰਗ ਨਹੀਂ ਕੀਤੀ ਗਈ। ਬਾਕੀ ਜੇ ਇਹ ਕਹਿਣ ਤਾਂ ਮੈਂ ਹੋਰ ਵੀ ਡਿਟੇਲ ਵਿਚ ਜਵਾਬ ਦੇ ਸਕਦਾ ਹਾਂ।

ਸ੍ਰੀ ਸਪੀਕਰ : ਠੀਕ ਹੈ ਜੀ। ਇਨ੍ਹਾਂ ਦਾ ਕੁਐਸ਼ਚਨ ਵੀ ਵੱਡਾ ਸੀ ਅਤੇ ਜਵਾਬ ਵੀ ਤੁਸੀਂ ਬਹੁਤ ਵੱਡਾ ਦਿੱਤਾ ਹੈ।

ਡਾਕਟਰ ਸਾਧੂ ਰਾਮ : ਸਪੀਕਰ ਸਾਹਿਬ, ਫਗਵਾੜੇ ਦੀ ਜਿਹੜੀ ਮਿਲ ਹੈ ਇਹ ਆਏ ਦਿਨ ਖਰਾਬ ਰਹਿੰਦੀ ਹੈ ਅਤੇ ਗੰਨਾ ਪੂਰਾ ਕਰੱਸ਼ ਨਹੀਂ ਹੁੰਦਾ। ਕੀ ਮਨਿਸਟਰ ਸਾਹਿਬ ਇਸ ਨੂੰ ਠੀਕ ਕਰਾਉਣਗੇ ਜਾਂ ਫਿਰ ਕੋਈ ਨਵੀਂ ਫੈਕਟਰੀ ਲਾਉਣ ਦਾ ਇਨ੍ਹਾਂ ਦਾ ਵਿਚਾਰ ਹੈ ?

ਮੰਤਰੀ : ਜਿਤਨਾ ਬਾਊਂਡਿਡ ਗੰਨਾ ਪਿਛਲੇ ਸਾਲ ਇਸ ਮਿਲ ਨੇ ਕਰੱਸ਼ ਕੀਤਾ ਸੀ, ਇਸ ਸਾਲ ਵੀ ਉਤਨਾ ਜ਼ਰੂਰ ਕਰਵਾਵਾਂਗੇ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪਿਛਲੇ ਸਾਲ ਮੋਰਿੰਡਾ ਸ਼ੂਗਰ ਮਿਲ ਨੇ ਬਾਊਂਡਿਡ ਗੰਨਾ ਕਰੱਸ਼ ਨਹੀਂ ਕੀਤਾ ਸੀ ਅਤੇ ਲੋਕਾਂ ਨੇ ਫਗਵਾੜੇ ਅਤੇ ਨਵੇਂ ਸ਼ਹਿਰ ਜਾਕੇ ਗੰਨਾ ਸਪਲਾਈ ਕੀਤਾ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਬਾਊਂਡ ਏਰੀਆ ਹੈ, ਕੀ ਉਸ ਏਰੀਏ ਦਾ ਗੰਨਾ ਪਹਿਲਾਂ ਚੁੱਕਿਆ ਜਾਵੇਗਾ ਅਤੇ ਬਾਅਦ ਵਿਚ ਬਾਕੀਆਂ ਦਾ ਲਿਆ ਜਾਵੇਗਾ ? ਕੀ ਇਹ ਇਸ ਗਲ ਦਾ ਭਰੋਸਾ ਦੇਣਗੇ।

**ਮੰਤਰੀ**: ਪਹਿਲਾਂ ਬਾਊਂਡਿਡ ਗੰਨਾ ਹੀ ਕਰੱਸ਼ ਕੀਤਾ ਜਾਵੇਗਾ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਾਊਂਡਿਡ ਗੰਨਾ ਜਿਹੜਾ ਹੈ ਉਸ ਤੇ ਵੀ ਕੱਟ ਲਾਈ ਗਈ ਹੈ, ਇਕ ਖੇਤ ਵਿਚੋਂ ਦੋ ਟਰਾ-ਲੀਆਂ ਲੈ ਕੇ ਬਾਕੀ ਦਾ ਸਾਰਾ ਗੰਨਾ ਛੱਡ ਦਿੱਤਾ ਗਿਆ, ਉਸ ਬਾਊਂਡਿਡ ਗੰਨੇ ਦਾ ਕੀ ਬਣੇਗਾ ? ਕੀ ਵਜ਼ੀਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਹ ਗੰਨਾ ਚੁਕਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ਥੋੜਾ ਗੰਨਾ ਬਾਊਂਡ ਕੀਤਾ ਹੈ।

ਕਾਮਰੇਡ ਸਰਵਣ ਸਿੰਘ ਚੀਮਾ : ਸਪੀਕਰ ਸਾਹਿਬ ਮੈਂ ਕਿਹਾ ਹੈ ਕਿ ਬਾਊਂਡ ਕੀਤੇ ਹੋਏ ਗੰਨੇ ਵਿਚੋਂ ਦੋ ਟਰਾਲੀਆਂ ਚੁੱਕ ਕੇ ਬਾਕੀ ਛੱਡਿਆ ਗਿਆ ਹੈ।

ਮੰਤਰੀ : ਸਪੀਕਰ ਸਾਹਿਬ, ਜੇ ਇਸ ਤਰ੍ਹਾਂ ਦਾ ਕੋਈ ਇੰਡੀਵਿਜੁਅਲ ਕੇਸ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਮੈਂ ਵੇਖ ਲਵਾਂਗਾ ।

**ਸਰਦਾਰ ਕ੍ਰਿਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮਿੱਲਾਂ ਬਾਊਂਡਿਡ ਏਰੀਏ ਤੋਂ ਬਾਹਰ ਦਾ ਗੰਨਾ ਚੁੱਕਣ ਲਗ ਜਾਣ, ਉਨ੍ਹਾਂ ਦੇ ਖਿਲਾਫ ਕਿਸ ਕਿਸਮ ਦਾ ਐਕਸ਼ਨ ਇਹ ਲੈਣਗੇ ?

**ਮੰਤਰੀ** : ਅਸੂਲਨ ਤੌਰ ਤੇ ਪਹਿਲਾਂ ਬਾਊਂਡਿਡ ਗੰਨਾ ਕਰੱਸ਼ ਕੀਤਾ ਜਾਂਦਾ ਹੈ। ਜੇ ਫਿਰ ਵੀ ਕਪੈਸਿਟੀ ਰਹਿ ਜਾਵੇ ਤਾਂ ਬਾਹਰੋਂ ਵੀ ਗੰਨਾ ਲੈ ਸਕਦੇ ਹਨ ਇਸ ਤੇ ਸਾਨੂੰ ਕੀ ਇਤਰਾਜ਼ ਹੋ ਸਕਦਾ ਹੈ। ਜੇ ਦਰਮਿਆਨ ਵਿਚ ਬਾਹਰ ਦਾ ਗੰਨਾ ਲਿਆ ਜਾਵੇ ਤਾਂ ਮੇਰੇ ਨੋਟਿਸ ਵਿਚ ਲਿਆ ਦੇਣ, ਜ਼ਰੂਰ ਐਕਸ਼ਨ ਲਵਾਂਗੇ ।

**ਸਰਦਾਰ ਬਲਦੇਵ ਸਿੰਘ ਮਾਨ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਾਲਵਾ ਸ਼ੂਗਰ ਮਿਲ, ਧੂਰੀ ਨੇ ਕਈਆਂ ਸੈਂਟਰਾਂ ਤੇ ਗੰਨਾ ਲੈਣ ਵਾਸਤੇ ਕੰਡੇ ਲਗਾ ਦਿੱਤੇ ਹਨ ਪਰ ਉਨ੍ਹਾਂ ਤੇ ਕੰਮ ਕਿਤਨੇ ਚਿਰ ਤਕ ਸ਼ੁਰੂ ਕਰ ਦੇਣਗੇ ? ਉਥੇ ਕੰਮ ਸ਼ੁਰੂ ਨਹੀਂ ਹੋਇਆ ।

**ਮੰਤਰੀ** : ਇਹ ਚੀਜ਼ ਮੈਂ ਚੈਕ ਅੱਪ ਕਰ ਲੈਂਦਾ ਹਾਂ ਜੀ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਜਿਹੜੀਆਂ ਕੋਆਪ੍ਰੇਟਿਵ ਸ਼ੂਗਰ ਮਿੱਲਾਂ ਹਨ ਉਨ੍ਹਾਂ ਵਿਚ ਕੁਝ ਤਾਂ ਜ਼ਿਮੀਦਾਰਾਂ ਨੇ ਹਿੱਸੇ ਪਾਏ ਹੋਏ ਹਨ। ਉਨ੍ਹਾਂ ਦਾ ਤਾਂ ਗੰਨਾ ਪੀੜਿਆ ਜਾਂਦਾ ਹੈ ਪਰ ਕੁਝ ਐਸੇ ਵੀ ਹਿੱਸੇਦਾਰ ਹਨ ਜਿਨ੍ਹਾਂ ਨੇ ਸਿਰਫ ਇਸ ਕਰਕੇ ਹਿੱਸਾ ਪਾਇਆ ਸੀ ਕਿ ਕੁਝ ਮੁਨਾਫਾ ਆਇਆ ਕਰੇਗਾ ਪਰ ਉਹ ਮਿੱਲਾਂ ਕਦੇ ਮੁਨਾਫੇ ਵਿਚ ਨਹੀਂ ਗਈਆਂ।

**ਸ੍ਰੀ ਸਪੀਕਰ :** ਚੀਮਾ ਸਾਹਿਬ, ਕੋਆਪ੍ਰੇਟਿਵ ਮਿੱਲਾਂ ਤੋਂ ਕਦੀ ਮੁਨਾਫਾ ਨਹੀਂ ਮਿਲਦਾ। (ਹਾਸਾ)

**ਹਾਜ਼ੀ ਅਨਵਰ ਅਹਿਮਦ ਖਾਨ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਪਹਿਲਾਂ ਵੀ ਯਕੀਨ ਦਿਵਾਇਆ ਸੀ ਕਿ ਮਾਲਵਾ ਸ਼ੂਗਰ ਮਿੱਲ ਦੀ ਕਰੱਸ਼ਿੰਗ ਕਪੈਸਿਟੀ ਵਧਾ ਦਿੱਤੀ ਜਾਵੇਗੀ ਲੇਕਿਨ ਉਹ ਵਧਾਈ ਨਹੀਂ ਗਈ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਦੀ ਕਪੈਸਿਟੀ ਕਦੋਂ ਤਕ ਵਧਾ ਦਿੱਤੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਤਾਂ ਚਾਹੁੰਦੇ ਹਾਂ ਕਿ ਜਿਸ ਜਿਸ ਤਰ੍ਹਾਂ ਕਰੱਸ਼ਿੰਗ ਕਪੈਸਿਟੀ ਦੇ ਹੋਰ ਲਾਈਸੈਂਸ ਮਿਲਣ ਮਿੱਲਾਂ ਦੀ ਕਪੈਸਿਟੀ ਵਧਾ ਦਿੱਤੀ ਜਾਵੇ। ਇਸੇ ਹੀ ਨੀਤੀ ਦੇ ਤਹਿਤ ਸ਼ੂਗਰ ਮਿੱਲ ਮੋਰਿੰਡਾ ਦੀ 1000 ਟਨ ਕਪੈਸਿਟੀ ਹੋਰ ਵਧਾਈ ਹੈ।

**ਸ੍ਰੀ ਸਪੀਕਰ :** ਇਹ ਤਾਂ ਧੂਰੀ ਵਾਲੀ ਮਿੱਲ ਬਾਰੇ ਪੁੱਛਦੇ ਹਨ।

**ਮੰਤਰੀ :** ਇਹ ਤਾਂ ਜੀ ਮੈਂ ਮਿਸਾਲ ਦਿੱਤੀ ਹੈ। ਬਾਕੀ ਇਨ੍ਹਾਂ ਦੀ ਮਿਲ ਦੀ ਵੀ ਲਾਇਸੈਂਸ ਮਿਲਣ ਤੇ ਜਲਦੀ ਤੋਂ ਜਲਦੀ ਕਪੈਸਿਟੀ ਵਧਾਉਣ ਲਈ ਯਤਨ ਕਰਾਂਗੇ।

**ਸਰਦਾਰ ਸਰਵਣ ਸਿੰਘ :** ਸਪੀਕਰ ਸਾਹਿਬ, ਸਾਰੀਆਂ ਮਿੱਲਾਂ ਨੇ ਪੈਸੇ ਵਧਾਏ ਹਨ, ਵੱਧ ਰੇਟ ਦੇ ਰਹੇ ਹਨ ਪਰ ਬਟਾਲੇ ਮਿਲ ਨੇ ਇਹ ਪੈਸੇ ਨਹੀਂ ਵਧਾਏ। ਉਥੇ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ। ਸਾਢੇ ਬਾਰਾਂ ਰੁਪਏ ਹੋਰ ਮਿੱਲਾਂ ਨੇ ਕਰ ਦਿੱਤੇ ਹਨ ਪਰ ਬਟਾਲੇ ਕਿਉਂ ਨਹੀਂ ਕੀਤੇ ਗਏ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਤਾਂ ਸਟੇਟ ਲੈਵਲ ਤੇ ਇਕ ਹੀ ਪਾਲਿਸੀ ਇਖਤਿਆਰ ਕੀਤੀ ਹੈ ਔਰ ਕਿਸੇ ਨਾਲ ਵਿਤਕਰਾ ਨਹੀਂ ਕੀਤਾ। (ਥੰਪਿੰਗ)

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਸਾਬਕਾ ਸਰਕਾਰ ਸਮੇਂ ਗੰਨੇ ਦਾ ਰੇਟ ਸਾਢੇ ਤੇਰਾਂ ਰੁਪਏ ਸੀ ਪਰ ਖੰਡ ਅੱਠ ਰੁਪਏ ਕਿੱਲੋ ਵਿਕਦੀ ਸੀ। ਹੁਣ ਉਹ ਹੀ ਖੰਡ ਸਵਾ ਦੋ ਰੁਪਏ ਵਿਕਦੀ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਹਿਲੀ ਸਰਕਾਰ ਦੀ ਔਰ ਮਿੱਲਾਂ ਵਾਲਿਆਂ ਦੀ ਮਿਲੀ ਭੁਗਤ ਸੀ ਜਿਸ ਨਾਲ ਕਿ ਕਾਰਖਾਨਿਆਂ ਵਾਲਿਆਂ ਨੇ ਇਤਨਾ ਲਾਭ ਉਠਾਇਆ ਸੀ ? (ਹਾਸਾ)

(ਕੋਈ ਉਤਰ ਨਹੀਂ ਆਇਆ।)

---

**ਫਰਮਾਂ/ਫੈਕਟਰੀਆਂ ਨੂੰ ਰਾਜ ਤੋਂ ਬਾਹਰ ਸਰਕਾਰ ਦੁਆਰਾ ਵੇਚਿਆ ਗਿਆ ਬੱਭੜ ਘਾਹ**

*810. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਕਾਮਰੇਡ ਸੱਤ ਪਾਲ ਡਾਂਗ ਵਲੋਂ ਪੁੱਛਿਆ ਗਿਆ): ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਵੱਖ ਵੱਖ ਸਰਕਾਰੀ ਜ਼ਮੀਨਾਂ ਅਤੇ ਪ੍ਰਾਈਵੇਟ ਜ਼ਮੀਨਾਂ ਤੇ ਜ਼ਿਲ੍ਹਾ-ਵਾਰ ਕਿੰਨਾ ਬੱਭੜ ਘਾਹ ਉਗਾਇਆ ਗਿਆ ;

(ਅ) ਪਿਛਲੇ ਪੰਜ ਸਾਲਾਂ ਦੇ ਦੌਰਾਨ ਰਾਜ ਤੋਂ ਬਾਹਰ ਕੋਈ ਫਰਮਾਂ ਜਾਂ ਫੈਕਟਰੀਆਂ ਨੂੰ ਸਰਕਾਰ ਦੁਆਰਾ ਕਿੰਨੀ ਰਕਮ ਦਾ ਬੱਭੜ ਘਾਹ ਵੇਚਿਆ ਗਿਆ ਅਤੇ ਉਨ੍ਹਾਂ ਫਰਮਾਂ/ਫੈਕਟਰੀਆਂ ਦੇ ਨਾਂ ਕੀ ਕੀ ਹਨ ਅਤੇ ਇਹ ਪ੍ਰਤੀ ਕੁਇੰਟਲ ਕਿਸ ਦਰ ਤੇ ਸਪਲਾਈ ਕੀਤਾ/ਵੇਚਿਆ ਗਿਆ ;

(ੲ) ਪਿਛਲੇ ਵੱਖ ਵੱਖ 5 ਸਾਲਾਂ ਦੇ ਦੌਰਾਨ ਉਕਤ ਬੱਭੜ ਘਾਹ ਦੀ ਪ੍ਰਤੀ ਕੁਇੰਟਲ ਕਮਰਸ਼ਲ ਦਰ ਕੀ ਕੀ ਸੀ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਸਰਕਾਰੀ ਵਣਾਂ ਅਤੇ ਪ੍ਰਾਈਵੇਟ ਜ਼ਮੀਨਾਂ ਵਿੱਚੋਂ ਬੱਭੜ ਘਾਹ ਦੀ ਵਾਰਸ਼ਕ ਉਪਜ ਦਾ ਅਨੁਮਾਨ ਇਸ ਪ੍ਰਕਾਰ ਹੈ :—

| ਜ਼ਿਲ੍ਹਾ | ਸਰਕਾਰੀ ਵਣ ਵਿਚੋਂ | ਪ੍ਰਾਈਵੇਟ ਜ਼ਮੀਨ ਵਿੱਚੋਂ | ਜੋੜ |
|---|---|---|---|
| ਹੁਸ਼ਿਆਰਪੁਰ | 20,500 ਕੁਇੰਟਲ | 65,000 ਕੁਇੰਟਲ | 85,500 ਕੁਇੰਟਲ |
| ਰੋਪੜ | 3,500 ਕੁਇੰਟਲ | 67,000 ਕੁਇੰਟਲ | 70,500 ਕੁਇੰਟਲ |
| | 24,000 ਕੁਇੰਟਲ | 1,32,000 ਕੁਇੰਟਲ | 1,56,000 ਕੁਇੰਟਲ |

(ਅ) 69,921.15 ਰੁਪਏ
ਸ੍ਰੀ ਗੋਪਾਲ ਪੇਪਰ ਮਿੱਲਜ਼ ਲਿਮਿਟਿਡ, ਯਮਨਾ ਨਗਰ ਅੰਬਾਲਾ। ਫਰਮ ਦਾ ਹੁਣ ਨਾਂ "ਮੈਸਰਜ਼ ਬਲਾਰਪੁਰ ਇੰਡਸਟਰੀਜ਼ ਲਿਮਟਿਡ ਯੂਨਿਟ ਸ੍ਰੀ ਗੋਪਾਲ ਯਮਨਾ ਨਗਰ," ਹੈ।
67 ਪੈਸੇ ਪ੍ਰਤੀ ਕੁਇੰਟਲ (ਖੜ੍ਹੀ ਘਾਹ)

(ੲ) ਪਿਛਲੇ ਸਾਲਾਂ ਦੇ ਦੌਰਾਨ ਬੱਭੜ ਘਾਹ ਦੀ ਪ੍ਰਤੀ ਕੁਇੰਟਲ ਕਮਰਸ਼ਲ ਦਰ :—

| ਸਾਲ | ਦ ਰ ਡਿਪੂ ਤੇ |
|---|---|
| 1973–74 | 20 ਤੋਂ 30 ਰੁਪਏ |
| 1974–75 | 30 ਤੋ 35 ਰੁਪਏ |
| 1975–76 | 30–35 ਰੁਪਏ |
| 1976–77 | 35–45 ਰੁਪਏ |
| 1977–78 | 30 ਤੋਂ 50 ਰੁਪਏ |

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਜਿਹੜਾ ਮਨਿਸਟਰ ਸਾਹਿਬ ਨੇ ਦੱਸਿਆ ਹੈ ਇਸ ਤੋਂ ਸਾਫ ਹੈ ਕਿ ਜੋ ਕਮਰਸ਼ੀਅਲ ਰੇਟ ਹੈ ਉਸ ਦੇ ਮੁਕਾਬਲੇ ਇਕ ਮਨਾਪਲਿਸਟ ਨੂੰ ਘੱਟ ਭਾਅ ਤੇ ਘਾਹ ਦਿੱਤਾ ਜਾ ਰਿਹਾ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨ੍ਹੇ ਚਿਰ ਤਕ ਪੰਜਾਬ ਵਿਚ ਕੋਈ ਆਪਣੀ ਪੇਪਰ ਮਿੱਲ ਨਹੀਂ ਲੱਗ ਜਾਂਦੀ ਅਤੇ ਉਸ ਘਾਹ ਨੂੰ ਆਪ ਯੂਟੀਲਾਈਜ਼ ਨਹੀਂ ਕਰ ਸਕਦੇ, ਉਤਨੀ ਦੇਰ ਤਕ ਕੋਈ ਕਦਮ ਲੈਣਗੇ ਜਿਨ੍ਹਾਂ ਨਾਲ ਕਿ ਇਨ੍ਹਾਂ ਨੂੰ ਕਮਰਸ਼ੀਅਲ ਰੇਟ ਮਿਲ ਸਕਣ ?

**ਮੰਤਰੀ:** ਸਪੀਕਰ ਸਾਹਿਬ, ਇਹ ਮੁਆਇਦਾ ਤਕਰੀਬਨ 18 ਸਾਲ ਤੋਂ ਚਲਿਆ ਆ ਰਿਹਾ ਹੈ। ਇਹ ਸੰਨ 1960 ਵਿਚ ਐਗਰੀਮੈਂਟ ਹੋਇਆ ਸੀ। ਪਿਛਲੀ ਸਰਕਾਰ ਨੇ ਨੋਟਿਸ ਦਿੱਤਾ ਸੀ ਪਰ ਫਿਰ ਵਾਪਿਸ ਲਿਆ ਸੀ। ਜਦੋਂ ਇਹ ਗੱਲ ਪਿਛਲੇ ਸਾਲ ਮੇਰੇ ਨੋਟਿਸ ਵਿਚ ਆਈ ਤਾਂ ਮੈਂ ਫੈਸਲਾ ਲੈ ਲਿਆ ਔਰ ਐਗਰੀਮੈਂਟ ਦੇ ਮੁਤਾਬਿਕ ਜਿਹੜਾ ਨੋਟਿਸ ਛੇ ਮਹੀਨੇ ਪਹਿਲਾਂ ਦੇਣਾ ਪੈਂਦਾ ਹੈ ਉਹ ਇਸ਼ੂ ਕਰ ਦਿੱਤਾ ਹੈ ਔਰ ਰੇਟਾਂ ਨੂੰ ਠੀਕ ਕਰਨ ਵਾਸਤੇ ਜ਼ਰੂਰੀ ਕਾਰਵਾਈ ਕਰਾਂਗੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਪਿਛਲੀ ਸਰਕਾਰ ਦਾ ਜ਼ਿਕਰ ਕੀਤਾ ਹੈ, ਉਹ ਪਿਛਲੀ ਸਰਕਾਰ ਕਿਸ ਪਾਰਟੀ ਦੀ ਸੀ, ਨੋਟਿਸ ਕਦੋਂ ਦਿੱਤਾ ਗਿਆ ਸੀ, ਉਹ ਦੀ ਡੇਟ ਦੱਸ ਦਿੱਤੀ ਜਾਵੇ ਔਰ ਜੋ ਨੋਟਿਸ ਇਨ੍ਹਾਂ ਨੇ ਦਿੱਤਾ ਹੈ ਕੀ ਉਹ ਟਾਈਮ ਬਾਊਂਡ ਕਰ ਦਿੱਤਾ ਹੈ ?

**ਸ੍ਰੀ ਸਪੀਕਰ** : ਨੋਟਿਸ ਟਰਮੀਨੇਸ਼ਨ ਆਫ ਕੰਡੀਸ਼ਨਜ਼ ਵਾਸਤੇ ਹੀ ਸਮਝਿਆ ਜਾਂਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਛੇ ਮਹੀਨੇ ਪਹਿਲਾਂ ਨੋਟਿਸ ਦੇਣਾ ਹੁੰਦਾ ਹੈ, ਉਹ ਅਸੀਂ ਦਿਤਾ ਹੈ। ਪਹਿਲੀ ਸਰਕਾਰ ਕਿਹੜੀ ਸੀ, ਇਸ ਤਰ੍ਹਾਂ ਤਾਂ ਸਰਕਾਰਾਂ ਬਹੁਤ ਆਈਆਂ ਹਨ, ਇਸ ਗੱਲ ਦਾ ਖਿਆਲ ਨਹੀਂ ਹੈ, ਮੁਆਫ ਕਰਨਾ। ਸਪੀਕਰ ਸਾਹਿਬ, ਜੇਕਰ ਮੈਨੂੰ ਪਤਾ ਹੁੰਦਾ ਕਿ ਕਿਸ ਪਾਰਟੀ ਦੀ ਸਰਕਾਰ ਸੀ ਤਾਂ ਮੈਨੂੰ ਦੱਸਣ ਵਿਚ ਗੁਰੇਜ਼ ਨਹੀਂ ਸੀ। ਜੇਕਰ ਇਹ ਬਿਲਕੁਲ ਜਾਨਣਾ ਚਾਹੁੰਦੇ ਹਨ ਤਾਂ ਇਹ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ। ਇਸ ਵੇਲੇ ਮੈਂ ਬਿਨਾਂ ਪਤਾ ਕੀਤਿਆਂ ਕਿਧਰੇ ਗਲਤ ਨਾ ਕਹਿ ਜਾਵਾਂ।

---

## FIXATION OF RATES OF EATABLES SOLD AT JULLUNDUR BUS STAND

***887. Shri Manmohan Kalia** : Will the Minister of State for Transport, Tourism and Sports be pleased to state :—

(a) whether the rates of eatables sold at the General Bus Stand Jullundur, have been fixed;

(b) the steps taken to ensure the sale of pure foodstuffs at the said Bus Stand ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ।

(ਅ) ਜਨਰਲ ਮੈਨੇਜਰ ਵੱਲੋਂ ਸ਼ੁੱਧ ਚੀਜ਼ਾਂ ਦੀ ਵਿਕਰੀ ਨੂੰ ਯਕੀਨੀ ਬਣਾਉਣ ਲਈ ਕਦੀ ਕਦੀ ਇਨਸਪੈਕਸ਼ਨ ਕੀਤੀ ਜਾਂਦੀ ਹੈ। ਬਸ ਸਟੈਂਡ ਜਲੰਧਰ ਤੋਂ ਵੇਚੀਆਂ ਜਾਣ ਵਾਲੀਆਂ ਚੀਜ਼ਾਂ ਨੂੰ ਸਾਫ ਸੁਥਰਾ ਰੱਖਣ ਲਈ ਸਥਾਨਿਕ ਸਿਹਤ ਅਧਿਕਾਰੀਆਂ ਦੀ ਮਿਲਵਰਤੋਂ ਵੀ ਲਈ ਜਾਂਦੀ ਹੈ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਜਵਾਬ ਮੇਰੇ ਦੋਹਾਂ ਸਵਾਲਾਂ ਦਾ ਦਿੱਤਾ ਹੈ, ਇਹ ਪੂਰਾ ਨਹੀਂ ਹੈ। ਮੈਂ ਇਹ ਤੁਹਾਡੇ ਰਾਹੀਂ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਰ ਚੀਜ਼ ਦਾ ਹਰ ਅੱਡੇ ਉਪਰ ਡਬਲ ਚਾਰਜ ਕੀਤਾ ਜਾਂਦਾ ਹੈ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਿਆ ਅੱਜ ਤਕ ਕਿਸੇ ਵੈਂਡਰ ਦਾ ਚਾਲਾਨ ਹੋਇਆ ਹੈ ਕਿ ਉਸਨੇ ਮੁਕਰੱਰ ਰੇਟ ਤੋਂ ਵੱਧ ਪੈਸੇ ਲਏ ਹਨ। ਸਵਾਲ ਦੇ ਪਾਰਟ (ਏ) ਵਿਚ ਇਹ ਪੁੱਛਿਆ ਸੀ ਕਿ :—

> 'Whether the rates of eatables sold at the General Bus Stand, Jullundur have been fixed.'

ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ, 'ਹਾਂ ਜੀ'। ਸਪੀਕਰ ਸਾਹਿਬ, ਮੈਂ ਇਕੱਲੇ ਜਲੰਧਰ ਦੇ ਅੱਡੇ ਦੀ ਗੱਲ ਨਹੀਂ ਕਰਦਾ। ਕੀ ਮੰਤਰੀ ਜੀ ਇਹ ਦੱਸਣਗੇ ਕਿ ਸਾਰੇ ਪੰਜਾਬ ਦੇ ਰੋਡਵੇਜ਼ ਦੇ ਅੱਡਿਆਂ ਉਪਰ ਜੋ ਚੀਜ਼ਾਂ ਵਿਕਦੀਆਂ ਹਨ ਕਿਆ ਉਨ੍ਹਾਂ ਵਿਚੋਂ ਕਿਸੇ ਵੀ ਖਾਣ ਵਾਲੀ ਚੀਜ਼ ਦਾ ਸੈਂਪਲ ਭਰਿਆ ਗਿਆ ਹੈ ?

**ਰਾਜ ਮੰਤਰੀ**: ਇਸ ਬਾਰੇ ਤਾਂ ਜੀ ਇਹ ਨਵਾਂ ਨੋਟਿਸ ਦੇ ਦੇਣ। ਮੈਂ ਮਹੀਨੇਵਾਰ ਦੱਸ ਸਕਦਾ ਹਾਂ ਕਿ ਜਨਰਲ ਮੈਨੇਜਰ ਨੇ ਕਿਹੜੇ ਕਿਹੜੇ ਅੱਡੇ ਨੂੰ ਚੈਕ ਕੀਤਾ ਹੈ।

**ਸ੍ਰੀ ਮਨਮੋਹਨ ਕਾਲੀਆ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਸੈਕੰਡ ਪਾਰਟ ਸੀ :—

'The steps taken to ensure the sale of pure foodstuffs at the said Bus Stand'

ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿਤਾ ਹੈ :—

'Frequent inspections are made by the General Manager of the Local Depot to ensure the sale of pure foodstuffs. Local Health Authorities are also associated with the inspection.'

ਸਪੀਕਰ ਸਾਹਿਬ, ਜਨਰਲ ਮੈਨੇਜਰ ਜਿਹੜਾ ਹੈ ਉਹ ਠੀਕ ਹੈ ਚੈਕਿੰਗ ਕਰਦਾ ਹੈ ਪਰ ਉਹ ਐਕਸਪਰਟ ਨਹੀਂ ਹੈ। ਪੰਜਾਬ ਸਰਕਾਰ ਨੇ ਅਡੱਲਟਰੇਸ਼ਨ ਨੂੰ ਰੋਕਣ ਲਈ ਕਾਨੂੰਨ ਬਣਾਇਆ ਹੋਇਆ ਹੈ ਉਸ ਦੇ ਤਹਿਤ ਫੂਡ ਇਨਸਪੈਕਟਰਜ਼ ਨੂੰ ਹੀ ਪਾਵਰਜ਼ ਹਨ ਕਿ ਉਹ ਸੈਂਪਲ ਭਰੇ। ਫੂਡ ਇਨਸਪੈਕਟਰਜ਼ ਦੀਆਂ ਪਾਵਰਜ਼ ਡਾਕਟਰਾਂ ਨੂੰ ਹਨ ।..

**ਸ੍ਰੀ ਸਪੀਕਰ**: ਉਨ੍ਹਾਂ ਨੇ ਆਨਸਰ ਤਾਂ ਦੇ ਦਿੱਤਾ ਹੈ।

**ਸ੍ਰੀ ਮਨਮੋਹਨ ਕਾਲੀਆ**: ਸਪੀਕਰ ਸਾਹਿਬ, ਇਹ ਦੱਸ ਦੇਣ ਕਿ ਆਇਆ ਕਿਸੇ ਫੂਡ ਇਨਸ-ਪੈਕਟਰ ਨੇ ਕਿਸੇ ਚੀਜ਼ ਦਾ ਸੈਂਪਲ ਭਰਿਆ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਹੈਲਥ ਡਿਪਾਰਟਮੈਂਟ ਸੈਂਪਲ ਭਰਦਾ ਹੈ, ਔਰ ਅਸੀਂ ਆਪ ਵੀ ਚੈਕ ਕਰਦੇ ਹਾਂ। ਲੇਕਿਨ ਜੇਕਰ ਇਹ ਕਹਿਣ ਤਾਂ ਪਤਾ ਕਰਕੇ ਦੱਸ ਸਕਦਾ ਹਾਂ ਕਿ ਇਨਸਪੈਕਟਰ ਨੇ ਸੈਂਪਲ ਭਰਿਆ ਹੈ ਕਿ ਨਹੀਂ ?

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਉਹ ਦੁਕਾਨਾਂ ਪ੍ਰਾਈਵੇਟ ਠੇਕੇਦਾਰਾਂ ਦੀਆਂ ਹਨ, ਇਨ੍ਹਾਂ ਨੇ ਚਾਲਾਨ ਕੀ ਕਰਨਾ ਹੈ। ਜਲੰਧਰ ਬੱਸ ਸਟੈਂਡ ਤੇ ਟੂਰਿਜ਼ਮ ਡਿਪਾਰਟਮੈਂਟ ਨੇ ਇਕ ਰੈਸਟੋਰੈਂਟ ਖੋਲ੍ਹਿਆ ਹੋਇਆ ਹੈ। ਉਸ ਨੇ ਬਾਹਰ ਰੇਟਸ ਦੀ ਲਿਸਟ ਲਗਾਈ ਹੋਈ ਹੈ। ਚਾਹ ਦਾ ਕੱਪ 35 ਪੈਸੇ ਦਾ ਰੇਟ ਲਿਖਿਆ ਹੋਇਆ ਹੈ ਪਰ ਅੰਦਰ 40 ਪੈਸੇ ਚਾਰਜ ਕਰਦੇ ਹਨ। ਜੇਕਰ ਸਰਕਾਰ ਦਾ ਆਪਣਾ ਘਰ ਹੀ ਇਸ ਤਰ੍ਹਾਂ ਦਾ ਹੈ ਤਾਂ ਬਾਕੀਆਂ ਨੂੰ ਇਹ ਕੀ ਕਹਿਣਗੇ। (ਹਾਸਾ)

**ਰਾਜ ਮੰਤਰੀ**: ਸਪੀਕਰ ਸਾਹਿਬ, ਉਹ ਹਰ ਆਈਟਮ ਦੀ ਰਸੀਦ ਦਿੰਦੇ ਹਨ। ਜੇਕਰ ਇਹ ਮੈਨੂੰ ਰਸੀਦ ਵਿਖਾ ਦੇਣ ਤਾਂ ਪਤਾ ਕਰਵਾ ਲਵਾਂਗਾ। ਜੇਕਰ ਸਾਡੇ ਟੂਰਿਜ਼ਮ ਡਿਪਾਰਟਮੈਂਟ ਦੇ ਫਿਕਸ ਕੀਤੇ ਰੇਟ ਤੋਂ ਉਥੇ ਪੈਸੇ ਵੱਧ ਲੈਂਦੇ ਹੋਣਗੇ ਤਾਂ ਬਿੱਲ ਵੱਧ ਪੈਸਿਆਂ ਦਾ ਹੋਵੇਗਾ ਤਾਂ ਅਸੀਂ ਐਕਸ਼ਨ ਲੈਣ ਨੂੰ ਤਿਆਰ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੋਗੇ ਵਿਚ ਕੁਝ ਜੀਪਾਂ ਦੀ ਸਰਕਾਰ ਨੇ ਸਮਾਨ ਪਾਇਆਂ ਬਗੈਰ ਨੀਲਾਮੀ ਕਰ ਦਿੱਤੀ ਹੈ। ਉਸ ਨੀਲਾਮੀ ਸਾਮਾਨ ਵਿਚ ਮਹਿਕਮੇ ਵਾਲਾ ਜਿਹੜਾ ਉਥੇ ਇਨਚਾਰਜ ਹੈ ਉਸ ਨੇ ਆਪਣੀ ਕੀਮਤ ਤੇ ਇੰਜਣ ਦੀਆਂ ਗਰਾਰੀਆਂ ਵਗੈਰਾ ਵਿਚ ਜਾਣਕੇ ਸੁੱਟ ਦਿੱਤੀਆਂ ਸਨ .. .. ..

**ਸ੍ਰੀ ਸਪੀਕਰ :** ਇਸ ਸਪਲੀਮੈਂਟਰੀ ਦਾ ਸਵਾਲ ਨਾਲ ਤੁਅੱਲਕ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਉਹ ਮੌਕੇ ਤੇ ਫੜਾ ਦਿੱਤੀਆਂ ਸਨ, ਕੇਸ ਰਜਿਸਟਰ ਕਰਨ ਵਾਸਤੇ ਥਾਣੇ ਗਏ ਪਰ ਉਥੇ ਕੇਸ ਰਜਿਸਟਰ ਨਾ ਹੋਇਆ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਇਨ੍ਹਾਂ ਦੇ ਨੋਟਿਸ ਵਿਚ ਹੈ, ਜੇਕਰ ਹੈ ਤਾਂ ਕੀ ਇਹ ਉਸ ਵਿਅਕਤੀ ਨੂੰ ਸਜ਼ਾ ਦੇਣ ਵਾਸਤੇ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ :** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ ਪਿਛਲੇ ਸੈਸ਼ਨ ਵਿਚ ਵਜ਼ੀਰ ਸਾਹਿਬ ਨੇ ਇਕ ਵਾਇਦਾ ਕੀਤਾ ਸੀ ਕਿ ਲੁਧਿਆਣੇ ਦੇ ਅੱਡੇ ਤੇ ਰਿਕਸ਼ੇ ਵਾਲਿਆਂ ਤੋਂ ਜੋ ਆਉਣ ਦੇ ਅਤੇ ਜਾਣ ਦੇ 10 ਪੈਸੇ ਚਾਰਜ ਕੀਤੇ ਜਾਂਦੇ ਹਨ ਉਹ ਨਹੀਂ ਲਏ ਜਾਣਗੇ ਕਿਉਂਕਿ ਇਸ ਨਾਲ ਕਈ ਵਾਰ ਸਵਾਰੀਆਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਉਨ੍ਹਾਂ ਕੋਲ ਵੀ 10 ਪੈਸੇ ਖੁਲ੍ਹੇ ਹੁੰਦੇ ਨਹੀਂ। ਪਰ ਹਾਲੇ ਉਹ ਵਾਇਦਾ ਪੂਰਾ ਨਹੀਂ ਕੀਤਾ ਗਿਆ, ਇਸ ਦੀ ਕੀ ਵਜ੍ਹਾ ਹੈ ?

**ਸ੍ਰੀ ਸਪੀਕਰ :** ਇਸ ਸਪਲੀਮੈਂਟਰੀ ਦੀ ਇਸ ਸਵਾਲ ਨਾਲ ਕੋਈ ਰੈਲੇਵੈਂਸੀ ਨਹੀਂ ਹੈ।

**ਸ੍ਰੀ ਹਰਬੰਸ ਲਾਲ ਖੰਨਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਬੱਸ ਸਟੈਂਡ ਪੰਜਾਬ ਵਿਚ ਹਨ ਉਥੇ ਜਿਹੜੇ ਆਦਮੀ ਆਪਣੀਆਂ ਦੁਕਾਨਾਂ ਚਲਾਉਂਦੇ ਹਨ ਉਹ ਸਾਫ ਨਹੀਂ ਹੁੰਦੀਆਂ। ਕੀ ਵਜ਼ੀਰ ਸਾਹਿਬ ਨੇ ਆਪ ਜਾ ਕੇ ਕਦੇ ਵਿਜ਼ਿਟ ਕਰਕੇ ਇਹ ਵੇਖਣ ਦੀ ਕੋਸ਼ਿਸ਼ ਕੀਤੀ ਹੈ ਕਿ ਦੁਕਾਨਦਾਰ ਜਿਹੜੀਆਂ ਚੀਜ਼ਾਂ ਵੇਚਦੇ ਹਨ ਉਹ ਖਾਣ ਦੇ ਕਾਬਲ ਵੀ ਨਹੀਂ ਹੁੰਦੀਆਂ। ਪਰ ਮਜ਼ਬੂਰੀ ਦੀ ਹਾਲਤ ਵਿਚ ਸਵਾਰੀਆਂ ਨੂੰ ਖਾਣੀਆਂ ਪੈਂਦੀਆਂ ਹਨ। ਕੀ ਵਜ਼ੀਰ ਸਾਹਿਬ ਇਸ ਨੂੰ ਠੀਕ ਕਰਨ ਲਈ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਦੋ ਥਾਵਾਂ ਤੇ ਆਪ ਗਿਆ ਹਾਂ। ਜਲੰਧਰ ਵੀ ਮੈਂ ਜਾ ਕੇ ਵੇਖਿਆ ਹੈ। ਹਾਲਾਂਕਿ ਮੇਰੇ ਕੋਲ ਕੋਈ ਅਥਾਰਿਟੀ ਨਹੀਂ, ਪਰ ਫਿਰ ਵੀ ਮੈਂ ਕਹਿ ਸਕਦਾ ਹਾਂ ਕਿ ਕੋਈ ਇਹੋ ਜਿਹੀ ਗੱਲ ਨਹੀਂ ਹੈ। ਇਹ ਤਾਂ ਸਿਰਫ ਸਿਹਤ ਡਿਪਾਰਟਮੈਂਟ ਵਾਲੇ ਹੀ ਦੱਸ ਸਕਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਦੇ ਬੱਸ ਅੱਡੇ ਤੇ ਜਿਹੜੀਆਂ ਬੱਸਾਂ ਸਵਾਰੀਆਂ ਨਾਲ ਭਰੀਆਂ ਹੁੰਦੀਆਂ ਹਨ ਉਨ੍ਹਾਂ ਦੇ ਅੰਦਰ ਵੀ ਕਈ ਆਦਮੀ ਜਾਕੇ ਖਾਣ ਪੀਣ ਦੀਆਂ ਚੀਜ਼ਾਂ ਵੇਚਦੇ ਹਨ ਜਿਹੜੀਆਂ ਕਿ ਸਾਫ ਨਹੀਂ ਹੁੰਦੀਆਂ। ਕੀ ਇਸ ਨੂੰ ਰੋਕਣ ਦਾ ਕੋਈ ਪ੍ਰਬੰਧ ਕਰਨਗੇ ?

(ਕੋਈ ਉੱਤਰ ਨਹੀਂ ਆਇਆ)

---

STARRED QUESTION NO. *913

**Mr. Speaker :** Extension has been asked for in respect of Starred Question No. 913.

---

*For Starred Question No. 913 and reply thereto, please see Debate dated 8th March, 1979 (Morning Sitting)

**ਸ੍ਰੀ ਮਨਮੋਹਨ ਕਾਲੀਆ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। This is no point of order.

---

DILAPIDATED CONDITION OF BANKS OF PHUL RAJBAHA FROM JAURA BRIDGES UPTO CANAL REST HOUSE RAMPURA PHUL (BHATINDA).

*979. **Master Babu Singh**: Will the Chief Minister be pleased to state whether the Government is aware of the dilapidated condition of the banks of Phul-Rajbaha from Jaura Bridges upto Canal Rest House, Rampura Phul (Bhatinda) if so, the steps; if any, taken to repair the banks of the said Rajbaha ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਖਸਤਾ ਕਿਨਾਰੇ ਮਜ਼ਬੂਤ ਕਰ ਦਿਤੇ ਗਏ ਹਨ।

ਮਾਸਟਰ ਬਾਬੂ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਸ਼ਹਿਰਾਂ ਦੀ ਵਸੋਂ ਨੂੰ ਮੁੱਖ ਰਖਦੇ ਹੋਏ ਸ਼ਹਿਰ ਵੱਲ ਦੇ ਸਾਰੇ ਪਾਸੇ ਨੂੰ ਪੱਕਾ ਕਰ ਦੇਣਗੇ ? ਇਨ੍ਹਾਂ ਨੇ ਮਿੱਟੀ ਪੁਆ ਦਿੱਤੀ ਹੈ, ਇਹ ਬਹੁਤ ਜ਼ਰੂਰੀ ਸੀ। ਪਰ ਜੇ ਇਹ ਸ਼ਹਿਰ ਵਾਲੇ ਪਾਸੇ ਨੂੰ ਪੱਕਾ ਕਰ ਦੇਣ ਤਾਂ ਉਨ੍ਹਾਂ ਨੂੰ ਸਹੂਲਤ ਮਿਲ ਸਕਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਕੰਸਿਡਰ ਕਰ ਲਵਾਂਗੇ, ਵੈਸੇ ਇਸ ਸਾਲ 86 ਹਜ਼ਾਰ ਰੁਪਿਆ ਇਸ ਤੇ ਖਰਚ ਕਰ ਚੁੱਕੇ ਹਾਂ। ਫਿਰ ਵੀ ਜੇ ਬਹੁਤੀ ਲੋੜ ਸਮਝੀ ਗਈ ਤਾਂ ਇਹ ਕੰਮ ਵੀ ਕਰ ਦਿੱਤਾ ਜਾਵੇਗਾ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਹਿਰਾਂ ਦੇ ਕੰਡੇ ਖਰਾਬ ਹੋਣ ਨਾਲ ਜ਼ਿਮੀਦਾਰਾਂ ਦਾ ਬਹੁਤ ਨੁਕਸਾਨ ਹੋ ਜਾਂਦਾ ਹੈ। ਇਸੇ ਤਰ੍ਹਾਂ ਇਕ ਬੀਕਾਨੇਰ ਕੈਨਾਲ ਹੈ ਇਸ ਦੀ ਇਕ ਸਾਈਡ ਬੜੀ ਉੱਚੀ ਹੈ ਅਤੇ ਦੂਜਾ ਪਾਸਾ ਬਹੁਤ ਨੀਵਾਂ ਹੈ। ਇਸ ਕਰਕੇ ਜਿਹੜੇ ਨਹਿਰ ਦੇ ਕੰਡੇ ਹਨ ਉਨ੍ਹਾਂ ਦੇ ਟੁੱਟਣ ਦਾ ਖਤਰਾ ਹੈ ਔਰ ਇਸ ਨਾਲ ਜ਼ਿਮੀਦਾਰਾਂ ਦਾ ਬਹੁਤ ਨੁਕਸਾਨ ਹੋ ਸਕਦਾ ਹੈ। ਕੀ ਮੁੱਖ ਮੰਤਰੀ ਸਾਹਿਬ, ਇਸ ਨੂੰ ਚੈਕ ਕਰਨ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਬੀਕਾਨੇਰ ਕੇ ਨਾਲ ਦਾ ਰਾਜਿਸਥਾਨ ਨਾਲ ਤੁਅੱਲਕ ਹੈ। ਮੈਂ ਉਨ੍ਹਾਂ ਨਾਲ ਡਿਸਕਸ ਕਰ ਲਵਾਂਗਾ, ਜੇ ਕੋਈ ਹੱਲ ਹੋ ਸਕਦਾ ਹੋਇਆ ਤਾਂ ਜ਼ਰੂਰ ਕਰਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਤੁਹਾਡੇ ਰਾਹੀਂ, ਮੁਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਪਟਿਆਲਾ ਵਿਚ ਇਕ ਭਾਖੜਾ ਮੇਨ ਲਾਈਨ ਅਤੇ ਇਕ ਨਰਵਾਨਾ ਮੇਨ ਲਾਈਨ ਕੈਨਾਲ ਨਿਕਲਦੀ ਹੈ। ਇਨ੍ਹਾਂ ਦੇ ਕੰਡੇ ਟੁੱਟਣ ਨਾਲ ਕਾਫੀ ਕਿਸਾਨਾਂ ਦਾ ਨੁਕਸਾਨ ਹੋ ਜਾਂਦਾ ਹੈ। ਕੀ ਮੁੱਖ ਮੰਤਰੀ ਸਾਹਿਬ ਇਸ ਦਾ ਪ੍ਰਬੰਧ ਕਰਨਗੇ ?

**ਸ੍ਰੀ ਸਪੀਕਰ** : ਇਹ ਤਾਂ ਜਨਰਲ ਕੁਐਸ਼ਚਨ ਹੈ।

---

**Expunged as Ordered by the Chair.

ਜੇਲ੍ਹ ਵਾਰਡਰਾਂ ਦੇ ਕੰਮ ਕਾਰ ਦੇ ਹਾਲਾਤ ਵਿਚ ਤਬਦੀਲੀ ਦੀ ਤਜਵੀਜ਼

*912. 1. ਸ਼੍ਰੀ ਹੁਕਮ ਚੰਦ
2. ਸ਼੍ਰੀ ਮਨਮੋਹਨ ਕਾਲੀਆ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੇਲ੍ਹ ਵਾਰਡਰਾਂ ਦੇ ਕੰਮ ਕਾਰ ਦੇ ਹਾਲਾਤ ਵਿਚ ਤਬਦੀਲੀ ਕਰਨ ਦੀ ਕੋਈ ਤਜਵੀਜ਼ ਹੈ, ਜੇ ਹੈ ਤਾਂ ਉਸਦਾ ਵੇਰਵਾ ਕੀ ਹੈ ਅਤੇ ਕਦੋਂ ਤੱਕ ਲਾਗੂ ਕਰ ਦਿੱਤੀਆਂ ਜਾਣਗੀਆਂ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਨਹੀਂ ਜੀ।

ਸ਼੍ਰੀ ਮਨਮੋਹਨ ਕਾਲੀਆ : ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਡੇਢ ਸਾਲ ਤੋਂ ਜ਼ਿਆਦਾ ਮੈਂ ਔਰ ਬਾਦਲ ਸਾਹਿਬ ਜੇਲ ਵਿਚ ਰਹੇ ਹਾਂ ਔਰ ਅਸੀਂ ਉਥੇ ਜੇਲ ਵਾਰਡਰਜ਼ ਦੀਆਂ ਤਕਲੀਫਾਂ ਨੂੰ ਵੇਖਿਆ ਹੈ। ਇਕ ਤਾ ਜੇਲ੍ਹ ਵਾਰਡਰਜ਼ ਦੀਆਂ ਜੋ ਤਨਖਾਹਾਂ ਹਨ ਉਹ ਪੂਰੀਆਂ ਨਹੀਂ, ਉਨ੍ਹਾਂ ਨੂੰ ਪੁਲਿਸ ਕਾਂਸਟੇਬਲ ਦੇ ਬਰਾਬਰ ਤਨਖਾਹ ਮਿਲਣੀ ਚਾਹੀਦੀ ਹੈ। ਦੂਜਾ ਜਿਹੜੇ ਉਨ੍ਹਾਂ ਦੇ ਡਿਊਟੀ ਆਵਰਜ਼ ਹਨ ਉਹ ਰਾਊਂਡ ਦੀ ਕਲਾਕ ਹਨ। ਸਵੇਰੇ 4 ਵਜੇ ਉਨ੍ਹਾਂ ਦੀ ਡਿਊਟੀ ਸ਼ੁਰੂ ਹੁੰਦੀ ਹੈ ਅਤੇ 10 ਵਜੇ ਖਤਮ ਹੁੰਦੀ ਹੈ ਫਿਰ 3 ਘੰਟੇ ਦਾ ਰੈਸਟ ਹੁੰਦਾ ਹੈ ਅਤੇ ਫਿਰ 7 ਵਜੇ ਤਕ ਉਨ੍ਹਾਂ ਦੀ ਡਿਊਟੀ ਹੁੰਦੀ ਹੈ। ਇਸ ਦੇ ਇਲਾਵਾ ਉਨ੍ਹਾਂ ਨੂੰ ਕੋਈ ਛੁੱਟੀ ਨਹੀਂ । ਉਨ੍ਹਾਂ ਦੀ ਹਾਲਤ ਉਮਰ ਕੈਦੀ ਨਾਲੋਂ ਵੀ ਮਾੜੀ ਹੈ। ਉਮਰ ਕੈਦੀ ਵੀ 10-12 ਸਾਲ ਜੇਲ ਕੱਟ ਕੇ ਬਾਹਰ ਚਲੇ ਜਾਂਦੇ ਹਨ । ਪਰ ਇਨ੍ਹਾਂ ਦੇ ਡਿਊਟੀ ਆਵਰਜ਼ ਅਜਿਹੇ ਹਨ ਕਿ ਕੋਈ ਰੈਸਟ ਨਹੀਂ, ਕੋਈ ਹੌਲੀਡੇਜ਼ ਨਹੀਂ, ਕੋਈ ਪਰਮੋਸ਼ਨ ਨਹੀਂ। ਇਸ ਲਈ ਕੀ ਮੁੱਖ ਮੰਤਰੀ ਸਾਹਿਬ ਉਨ੍ਹਾਂ ਦੀਆਂ ਤਕਲੀਫਾਂ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਦੀ ਇਸ ਪਰਪੋਜ਼ਲ ਤੇ ਵਿਚਾਰ ਕਰਨਗੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਜਿਥੋਂ ਤੱਕ ਉਨ੍ਹਾਂ ਦੇ ਪੇ ਸਕੇਲ ਦਾ ਸਬੰਧ ਹੈ ਉਹ ਪੁਲਿਸ ਦੇ ਸਿਪਾਹੀ ਦੇ ਬਰਾਬਰ ਕਰ ਦਿੱਤੇ ਗਏ ਹਨ। ਬਾਕੀ ਜਿੱਥੋਂ ਤੱਕ ਵਰਕਿੰਗ ਆਵਰਜ਼ ਦਾ ਸਬੰਧ ਹੈ ਉਹ ਪੇ-ਕਮਿਸ਼ਨ ਦੇ ਵਿਚਾਰ ਅਧੀਨ ਹੈ ।

ਸਰਦਾਰ ਗੁਰਧਾਰਾ ਸਿੰਘ : ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਚੀਫ ਮਨਿਸਟਰ ਬਣੇ ਸਨ ਤਾਂ ਇਨ੍ਹਾਂ ਨੇ ਪਟਿਆਲਾ ਜੇਲ ਵਿਚ ਜਾਕੇ 2 ਵਾਇਦੇ ਕੀਤੇ ਸਨ। ਇਕ ਤਾਂ ਇਹ ਕਿ ਐਮਰਜੈਂਸੀ ਲੀਵ ਜਿਹੜੀ ਹੈ ਇਹ ਆਈ. ਜੀ. ਕੋਲ ਜਾਂ ਗੌਰਮਿੰਟ ਕੋਲ ਨਹੀਂ ਜਾਵੇਗੀ ਬਲਕਿ ਸੁਪਰਡੰਟ ਜੇਲ੍ਹ ਹੀ ਮਨਜ਼ੂਰ ਕਰ ਦਿਆ ਕਰਨਗੇ। ਕੀ ਇਸ ਤੇ ਅਮਲ ਹੋ ਰਿਹਾ ਹੈ ? ਦੂਜਾ ਇਨ੍ਹਾਂ ਨੇ ਇਹ ਵਾਇਦਾ ਕੀਤਾ ਸੀ ਕਿ ਜਿਨ੍ਹਾਂ ਕੈਦੀਆਂ ਨੂੰ ਮਹਾਤਮਾ ਗਾਂਧੀ ਜਾਂ ਗੁਰੂ ਨਾਨਕ ਦੇਵ ਜੀ ਦੀ ਸ਼ਤਾਬਦੀ ਤੇ ਉਮਰ ਕੈਦ ਹੋ ਗਈ ਸੀ, ਜਿਨ੍ਹਾਂ ਨੂੰ ਫਾਂਸੀ ਮਿਲੀ ਪਰ ਮਰਸੀ ਅਪੀਲ ਤੇ ਉਮਰ ਕੈਦ ਹੋਈ ਸੀ ਜਿਸ ਮੁਤਾਬਿਕ ਉਨ੍ਹਾਂ ਨੂੰ 16 ਸਾਲ ਕੱਟਣੇ ਪੈਂਦੇ ਹਨ ਇਹ ਕੈਦ ਵੀ ਘਟਾ ਦਿੱਤੀ ਜਾਵੇਗੀ। ਹਰਿਆਣਾ ਵਾਲਿਆਂ ਨੇ ਤਾਂ ਇਹ ਕੰਮ ਕਰ ਦਿੱਤਾ ਹੈ ਪਰ ਸਾਡੇ ਪੰਜਾਬ ਵਿਚ ਇਸ ਤੇ ਅਮਲ ਨਹੀਂ ਹੋਇਆ। ਕੀ ਮੁੱਖ ਮੰਤਰੀ ਸਾਹਿਬ ਇਸ ਤੇ ਅਮਲ ਕਰਾਉਣਗੇ ?

ਮੁੱਖ ਮੰਤਰੀ : ਸਪੀਕਰ ਸਾਹਿਬ, ਵੈਸੇ ਸਵਾਲ ਤਾਂ ਵਾਰਡਰਾਂ ਦਾ ਹੈ। ਪਰ ਹੁਣ ਕਿਉਂਕਿ ਆਨ-ਰੇਬਲ ਮੈਂਬਰ ਨੇ ਸਵਾਲ ਕੀਤਾ ਹੈ ਇਸ ਲਈ ਮੈਂ ਦੱਸਦਾ ਹਾਂ ਕਿ ਐਮਰਜੈਂਸੀ ਲੀਵ ਮਨਜ਼ੂਰ ਕਰਨ ਦੇ ਅਖਤਿਆਰ ਸੁਪਰਡੰਟ ਜੇਲ ਨੂੰ ਦੇ ਦਿੱਤੇ ਗਏ ਹਨ। ਇਹ ਕੇਸ ਹੁਣ ਸਾਡੇ ਕੋਲ ਨਹੀਂ ਆਉਂਦੇ ਜਿੱਥੋਂ ਤਕ ਉਮਰ ਕੈਦੀ ਦਾ ਸਵਾਲ ਹੈ, ਜਿਨ੍ਹਾਂ ਨੂੰ ਫਾਂਸੀ ਲਗਣੀ ਸੀ ਪਰ ਉਨ੍ਹਾਂ ਦੀ ਮਰਸੀ ਅਪੀਲ ਤੇ ਉਮਰ ਕੈਦ

ਕੀਤਾ ਗਿਆ ਸੀ, ਇਹ ਸੈਂਟਰਲ ਗੌਰਮਿੰਟ ਦੀ ਹਦਾਇਤ ਮੁਤਾਬਕ ਹੋਇਆ ਹੈ। ਇਸ ਲਈ ਅਸੀਂ ਸੈਂਟਰ ਗੌਰਮਿੰਟ ਦੇ ਨਾਲ ਇਹ ਕੇਸ ਟੇਕ-ਅੱਪ ਕਰ ਰਹੇ ਹਾਂ। ਸਾਡੀ ਕੋਸ਼ਿਸ਼ ਹੈ ਕਿ ਇਹ ਰਿਆਇਤ ਮਿਲ ਜਾਵੇ, ਲੇਕਿਨ ਇਸ਼ ਦਾ ਸਬੰਧ ਸੈਂਟਰ ਦੀ ਸਰਕਾਰ ਨਾਲ ਹੈ।

---

## AMOUNT OF ARREARS PENDING RECOVERY ON ACCOUNT OF SALES TAX AND EXCISE DUTY IN THE STATE

*626. **Shri Harbans Lal Khanna**: Will the Minister for Excise and Taxation be pleased to state the total amount of arrears pending recovery at present on account of Sales Tax and Excise Duty in the State together-with the steps being taken to recover the same?

**ਸ੍ਰੀ ਹਿੱਤ ਅਭਿਲਾਸ਼ੀ**: 31 ਜਨਵਰੀ, 1979 ਨੂੰ ਵਿਕਰੀ ਕਰ ਅਤੇ ਆਬਕਾਰੀ ਡਿਊਟੀ ਦਾ ਕੁਲ ਬਕਾਇਆ ਕ੍ਰਮਵਾਰ 684.63 ਲੱਖ ਰੁਪਏ ਅਤੇ 671.57 ਲੱਖ ਰੁਪਏ ਸੀ।

ਬਕਾਏ ਦੀ ਵਸੂਲੀ ਖਾਸ ਮੁਹਿੰਮਾਂ ਰਾਹੀਂ ਕੀਤੀ ਜਾਂਦੀ ਹੈ। ਬਕਾਏ ਦੀ ਵਸੂਲੀ ਲੈਂਡ ਰੈਵੇਨਿਊ ਦੇ ਬਕਾਏ ਦੇ ਤੌਰ ਤੇ ਕਰਨ ਲਈ ਵੀ ਕਾਰਵਾਈ ਕੀਤੀ ਜਾਂਦੀ ਹੈ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 13.50 ਕਰੋੜ ਰੁਪਿਆ ਦਾ ਏਰੀਅਰ ਬਕਾਇਆ ਪਿਆ ਹੋਇਆ ਹੈ ਪਰ ਇਨ੍ਹਾਂ ਨੇ ਅੰਕੜੇ 31 ਜਨਵਰੀ, 1979 ਤੱਕ ਦੇ ਦਿੱਤੇ ਹਨ ਅਤੇ ਇਹ ਵੀ ਕਿਹਾ ਗਿਆ ਕਿ ਜ਼ਬਰਦਸਤ ਮੁਹਿੰਮ ਚਲਾਈ ਹੋਈ ਹੈ। ਕੀ ਇਹ ਬਕਾਇਆ 13.50 ਕਰੋੜ ਰੁਪਏ ਦਾ 31 ਮਾਰਚ, 1979 ਤੱਕ ਵਸੂਲ ਕਰ ਲੈਣਗੇ?

**ਮੰਤਰੀ**: ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਨੂੰ ਸੁਣ ਕੇ ਸਰਦਾਰ ਬਲਵੰਤ ਸਿੰਘ ਜੀ ਬੜੇ ਖੁਸ਼ ਹੋਏ ਹਨ। ਅਸੀਂ 1968-69 ਦੀ ਬਕਾਇਆ ਰਕਮ ਵਿਚੋਂ 671.57 ਲੱਖ ਰੁਪਏ ਦੀ ਵਸੂਲੀ ਕੀਤੀ ਹੈ। ਉਸ ਸਾਲ ਠੇਕੇਦਾਰਾਂ ਨੂੰ ਬਹੁਤ ਭਾਰੀ ਘਾਟਾ ਪਿਆ ਸੀ ਅਤੇ ਉਸ ਦੀ ਵਸੂਲੀ ਨਹੀਂ ਹੋ ਸਕੀ ਸੀ। ਅਸੀਂ ਕੋਸ਼ਿਸ਼ ਕਰਕੇ ਥੋੜੀ ਥੋੜ੍ਹੀ ਵਸੂਲੀ ਕੀਤੀ ਹੈ। ਰੁਪਏ ਦੀ ਵਸੂਲੀ ਲਈ ਇਹ ਵੀ ਕਰਦੇ ਹਾਂ ਕਿ ਜ਼ਮੀਨਾਂ ਕੁਰੱਕ ਕੀਤੀਆਂ ਜਾਣ ਅਤੇ ਇਨ੍ਹਾਂ ਕਾਰਨਾਂ ਕਰਕੇ ਲੱਖਾਂ ਰੁਪਏ ਦੀ ਵਸੂਲੀ ਕੀਤੀ ਗਈ ਹੈ। ਜਿਥੋਂ ਤੱਕ ਸੇਲਜ਼ ਟੈਕਸ ਦੀ ਵਸੂਲੀ ਦੀ ਗੱਲ ਹੈ ਇਸ ਦਾ ਬਹੁਤ ਥੋੜ੍ਹਾ ਰੁਪਿਆ ਹੈ ਜਿਨ੍ਹਾਂ ਦੀ ਵਸੂਲੀ ਬਾਕੀ ਕਰਨੀ ਰਹਿੰਦੀ ਹੈ, ਉਹ ਵੀ ਕੇਸਿਜ਼ ਹਾਈ ਕੋਰਟ ਅਤੇ ਸੁਪਰੀਮ ਕੋਰਟ ਦੇ ਵਿਚ ਪੈਂਡਿੰਗ ਪਏ ਹੋਣ ਕਰਕੇ ਜਾਂ ਸਟੇਅ ਆਰਡਰ ਹੋਣ ਕਾਰਨ ਪਰ ਸਾਡੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਬਕਾਏ ਦੀਆਂ ਵਸੂਲੀਆਂ ਕੀਤੀਆਂ ਜਾਣ ਅਤੇ ਸਪੈਸ਼ਲ ਕੰਪੇਨ ਵੀ ਕੀਤੀ ਜਾਂਦੀ ਹੈ ਤਾਕਿ ਰੁਪਏ ਦੀ ਵਸੂਲੀ ਕੀਤੀ ਜਾ ਸਕੇ। ਸਾਡੇ ਯਤਨ ਜਾਰੀ ਹਨ ਅਤੇ ਉਮੀਦ ਹੈ ਕਿ 31 ਮਾਰਚ, 1979 ਤੱਕ ਜ਼ਿਆਦਾ ਤੋਂ ਜ਼ਿਆਦਾ ਵਸੂਲੀਆਂ ਕੀਤੀਆਂ ਜਾਣਗੀਆਂ।

**ਸਰਦਾਰ ਸੰਤ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਬਰਾੜ ਸਾਹਿਬ ਵਾਂਗ ਲੈਂਡ ਰੈਵੇਨਿਊ ਦੀ ਤਰ੍ਹਾਂ ਇਹ ਵਸੂਲੀਆਂ ਕਰਨ ਲਈ ਤਿਆਰ ਹਨ? ਕੀ ਐਸਾ ਕੋਈ ਤਰੀਕਾ ਇਨ੍ਹਾਂ ਦੇ ਧਿਆਨ ਵਿਚ ਹੈ?

**ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਅਰਜ਼ ਕੀਤੀ ਸੀ ਕਿ ਜ਼ਮੀਨ ਦੇ ਮਾਲੀਏ ਦੀ ਤਰ੍ਹਾਂ ਵਸੂਲੀ ਕੀਤੀ ਜਾਵੇਗੀ, ਇਨ੍ਹਾਂ ਨੇ ਲੈਂਡ ਰੈਵੇਨਿਊ ਕਹਿ ਦਿੱਤਾ ਹੈ।

**ਸ੍ਰੀ ਮਦਨਮੋਹਨ ਮਿੱਤਲ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 1968-69 ਦੇ ਬਕਾਏ ਦੀਆਂ ਰਕਮਾਂ ਵੀ ਵਸੂਲੀ ਲਈ ਲੈਂਡ ਰੈਵੇਨਿਊ ਦੇ ਬਕਾਏ ਦੇ ਤੌਰ ਤੇ ਲੈਣ ਲਈ ਕੰਪੇਨ ਚਲਾਈ ਗਈ ਹੈ ਅਤੇ ਕਈ ਲੋਕਾਂ ਨੂੰ ਇਨ੍ਹਾਂ ਨੇ ਅਰੈਸਟ ਵੀ ਕੀਤਾ । ਪਰ ਇਕ ਮਹੀਨੇ ਤੋਂ ਬਾਅਦ ਉਨ੍ਹਾਂ ਦੇ ਕੇਸਿਜ਼ ਹਾਈ ਕੋਰਟ ਵਿਚ ਡੀਫੀਟ ਹੋ ਗਏ। ਐਸੇ ਕਿੰਨੇ ਕੇਸਿਜ਼ ਹਨ ਜਿਨ੍ਹਾਂ ਵਿਚ we can not recover arrears under the law ?

**ਮੰਤਰੀ :** ਸਪੀਕਰ ਸਾਹਿਬ, ਇਸ ਲਈ ਇਹ ਵੱਖਰਾ ਨੋਟਿਸ ਦੇ ਦੇਣ ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਇਹ ਵੇਖਣ ਵਿਚ ਆਉਂਦਾ ਹੈ ਕਿ ਵੱਡੇ ਵੱਡੇ ਠੇਕੇਦਾਰ ਆਪਣੇ ਨੌਕਰਾਂ ਕੋਲੋਂ ਬੋਲੀਆਂ ਦਿਵਾ ਦਿੰਦੇ ਹਨ ਅਤੇ ਠੇਕੇਦਾਰ ਪੈਸਾ ਆਪ ਖਾ ਜਾਂਦੇ ਹਨ ਲੇਕਿਨ ਏਰੀਅਰ ਉਨ੍ਹਾਂ ਦੇ ਨੌਕਰਾਂ ਦੇ ਨਾਂ ਖੜਾ ਰਹਿੰਦਾ ਹੈ । ਰਕਮਾਂ ਹੋਰ ਕੋਈ ਖਾ ਜਾਂਦਾ ਹੈ ਲੇਕਿਨ ਪੈਸੇ ਕਿਸੇ ਹੋਰ ਦੇ ਨਾਂ ਖੜ੍ਹੇ ਰਹਿੰਦੇ ਹਨ। ਕੀ ਇਹ ਬੇਨਾਮੀ ਟਰਾਂਜ਼ੈਕਸ਼ਨ ਨੂੰ ਬੰਦ ਕਰਨ ਲਈ ਤਿਆਰ ਹਨ ਤਾਕਿ ਹੇਰਾ ਫੇਰੀ ਨਾ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਬਿਲਕੁਲ ਠੀਕ ਹੈ ਕਿ ਬਹੁਤ ਸਾਰੇ ਕੇਸਿਜ਼ ਵਿਚ ਬੇ-ਨਾਮੀ ਟਰਾਂਜ਼ੈਕਸ਼ਨਾਂ ਪਿਛੇ ਹੋਈਆਂ ਸਨ ਅਤੇ ਬਕਾਇਆ ਪੁਰਾਣਾ ਹੀ ਚਲਿਆ ਆ ਰਿਹਾ ਹੈ । ਇਸ ਗੱਲ ਵੱਲ ਸਰਕਾਰ ਅਗੇ ਤੋਂ ਧਿਆਨ ਦੇਵੇਗੀ ਅਤੇ ਕੋਸ਼ਿਸ਼ ਕਰੇਗੀ ਕਿ ਇਹ ਬੇਨਾਮੀ ਟਰਾਂਜ਼ੈਕਸ਼ਨਾਂ ਹੋ ਸਕਣ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ 13.50 ਕਰੋੜ ਰੁਪਏ ਬਕਾਏ ਦੇ ਪਏ ਹਨ ਕੀ ਇਹ ਸਾਲ-ਵਾਰ ਡੀਟੇਲਜ਼ ਦੱਸਣ ਲਈ ਤਿਆਰ ਹਨ ਤਾਕਿ ਪਤਾ ਲੱਗ ਸਕੇ ਕਿ ਕਿਸ ਸਾਲ ਦੇ ਵਿਚ ਅਣਗਹਿਲੀ ਹੋਈ ਸੀ ਅਤੇ ਕੀ ਇਹ ਇਸ ਦੀ ਪੜਤਾਲ ਹਾਊਸ ਦੇ ਮੈਂਬਰਾਂ ਦੀ ਕਮੇਟੀ ਬਣਾ ਕੇ ਕਰਵਾਉਣ ਲਈ ਤਿਆਰ ਹਨ ?

ਮੰਤਰੀ : ਸਪੀਕਰ ਸਾਹਿਬ, ਹਾਊਸ ਦੇ ਮੈਂਬਰਾਂ ਦੀ ਕਮੇਟੀ ਬਣਾਉਣ ਦੀ ਜ਼ਰੂਰਤ ਨਹੀਂ ਹੈ। ਅਣਗਹਿਲੀ ਉਸ ਸਮੇਂ ਦੀ ਸਰਕਾਰ ਦੀ ਹੈ। ਜਿਸ ਨੂੰ, 1968-69 ਦੇ ਵਿਚ ਗਿੱਲ ਸਰਕਾਰ ਨੂੰ, ਇਹ ਸਪੋਰਟ ਕਰਦੇ ਸਨ । ਬਾਕੀ ਅਸੀਂ ਵਸੂਲੀ ਕਰਨ ਦੇ ਪੂਰੇ ਯਤਨ ਕਰਾਂਗੇ ਅਤੇ ਜੇਕਰ ਡਾਕਟਰ ਸਾਹਿਬ ਡੀਟੇਲਜ਼ ਚਾਹੁੰਦੇ ਹਨ ਤਾਂ ਫਿਰ ਇਹ ਵੱਖਰਾ ਨੋਟਿਸ ਦੇ ਦੇਣ ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 13.50 ਕਰੋੜ ਰੁਪਿਆਂ ਦੀ ਵਸੂਲੀ ਬਕਾਇਆ ਪਈ ਹੋਈ ਹੈ। ਕੀ ਇਨ੍ਹਾਂ ਵਿਚ ਕੋਈ ਮੌਜੂਦਾ ਠੇਕੇਦਾਰ ਵੀ ਹੈ ?

ਮੰਤਰੀ : ਸਪੀਕਰ ਸਾਹਿਬ, ਮੇਰੇ ਧਿਆਨ ਵਿਚ ਨਹੀਂ ਹੈ। ਇਹ ਵੱਖਰਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗਾ ।

---

## RESVISION OF PAY SCALES OF SANIATRY INSPECTORS

*936. **Master Chand Singh** : (Put by Comrade Sampuran Singh Dhaula) Will the Minister for Finance be pleased to state :—

(a) whether it is a fact that the Government has revised the pay scales of Sanitary Inspectors of Local Bodies (Municipal Committees) from Rs. 120-250 to Rs. 160-400 in May, 1977;

(b) if the reply to part (a) above be in the affirmative, whether the Government has also revised the pay scales of Sanitary Inspectors in the Health Department likewise; if not, the reasons thereof ?

**Sardar Balwant Singh** : (a) Yes. The pay scale of Rs. 160-400 has been provided for Municipal Sanitary Inspectors in the Punjab Municipal Services (Recruitment and Conditions of Service)(Ist amendment), Rules, 1977 as published in the Punjab Government Gazette dated 16th December, 1977.

(b) No. The Punjab Government appointed Pay Commission vide notification No. 3976-4GS-II-77/48551 dated 1-12-77 and subsequently vide No. 376-4GSII-78/2628 dated 24-1-78. Hence cases of all Health employees including those of Sanitary Inspectors have been referred to Pay Commission.

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੇ ਕਮਿਸ਼ਨ ਸਰਕਾਰ ਨੇ ਬਿਠਾਇਆ ਸੀ ਉਸ ਨੂੰ ਲਗਭਗ ਇਕ ਸਾਲ ਹੋ ਗਿਆ ਹੈ । ਜਿਹੜੇ ਸਫਾਈ ਦੇ ਇਨਸਪੈਕਟਰਜ਼ ਸਨ ਉਨ੍ਹਾਂ ਦੇ ਪੇ ਸਕੇਲ ਵਧਾ ਦਿੱਤੇ ਗਏ ਹਨ ਪਰ ਜਿਹੜੇ ਸਿਹਤ ਵਿਭਾਗ ਦੇ ਇਨਸਪੈਕਟਰਜ਼ ਹਨ ਉਨ੍ਹਾਂ ਦੇ ਪੇ ਸਕੇਲ ਰਿਵਾਈਜ਼ ਨਹੀਂ ਕੀਤੇ ਗਏ। ਇਸ ਦਾ ਕੀ ਕਾਰਣ ਹੈ ? ਪੇ ਕਮਿਸ਼ਨ ਦੀ ਰਿਪੋਰਟ ਨਾ ਆਉਣ ਕਾਰਣ ਉਨ੍ਹਾਂ ਦਾ ਬੜਾ ਨੁਕਸਾਨ ਹੋ ਰਿਹਾ ਹੈ। ਪੇ ਕਮਿਸ਼ਨ ਦੀ ਰਿਪੋਰਟ ਕਦੋਂ ਤਕ ਆ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਪੇ ਕਮਿਸ਼ਨ ਬੈਠਾ ਹੋਇਆ ਹੈ। ਇਸ ਦੌਰਾਨ ਕਿਸੇ ਮੁਲਾਜ਼ਮ ਦੇ ਪੇ ਸਕੇਲ ਰਿਵਾਈਜ਼ ਨਹੀਂ ਹੋ ਸਕਦੇ ਨਾ ਹੀ ਕੀਤੇ ਜਾ ਸਕਦੇ ਹਨ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਕਿਹਾ ਹੈ ਕਿ ਜਦ ਤੱਕ ਪੇ ਕਮਿਸ਼ਨ ਬੈਠਾ ਹੈ ਕਿਸੇ ਦੇ ਪੇ ਸਕੇਲ ਰਿਵਾਈਜ਼ ਨਹੀਂ ਹੋ ਸਕਦੇ।ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਪੇ ਕਮਿਸ਼ਨ ਬੈਠਣ ਤੋਂ ਬਾਅਦ ਕਈ ਡਿਪਾਰਟਮੈਂਟਸ ਦੀਆਂ ਅਲੱਗ ਅਲੱਗ ਕੈਟੇਗਰੀਜ਼ ਦੀਆਂ ਅਨਾਮਲੀਜ਼ ਨੂੰ ਦੂਰ ਕਰਕੇ ਉਨ੍ਹਾਂ ਨੂੰ ਪੇਮੇਂਟ ਵੀ ਕਰ ਦਿੱਤੀ ਗਈ ਹੈ। ਐਸਾ ਪੀ. ਡਬਲਿਊ. ਡੀ ਦੇ ਐਸ. ਈਜ਼ ਨਾਲ ਹੋਇਆ ਹੈ। This is completely neglected and under the law Pay Commission is vague.

**ਮੰਤਰੀ** : ਸਪੀਕਰ ਸਾਹਿਬ, ਫਾਈਨੈਂਸ ਡਿਪਾਰਟਮੈਂਟ ਨੂੰ ਬੜੀਆਂ ਸਖ਼ਤ ਇਨਸ਼ਟ੍ਰਕਸ਼ਨਾਂ ਹਨ। ਪੇ ਕਮਿਸ਼ਨ ਬੈਠਾ ਹੋਇਆ ਹੈ ਔਰ ਅਸੀਂ ਪੇ ਕਮਿਸ਼ਨ ਦੀ ਟਰਮ ਆਫ ਰੈਫਰੈਂਸ ਨੂੰ ਬਹੁਤ ਜ਼ਿਆਦਾ ਚੌੜਾ ਕੀਤਾ ਹੈ ਅਤੇ ਲਿਬਰਲ ਕੀਤਾ ਹੈ ਤਾਂਕਿ ਪੇ ਸਕੇਲ ਦੀ ਰੀਵੀਜ਼ਨ ਉਹ ਹੀ ਕਰੇ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਮੈਡੀਕਲ ਕਾਲਜ ਫਾਰ ਬੁਆਇਜ਼ ਦੇ ਕੁੱਕ ਦੇ ਗਰੇਡ 100 ਰੁਪਏ ਹੀ 1947 ਤੋਂ ਪੁਰਾਣੇ ਚਲੇ ਆ ਰਹੇ ਹਨ ਜਦ ਕਿ ਦੂਸਰੇ ਡਿਪਾਰਟਮੈਂਟ ਦੇ ਵਿਚ ਕੁੱਕ ਦੇ ਗਰੇਡ ਜ਼ਿਆਦਾ ਹਨ। ਕੀ ਇਹ ਇਸ ਡਿਸਪੈਰਿਟੀ ਨੂੰ ਦੂਰ ਕਰਨ ਲਈ ਤਿਆਰ ਹਨ ?

**Mr. Speaker** : I don't think you need to ask this supplementary question.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਕੋ ਕੁਆਲੀਫੀਕੇਸ਼ਨ ਰੱਖਣ ਵਾਲੇ ਆਦਮੀਆਂ ਨੂੰ ਇਕੋ ਜਿਹੇ ਗਰੇਡ ਮਿਲਣੇ ਚਾਹੀਦੇ ਹਨ ਜਦ ਕਿ ਇਹ ਵੱਖੋ ਵੱਖ ਹਨ। ਲੇਬਰ ਆਫ ਵਰਕ ਅਤੇ ਨੇਚਰ ਆਫ ਲੋਡ ਇਕੋ ਜਿੰਨਾ ਹੈ। ਇਸ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਕੋ ਕੁਆਲੀਫੀਕੇਸ਼ਨ ਰੱਖਣ ਵਾਲਿਆਂ ਦੇ ਗਰੇਡ ਅਲੱਗ ਅਲੱਗ ਡਿਪਾਰਟਮੈਂਟ ਵਿਚ ਅਲੱਗ ਅਲੱਗ ਹਨ ਅਤੇ ਉਨ੍ਹਾਂ ਦੀ ਅਨਾਮਲੀ ਦੂਰ ਕੀਤੀ ਗਈ ਸੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਨੂੰ ਪੱਛਣਾ ਚਾਹੁੰਦਾ ਹਾਂ ਕਿ ਪੇ ਕਮਿਸ਼ਨ 1 ਦਸੰਬਰ, 1977 ਨੂੰ ਬੈਠਾ ਸੀ ਅਤੇ ਸਰਕਾਰ ਨੇ ਇਸ ਦੀ ਐਕਸਟੈਂਨਸ਼ਨ 24 ਜਨਵਰੀ, 1979 ਨੂੰ ਫਿਰ ਦੇ ਦਿੱਤੀ ਹੈ। ਕੀ ਇਹ ਕੋਈ ਨਿਸ਼ਚਿਤ ਤਾਰੀਖ ਦੇਣ ਲਈ ਤਿਆਰ ਹਨ ਕਿ ਕਿਸ ਤਾਰੀਖ ਤਕ ਰਿਪੋਰਟ ਆ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਪਹਿਲਾ ਕਮਿਸ਼ਨ ਜਿਸ ਦਾ ਜ਼ਿਕਰ ਇਹ ਕਰਦੇ ਹਨ ਉਸ ਨੂੰ ਮੁਲਾਜ਼ਮਾਂ ਨੇ ਮੰਨਿਆ ਹੀ ਨਹੀਂ ਸੀ। ਉਸ ਤੋਂ ਬਾਅਦ ਸਰਕਾਰ ਖ਼ਤਮ ਹੋ ਗਈ ਸੀ ਅਤੇ ਗਵਰਨਰ ਰਾਜ ਕਾਇਮ ਹੋ ਗਿਆ ਸੀ। ਫਿਰ ਸਾਡੀ ਨਵੀਂ ਸਰਕਾਰ ਬਣੀ ਅਤੇ ਸਾਡੀ ਸਰਕਾਰ ਇਸ ਲਈ ਵਚਨਬੱਧ ਸੀ। ਉਹ ਵਚਨ ਇਸ ਸਰਕਾਰ ਨੇ ਪੂਰਾ ਕੀਤਾ ਹੈ ਔਰ ਪੇ-ਕਮਿਸ਼ਨ ਕਾਇਮ ਕੀਤਾ ਹੈ ਅਤੇ ਇਸ ਦੀ ਰਿਪੋਰਟ ਜਲਦੀ ਤੋਂ ਜਲਦੀ ਆ ਰਹੀ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਦੱਸਿਆ ਹੈ ਕਿ ਜਦੋਂ ਕੋਈ ਕਮਿਸ਼ਨ ਬਣ ਜਾਵੇ ਤਾਂ ਕਿਸੇ ਦੀ ਵੀ ਤਨਖਾਹ ਵਧਾਈ ਨਹੀਂ ਜਾ ਸਕਦੀ। ਫਿਰ, ਸਪੀਕਰ ਸਾਹਿਬ, ਜਦੋਂ 1 ਦਸੰਬਰ, 1977 ਤੋਂ ਕਮਿਸ਼ਨ ਬਣ ਗਿਆ ਤਾਂ ਇਹ ਸੈਨੇਟਰੀ ਇਨਸਪੈਕਟਰਾਂ ਦੇ ਪੇ ਸਕੇਲ ਵਿਚ ਕਿਉਂ ਵਾਧਾ ਕੀਤਾ ਗਿਆ ਹੈ ?

**ਮੰਤਰੀ** : ਇਹ ਮੇਰੇ ਪਰੈਡੀਸੈਸਰ ਦਾ ਕੰਮ ਹੈ। ਮੈਂ ਉਸ ਵੇਲੇ ਫਾਈਨਾਂਸ ਮਨਿਸਟਰ ਨਹੀਂ ਸੀ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੁਝ ਐਸੇ ਜ਼ਿਲ੍ਹੇ ਹਨ ਜਿਸ ਤਰ੍ਹਾਂ ਕਿ ਪਟਿਆਲਾ, ਉਥੇ ਟਿਊਬਵੈੱਲ ਓਪਰੇਟਰ ਦਾ ਗ੍ਰੇਡ ਹੋਰ ਹੈ, ਹੁਸ਼ਿਆਰਪੁਰ ਵਿਚ ਟਿਊਬਵੈੱਲ ਓਪਰੇਟਰ ਦਾ ਗ੍ਰੇਡ ਹੋਰ ਹੈ ਅਤੇ ਜਲੰਧਰ ਵਿਚ ਟਿਊਬਵੈੱਲ ਓਪਰੇਟਰ ਦਾ ਗ੍ਰੇਡ ਹੋਰ ਹੈ। ਕੀ ਇਹੋ ਜਿਹੀਆਂ ਅਨਾਮਲੀਜ਼ ਵੀ ਪੇ ਕਮਿਸ਼ਨ ਕੋਲ ਜਾਂਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਸਭ ਕਿਸਮ ਦੀਆਂ ਅਨਾਮਲੀਜ਼ ਪੇ ਕਮਿਸ਼ਨ ਡੀਲ ਕਰਦਾ ਹੈ।

———

## MAINTENANCE OF A SEWERAGE DRAIN

*1407. **Sardar Gurdial Singh**: Will the Minister for Finance be pleased to state:-

(a) whether any sewerage drain passes through the Municipal limits of Sangrur;

(b) if the reply to part (a) above be in the affirmative, whether the Municipal Committee, Sangrur, is unable to maintain the said drain;

(c) the reasons for which the said Committee could not maintain the said drain during the last many years;

(d) the steps taken or proposed to be taken by the Government to tackle the matter on permanent basis?

**Sardar Balwant Singh** : (a) Yes, please.

(b) The Municipal Committee, Sangrur is maintaining the sewerage drain and it is desilted after regular intervals.

(c) In view of reply to para (b) above, the question of non-maintenance does not arise.

(d) To tackle the matter on permanent basis there is a proposal for storm water sewer instead of covering ganda nalah for which estimate is under process in the Punjab Water Supply & Sewerage Board.

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਸੰਗਰੂਰ ਸ਼ਹਿਰ ਵਿਚ ਅੱਧਾ ਮੀਲ ਜਾਕੇ ਡਰੇਨ ਸ਼ੁਰੂ ਹੁੰਦੀ ਹੈ। ਉਸ ਡਰੇਨ ਵਿਚ ਪਾਣੀ ਪੈਂਦਾ ਹੈ ਪਰ ਉਹ ਹੱਦ ਮਿਊਨਿਸਪਲ ਕਮੇਟੀ ਦੀ ਹੱਦ ਤੋਂ ਬਾਹਰ ਹੈ। ਇਸ ਲਈ ਉਸ ਡਰੇਨ ਦੀ ਸਫਾਈ ਮਿਊਨਿਸਪਲ ਕਮੇਟੀ ਨਹੀਂ ਕਰਵਾਉਂਦੀ। ਪਾਣੀ ਜ਼ਿਆਦਾ ਆਉਣ ਕਰਕੇ ਉਸ ਡਰੇਨ ਦਾ ਪਾਣੀ ਸ਼ਹਿਰ ਵਿਚ ਆ ਜਾਂਦਾ ਹੈ ਅਤੇ ਗੰਦਗੀ ਫੈਲਦੀ ਹੈ। ਕੀ ਹੁਣ ਸਰਕਾਰ ਉਸ ਡਰੇਨ ਦੀ ਸਫਾਈ ਦਾ ਪਰਬੰਧ ਕਰੇਗੀ ?

**ਮੰਤਰੀ** : ਗੱਲ ਬਿਲਕੁਲ ਸਹੀ ਹੈ ਅਤੇ ਇਹ ਸਾਰੀ ਸਕੀਮ ਗੌਰਮਿੰਟ ਦੇ ਵਿਚਾਰ ਅਧੀਨ ਹੈ।

**ਚੌਧਰੀ ਬਲਰਾਮ ਜਾਖੜ** : ਮਿਊਨਿਸਪਲ ਕਮੇਟੀਆਂ ਦਾ ਜ਼ਿਕਰ ਆਇਆ ਹੈ। ਸਪੀਕਰ ਸਾਹਿਬ, ਸ਼ਹਿਰਾਂ ਦੀ ਬੁਰੀ ਹਾਲਤ ਹੈ। ਜਿਹੜੀ ਵੀ ਅਜਿਹੀ ਗੱਲ ਇਨ੍ਹਾਂ ਦੇ ਧਿਆਨ ਵਿਚ ਲਿਆਂਦੀ ਜਾਂਦੀ ਹੈ, ਉਹ ਤਾਂ ਕਮ-ਸੇ-ਕਮ ਦੂਰ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਕਿ ਮੈਂਬਰ ਸਾਹਿਬ ਨੇ ਪਾਣੀ ਦਾ ਜ਼ਿਕਰ ਕੀਤਾ ਹੈ, ਮੈਂ ਵੀ ਅਬੋਹਰ ਦੀ ਸ਼ਿਕਾਇਤ ਕੀਤੀ ਸੀ। 30,000 ਰੁਪਿਆ ਖਾ ਲਿਆ ਪਰ ਛੇ ਮਹੀਨੇ ਹੋ ਗਏ ਹਨ ਕੋਈ ਇਲਾਜ ਨਹੀਂ ਕੀਤਾ ਗਿਆ। ਕੀ ਮਨਿਸਟਰ ਸਾਹਿਬ ਹੁਣ ਐਸ਼ੋਰੈਂਸ ਦੇਣਗੇ ਕਿ ਹੁਣ ਉਸ ਨੂੰ ਠੀਕ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਸੰਗਰੂਰ ਵਾਲੀ ਸਕੀਮ ਬਣਾ ਦਿੱਤੀ ਹੈ। ਦਸਰਾ ਜਿਹੜਾ ਮੈਂਬਰ ਸਾਹਿਬ ਦਾ ਸਵਾਲ ਹੈ, ਉਹ ਇਸ ਸਵਾਲ ਵਿੱਚੋਂ ਪੈਦਾ ਨਹੀਂ ਹੁੰਦਾ।

ARREST OF DEFAULTERS FOR NON-PAYMENT OF CO-OPERATIVE LOANS

*630. **Comrade Sayta Pal Dang** : Will the Minister for Co-operation be pleased to state:-

(a) the district-wise number of persons arrested during the first half of 1978 who were found defaulters in the repayment of Co-operative loans;

(b) the number of those district-wise, referred to in part (a) abov who owe:-

(i) less than Rs. 5,000/-

(ii) more than Rs. 5,000/- but less than Rs. 10,000/-;

(iii) more than Rs. 10,000/- but less than Rs. 20,000/-;
(iv) more than Rs. 20,000/- but less than Rs. 50,000/- and above Rs. 50,000/-?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਅਤੇ (ਅ) 5,511 ਵਿਅਕਤੀ। ਮਗੀ ਗਈ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

## ਅਨੁਲੱਗ "ਏ"

| ਜ਼ਿਲ੍ਹੇ ਦਾ ਨਾਂ | ਵਿਅਕਤੀਆਂ ਦੀਆਂ ਕੁੱਲ ਗ੍ਰਿਫ਼ਤਾਰੀਆਂ | 5000 ਤੋਂ ਘੱਟ ਦੇ ਵਿਅਕਤੀਆਂ ਦੀ ਗਿਣਤੀ | 5000 ਤੋਂ ਉਪਰ ਪਰ 10,000 ਤੋਂ ਹੇਠਾਂ ਦੇ ਵਿਅਕਤੀਆਂ ਦੀ ਗਿਣਤੀ | 10,000 ਤੋਂ ਉਪਰ ਪਰ, 20,000 ਤੋਂ ਹੇਠਾਂ ਦੇ ਵਿਅਕਤੀਆਂ ਦੀ ਗਿਣਤੀ | 20,000 ਤੋਂ ਉਪਰ ਪਰ 50,000 ਤੋਂ ਹੇਠਾਂ ਦੇ ਵਿਅਕਤੀਆਂ ਦੀ ਗਿਣਤੀ | 50,000 ਤੋਂ ਉਪਰ ਦੇ ਵਿਅਕਤੀਆਂ ਦੀ ਗਿਣਤੀ | ਜੋੜ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| ਅੰਮ੍ਰਿਤਸਰ | 629 | 492 | 104 | 20 | 13 | — | |
| ਪਟਿਆਲਾ | 286 | 102 | 173 | 11 | — | — | |
| ਫਿਰੋਜ਼ਪੁਰ | 692 | 614 | 68 | 9 | 1 | — | |
| ਫਰੀਦਕੋਟ | 430 | 300 | 126 | 1 | 3 | — | |
| ਜਲੰਧਰ | 1,051 | 942 | 84 | 17 | 8 | — | |
| ਕਪੂਰਥਲਾ | 108 | 91 | 15 | — | 2 | — | |
| ਗੁਰਦਾਸਪੁਰ | 843 | 678 | 143 | 20 | 2 | — | |
| ਰੋਪੜ | 266 | 213 | 45 | 7 | 1 | — | |
| ਹੁਸ਼ਿਆਰਪੁਰ | 145 | 53 | 61 | 28 | 3 | — | |
| ਬਠਿੰਡਾ | 98 | 79 | 17 | 2 | — | — | |
| ਲੁਧਿਆਣਾ | 377 | 270 | 72 | 29 | 6 | — | |
| ਸੰਗਰੂਰ | 586 | 367 | 169 | 39 | 11 | — | |
| ਕੁਲ ਜੋੜ | 5,511 | 4,201 | 1,077 | 183 | 50 | — | |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 5,511 ਬੰਦੇ ਗ੍ਰਿਫਤਾਰ ਕੀਤੇ ਗਏ ਸਨ । ਉਨ੍ਹਾਂ ਵਿਚੋਂ ਜਿਹੜੇ 50,000 ਰੁਪਏ ਤੋਂ ਉਪਰ ਵਾਲੇ ਡਿਫਾਲਟਰ ਹੋ ਗਏ ਸਨ, ਇੱਕ ਵੀ ਗ੍ਰਿਫਤਾਰੀ ਨਹੀਂ ਕੀਤੀ। ਤੋਤਾ ਸਿੰਘ, ਮੱਝ ਕੌਰ, ਆਦਿ ਨਾਵਾਂ ਤੇ ਜਿਨ੍ਹਾਂ ਨੇ ਕਰਜ਼ੇ ਲਏ ਹੋਏ ਹਨ ਜਾਂ ਵੀ. ਆਈ. ਪੀ. ਦੇ ਬੰਦੇ ਹਨ, ਉਨ੍ਹਾਂ ਵਿਚੋਂ 50,000 ਰੁਪਏ ਤੋਂ ਉਪਰ ਵਾਲਿਆਂ ਨੂੰ ਕਿਉਂ ਨਹੀਂ ਫੜਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਇਹ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ। ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨ ਕਿ 50,000 ਰੁਪਏ ਤੋਂ ਉਪਰ ਵਾਲਿਆਂ ਨੂੰ, ਜੋ ਡਿਫਾਲਟਰਜ਼ ਸਨ, ਕਿਉਂ ਨਹੀਂ ਫੜਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਵੱਡੇ ਆਦਮੀਆਂ ਕੋਲ ਵਸੀਲੇ ਬਹੁਤ ਹੁੰਦੇ ਹਨ ਜਿਵੇਂ ਕੋਈ ਕੋਰਟ ਵਿਚ ਚਲਾ ਜਾਂਦਾ ਹੈ। ਪਰ ਮਹਿਕਮੇ ਵਲੋਂ ਕੋਈ ਰਿਆਇਤ ਨਹੀਂ ਦਿਤੀ ਗਈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 50,000 ਰੁਪਏ ਤੋਂ ਥੱਲੇ ਵਾਲੇ ਕਿਤਨੇ ਆਦਮੀ ਫੜੇ ਗਏ ਅਤੇ ਕਿਤਨੇ ਕਾਬੂ ਨਹੀਂ ਆ ਸਕੇ ?

**ਮੰਤਰੀ** : ਸਪੀਕਰ ਸਾਹਿਬ, 5,511 ਵਿਅਕਤੀ ਫੜੇ ਹਨ। ਮੈਂ ਸਾਰਾ ਦੱਸ ਦਿੱਤਾ ਹੈ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Lagislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਮੰਡੀ ਫੂਲ (ਬਠਿੰਡਾ) ਵਿਚ ਜੌੜੇ ਪੁਲਾਂ ਤੋਂ ਬਰਨਾਲਾ-ਬਠਿੰਡਾ ਮੁੱਖ ਸੜਕ ਤੱਕ ਬਾਈ-ਪਾਸ ਬਣਾਉਣਾ

*978. **ਮਾਸਟਰ ਬਾਬੂ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੰਡੀ ਫੂਲ (ਬਠਿੰਡਾ) ਵਿਚੋਂ ਆਵਾਜਾਈ ਦੀਆਂ ਰੁਕਾਵਟਾਂ ਨੂੰ ਰੋਕਣ ਲਈ ਸਟੇਲ ਕੋ ਪੈਨ ਵਰਕਸ ਦੇ ਨੇੜੇ ਜੌੜੇ ਪੁਲਾਂ ਤੋਂ ਲੈ ਕੇ ਬਰਨਾਲਾ-ਬਠਿੰਡਾ ਮੁੱਖ ਸੜਕ ਤੱਕ ਬਾਈ-ਪਾਸ ਬਣਾਉਣ ਲਈ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਇਸ ਤੇ ਕਦੋਂ ਤਕ ਅਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਨਹੀਂ ਜੀ ।

---

### HARIJAN DHARAMSHALAS CONSTRUCTED WITHIN THE LIMITS OF MUNICIPAL CORPORATION JULLUNDUR.

*888. **Shri Manmohan Kalia** : Will the Minister for Welfare be pleased to lay on the Table of House a list of Harijan Dharamshalas constructed so far with the financial assistance from the Government within the limits of the Municipal Corporation of Jullundur?

**ਸਰਦਾਰਨੀ ਸਤਵੰਤ ਕੌਰ ਸੰਧੂ** : ਮਿਊਂਸਪਲ ਕਾਰਪੋਰੇਸ਼ਨ, ਜਲੰਧਰ ਦੇ ਖੇਤਰ ਅੰਦਰ ਸਰਕਾਰ ਵਲੋਂ ਦਿੱਤੀ ਗਰਾਂਟ ਨਾਲ ਬਣਾਈਆਂ ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**List of Scheduled Castes Dharamshalas Constructed Within the Limits of the Municipal Corporation of Jullundur.**

| Sr. No. | Location |
|---|---|
| 1. | Chugiti |
| 2. | Bhargo Camp |
| 3. | Basti Gujjan (Adharmi) |
| 4. | Basti Gujjan (Balmiki) |
| 5. | Basti Danesh Manda |
| 6. | Kot Ram Dass |
| 7. | Mohalla Ram Nagar |
| 8. | Basti Peer Dass |
| 9. | Chak Hussina |
| 10. | Alli Mohalla |
| 11. | Basti Sheikh |
| 12. | Saiapur |
| 13. | Basti Sheikh (Mohalla Gulabian) |
| 14. | Gandhi Nagar 1 |
| 15. | Mohalla Gopal Nagar |
| 16. | Basti Ibrahim |
| 17. | Gandhi Nagar 2 |

---

## GRANT OF OLD AGE AND WIDOW PENSIONS

*1166. **Comrade Baldev Singh Loomba** : Will the Minister for Welfare be pleased to state:-

(a) the number of cases for the grant of old age and widow pensions received during the years 1977 and 1978, districtwise and category wise ;

(b) the number of cases out of those mentioned in part (a) above in which the payment of pension has since been started, district wise and category wise ;

(c) the time by which payment of pensions in the remaining cases is likely to be started ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਅਤੇ (ਅ) : ਸਾਲ 1977 ਅਤੇ 1978 ਦੌਰਾਨ ਬੁਢਾਪਾ ਪੈਨਸ਼ਨ ਅਤੇ ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਲਈ ਪ੍ਰਾਪਤ ਹੋਈਆਂ ਅਰਜ਼ੀਆਂ ਦੀਆਂ ਸੂਚੀਆਂ, ਵੇਰਵੇ ਅਤੇ ਨਿਪਟਾਰੇ ਸਹਿਤ, ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ (ਅਨੁਲੱਗ 'ੳ' ਅਤੇ 'ਅ')

(ੲ) ਪਹਿਲਾਂ ਹੀ ਮਨਜ਼ੂਰ ਕੀਤੇ ਗਏ ਕੇਸਾਂ, ਜਿਨ੍ਹਾਂ ਵਿਚ ਕਿ ਅਜੇ ਅਦਾਇਗੀ ਸ਼ੁਰੂ ਨਹੀਂ ਕੀਤੀ ਗਈ, ਦੀ ਅਦਾਇਗੀ ਅਪ੍ਰੈਲ, 1979 ਵਿਚ ਸ਼ੁਰੂ ਹੋਣ ਦੀ ਆਸ ਹੈ। ਪੂਰਤੀ ਹਿੱਤ ਵਾਪਸ ਕੀਤੀਆਂ ਅਰਜ਼ੀਆਂ, ਜਦੋਂ ਇਹ ਵਾਪਸ ਪ੍ਰਾਪਤ ਹੋ ਗਈਆਂ, ਵਿਚ ਪੈਨਸ਼ਨ ਦੀ ਅਦਾਇਗੀ ਯੋਗਤਾ ਦੇ ਆਧਾਰ ਤੇ ਵਿਚਾਰੀ ਜਾਵੇਗੀ, ਬਸ਼ਰਤੇ ਫੰਡ ਉਪਲੱਬਧ ਹੋਣ ।

## ANNEXURE "A"

**Statement showing the Particulars of the Applications for old age pension received during the year 1977 & 1978 and their disposal**

ਅਨੁਲੱਗ 'ੳ'

ਸਾਲ 1977 ਅਤੇ 1978 ਦੌਰਾਨ ਬੁਢਾਪਾ ਪੈਨਸ਼ਨ ਵਾਸਤੇ ਪ੍ਰਾਪਤ ਹੋਈਆਂ ਅਰਜ਼ੀਆਂ ਦੀ ਵੇਰਵੇ/ਨਿਪਟਾਰੇ ਸਹਿਤ ਸੂਚੀ

| Sr. No. ਕ੍ਰਮ ਅੰਕ | District ਜ਼ਿਲ੍ਹਾ | No. of Applications ਅਰਜ਼ੀਆਂ ਦੀ ਗਿਣਤੀ | | | No. of Applications sanctioned ਮੰਜ਼ੂਰ ਕੀਤੀਆਂ ਗਈਆਂ ਅਰਜ਼ੀਆਂ ਦੀ ਗਿਣਤੀ | | |
|---|---|---|---|---|---|---|---|
| | | Received ਪ੍ਰਾਪਤ | Rejected as not eligible ਅਯੋਗ ਹੋਣ ਕਾਰਣ ਰੱਦ ਕੀਤੀਆਂ | Returned for completion ਪੂਰਤੀ ਹਿਤ ਵਾਪਸ ਭੇਜੀਆਂ | On which payment has been started ਜਿਨ੍ਹਾਂ ਵਿਚ ਅਦਾਇਗੀ ਸ਼ੁਰੂ ਹੋ ਗਈ ਹੈ | On which payment has not yet been started ਜਿਨ੍ਹਾਂ ਵਿਚ ਅਦਾਇਗੀ ਅਜੇ ਸ਼ੁਰੂ ਨਹੀਂ ਹੋਈ | Total ਜੋੜ |
| 1 | 2 | 3 | 4 | 5 | 6 | 7 | 8 |
| 1. | Amritsar ਅੰਮ੍ਰਿਤਸਰ | 8,299 | 1,080 | 4,743 | 2,266 | 210 | 2,476 |
| 2. | Bhatinda ਬਠਿੰਡਾ | 2,135 | 215 | 1,324 | 506 | 90 | 596 |
| 3. | Ferozepur ਫਿਰੋਜ਼ਪੁਰ | 1,925 | 157 | 1,133 | 581 | 54 | 635 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 4. | Faridkot ਫਰੀਦਕੋਟ | 5,288 | 600 | 1,823 | 2,695 | 170 | 2,865 |
| 5. | Gurdaspur ਗੁਰਦਾਸਪੁਰ | 3,211 | 345 | 1,979 | 809 | 78 | 887 |
| 6. | Hoshiarpur ਹੁਸ਼ਿਆਰਪੁਰ | 2,678 | 220 | 1,341 | 969 | 148 | 1,117 |
| 7. | Jullundur ਜਲੰਧਰ | 2,660 | 150 | 1,670 | 709 | 131 | 840 |
| 8. | Kapurthala ਕਪੂਰਥਲਾ | 1,412 | 200 | 727 | 476 | 9 | 485 |
| 9. | Ludhiana ਲੁਧਿਆਣਾ | 4,517 | 600 | 1,933 | 1,921 | 63 | 1,984 |
| 10. | Patiala ਪਟਿਆਲਾ | 2,060 | 300 | 828 | 873 | 59 | 932 |
| 11. | Rupar ਰੋਪੜ | 1,438 | 161 | 565 | 652 | 60 | 712 |
| 12. | Sangrur ਸੰਗਰੂਰ | 2,549 | 325 | 1,043 | 1,081 | 100 | 1,181 |
| | Total ਜੋੜ | 38,172 | 4,353 | 19,109 | 13,538 | 1,172 | 14,710 |

## ANNEXURE "B"

**Statement showing the particulars of the applications for Financial Assistance to Widow and destitute women received during the year 1977 and 1978 and their disposal**

ਅਨੁਲੱਗ 'ਅ'

ਸਾਲ 1977 ਅਤੇ 1978 ਦੌਰਾਨ ਵਿਧਵਾ ਅਤੇ ਨਿਆਸਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਵਾਸਤੇ ਪ੍ਰਾਪਤ ਹੋਈਆਂ ਅਰਜ਼ੀਆਂ ਦੇ ਵੇਰਵੇ/ਨਿਪਟਾਰੇ ਸਹਿਤ ਸੂਚੀ

| Sr. No. ਕ੍ਰਮ ਅੰਕ | District ਜ਼ਿਲ੍ਹਾ | No. of applications ਅਰਜ਼ੀਆਂ ਦੀ ਗਿਣਤੀ | | | No. of applications sanctioned ਮੰਜ਼ੂਰ ਹੋਈਆਂ ਅਰਜ਼ੀਆਂ ਦੀ ਗਿਣਤੀ | | |
|---|---|---|---|---|---|---|---|
| | | Received ਪ੍ਰਾਪਤ | Rejected as not eligible ਅਯੋਗ ਹੋਣ ਕਾਰਣ ਰੱਦ ਹੋਈਆਂ | Returned for completion ਪੂਰਤੀ ਹਿੱਤ ਵਾਪਸ ਭੇਜੀਆਂ | On which payment has been started ਜਿਨ੍ਹਾਂ ਵਿਚ ਅਦਾਇਗੀ ਸ਼ੁਰੂ ਹੋ ਗਈ ਹੈ | On which payment has not yet been started ਜਿਨ੍ਹਾਂ ਵਿਚ ਅਦਾਇਗੀ ਅਜੇ ਸ਼ੁਰੂ ਨਹੀਂ ਹੋਈ | Total ਜੋੜ |
| 1 | 2 | 3 | 4 | 5 | 6 | 7 | 8 |
| 1. | Amritsar ਅੰਮ੍ਰਿਤਸਰ | 3,605 | 950 | 2,037 | 373 | 245 | 618 |
| 2. | Gurdaspur ਗੁਰਦਾਸਪੁਰ | 2,465 | 541 | 1,332 | 479 | 113 | 592 |
| 3. | Ferozepur ਫਿਰੋਜ਼ਪੁਰ | 809 | 239 | 424 | 108 | 38 | 146 |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 4. | Ludhiana ਲੁਧਿਆਣਾ | 2,182 | 279 | 1,522 | 261 | 120 | 381 |
| 5. | Ropar ਰੋਪੜ | 664 | 113 | 336 | 159 | 56 | 215 |
| 6. | Sangrur ਸੰਗਰੂਰ | 727 | 187 | 343 | 178 | 19 | 197 |
| 7. | Jullundur ਜਲੰਧਰ | 1,791 | 447 | 1,118 | 76 | 150 | 226 |
| 8. | Hoshiarpur ਹੁਸ਼ਿਆਰਪੁਰ | 1,302 | 227 | 759 | 219 | 97 | 316 |
| 9. | Faridkot ਫਰੀਦਕੋਟ | 1,915 | 618 | 918 | 283 | 96 | 379 |
| 10. | Patiala ਪਟਿਆਲਾ | 682 | 161 | 281 | 183 | 57 | 240 |
| 11. | Bhatinda ਬਠਿੰਡਾ | 786 | 193 | 444 | 116 | 33 | 149 |
| 12. | Kapurthala ਕਪੂਰਥਲਾ | 659 | 92 | 382 | 160 | 25 | 185 |
| | Total ਜੋੜ | 17,587 | 4,047 | 9,896 | 2,595 | 1,049 | 3,644 |

**ਡਿਪਟੀ ਕਮਿਸ਼ਨਰ, ਸੰਗਰੂਰ ਦੁਆਰਾ ਪਬਲਿਕ ਸਕੂਲ, ਸੰਗਰੂਰ, ਦੀ ਜਾਇਦਾਦ ਕਿਸੇ ਟਰੱਸਟ ਨੂੰ ਸੌਂਪਣਾ**

*905. **ਮਾਸਟਰ ਚੰਦ ਸਿੰਘ** : ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਡਿਪਟੀ ਕਮਿਸ਼ਨਰ, ਸੰਗਰੂਰ, ਨੇ ਪਬਲਿਕ ਸਕੂਲ, ਸੰਗਰੂਰ ਦੀ ਜਾਇਦਾਦ ਅਰਥਾਤ ਇਮਾਰਤ ਅਤੇ ਜ਼ਮੀਨ ਜਨਵਰੀ, 1966 ਤੋਂ ਲੈ ਕੇ 31 ਮਾਰਚ, 1967 ਦੇ ਸਮੇਂ ਵਿਚਕਾਰ ਕਿਸੇ ਟਰੱਸਟ ਨੂੰ ਸੌਂਪੀ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਟਰੱਸਟ ਦਾ ਨਾਂ ਕੀ ਹੈ ;

(ੲ) ਉਸ ਅਧਿਕਾਰੀ ਦਾ ਨਾਂ ਕੀ ਹੈ ਜਿਸ ਦੇ ਹੁਕਮਾਂ ਅਧੀਨ ਡਿਪਟੀ ਕਮਿਸ਼ਨਰ, ਸੰਗਰੂਰ ਨੇ ਸਕੂਲ ਦੀ ਉਕਤ ਜਾਇਦਾਦ ਸੌਂਪੀ ਅਤੇ ਅਜਿਹੇ ਹੁਕਮ ਦੀ ਇਕ ਨਕਲ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : (ੳ) ਅਤੇ (ਅ) ਨਹੀਂ ਜੀ। (ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਪੁਲਿਸ ਹਿਰਾਸਤ ਵਿਚ ਕਥਿਤ ਮਰੇ ਵਿਅਕਤੀ**

*640. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਉਨ੍ਹਾਂ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ ਜੋ 1 ਜੁਲਾਈ, 1977 ਤੋਂ ਅੱਜ ਤੱਕ ਦੇ ਸਮੇਂ ਦੇ ਦੌਰਾਨ ਪੁਲਿਸ ਹਿਰਾਸਤ ਵਿਚ ਕਥਿਤ ਮਰੇ ਸਨ/ਮਰੇ ਹਨ ;

(ਅ) ਕੀ ਮਿਰਤਕਾਂ ਦੀ ਕੁਦਰਤੀ ਮੌਤ ਹੋਈ, ਨੇ ਆਤਮਘਾਤ ਕੀਤਾ ਜਾਂ ਉਨ੍ਹਾਂ ਨੂੰ ਮਾਰਿਆ ਗਿਆ ਸੀ ;

(ੲ) ਕੀ ਕੋਈ ਕੇਸ ਦਾਇਰ ਕੀਤੀ ਗਿਆ ਸੀ ਅਤੇ ਦੋਸ਼ੀਆਂ ਨੂੰ ਫੜਿਆ ਗਿਆ; ਜੇਕਰ ਅਜਿਹਾ ਹੋਵੇ, ਤਾਂ ਫੌਜਦਾਰੀ ਜ਼ਾਬਤਾ ਦੀਆਂ ਕਿਨ੍ਹਾਂ ਧਾਰਾਵਾਂ ਅਧੀਨ ਕੇਸ ਰਜਿਸਟਰ ਕੀਤੇ ਗਏ ;

(ਸ) ਉਪਰੋਕਤ ਭਾਗ (ੲ) ਵਿਚ ਵਰਣਿਤ ਹਰ ਇਕ ਕੇਸ ਵਿਚ ਦੋਸ਼ੀਆਂ ਦੇ ਨਾਂ ਕੀ ਕੀ ਹਨ ਅਤੇ ਕੀ ਉਹ ਮੁਅੱਤਲ ਸਨ/ਮੁਅੱਤਲ ਹਨ ;

(ਹ) ਉਪਰੋਕਤ ਭਾਗ (ੲ) ਵਿਚ ਹਵਾਲੇ ਦਿੱਤੇ ਹਰ ਇਕ ਕੇਸ ਦੀ ਤਾਜ਼ਾ ਪੁਜ਼ੀਸ਼ਨ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) (ਅ), (ੲ), (ਸ) ਅਤੇ (ਹ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਸੂਚੀ

(ੳ) ਮਿਤੀ 1 ਜੁਲਾਈ, 1977 ਤੋਂ ਮਿਤੀ 30 ਸਤੰਬਰ, 1978 ਤੱਕ 5 ਬੰਦਿਆਂ ਬਾਰੇ ਪਤਾ ਲੱਗਾ ਹੈ ਕਿ ਪੁਲਿਸ ਹਿਰਾਸਤ ਵਿਚ ਮਰੇ । ਇਨ੍ਹਾਂ ਬੰਦਿਆਂ ਦੇ ਨਾਂ ਅਤੇ ਪਤੇ ਨਿਮਨ ਲਿਖਤ ਹਨ :—

1. ਪਾਲ ਸਿੰਘ ਪੁੱਤਰ ਨਰੈਣ ਸਿੰਘ ਜੱਟ, ਪਿੰਡ ਜੈਦੋਂ, ਥਾਣਾ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ ।
2. ਹਰਜੀਤ ਸਿੰਘ ਪੁੱਤਰ ਗੁਰਮੇਜ ਸਿੰਘ, ਪਿੰਡ ਗੰਦੀਵਿੰਡ, ਥਾਣਾ ਸਰਹਾਲੀ, ਜ਼ਿਲ੍ਹਾ ਅੰਮ੍ਰਿਤਸਰ ।
3. ਜੁਗਿੰਦਰ ਸਿੰਘ, ਪੁੱਤਰ ਬੂਟਾ ਸਿੰਘ, ਪਿੰਡ ਸਾਹੂਰਾ ਥਾਣਾ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ ।
4. ਤਾਰਾ ਸਿੰਘ, ਪੁੱਤਰ ਤਰਲੋਕ ਸਿੰਘ ਜੱਟ, ਪਿੰਡ ਮੰਡੀਰ, ਥਾਣਾ ਜ਼ੀਰਾ, ਫਿਰੋਜ਼ਪੁਰ ।
5. ਦਰਸ਼ਨ ਸਿੰਘ, ਪਿੰਡ ਕਰਾਹਿਆਮ, ਥਾਣਾ ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ ।

| 'ਅ' | 'ੲ' | 'ਸ' | 'ਹ' |
|---|---|---|---|
| ਕੀ ਮ੍ਰਿਤਕਾਂ ਦੀ ਕੁਦਰਤੀ ਮੌਤ ਹੋਈ, ਉਨ੍ਹਾਂ ਨੇ ਆਤਮਘਾਤ ਕੀਤਾ ਜਾਂ ਉਨ੍ਹਾਂ ਨੂੰ ਮਾਰਿਆ ਗਿਆ ਸੀ । | ਕੀ ਕੋਈ ਕੇਸ ਦਾਇਰ ਕੀਤਾ ਗਿਆ ਸੀ ਅਤੇ ਦੋਸ਼ੀਆਂ ਨੂੰ ਫੜਿਆ ਗਿਆ, ਜੇਕਰ ਅਜਿਹਾ ਹੋਵੇ ਤਾਂ ਫੌਜਦਾਰੀ ਜ਼ਾਬਤਾ ਦੀਆਂ ਕਿਨ੍ਹਾਂ ਧਾਰਾਵਾਂ ਅਧੀਨ ਕੇਸ ਰਜਿਸਟਰ ਕੀਤੇ ਗਏ | ਉਪਰੋਕਤ ਭਾਗ (ੲ) ਵਿਚ ਵਰਣਿਤ ਹੋਰ ਇਕ ਕੇਸ ਵਿਚ ਦੋਸ਼ੀਆਂ ਦੇ ਨਾਂ ਕੀ ਕੀ ਹਨ ਅਤੇ ਕੀ ਉਹ ਮੁਅੱਤਲ ਸਨ/ਮੁਅੱਤਲ ਹਨ । | ਉਪਰੋਕਤ ਭਾਗ (ੲ) ਵਿੱਚ ਹਵਾਲੇ ਦਿੱਤੇ ਹਰ ਇਕ ਕੇਸ ਦੀ ਤਾਜ਼ਾ ਪੁਜ਼ੀਸ਼ਨ ਕੀ ਹੈ । |
| ਪਾਲ ਸਿੰਘ ਪੁੱਤਰ ਨਰੈਣ ਸਿੰਘ ਜੱਟ, ਪਿੰਡ ਜੈਦੋਂ, ਥਾਣਾ ਲੋਪੋਕੇ, ਜ਼ਿਲ੍ਹਾ ਅੰਮ੍ਰਿਤਸਰ ਦੀ ਮੌਤ ਪੁਲਿਸ ਤਸ਼ੱਦਦ ਕਾਰਣ ਹੋਈ । | (1) ਕੇਸ ਐਫ ਆਈ. ਆਰ. ਨੰ: 258 ਮਿਤੀ 13-9-77 ਅ/ਧ 304/34 ਹਿੰ:ਦੰ:, ਥਾਣਾ 'ੲ' ਡਵੀਜ਼ਨ ਅੰਮ੍ਰਿਤਸਰ ਵਿਖੇ ਦਰਜ ਹੋਇਆ । ਦੋਸ਼ੀਆਂ ਨੂੰ ਜਿਨ੍ਹਾਂ ਦਾ ਵਰਣਨ ਭਾਗ (ਸ) ਵਿੱਚ ਕੀਤਾ ਗਿਆ ਹੈ, ਨੂੰ ਗ੍ਰਿਫਤਾਰ ਕੀਤਾ ਗਿਆ । | (1) ਥਾਣੇਦਾਰ ਦਲਜੀਤ ਸਿੰਘ ਹੈਡ-ਕੰਨਸਟੇਬਲ ਕੱਥਾ ਸਿੰਘ, ਹੈਡ ਕੰਸਟੇਬਲ ਮਦਨ ਲਾਲ, ਸਿਪਾਹੀ ਪ੍ਰਸ਼ੋਤਮ ਲਾਲ ਇਸ ਕੇਸ ਵਿਚ ਦੋਸ਼ੀ ਸਨ ਤੇ ਮੁਅੱਤਲ ਕੀਤੇ ਗਏ ਸਨ । | (1) ਇਸ ਕੇਸ ਵਿਚ ਚਾਰੇ ਦੋਸ਼ੀ ਵਧੀਕ ਸੈਸ਼ਨ ਜੱਜ ਅੰਮ੍ਰਿਤਸਰ ਨੇ ਮਿਤੀ 10-4-78 ਨੂੰ ਬਰੀ ਕਰ ਦਿੱਤੇ ਹਨ । |

| | | | |
|---|---|---|---|
| 2. ਹਰਜੀਤ ਸਿੰਘ ਪੁੱਤਰ ਗੁਰਮੇਜ ਸਿੰਘ, ਵਾਸੀ ਗੈਂਦੀਵਿੰਡ, ਥਾਣਾ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਦੀ ਮੌਤ ਪੁਲਿਸ ਹਰਾਸਤ ਵਿਚ ਸੱਪ ਲੜਨ ਕਾਰਨ ਹੋਈ। | (2) ਇਸ ਕੇਸ ਵਿਚ 174 ਜਾਬਤਾ ਫੌਜ-ਦਾਰੀ ਅਧੀਨ ਕਾਰਵਾਈ ਕੀਤੀ ਗਈ ਅਤੇ ਮੈਜਿਸਟੀਰੀਅਲ ਪੜਤਾਲ ਹੋ ਰਹੀ ਹੈ। ਕੋਈ ਮੁਕੱਦਮਾ ਦਰਜ ਨਹੀਂ ਕੀਤਾ ਗਿਆ ਅਤੇ ਨਾ ਹੀ ਕੋਈ ਦੋਸ਼ੀ ਫੜਿਆ ਗਿਆ । | (2) ਇਸ ਕੇਸ ਵਿਚ ਅਜੇ ਤੱਕ ਕਿਸੇ ਨੂੰ ਮੁਅੱਤਲ ਨਹੀਂ ਕੀਤਾ ਗਿਆ ਕਿਉਂਕਿ ਇਸ ਦੀ ਮੈਜਿਸਟੀਰੀਅਲ ਪੜਤਾਲ ਦਾ ਸਿੱਟਾ ਨਹੀਂ ਆਇਆ। | (2) ਇਸ ਕੇਸ ਵਿਚ ਮੈਜਿਸਟੀਰੀਅਲ ਪੜਤਾਲ ਹੋ ਰਹੀ ਹੈ। ਡਾਕਟਰ ਦਾ ਬਿਆਨ ਲਿਖਣਾ ਬਾਕੀ ਹੈ। ਜੋ ਇਹ ਪੜਤਾਲ ਮੁਕੰਮਲ ਹੋਣ ਤੋਂ ਬਾਦ ਯੋਗ ਕਾਰਵਾਈ ਕੀਤੀ ਜਾਵੇਗੀ। |
| 3. ਜੋਗਿੰਦਰ ਸਿਘ ਪੁੱਤਰ ਬੂਟਾ ਸਿਘ, ਪਿੰਡ ਸਾਹੂਰਾ ਥਾਣਾ ਲੋਪੋਕੇ ਦੀ ਮੌਤ ਪੁਲਿਸ ਤਸ਼ਦੱਦ ਕਾਰਨ ਹੋਈ। | (3) ਇਸ ਬਾਰੇ ਮੁਕਦਮਾ ਨੰ: 232 ਮਿਤੀ 13-8-78 ਅ/ਧ 364 ਹਿੰ: ਦੰ: ਥਾਣਾ 'ਏ' ਡਵੀਜ਼ਨ ਅੰਮ੍ਰਿਤਸਰ ਦਰਜ ਕੀਤਾ ਗਿਆ। ਦੋਸ਼ੀਆਂ ਨੂੰ ਜਿਨ੍ਹਾਂ ਦਾ ਵਰਣਨ ਭਾਗ (ਸ) ਵਿੱਚ ਕੀਤਾ ਗਿਆ ਹੈ ਨੂੰ ਗ੍ਰਿਫਤਾਰ ਕੀਤਾ ਗਿਆ। | (3) ਇਸ ਕੇਸ ਵਿਚ ਸਹਾਇਕ ਥਾਣੇਦਾਰ ਜੋਗਿੰਦਰ ਸਿੰਘ ਹੌਲਦਾਰ ਮੁੱਖਤਿਆਰ ਸਿੰਘ ਹੌਲਦਾਰ ਭਗਵਾਨ ਸਿੰਘ, ਸਿਪਾਹੀ ਉੱਤਮ ਚੰਦ ਮੁਅੱਤਲ ਕੀਤੇ ਗਏ। | (3) ਦੋਸ਼ੀਆਂ ਦੇ ਵਿਰੁੱਧ ਕੇਸ ਅਦਾਲਤ ਵਿਚ ਚੱਲ ਰਿਹਾ ਹੈ। |
| 4. ਤਾਰਾ ਸਿੰਘ ਪੁੱਤਰ ਤਰਲੋਕ ਸਿੰਘ, ਪਿੰਡ ਮੰਡੀਰ, ਥਾਣਾ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਦੀ ਮੌਤ ਪੁਲਿਸ ਹਰਾਸਤ ਵਿਚ ਹੋਈ। ਜਿਸ ਨੂੰ ਹਬਸ ਬੇਜਾ ਵਿਚ ਰੱਖਿਆ ਗਿਆ ਸੀ ਅਤੇ ਉਸ ਦੇ ਤਫਤੀਸ਼ ਦੇ ਸਮੇਂ ਮਾਮੂਲੀ ਸੱਟਾਂ ਆਈਆਂ ਸਨ। ਪਰ ਉਸਨੇ ਆਪਣੀ ਮੌਤ ਹਵਾਲਾਤ ਥਾਣਾ ਜ਼ੀਰਾ ਵਿਚ ਗਲ ਵਿਚ ਫਾਹਾ ਪਾ ਕੇ ਕੀਤੀ ਸੀ। | (4) ਮੁਕੱਦਮਾ ਨੰ: 238, ਮਿਤੀ 9-7-77 ਅ/ਧ 302/148 ਹਿੰ: ਦੰ: ਥਾਣਾ ਜ਼ੀਰਾ ਵਿਖੇ ਦਰਜ ਹੋਇਆ। ਕੋਈ ਦੋਸ਼ੀ ਗ੍ਰਿਫਤਾਰ ਨਹੀਂ ਕੀਤਾ ਗਿਆ। | (4) ਇਸ ਕੇਸ ਵਿੱਚ ਸ੍ਰੀ ਤੀਰਥ ਸਿਘ,ਉੱਪ ਪੁਲਿਸ ਕਪਤਾਨ (ਮ੍ਰਿਤਕ) ਸਹਾਇਕ ਥਾਣੇਦਾਰ ਬਖਸ਼ੀਸ਼ ਸਿੰਘ, ਸਹਾਇਕ ਥਾਣੇਦਾਰ ਸ਼ਿਵ ਰਾਮ ਮੁਅੱਤਲ ਕੀਤੇ ਗਏ ਸਨ। ਸ੍ਰੀ ਤੀਰਥ ਸਿੰਘ ਡੀ. ਐਸ. ਪੀ. ਮੁਅੱਤਲੀ ਦੇ ਦੌਰਾਨ ਹੀ ਸਵਰਗ-ਵਾਸ ਹੋ ਗਏ ਸਨ। | (4) ਇਸ ਕੇਸ ਦੀ ਤਫਤੀਸ਼ ਸੀ. ਆਈ. ਡੀ. ਵੱਲੋਂ ਕੀਤੀ ਗਈ ਸੀ। ਤਫਤੀਸ਼ ਤੋਂ ਪਾਇਆ ਗਿਆ ਹੈ ਕਿ ਸ੍ਰੀ ਤਾਰਾ ਸਿੰਘ ਨੂੰ ਕਤਲ ਕਰਨਾ ਸਿੱਧ ਨਹੀਂ ਹੁੰਦਾ ਅਤੇ ਉਸ ਨੂੰ ਹਬਸ ਬੇਜਾ ਵਿਚ ਰੱਖਣਾ ਪਾਇਆ ਗਿਆ ਹੈ ਅਤੇ ਉਸ ਦੇ ਜੁਰਮ ਦਾ ਇਕਬਾਲ ਕਰਾਉਣ ਲਈ ਉਸ ਨੂੰ ਮਾਮੂਲੀ |

| | | | |
|---|---|---|---|
| | | | ਸੱਟਾਂ ਮਾਰੀਆਂ ਗਈਆਂ ਸਨ । ਜਿਸ ਨੇ ਗਲ ਵਿਚ ਫੰਦਾ ਪਾਕੇ ਖੁਦਕਸ਼ੀ ਕਰ ਲਈ ਸੀ । ਜਿਸ ਤੇ ਪਹਿਲੀ ਨਜ਼ਰੇ ਜੁਰਮ ਜ਼ੇਰੇ ਧਾਰਾ 323/330/342/34 ਹਿੰ: ਦੰ: ਹੋਣਾ ਪਾਇਆ ਜਾਂਦਾ ਹੈ ਦੇ ਯੋਗ ਕਾਰਵਾਈ ਕਰਨ ਲਈ ਅਧੀਨ ਪਜਾਬ ਪੁਲਿਸ ਰੂਲਜ਼ 16.38 (1) ਜ਼ਿਲ੍ਹਾ ਮੈਜਿਸਟਰੇਟ ਦੀ ਮੰਨਜ਼ੂਰੀ ਹਾਸਲ ਕਰਨੀ ਲੋੜੀਂਦੀ ਹੈ । ਜੋ ਇਸ ਬਾਰੇ ਜ਼ਿਲ੍ਹਾ ਪੁਲਿਸ ਫਿਰੋਜ਼ਪੁਰ ਨੂੰ ਹਦੈਤ ਜਾਰੀ ਕਰ ਦਿਤੀ ਗਈ ਹੈ ਕਿ ਉੱਕਤ ਮੰਨਜ਼ੂਰੀ ਹਾਸਲ ਕਰਕੇ ਤੁਰੰਤ ਤਫਤੀਸ਼ ਮੁਕੰਮਲ ਕੀਤੀ ਜਾਵੇ |
| 5. ਦਰਸ਼ਨ ਸਿੰਘ ਵਾਸੀ ਕਰਿਆਮ, ਥਾਣਾ ਨਵਾਂ ਸ਼ਹਿਰ ਦੀ ਮੌਤ ਪੁਲਿਸ ਤਸ਼ਦਦ ਕਾਰਨ ਹੋਈ । | (5) ਮੁਕੱਦਮਾ ਨੰ: 165, ਮਿਤੀ 16-7-78 ਅ/ਧ 302/201,364 ਹਿੰ: ਦੰ: ਥਾਣਾ ਨਵਾਂ ਸ਼ਹਿਰ ਦਰਜ ਹੋਇਆ ਅਤੇ ਦੋਸ਼ੀਆਂ ਜਿਨ੍ਹਾਂ ਦਾ ਨਾਮ ਭਾਗ (ਸ) ਵਿੱਚ ਦਿੱਤਾ ਗਿਆ ਹੈ ਨੂੰ ਗ੍ਰਿਫਤਾਰ ਕੀਤਾ ਗਿਆ ਸੀ । | (5) ਇਸ ਕੇਸ ਵਿਚ ਥਾਣੇਦਾਰ ਹਰੀ ਸਿੰਘ ਸਹਾਇਕ ਥਾਣੇਦਾਰ ਜਗੀਰ ਸਿੰਘ, ਸਿਪਾਹੀ ਮੁਹਿੰਦਰ ਲਾਲ ਸਿਪਾਹੀ ਮਹਿੰਗਾ ਸਿੰਘ, ਸਿਪਾਹੀ ਹਰਦੀਪ ਸਿੰਘ, ਸਿਪਾਹੀ ਪਿਆਰਾ ਸਿੰਘ (6) ਮੁਅੱਤਲ ਕੀਤੇ ਗਏ । | (5) ਦੋਸ਼ੀਆਂ ਵਿਰੁਧ ਕੇਸ ਅਦਾਲਤ ਵਿਚ ਚਲ ਰਿਹਾ ਹੈ । |

## FAULTY LAYING OF SEWERAGE PIPES IN SANGRUR CITY

*1408. **Sardar Gurdial Singh :** Will the Minister for Finance be pleased to state :—

(a) Whether it is a fact that during the rainy season, the rain water enters into the shops and houses in the area of Patiala Gate in Sangrur city due to the faulty laying of Sewerage pipes ;

(b) if the reply to part (a) above be in the affirmative whether any steps are being taken by the Sewerage Board to rectify the situation ; if not, the reasons therefor ?

ਸਰਦਾਰ ਬਲਵੰਤ ਸਿੰਘ : (ੳ) ਇਹ ਗੱਲ ਠੀਕ ਨਹੀਂ ਹੈ ਕਿ ਬਰਸਾਤ ਦਾ ਪਾਣੀ ਸੰਗਰੂਰ ਸ਼ਹਿਰ ਵਿਚ ਪਟਿਆਲਾ ਗੇਟ ਦੇ ਲਾਗੇ ਪਾਈਪਾਂ ਵਿਛਾਉਣ ਵਿਚ ਨੁਕਸ ਕਾਰਣ ਬਰਸਾਤ ਦੇ ਦਿਨਾਂ ਦੇ ਦੌਰਾਨ ਦੁਕਾਨਾਂ ਅਤੇ ਘਰਾਂ ਵਿਚ ਦਾਖਲ ਹੋ ਜਾਂਦਾ ਹੈ ।

(ਅ) ਉਪਰੋਕਤ ਅਨੁਸਾਰ ਲਾਗੂ ਨਹੀਂ ਹੁੰਦਾ ਜੀ ।

---

## DEMOLITION OF HOUSES/HUTS/SHOPS BY THE IMPROVEMENT TRUSTS IN THE STATE

*949. **1. Comrade Sarwan Singh**
**2. Comrade Satya Pal Dang** } Will the Minister for Finance be pleased to state :—

(a) the names of the Improvement Trusts in the State which obtained Police assistance to demolish houses/huts/shops during the month of November, 1978;

(b) the reasons for which aforesaid demolition was considered necessary ?

**ਸਰਦਾਰ ਬਲਵੰਤ ਸਿੰਘ :** (ੳ) ਨਗਰ ਸੁਧਾਰ ਟਰੱਸਟ, ਬਠਿੰਡਾ ।

(ਅ) ਉਸਾਰੀਆਂ ਨੂੰ ਢਾਉਣਾ ਇਸ ਕਰਕੇ ਜ਼ਰੂਰੀ ਸਮਝਿਆ ਗਿਆ ਸੀ ਕਿ ਕੁਝ ਲੋਕਾਂ ਨੇ ਪ੍ਰੀਤਮ ਸਿੰਘ ਸਿਧੂ ਵਿਕਾਸ ਸਕੀਮ ਵਿਚ ਕੁਝ ਥਾਵਾਂ ਤੇ ਅਨ-ਅਧਿਕਾਰਤ ਅਤੇ ਗੈਰ ਕਾਨੂੰਨੀ ਤੌਰ ਤੇ ਕਬਜ਼ਾ ਕਰਕੇ ਉਨ੍ਹਾਂ ਉਤੇ ਝੁਗੀਆਂ ਤੇ ਕੁਝ ਹੋਰ ਕੱਚੀਆਂ ਪੱਕੀਆਂ ਉਸਾਰੀਆਂ ਕਰ ਲਈਆਂ ਸਨ ਅਤੇ ਉਹ ਉਨ੍ਹਾਂ ਥਾਵਾਂ ਦਾ ਕਬਜ਼ਾ ਛੱਡਣ ਨੂੰ ਤਿਆਰ ਨਹੀਂ ਸਨ, ਜਿਸ ਕਰਕੇ ਇਸ ਏਰੀਏ ਦੇ ਵਿਕਾਸ ਵਿਚ ਰੋਕ ਪੈ ਰਹੀ ਸੀ । ਚੂੰਕਿ ਟਰੱਸਟ ਨੇ ਇਸ ਸਕੀਮ ਅਧੀਨ ਐਕਵਾਇਰ ਕੀਤੀ ਜ਼ਮੀਨ ਦਾ ਮਾਲਕਾਂ ਨੂੰ ਮੁਆਵਜ਼ਾ ਦੇ ਦਿਤਾ ਹੋਇਆ ਸੀ, ਇਸ ਲਈ ਟਰੱਸਟ ਨੂੰ ਇਸ ਸਕੀਮ ਤੇ ਅਮਲ ਦਰਾਮਦ ਕਰਨ ਵਿਚ ਦੇਰੀ ਕਾਰਨ ਵਿੱਤੀ ਨੁਕਸਾਨ ਵੀ ਹੋ ਰਿਹਾ ਸੀ ।

---

STARRED QUESTION NO. *811

(Extension was asked for in respect of Starred Question No. 811)

SPECIAL PROGRAMME/SCHEMES TO BE EXECUTED IN CONNECTION WITH INTERNATIONAL YEAR OF THE CHILD 1979.

*906. 1. **Comrade Baldev Singh Loomba**
2. **Comrade Satya Pal Dang** } Will the Chief Minister, be pleased to state the details of special programme and schemes, if any, which have been framed for implementation during and/or in connection with the International Year of the Child (1979) ?

ਸਰਦਾਰਨੀ ਸਤਵੰਤ ਕੌਰ ਸੇਧੂ (ਭਲਾਈ ਮੰਤਰੀ) : ਅੰਤਰ-ਰਾਸ਼ਟਰੀਆ ਬਾਲ ਵਰ੍ਹਾ, 1979 ਦੌਰਾਨ ਭਿੰਨ ਭਿੰਨ ਵਿਭਾਗਾਂ ਰਾਹੀਂ ਲਾਗੂ ਕਰਨ ਲਈ ਵਿਚਾਰ ਅਧੀਨ ਪ੍ਰੋਗਰਾਮਾਂ/ਸਕੀਮਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਅਨੁਲੱਗ

1. ਬੱਚਿਆਂ ਦਾ ਹਸਪਤਾਲ ।
2. 6 ਸਾਲ ਦੀ ਉਮਰ ਦੇ ਬੱਚਿਆਂ ਨੂੰ ਇਮੂਨਾਈਜ਼ੇਸ਼ਨ ਕਰਨ ਦਾ ਪ੍ਰੋਗਰਾਮ ।
3. ਕਮਜ਼ੋਰ ਬੱਚਿਆਂ ਲਈ ਸੰਤੁਲਤ ਪੌਸ਼ਟਿਕ ਖੁਰਾਕ ਅਤੇ ਸਿਹਤ ਦੀ ਦੇਖ-ਭਾਲ ।
4. ਗਰੀਬ ਬੱਚਿਆਂ ਨੂੰ ਮੁਫਤ ਕਿਤਾਬਾਂ ਦੇਣੀਆਂ ।
5. ਬੱਚਿਆਂ ਲਈ ਵਿਸ਼ੇਸ਼ ਲਿਟਰੇਚਰ ਤਿਆਰ ਕਰਨ ਬਾਰੇ ।
6. ਅਪਾਹਜ਼ ਬੱਚਿਆਂ ਨੂੰ ਮੁੜ ਵਸਾਉਣ ਲਈ ਕਾਰਜ-ਕਰਮ ।
7. ਕੰਮ ਕਰਨ ਵਾਲੀਆਂ ਔਰਤਾਂ ਦੇ ਬੱਚਿਆਂ ਲਈ ਕਰੈਚ ਖੋਲਣਾ ।
8. ਪਿੰਡਾਂ ਵਿਚ ਵਾਧੂ ਬਾਲ ਵਾੜੀਆਂ ਖੋਲ੍ਹਣਾ ।
9. 6 ਸਾਲ ਦੀ ਉਮਰ ਤੱਕ ਦੇ ਲਾਵਾਰਸ ਬੱਚਿਆਂ ਦੀ ਦੇਖ-ਭਾਲ ਲਈ ਸਕੀਮ।
10. 1 ਜਨਵਰੀ, 1979 ਨੂੰ ਪੈਦਾ ਹੋਏ 1979 ਬੱਚਿਆਂ ਨੂੰ ਵਜ਼ੀਫੇ ।
11. ਬੱਚਿਆਂ ਲਈ ਦੂਜੇ ਪਰਾਂਤਾਂ ਵਿਚ ਯਾਤਰਾ ਦੀਆਂ ਸਹੂਲਤਾਂ ।
12. ਬੱਚਿਆਂ ਲਈ ਪਾਰਕ ਬਣਾਉਣ ਸਬੰਧੀ ।
13. ਬੱਚਿਆਂ ਦੀ ਭਲਾਈ ਦੇ ਖੇਤਰ ਵਿਚ ਕੰਮ ਕਰਨ ਦੇ ਇਵਜ਼ ਵਿਚ ਇਨਾਮ ।
14. ਜਿਲ੍ਹਾ ਹੈਡਕੁਆਰਟਰਜ਼ ਤੇ ਹਰ ਮਹੀਨੇ ਸਮਾਰੋਹ ।

IMPROVEMENT OF THE AREA NEAR GALI PANDITAN, AMRITSAR

*627. **Shri Harbans Lal Khanna :** Will the Minister for Finance be pleased to state :—

(a) the date on which the scheme to improve the area of Gali Panditan in Amritsar was notified ;

*For Starred Question No. 811 and reply thereto, please see Appendix to this Debate.

(b) whether any work has been started to implement the said scheme, if not, the reasons for the delay ?

**ਸਰਦਾਰ ਬਲਵੰਤ ਸਿੰਘ :** (ੳ) 29 ਮਈ, 1959 ਨੂੰ ਪੰਜਾਬ ਡਿਵੈਲਪਮੈਂਟ ਆਫ ਡੈਮੇਜਡ ਏਰੀਆਜ਼ ਐਕਟ ਦੀ ਧਾਰਾ 4 ਅਧੀਨ ਅਤੇ ਪੰਜਾਬ ਸਰਕਾਰ ਦੀ ਨੋਟੀਫੀਕੇਸ਼ਨ ਮਿਤੀ 15 ਨਵੰਬਰ 1960 ਰਾਹੀਂ ਮੰਨਜ਼ੂਰ ਕੀਤੀ ਗਈ ।

(ਅ) ਸਕੀਮ ਲਾਗੂ ਕੀਤੀ ਜਾ ਰਹੀ ਹੈ ।

---

## UNSTARRED QUESTIONS AND ANSWERS

### CONSTITUTION OF AN ENQUIRY COMMITTEE.

276. **Comrade Satya Pal Dang :** Will the Chief Minister be pleased to state :-

(a) whether any Enquiry Committee was appointed by the Government to go into the causes of floods in the State during the month of August, 1978, if so, its composition;

(b) whether the said Committee has submitted its report; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਹਾਂ ਜੀ। ਜਾਂਚ ਕਮੇਟੀ ਨਿਯੁਕਤ ਕੀਤੀ ਗਈ ਹੈ ।

(ਅ) ਹਾਂ ਜੀ। ਕਮੇਟੀ ਨੇ ਆਪਣੀ ਰਿਪੋਰਟ ਦੇ ਦਿੱਤੀ ਹੈ ਅਤੇ ਸਰਕਾਰ ਦੇ ਵਿਚਾਰ ਅਧੀਨ ਹੈ।

---

### CANCELLATION OF INTERVIEW BY THE CENTRAL CO-OPERATIVE BANK, FEROZEPUR

277. **Comrade Satya Pal Dang :** Will the Minister for Co-operation be pleased to state whether any interview on 10-8-78 for the posts of clerks, peons and Chowkidars in the Central Co-operative Bank, Ferozepur, was cancelled under his orders; if so, the reasons therefor ?

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮਿਤੀ 10 ਅਗਸਤ, 1978 ਨੂੰ ਐਸੀ ਕੋਈ ਇੰਟਰਵਿਊ ਨਹੀਂ ਰੱਖੀ ਗਈ ਸੀ ਇਸ ਲਈ ਇਸ ਦੇ ਰੱਦ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

### DAMAGE OF CEMENT WORTH ABOUT RS. 4-5 LAKHS OF PUNJAB STATE TUBE-WELL CORPORATION AT ABOHAR RAILWAY STATION.

278. **Comrade Satya Pal Dang :** Will the Chief Minister be pleased to state:-

(a) whether at any time during first 7 months of 1978, cement worth about 4 or 5 lakhs of rupees belonging to the Punjab State Tubewell Corporation was damaged and rendered useless at the Abohar Railway Station because of lack of arrangements for protection against rains;

[Comrade Satya Pal Dang]

(b) if the reply to part (a) above be in the affirmative, whether the responsibility for the said huge loss has been fixed; if so, the action taken against those found at fault;

(c) the steps taken or proposed to be taken to prevent the recurrence of such cases in future ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਨਹੀਂ ਜੀ। ਇਹ ਦੱਸਣਾ ਉਚਿਤ ਹੈ ਕਿ ਰੇਲਵੇ ਅਥਾਰਟੀਜ਼ ਵਲੋਂ ਤਸੱਲੀਬਖਸ਼ ਪ੍ਰਬੰਧ ਨਾ ਹੋਣ ਕਾਰਨ 180 ਥੈਲੇ ਸੀਮਿੰਟ ਜਿਸ ਦੀ ਕੀਮਤ 3, 627 ਰੁਪਏ 30 ਪੈਸੇ ਬਣਦੀ ਹੈ, ਖਰਾਬ ਹੋ ਗਏ। ਇਸ ਬਾਰੇ ਸ਼ਕਾਇਤ ਚੀਫ ਕਮਰਸ਼ੀਅਲ (ਕਲੇਮਜ਼) ਨਵੀਂ ਦਿਲੀ ਪਾਸ ਕਰ ਦਿੱਤੀ ਗਈ ਹੈ, ਇਸ ਰਕਮ ਦੀ ਅਦਾਇਗੀ ਆਉਣ ਵਾਲੇ ਸਮੇਂ ਵਿਚ ਹੋਣ ਦੀ ਸੰਭਾਵਨਾ ਹੈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

(ੲ) ਰੇਲਵੇ ਅਥਾਰਟੀਜ਼ ਨੂੰ ਕਿਹਾ ਗਿਆ ਹੈ ਕਿ ਰੇਲਵੇ ਸਟੇਸ਼ਨ ਤੇ ਜ਼ਰੂਰਤ ਦੇ ਮੁਤਾਬਕ ਹੋਰ ਢੱਕੀ ਹੋਈ ਜਗ੍ਹਾ ਦਾ ਹੋਰ ਪ੍ਰਬੰਧ ਕੀਤਾ ਜਾਵੇ। ਇਸ ਤੋਂ ਇਲਾਵਾ ਹੋਰ ਤਰਪਾਲਾਂ ਵੀ ਖਰੀਦ ਲਈਆਂ ਗਈਆਂ ਹਨ ਤਾਂ ਜੋ ਇਸ ਤਰ੍ਹਾਂ ਦੀ ਭੀੜ ਸਮੇਂ ਵਰਤੀਆਂ ਜਾ ਸਕਣ।

## WOMEN SARPANCHES IN THE STATE

**279. Comrade Satya Pal Dang**: Will the Minister for Development be pleased to state :—

(a) the districtwise number of Women Sarpanches in the State after election to the Panchayats held during the month of August, 1978;

(b) the districtwise number of Women Sarpanches in the State before the said elections ?

ਸਰਦਾਰ ਆਤਮਾ ਸਿੰਘ : (ੳ) ਅਤੇ (ਅ) ਸੂਚਨਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅਗਸਤ, 1978 ਦੀਆਂ ਚੋਣਾਂ ਉਪਰੰਤ ਚੁਣੀਆਂ ਗਈਆਂ ਔਰਤ ਸਰਪੰਚਾਂ ਦੀ ਗਿਣਤੀ | ਜੂਨ, 1972 ਦੀਆਂ ਚੋਣਾਂ ਵਿਚ ਚੁਣੀਆਂ ਗਈਆਂ ਔਰਤ ਸਰਪੰਚਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 26 | 1 |
| 2. | ਬਠਿੰਡਾ | 9 | 4 |
| 3. | ਫਰੀਦਕੋਟ | 12 | — |
| 4. | ਫਿਰੋਜ਼ਪੁਰ | 11 | 2 |
| 5. | ਗੁਰਦਾਸਪੁਰ | 27 | 7 |
| 6. | ਹੁਸ਼ਿਆਰਪੁਰ | 17 | 1 |
| 7. | ਜਲੰਧਰ | 22 | 5 |
| 8. | ਕਪੂਰਥਲਾ | 11 | 1 |
| 9. | ਲੁਧਿਆਣਾ | 12 | — |
| 10. | ਪਟਿਆਲਾ | 20 | 1 |
| 11. | ਰੂਪ ਨਗਰ | 16 | 2 |
| 12. | ਸੰਗਰੂਰ | 11 | 2 |
| | ਜੋੜ | 194 | 26 |

## POINTS OF ORDER REGARDING CALL ATTENTION NOTICE/ PRIVILEGE MOTION

**ਸ਼੍ਰੀ ਚਮਨ ਲਾਲ:** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਸੀ ...........

**ਸ਼੍ਰੀ ਸਪੀਕਰ :** ਤੁਸੀਂ ਮੇਰੇ ਨਾਲ ਕਾਲ ਅਟੈਨਸ਼ਨ ਮੋਸ਼ਨਜ਼ ਬਾਰੇ ਚੈਂਬਰ ਵਿਚ ਡਿਸਕੱਸ ਕਰ ਲੈਣਾ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸ਼੍ਰੀ ਸਪੀਕਰ :** ਉਸ ਦਾ ਡਸੀਜ਼ਨ ਅੱਜ ਹੀ ਕਰ ਲਿਆ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ :** ** ** **

**Mr. Speaker :** It does not really constitute a point of order. To-day we will decide about your motion.

**ਚੌਧਰੀ ਬਲਰਾਮ ਜਾਖੜ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਸ਼੍ਰੀ ਚਮਨ ਲਾਲ ਵਾਲੀ ਕਾਲ ਅਟੈਨਸ਼ਨ ਮੋਸ਼ਨ ਟੇਕ ਅਪ ਕਰ ਲੈਂਦੇ ਤਾਂ ਬੜਾ ਚੰਗਾ ਸੀ ਕਿਉਂਕਿ ਚੀਜ਼ ਬੜੀ ਗੰਭੀਰ ਹੈ ਔਰ, ਤੁਸੀਂ ਕੋਈ ਫੈਸਲਾ ਕਰੋ।

**ਸ਼੍ਰੀ ਸਪੀਕਰ :** ਤੁਸੀਂ ਮੇਰੇ ਨੋਟਿਸ ਵਿਚ ਨਹੀਂ ਲਿਆਏ। ਜੇਕਰ ਨੋਟਿਸ ਵਿਚ ਲਿਆਉਂਦੇ ਤਾਂ ਹੀ ਕੁਝ ਕਰਦੇ। ਮੈਂ ਦੇਖ ਲਵਾਂਗਾ। (ਵਿਘਨ)

**ਸ਼੍ਰੀ ਅ. ਵਿਸ਼ਵਨਾਥਨ :** ** ** **

**Mr. Speaker :** I am sorry. It does not constitute a point of order. I will examine it.

**ਡਾਕਟਰ ਕੇਵਲ ਕ੍ਰਿਸ਼ਨ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਬਰੀਚ ਆਫ ਪ੍ਰਿਵਿਲਜਿ ਦਾ ਨੋਟਿਸ ਦਿੱਤਾ ਸੀ।

**Mr. Speaker :** I will take a decision and let you know.

**ਕਾਮਰੇਡ ਸੱਤ ਪਾਲ ਡਾਂਗ :** ** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਤੁਸੀਂ ਫੈਸਲਾ ਅੱਜ ਕੱਲ ਵਿਚ ਹੀ ਕਰੋ।

**ਸ਼੍ਰੀ ਸਪੀਕਰ :** ਇਸ ਦਾ ਮੈਂ ਆਲਰੈਡੀ ਜਵਾਬ ਦੇ ਚੁੱਕਾ ਹਾਂ।

---

**Expunged as ordered by the Chair.

## CALL ATTENTION NOTICES UNDER RULE 66

(*Serial No. 65*)

**Chaudhri Bal Ram Jakhar** : Sir, I beg to draw the attention of the Government towards an urgent matter of public importance of recent occurrence, namely, large scale cheating of innocent people of the State, by one Santokh Singh, a travel agent working under the name "Unique Export Enterprises" at Mohali. These innocent unemployed poor people have been deprived of huge sums to the tune of lakhs by giving them false hopes of employment in foreign countries. It is a matter of grave public importance and, therefore, the Government should make a statement on the floor of the House.

ਮੁੱਖ ਮੰਤਰੀ (**ਸਰਦਾਰ ਪ੍ਰਕਾਸ਼ ਸਿੰਘ ਬਾਦਲ**) : ਜ਼ਿਲ੍ਹਾ ਪੁਲਿਸ ਕਪਤਾਨ, ਰੋਪੜ ਪਾਸੋਂ ਪੁੱਛ-ਪੜ੍ਹਤਾਲ ਕੀਤੀ ਗਈ ਹੈ, ਉਸ ਦੀ ਰਿਪੋਰਟ ਅਨੁਸਾਰ ਸੰਤੋਖ ਸਿੰਘ ਟਰੈਵਲ ਏਜੰਟ "ਯੂਨੀਕ ਐਕਸਪੋਰਟ ਐਂਟਰਪਰਾਈਜ਼ਜ਼" ਦੇ ਨਾਂ ਹੇਠ ਏਜੰਸੀ ਚਲਾ ਰਿਹਾ ਹੈ। ਇਸ ਦਾ ਦਫਤਰ ਕੋਠੀ ਨੰ: 591, ਫੇਜ਼ ਨੰ: 1, ਮੁਹਾਲੀ ਵਿਖੇ ਹੈ। ਪਰੰਤੂ ਉਹ ਇਸ ਦਫਤਰ ਵਿਚ ਹਰ ਦਸਵੇਂ/ਪੰਦਰਵੇਂ ਦਿਨ ਕੇਵਲ ਕੁਝ ਮਿੰਟਾਂ ਲਈ ਆਉਂਦਾ ਹੈ ਅਤੇ ਇਸ ਦਾ ਪੱਕਾ ਦਫਤਰ ਪੰਚਕੂਲਾ ਵਿਚ ਹੈ। ਇਹ ਵੀ ਪਤਾ ਲੱਗਾ ਹੈ ਕਿ ਉਹ ਮੁਹਾਲੀ ਵਿਖੇ ਪੱਕੇ ਤੌਰ ਤੇ ਰਿਹਾਇਸ਼ ਨਹੀਂ ਰੱਖਦਾ। ਇਸ ਸਬੰਧ ਵਿਚ ਮਿਤੀ 28 ਫਰਵਰੀ, 1979 ਨੂੰ ਇਕ ਸ਼ਕਾਇਤ ਮਿਲੀ ਸੀ, ਜਿਸ ਪੁਰ ਇਨਸਪੈਕਟਰ ਜਨਰਲ ਪੁਲਿਸ ਨੇ ਜ਼ਿਲਾ ਪੁਲਿਸ ਕਪਤਾਨ, ਰੋਪੜ ਨੂੰ ਆਦੇਸ਼ ਦਿਤਾ ਸੀ ਕਿ ਦੋਸ਼ੀ ਵਿਰੁਧ ਤੁਰੰਤ ਫੌਜਦਾਰੀ ਮੁਕੱਦਮਾ ਦਰਜ ਕੀਤਾ ਜਾਵੇ। ਇਸ ਅਨੁਸਾਰ ਇਕ ਫੌਜਦਾਰੀ ਮੁਕੱਦਮਾ ਅ/ਧ 406/420 ਹਿੰਦ ਡੰਡਾਵਲੀ ਥਾਣਾ ਖਰੜ ਵਿਖੇ ਇਸ ਟਰੈਵਲ ਏਜੰਟ ਦੇ ਵਿਰੁਧ ਦਰਜ ਕੀਤਾ ਗਿਆ ਹੈ ਅਤੇ ਜ਼ੇਰੇ ਤਫਤੀਸ਼ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਪਹਿਲਾ ਸਵਾਲ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਵਾਕੇ ਹਰ ਰੋਜ਼ ਦੇ ਵਾਕੇ ਹੋ ਗਏ ਹਨ ਕਿਉਂਕਿ ਪੰਜਾਬ ਦੇ ਲੋਕ ਜ਼ਿਆਦਾ ਐਂਟਰਪਰਾਈਜ਼ਿੰਗ ਹਨ ਔਰ ਇਹ ਬਾਹਰ ਜਾਣਾ ਚਾਹੁੰਦੇ ਹਨ। ਇਨ੍ਹਾਂ ਲੋਕਾਂ ਦੀ ਛਿੱਲ ਲਾਹੁਣ ਵਾਸਤੇ ਇਹ ਨਕਲੀ ਏਜੰਟ ਬਣੇ ਹੋਏ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਅਜਿਹੀ ਏਜੰਸੀ ਬਣੇ ਉਸ ਦੀ ਵੈਰੀਫਿਕੇਸ਼ਨ ਹੋਣੀ ਚਾਹੀਦੀ ਹੈ ਕਿ ਆਇਆ ਉਹ ਬੰਦਾ ਰਿਲਾਇਬਲ ਵੀ ਹੈ ਜਾਂ ਨਹੀਂ। ਦੂਜਾ ਮੇਰਾ ਸਵਾਲ ਇਹ ਹੈ ਕਿ ਇਹ ਕਹਿੰਦੇ ਹਨ ਕਿ ਉਸ ਤੇ ਮੁਕੱਦਮਾ ਦਰਜ ਹੋ ਗਿਆ ਹੈ। ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਬੰਦਾ ਨੱਠਣ ਦੀ ਕੋਸ਼ਿਸ਼ ਕਰ ਰਿਹਾ ਹੈ। ਮੋਹਾਲੀ ਤੋਂ ਉਹ ਪੰਚਕੂਲਾ ਚਲਾ ਗਿਆ ਹੈ ਅਤੇ ਇਥੋਂ ਉਹ ਬਾਹਰ ਚਲਾ ਜਾਏਗਾ। ਲੋਕ ਕਹਿੰਦੇ ਹਨ ਕਿ ਉਹ ਲੋਕਾਂ ਦਾ ਰੁਪਿਆ ਲੈ ਕੇ ਚਲਾ ਗਿਆ ਹੈ। ਕੀ ਚੀਫ ਮਨਿਸਟਰ ਸਾਹਿਬ ਇਸ ਗੱਲ ਦੀ ਅਸ਼ੋਰੈਂਸ ਦੇਣਗੇ ਕਿ ਇੱਕ ਤਾਂ ਉਨ੍ਹਾਂ ਲੋਕਾਂ ਦਾ ਪੈਸਾ ਵਾਪਸ ਕਰ ਦਿਤਾ ਜਾਏਗਾ ਔਰ ਦੂਜੇ ਉਸ ਨੂੰ ਅੰਦਰ ਕਰਾਇਆ ਜਾਏਗਾ ?

**ਮੁੱਖ ਮੰਤਰੀ** : ਬੜੀ ਕੋਸ਼ਿਸ਼ ਕੀਤੀ ਜਾਏਗੀ ਔਰ ਉਸ ਨੂੰ ਗ੍ਰਿਫਤਾਰ ਕੀਤਾ ਜਾਏਗਾ। ਇੱਕ ਇਸ ਮਕਸਦ ਲਈ ਕਾਰਪੋਰੇਸ਼ਨ ਬਨਾਉਣਾ ਵਿਚਾਰ ਅਧੀਨ ਹੈ। ਥੋੜ੍ਹੇ ਦਿਨਾਂ ਵਿਚ ਇਸ ਬਾਰੇ ਅੰਤਮ ਫੈਸਲਾ ਹੋ ਜਾਏਗਾ। ਬੜੀ ਜ਼ੋਰਦਾਰ ਕੋਸ਼ਿਸ਼ ਕੀਤੀ ਜਾਏਗੀ ਕਿ ਉਸ ਨੂੰ ਗ੍ਰਿਫਤਾਰ ਕੀਤਾ ਜਾਏ ਅਤੇ ਉਸ ਤੇ ਐਕਸ਼ਨ ਲਿਆ ਜਾਏ।

(*Serial No. 69*)

**Comrade Satya Pal Dang**
**Comrade Mehtab Singh** } Sir, I beg to draw the attention of the Government towards a matter of urgent public importance, namely, the Punjab Government are reported to have decided to close down the classes for training Book Binders in the Dayanand Training Institute, Amritsar with effect from July, 1979. This has caused serious discontentment amongst the Master Printers of Amritsar. In view of the obvious and the urgent importance of the matter, the Government may please be asked to make a statement in the House.

**Industries Minister (Shri Balramji Dass Tandon)**: It is proposed to discontinue the book binding trade at Dayanand Training Institute, Amritsar. Keeping in view the recommendation of the local Advisory Committeea ttached to this Centre which *interalia* has one representative each of Industry and Labour on account of poor response for admission to this trade as indicated below:—

| Year of Admission | No. of seats sanctioned | No. of trainees admitted |
|---|---|---|
| 1976 | 16 | 4 |
| 1977 | 16 | 5 |
| 1978 | 16 | 4 |

This decision is based on the Policy of the Government of India that the trades which become unpopular be replaced with modern and popular trades to keep pace with the developing industrial technology in the country. It is contemplated to replace book binding trade at the Centre with electronics so that the area could be benefited. This proposal to replace the book binding trade could be reviewed if during admission to the next session during July, 1979 the required number of applicants turn out.

**ਕਾਮਰੇਡ ਸੱਤ ਪਾਲ ਡਾਂਗ** : ਇਲੈਕਟ੍ਰਾਨਿਕ ਦੀ ਟਰੇਡ ਇੰਟ੍ਰੋਡਿਊਸ ਕਰਨ, ਇਸ ਬਾਰੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੈ। ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੀ ਟ੍ਰੇਡ ਬੰਦ ਕਰਨ ਨਾਲ ਇੰਡਸਟ੍ਰੀਜ਼ ਉਥੇ ਦੀ ਬੜੀ ਪਰਟਰਬਡ ਹੈ। ਕੀ ਇਹ ਇਸ ਟ੍ਰੇਡ ਨੂੰ ਬੰਦ ਕਰਨ ਤੋਂ ਪਹਿਲਾਂ, ਫਾਈਨਲ ਫੈਸਲਾ ਇਸ ਸਬੰਧੀ ਲੈਣ ਤੋਂ ਪਹਿਲਾਂ ਕੀ ਇਹ ਇੰਡਸਟਰੀਜ਼ ਦੇ ਰਿਪਰਜ਼ੈਂਟੇਟਿਵ ਨਾਲ ਬੈਠ ਕੇ ਗੱਲ ਬਾਤ ਕਰ ਲੈਣਗੇ ਜੇ ਪਿਛੇ ਰਿਸਪੌਂਸ ਨਹੀਂ ਸੀ ਤਾਂ ਕਿਉਂ ਨਹੀਂ ਸੀ ਔਰ ਜੇ ਇਸ ਟ੍ਰੇਡ ਨੂੰ ਬੰਦ ਕਰ ਦਿੱਤਾ ਹੈ ਤਾਂ ਇੰਡਸਟਰੀਜ਼ ਵਾਲੇ ਕਿਉਂ ਪਰਟਰਬਡ ਫੀਲ ਕਰ ਰਹੇ ਹਨ ?

**ਮੰਤਰੀ** : ਜੋ ਮਾਨਯੋਗ ਮੈਂਬਰ ਸਾਹਿਬ ਨੇ ਸੁਜੈਸ਼ਨ ਦਿੱਤੀ ਹੈ, ਉਸ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਹੈ ਔਰ ਅਸੀਂ ਉਨ੍ਹਾਂ ਨਾਲ ਗਲਬਾਤ ਕਰ ਲਵਾਂਗੇ। ਸਵਾਲ ਤਾਂ ਇਹ ਹੈ ਕਿ ਜੇ 16, 16 ਸੀਟਾਂ ਦੇ ਅਗੇਂਸਟ 4, 4 ਬੱਚੇ ਆਉਣ ਔਰ ਉਹ ਟ੍ਰੇਡ ਅਨ-ਪਾਪੂਲਰ ਹੋ ਜਾਏ ਔਰ ਉਥੇ ਦੀ ਲੋਕਲ ਐਡਵਾਈਜ਼ਰੀ ਕਮੇਟੀ ਇਸ ਨੂੰ ਬੰਦ ਕਰਨ ਵਾਸਤੇ ਸਿਫਾਰਸ਼ ਕਰੇ, ਤਾਂ ਫਿਰ ਇਸ ਟ੍ਰੇਡ ਨੂੰ ਬੰਦ ਨਾ ਕੀਤਾ ਜਾਏ ਤਾਂ ਹੋਰ ਕੀ

[ਉਦਯੋਗ ਮੰਤਰੀ]

ਕੀਤਾ ਜਾਏ। ਵੋਕੇਸ਼ਨਲ ਟ੍ਰੇਨਿੰਗ ਵਾਸਤੇ ਗੌਰਮਿੰਟ ਆਫ ਇੰਡੀਆ ਵਿਚ ਇਕ ਕਮੇਟੀ ਬਣੀ ਹੋਈ ਹੈ ਉਸ। ਦੀ ਇਹ ਸਿਫ਼ਾਰਿਸ਼ ਹੈ ਕਿ ਜਿਹੜੀ ਟ੍ਰੇਡ ਅਨ-ਪਾਪੂਲਰ ਹੋ ਜਾਂਦੀ ਹੈ ਉਸ ਨੂੰ ਛੱਡ ਦੇਣਾ ਚਾਹੀਦਾ ਹੈ ਔਰ ਉਸ ਦੀ ਬਜਾਏ ਅੱਜ ਦੇ ਹਾਲਾਤ ਦੇ ਮੁਤਾਬਿਕ ਜਿਸ ਨਾਲ ਇੰਡਸਟਰੀ ਦੀ ਡਿਵੈਲਪਮੈਂਟ ਹੋਵੇ ਔਰ ਜਿਹੜੀ ਟ੍ਰੇਡ ਜ਼ਰੂਰੀ ਹੋਵੇ, ਉਸ ਨੂੰ ਲਿਆ ਜਾਣਾ ਚਾਹੀਦਾ ਹੈ। ਜਿਥੋਂ ਤੱਕ ਇਨ੍ਹਾਂ ਦਾ ਕਹਿਣਾ ਹੈ ਇਹ ਟ੍ਰੇਡ ਅਲਗ ਤੌਰ ਤੇ ਚਾਲੂ ਕੀਤੀ ਜਾਏ, ਇਸ ਸਬੰਧੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਨੇ ਜਿਸ ਟ੍ਰੇਡ ਨੂੰ ਸਟੇਟ ਵਾਸਤੇ ਇੱਕ ਨੰਬਰ ਇੰਡਸਟਰੀ ਕਿਹਾ ਹੋਵੇ, ਉਸ ਨੂੰ ਵਧਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਿਹੜੀ ਅਨ-ਪਾਪੂਲਰ ਟ੍ਰੇਡ ਹੁੰਦੀ ਹੈ, ਉਸ ਨੂੰ ਬਦਲ ਦਿੱਤਾ ਜਾਂਦਾ ਹੈ। ਬਾਕੀ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇੰਡਸਟਰੀਜ਼ ਦੇ ਰਿਪਰਜ਼ੈਂਟੇਟਿਵ ਨਾਲ ਗਲ ਬਾਤ ਕਰਨੀ ਚਾਹੀਦੀ ਹੈ, ਇਹ ਵੀ ਕਰ ਲਵਾਂਗੇ। ਗਲ ਬਾਤ ਕਰਨ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਹੈ।

---

**Legislative Business**

## THE PUNJAB APPROPRIATION BILL, 1979

**Finance Minister :** Sir, I beg to introduce the Punjab Appropriation Bill.

Sir, I also beg to move—

That the Punjab Appropriation Bill be taken into consideration at once.

**Mr. Speaker :** Motion moved—

That the Punjab Appropriation Bill be taken into consideration at once.

**ਸ੍ਰੀ ਓਮ ਪ੍ਰਕਾਸ਼ ਗੁਪਤਾ (ਲੁਧਿਆਣਾ-ਪੂਰਵ) :** ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਪੰਜਾਬ ਐਪ੍ਰੋਪ੍ਰੀਏਸ਼ਨ ਬਿਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਇਸ ਬਿਲ ਦੇ ਖਿਲਾਫ ਦੋ ਚਾਰ ਗੱਲਾਂ ਕਰਨੀਆਂ ਹਨ। ਮੈਂ ਇੰਡਸਟਰੀਜ਼, ਲੇਬਰ ਐਂਡ ਐਂਪਲਾਇਮੈਂਟ, ਫੂਡ ਐਂਡ ਸਪਲਾਈਜ਼, ਅਰਬਨ ਡਿਵੈਲਪਮੈਂਟ, ਐਜੂਕੇਸ਼ਨ, ਪੁਲਿਸ ਅਤੇ ਐਡਮਨਿਸਟ੍ਰੇਸ਼ਨ ਦੀਆਂ ਮਦਾਂ ਤੇ ਬੋਲਣਾ ਚਾਹੁੰਦਾ ਹਾਂ। ਮੈਂ ਤੁਹਾਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਇਲੈਕਸ਼ਨਜ਼ ਲੜੇ ਤਾਂ ਅਕਾਲੀ ਔਰ ਜਨਤਾ ਪਾਰਟੀਆਂ ਨੇ ਬੜੇ ਬੜੇ ਮੈਨੀਫੈਸਟੋ ਇਸ਼ੂ ਕੀਤੇ ਸਨ। ਨਾਲ ਹੀ ਸਦਨ ਵਿਚ ਕਿਹਾ ਸੀ ਕਿ ਪੰਜਾਬ ਬਹੁਤ ਜ਼ੋਰ ਨਾਲ ਤਰੱਕੀ ਕਰੇਗਾ ਔਰ ਬਹੁਤ ਜ਼ੋਰ ਨਾਲ ਇਨਕਲਾਬੀ ਕਦਮ ਚੁੱਕੇਗਾ। ਗਰੀਬਾਂ ਵੱਲ ਧਿਆਨ ਕੀਤਾ ਜਾਏਗਾ। ਮੈਂ ਹੁਣ ਇੰਡਸਟਰੀਜ਼ ਦੀ, ਸਮਾਲ ਸਕੇਲ ਇੰਡਸਟਰੀਜ਼ ਦੀ ਗੱਲ ਕਰਨਾ ਚਾਹੁੰਦਾ ਹਾਂ। ਪੰਜਾਬ ਦੀ ਵੰਡ ਤੋਂ ਪਹਿਲਾਂ ਇਥੇ 60,70 ਹਜ਼ਾਰ ਦੇ ਕਰੀਬ ਸਮਾਲ ਸਕੇਲ ਇੰਡਸਟਰੀਜ਼ ਸਨ। ਪੰਜਾਬ ਦੀ ਤਕਸੀਮ ਤੋਂ ਬਾਅਦ ਇਥੇ ਇਹ ਇੰਡਸਟਰੀ ਕੋਈ 39 ਹਜ਼ਾਰ ਦੇ ਕਰੀਬ ਰਹਿ ਗਈਆਂ। ਅੱਜ ਕਲ ਇਨ੍ਹਾਂ ਦੀ ਇਹ ਹਾਲਤ ਹੈ ਕਿ ਤਕਰੀਬਨ ਦੱਸ ਹਜ਼ਾਰ ਇੰਡਸਟਰੀਜ਼ ਬੰਦ ਹੋ ਗਈਆਂ ਹਨ। ਇਸ ਦੇ ਖਾਸ ਵਜੂਹਾਤ ਇਹ ਹਨ ਕਿ 1977 ਵਿਚ ਰਾਅ-ਮੈਟੀਰੀਅਲ ਤੇ ਕੰਟਰੋਲ ਸੀ ਔਰ ਭਾਅ ਸਟੇਬਲ ਸਨ। ਉਸ ਵੇਲੇ ਇੰਡਸਟਰੀਜ਼ ਇਥੇ ਦੀ ਬੜੇ ਜ਼ੋਰ ਨਾਲ ਚਲ ਰਹੀ ਸੀ। ਪਰ ਹੁਣ ਕੋਈ ਵੀ ਚੀਜ਼ ਲੈ ਲਵੋ ਜਿਸ ਤਰ੍ਹਾਂ ਕੈਰੋਸੀਨ ਆਇਲ, ਡੀਜ਼ਲ ਆਇਲ, ਕੋਲ, ਸੀਮਿੰਟ, ਪੈਟਰੋਲ, ਕੈਮੀਕਲਜ਼, ਕਾਰਬਨਡਾਇਕਸਾਈਡ ਗੈਸ, ਇਹ ਜਿੰਨਾ ਵੀ ਰਾਅ-ਮੈਟੀਰੀਅਲ ਆਉਂਦਾ ਹੈ ਇਨ੍ਹਾਂ ਦੀਆਂ ਕੀਮਤਾਂ ਕਮ-ਅਜ਼-ਕਮ ਅੱਗੇ ਨਾਲੋਂ ਡੇਢ

ਗੁਣਾਂ ਵੱਧ ਗਈਆਂ ਹਨ ਜਿਸ ਕਰਕੇ ਇੰਡਸਟਰੀ ਦੀ ਪਰੋਡਕਸ਼ਨ ਘਟਦੀ ਜਾ ਰਹੀ ਹੈ ਅਤੇ ਇੰਡਸਟਰੀ ਦੇ ਯੂਨਿਟ ਬੰਦ ਹੋ ਰਹੇ ਹਨ।

3.45 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਹ ਵੀ ਕਿਹਾ ਜਾਂਦਾ ਹੈ ਕਿ ਡਿਮਾਂਡ ਐਂਡ ਸਪਲਾਈ ਦੀ ਗੱਲ ਹੈ। ਵੱਡੀਆਂ ਮਿਲਾਂ ਦੀ ਪਰੋਡਕਸ਼ਨ ਘਟੀ ਹੈ ਪਰ ਹਰ ਚੀਜ਼ ਬਲੈਕ ਅਤੇ ਓਪਨ ਰੇਟ ਤੇ ਮਿਲ ਜਾਂਦੀ ਹੈ। ਹਰ ਚੀਜ਼ ਬਲੈਕ ਵਿਚ ਮਿਲ ਸਕਦੀ ਹੈ ਪਰ ਉਸ ਦੇ ਨਾਲ ਕਾਸਟ ਆਫ ਪਰੋਡਕਸ਼ਨ ਵੀ ਵੱਧ ਗਈ ਹੈ। ਪਿਛੇ ਜਿਹੇ ਬਿਜਲੀ ਦੇ ਰੇਟਸ ਬਹੁਤ ਘਟ ਸਨ ਪਰ ਸਰਕਾਰ ਨੇ ਬਿਜਲੀ ਦੇ ਰੇਟ ਵਿਚ ਵੀ ਵਾਧਾ ਕਰ ਦਿੱਤਾ ਹੈ। ਇਸ ਦੇ ਨਾਲ ਹੀ ਨਾਲ ਪੰਜਾਬ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਵੀ ਇਨ੍ਹਾਂ ਸਮਾਲ ਸਕੇਲ ਇੰਡਸਟਰੀਜ਼ ਦੀ ਕੋਈ ਖਾਸ ਮਦੱਦ ਨਹੀਂ ਕਰ ਸਕੀ। ਇਸ ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਲੱਖਾਂ ਕਰੋੜਾਂ ਰੁਪਿਆ ਇਸ ਕਰਕੇ ਦਿੱਤਾ ਗਿਆ ਸੀ ਕਿ ਇਹ ਕਾਰਪੋਰੇਸ਼ਨ ਸਮਾਲ ਸਕੇਲ ਇੰਡਸਟਰੀਜ਼ ਦੀ ਮਦਦ ਕਰੇ ਮਗਰ ਉਹ ਨਹੀਂ ਹੋ ਸਕੀ।

ਇਸ ਦੇ ਬਾਅਦ ਮੈਂ ਲੇਬਰ ਅਤੇ ਇੰਪਲਾਇਮੈਂਟ ਤੇ ਗੱਲ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਲੇਬਰ ਅਤੇ ਗਰੀਬ ਦੀ ਬੜੀ ਮਦੱਦ ਕਰਾਂਗੇ ਮਗਰ ਅੱਜ ਉਨ੍ਹਾਂ ਦੀ ਹਾਲਤ ਇਹ ਹੈ ਕਿ ਉਨ੍ਹਾਂ ਦੀ ਕਾਰਖਾਨਿਆਂ ਵਿਚੋਂ ਗੈਰ-ਕਾਨੂੰਨੀ ਤੌਰ ਤੇ ਛਾਂਟੀ ਹੋ ਰਹੀ ਹੈ। ਲੇਅ ਆਊਟ ਗੈਰ ਕਾਨੂੰਨੀ ਹੋ ਰਹੀਆਂ ਹਨ। ਜੇ ਲੇਬਰ ਕੋਈ ਗੱਲ ਕਰਦੀ ਹੈ, ਲੇਬਰ ਦਾ ਕੋਈ ਲੀਡਰ ਐਜੀਟੇਸ਼ਨ ਕਰਨ ਦੀ ਗੱਲ ਕਰਦਾ ਹੈ ਤਾਂ ਉਸ ਨੂੰ ਹੱਥਕੜੀਆਂ ਲਾਈਆਂ ਜਾਂਦੀਆਂ ਹਨ। ਉਨ੍ਹਾਂ ਤੇ ਝੂਠੇ ਕੇਸ ਬਣਾਏ ਜਾਂਦੇ ਹਨ। ਉਨ੍ਹਾਂ ਦੀ ਆਵਾਜ਼ ਨਹੀਂ ਨਿਕਲਣ ਦਿੱਤੀ ਜਾਂਦੀ। ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੁੰਦੀ। ਅੱਜ ਹਾਲਤ ਇਹ ਹੈ ਕਿ ਲੇਬਰ ਵਿਚ ਪੀਸ ਨਹੀਂ ਹੈ। ਲੇਬਰ ਵਿਚ ਬੜਾ ਟੈਰਰ ਫੈਲਿਆ ਹੋਇਆ ਹੈ। ਉਹ ਕੋਈ ਗੱਲ ਨਹੀਂ ਕਹਿ ਸਕਦੇ। ਇਹ ਇਨ੍ਹਾਂ ਦੀ ਲੇਬਰ ਪਾਲਿਸੀ ਹੈ। ਇਥੇ ਕਿਹਾ ਗਿਆ ਕਿ ਬਿਹਾਰ ਅਤੇ ਯੂ. ਪੀ. ਤੋਂ ਲੇਬਰ ਆਕੇ ਇਥੇ ਬਹੁਤ ਸਾਰਾ ਕੰਮ ਕਰਦੀ ਹੈ। ਡਿਪਟੀ ਸਪੀਕਰ ਸਾਹਿਬ, ਜੇ ਤੁਸੀਂ ਕਿਸੇ ਵੇਲੇ ਰਾਤ ਦੇ ਸਮੇਂ ਲੁਧਿਆਣਾ ਵਿੱਚ ਜਾਓ ਤਾਂ ਤੁਹਾਨੂੰ ਪਤਾ ਲਗੇਗਾ ਕਿ ਜਿਥੇ ਰਾਤ ਦੇ ਵੇਲੇ ਲੇਬਰ ਰਹਿੰਦੀ ਹੈ ਉਹ ਰਾਤ ਨੂੰ ਇਕ ਕਮਰੇ 10×8' ਵਿਚ 20-25 ਭਈਏ ਸੌਂਦੇ ਹਨ। ਉਥੇ ਹੀ ਖਾਂਦੇ, ਪੀਂਦੇ ਹਨ। ਇਸ ਸਰਕਾਰ ਨੇ ਦੋ ਸਾਲਾਂ ਵਿਚ ਲੇਬਰ ਵਾਸਤੇ ਕੁਝ ਨਹੀਂ ਕੀਤਾ। ਲੇਬਰ ਦੇ ਰਹਿਣ ਦਾ ਕੋਈ ਇੰਤਜ਼ਾਮ ਨਹੀਂ ਕੀਤਾ। ਬੱਜਟ ਵਿਚ ਇਨ੍ਹਾਂ ਲੋਕਾਂ ਵਾਸਤੇ ਕੁਝ ਨਹੀਂ ਰੱਖਿਆ ਗਿਆ। ਇਹ ਠੀਕ ਹੈ ਕਿ ਉਨ੍ਹਾਂ ਵਾਸਤੇ ਦਫਤਰ ਹਨ, ਲੇਬਰ ਅਫ਼ਸਰ ਹਨ ਪਰ ਉਹ ਕੁਝ ਨਹੀਂ ਕਰ ਸਕਦੇ। ਉਹ ਕਹਿੰਦੇ ਹਨ ਕਿ ਅਸੀਂ ਕੁਝ ਨਹੀਂ ਕਰ ਸਕਦੇ। ਉਹ ਕਹਿੰਦੇ ਹਨ ਕਿ ਅਦਾਲਤਾਂ ਖੁੱਲ੍ਹੀਆਂ ਹਨ। ਪਰ ਜੇ ਅਦਾਲਤਾਂ ਵਿਚ ਜਾਂਦੇ ਹਨ ਤਾਂ ਉਥੇ ਛੇ-ਛੇ ਮਹੀਨੇ, ਸਾਲ-ਸਾਲ ਲੱਗ ਜਾਂਦਾ ਹੈ। ਉਨ੍ਹਾਂ ਵਿਚਾਰਿਆਂ ਦੀ ਕੋਈ ਨਹੀਂ ਸੁਣਦਾ। ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਉਨ੍ਹਾਂ ਦੀ ਵੈਲਫੇਅਰ ਬਾਰੇ ਸੋਚਿਆ ਜਾਵੇ। ਉਨ੍ਹਾਂ ਲਈ ਬੱਜਟ ਵਿਚ ਪਰੋਵੀਜ਼ਨ ਕੀਤੀ ਜਾਵੇ ਤਾਂਕਿ ਲੇਬਰ ਨੂੰ ਸਹੂਲਤਾਂ ਦਿੱਤੀਆਂ ਜਾ ਸਕਣ। ਲੇਬਰ ਦੀ ਐਕਸਪਲਾਇਟੇਸ਼ਨ ਹੁੰਦੀ ਹੈ। ਵੱਡੇ ਵੱਡੇ ਆਦਮੀ, ਸ਼ਾਹੂਕਾਰ ਲੇਬਰ ਦੀ ਐਕਸਪਲਾਇਟੇਸ਼ਨ ਕਰਦੀ ਹੈ। ਲੇਬਰ ਦੇ ਸਿਰ ਤੇ ਹੀ ਸ਼ਾਹੂਕਾਰ, ਵੱਡੇ ਵਡੇ ਆਦਮੀ ਕੋਠੀਆਂ ਵਾਲੇ ਬਣੇ ਹਨ। ਲੇਬਰ ਨਾਲ ਹੀ ਸਾਡੀ ਇਕਾਨੋਮੀ ਵੱਧਦੀ ਹੈ। ਜੇ ਉਨ੍ਹਾਂ ਨੂੰ ਕੋਈ ਸਹੂਲਤ ਨਾ ਦਿੱਤੀ ਗਈ, ਉਨ੍ਹਾਂ ਦੀ ਭਲਾਈ ਲਈ ਨਾ ਸੋਚਿਆ ਗਿਆ ਤਾਂ ਲੇਬਰ ਕਿਸੇ ਵੇਲੇ ਵੀ ਉਠ ਸਕਦੀ ਹੈ।

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਮੈਂ ਬੇਨਤੀ ਕਰਾਂਗਾ ਕਿ ਐਗਰੀਕਲਚਰਲ ਲੇਬਰ ਬਾਰੇ ਨਾ ਸਾਡੀ ਕਾਂਗਰਸ ਸਰਕਾਰ ਨੇ ਕਦੇ ਸੋਚਿਆ ਸੀ ਅਤੇ ਨਾ ਇਨ੍ਹਾਂ ਨੇ ਸੋਚਿਆ ਹੈ। ਅੱਜ ਪਿੰਡਾਂ ਵਿਚ 80 ਪ੍ਰਤੀਸ਼ਤ ਐਗਰੀਕਲਚਰਲ ਲੇਬਰ ਹੈ। ਉਨ੍ਹਾਂ ਵਾਸਤੇ ਨਾ ਕੋਈ ਵੈਲਫੇਅਰ ਅਫ਼ਸਰ ਹੈ, ਨਾ ਕੋਈ ਕੰਸੀਲੀਏਸ਼ਨ ਅਫ਼ਸਰ ਹੈ। ਅੱਜ ਜੇ ਕੋਈ ਕੈਮੀਕਲਜ਼ ਨਾਲ, ਪੈਸਟੀਸਾਈਡਜ਼ ਨਾਲ, ਟਰੈਕਟਰ ਹੇਠ ਆ ਕੇ ਜਾਂ ਹੋਰ ਕਿਸੇ ਮਸ਼ੀਨਰੀ ਨਾਲ ਕਿਸੇ ਐਗਰੀਕਲਚਰਲ ਲੇਬਰ ਦੀ ਮੌਤ ਹੋ ਜਾਂਦੀ ਹੈ ਜਾਂ ਕਿਸੇ ਦਾ ਸਰੀਰ ਦਾ ਕੋਈ ਅੰਗ ਕੱਟਿਆ ਜਾਂਦਾ ਹੈ ਤਾਂ ਉਸ ਨੂੰ ਕੋਈ ਰਿਲੀਫ ਨਹੀਂ ਦਿੱਤੀ ਜਾਂਦੀ। ਕਈਆਂ ਦੀਆਂ ਮੌਤਾਂ ਹੋਈਆਂ ਹਨ। ਬਹੁਤ ਸਾਰੇ ਮਜ਼ਦੂਰ ਮਰੇ ਹਨ। ਬਹੁਤ ਸਾਰੇ ਘਾਇਲ ਹੋਏ ਹਨ ਪਰ ਉਨ੍ਹਾਂ ਨੂੰ ਕੋਈ ਰਿਲੀਫ ਨਹੀਂ ਦਿੱਤੀ ਗਈ। ਕੋਈ ਐਸੀ ਏਜੰਸੀ ਨਹੀਂ ਜਿਹੜੀ ਉਨ੍ਹਾਂ ਗਰੀਬਾਂ ਨੂੰ ਰਿਲੀਫ ਦੇਵੇ। ਜੇ ਕੋਈ ਟਰੇਡ ਯੂਨੀਅਨ ਦਾ ਵਰਕਰ ਗਲ ਕਹਿੰਦਾ ਹੈ ਤਾਂ ਵੱਡੇ ਵੱਡੇ ਜ਼ਿਮੀਂਦਾਰ ਉਸ ਦੇ ਮਗਰ ਪੈ ਜਾਂਦੇ ਹਨ। ਉਨ੍ਹਾਂ ਦੀ ਕੋਈ ਫਰਿਆਦ ਨਹੀਂ ਸੁਣੀ ਜਾਂਦੀ।

ਇਸ ਸਰਕਾਰ ਨੇ ਕਿਹਾ ਸੀ ਕਿ ਅਸੀਂ ਪਿੰਡਾਂ ਵਿਚ ਇਨਕਲਾਬ ਲਿਆਵਾਂਗੇ। (ਵਿਘਨ) ਸਾਨੂੰ ਇਸ ਗੱਲ ਦਾ ਗਿਲਾ ਨਹੀਂ ਕਿ ਸਰਕਾਰ ਦਾ 80 ਫੀਸਦੀ ਰੈਵੇਨਿਊ ਜੋ ਸ਼ਹਿਰਾਂ ਵਿਚੋਂ ਆਉਂਦਾ ਹੈ ਉਹ ਸਾਰੇ ਦਾ ਸਾਰਾ ਪਿੰਡਾਂ ਤੇ ਲਾ ਦਿਓ ਪਰ ਗਰੀਬਾਂ ਦਾ ਕੁਝ ਜ਼ਰੂਰ ਕਰੋ। ਮੈਂ ਕਹਿੰਦਾ ਹਾਂ ਕਿ ਇਹੀ ਸਾਰੇ ਦਾ ਸਾਰਾ ਵੱਡੇ ਵੱਡੇ ਕਾਰਖਾਨਿਆਂ ਤੇ, ਲੈਂਡਲਾਰਡਾਂ ਤੇ ਲੱਗ ਜਾਂਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇੰਡਸਟਰੀਅਲ ਲੇਬਰ ਵਾਸਤੇ ਦਫ਼ਤਰ ਖੋਲ੍ਹੇ ਹਨ ਅਤੇ ਉਨ੍ਹਾਂ ਦੀ ਆਰਗੇਨਾਈਜ਼ੇਸ਼ਨ ਬਣੀ ਹੈ ਉਸੇ ਤਰ੍ਹਾਂ ਹੀ ਐਗਰੀਕਲਚਰਲ ਲੇਬਰ ਵਾਸਤੇ ਵੀ ਦਫ਼ਤਰ ਖੋਲ੍ਹੇ ਜਾਣ ਅਤੇ ਉਨ੍ਹਾਂ ਦੀ ਵੀ ਆਰਗੇਨਾਈਜ਼ੇਸ਼ਨ ਬਣਨੀ ਚਾਹੀਦੀ ਹੈ ਤਾਂਕਿ ਉਹ ਲੋਕ ਵੀ ਕਿਤੇ ਜਾਕੇ ਆਪਣੀ ਫਰਿਆਦ ਕਰ ਸਕਣ। ਇਸ ਵੇਲੇ ਪਿੰਡਾਂ ਦੇ ਮਜ਼ਦੂਰ ਕਿਤੇ ਫਰਿਆਦ ਨਹੀਂ ਕਰ ਸਕਦੇ।

ਡਿਪਟੀ ਸਪੀਕਰ ਸਾਹਿਬ, 'ਪਨਸਪ' ਦੇ ਬਾਰੇ ਬੜਾ ਰੌਲਾ ਪਿਆ। ਪਰਾਈਸਿਜ਼ ਨੂੰ ਕੰਟਰੋਲ ਕਰਨ ਬਾਰੇ ਕਿਹਾ ਗਿਆ। ਕਿਹਾ ਗਿਆ ਕਿ ਪਰਾਈਸਿਜ਼ ਰੁੱਕ ਗਈਆਂ ਹਨ। ਪਰ, ਡਿਪਟੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਮੈਂ ਕੰਪੈਰੀਜ਼ਨ ਕਰਕੇ ਦੱਸਾਂ ਤਾਂ ਟਾਈਮ ਕਾਫੀ ਲੱਗ ਜਾਵੇਗਾ। ਮੇਰੇ ਕੋਲ ਫਿੱਗਰਜ਼ ਹਨ ਮੈਂ ਦੱਸਣਾ ਚਾਹੁੰਦਾ ਹਾਂ ਕਿ 1978 ਨਾਲੋਂ 1979 ਵਿਚ ਚੀਜ਼ਾਂ ਦੇ ਰੇਟ ਵੱਧ ਗਏ ਹਨ। ਇਹ ਕਹਿੰਦੇ ਹਨ ਕਿ ਪਰਸੈਂਟੇਜ਼ ਵੱਧ ਗਈ ਹੈ। ਮੈਂ ਕਹਿੰਦਾ ਹਾਂ ਕਿ ਇਹ ਫਿੱਗਰਜ਼ ਗਲਤ ਹਨ। ਮੈਂ ਦੱਸਦਾ ਹਾਂ ਕਿ 665 ਕਰੋੜ ਰੁਪਏ ਦੇ ਟੈਕਸ ਸੈਂਟਰਲ ਗੌਰਮਿੰਟ ਨੇ ਲਗਾ ਦਿੱਤੇ ਹਨ ਜਿਨ੍ਹਾਂ ਦਾ ਸਾਰਾ ਬੋਝ ਗਰੀਬ ਲੋਕਾਂ ਤੇ ਪੈਣਾ ਹੈ ਅਤੇ ਆਮ ਵਰਤੋਂ ਦੀਆਂ ਚੀਜ਼ਾਂ ਤੇ ਇਨ੍ਹਾਂ ਦਾ ਅਸਰ ਪੈਣਾ ਹੈ। ਪ੍ਰਾਈਸਿਜ਼ ਵੱਧ ਗਈਆਂ ਹਨ ਅਤੇ ਹੋਰ ਵੱਧ ਜਾਣਗੀਆਂ। ਇਸ ਦੇ ਵਾਸਤੇ ਸਾਡੀ ਸਰਕਾਰ ਨੇ ਕੁਝ ਨਹੀਂ ਸੋਚਿਆ। ਇਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਗਰੀਬ ਲੋਕਾਂ ਨੂੰ ਕਿਸ ਤਰ੍ਹਾਂ ਰਿਲੀਫ ਦੇਣੀ ਹੈ। ਅੱਜ ਆਟਾ 170 ਰੁਪਏ ਕੁਇੰਟਲ ਹੈ। ਦਾਲਾਂ 300 ਰੁਪਏ ਤੋਂ 600 ਰੁਪਏ ਪ੍ਰਤੀ ਕੁਇੰਟਲ ਹੋ ਗਈਆਂ ਹਨ। ਘੀ 12 ਰੁਪਏ ਕਿਲੋ ਹੋ ਗਿਆ ਹੈ। ਸਰੋਂ ਦਾ ਤੇਲ ਸਵਾ ਨੌਂ ਰੁਪਏ ਕਿਲੋ ਹੋ ਗਿਆ ਹੈ।

ਸ੍ਰੀ ਡਿਪਟੀ ਸਪੀਕਰ : ਗੁਪਤਾ ਜੀ, ਇਹ ਜਿਹੜੇ ਤੁਸੀਂ ਰੇਟ ਦੱਸ ਰਹੇ ਹੋ ਕੀ ਇਹ ਚੰਡੀਗੜ੍ਹ ਦੇ ਰੇਟ ਹਨ ਜਾਂ ਲੁਧਿਆਣਾ, ਪੰਜਾਬ ਦੇ ਹਨ ? (ਹਾਸਾ)

ਸ੍ਰੀ ਓਮ ਪ੍ਰਕਾਸ਼ ਗੁਪਤਾ : ਮੈਂ ਸਾਰੇ ਹੀ ਦੱਸ ਰਿਹਾ ਹਾਂ ਜੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਦੇ 'ਪਨਸਪ' ਤੇ ਕਰੋੜਾਂ ਰੁਪਏ ਖਰਾਬ ਹੋ ਰਹੇ ਹਨ ਉਸ ਦੇ ਨਾਲੋਂ ਤਾਂ ਸਰਕਾਰੀ ਡਿਪੋ ਜਿਹੜੇ ਹਨ ਉਹ ਹੀ ਅੱਛੇ ਹਨ ਕਮ-ਅਜ਼-ਕਮ ਉਥੋਂ ਚੀਜ਼ ਤਾਂ ਮਿਲ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ

'ਪਨਸਪ' ਦੀਆਂ ਦੁਕਾਨਾਂ ਹਨ ਇਨ੍ਹਾਂ ਬਾਰੇ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ 'ਪਨਸਪ' ਦੀ ਇਕ ਇਕ ਦੁਕਾਨ ਦਾ ਕਿਰਾਇਆ ਢਾਈ-ਢਾਈ, ਤਿੰਨ-ਤਿੰਨ ਸੌ ਰੁਪਏ ਹੈ ਜਦ ਕਿ ਇਤਨੀ ਜਗ੍ਹਾ ਦਾ ਕਿਰਾਇਆ 50 ਰੁਪਏ ਤੋਂ ਵੱਧ ਨਹੀਂ ਹੈ। ਜਿਹੜੇ ਉਥੇ 'ਪਨਸਪ' ਦੀਆਂ ਦੁਕਾਨਾਂ ਤੇ ਜੱਥੇਦਾਰਾਂ ਦੇ ਅਤੇ ਜਨਤਾ ਪਾਰਟੀ ਦੇ ਮੁੰਡੇ ਰੱਖੇ ਹੋਏ ਹਨ ਉਨ੍ਹਾਂ ਨੂੰ 3-4 ਸੌ ਰੁਪਏ ਮਹੀਨਾ ਤਨਖਾਹ ਦਿੰਦੇ ਹਨ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ** ** **

**ਸ਼੍ਰੀ ਡਿਪਟੀ ਸਪੀਕਰ :** ਮੁੰਡੇ ਦਾ ਮਤਲਬ ਹੈ ਲੜਕੇ । ਇਸ ਲਈ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਮੁੰਡੇ ਦਾ ਮਤਲਬ ਹੈ ਲੜਕੇ, ਬੱਚੇ ।

'ਪਨਸਪ' ਦੀਆਂ ਦੁਕਾਨਾਂ ਤੇ ਤਿੰਨ ਚਾਰ ਆਈਟਮਜ਼ ਹਨ। ਪੰਜਵੀਂ ਆਈਟਮ ਕੋਈ ਨਹੀਂ ਹੈ। ਇਸ ਵੇਲੇ ਇਨ੍ਹਾਂ ਦੁਕਾਨਾਂ ਤੋਂ ਦਾਲਾਂ, ਚਾਵਲ ਅਤੇ ਚੀਨੀ ਮਿਲਦੀ ਹੈ। ਚੀਨੀ ਨੂੰ ਕੋਈ ਚੁੱਕਦਾ ਨਹੀਂ ਹੈ । ਚਾਵਲ ਅਤੇ ਦਾਲਾਂ ਆਦਿ ਜਿਹੜੀਆਂ ਸਸਤੀਆਂ ਮਿਲਦੀਆਂ ਹਨ ਉਨ੍ਹਾਂ ਨੂੰ ਉਥੇ ਦੇ ਆਦਮੀ ਆਪਸ ਵਿਚ ਵੰਡ ਲੈਂਦੇ ਹਨ। ਅਗਰ ਇਹੀ ਚੀਜ਼ਾਂ ਸਰਕਾਰੀ ਡਿਪੂਆਂ ਰਾਹੀਂ ਦੇ ਦਿੰਦੇ ਤਾਂ ਠੀਕ ਸੀ। ਮਗਰ ਇਹ ਇਸ ਤਰ੍ਹਾਂ ਨਹੀਂ ਕਰਦੇ। ਜੱਥੇਦਾਰਾਂ ਕੋਲੋਂ ਸਾਰੇ ਡਰਦੇ ਹਨ। ਜਦ ਉਨ੍ਹਾਂ ਕੋਲ ਕੋਈ ਜਾਂਦਾ ਹੈ ਤਾਂ ਉਹ ਟੱਕੂਆ ਕੱਢ ਲੈਂਦੇ ਹਨ, ਕਿਰਪਾਨ ਕੱਢ ਲੈਂਦੇ ਹਨ ।

ਪ੍ਰੋਫੈਸਰ ਜਗੀਰ ਸਿੰਘ : ** ** **

**ਸ਼੍ਰੀ ਡਿਪਟੀ ਸਪੀਕਰ :** ਪ੍ਰੋਫੈਸਰ ਸਾਹਿਬ, ਤੁਸੀਂ ਉਨ੍ਹਾਂ ਨੂੰ ਬੋਲਣ ਦਿਓ । ਇਹ ਤੁਹਾਡਾ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੈਂ ਲੇਬਰ ਦੇ ਬਾਰੇ ਗਲ ਕਰ ਰਿਹਾ ਸੀ। ਅੱਜ ਐਗਰੀਕਲਚਰਲ ਲੇਬਰ ਦੀ ਇਹ ਹਾਲਤ ਹੈ ਜਿਸ ਤਰ੍ਹਾਂ ਬਾਊਂਡਿਡ ਲੇਬਰ ਕਹਿੰਦੇ ਹਨ ਉਹ ਜ਼ਿਮੀਂਦਾਰਾਂ ਕੋਲ ਬਾਊਂਡਿਡ ਲੇਬਰ ਬਣੀ ਹੋਈ ਹੈ। ਵੱਡੇ ਵੱਡੇ ਜ਼ਿਮੀਂਦਾਰਾਂ ਨੇ ਉਨ੍ਹਾਂ ਨਾਲ 10-12 ਹਜ਼ਾਰ ਰੁਪਏ ਵਿਚ ਕੰਟਰੈਕਟ ਕੀਤਾ ਹੋਇਆ ਹੈ ਅਤੇ ਉਨ੍ਹਾਂ ਗਰੀਬਾਂ ਦਾ ਸਾਰਾ ਪਰੀਵਾਰ ਉਸ ਕੰਟਰੈਕਟ ਮੁਤਾਬਿਕ ਉਨ੍ਹਾਂ ਦਾ ਕੰਮ ਕਰਦਾ ਹੈ। ਫਿਰ ਇਹ ਕਹਿੰਦੇ ਹਨ ਕਿ ਅਸੀਂ ਬਾਊਂਡਿਡ ਲੇਬਰ ਖਤਮ ਕਰਨੀ ਹੈ। ਇਸ ਚੀਜ਼ ਨੂੰ ਇਹ ਖਤਮ ਨਹੀਂ ਕਰ ਸਕਦੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਾਡੇ ਵੀਰ ਹਰ ਰੋਜ਼ ਕਹਿੰਦੇ ਹਨ ਕਿ ਕਾਂਗਰਸ ਨੇ 30 ਸਾਲਾਂ ਵਿਚ ਕੁਝ ਨਹੀਂ ਕੀਤਾ ਪਰ ਇਨ੍ਹਾਂ ਨੇ ਜੋ ਕੁਝ ਕੀਤਾ ਹੈ ਉਸ ਬਾਰੇ ਮੈਂ ਇਨ੍ਹਾਂ ਦੀ ਦਿੱਤੀ ਹੋਈ ਕਿਤਾਬ ਵਿਚੋਂ ਇੱਕ ਦੋ ਗੱਲਾਂ ਦੱਸਣ ਲੱਗਾ ਹਾਂ। ਡਿਪਟੀ ਸਪੀਕਰ ਸਾਹਿਬ, ਇੱਕ ਕਿਤਾਬ ਸਾਨੂੰ ਦਿੱਤੀ ਗਈ ਹੈ ਜਿਸ ਦਾ ਅੰਗਰੇਜ਼ੀ ਵਿਚ ਨਾਮ ਹੈ 'The story of progress'. ਇਹ ਕਿਤਾਬ ਇਨ੍ਹਾਂ ਨੇ ਅਕਤੂਬਰ, 1978 ਵਿਚ ਛਾਪੀ ਹੈ। ਪੰਜਾਬੀ ਦੀ ਕਿਤਾਬ ਦਸੰਬਰ, 1978 ਵਿਚ ਛਾਪੀ ਹੈ । ਇਹ ਇਸਦੇ ਪਹਿਲੇ ਪੈਰ੍ਹੇ ਤੋਂ ਹੀ ਇਸ ਤਰ੍ਹਾਂ ਸਟਾਰਟ ਕਰਦੇ ਹਨ :

> 'Since Independence, India has taken long strides towards progress. Today she is among the major industrial countries of the world. She is the world's tenth most industrialized country. She has the third largest number of trained technical personnel after the USA and the USSR. She is the world's fourth largest foodgrain producer and a leader in wheat research. Indian exports include a whole spectrum of products from hides and skins to power generating units.'

**Expunged as ordered by the Chair.

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਇਹ ਕਿਤਾਬ ਜਨਤਾ ਸਰਕਾਰ ਦੀ ਛਾਪੀ ਹੋਈ ਹੈ। ਮੈਂ ਹੋਰ ਇਸ ਤੋਂ ਅੱਗੇ ਲੈ ਜਾਂਦਾ ਹਾਂ । ਅੱਗੇ ਇਸ ਤਰ੍ਹਾਂ ਹੈ :—

'**Progress in Agriculture**

In the last three decades, agricultural output has more than doubled. From a base of about 50 million tonnes, production has risen in the current year to a record level of about 125 million tonnes. What is more, output figures since the mid seventies establish a consistently high trend, suggesting that despite the vagaries of the monsoons, the country may well have achieved a measure of self-sufficiency.'

**Sardar Shashpal Singh** : This is against the rules. He cannot go on reading from the book.

ਸ਼੍ਰੀ ਡਿਪਟੀ ਸਪੀਕਰ : ਗੁਪਤਾ ਜੀ, ਇਹ ਗੱਲ ਤਾਂ ਠੀਕ ਹੈ ਕਿ ਤੁਸੀਂ ਕਿਤਾਬ ਪੜ੍ਹ ਨਹੀਂ ਸਕਦੇ, ਤੁਹਾਨੂੰ ਪਹਿਲਾਂ ਮੇਰੀ ਆਗਿਆ ਲੈਣੀ ਚਾਹੀਦੀ ਸੀ। (ਵਿਘਨ)

ਸ਼੍ਰੀ ਓਮ ਪ੍ਰਕਾਸ਼ ਗੁਪਤਾ : ਡਿਪਟੀ ਸਪੀਕਰ ਸਾਹਿਬ, ਅਸੀਂ ਕੋਟ ਕਰ ਸਕਦੇ ਹਾਂ । ਇਸ ਦੇ ਨਾਲ ਹੀ ਅੱਗੇ ਦੇਖੋ ਜੀ ਐਕਸਪੈਨਸ਼ਨ ਆਫ਼ ਇੰਡਸਟਰੀਜ਼ ਦੇ ਬਾਰੇ ਕਿਹਾ ਹੈ। ਇਹ ਜਨਤਾ-ਅਕਾਲੀ ਸਰਕਾਰ ਦੀ ਕਿਤਾਬ ਹੈ ਔਰ ਇਸ ਦੇ ਵਿਚ ਤਾਂ ਸਾਡੀ ਤਾਰੀਫ਼ ਹੀ ਤਾਰੀਫ਼ ਕੀਤੀ ਗਈ ਹੈ। (ਵਿਘਨ) ਸਾਡੀ ਗੱਲ ਤਾਂ ਸੁਣ ਲਓ ਹੁਣ। ** ** ** ਪਰ ਅਸੀਂ ਤਾਂ ਕੁਟੇਸ਼ਨਜ਼ ਦੇ ਰਹੇ ਹਾਂ ।

**ਸ਼੍ਰੀ ਡਿਪਟੀ ਸਪੀਕਰ** : ** ** ** ਵਾਲਾ ਪੋਰਸ਼ਨ ਐਕਸਪੰਜ ਕਰ ਦਿੱਤਾ ਜਾਵੇ ।

ਇਕ ਆਵਾਜ਼ : ਇਹ ਅਫੀਮ ਵੇਚਦੇ ਹਨ ।

ਸ਼੍ਰੀ ਓਮ ਪ੍ਰਕਾਸ਼ ਗੁਪਤਾ : ਮੈਂ ਤਾਂ ਇਹ ਕਿਹਾ ਹੈ ਕਿ ** ** ** ਹੋਰ ਤਾਂ ਕੁਝ ਨਹੀਂ ਕਿਹਾ ਜੀ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਅੱਗੇ ਲਿਖਿਆ ਹੈ :—

'India's industrial base at the time of independence was narrow. Only a few heavy industries like the Tata Iron and Steel Plant existed.'

**Mr. Deputy Speaker** : Please be brief.

**Shri Om Parkash Gupta** : Further it reads:-

'In the mid-seventies, there was remarkable diversification and enlargement of Indian industry. Traditional industries have all registered substantial growth and the country has established a broadly self-sufficient industrial base which encompasses the manufacture of capital goods, intermediate products and components, and many consumer items.'

ਡਿਪਟੀ ਸਪੀਕਰ ਸਾਹਿਬ, ਤੁਸੀਂ ਕਹਿੰਦੇ ਹੋ ਕਿ ਕਿਤਾਬ ਵਿਚੋਂ ਨਾ ਪੜ੍ਹੋ, ਪਰ ਇਸ ਵਿਚ ਤਾਂ ਜਨਤਾ ਪਾਰਟੀ ਨੇ ਤਾਰੀਫ਼ ਹੀ ਤਾਰੀਫ਼ ਕੀਤੀ ਹੈ ਕਿ ਪਿਛਲੇ 30 ਸਾਲਾਂ ਵਿਚ ਕੀ ਕੀ ਕੀਤਾ ਹੈ ।

---

**Expunged as ordered by the Chair.

**Mr. Deputy Speaker** : Mr. Gupta please try to wind up.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲੇ ਦਿਨ ਹੀ ਬੋਲਣ ਲਗਾ ਹਾਂ, ਮੈਨੂੰ ਜ਼ਿਆਦਾ ਟਾਈਮ ਦਿੱਤਾ ਜਾਵੇ।

**ਸ਼੍ਰੀ ਡਿਪਟੀ ਸਪੀਕਰ** : ਪਹਿਲੇ ਦਿਨ ਬੋਲੋ ਜਾਂ ਦੂਸਰੇ ਦਿਨ ਬੋਲੋ, ਇਸ ਦੇ ਨਾਲ ਕੋਈ ਫਰਕ ਨਹੀਂ ਪੈਂਦਾ। ਜਿੰਨਾ ਤੁਹਾਡਾ ਸਮਾਂ ਬਣਦਾ ਹੈ ਉਸ ਦੇ ਮੁਤਾਬਿਕ ਹੀ ਤੁਹਾਨੂੰ ਟਾਈਮ ਮਿਲ ਸਕੇਗਾ। So, please try to wind up.

ਸ਼੍ਰੀ ਓਮ ਪ੍ਰਕਾਸ਼ ਗੁਪਤਾ : ਡਿਪਟੀ ਸਪੀਕਰ ਸਾਹਿਬ, ਇਮਪਲਾਇਮੈਂਟ ਦੇ ਬਾਰੇ ਬੜਾ ਰੌਲਾ ਪਾਇਆ ਗਿਆ। ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਅਨਇਮਪਲਾਇਡ ਹਨ......(ਵਿਘਨ)

**Mr. Deputy Speaker** : No interruption please.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਅਨਇਮ-ਪਲਾਇਡ ਹਨ, ਜਿਨ੍ਹਾਂ ਦੇ ਨਾਂ ਇਮਪਲਾਇਮੈਂਟ ਐਕਸਚੇਂਜ ਵਿਚ ਰਜਿਸਟਰ ਹੋਏ ਹੋਏ ਹਨ ਉਨ੍ਹਾਂ ਨੂੰ 50 ਰੁਪਏ ਜਾਂ 40 ਰੁਪਏ ਅਲਾਊਂਸ ਦਿੱਤਾ ਜਾਵੇਗਾ। ਪਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ 2 ਸਾਲਾਂ ਵਿਚ ਅਜੇ ਤਕ ਅਤੇ ਨਾ ਹੀ ਅੱਜ ਜਿਹੜੀ ਵਿੱਤ ਮੰਤਰੀ ਜੀ ਨੇ ਬਜਟ ਸਪੀਚ ਕੀਤੀ ਹੈ ਉਸ ਦੇ ਵਿਚ ਦੱਸਿਆ ਹੈ ਕਿ ਅਨਇਮਪਲਾਇਮੈਂਟ ਕਿਸ ਤਰ੍ਹਾਂ ਦੂਰ ਕਰਨੀ ਹੈ, ਲੋਕਾਂ ਨੂੰ ਇਮਪਲਾਇਮੈਂਟ ਕਿਸ ਤਰ੍ਹਾਂ ਦੇਣੀ ਹੈ। ਫਿਰ ਇਨ੍ਹਾਂ ਨੇ ਕਿਧਰੇ ਬਜਟ ਦੇ ਵਿਚ ਕੋਈ ਪ੍ਰੋਵੀਜ਼ਨ ਨਹੀਂ ਕੀਤਾ ਕਿ ਕੀ ਕੀ ਤਰੀਕੇ ਅਖਤਿਆਰ ਕਰਨੇ ਹਨ ਲੋਕਾਂ ਨੂੰ ਇਮਪਲਾਇਮੈਂਟ ਦੇਣ ਵਾਸਤੇ। ਬਲਕਿ, ਡਿਪਟੀ ਸਪੀਕਰ ਸਾਹਿਬ, ਜਿਹੜੇ ਕੁਝ ਲੋਕ ਟੈਮਪ੍ਰੇਰੀ ਜਾਂ ਐਡਹਾਕ ਲਗੇ ਹੋਏ ਸਨ ਔਰ 2-2, 3-3 ਸਾਲ ਤੋਂ ਕੰਮ ਕਰ ਰਹੇ ਸਨ ਉਨ੍ਹਾਂ ਨੂੰ ਵੀ ਨੌਕਰੀ ਤੋਂ ਕੱਢ ਦਿੱਤਾ ਗਿਆ ਹੈ। ਮੈਂ ਤੁਹਾਨੂੰ ਇਕ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਮੰਡੀਆਂ ਦੇ ਵਿਚ ਜਿਹੜੇ ਪਰਚੀਆਂ ਕਟਣ ਵਾਲੇ ਸਨ, ਜਿਹੜੇ 4 ਆਨੇ ਪਰਚੀ ਮੰਡੀਆਂ ਵਿਚ ਲੈਂਦੇ ਸਨ ਉਹ ਤਕਰੀਬਨ 107-108 ਦੇ ਕਰੀਬ ਸਨ। ਉਨ੍ਹਾਂ ਨੂੰ ਸਰਦਾਰ ਆਤਮਾ ਸਿੰਘ, ਵਿਕਾਸ ਮੰਤਰੀ ਜੀ ਨੇ ਰਿਟਰੈਂਚ ਕਰ ਦਿੱਤਾ, ਉਨ੍ਹਾਂ ਨੂੰ ਕੱਢ ਦਿੱਤਾ। ਉਹ ਵਿਚਾਰੇ 20-22 ਦਿਨਾਂ ਤੋਂ ਕੰਮ ਕਰਦੇ ਆ ਰਹੇ ਸਨ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਕਢ ਦਿੱਤਾ।

**ਵਿਕਾਸ ਮੰਤਰੀ** : ਉਹ ਪੈਸੇ ਖਾਂਦੇ ਸੀ, ਦੁੱਗਣੇ ਪੈਸੇ ਲੈਂਦੇ ਸੀ। (ਵਿਘਨ)

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਡਿਪਟੀ ਸਪੀਕਰ ਸਾਹਿਬ, ਇਹ ਮੈਂ ਇਕ ਮਿਸਾਲ ਦਿੱਤੀ ਹੈ। ਇਸ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਮਿਸਾਲਾਂ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਮਪਲਾਇਮੈਂਟ ਐਕਸਚੇਂਜ ਦਾ ਇਕ ਅਲਹਿਦਾ ਡਾਇਰੈਕਟੋਰੇਟ ਬਣਾ ਦਿੱਤਾ ਜਾਵੇ। ਇਸ ਵੇਲੇ ਇਹ ਲੇਬਰ ਕਮਿਸ਼ਨਰ ਦੇ ਹੇਠਾਂ ਕੰਮ ਕਰ ਰਿਹਾ ਹੈ। ਮੈਂ ਸਰਕਾਰ ਨੂੰ ਇਹ ਤਜਵੀਜ਼ ਦੇਣਾ ਚਾਹੁੰਦਾ ਹਾਂ ਕਿ ਇਹ ਮਹਿਕਮਾ ਇਕ ਡਾਇਰੈਕਟਰ ਦੇ ਹੇਠਾਂ ਕੀਤਾ ਜਾਵੇ, ਇਕ ਅਲਹਿਦਾ ਡਾਇਰੈਕਟੋਰੇਟ ਬਣਾ ਕੇ ਇਮਪਲਾਇ-ਮੈਂਟ ਦੇ ਜ਼ਰੀਏ ਕੱਢਣੇ ਚਾਹੀਦੇ ਹਨ ਤਾਂਕਿ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ।

ਸ਼੍ਰੀ ਡਿਪਟੀ ਸਪੀਕਰ : ਗੁਪਤਾ ਜੀ, ਦੋ ਮਿੰਟਾਂ ਵਿਚ ਹੀ ਵਾਈਂਡ ਅੱਪ ਕਰ ਦਿਓ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਬੱਸ ਜੀ, ਮੈਂ ਇਕ ਦੋ ਗੱਲਾਂ ਹੀ ਕਰਨੀਆਂ ਹਨ। ਡਿਪਟੀ ਸਪੀਕਰ ਸਾਹਿਬ, ਸਾਨੂੰ ਬੜੀ ਖੁਸ਼ੀ ਹੈ ਕਿ ਇੰਡਸਟਰੀ ਔਰ ਐਗਰੀਕਲਚਰ ਦੀ ਪ੍ਰੋਡਕਸ਼ਨ ਬਹੁਤ ਹੋਈ ਹੈ ਪਰ ਜਿਸ ਚੀਜ਼ ਦੀ ਪ੍ਰੋਡਕਸ਼ਨ ਜ਼ਿਆਦਾ ਹੋਵੇ ਉਸ ਦੀ ਖਪਤ ਵੀ ਹੋਣੀ ਚਾਹੀਦੀ ਹੈ। ਅੱਜ ਤੱਕ 2 ਸਾਲਾਂ ਵਿਚ ਇਸ ਸਰਕਾਰ ਨੇ ਇਸ ਪਾਸੇ ਕੋਈ ਨਹੀਂ ਸੋਚਿਆ ਕਿ ਮਾਲ ਕਿਸ ਤਰ੍ਹਾਂ ਵੇਚਿਆ ਜਾਵੇਗਾ, ਕਿਸ ਤਰ੍ਹਾਂ ਇਸਤੇਮਾਲ ਹੋਵੇਗਾ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਮੰਹਿਗਾਈ ਵੀ ਬਹੁਤ ਜ਼ਿਆਦਾ ਵੱਧੀ ਹੈ। ਸਾਡੇ ਮੁਲਕ ਵਿਚ ਜਿਹੜੀ ਨਵੀਂ ਸਰਕਾਰ ਬਣੀ ਹੈ ਉਹ ਆਪਣੇ 2 ਸਾਲਾਂ ਵਿਚ ਬਾਹਰਲੇ ਮੁਲਕਾਂ ਵਿਚ ਕੋਈ ਚੀਜ਼ ਵੀ ਨਹੀਂ ਵੇਚ ਸਕੀ। ਬਾਕੀ ਦੇ ਛੋਟੇ ਛੋਟੇ ਕਈ ਮੁਲਕ ਹਨ। ਉਹ ਸਾਮਾਨ ਵੇਚ ਲੈਂਦੇ ਹਨ, ਉਨ੍ਹਾਂ ਨੇ ਮੰਡੀ ਬਣਾਈ ਹੋਈ ਹੈ। ਪਰ ਸਾਡੇ ਮੁਲਕ ਨੇ ਜਿਸ ਦੀ ਆਬਾਦੀ 60 ਕਰੋੜ ਦੀ ਹੈ ਉਸ ਨੂੰ ਕੋਈ ਇਨਕਮ ਨਹੀਂ, ਕੋਈ ਜ਼ਰੀਆ ਨਹੀਂ ਜਿਸ ਨਾਲ ਇਨਕਮ ਵਧੀ ਹੋਵੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ ਕਿਤਾਬ ਹੈ। ਇਹ ਮਾਰਚ, 1979 ਦਾ ਇਲੱਸਟ੍ਰੇਟਿਡ ਵੀਕਲੀ ਹੈ ਜਿਸ ਦੇ ਵਿਚ ਮੇਰੇ ਇਕ ਮੋਹਤਰਮ ਪਾਰਲੀਮੈਂਟ ਦੇ ਮੈਂਬਰ ਸਾਹਿਬ, ਸ੍ਰੀ ਪੀ. ਰਾਮਾ ਮੂਰਤੀ ਜੀ ਨੇ ਲਿਖਿਆ ਹੈ। ਉਹ ਮਾਰਕਸਿਸਟ ਹਨ। ਅੱਜ ਕੱਲ ਮਾਰਕਸਿਸਟ ਦਾ ਜਨਤਾ ਪਾਰਟੀ ਨਾਲ ****** ਹੋਇਆ ਹੋਇਆ ਹੈ। ਉਨ੍ਹਾਂ ਨੇ ਇੱਕ ਸਰਟੀਫੀਕੇਟ ਦਿੱਤਾ ਹੈ।

**ਸ੍ਰੀ ਡਿਪਟੀ ਸਪੀਕਰ :** **** ਵਾਲੇ ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਚਲੋ ਜੀ, ਮੈਂ ਉਹ ਲਫ਼ਜ਼ ਵਿਦਡਰਾ ਕਰਦਾ ਹਾਂ। (ਵਿਘਨ) ਉਨ੍ਹਾਂ ਨੇ ਜੋ ਲਿਖਿਆ ਹੈ ਉਹ ਮੈਂ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹਾਂ।

> 'The situation is very gloomy. What is the use of having big foodgrains stocks if the people are too poor to purchase them? Despite the growth of foreign exchange reserves, the Government is running to the World Bank and other donor countries for money. Many industries are closing down, others are working below capacity. The biggest problem is that there is no internal market, thanks to widespread poverty.'

ਇਹ ਇਨ੍ਹਾਂ ਨੂੰ ਇਕ ਤਾਜ਼ਾ ਸਰਟੀਫੀਕੇਟ ਦਿੱਤਾ ਗਿਆ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਛੋਟੀ ਜਿਹੀ ਅਰਬਨ ਡਿਵੈਲਪਮੈਂਟ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਅਸੀਂ ਸ਼ਹਿਰਾਂ ਵਿਚ ਕਾਰ-ਪੋਰੇਸ਼ਨਾਂ ਬਣਾਈਆਂ। ਇਸ ਦਾ ਮਤਲਬ ਇਹ ਸੀ ਕਿ ਸ਼ਹਿਰ ਬਿਊਟੀਫਾਈ ਕੀਤੇ ਜਾਣ। ਉਨ੍ਹਾਂ ਵਿਚ ਕੋਈ ਗੰਦਗੀ ਵਗੈਰਾ ਨਾ ਰਹੇ। ਉਹ ਬਹੁਤ ਵਧੀਆ ਹੋਣ। ਇਹ ਸ਼ਹਿਰ ਹਨ ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਜਿਥੇ ਤਿੰਨ ਕਾਰਪੋਰੇਸ਼ਨਾਂ ਬਣਾਈਆਂ ਹਨ। ਤੁਸੀਂ ਸਟੱਡੀ ਕਰਕੇ ਵੇਖ ਲਵੋ ਸਰਕਾਰ ਦਾ ਸਾਰਾ ਰੈਵੇਨਿਊ ਇਨ੍ਹਾਂ ਸ਼ਹਿਰਾਂ ਵਿਚੋਂ ਆਉਂਦਾ ਹੈ। ਕਾਰਪੋਰੇਸ਼ਨਜ਼ ਬਣਾ ਦਿੱਤੀਆਂ ਗਈਆਂ ਪਰ ਇਨ੍ਹਾਂ ਦੋ ਸਾਲਾਂ ਵਿਚ ਗੌਰਮਿੰਟ ਨੇ ਕੋਈ ਆਪਣੇ ਟੈਕਸਿਜ਼ ਦਾ ਹਿੱਸਾ ਇਨ੍ਹਾਂ ਨੂੰ ਨਹੀਂ ਦਿੱਤਾ ਤਾਂਕਿ ਉਹ ਕੋਈ ਡਿਵੈਲਪਮੈਂਟ ਕਰ ਸਕਣ, ਬਲਕਿ ਉਨ੍ਹਾਂ ਕੋਲੋਂ ਤਾਂ ਸੀਵਰੇਜ ਅਤੇ ਵਾਟਰ ਸਪਲਾਈ ਖੋਹਣ ਦੀ ਸਕੀਮ ਬਣਾਈ ਗਈ ਹੈ। ਇਸ ਦੇ ਨਾਲ ਜਿਹੜੀਆਂ ਪਾਵਰਜ਼ ਮੁਲਾਜ਼ਮਾਂ ਨੂੰ ਰੱਖਣ ਦੀਆਂ ਹਨ ਉਹ ਵੀ ਲਈਆਂ ਜਾ ਰਹੀਆਂ ਹਨ ਅਤੇ ਡਿਸਿਪਲਿਨ ਰੱਖਣ ਵਾਸਤੇ ਟਰਾਂਸਫਰ ਕਰਨ ਦਾ ਜਿਹੜਾ ਅਧਿਕਾਰ ਸੀ ਉਹ ਵੀ ਸਟੇਟ ਗੌਰਮਿੰਟ ਲੈ ਰਹੀ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ, ਤੁਸੀਂ ਹੁਣ ਬੈਠੋ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ-ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ। ਮੈਂ ਐਪ੍ਰੋਪਰੀਏਸ਼ਨ ਬਿਲ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਦੀ ਜਿਹੜੀ ਮੱਦ ਹੈ ਉਸ ਵਿਚ 8 ਕਰੋੜ ਰੁਪਏ ਰੱਖੇ ਹਨ। ਐਜੂਕੇਸ਼ਨ ਕਿਸੇ ਨੇਸ਼ਨ ਨੂੰ ਖੜਾ ਕਰਨ ਵਾਸਤੇ ਇਕ ਰੀੜ੍ਹ ਦੀ ਹੱਡੀ ਹੈ। ਕੌਮ ਨੂੰ ਬਣਾਉਣ ਵਾਸਤੇ ਐਜੂਕੇਸ਼ਨ ਮਸਟ ਹੈ। ਐਜੂਕੇਸ਼ਨ ਦਾ ਸਿਸਟਮ ਇਹੋ ਜਿਹਾ ਹੋਣਾ ਚਾਹੀਦਾ ਹੈ ਜਿਸ ਵਿਚ

**Expunged as ordered by the Chair.

ਬੱਚਿਆਂ ਨੂੰ ਅੱਛੀ ਟਰੇਨਿੰਗ ਮਿਲੇ, ਅੱਛੀ ਸ਼ਿਖਸ਼ਾ ਮਿਲੇ ਤਾਂ ਕਿ ਆਉਣ ਵਾਲੇ ਕੰਪੀਟੀਸ਼ਨਜ਼ ਵਿਚ ਸਾਡੇ ਬੱਚੇ ਰਾਈਜ਼ ਕਰਨ ਔਰ ਉਹ ਵਰਲਡ ਕੰਪੀਟੀਸ਼ਨ ਵਿਚ ਆ ਸਕਣ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਮੱਦ ਵਿਚ 8 ਕਰੋੜ ਰੁਪਏ ਮੰਗੇ ਗਏ ਹਨ। ਸਾਡੇ ਐਜੂਕੇਸ਼ਨ ਡਿਪਾਰਟਮੈਂਟ ਨੇ, ਸਾਡੇ ਮੰਤਰੀ ਮੰਡਲ ਨੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਬਹੁਤ ਸਾਰੀਆਂ ਜਿਹੜੀਆਂ ਡਿਸਪੈਰਟੀਆਂ ਸਨ, ਜਿਹੜੀਆਂ ਡਿਸਕਰਿਮੀਨੇਸ਼ਨਜ਼ ਸਨ ਉਨ੍ਹਾਂ ਨੂੰ ਦੂਰ ਕੀਤਾ ਹੈ ਔਰ ਦੂਰ ਕਰਨ ਦੇ ਯਤਨ ਕੀਤੇ ਹਨ ਔਰ ਇਮਾਨਦਾਰੀ ਨਾਲ ਕੀਤੇ ਹਨ। ਜਿਸ ਤਰ੍ਹਾਂ ਪ੍ਰਾਈਵੇਟ ਸਕੂਲਾਂ ਵਿਚ ਟੀਚਰਜ਼ ਹਨ, ਲੈਕਚਰਾਰਜ਼ ਹਨ ਅਤੇ ਦੂਸਰੇ ਗੌਰਮਿੰਟ ਸਕੂਲਾਂ ਦੇ ਟੀਚਰਜ਼ ਹਨ ਅਤੇ ਲੈਕਚਰਾਰਜ਼ ਹਨ, ਉਨ੍ਹਾਂ ਦੀ ਸ਼ਿਖਸ਼ਾ ਉਹੀ ਹੈ, ਪੜ੍ਹਾਉਣ ਦਾ ਤਰੀਕਾ ਉਹੀ ਹੈ ਲੇਕਿਨ ਉਨ੍ਹਾਂ ਦੀਆਂ ਤਨਖਾਹਾਂ ਵਿਚ ਫ਼ਰਕ ਸੀ। ਇਸ ਫ਼ਰਕ ਨੂੰ ਪਿਛਲੀ ਸਰਕਾਰ ਨੇ ਦੂਰ ਨਹੀਂ ਕੀਤਾ ਪਰ ਇਹ ਸਰਕਾਰ ਵਧਾਈ ਦੀ ਪਾਤਰ ਹੈ ਕਿ ਉਨ੍ਹਾਂ ਦੀਆਂ ਮੰਗਾਂ ਦੀ ਪ੍ਰਵਾਨਗੀ ਦਿੱਤੀ ਹੈ। ਪ੍ਰਾਈਵੇਟ ਕਾਲਜ ਪੰਜਾਬ ਵਿਚ ਲਗਭਗ 142 ਹਨ ਔਰ ਗੌਰਮਿੰਟ ਦੇ ਕਾਲਜ ਘੱਟ ਹਨ। ਬਹੁਤਾ ਸ਼ਿਖਸ਼ਾ ਦਾ ਪ੍ਰਸਾਰ ਪ੍ਰਾਈਵੇਟ ਕਾਲਜਾਂ ਦੇ ਜ਼ਰੀਏ ਹੁੰਦਾ ਹੈ। ਇਹ ਖੁਸ਼ੀ ਦੀ ਗੱਲ ਹੈ ਕਿ ਉਨ੍ਹਾਂ ਦਾ 95 ਫੀਸਦੀ ਘਾਟਾ ਜਿਹੜਾ ਹੈ ਉਹ ਸਰਕਾਰ ਨੇ ਦੇਣਾ ਹੈ ਅਤੇ ਅੱਜ ਦੇ ਬੱਜਟ ਵਿਚ ਹੀ ਸਰਦਾਰ ਬਲਵੰਤ ਸਿੰਘ ਜੀ ਨੇ ਉਸ ਦੇ ਲਈ ਢਾਈ ਕਰੋੜ ਰੁਪਏ ਪਰ ਐਨਮ ਰਖੇ ਹਨ। ਲੇਕਿਨ ਇਹ ਸਾਰਾ ਕੁਝ ਹੋਣ ਦੇ ਬਾਵਜੂਦ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦੇ ਜ਼ਰੀਏ ਮੰਤਰੀ ਜੀ ਨੂੰ ਵੀ ਔਰ ਹਾਊਸ ਨੂੰ ਵੀ ਇਹ ਦੱਸਣਾ ਚਾਹਵਾਂਗਾ ਕਿ ਐਜੂਕੇਸ਼ਨ ਦੇ ਬਾਰੇ ਜੋ ਪਹਿਲਾਂ ਮਿਆਰ ਸੀ ਜਾਂ ਜੋ ਸਾਡਾ ਪਹਿਲਾ ਸਟੈਂਡਰਡ ਸੀ ਉਸ ਬਾਰੇ ਅਗਰ ਥੋੜ੍ਹਾ ਜਿਹਾ ਪਿਛਲੇ 20, 25 ਸਾਲਾਂ ਵਲ ਨਜ਼ਰ ਮਾਰੀਏ ਤਾਂ ਜਿਹੜਾ ਸਾਡਾ ਐਜੂਕੇਸ਼ਨ ਦਾ ਸਟੈਂਡਰਡ ਹੈ ਉਹ ਬੈਡ ਟੂ ਵਰਸ ਹੋ ਗਿਆ ਹੈ। ਇਹ ਘਟਦਾ ਚਲਾ ਜਾ ਰਿਹਾ ਹੈ। ਇਸ ਵੱਲ ਜ਼ਰੂਰੀ ਧਿਆਨ ਦੇਣਾ ਚਾਹੀਦਾ ਹੈ। ਅਗਰ ਅਸੀਂ 1950-51 ਜਾਂ 1951-52 ਦੇ ਅੰਕੜੇ ਲਈਏ ਤਾਂ ਜਿਸ ਵੇਲੇ ਆਲ ਇੰਡੀਆ ਲੈਵਲ ਤੇ ਆਈ. ਏ. ਐਸ. ਦਾ ਕੰਪੀਟੀਸ਼ਨ ਹੁੰਦਾ ਸੀ ਔਰ ਪੰਜਾਬ ਦੇ ਆਧਾਰ ਤੇ ਬੱਚੇ ਬੈਠਦੇ ਸਨ ਉਨ੍ਹਾਂ ਕੰਪੀਟੀਸ਼ਨਾਂ ਦੇ ਵਿਚ ਲਗਭਗ 22 ਫੀਸਦੀ ਤੋਂ ਲੈ ਕੇ 25 ਫੀਸਦੀ ਤੱਕ ਪੰਜਾਬ ਦੇ ਸਿਲੈਕਟ ਹੁੰਦੇ ਸਨ। ਲੇਕਿਨ ਅੱਜ ਜਦੋਂ ਐਜੂਕੇਸ਼ਨ ਤੇ ਜਿਵੇਂ ਸਰਦਾਰ ਬਲਵੰਤ ਸਿੰਘ ਜੀ ਨੇ ਕਿਹਾ ਹੈ ਕਿ 85 ਕਰੋੜ ਰੁਪਏ ਖਰਚ ਕਰਨੇ ਹਨ ਇਸ ਦੇ ਬਾਵਜੂਦ ਸਾਡਾ ਜਿਹੜਾ ਨੰਬਰ ਹੈ ਉਹ ਅੱਜ ਆਲ ਇੰਡੀਆ ਲੈਵਲ ਤੇ ਘੱਟ ਹੈ ਔਰ ਬਾਕੀ ਸਟੇਟਾਂ ਅਗੇ ਨਿਕਲ ਜਾਂਦੀਆਂ ਹਨ। ਫਿਰ ਅਸੀਂ ਕਹਿੰਦੇ ਹਾਂ ਕਿ ਸਾਡੇ ਨਾਲ ਸੈਂਟਰਲ ਗੌਰਮਿੰਟ ਵਿਤਕਰਾ ਕਰਦੀ ਹੈ। ਜਾਂ ਤਾਂ ਸਾਡਾ ਸਟੈਂਡਰਡ ਕਮ ਹੋ ਗਿਆ ਹੈ ਜਾਂ ਉਨ੍ਹਾਂ ਦਾ ਉੱਚਾ ਹੋ ਗਿਆ ਹੈ। ਜੇਕਰ ਸਾਡੇ ਵੇ ਆਫ਼ ਐਜੂਕੇਸ਼ਨ ਵਿਚ ਕਮਜ਼ੋਰੀ ਹੈ, ਜਾਂ ਕੋਈ ਸ਼ਾਡੇ ਸਿਸਟਮ ਵਿਚ ਕਮੀ ਪੇਸ਼ੀ ਹੈ ਤਾਂ ਉਹ ਕਮੀ ਪੇਸ਼ੀ ਦੂਰ ਹੋਣੀ ਚਾਹੀਦੀ ਹੈ ਤਾਂਕਿ ਜਿਹੜਾ ਆਲ ਇੰਡੀਆ ਕੰਪੀਟੇਸ਼ਨ ਹੋਵੇ ਉਸ ਵਿਚ ਜੋ ਸਾਡਾ ਇਸ ਵਕਤ 4% ਤੋਂ 6% ਨੰਬਰ ਹੈ ਉਹ ਵਧੇ। ਮੈਂ ਅਰਜ਼ ਕਰਾਂਗਾ ਕਿ ਪਹਿਲਾਂ ਸਟੈਂਡਰਡ ਆਫ਼ ਐਜੂਕੇਸ਼ਨ ਕੇਵਲ ਮੇਨਟੇਨ ਹੀ ਨਾ ਕੀਤਾ ਜਾਏ ਬਲਕਿ ਉਸ ਨੂੰ ਵਧਾਇਆ ਜਾਵੇ ਤਾਂ ਪੰਜਾਬ ਆਲ ਇੰਡੀਆ ਲੈਵਲ ਤੇ ਸਭ ਤੋਂ ਅੱਗੇ ਨਿਕਲੇਗਾ।

ਦੂਸਰੀ ਗੱਲ ਮੈਡੀਕਲ ਐਜੂਕੇਸ਼ਨ ਦੀ ਹੈ। ਇਸ ਵਕਤ ਮੈਡੀਕਲ ਐਜੂਕੇਸ਼ਨ ਦੀ ਰੇਸ ਲਗੀ ਹੋਈ ਹੈ। ਠੀਕ ਹੈ, ਮੈਂ ਕਹਿੰਦਾ ਹਾਂ ਕਿ ਹੋਰ ਕਾਲਜਿਜ਼ ਖੁੱਲ੍ਹਣੇ ਚਾਹੀਦੇ ਹਨ, ਟੇਕਓਵਰ ਹੋਣੇ ਚਾਹੀਦੇ ਹਨ, ਕੋਈ ਇਤਰਾਜ਼ ਨਹੀਂ, ਪਰ ਇਹ ਨਹੀਂ ਹੋਣਾ ਚਾਹੀਦਾ ਕਿ ਅੱਗੇ ਦੌੜ ਪਿਛੇ ਚੌੜ। ਜਿਹੜਾ ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਹੈ ਜਿਸ ਦੀ ਪਹਿਲਾਂ ਬੜੀ ਰੈਪੂਟੇਸ਼ਨ ਸੀ ਅਤੇ ਅੰਮ੍ਰਿਤਸਰ ਦਾ ਐਮ. ਬੀ. ਬੀ. ਐਸ. ਅਗਰ ਕੋਈ ਕਿਤੇ ਐਮ. ਡੀ. ਕਰਨ ਵਾਸਤੇ ਜਾਂਦਾ ਸੀ ਤਾਂ ਉਹ ਐਪ੍ਰੀਸ਼ੀਏਟ ਕਰਦੇ ਸਨ ਅਤੇ ਕਹਿੰਦੇ ਸਨ ਕਿ you belong to Amritsar, you have come from Amritsar, you are respected, He was welcomed there. ਉਹ ਐਡਮਿਟ ਹੋ ਜਾਂਦਾ ਸੀ। ਲੇਕਿਨ

[ਸ੍ਰੀ ਹਰਬੰਸ ਲਾਲ ਖੰਨਾ]

ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀ ਉਹ ਰੈਪੂਟੇਸ਼ਨ ਸੀ ਉਹ ਥਲੇ ਆ ਗਈ ਹੈ। ਉਹ ਰੈਪੂਟੇਸ਼ਨ ਮੇਨਟੇਨ ਕਰਨੀ ਹੋਵੇਗੀ, ਉਹ ਫਿਰ ਬਣਾਉਣੀ ਹੋਵੇਗੀ। ਜੋ ਕਮੀ ਹੈ, ਉਹ ਦੂਰ ਕਰਨੀ ਚਾਹੀਦੀ ਹੈ। ਸਾਡੇ ਕੋਲ ਮੈਡੀਕਲ ਪ੍ਰੋਫੈਸਰਜ਼ ਰਿਪਿਊਟ ਦੇ ਹਨ, ਮੈਡੀਕਲ ਐਜੂਕੇਸ਼ਨਿਸਟਸ ਹਨ, ਸਟੂਡੈਂਟਸ ਵੀ ਬੜੇ ਸ਼ਾਈਨਿੰਗ ਹਨ। ਇਸ ਲਈ ਮਨਿਸਟਰ ਸਾਹਿਬ ਬੈਠੇ ਹਨ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਸਟੈਂਡਰਡ ਆਫ ਐਜੂਕੇਸ਼ਨ ਮੇਨਟੇਨ ਕਰਨ ਤਾਂਕਿ ਅਸੀਂ ਪਿਛੇ ਨਾ ਰਹਿ ਜਾਈਏ।

ਇਸ ਦੇ ਬਾਦ ਮੈਂ ਪੁਲੀਸ ਬਾਰੇ ਅਰਜ਼ ਕਰਦਾ ਹਾਂ। ਪੁਲੀਸ ਇਕ ਪੰਜਾਬ ਸਰਕਾਰ ਦੀ ਬਹੁਤ ਵੱਡੀ ਏਜੰਸੀ ਹੈ। ਅਗਰ ਪੁਲੀਸ ਅੱਛਾ ਕੰਮ ਕਰੇਗੀ ਤਾਂ ਉਸ ਦਾ ਕਰੈਡਿਟ ਮੰਤਰੀ ਮੰਡਲ ਨੂੰ ਜਾਏਗਾ। ਜੋ ਵਿਧਾਨ ਮੰਡਲ ਹੈ ਉਨ੍ਹਾਂ ਨੂੰ ਵੀ ਕਰੈਡਿਟ ਜਾਏਗਾ ਔਰ ਇਸ ਵਿਚ ਆਪੋਜ਼ੀਸ਼ਨ ਦਾ ਵੀ ਹਿੱਸਾ ਬਣਦਾ ਹੈ। ਸਾਰੇ ਕੰਮ ਠੀਕ ਹੋਣੇ ਚਾਹੀਦੇ ਹਨ। ਜੇਕਰ ਉਹ ਪੁਲੀਸ ਠੀਕ ਕੰਮ ਕਰੇ, ਠੀਕ ਹੈ ਥੋੜ੍ਹੀਆਂ ਬਹੁਤ ਤਰੁੱਟੀਆਂ ਤਾਂ ਰਹਿ ਜਾਂਦੀਆਂ ਹਨ, ਤਾਂ ਜਨਤਾ ਮਹਿਸੂਸ ਕਰੇਗੀ ਕਿ ਸਾਨੂੰ ਸਹੂਲਤਾਂ ਹਨ। 1947 ਤੋਂ ਪਹਿਲਾਂ ਜਿਹੜੀ ਪੁਲੀਸ ਸੀ ਉਹ ਇਹ ਸਮਝਦੀ ਸੀ ਕਿ ਅਸੀਂ ਰੂਲ ਕਰਨ ਲਈ ਬੈਠੇ ਸ਼ਾਂ, ਲੋਕ ਇਹ ਕਹਿੰਦੇ ਹਨ ਕਿ ਇਹ ਅੰਗਰੇਜ਼ਾਂ ਦੇ ਟਾਊਟ ਹਨ। This sort of view should be checked. ਇਨ੍ਹਾਂ ਨੂੰ ਲੋਕਾਂ ਨਾਲ ਪੋਲਾਈਟ ਹੋਣਾ ਚਾਹੀਦਾ ਹੈ ਔਰ ਅੱਛੇ ਤਰੀਕੇ ਨਾਲ ਕੰਮ ਕਰਨਾ ਚਾਹੀਦਾ ਹੈ। ਜਦੋਂ ਲੋਕ ਕੋਈ ਕੰਪਲੇਂਟ ਲੈਕੇ ਥਾਣਿਆਂ ਵਿਚ ਜਾਣ, ਡੀ. ਐਸ. ਪੀ. ਜਾਂ ਐਸ. ਐਸ. ਪੀ. ਕੋਲ ਤਾਂ ਉਨ੍ਹਾਂ ਦਾ ਰਵੱਈਆ ਪੋਲਾਈਟ ਹੋਣਾ ਚਾਹੀਦਾ ਹੈ। ਉਨ੍ਹਾਂ ਲੋਕਾਂ ਨੂੰ ਠੀਕ ਜਵਾਬ ਦੇਣਾ ਚਾਹੀਦਾ ਹੈ ਅਤੇ ਇਹ ਸੋਚਣਾ ਚਾਹੀਦਾ ਹੈ ਕਿ ਅਸੀਂ ਜਨਤਾ ਦੇ ਹਿੱਤਾਂ ਲਈ ਬੈਠੇ ਹਾਂ। Honestly speaking we are working for the masses. ਪੁਲੀਸ ਵੀ ਆਪਣਾ ਰਵੱਈਆ ਬਦਲੇ ਅਤੇ ਲੋਕ ਵੀ ਬਦਲਣ। ਡਿਪਟੀ ਸਪੀਕਰ ਸਾਹਿਬ, ਇਸ ਨੂੰ ਪੁਲਿਸ ਦੇ ਅਫਸਰ ਵੀ ਮਹਿਸੂਸ ਕਰਦੇ ਹਨ। ਫਰਜ਼ ਕਰੋ ਕੋਈ ਆਨੈਸਟ ਐਮ. ਐਲ. ਏ. ਅਪਰੋਚ ਲੈਕੇ ਜਾਂਦਾ ਹੈ ਤਾਂ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਇਸ ਦੇ ਵਿਚ ਉਨ੍ਹਾਂ ਦੇ ਪੈਸੇ ਨਹੀਂ ਬਣਨੇ, ਉਹ ਫਿਰ ਅਵਾਇਡ ਕਰਦੇ ਹਨ, ਉਹ ਡਿਲੇ ਕਰਦੇ ਹਨ ਅਤੇ ਉਨ੍ਹਾਂ ਨੂੰ ਪੂਰਾ ਜਸਟਿਸ ਨਹੀਂ ਮਿਲਦਾ। ਉਹ ਇਹ ਗੱਲ ਦਿਲੋਂ ਨਹੀਂ ਕਰਦਾ। ਪਰ ਉਹ ਪੈਸੇ ਦੇ ਪਿਛੇ ਹੁੰਦਾ ਹੈ। ਇਧਰੋਂ ਕੁਝ ਆਉਂਦਾ ਨਹੀਂ। ਇਸ ਦੇ ਵਿੱਚ ਵਿਚਾਲੇ ਵਾਲੇ ਨਹੀਂ ਹਨ ਅਤੇ ਨਾਂ ਹੀ ਕੋਈ ਦਲਾਲੀ ਆਉਂਦੀ ਹੈ। ਇਸ ਨਾਲ ਕੰਮ ਵਿਚ ਡਿਲੇ ਹੁੰਦੀ ਹੈ ਅਤੇ ਜਸਟਿਸ ਨਹੀਂ ਮਿਲਦਾ। ਜੇ ਜਸਟਿਸ ਨਹੀਂ ਮਿਲਦਾ ਤਾਂ ਬਿਕਰਿੰਗ ਹੁੰਦੀ ਹੈ। ਫਿਰ ਰਿਜ਼ੈਂਟਮੈਂਟ ਹੁੰਦੀ ਹੈ। ਇਸ ਰਿਜ਼ੈਂਟਮੈਂਟ ਨੂੰ ਦੂਰ ਕਰਨ ਵਾਸਤੇ ਪੁਲਿਸ ਦੇ ਕਰਮਚਾਰੀਆਂ ਦੇ ਟਰੇਨਿੰਗ ਕੈਂਪ ਲਗਾਉਣੇ ਚਾਹੀਦੇ ਹਨ ਜਿਸ ਵਿਚ ਉਨ੍ਹਾਂ ਨੂੰ ਐਜੂਕੇਟ ਕੀਤਾ ਜਾਵੇ ਕਿ ਪਬਲਿਕ ਦੇ ਆਦਮੀਆਂ ਨਾਲ ਕਿਸ ਤਰ੍ਹਾਂ ਡੀਲ ਕਰਨਾ ਹੈ। ਇਕ ਸਿਪਾਹੀ, ਹਵਾਲਦਾਰ, ਏ.ਐਸ.ਆਈ. ਅਤੇ ਐਸ.ਐਚ.ਓ. ਨੂੰ ਐਜੂਕੇਟ ਕਰਨਾ ਚਾਹੀਦਾ ਹੈ ਤਾਂਕਿ ਉਹ ਪਬਲਿਕ ਦੇ ਆਦਮੀਆਂ ਨਾਲ ਠੀਕ ਢੰਗ ਨਾਲ ਡੀਲ ਕਰਨ। ਪੁਲਿਸ ਐਡਮਨਿਸਟਰੇਸ਼ਨ ਦੇ ਇੰਟਰੈਸਟ ਅਤੇ ਪਬਲਿਕ ਦੇ ਇੰਟਰੈਸਟ ਲਈ ਮੈਂ ਇਹ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਾਕੀ ਸਭ ਡਿਪਾਰਟਮੈਂਟਾਂ ਦੀਆਂ ਐਡਵਾਈਜ਼ਰੀ ਕਮੇਟੀਆਂ ਬਣਾਈਆਂ ਹੋਈਆਂ ਹਨ ਇਸੇ ਤਰ੍ਹਾਂ ਪੁਲਿਸ ਡਿਪਾਰਟਮੈਂਟ ਵਿਚ ਵੀ ਐਡਵਾਇਜ਼ਰੀ ਕਮੇਟੀ ਬਣਾਈ ਜਾਵੇ ਜਿਥੇ ਗਾਹੇ ਬਗਾਹੇ ਤਾਲਮੇਲ ਹੋਵੇ। ਕੋਈ ਨਾ ਕੋਈ ਤਰੀਕਾ ਅਸੀਂ ਲਭਾਂਗੇ, ਅੱਛਾ ਸੋਲਿਊਸ਼ਨ ਅਸੀਂ ਲਭਾਂਗੇ ਜਿਸ ਨਾਲ ਪੁਲਿਸ ਦੀ ਚੈਕਿੰਗ ਹੋਵੇ ਅਤੇ ਜਨਤਾ ਇਹ ਮਹਿਸੂਸ ਕਰੇ ਕਿ ਅਸੀਂ ਹੈਰਾਸ ਨਹੀਂ ਹੋ ਰਹੇ। ਇਸ ਲਈ ਐਡਵਾਇਜ਼ਰੀ ਕਮੇਟੀ ਇਸ ਡਿਪਾਰਟਮੈਂਟ ਵਿਚ ਵੀ ਹੋਣੀ ਚਾਹੀਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਬਹੁਤ ਵੱਡਾ ਡਿਪਾਰਟਮੈਂਟ ਹੈ। ਇਸ ਨੂੰ ਝਿੜਕਾਂ ਵੀ ਬਹੁਤ ਪੈਂਦੀਆਂ ਹਨ, ਗਾਲਾਂ ਵੀ ਬਹੁਤ ਪੈਂਦੀਆਂ

ਹਨ ਅਤੇ ਇਨ੍ਹਾਂ ਦੇ ਮੁਰਦਾਬਾਦ ਦੇ ਨਾਅਰੇ ਵੀ ਬਹੁਤ ਲਗਦੇ ਹਨ। ਇਹ ਨਾ ਹੋਵੇ ਕਿ 'ਡਿੱਗਾ ਖੋਤੀ ਤੋਂ ਤੇ ਗੁੱਸਾ ਘੁਮਿਆਰ ਤੇ'। ਕਈ ਦਫਾ ਪੁਲਿਸ ਦਾ ਕੋਈ ਦੋਸ਼ ਨਹੀਂ ਹੁੰਦਾ। ਕਈ ਪ੍ਰੈਕਟੀ-ਕਲ ਮੁਸ਼ਕਲਾਂ ਹਨ। ਕਈ ਵਾਰੀ ਪੁਲਿਸ ਕਰਮਚਾਰੀਆਂ ਦੀ ਡਿਊਟੀ ਲੱਗ ਜਾਂਦੀ ਹੈ ਜਦੋਂ ਕੋਈ ਵੀ.ਆਈ. ਪੀ. ਆਉਂਦਾ ਹੈ ਅਤੇ ਉਹ ਉਥੇ ਖੜਾ ਹੋ ਜਾਂਦਾ ਹੈ। ਸਵੇਰ ਤੋਂ ਲੈ ਕੇ ਸ਼ਾਮ ਤੱਕ, ਜਦੋਂ ਤੱਕ ਉਹ ਵੀ..ਆਈ. ਪੀ. ਚਲਾ ਨਾ ਜਾਵੇ, ਪੁਲਿਸ ਵਾਲੇ ਉਥੇ ਖੜ੍ਹੇ ਰਹਿੰਦੇ ਹਨ। ਉਨ੍ਹਾਂ ਦੇ ਖਾਣ, ਪੀਣ ਅਤੇ ਠਹਿਰਣ ਦਾ ਕੋਈ ਪ੍ਰਬੰਧ ਨਹੀਂ ਹੁੰਦਾ। ਇਸ ਦੇ ਨਤੀਜੇ ਦੇ ਤੌਰ ਤੇ ਉਨ੍ਹਾਂ ਦੇ ਦਿਲ ਵਿਚ ਵੀ ਆਉਂਦਾ ਹੈ ਕਿ ਕੀ ਅਸੀਂ ਆਜ਼ਾਦ ਹਿੰਦੁਸਤਾਨ ਦੇ ਆਜ਼ਾਦ ਹਿੰਦੁਸਤਾਨੀ ਨਹੀਂ ਹਾਂ? ਇਸ ਵਿਚ ਕੋਈ ਸ਼ੱਕ ਨਹੀਂ ਕਿ ਪੁਲਿਸ ਦੇ ਮਹਿਕਮੇ ਵਿਚ ਉਹ ਨੌਕਰੀ ਕਰਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਕਰਮਚਾਰੀਆਂ ਦਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ। 24, 24 ਘੰਟੇ ਇਸ ਤਰੀਕੇ ਨਾਲ ਡਿਊਟੀ ਤੇ ਅਸੀਂ ਉਨ੍ਹਾਂ ਨੂੰ ਬਿਨਾਂ ਕਿਸੇ ਇੰਤਜ਼ਾਮ ਦੇ ਲਗਾਵਾਂਗੇ ਤਾਂ ਉਨ੍ਹਾਂ ਵਿਚ ਨੈਗਲੀਜੈਂਸ ਆਵੇਗੀ। ਇਸ ਕਾਰਣ ਡਿਪਾਰਟਮੈਂਟ ਬੁਰਾ ਬਣੇਗਾ। ਜਿਸ ਵੇਲੇ ਡਿਪਾਰਟਮੈਂਟ ਬੁਰਾ ਬਣੇਗਾ ਤਾਂ ਉਨ੍ਹਾਂ ਨੂੰ ਗਾਲਾਂ ਪੈਣਗੀਆਂ ਅਤੇ ਇਸ ਨਾਲ ਸਰਕਾਰ ਅਤੇ ਡਿਪਾਰਟਮੈਂਟ ਦੋਨਾਂ ਦੀ ਬਦਨਾਮੀ ਹੋਵੇਗੀ। ਇਹੋ ਜਿਹੀਆਂ ਪ੍ਰੈਕਟੀਕਲ ਮੁਸ਼ਕਲਾਂ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਮੁਤਾਬਿਕ ਹੀ ਸਾਨੂੰ ਕੋਈ ਰਿਅਲਿਸਟਿਕ ਅਪਰੋਚ ਅਪਨਾਉਣੀ ਚਾਹੀਦੀ ਹੈ। ਹਵਾਵਾਂ ਵਿੱਚ ਤਲਵਾਰ ਚਲਾਉਣ ਵਾਲੀ ਗੱਲ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਐਗਰੀਕਲਚਰ ਦੀ ਗੱਲ ਹੈ। ਮੇਰੇ ਸਾਹਮਣੇ ਬੈਠੇ ਹੋਏ ਵੀਰ ਉਹੀ ਹਨ, ਪੰਜਾਬ ਵੀ ਉਹੀ ਹੈ। ਬਲਰਾਮ ਜੀ ਵੀ ਸਾਹਮਣੇ ਬੈਠੇ ਹਨ। ਇਹ ਵੀ ਪੰਜਾਬੀ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਪੰਜਾਬੀ ਹਨ। ਜ਼ਮੀਨ ਵੀ ਉਹੀ ਹੈ ਅਤੇ ਰਿਸੋਰਸਿਜ਼ ਵੀ ਉਹੀ ਹਨ। ਪਰ ਕੀ ਕਾਰਣ ਹੈ ਕਿ ਇਸ ਵਾਰੀ ਪ੍ਰੋਡਕਸ਼ਨ ਐਨੀ ਵੱਧੀ ਹੈ। ਇਨ੍ਹਾਂ ਦੇ ਵਕਤ ਕਿਉਂ ਨਹੀਂ ਵੱਧੀ। ਇਸ ਦਾ ਕਾਰਣ ਇਹ ਹੈ ਕਿ ਜਿਹੜੇ ਅੱਜ ਸਰਕਾਰ ਵਿਚ ਬੈਠੇ ਹਨ ਇਨ੍ਹਾਂ ਦੀ ਅਪਰੋਚ ਠੀਕ ਹੈ, ਇਹ ਬਹੁਤ ਸਿਨ-ਸਿਅਰ ਅਤੇ ਆਨੈਸਟ ਹਨ। ਅਸੀਂ ਪੋਡਕਸ਼ਨ ਵਧਾਈ ਹੈ, ਇਸ ਨਾਲ ਦੇਸ਼ ਦਾ ਭਲਾ ਹੋਇਆ ਹੈ। ਸਾਡੀ ਸਰਕਾਰ ਨੇ ਇਮਾਨਦਾਰੀ ਨਾਲ ਪਲਾਨਿੰਗ ਕੀਤੀ। ਪਲਾਨਿੰਗ ਵਿਚ ਇਹ ਇੰਤਜ਼ਾਮ ਕੀਤਾ ਗਿਆ ਕਿ ਬਿਜਲੀ ਸਸਤੀ ਮਿਲਣੀ ਚਾਹੀਦੀ ਹੈ, ਵਕਤ ਤੇ ਮਿਲਣੀ ਚਾਹੀਦੀ ਹੈ, ਖਾਦ ਸਸਤੀ ਮਿਲਣੀ ਚਾਹੀਦੀ ਹੈ ਅਤੇ ਵਕਤ ਤੇ ਮਿਲਣੀ ਚਾਹੀਦੀ ਹੈ। ਇਸੇ ਤਰ੍ਹਾਂ ਬੀਜ ਸਸਤੇ ਮਿਲਣੇ ਚਾਹੀਦੇ ਹਨ ਅਤੇ ਵਕਤ ਤੇ ਮਿਲਣੇ ਚਾਹੀਦੇ ਹਨ। ਪਾਣੀ ਵਕਤ ਤੇ ਮਿਲਣਾ ਚਾਹੀਦਾ ਹੈ ਅਤੇ ਠੀਕ ਭਾਅ ਤੇ ਮਿਲਣਾ ਚਾਹੀਦਾ ਹੈ। ਅਸੀਂ ਕਿਸਾਨਾਂ ਦੀਆਂ ਸਾਰੀਆਂ ਰਿਕੁਆਇਰਮੈਂਟਾਂ ਲਈ ਪ੍ਰੋਵੀਜ਼ਨ ਕੀਤਾ ਹੈ। ਅਸੀਂ ਇਮਾਨਦਾਰੀ ਨਾਲ ਲੱਗੇ ਰਹੇ ਅਤੇ ਉਸ ਦੇ ਰਿਜ਼ਲਟ ਵੀ ਠੀਕ ਨਿਕਲੇ ਹਨ। ਡਿਪਟੀ ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਨੇ ਖੁਰਾਕ ਦੇ ਮਾਮਲੇ ਵਿੱਚ ਹਿੰਦੁਸਤਾਨ ਨੂੰ ਸੈਲਫ-ਸਪੋਰਟਿੰਗ ਬਣਾਇਆ ਹੈ। ਹਿੰਦੁਸਤਾਨ ਦੀ ਸਾਰੀ ਫਾਰਨ ਐਕਸਚੇਂਜ ਵਰਲਡ ਵਿਚ ਕਣਕ ਖਰੀਦਣ ਵਿੱਚ ਲਗ ਜਾਂਦੀ ਸੀ। ਹਿੰਦੁਸਤਾਨ ਦੂਸਰੇ ਮੁਲਕਾਂ ਵਿਚੋਂ ਕਣਕ ਇਮਪੋਰਟ ਕਰਦਾ ਸੀ। ਲੇਕਿਨ ਪੰਜਾਬ ਦੇ ਬਹਾਦਰ ਕਿਸਾਨਾਂ ਨੇ, ਪੰਜਾਬੀਆਂ ਨੇ ਹਿੰਮਤ ਕਰਕੇ ਸਾਡੀ ਪਲਾਨਿੰਗ ਨਾਲ, ਸਰਕਾਰ ਵੱਲੋਂ ਵਕਤ ਤੇ ਚੀਜ਼ਾਂ ਮਿਲਣ ਨਾਲ ਅਤੇ ਐਨਕਰੇਜਮੈਂਟ ਮਿਲਣ ਨਾਲ ਇਤਨੀ ਪ੍ਰੋਡਕਸ਼ਨ ਵਧਾਈ ਹੈ। ਅੱਜ ਹਿੰਦੁਸਤਾਨ ਦੇ ਸਾਰੇ ਕਿਸਾਨਾਂ ਨੇ ਇੱਕ ਮੁੱਠ ਹੋਕੇ ਆਵਾਜ਼ ਉਠਾਈ ਹੈ ਪ੍ਰੋਡਕਸ਼ਨ ਵਧਾਉਣ ਲਈ। ਅੱਜ ਅਸੀਂ ਵਰਲਡ ਵਿੱਚ ਪ੍ਰੋਡਕਸ਼ਨ ਦੇ ਮਾਮਲੇ ਵਿੱਚ ਕੰਪੀਟ ਕਰ ਸਕਦੇ ਹਾਂ। ਸਾਊਥ-ਈਸਟ ਏਸ਼ੀਆ ਵਿਚ ਅਸੀਂ ਸਾਰੇ ਮੁਲਕਾਂ, ਜਾਪਾਨ, ਸਿੰਘਾਪੁਰ ਤੋਂ ਜ਼ਿਆਦਾ ਪਰ ਏਕੜ ਪ੍ਰੋਡਿਊਸ ਕਰਦੇ ਹਾਂ। ਲੇਕਿਨ ਸਾਡੇ ਕੋਲ ਟੈਕਨਾਲੋਜੀ ਉਹੀ ਨਹੀਂ ਹੈ ਜੋ ਇਨ੍ਹਾਂ ਦੇਸ਼ਾਂ ਕੋਲ ਹੈ। ਅੱਜ ਸਾਡੀ ਪ੍ਰੋਡਕਸ਼ਨ

[ਸ੍ਰੀ ਹਰਬੰਸ ਲਾਲ ਖੰਨਾ]

35 ਤੋਂ 40 ਫੀਸਦੀ ਵੱਧੀ ਹੈ। ਅਗਰ ਸਹੀ ਟੈਕਨਾਲੋਜੀ ਸਾਨੂੰ ਮਿਲ ਜਾਵੇ ਤਾਂ ਅਸੀਂ ਹੋਰਨਾਂ ਚੀਜ਼ਾਂ ਵਿਚ ਵੀ ਕੰਪੀਟ ਕਰ ਸਕਦੇ ਹਾਂ। ਪ੍ਰੋਡਕਸ਼ਨ ਕਿਸਾਨਾਂ ਦੀ ਹਿੰਮਤ ਨਾਲ ਵੱਧੀ ਹੈ। ਇਸ ਵਿੱਚ ਸਰਕਾਰ ਦੀ ਪਲਾਨਿੰਗ ਅਤੇ ਸਿਨਸਿਅਰਟੀ ਵੀ ਬਹੁਤ ਜ਼ਿਆਦਾ ਕਾਊਂਟ ਕਰਦੀ ਹੈ। ਇਸਨੂੰ ਭੁਲਣਾ ਨਹੀਂ ਚਾਹੀਦਾ। ਸਾਡੇ ਪੁਰਾਣੇ ਸਾਥੀਆਂ ਨੇ 30 ਸਾਲ ਕੀ ਕੀਤਾ। ਅਗਰ ਇਹ ਪਿਛਲਾ ਇਤਿਹਾਸ ਖੋਲ੍ਹਿਆ ਜਾਵੇ ਤਾਂ ਪਤਾ ਲੱਗੇ। ਮੇਰੇ ਕੋਲ ਅੰਕੜੇ ਹਨ। ਜਿਹੜੇ ਵੈਂਡਰ ਸਨ, ਹੋਕੇ ਮਾਰਨ ਵਾਲੇ ਸਨ, ਜਿਨ੍ਹਾਂ ਕੋਲ 10 ਪੈਸੇ ਨਹੀਂ ਸਨ, ਉਹ ਕਰੋੜ ਪਤੀ ਬਣ ਗਏ। ਉਹ ਕਰੋੜ ਪਤੀ ਕਿਸ ਤਰ੍ਹਾਂ ਬਣ ਗਏ ? ਉਨ੍ਹਾਂ ਨੇ ਕੀ ਕੰਮ ਕੀਤਾ, ਕਿਹੜੀ ਐਸਟੈਬ-ਲਿਸ਼ਮੈਂਟ ਖੋਲ੍ਹੀ। ਇਹ ਤਾਂ ਪਬਲਿਕ ਨੂੰ ਖਰਾਬ ਕਰਦੇ ਰਹੇ ਹਨ। ਇਨ੍ਹਾਂ ਨੇ ਲੋਕਾਂ ਨੂੰ ਚਰਿੱਤਰਹੀਣ ਕਰ ਦਿੱਤਾ। ਅੱਜ ਸਾਰਿਆਂ ਲੋਕਾਂ ਦੇ ਬਲੱਡ ਵਿਚ ਕੁਰੱਪਸ਼ਨ ਹੀ ਕੁਰੱਪਸ਼ਨ ਹੈ। ਇਨ੍ਹਾਂ ਸਾਹਮਣੇ ਬੈਠੇ ਵੀਰਾਂ ਦੀ ਮੇਹਰਬਾਨੀ ਕਾਰਣ ਹੁਣ ਹਿੰਦੁਸਤਾਨ ਵਿਚ ਕੁਰੱਪਸ਼ਨ ਹੀ ਕੁਰੱਪਸ਼ਨ ਹੈ। ਅਸੀਂ ਇਸ ਚੀਜ਼ ਨੂੰ ਮਹਿਸੂਸ ਕਰਦੇ ਹਾਂ ਪਰ ਅਸੀਂ ਹੈਲਪਲੈਸ ਹਾਂ। ਡਿਪਟੀ ਸਪੀਕਰ ਸਾਹਿਬ, ਸਾਡੀ ਬਦਕਿਸਮਤੀ ਹੈ ਕਿ ਇਸ ਮਸਲੇ ਤੇ ਅਸੀਂ ਇਕੱਠੇ ਨਹੀਂ। ਇਸ ਲਈ ਸਾਡੀ ਕੁਲੈਕਟਿਵ ਅਪਰੋਚ ਹੋਣੀ ਚਾਹੀਦੀ ਹੈ। ਅਗਰ ਇਸ ਵਿੱਚ ਸਾਰੇ ਐਮ. ਐਲ. ਏ., ਮਨਿਸਟਰ ਅਤੇ ਪੰਜਾਬ ਦੇ ਅਫਸਰ ਹਿੱਸਾ ਪਾਉਣ ਤਾਂ ਜਾਕੇ ਅਸੀਂ ਪੰਜਾਬ ਦੀ ਕਿਸਮਤ ਬਦਲ ਸਕਦੇ ਹਾਂ। ਕੁਰੱਪਸ਼ਨ ਨੂੰ ਅਸੀਂ ਐਲਾਨੀਆ ਰੋਕਿਆ ਹੈ। ਪੁਲੀਟੀਕਲ ਕੁਰੱਪਸ਼ਨ ਨੂੰ ਅਸੀਂ ਰੋਕਿਆ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਅਸੀਂ ਜੁਆਇਨ ਕੀਤਾ ਸੀ ਉਸ ਵਕਤ ਕੀ ਹਾਲਤ ਸੀ। ਇਕ ਚਪੜਾਸੀ ਤੋਂ ਲੈ ਕੇ ਸੈਕਟਰੀ ਤੱਕ ਬਦਲੀ ਲਈ ਜਾਂ ਪ੍ਰੋਮੋਸ਼ਨ ਲਈ 50 ਤੋਂ 5,000 ਰੁਪਏ ਤੱਕ ਲਏ ਜਾਂਦੇ ਸਨ। ਚਪੜਾਸੀ ਬਣਨਾ ਹੈ, 50 ਰੁਪਏ, ਕਲਰਕ ਲਈ 200 ਰੁਪਏ, ਹੈਡ ਕਲਰਕ ਲਈ 500 ਰੁਪਏ, ਸੁਪਰਡੰਟ ਲਈ 1,000 ਰੁਪਏ ਅਤੇ ਸੈਕਟਰੀ ਬਣਨ ਲਈ 5000 ਰੁਪਏ ਤੱਕ ਲਏ ਜਾਂਦੇ ਸਨ। ਅੱਜ ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਜਿਤਨੀਆਂ ਟਰਾਂਸਫਰਜ਼ ਹੋਈਆਂ ਹਨ, ਕੋਈ ਨਹੀਂ ਕਹਿ ਸਕਦਾ ਕਿ ਕਿਸੇ ਨੇ ਪੈਸਾ ਲਿਆ ਹੈ। ਅਸੀਂ ਇਮਾਨਦਾਰੀ ਨਾਲ ਕੰਮ ਕਰ ਰਹੇ ਹਾਂ। ਥੋੜ੍ਹੇ ਦਿਨ ਹੋਏ ਸ੍ਰੀ ਬਲਰਾਮ ਜੀ ਨੇ ਕਿਹਾ ਸੀ। ਇਸ ਲਈ ਮੈਂ ਜਵਾਬ ਦੇਣਾ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਥੋੜ੍ਹਾ ਡਿਸਟਿੰਕਸ਼ਨ ਕਰ ਦਿਓ ਕਿ ਕਿਹੜੇ ਬਲਰਾਮ ਜੀ ਨੇ ਕਿਹਾ ਸੀ। ਚੌਧਰੀ ਬਲਰਾਮ ਜੀ ਨੇ ਜਾਂ ਟੰਡਨ ਸਾਹਿਬ ਨੇ ਕਿਹਾ ਸੀ।

**ਸ੍ਰੀ ਹਰਬੰਸ ਲਾਲ ਖੰਨਾ :** ਡਿਪਟੀ ਸਪੀਕਰ ਸਾਹਿਬ, ਮੈਂ ਚੌਧਰੀ ਬਲਰਾਮ, ਲੀਡਰ ਆਫ ਦੀ ਆਪੋਜ਼ੀਸ਼ਨ ਬਾਰੇ ਗੱਲ ਕੀਤੀ ਹੈ। ਸਾਡਾ ਇਥੇ ਡੈਮੋਕਰੈਟਿਕ ਸੈਟ-ਅੱਪ ਹੈ। ਅਸੀਂ ਡੈਮੋਕਰੈਟਿਕ ਸੈਟ-ਅਪ ਦੀ ਇੱਜ਼ਤ ਕਰਦੇ ਹੋਏ, ਇਸ ਟਰੈਡੀਸ਼ਨ ਨੂੰ ਮੇਨਟੇਨ ਕਰਦੇ ਹੋਏ, ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਉਹੀ ਸਟੇਟਸ ਦਿੱਤਾ ਹੈ ਜਿਹੜਾ ਕਿ ਰੂਲਿੰਗ ਪਾਰਟੀ ਦੇ ਮਨਿਸਟਰ ਨੂੰ ਹੈ। ਲੇਕਿਨ ਇਨ੍ਹਾਂ ਨੇ 30 ਸਾਲ ਕੋਈ ਇਸ ਪਾਸੇ ਧਿਆਨ ਨਹੀਂ ਦਿੱਤਾ। ਅਸੀਂ ਪਹਿਲੀ ਦਫਾ ਆਕੇ ਹੀ ਇਨ੍ਹਾਂ ਨੂੰ ਕੈਬਨਿਟ ਰੈਂਕ ਦੇ ਦਿੱਤਾ ਹੈ। ਇਹ ਹੁਣ ਤੱਕ ਹਿਸਟਰੀ ਵਿਚ ਨਹੀਂ ਸੀ ਹੋਇਆ। ਇਹ ਡੈਮੋਕਰੈਟਿਕ ਸੈਟ-ਅੱਪ ਹੈ। ਮੈਂ ਨਹੀਂ ਬੋਲਦਾ ਪਿਆ ਅੰਕੜੇ ਬੋਲਦੇ ਪਏ ਹਨ। ਜੇ ਇਸ ਨੂੰ ਝੁਠਲਾ ਸਕਦੇ ਹੋ ਤਾਂ ਝੁਠਲਾ ਲਓ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਪੰਜ ਲੱਖ ਰੁਪਿਆ ਇਕੱਠਾ ਕੀਤਾ। ਅਸੀਂ ਦੋ ਲੱਖ ਇਕਵੰਜਾ ਹਜ਼ਾਰ ਰੁਪਏ ਦੀ ਥੈਲੀ ਆਪਣੇ ਪਾਰਟੀ ਦੇ ਪ੍ਰਧਾਨ ਚੰਦਰ ਸ਼ੇਖਰ ਜੀ ਨੂੰ ਦਿੱਤੀ ਸੀ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਾਰੇ ਅੰਮ੍ਰਿਤਸਰ ਦੇ ਲੋਕਾਂ ਕੋਲੋਂ ਅਸੀਂ ਪੈਸੇ ਇਕੱਠੇ ਕੀਤੇ। ਪਰ ਇੱਕ ਰੁਪਏ ਦੀ ਹੈਸੀਅਤ ਵਾਲੇ ਕੋਲੋਂ ਇੱਕ ਰੁਪਿਆ, 5 ਰੁਪਏ ਵਾਲੇ ਕੋਲੋਂ ਪੰਜ ਰੁਪਏ ਅਤੇ 100 ਰੁਪਏ ਦੀ ਹੈਸੀਅਤ ਵਾਲੇ ਕੋਲੋਂ 100 ਰੁਪਿਆ ਲਿਆ ਹੈ। ਅਸੀਂ ਇਹ ਰੁਪਏ ਲੋਕਾਂ ਕੋਲੋਂ ਪਿਆਰ ਨਾਲ ਲਏ ਹਨ। ਤੁਹਾਡੇ ਵਾਂਗ ਮਹੰਤ ਸੈਸ਼ਨ ਦੇ ਵਕਤ ਜ਼ਬਰਦਸਤੀ ਨਹੀਂ ਇਕੱਠੇ

ਕੀਤੇ ਅਤੇ ਤੁਹਾਡੇ ਵਾਂਗ ਪੈਸੇ ਇਕੱਠੇ ਕਰਕੇ ਰੰਗ ਰਲੀਆਂ ਨਹੀਂ ਮਨਾਈਆਂ ਗਈਆਂ। ਅਸੀਂ ਤੁਹਾਡੇ ਵਾਲਾ ਤਰੀਕਾ ਨਹੀਂ ਅਪਣਾਇਆ। There is a difference between your approach and our approach. We have also corrected. You also correct it.

**Mr. Deputy Speaker.** Please try to wind up.

**Chaudhri Kanshi Ram.** (*Interruption*) ** ** **

**Mr. Deputy Speaker.** Why are you standing? Please let me know. Whatever Chaudhri Kanshi Ram is saying, should not be recorded.

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸਪੀਕਰ ਸਾਹਿਬ, ਅਰਬਨ ਡਿਵੈਲਪਮੈਂਟ ਦੇ ਬਾਰੇ ਜਿਹੜੀ ਸਕੀਮ ਰੱਖੀ ਹੈ, ਇਹ ਸ਼ਲਾਘਾਯੋਗ ਹੈ। ਇਨ੍ਹਾਂ ਨੇ ਵਾਟਰ ਸਪਲਾਈ ਸਿਵਰੇਜ਼ ਬੋਰਡ ਦੇ ਜ਼ਰੀਏ ਅੱਠ ਸ਼ਹਿਰਾਂ ਵਿਚ ਔਰ ਛੋਟੇ ਛੋਟੇ ਟਾਊਨਾਂ ਵਿਚ 67 ਕਰੋੜ ਰੁਪਿਆ ਵਰਲਡ ਬੈਂਕ ਤੋਂ ਉਧਾਰ ਲੈ ਕੇ ਸਕੀਮ ਸ਼ੁਰੂ ਕੀਤੀ ਹੈ। This is a wonderful scheme.

ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਸਰਕਾਰ ਨੂੰ ਸ਼ਾਬਾਸ਼ ਦੇਣ ਵਾਸਤੇ ਖੜਾ ਨਹੀਂ ਹੋਇਆ। ਮੇਰਾ ਝੋਲੀ ਚੁੱਕਾਂ ਵਾਲਾ ਕੰਮ ਨਹੀਂ ਹੈ। ਸਵਾਲ ਇਹ ਹੈ ਕਿ ਅੱਜ ਦੇ ਹਾਲਾਤ ਵਿਚ ਗਿਆਨੀ ਜ਼ੈਲ ਸਿੰਘ ਹੋਰਾਂ ਨੇ ਕਿਹਾ ਸੀ ਕਿ ਜੋ ਲੋਕ ਮੈਲਾ ਚੁੱਕਦੇ ਹਨ ਉਹ ਮੈਲਾ ਨਹੀਂ ਚੁੱਕਿਆ ਕਰਨਗੇ। ਉਨ੍ਹਾਂ ਨੇ ਤਾਂ ਸਿਰਫ ਕਿਹਾ ਹੀ ਸੀ ਲੇਕਿਨ we are giving them the practical shape. ਮੇਰਾ ਖਿਆਲ ਹੈ ਕਿ ਦੋ ਸਾਲਾਂ ਵਿਚ ਜੋ ਲੋਕ ਮੈਲਾ ਚੁੱਕਦੇ ਹਨ ਉਨ੍ਹਾਂ ਦੀ ਸਥਿਤੀ ਸੁਧਰ ਜਾਵੇਗੀ ਔਰ ਉਨ੍ਹਾਂ ਨੂੰ ਹੋਰ ਦੂਸਰਾ ਕੋਈ ਕੰਮ ਕਰਨਾ ਪਵੇਗਾ। ਡਿਪਟੀ ਸਪੀਕਰ ਸਾਹਿਬ, ਅੱਜ ਸ਼ਹਿਰਾਂ ਵਿਚ ਕੰਪੀਟੀਸ਼ਨ ਹੈ। There is a competition of development. ਹਰ ਕੋਈ ਕਹਿੰਦਾ ਹੈ ਕਿ ਮੇਰੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ, ਮੇਰੇ ਵਾਰਡ ਦੀ, ਮੇਰੇ ਸ਼ਹਿਰ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ, ਮੇਰੇ ਕਸਬੇ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਡਿਵੈਲਪਮੈਂਟ ਹਰ ਫੈਮਿਲੀ ਦੀ ਹੋਣੀ ਚਾਹੀਦੀ ਹੈ। ਪਰ ਇਹ ਕਿਸ ਤਰ੍ਹਾਂ ਹੋ ਸਕਦੀ ਹੈ? ਸ਼ਹਿਰ ਡਿਵੈਲਪਮੈਂਟ ਨਾ ਕਰਦੇ ਅਗਰ ਅਸੀਂ ਇਸ ਤਰ੍ਹਾਂ ਦੀ ਪਲਾਨ ਪ੍ਰਾਜੈਕਟ ਨਾ ਕਰਦੇ। ਅਸੀਂ ਅੱਜ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ ਹਜ਼ਾਰਾਂ ਨਹੀਂ ਕਰੋੜਾਂ ਰੁਪਏ ਖਰਚ ਕਰਦੇ ਪਏ ਹਾਂ। ਪਰ ਜੇਕਰ ਸੈਨੀਟੇਸ਼ਨ ਸ਼ਹਿਰਾਂ ਵਿਚ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਕੁਝ ਡਿਵੈਲਪਮੈਂਟ ਨਹੀਂ ਸਮਝੀ ਜਾ ਸਕਦੀ। ਦੂਸਰੀ ਡਿਵੈਲਪਮੈਂਟ ਸੈਨੀਟੇਸ਼ਨ ਤੋਂ ਬਿਨਾਂ ਸਹਿਮੀ ਜਿਹੀ ਲਗਦੀ। ਇਸ ਲਈ ਮੈਂ ਕਹਿੰਦਾ ਹਾਂ ਕਿ ਸੀਵਰੇਜ ਦੇ ਪ੍ਰੋਗਰਾਮ ਵਾਸਤੇ ਸਰਕਾਰ ਵਧਾਈ ਦੀ ਪਾਤਰ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ਜੀ।

**ਸ੍ਰੀ ਹਰਬੰਸ ਲਾਲ ਖੰਨਾ** : ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਮਿੱਟਮੈਂਟ ਵੀ ਕੀਤੀ ਹੋਈ ਹੈ।

---

**Not recorded as ordered by the Chair.

[ਸ੍ਰੀ ਹਰਬੰਸ ਲਾਲ ਖੰਨਾ]

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਸੀ ਕਿ ਅੰਮ੍ਰਿਤਸਰ ਦੀ ਡਿਵੈਲਪਮੈਂਟ ਵਾਸਤੇ ਇਕ ਕਰੋੜ ਰੁਪਿਆ ਦੇਵਾਂਗੇ। ਮੈਂ ਅੰਮ੍ਰਿਤਸਰ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਕ ਕਰੋੜ ਰੁਪਿਆ ਅੰਮ੍ਰਿਤਸਰ ਦੀ ਡਿਵੈਲਪਮੈਂਟ ਵਾਸਤੇ ਦੇਣਾ ਯੋਗ ਹੈ, ਉਹ ਸ਼ਹਿਰ ਡਿਜ਼ਰਵ ਕਰਦਾ ਹੈ। ਉਹ ਇਸ ਕਰਕੇ ਵੀ ਡਿਜ਼ਰਵ ਕਰਦਾ ਹੈ ਕਿਉਂਕਿ ਉਹ ਬਾਰਡਰ ਦਾ ਸ਼ਹਿਰ ਹੈ, ਉਹ ਗੁਰੂ ਕੀ ਨਗਰੀ ਹੈ, ਜ਼ਬਰਦਸਤ ਇੰਡਸਟਰੀਅਲਾਈਜ਼ਡ ਸੈਂਟਰ ਹੈ, ਐਜੂਕੇਸ਼ਨਲ ਸੈਂਟਰ ਹੈ। ਇਸ ਲਈ ਇਨ੍ਹਾਂ ਸਾਰੀਆਂ ਗੱਲਾਂ ਕਰਕੇ ਡਿਜ਼ਰਵ ਕਰਦਾ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਇਕ ਕਰੋੜ ਰੁਪਿਆ ਉਸ ਸ਼ਹਿਰ ਨੂੰ ਮਿਲਣਾ ਚਾਹੀਦਾ ਹੈ। ...

**ਸ੍ਰੀ ਡਿਪਟੀ ਸਪੀਕਰ :** ਖੰਨਾ ਸਾਹਿਬ, ਗੁਰਦਾਸਪੁਰ ਦਾ ਵੀ ਨਾਮ ਲੈ ਦਿਆ ਕਰੋ (ਹਾਸਾ)

**ਸ੍ਰੀ ਹਰਬੰਸ ਲਾਲ ਖੰਨਾ :** ਠੀਕ ਹੈ ਜੀ, ਗੁਰਦਾਸਪੁਰ ਨੂੰ ਵੀ ਮਿਲਣਾ ਚਾਹੀਦਾ ਹੈ, ਬਟਾਲੇ ਨੂੰ ਵੀ ਮਿਲਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਕ ਗੱਲ ਹੋਰ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਮੈਡੀਕਲ ਐਜੂਕੇਸ਼ਨ ਦੇ ਮਨਿਸਟਰ ਸਾਹਿਬ ਬੈਠੇ ਹਨ। ਸਰਕਾਰ ਕੋਈ ਪਲਾਨਿੰਗ ਬਣਾਏ, ਮੈਂ ਇਕ ਚੀਜ਼ ਉਨ੍ਹਾਂ ਦੇ ਧਿਆਨ ਵਿਚ ਲਿਆਣਾ ਚਾਹੁੰਦਾ ਹਾਂ। I am not protecting doctors. ਪਹਿਲੀ ਸਰਕਾਰ ਕੀ ਕਰਦੀ ਸੀ ਕਿ ਪਲਾਨਿੰਗ ਕਰ ਲੈਂਦੀ ਸੀ ਪਰ ਉਸ ਵਾਸਤੇ ਆਲਟਰਨੇਟਿਵ ਨਹੀਂ ਸੀ ਦਿੰਦੀ। ਮੈਂ ਕਹਿੰਦਾ ਹਾਂ ਕਿ ਜੇਕਰ ਕੋਈ ਪਲਾਨਿੰਗ ਕਰੋ ਤਾਂ ਉਸ ਵਾਸਤੇ ਆਲਟਰਨੇਟਿਵ ਵੀ ਦਿਉ। ਜਦ ਤੱਕ ਆਲਟਰਨੇਟਿਵ ਨਹੀਂ ਦੇਣਾ ਪਲਾਨਿੰਗ ਨੂੰ ਐਗਜ਼ੀਕਿਊਟ ਨਹੀਂ ਕਰਨਾ ਚਾਹੀਦਾ ਕਿਉਂਕਿ ਇਸ ਨਾਲ ਆਫਟਰ ਇਫੈਕਟਸ ਜ਼ਿਆਦਾ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੇ ਮੈਡੀਕਲ ਕਾਲਜ ਹਨ, ਜਿਸ ਤਰ੍ਹਾਂ ਕਿ ਪਟਿਆਲਾ ਮੈਡੀਕਲ ਕਾਲਜ ਹੈ, ਉਥੇ ਜਿਹੜੇ ਡਾਕਟਰ ਕੰਮ ਕਰਦੇ ਹਨ, ਇਹ ਠੀਕ ਹੈ ਕਿ ਉਨ੍ਹਾਂ ਦੀ ਪ੍ਰਾਈਵੇਟ ਪ੍ਰੈਕਟਿਸ ਬੰਦ ਹੋਣੀ ਚਾਹੀਦੀ ਹੈ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹਨ। ਲੇਕਿਨ ਬੰਦ ਕਰਨ ਤੋਂ ਪਹਿਲਾਂ ਕੋਈ ਆਲਟਰ-ਨੇਟਿਵ ਹੋਣਾ ਚਾਹੀਦਾ ਹੈ। ਪ੍ਰਾਈਵੇਟ ਪ੍ਰੈਕਟਿਸ ਬੰਦ ਕਰ ਦਿੱਤੀ। ਬਹੁਤ ਅੱਛੀ ਗੱਲ ਹੈ। ਲੇਕਿਨ ਉਸ ਦਾ ਅਸਰ ਕੀ ਹੋਇਆ। ਅੱਜ ਪੇਸ਼ੈਂਟ ਔਰ ਦੂਸਰੇ ਬਹੁਤ ਸਾਰੇ ਡਾਕਟਰਜ਼ ਔਰ ਆਲ ਆਫ ਦੈਮ ਜਿਨ੍ਹਾਂ ਦੇ ਭਲੇ ਵਾਸਤੇ ਇਹ ਕੰਮ ਕੀਤਾ ਸੀ ਉਹ ਬੜਾ ਸਫਰ ਕਰ ਰਹੇ ਹਨ। ਇਸ ਕਰਕੇ ਜੇਕਰ ਡਾਕਟਰਜ਼ ਦੀ ਪ੍ਰੈਕਟਿਸ ਬੰਦ ਕਰਨੀ ਸੀ, ਜ਼ਰੂਰ ਕਰਦੇ ਲੇਕਿਨ ਕੋਈ ਆਲਟਰਨੇਟਿਵ ਦੇਣਾ ਚਾਹੀਦਾ ਸੀ। ਇਸ ਵਿਚ ਇਹ ਹੈ ਕਿ ਅੱਜ ਫਰਜ਼ ਕੀਤਾ ਕਿ ਹਸਪਤਾਲ ਸਵੇਰੇ 9.00 ਵਜੇ ਖੁੱਲ੍ਹਦਾ ਹੈ ...

**ਸ੍ਰੀ ਡਿਪਟੀ ਸਪੀਕਰ :** ਗੱਲ ਛੋਟੀ ਕਰੋ ਜੀ।

**ਸ੍ਰੀ ਹਰਬੰਸ ਲਾਲ ਖੰਨਾ :** ਠੀਕ ਹੈ ਜੀ। ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਫਰਜ਼ ਕਰੋ ਕਿ ਸਵੇਰੇ 9.00 ਵਜੇ ਹਸਪਤਾਲ ਖੁੱਲ੍ਹਦਾ ਹੈ। 9.00 ਵਜੇ ਤੋਂ ਦੋ ਵਜੇ ਤੱਕ ਸਾਰੇ ਡਾਕਟਰਜ਼ ਮਰੀਜ਼ਾਂ ਨੂੰ ਵੇਖਦੇ ਹਨ, ਕੋਈ ਪੂਅਰ ਪੇਸ਼ੈਂਟ ਆ ਜਾਵੇ, ਕੋਈ ਅਮੀਰ ਪੇਸ਼ੈਂਟ ਆ ਜਾਵੇ ਉਸ ਨੂੰ ਵੇਖਣਗੇ। ਪਰ ਜਦੋਂ ਕੋਈ ਸਪੈਸ਼ਲਿਸ਼ਟ ਬਣ ਜਾਂਦਾ ਹੈ, ਟੈਕਨਾਲੋ-ਜਿਸਟ ਬਣ ਜਾਂਦਾ ਹੈ, ਸਾਇੰਟਿਸਟ ਬਣਦਾ ਹੈ, ਜਿਹੜਾ ਪ੍ਰੋਫੈਸਰ ਹੈ, ਚਾਹੇ ਆਰਥੋਪੈਡਿਕ ਦਾ ਹੋਵੇ, ਚਾਹੇ ਮੈਡੀਸਨ ਦਾ ਹੋਵੇ, ਚਾਹੇ ਸਰਜਰੀ ਦਾ ਹੋਵੇ, ਚਾਹੇ ਪੇਡੀਆਟਰਿਕ ਦਾ ਹੋਵੇ, ਉਸ ਨੂੰ ਕਾਫੀ ਐਕਸਪੀਰੀਐਂਸ ਹੁੰਦਾ ਹੈ ਔਰ ਉਨ੍ਹਾਂ ਦੇ ਉਸ ਐਕਸਪੀਰੀਐਂਸ ਨੂੰ ਯੂਟੀਲਾਈਜ਼ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਵਰਥ ਨੂੰ ਯੂਟੀਲਾਈਜ਼ ਕਰਨ ਦਾ ਇਕ ਤਰੀਕਾ ਮੈਂ ਸਮਝਦਾ ਹਾਂ ਕਿ ਦੋ ਵਜੇ ਤੋਂ ਬਾਅਦ their services should be made available.

ਡਿਪਟੀ ਸਪੀਕਰ ਸਾਹਿਬ, ਹੁਣ ਡਾਕਟਰਾਂ ਦਾ ਇਨਸੈਂਟਿਵ ਖਤਮ ਹੋ ਰਿਹਾ ਹੈ । ਇਸ ਲਈ ਉਨ੍ਹਾਂ ਲਈ ਕੋਈ ਇਨਸੈਂਟਿਵ, ਕੋਈ ਆਲਟਰਨੇਟਿਵ ਹੋਣਾ ਚਾਹੀਦਾ ਹੈ, ਜਿਸ ਨਾਲ ਉਹ ਲੋਕ ਖੁਸ਼ ਹੋਣ, ਮਰੀਜ਼ਾਂ ਨੂੰ ਵੀ ਸਹੂਲਤ ਮਿਲ ਸਕੇ ।

ਇਤਨੀ ਗੱਲ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਐਪ੍ਰੋਪਰੀਏਸ਼ਨ ਬਿਲ ਦੀ ਸਪੋਰਟ ਕਰਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ)

(ਇਸ ਸਮੇਂ ਕਾਮਰੇਡ ਦਾਨਾ ਰਾਮ ਅਤੇ ਸਰਦਾਰ ਸਵਰਣ ਸਿੰਘ ਬੋਲਣ ਲਈ ਖੜੇ ਹੋਏ। ਸ੍ਰੀ ਡਿਪਟੀ ਸਪੀਕਰ ਨੇ ਸਰਦਾਰ ਸਵਰਣ ਸਿੰਘ ਨੂੰ ਬੋਲਣ ਲਈ ਆਗਿਆ ਦਿੱਤੀ।)

**ਸਰਦਾਰ ਸਵਰਣ ਸਿੰਘ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਮੈਨੂੰ ਵੀ ਹਾਊਸ ਦੇ ਵਿਚ ਬੋਲਣ ਦਾ ਟਾਈਮ ਦਿੱਤਾ ਹੈ । ਇਥੇ ਮੇਰੇ ਤੋਂ ਪਹਿਲਾਂ ਮੇਰੇ ਮਿੱਤਰ ਬਹੁਤ ਵਾਰੀ ਜਿਸ ਗੱਲ ਤੇ ਬੋਲਦੇ ਰਹੇ ਹਨ ਉਸ ਦਾ ਅੱਜ ਬਜਟ ਵਿਚ ਵੀ ਜ਼ਿਕਰ ਆਇਆ ਹੈ । ਪਹਿਲਾਂ ਵੀ ਜਿਹੜੇ ਪੈਸੇ ਦਿਤੇ ਜਾਂਦੇ ਰਹੇ ਹਨ ਹਰ ਪੱਖ ਤੋਂ ਇਹ ਗੱਲ ਕਹੀ ਜਾਂਦੀ ਰਹੀ ਹੈ ਕਿ ਇਹ ਪੰਜਾਬ ਦੇ ਕਿਸਾਨ ਨੂੰ, ਸਾਡੇ ਇਥੇ ਦੇ ਜ਼ਿਮੀਂਦਾਰ ਨੂੰ ਸਹੂਲਤ ਦੇਣ ਵਾਸਤੇ ਦਿੱਤੇ ਜਾ ਰਹੇ ਹਨ ਜਿਸ ਨੇ ਕਿ ਬਹੁਤ ਬਹਾਦਰੀ ਕੀਤੀ ਹੈ, ਇਸ ਦੇਸ਼ ਨੂੰ ਅੰਨ ਸੰਕਟ ਤੋਂ ਬਚਾਇਆ ਹੈ । ਸਾਡਾ ਦੇਸ਼ ਹਿੰਦੋਸਤਾਨ, ਜੋ ਕਿ ਵਿਦੇਸ਼ਾਂ ਵਿਚ ਝੋਲੀ ਅੱਡ ਕੇ ਅੰਨ ਮੰਗਦਾ ਫਿਰਦਾ ਸੀ, ਉਨ੍ਹਾਂ ਤੋਂ ਟਿੰਡ-ਫੋਹੜੀ ਚੁੱਕ ਕੇ ਮੰਗਣ ਜਾਂਦਾ ਸੀ, ਉਸ ਨੂੰ ਵਿਦੇਸ਼ਾਂ ਵਿਚ ਇਸ ਤਰ੍ਹਾਂ ਮੰਗਣ ਤੋਂ ਕਿਸਾਨ ਨੇ ਹਟਾਇਆ। ਅੰਨ ਮੰਗਦੇ ਨੂੰ ਸ਼ਰਮ ਆਉਂਦੀ ਸੀ। ਉਸ ਸ਼ਰਮ ਤੋਂ ਹਿੰਦੁਸਤਾਨ ਦੇ ਜ਼ਿਮੀਂਦਾਰ ਨੇ, ਪੰਜਾਬ ਦੇ ਕਿਸਾਨ ਨੇ ਆਪਣੀ ਬਹੂ ਦੇ ਗਹਿਣੇ ਵੇਚ ਕੇ, ਆਪਣਾ ਸਾਰੇ ਦਾ ਸਾਰਾ ਪਰੀਵਾਰ ਲਗਾ ਕੇ ਇਸ ਦੇਸ਼ ਦੀ ਡਿਵੈਲਪਮੈਂਟ ਵਿਚ ਇਤਨਾ ਹਿੱਸਾ ਪਾਇਆ ਹੈ। ਆਂਕੜੇ ਦੱਸਦੇ ਹਨ, ਮਾਹਿਰ ਦੱਸਦੇ ਹਨ ਕਿ ਜ਼ਿਮੀਂਦਾਰ ਦੀ ਇਹ ਕੁਰਬਾਨੀ ਸ਼ਲਾਘਾਯੋਗ ਹੈ । ਉਹ ਦੱਸਦੇ ਹਨ ਕਿ ਇਥੇ ਦੇ ਜ਼ਿਮੀਂਦਾਰ ਨੇ ਇਤਨੀ ਤਰੱਕੀ ਕੀਤੀ ਹੈ ਕਿ ਜਿਥੇ ਪਹਿਲਾਂ ਇਕ ਏਕੜ ਵਿਚੋਂ ਚਾਰ ਪੰਜ ਕੁਇੰਟਲ ਅੰਨ ਨਿਕਲਦਾ ਸੀ ਉਥੇ ਅੱਜ 40/40 ਕੁਇੰਟਲ ਦਾਣਾ ਕੱਢ ਕੇ ਅੰਨ-ਪੂਰਤੀ ਕੀਤੀ ਹੈ ਲੇਕਿਨ ਸੂਬੇ ਵਿਚ ਦੂਜੇ ਪਾਸੇ ਜਿਹੜੇ ਲੋਕ ਐਸੇ ਹਨ ਜਿਹੜੇ ਮੇਹਨਤੀ ਲੋਕ ਹਨ, ਜਿਹੜੇ ਮੁਲਾਜ਼ਮ ਲੋਕ ਹਨ, ਉਨ੍ਹਾਂ ਦਾ ਅੱਜ ਕੰਪੇਰੇਜ਼ਨ ਕਰੀਏ, ਮੁਕਾਬਲਾ ਕਰੀਏ ਤਾਂ ਪਤਾ ਲੱਗਦਾ ਹੈ ਕਿ ਏਡੇ ਮੇਹਨਤੀ ਨੂੰ ਇਤਨਾ ਕਰਜ਼ਾਈ ਕੀਤਾ ਹੋਇਆ ਹੈ ਕਿ ਅੱਜ ਉਹ ਦੁਹਾਈ ਦਿੰਦਾ ਹੈ ਕਿ ਮੈਂ ਕਰਜ਼ਾਈ ਹੋ ਗਿਆ ਹਾਂ ਲੇਕਿਨ ਉਸ ਦੀ ਹਾਲਤ ਦੇਖ ਕੇ ਦਰਦ ਨਹੀਂ ਆਉਂਦਾ। ਪਰ ਸਿਰਫ ਇਤਨੀ ਗੱਲ ਕਹਿ ਦਿੰਦੇ ਹਨ ਕਿ ਕਿਸਾਨ ਬਹਾਦਰ ਹੈ, ਉਹ ਬਹੁਤ ਅਮੀਰ ਹੈ। ਇਹ ਠੀਕ ਹੈ ਕਿ ਆਪਣੀ ਸਰਕਾਰ ਨੇ, ਅਕਾਲੀ ਜਨਤਾ ਸਰਕਾਰ ਨੇ ਪਿੰਡਾਂ ਵੱਲ ਨੂੰ ਮੂੰਹ ਮੋੜਿਆ ਹੈ। ਹਾਲਾਤ ਸੁਧਾਰਨ ਵਾਸਤੇ ਫੋਕਲ ਪੁਆਇੰਟਸ ਖੋਲ੍ਹੇ ਹਨ, ਬਹੁਤ ਕੁਝ ਕੀਤਾ ਹੈ ਲੇਕਿਨ ਮੈਂ ਅਪੀਲ ਕਰਾਂਗਾ ਕਿ ਇਹ ਇਕ ਬੜੀ ਬੇਇਨਸਾਫੀ ਹੈ ਕਿ ਜਿਸ ਕਿਸਾਨ ਨੇ ਸਾਰੇ ਹਿੰਦੋਸਤਾਨ ਨੂੰ ਪੇਟ ਭਰ ਕੇ ਖਾਣ ਵਾਸਤੇ ਦਿੱਤਾ ਹੋਵੇ, ਉਸ ਕਿਸਾਨ ਨੂੰ, ਉਸ ਮੇਹਨਤੀ ਨੂੰ ਅੱਜ ਹੱਥਕੜੀਆਂ ਲੱਗਣ, ਇਹ ਠੀਕ ਨਹੀਂ ਹੈ। ਮੈਂ ਵੀ ਦੋ ਤਿੰਨ ਵਾਰੀ ਜੇਲ੍ਹ ਵਿਚ ਗਿਆ ਹਾਂ ਮੈਨੂੰ ਪਤਾ ਹੈ। ਉਥੇ ਕਿਸ ਨੂੰ ਲਿਆਂਦਾ ਜਾਂਦਾ ਹੈ। ਪੰਜ-ਪੰਜ ਹਜ਼ਾਰ, ਚਾਰ-ਚਾਰ ਹਜ਼ਾਰ ਜਿਸ ਨੇ ਦੇਣਾ ਹੈ ਉਸ ਨੂੰ ਕੋਈ ਨਹੀਂ ਫੜਦਾ ਪਰ ਜਿਸ ਨੇ ਪੰਜ ਸੱਤ ਸੌ ਦੇਣਾ ਹੋਵੇ ਉਸ ਨੂੰ ਹੱਥਕੜੀ ਲਗਾ ਕੇ ਜੇਲ੍ਹ ਵਿਚ ਭੇਜਿਆ ਜਾਂਦਾ ਹੈ। ਜਿਸ ਆਦਮੀ ਨੇ ਵੀਹ ਹਜ਼ਾਰ ਜਾਂ ਚਾਲੀ ਹਜ਼ਾਰ ਦੇਣਾ ਹੈ ਉਸ ਨੂੰ ਕੋਈ ਪੁੱਛਦਾ ਨਹੀਂ ਹੈ, ਜਿਸ ਨੇ ਲੱਖ, ਦੋ ਲੱਖ ਰੁਪਿਆ ਦੇਣਾ ਹੈ, ਉਸ ਨੂੰ ਕੋਈ ਪੁੱਛਦਾ ਨਹੀਂ ਹੈ। ਸਰਕਾਰ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਹੈ ਕਿ ਇੰਡਸਟਰੀ ਵਾਲਾ ਤਿੰਨ ਚਾਰ ਲੱਖ ਰੁਪਿਆ ਲੈ ਸਕਦਾ ਹੈ । ਇਥੋਂ ਹੀ ਇਕ ਐਕਟ ਬਣ ਕੇ ਗਿਆ ਹੈ, ਸੰਸ਼ੋਧਨ ਕੀਤਾ ਗਿਆ ਹੈ। ਉਸ ਵਿਚ ਲਿਖਿਆ ਗਿਆ ਹੈ ਕਿ ਐਗਰੀਕਲਚਰ ਲਈ ਜੋ ਕਰਜ਼ਾ

[ਸਰਦਾਰ ਸਵਰਣ ਸਿੰਘ]

ਲੈਂਦਾ ਹੈ ਦੋ ਸੌ, ਤਿੰਨ ਸੌ, ਚਾਰ ਸੌ, ਜਾਂ ਪੰਜ ਸੌ, ਤਾਂ ਉਸ ਨੂੰ ਹੱਥਕੜੀ ਲੱਗ ਸਕਦੀ ਹੈ। ਇੰਡਸਟਰੀ ਵਾਲਾ ਜਿਹੜਾ 2-3 ਲੱਖ ਰੁਪਏ ਦਾ ਕਰਜ਼ਾ ਲੈਂਦਾ ਹੈ ਉਸਨੂੰ ਕਦੇ ਵੀ ਫੜ ਕੇ ਅੰਦਰ ਨਹੀਂ ਕੀਤਾ ਜਾਂਦਾ ਲੇਕਿਨ ਗਰੀਬ ਜ਼ਿਮੀਂਦਾਰ ਨੂੰ ਜਿਹੜਾ ਥੋੜਾ ਜਿਹਾ ਕਰਜ਼ਾ ਲੈਂਦਾ ਹੈ ਉਸ ਨੂੰ ਅੰਦਰ ਕਰ ਦਿੱਤਾ ਜਾਂਦਾ ਹੈ। ਮੈਂ ਪੁੱਛਦਾ ਹਾਂ ਕਿ ਇਹ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ। ਉਸ ਜ਼ਿਮੀਂਦਾਰ ਦੀ ਇੱਜ਼ਤ ਲੁੱਟੀ ਜਾਂਦੀ ਹੈ, ਉਹ ਆਪਣੀਆਂ ਧੀਆਂ ਬੇਟੀਆਂ ਦਾ ਵਿਆਹ ਕਿਤੇ ਨਹੀਂ ਕਰ ਸਕਦਾ। ਉਹ ਤੰਗ ਹੁੰਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਕਾਂਗਰਸ ਸਰਕਾਰ ਨੇ ਤਾਂ ਇਨ੍ਹਾਂ ਤੇ ਕੋਈ ਰਹਿਮ ਨਹੀਂ ਕੀਤਾ, ਤੁਸੀਂ ਹੀ ਇਨ੍ਹਾਂ ਤੇ ਰਹਿਮ ਕਰੋ।

ਇਕ ਮੈਂ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਜਾਣਦੇ ਹੋ ਕਿ ਜਿਹੜੀ ਜ਼ਮੀਨ ਹੈ ਉਸ ਨੂੰ ਦੌਲਤ ਮੰਨ ਕੇ ਉਸ ਤੇ ਟੈਕਸ ਲਾਇਆ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਧਰਤੀ ਨੂੰ ਦੌਲਤ ਨਹੀਂ ਮੰਨਿਆ ਜਾਣਾ ਚਾਹੀਦਾ। ਬੈਂਕਾਂ ਵਿਚ ਜਿਹੜਾ ਪੈਸਾ ਜਮ੍ਹਾਂ ਹੈ ਉਹ ਦੌਲਤ ਹੈ। ਜੇ ਅੱਜ ਕੋਈ 20 ਹਜ਼ਾਰ ਰੁਪਏ ਬੈਂਕ ਵਿਚ ਜਮ੍ਹਾਂ ਕਰਵਾ ਦਿੰਦਾ ਹੈ ਤਾਂ ਉਸ ਨੂੰ 2 ਹਜਾਰ ਰੁਪਏ ਇੰਟਰੈਸਟ ਦੇ ਆਉਣ ਲਗ ਜਾਂਦੇ ਹਨ। ਪਰ ਜਿਸ ਕੋਲ 20 ਏਕੜ ਜ਼ਮੀਨ ਹੈ ਉਸ ਨੂੰ ਉਸ ਦਾ ਇਕ ਪੈਸਾ ਨਹੀਂ ਮਿਲਣਾ ਜਦੋਂ ਤੱਕ ਕਿ ਉਸ ਦੀ ਸਾਰੀ ਫਸਲ ਵਿਕ ਨਾ ਜਾਵੇ। ਔਰ ਜੇ ਕਿਤੇ ਫਲੱਡ ਆ ਗਿਆ ਤਾਂ ਜਾਂ ਔਲੇ ਪੈ ਗਏ ਤਾਂ ਉਸ ਦੀ ਸਾਰੀ ਫਸਲ ਬਰਬਾਦ ਹੋ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਧਰਤੀ ਨੂੰ ਦੌਲਤ ਮੰਨਿਆ ਜਾਂਦਾ ਹੈ ਇਹ ਨਹੀਂ ਮੰਨਿਆ ਜਾਣਾ ਚਾਹੀਦਾ। ਇਹ ਧਰਤੀ ਵਾਹੁਣ ਵਾਸਤੇ ਹੈ। ਜਿਹੜਾ ਵਾਹੀ ਕਰੇਗਾ ਉਹ ਖਾਵੇਗਾ, ਜਿਹੜਾ ਵਾਹੀ ਨਹੀਂ ਕਰੇਗਾ ਉਹ ਕੀ ਖਾਵੇਗਾ। ਸ਼ਹਿਰ ਵਿਚ ਜੇ ਕੋਈ ਆਦਮੀ 5-7 ਹਜ਼ਾਰ ਰੁਪਿਆ ਲਾ ਕੇ ਇੰਡਸਟਰੀ ਲਾ ਲੈਂਦਾ ਹੈ ਤਾਂ ਉਹ ਉਸ ਤੋਂ ਰੋਟੀ ਖਾ ਬੈਠਦਾ ਹੈ ਪਰ ਇਕ ਜ਼ਿਮੀਂਦਾਰ ਜਿਹੜਾ ਕਿ 3-4 ਲੱਖ ਰੁਪਏ ਦੀ ਜ਼ਮੀਨ ਦਾ ਮਾਲਕ ਹੈ ਜੇ ਉਸ ਦੀ ਫਸਲ ਬਰਬਾਦ ਹੋ ਜਾਵੇ ਤਾਂ ਉਹ ਮੰਗਦਾ ਫਿਰਦਾ ਰਹਿੰਦਾ ਹੈ। ਉਹ ਲੁਟਿਆ ਜਾਂਦਾ ਹੈ। ਉਸ ਤੇ ਕਿਸੇ ਨੂੰ ਰਹਿਮ ਨਹੀਂ ਆਉਂਦਾ, ਉਸ ਤੋਂ ਧਰਤੀ ਦਾ ਟੈਕਸ ਉਗਰਾਹਿਆ ਜਾਂਦਾ ਹੈ। ਮੈਂ ਆਪਣੀ ਸਰਕਾਰ ਨੂੰ ਅਪੀਲ ਕਰਾਂਗਾ ਕਿ ਉਸ ਤੇ ਧਰਤੀ ਦਾ ਜਿਹੜਾ ਟੈਕਸ ਹੈ ਇਹ ਨਹੀਂ ਲਗਣਾ ਚਾਹੀਦਾ।

**ਸ਼੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਧਰਤੀ ਦਾ ਟੈਕਸ ਹੈ ਇਹ ਪੰਜਾਬ ਸਰਕਾਰ ਨੇ ਨਹੀਂ ਲਗਾਇਆ।

**ਸਰਦਾਰ ਸਵਰਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜੇ ਇਹ ਟੈਕਸ ਸੈਂਟਰ ਦੀ ਸਰਕਾਰ ਨੇ ਲਾਇਆ ਹੈ ਤਾਂ ਸਾਨੂੰ ਇਸ ਵਾਸਤੇ ਇਕ ਰੈਜ਼ੋਲਿਊਸ਼ਨ ਪਾਸ ਕਰਕੇ ਸੈਂਟਰ ਨੂੰ ਭੇਜਣਾ ਚਾਹੀਦਾ ਹੈ। ਇਸ ਪਾਸੇ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ ਹੀ ਸਾਡੇ ਉਤੇ ਇਕ ਮੌਤ ਦਾ ਟੈਕਸ ਲਾਇਆ ਹੋਇਆ ਹੈ। ਅੱਗੇ ਜਿਸ ਦੀ 50 ਹਜ਼ਾਰ ਰੁਪਏ ਦੀ ਜ਼ਮੀਨ ਦੀ ਮਲਕੀਅਤ ਹੁੰਦੀ ਸੀ ਉਸ ਤੇ ਮੌਤ ਟੈਕਸ ਲਗਾਇਆ ਜਾਂਦਾ ਸੀ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਮੌਤ ਟੈਕਸ ਲਗਾਇਆ ਗਿਆ ਸੀ ਤਾਂ ਉਸ ਵੇਲੇ 8-9 ਹਜ਼ਾਰ ਰੁਪਏ ਕਿੱਲੇ ਦੀ ਜ਼ਮੀਨ ਦੀ ਕੀਮਤ ਹੁੰਦੀ ਸੀ। ਉਸ ਵੇਲੇ 50 ਹਜਾਰ ਰੁਪਏ ਤੇ ਟੈਕਸ ਲਗਾਇਆ ਸੀ। ਪਰ ਅੱਜ ਉਹ ਜ਼ਮੀਨ 30 ਹਜ਼ਾਰ ਰੁਪਏ ਕਿੱਲੇ ਦੇ ਹਿਸਾਬ ਨਾਲ ਵਿਕਦੀ ਹੈ। ਇਸ ਲਈ ਜਿਸ ਦੀ ਇਕ ਜਾਂ ਦੋ ਕਿੱਲੇ ਵੀ ਜ਼ਮੀਨ ਹੈ ਉਸ ਨੂੰ ਉਹ ਟੈਕਸ ਦੇਣਾ ਪੈਂਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਅੱਜ ਸਪਲੀਮੈਂਟਰੀ ਡਿਮਾਂਡਜ਼ ਤੇ ਐਪਰੋਪ੍ਰੀਏਸ਼ਨ

ਬਿਲ ਪੇਸ਼ ਹੋਇਆ ਹੈ। ਇਸ ਲਈ ਇਸ ਗੱਲ ਦੀ ਇਸ ਨਾਲ ਕੋਈ ਰੈਲੇਵੈਂਸੀ ਨਹੀਂ। ਡੈਥ ਡਿਊਟੀ ਦਾ ਇਸ ਨਾਲ ਕੋਈ ਕਨਸਰਨ ਨਹੀਂ। ਤੁਸੀਂ ਜਨਰਲ ਬੱਜਟ ਤੇ ਡਿਸਕਸ਼ਨ ਵੇਲੇ ਇਹ ਗੱਲ ਕਹਿ ਲੈਣਾ।

**ਸਰਦਾਰ ਸਵਰਣ ਸਿੰਘ** : ਤੁਸੀਂ ਜੋ ਫਰਮਾ ਰਹੇ ਹੋ, ਉਹ ਠੀਕ ਹੈ। ਅਸੀਂ ਬਾਰਡਰ ਤੇ ਰਹਿੰਦੇ ਹਾਂ। ਇਥੇ ਵੀ ਅਸੀਂ ਬਾਰਡਰ ਤੇ ਬੈਠੇ ਹਾਂ, ਸਾਨੂੰ ਕੋਈ ਟਾਈਮ ਨਹੀਂ ਦਿੱਤਾ ਜਾਂਦਾ। ਜੇ ਤੁਸੀਂ ਟਾਇਮ ਨਹੀਂ ਦੇਣਾ ਚਾਹੁੰਦੇ ਤਾਂ ਮੈਂ ਬਾਹਰ ਚਲਾ ਜਾਵਾਂਗਾ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਬੋਲਣ ਦਾ ਪੂਰਾ ਹੱਕ ਹੈ। ਤੁਸੀਂ ਜੋ ਚਾਹੋ ਜਨਰਲ ਬਜਟ ਤੇ ਡਿਸਕਸ਼ਨ ਵੇਲੇ ਕਹਿ ਸਕਦੇ ਹੋ।

**ਸਰਦਾਰ ਸਵਰਣ ਸਿੰਘ** : ਇਕ ਗੱਲ ਮੈਂ ਪਹਿਲੇ ਚੀਫ਼ ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕਰ ਚੁੱਕਾ ਹਾਂ ਕਿ ਜਿਹੜੇ ਸ਼ਰਨਾਰਥੀ ਇਥੇ ਆਏ ਹਨ ਉਹ ਦੁਹਾਈ ਦਿੰਦੇ ਫਿਰਦੇ ਹਨ ਕਿ ਅਸੀਂ ਲੁੱਟੇ ਗਏ ਹਾਂ। ਇਸ ਕਰਕੇ ਉਨ੍ਹਾਂ ਤੇ ਟੈਕਸ ਖਤਮ ਕੀਤਾ ਗਿਆ ਹੈ; ਮੈਂ ਸਮਝਦਾ ਹਾਂ ਕਿ ਇਹ ਤਾਂ ਠੀਕ ਕੀਤਾ ਗਿਆ ਹੈ। ਪਰ ਇਹ ਜਿਹੜਾ ਕੀਤਾ ਗਿਆ ਹੈ ਕਿ 5 ਏਕੜ ਤੋਂ ਵੱਧ ਕੋਈ ਜ਼ਮੀਨ ਨਹੀਂ ਲੈ ਸਕਦਾ, ਇਹ ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਦੁਨੀਆਂ ਵਿਚ ਕਿਤੇ ਵੀ ਇਸ ਤਰ੍ਹਾਂ ਦਾ ਹਨੇਰ ਨਹੀਂ ਹੁੰਦਾ ਕਿ ਇਕ ਆਦਮੀ ਜਿਹੜਾ ਲੁੱਟਿਆ ਗਿਆ ਹੋਵੇ ਉਸ ਨੂੰ ਉਸ ਦੀ ਜਾਇਦਾਦ ਵਾਪਸ ਨਾ ਦਿੱਤੀ ਜਾਂਦੀ ਹੋਵੇ। ਇਨ੍ਹਾਂ ਕਾਂਗਰਸੀਆਂ ਨੇ ਤਾਂ ਉਨ੍ਹਾਂ ਨੂੰ ਬਰਬਾਦ ਕਰ ਦਿੱਤਾ ਸੀ ਲੇਕਿਨ ਇਸ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਤੇ ਰਹਿਮ ਕਰੇ। ਉਨ੍ਹਾਂ ਨੂੰ ਜ਼ਮੀਨਾਂ ਦੇਵੇ। ਇਥੇ ਹਾਊਸ ਵਿਚ ਇਸ ਬਾਰੇ ਕਈ ਵਾਰ ਕਾਫੀ ਕੁਝ ਕਿਹਾ ਗਿਆ ਹੈ। ਉਨ੍ਹਾਂ ਦੀ ਮੰਗ ਹੈ ਕਿ ਉਨ੍ਹਾਂ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ। ਲੇਕਿਨ ਉਹ ਗੱਲ ਨਹੀਂ ਮੰਨੀ ਗਈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਜ਼ਮੀਨ ਜ਼ਰੂਰ ਦਿੱਤੀ ਜਾਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਆਪ ਵੀ ਬਾਰਡਰ ਦੇ ਰਹਿਣ ਵਾਲੇ ਹੋ। ਤੁਹਾਡੇ ਸਾਹਮਣੇ ਡੇਰਾ ਬਾਬਾ ਨਾਨਕ ਦਾ ਇਲਾਕਾ ਹੈ। ਇਸ ਇਲਾਕੇ ਦੇ ਨਾਲ ਕੁਝ ਬਾਰਡਰ ਦਾ ਇਲਾਕਾ ਇਸ ਤਰ੍ਹਾਂ ਦਾ ਹੈ ਜਿਥੇ ਰੋਜ਼ ਗੋਲੀ ਚਲਦੀ ਹੈ, ਰੋਜ਼ ਕਤਲ ਹੁੰਦੇ ਹਨ ਪਰ ਪਤਾ ਤੱਕ ਨਹੀਂ ਲਗਦਾ। ਉਥੇ ਜਿਹੜੇ ਲੋਕ ਖੇਤੀ ਕਰਦੇ ਹਨ, ਉਹ ਦੁਹਾਈ ਦਿੰਦੇ ਹਨ ਕਿ ਇਸ ਬਾਰਡਰ ਦੇ ਏਰੀਏ ਵਿਚ ਕੰਡਿਆਂ ਵਾਲੀ ਤਾਰ ਲਗਾ ਦਿੱਤੀ ਜਾਵੇ ਤਾਂਕਿ ਜਿਹੜਾ ਸੂਰ ਪਾਕਿਸਤਾਨ ਤੋਂ ਆਕੇ ਉਨ੍ਹਾਂ ਦੀਆਂ ਫਸਲਾਂ ਬਰਬਾਦ ਕਰਦਾ ਹੈ ਉਹ ਨਾ ਕਰੇ। ਉਹ ਨਾ ਕਣਕ ਛੱਡਦਾ ਹੈ ਅਤੇ ਨਾ ਗੰਨਾ ਛੱਡਦਾ ਹੈ। ਉਥੋਂ ਦੇ ਲੋਕ ਕਈ ਵਾਰ ਇਸ ਦੀ ਦੁਹਾਈ ਦੇ ਚੁੱਕੇ ਹਨ। ਪਰ ਪਿਛਲੇ 30 ਸਾਲਾਂ ਤੋਂ ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਗਈ। ਉਨ੍ਹਾਂ ਨੇ ਕਿਹਾ ਕਿ ਸਾਡੇ ਤੇ ਰਹਿਮ ਕਰੋ ਅਤੇ ਇਥੇ ਤਾਰ ਲਵਾ ਦਿਓ। ਇਹ ਕੋਈ ਬਹੁਤ ਵੱਡਾ ਖਰਚ ਨਹੀਂ। 3–4 ਲੱਖ ਰੁਪਏ ਨਾਲ ਇਹ ਕੰਮ ਹੋ ਜਾਣਾ ਹੈ। ਪਰ ਪਿਛਲੇ 30 ਸਾਲਾਂ ਵਿਚ ਉਨ੍ਹਾਂ ਤੇ ਰਹਿਮ ਨਹੀਂ ਕੀਤਾ ਗਿਆ। ਉਸ ਇਲਾਕੇ ਵਲ ਕੋਈ ਧਿਆਨ ਨਹੀਂ ਦਿੱਤਾ। ਹੋਰ ਕੰਮਾਂ ਤੇ ਕਰੋੜਾਂ ਰੁਪਿਆ ਖਰਚ ਕੀਤਾ ਜਾਂਦਾ ਹੈ ਪਰ ਇਥੇ ਇਹ ਤਾਰ ਨਹੀਂ ਲਗਵਾਈ ਗਈ। ਬਾਦਲ ਸਾਹਿਬ ਉਥੇ ਗਏ ਸਨ ਤਾਂ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਤੁਸੀਂ ਹੋਰ ਕੰਮਾਂ ਤੇ 20–20 ਕਰੋੜ ਰੁਪਿਆ ਖਰਚ ਕਰ ਦਿੰਦੇ ਹੋ ਪਰ ਇਹ ਕੋਈ 5–6 ਮੀਲ ਦਾ ਏਰੀਆ ਹੈ ਜਿਸ ਤੇ ਕੰਡਿਆ ਵਾਲੀ ਤਾਰ ਤਿੰਨ ਤਾਰ ਕਰਕੇ ਲਾਉਣੀ ਹੈ, ਇਹ ਜ਼ਰੂਰ ਲਵਾ ਦੇਣੀ ਚਾਹੀਦੀ ਹੈ। ਇਸ ਨਾਲ ਉਨ੍ਹਾਂ ਲੋਕਾਂ ਦੀ ਫਸਲਾਂ ਦੀ ਰਾਖੀ ਹੋ ਸਕੇਗੀ। ਜਿਸ ਵੇਲੇ ਮੈਂ ਜ਼ਿਮੀਂਦਾਰੀ ਕਰਦਾ ਹੁੰਦਾ ਸੀ ਤਾਂ ਉਸ ਵੇਲੇ ਘੱਟੋ ਘੱਟ ਇਕ ਮਿਲ ਵਾਸਤੇ ਉਥੇ ਗੰਨਾ ਪੈਦਾ ਹੁੰਦਾ ਸੀ। ਮੇਰਾ ਆਪਣਾ ਪਿੰਡ ਖਾਸਾਂਵਾਲੀ ਹੈ ਉਥੇ ਐਨਾ ਕਮਾਦ ਪੈਦਾ ਹੁੰਦਾ ਸੀ ਪਰ ਅੱਜ ਉਥੇ ਕੁਝ ਨਹੀਂ ਹੁੰਦਾ। ਜੇ ਉਥੇ ਤਾਰ ਲੱਗ ਜਾਵੇ ਤਾਂ ਉਸ ਇਲਾਕੇ ਵਿਚ ਕਾਫੀ ਕਮਾਦ ਹੋ ਸਕਦਾ ਹੈ। ਪਿਛਲੇ ਸਾਲ ਮੈਂ ਕਿਸੇ ਦੇ ਕਹਿਣ ਤੇ

[ਸਰਦਾਰ ਸਵਰਣ ਸਿੰਘ]

ਉਥੇ ਡੋਨਾ ਲਾਇਆ ਸੀ ਪਰ ਉਸ ਦੀ ਰਾਖੀ ਵਾਸਤੇ ਇਕ ਪਾਸੇ ਮੈਂ ਆਪਣੇ ਪੁੱਤਰ ਨੂੰ ਸੁਆਇਆ ਸੀ ਅਤੇ ਦੂਜੇ ਪਾਸੇ ਆਪਣੇ ਨੌਕਰ ਨੂੰ ਸੁਆਇਆ ਸੀ ਤਾਂਕਿ ਇਸ ਦੀ ਰਾਖੀ ਹੋ ਸਕੇ। ਇਸ ਲਈ ਮੈਂ ਆਪਣੀ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਥੇ ਦੇ ਬਾਰਡਰ ਦੇ ਲੋਕਾਂ ਤੇ ਰਹਿਮ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਕੁਝ ਰਾਹਿਤ ਦੇਣੀ ਚਾਹੀਦੀ ਹੈ। ਉਨ੍ਹਾਂ ਲੋਕਾਂ ਵੱਲ ਕੁਝ ਧਿਆਨ ਦੇਕੇ ਉਨ੍ਹਾਂ ਦਾ ਭਲਾ ਕਰਨਾ ਚਾਹੀਦਾ ਹੈ।

**Mr. Deputy Speaker** : Please try to wind up.

**ਸਰਦਾਰ ਸਵਰਣ ਸਿੰਘ** : ਪਿੰਡਾਂ ਵਿਚ ਜੋ ਹਾਲਾਤ ਹਨ ਉਹ ਬਿਆਨ ਕਰ ਰਿਹਾ ਹਾਂ। ਉਥੇ ਹੈਲਥ ਸੈਂਟਰ ਕਾਇਮ ਕੀਤੇ ਹੋਏ ਹਨ । ਮੈਂ ਡਾਕਟਰ ਨੂੰ ਪੁੱਛਿਆ ਕਿ ਤੁਸੀਂ ਮਰੀਜ਼ਾਂ ਨੂੰ ਦਵਾਈਆਂ ਕਿਉਂ ਨਹੀਂ ਦਿੰਦੇ ਤਾਂ ਉਹ ਕਹਿਣ ਲੱਗਾ ਕਿ 800 ਰੁਪਏ ਮਿਲਦੇ ਹਨ ਇਨ੍ਹਾਂ ਦਵਾਈਆਂ ਲਈ, ਅਤੇ ਇਨ੍ਹਾਂ ਦਵਾਈਆਂ ਨੂੰ ਸਾਰਾ ਸਾਲ ਸਪਲਾਈ ਕਰਨਾ ਹੈ। ਮੈਨੂੰ ਪਤਾ ਲਗਾ ਕਿ ਉਥੋਂ ਦੇ ਅਮਲੇ ਦੀ ਤਨਖਾਹ ਸਾਲ ਦੀ 24 ਹਜ਼ਾਰ ਰੁਪਿਆ ਬਣਦੀ ਹੈ ਜਦ ਕਿ ਦਵਾਈਆਂ 800 ਰੁਪਏ ਦੀਆਂ, ਇਹ ਹਾਲ ਸੀ ਕਾਂਗਰਸ ਸਰਕਾਰ ਦੇ ਟਾਈਮ ਵਿਚ ਅਤੇ ਉਹ ਹੀ ਹੁਣ ਚਲਿਆ ਰਿਹਾ ਹੈ।

ਬਾਕੀ, ਡਿਪਟੀ ਸਪੀਕਰ ਸਾਹਿਬ, ਜੱਟ ਦੇ ਹਾਲ ਬਾਰੇ ਵੀ ਦੱਸ ਦਿੰਦਾ ਹਾਂ ਕਿ ਉਸ ਨੂੰ ਅਗਰ ਸਰਕਾਰ ਉਸੇ ਰੇਟ ਆਫ ਇੰਟਰੈਸਟ ਨਾਲ ਲੋਨ ਦੇਵੇ ਜਿਸ ਤਰ੍ਹਾਂ ਕਾਰਖਾਨੇਦਾਰਾਂ ਨੂੰ ਦਿੰਦੀ ਹੈ ਅਤੇ ਉਸੇ ਤਰ੍ਹਾਂ ਸਹੂਲਤਾਂ ਦੇਵੇ ਤਾਂ ਫਿਰ ਕਿਸਾਨ ਉੱਠ ਸਕਦਾ ਹੈ ਨਹੀ ਤਾਂ ਕਿਸਾਨ ਡਿੱਗਦਾ ਜਾ ਰਿਹਾ ਹੈ। ਪਿਛਲੀ ਸਰਕਾਰ ਦੀ ਨਿੰਦਾ ਵਾਰ ਵਾਰ ਕਰੀ ਜਾਣੀ ਉਹ ਵੀ ਠੀਕ ਨਹੀਂ ਹੈ ਕਿਉਂਕਿ ਵਾਰ ਵਾਰ ਕਹਿਣ ਨਾਲੋਂ ਇਕ, ਦੋ ਵਾਰ ਕਹਿ ਦੇਣਾ ਠੀਕ ਹੈ ਪਰ ਹੁਣ ਦੀ ਸਰਕਾਰ ਵੀ ਤਾਂ ਧਿਆਨ ਜੱਟਾਂ ਦੇ ਵੱਲ ਦੇਵੇ।

ਡਿਪਟੀ ਸਪੀਕਰ ਸਾਹਿਬ, ਕਾਂਗਰਸੀ ਹਾਲੇ ਵੀ ਕਹਿੰਦੇ ਹਨ ਕਿ ਸਾਡੀ ਨੇਤਾ ਇੰਦਰਾ ਗਾਂਧੀ ਹੈ। ਇਹ ਗੱਲ ਸੁਣ ਕੇ ਬੜੀ ਹੈਰਾਨਗੀ ਹੁੰਦੀ ਹੈ ਕਿ ਇੰਦਰਾ ਗਾਂਧੀ ਇਸ ਦੇਸ਼ ਦੀ ਪ੍ਰਧਾਨ ਮੰਤਰੀ 11 ਸਾਲ ਦੇ ਕਰੀਬ ਰਹੀ ਅਤੇ ਇਹ ਪ੍ਰਧਾਨ ਮੰਤਰੀ ਦਾ ਅਹੁਦਾ ਉਸ ਨੂੰ ਆਪਣੇ ਬਾਪ ਦੇ ਵਿਰਸੇ ਵਿਚੋਂ ਮਿਲਿਆ ਸੀ ਲੇਕਿਨ ਉਸ ਦੇ ਖਿਲਾਫ ਐਲੀਗੇਸ਼ਨ ਲਗੇ। ਉਸੇ ਹਾਊਸ ਨੇ ਆਪਣੀ ਪ੍ਰਿਵਿਲਿਜ਼ ਕਮੇਟੀ ਦੇ ਵਿਚ ਐਲੀਗੇਸ਼ਨ ਦੱਸਣ ਲਈ ਉਸਨੂੰ ਬੁਲਾਇਆ ਪਰ ਉਹ ਸੁਣਨ ਲਈ ਤਿਆਰ ਨਹੀਂ ਹੋਈ ਅਤੇ ਇਥੋਂ ਤੱਕ ਕਿ ਕਮੇਟੀ ਦੀ ਤੌਹੀਨ ਕੀਤੀ ਜਦੋਂ ਉਸ ਨੂੰ ਕਿਹਾ ਗਿਆ ਕਿ ਸਹੁੰ ਖਾਕੇ ਆਪਣੇ ਤੇ ਲਗੇ ਦੋਸ਼ਾਂ ਦਾ ਜਵਾਬ ਦੇਵੇ ਤਾਂ ਉਸ ਨੇ ਕਿਹਾ ਕਿ ਮੈਂ ਸਹੁੰ ਖਾ ਕੇ ਜਵਾਬ ਨਹੀਂ ਦੇਵਾਂਗੀ। ਫਿਰ ਪਾਰਲੀਮੈਂਟ ਨੇ ਉਸ ਦੀ ਮੈਂਬਰਸ਼ਿਪ ਖਤਮ ਕਰਨ ਦਾ ਫੈਸਲਾ ਕੀਤਾ ਜਿਸ ਦੇ ਉੱਤੇ ਇਨ੍ਹਾਂ ਨੇ ਐਜੀਟੇਸ਼ਨ ਕੀਤੀ ਸੀ। ਇਨ੍ਹਾਂ ਨੂੰ ਪਾਰਲੀਮੈਂਟ ਦਾ ਫੈਸਲਾ ਪ੍ਰਵਾਨ ਕਰ ਲੈਣਾ ਚਾਹੀਦਾ ਸੀ। ਇਸ ਹਾਊਸ ਦੇ ਵਿਚ ਸਾਰੇ ਮੈਂਬਰ ਇਸ ਪੰਜਾਬ ਦੀ ਸੇਵਾ ਕਰਨ ਲਈ ਅਤੇ ਦੇਸ਼ ਦੀ ਸੇਵਾ ਕਰਨ ਲਈ ਆਏ ਹੋਏ ਹਨ। ਇਸ ਦੇਸ਼ ਦੀ ਸੇਵਾ ਨੂੰ ਸੱਚੇ ਦਿਲੋਂ ਕਰਨਾ ਚਾਹੀਦਾ ਹੈ।

**ਚੌਧਰੀ ਸੁੰਦਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । Please wind up.

**ਸਰਦਾਰ ਸਵਰਣ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਹਾਲੇ ਵਿਚੇ ਹੀ ਰਹਿ ਗਈ ਹੈ।

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਜੀ, ਤੁਹਾਡਾ ਸਮ੍ਹਾਂ ਖਤਮ ਹੋ ਗਿਆ ਹੈ। ਹੁਣ ਤੁਸੀਂ ਆਪਣੀ ਸੀਟ ਤੇ ਬੈਠੋ।

**ਕਾਮਰੇਡ ਦਾਨਾ ਰਾਮ** (ਮਲੋਟ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਸਮਾਜ ਭਲਾਈ, ਸੁਰੱਖਿਆ ਦੀ ਮਿਸਾਲ ਰੱਖਦਾ ਹਾਂ ਕਿ ਅੱਜ ਕੱਲ ਹਰੀਜਨਾਂ ਦਾ ਬਾਈਕਾਟ ਕੀਤਾ ਜਾਂਦਾ ਹੈ ਉਨ੍ਹਾਂ ਨੂੰ ਬਾਹਰ ਟੱਟੀ ਫਿਰਨ ਨਹੀਂ ਦਿੰਦੇ। ਇਨਾਂ ਗੱਲਾਂ ਦਾ ਜ਼ਿਕਰ ਇਸ ਲਈ ਮੈਨੂੰ ਇਥੇ ਕਰਨਾ ਪੈਂਦਾ ਹੈ ਕਿਉਂਕਿ ਸਰਕਾਰ ਇਸ ਤਰਫ ਕੋਈ ਧਿਆਨ ਨਹੀਂ ਦੇ ਰਹੀ ਅਤੇ ਨਾ ਹੀ ਹਰੀਜਨਾਂ ਦੀਆਂ ਸਮੱਸਿਆਵਾਂ ਵੱਲ ਕੋਈ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ। ਬਾਕੀ ਨਰਮੇ ਦਾ ਭਾਅ ਤੁਹਾਡੇ ਸਾਹਮਣੇ ਹੀ ਹੈ ਉਸ ਦਾ ਭਾਅ ਇਤਨਾ ਘੱਟ ਹੈ ਕਿ ਕਿਸਾਨ ਮਜ਼ਦੂਰ ਨੂੰ ਉਸ ਦੀ ਮਜ਼ਦੂਰੀ ਨਹੀਂ ਦੇ ਸਕਦਾ ਜਿਸ ਦੇ ਉਪਰ ਝਗੜਾ ਹੋ ਜਾਂਦਾ ਹੈ। ਸਰਕਾਰ ਨੂੰ ਇਨ੍ਹਾਂ ਭਾਵਾਂ ਦੇ ਬਾਰੇ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਂਕਿ ਇਤਨੇ ਮੰਦੇ ਭਾਅ ਨਾ ਹੋਣ ਔਰ ਮਜ਼ਦੂਰ ਅਤੇ ਕਿਸਾਨ ਦੀ ਲੜਾਈ ਨਾ ਹੋਵੇ। ਜੇ ਮਜ਼ਦੂਰ ਝਗੜਾ ਕਰਦਾ ਹੈ ਫਿਰ ਕਿਸਾਨ ਕਹਿੰਦਾ ਹੈ ਕਿ ਟੱਟੀ ਬਾਹਰ ਨਹੀਂ ਫਿਰਨ ਦੇਣੀ (ਵਿਘਨ) ਉਨ੍ਹਾਂ ਹਰੀਜਨਾਂ ਦਾ ਸੋਸ਼ਲ ਬਾਈਕਾਟ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਬਾਈਕਾਟ ਸਰਕਾਰ ਨੂੰ ਰੋਕਣੇ ਚਾਹੀਦੇ ਹਨ ਅਤੇ ਸਰਕਾਰ ਨੂੰ ਮਜ਼ਦੂਰਾਂ ਅਤੇ ਕਿਸਾਨਾਂ ਦੀ ਮੱਦਦ ਕਰਨੀ ਚਾਹੀਦੀ ਹੈ।

ਮੇਰੇ ਇਲਾਕੇ ਵਿਚ ਪਲਾਟ ਕਾਂਗਰਸ ਸਰਕਾਰ ਵੱਲੋਂ ਦਿੱਤੇ ਗਏ ਸਨ ਲੇਕਿਨ ਉਨ੍ਹਾਂ ਨੂੰ ਹਾਲੇ ਤੱਕ ਕਬਜ਼ਾ ਨਹੀਂ ਦਿੱਤਾ ਗਿਆ। ਅਸੀਂ ਵਾਰ ਵਾਰ ਰੌਲਾ ਪਾਇਆ ਕਿ ਸਾਨੂੰ ਸਾਡੇ ਪਲਾਟ ਦਿਤੇ ਜਾਣ ਲੇਕਿਨ ਇਨ੍ਹਾਂ ਨੇ ਸਾਨੂੰ ਕਬਜ਼ਾ ਨਹੀਂ ਦਿੱਤਾ ਪਰ ਉਸ ਥਾਂ ਤੇ ਗੁਰਦੁਆਰਾ ਬਣਾ ਦਿੱਤਾ ਹੈ। (ਵਿਘਨ)

(**ਇਕ ਆਵਾਜ਼ :** ਇਹ ਗੁਰਦੁਆਰਾ ਸਰਕਾਰ ਹੈ) ਜਦੋਂ ਸਾਨੂੰ ਪਤਾ ਲਗਾ ਕਿ ਇਸੇ ਥਾਂ ਤੇ ਗੁਰਦੁਆਰਾ ਬਣ ਰਿਹਾ ਹੈ ਤਾਂ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਮਿਲਿਆ ਸੀ ਕਿ ਤੁਸੀਂ ਉਸ ਗੁਰਦੁਆਰੇ ਦਾ ਨੀਂਹ ਪੱਥਰ ਰੱਖਣ ਜਾ ਰਹੇ ਹੋ ਲੇਕਿਨ ਗੁਰੂ ਸਾਹਿਬ ਨੇ ਹਰੀਜਨਾਂ ਨੂੰ ਕਿਹਾ ਸੀ ਕਿ 'ਰੰਗਰੇਟਾ ਗੁਰੂ ਕਾ ਬੇਟਾ'। ਜਿਹੜੇ ਪਲਾਟ ਕਾਂਗਰਸ ਸਰਕਾਰ ਦੇ ਕੇ ਗਈ ਸੀ, ਉਸ ਤੇ ਇਨ੍ਹਾਂ ਨੇ ਗੁਰਦੁਆਰਾ ਬਣਾ ਦਿੱਤਾ ਹੈ। ਹੁਣ ਅਸੀਂ ਕਹਿੰਦੇ ਹਾਂ ਕਿ ਜੇਕਰ ਤੁਸੀਂ ਉਥੇ ਗੁਰਦੁਆਰਾ ਬਣਾ ਦਿੱਤਾ ਹੈ ਫਿਰ ਤੁਸੀਂ ਸਾਨੂੰ ਕਿਸੇ ਹੋਰ ਥਾਂ ਤੇ ਪਲਾਟ ਦੇ ਦਿਓ, ਪਰ ਹਾਲੇ ਤੱਕ ਨਹੀਂ ਦਿੱਤੇ ਗਏ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਗਰੀਬਾਂ ਨੂੰ ਪਲਾਟ ਦੇਕੇ ਉਨ੍ਹਾਂ ਦੀ ਮੱਦਦ ਸਰਕਾਰ ਨੂੰ ਕਰਨੀ ਚਾਹੀਦੀ ਹੈ ਤਾਂਕਿ ਉਹ ਲੋਕ ਵੀ ਆਪਣੀ ਕੁੱਲੀ ਜੁੱਲੀ ਬਣਾ ਸਕਣ। ਇਸ ਸਮੇਂ ਚੀਫ਼ ਮਨਿਸਟਰ ਸਾਹਿਬ ਤਾਂ ਬੈਠੇ ਨਹੀਂ ਹਨ, ਫਾਈਨੈਂਸ ਮਨਿਸਟਰ ਸਾਹਿਬ ਤਾਂ ਬੈਠੇ ਹਨ ਉਹ ਹੀ ਪਲਾਟ ਦੇ ਦੇਣ। ਇਕ ਹੋਰ ਪਿੰਡ ਮਹਿਣਾ ਹੈ। ਇਸ ਦੇ ਵਿਚ ਇਹ ਹੋਇਆ ਕਿ ਹਰੀਜਨਾਂ ਨੂੰ ਪਲਾਟ ਮਿਲੇ ਹੋਏ ਸਨ ਪਰ ਉਨ੍ਹਾਂ ਨੂੰ ਕਬਜ਼ਾ ਦਿੰਦੇ ਨਹੀਂ ਸਨ ਅਸੀਂ ਕਾਫੀ ਰੌਲਾ ਪਾਇਆ ਅਤੇ ਬਾਅਦ ਵਿਚ ਅਸੀਂ ਕਬਜ਼ਾ ਲੈ ਲਿਆ ਅਤੇ ਇਨ੍ਹਾਂ ਦੇ ਕਬਜ਼ੇ ਵਿਚੋਂ ਛੁਡਵਾਈ। ਭਾਵੇਂ ਇਸ ਪਿੰਡ ਵਿਚ ਪਲਾਟ ਸਰਕਾਰ ਨੇ ਦਿੱਤੇ ਸਨ ਲੇਕਿਨ ਜਿਹੜਾ ਅਸੀਂ ਕਬਜ਼ਾ ਵਾਪਿਸ ਲਿਆ ਸੀ ਉਹ ਸਾਡੇ ਕੋਲੋਂ ਫਿਰ ਇਹ ਲੈ ਗਏ ਹਨ ਅਤੇ ਹੁਣ ਇਹ ਉਨ੍ਹਾਂ ਨੂੰ ਸਿਰੇ ਤੇ ਪਲਾਟ ਦੇ ਰਹੇ ਹਨ, ਛੱਪੜਾਂ ਦੇ ਵਿਚ ਪਲਾਟ ਦੇ ਰਹੇ ਹਨ ਅਤੇ ਉੱਚੀ ਨੀਵੀਂ ਥਾਂ ਤੇ ਦੇ ਰਹੇ ਹਨ। ਅਸੀਂ ਕੋਰਟ ਵਿਚ ਗਏ ਅਤੇ ਚੈਲੰਜ ਕੀਤਾ ਸੀ, ਲੇਕਿਨ ਕੋਰਟ ਨੇ ਵੀ ਕਹਿ ਦਿੱਤਾ ਕਿ ਸਿਰੇ ਤੇ ਹੀ ਪਲਾਟ ਮਿਲਣਗੇ। ਕੀ ਇਹ ਉਨ੍ਹਾਂ ਗਰੀਬਾਂ ਦੇ ਨਾਲ ਧੱਕਾ ਨਹੀਂ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਕਾਮਰੇਡ ਸਾਹਿਬ, ਤੁਸੀਂ ਮੇਰੇ ਨਾਲ ਗੱਲ ਕਰੋ, ਤੁਸੀਂ ਚੇਅਰ ਨੂੰ ਐਡਰੈਸ ਕਰੋ ਅਤੇ ਆਪਣੀ ਸਪੀਚ ਜਾਰੀ ਰੱਖੋ।

**ਸਰਦਾਰ ਸਰੂਪ ਸਿੰਘ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ਕੀ ਮੈਂਬਰ ਸਾਹਿਬ ਹਾਊਸ ਨੂੰ ਐਡਰੈਸ ਕਰ ਰਹੇ ਹਨ ਜਾਂ ਕਿਸੇ ਹੋਰ ਨੂੰ ? ਇਨ੍ਹਾ ਨੂੰ ਤੁਹਾਨੂੰ ਐਡਰੈਸ ਕਰਨਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਹਾਡੀ ਇਹ ਗੱਲ ਠੀਕ ਹੈ ।

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਇਥੇ ਇਕ ਬਾਦਲ ਪਿੰਡ ਹੈ । ਇਹ ਛੋਟਾ ਜਿਹਾ ਪਿੰਡ ਹੈ । ਇਥੇ ਛੋਟੇ ਛੋਟੇ ਜਾਗੀਰਦਾਰ ਰਹਿੰਦੇ ਹਨ । ਇਥੇ ਇਕ ਕਾਂਗਰਸੀ ਸਰਪੰਚ ਸੀ । ਉਸ ਨੇ ਕਿਹਾ ਸੀ ਕਿ ਹਰੀਜਨਾਂ ਨੂੰ ਪਲਾਟ ਘਰਾਂ ਦੇ ਨੇੜੇ ਦਿੱਤੇ ਜਾਣ ਪਰ ਉਹ ਨਹੀਂ ਮੰਨੇ । ਇਹ ਉਨ੍ਹਾਂ ਨੂੰ ਪਲਾਟ ਪਿੰਡ ਤੋਂ ਬਾਹਰ ਦੇਣਾ ਚਾਹੁੰਦੇ ਹਨ ਅਤੇ ਪਿੰਡੋਂ ਕੱਢਣਾ ਚਾਹੁੰਦੇ ਹਨ । ਕਿਉਂਕਿ ਡਿਪਟੀ ਸਪੀਕਰ ਸਾਹਿਬ, ਆਲੇ ਦੁਆਲੇ ਪੈਲੀ ਬੀਜੀ ਹੋਈ ਹੈ ਤੇ ਖੇਤਾਂ ਵਿਚ ਹਰੀਜਨਾਂ ਨੇ ਵੜਨਾ ਹੈ । ਇੱਕ, ਡਿਪਟੀ ਸਪੀਕਰ ਸਾਹਿਬ, ਝਗੜਾ ਵੀ ਉਥੇ ਹੋਇਆ । ਇੱਕ ਸਾਗ ਕੱਟ ਰਹੇ ਹਰੀਜਨ ਦੀ ਝੋਟੀ ਖੋਲ੍ਹ ਲਈ ਗਈ ਤੇ ਉਹ ਝੋਟੀ ਹਰੀਜਨ ਦੀ ਵਾਪਿਸ ਨਹੀਂ ਕੀਤੀ । ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਹਰੀਜਨਾਂ ਨੂੰ ਪਿੰਡਾਂ ਵਿਚੋਂ ਬਾਹਰ ਨਾ ਕੱਢਿਆ ਜਾਵੇ । (ਵਿਘਨ) (ਸ਼ੋਰ)

**Mr. Deputy Speaker**: No interruptions please.

**ਕਾਮਰੇਡ ਦਾਨਾ ਰਾਮ** : ਮੈਂ ਤੁਹਾਡੇ ਰਾਹੀਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਦੋ ਮੀਲ ਤੇ ਪਲਾਟ ਨਾ ਦਿਤੇ ਜਾਣ ਬਲਕਿ ਤੁਸੀਂ ਉਨ੍ਹਾਂ ਹਰੀਜਨਾਂ ਨੂੰ ਪਲਾਟ ਘਰਾਂ ਦੇ ਨੇੜੇ ਦਿਉ । (ਵਿਘਨ) ਇਹ ਕੋਈ ਦੋ ਚਾਰ ਪਿੰਡਾਂ ਦਾ ਮਸਲਾ ਨਹੀਂ । ਇਹ ਮਸਲਾ, ਡਿਪਟੀ ਸਪੀਕਰ ਸਾਹਿਬ, ਸਾਰੇ ਪੰਜਾਬ ਦਾ ਹੈ । ਚੰਗੀ ਥਾਂ ਤੇ ਪਲਾਟ ਦੇਣੇ ਚਾਹੀਦੇ ਹਨ । ਇਹ ਚੰਗੀ ਗੱਲ ਹੈ ਕਿ ਸੈਂਟਰਲ ਗੌਰਮਿੰਟ ਦੀ ਹਦਾਇਤ ਦੇ ਮੁਤਾਬਿਕ ਪਲਾਟ ਦਿਤੇ ਗਏ ਹਨ । ਪਰ ਇਹ ਪਲਾਟ ਸਿਵਿਆਂ ਵਿਚ ਨਹੀਂ ਦੇਣੇ ਚਾਹੀਦੇ । ਇਹ ਚੰਗੀ ਥਾਂ ਤੇ ਦੇਣੇ ਚਾਹੀਦੇ ਹਨ । ਮਕਾਨ ਬਣਾ ਕੇ ਦੇਣੇ ਚਾਹੀਦੇ ਹਨ । ਇਨ੍ਹਾਂ ਕਿਹਾ ਸੀ ਕਿ ਮਕਾਨ ਬਣਾ ਕੇ ਦੇਵਾਂਗੇ ਜੇਕਰ ਮਕਾਨ ਬਣਾ ਕੇ ਦੇਣ ਤਾਂ ਚੰਗੀ ਗੱਲ ਹੈ । ਅਸੀਂ ਵੇਖਾਂਗੇ ਕਿ ਕਿਤਨੇ ਚੰਗੇ ਮਕਾਨ ਸਰਕਾਰ ਹਰੀਜਨਾਂ ਨੂੰ ਬਣਾ ਕੇ ਦੇਵੇਗੀ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸ਼ਹਿਰਾਂ ਵਿਚ ਵੀ ਹਰੀਜਨਾਂ ਨੂੰ ਮਕਾਨ ਬਣਾ ਕੇ ਦੇਵਾਂਗੇ ਅਤੇ ਹਰੀਜਨਾਂ ਨੂੰ ਸ਼ਹਿਰਾਂ ਵਿਚ ਪਲਾਟ ਵੀ ਦੇਵਾਂਗੇ । ਮੈਂ ਮੰਗ ਕਰਦਾ ਹਾਂ ਕਿ ਇਹ ਪਲਾਟ ਅਤੇ ਮਕਾਨ ਦੇਣੇ ਚਾਹੀਦੇ ਹਨ । ਮੈਂ ਕਹਿੰਦਾ ਹਾਂ ਕਿ ਕਿਤੇ ਉਥੇ ਹਵਾਈ ਜਹਾਜ਼ਾਂ ਲਈ ਪਟੜੀਆਂ ਨਾ ਬਣਾ ਦੇਣਾ । ਇਸ ਗੱਲ ਦਾ ਸਰਕਾਰ ਖਿਆਲ ਰਖੇ । ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਜਿਹੜੇ ਗਰੀਬ ਹਰੀਜਨ ਹਨ, ਉਨ੍ਹਾਂ ਦਾ ਵੀ ਖਿਆਲ ਰਖਿਆ ਜਾਏ । ਉਹ ਬਹੁਤ ਜ਼ਿਆਦਾ ਪੈਸੇ ਦੇਕੇ ਕਿਰਾਏ ਤੇ ਰਹਿੰਦੇ ਹਨ ਅਤੇ ਉਹ ਇਤਨਾ ਕਿਰਾਇਆ ਦੇ ਨਹੀਂ ਸਕਦੇ । ਇਸ ਲਈ ਸ਼ਹਿਰਾਂ ਵਿਚ ਵੀ ਹਰੀਜਨਾਂ ਅਤੇ ਗਰੀਬ ਲੋਕਾਂ ਨੂੰ ਪਲਾਟ ਦੇਣੇ ਚਾਹੀਦੇ ਹਨ ਜਾਂ ਮਕਾਨ ਬਣਾ ਕੇ ਦੇਣੇ ਚਾਹੀਦੇ ਹਨ । ਮੈਂ ਸਮਝਦਾ ਹਾਂ ਕਿ ਪਲਾਟ ਪੂਰੇ ਦੇਣੇ ਚਾਹੀਦੇ ਹਨ । ਮੈਂ ਇਹ ਨਹੀਂ ਕਹਿੰਦਾ ਕਿ ਪਲਾਟ ਛੋਟਾ ਹੋਵੇ ਜਾਂ ਵੱਡਾ । (ਵਿਘਨ) (ਇਸ ਵੇਲੇ ਮਾਈਕ ਵਿਚੋਂ ਅਵਾਜ਼ ਕਲੀਅਰ ਨਹੀਂ ਸੀ ਆਉਂਦੀ) ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਕਿਤਨਾ ਇਲਾਕਾ ਖਾਲੀ ਪਿਆ ਹੈ । ਬਹੁਤ ਸਾਰੀ ਜ਼ਮੀਨ ਖਾਲੀ ਪਈ ਹੈ । ਉਥੇ ਸਰਕਾਰ ਨੂੰ ਕਬਜ਼ਾ ਕਰਕੇ ਪਲਾਟ ਦੇਣੇ ਚਾਹੀਦੇ ਹਨ । (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਇਲੈਕਸ਼ਨ ਲੜਨ ਲਈ ਮੈਂ ਖੜਾ ਹੋਇਆ ਸੀ ਤਾਂ

**Expunged as ordered by the Chair.

ਲੋਕਾਂ ਨੂੰ ਕਿਹਾ ਗਿਆ ਕਿ ਕਾਮਰੇਡ ਦਾਨਾ ਰਾਮ ਨੂੰ ਵੋਟਾਂ ਨਾ ਪਾਉ ਅਸੀਂ ਤੁਹਾਨੂੰ 6 ਲੱਖ ਰੁਪਿਆ ਦੇਵਾਂਗੇ। (ਵਿਘਨ)

**ਹਾਜੀ ਅਨਵਰ ਅਹਿਮਦ ਖਾਨ** : ਡਿਪਟੀ ਸਪੀਕਰ ਸਾਹਿਬ, ਕੀ ਮੈਂਬਰ ਸਾਹਿਬ ਬੱਜਟ ਤੇ ਬੋਲ ਰਹੇ ਹਨ ਜਾਂ ਕੁਝ ਹੋਰ ਬੋਲ ਰਹੇ ਹਨ ? ਇਨ੍ਹਾਂ ਨੂੰ ਠੀਕ ਬੋਲਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ** : ਤੁਹਾਡੀ ਗੱਲ ਤਾਂ ਠੀਕ ਹੈ ਕਿ ਇਨ੍ਹਾਂ ਨੂੰ ਰੈਲੇਵੈਂਟ ਸਪੀਚ ਕਰਨੀ ਚਾਹੀਦੀ ਹੈ। (ਵਿਘਨ)

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਨਹਿਰਾਂ ਦੀ ਬੁਰੀ ਹਾਲਤ ਹੈ। ਜਿਹੜੀਆਂ ਨਹਿਰਾਂ ਕੱਚੀਆਂ ਹਨ, ਉਹ ਰੋਜ਼ ਟੁੱਟੀਆਂ ਹੀ ਰਹਿੰਦੀਆਂ ਹਨ। (ਗਿਆਨੀ ਕੁੰਦਨ ਸਿੰਘ ਪਤੰਗ ਵਲੋਂ ਵਿਘਨ) ਪਤੰਗ ਜੀ ਬੈਠ ਜਾਓ। (ਵਿਘਨ)।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ਼੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇਹ ਕੁਐਸ਼ਚਨ ਆਵਰ ਨਹੀਂ ਹੈ। ਤੁਸੀਂ ਕੋਈ ਸਵਾਲ ਪੁੱਛ ਨਹੀਂ ਸਕਦੇ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਾਨਾ ਰਾਮ** : ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਫਸਲਾਂ ਗੜਿਆਂ ਨਾਲ ਤਬਾਹ ਹੋ ਗਈਆਂ ਹਨ। ਉਨ੍ਹਾਂ ਨੂੰ ਬਚਾ ਲਉ ਨਹੀਂ ਤਾਂ ਸਾਰਾ ਪੰਜਾਬ ਤਬਾਹ ਹੋ ਜਾਵੇਗਾ। ਮੈਂ ਇਹ ਗੱਲ ਬਾਦਲ ਸਾਹਿਬ ਨੂੰ ਕਹਿੰਦਾ ਹਾਂ।

**ਸ਼੍ਰੀ ਡਿਪਟੀ ਸਪੀਕਰ** : ਕਾਮਰੇਡ ਦਾਨਾ ਰਾਮ ਜੀ, ਮੈਂ ਤੁਹਾਨੂੰ ਕਹਿੰਦਾ ਹਾਂ ਕਿ ਤੁਸੀਂ ਮੇਰੇ ਵਲ ਧਿਆਨ ਦਿਉ ਅਤੇ ਹੁਣ ਖਤਮ ਕਰੋ।

**ਕਾਮਰੇਡ ਦਾਨਾ ਰਾਮ**: ਬੱਸ ਜੀ, ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰ ਦੇਵਾਂਗਾ। ਸੜਕਾਂ ਦਾ ਮਸਲਾ ਹੈ। ਕੋਈ ਸੜਕ ਫਰਲਾਂਗ ਬਣ ਜਾਂਦੀ ਹੈ ਅਤੇ ਉਸ ਤੋਂ ਬਾਅਦ ਸੜਕ ਬਣਦੀ ਹੀ ਨਹੀਂ। ਉਥੇ ਹੀ ਬਜਰੀ ਪਈ ਰਹਿੰਦੀ ਹੈ, ਇੱਟਾਂ ਪਈਆਂ ਰਹਿੰਦੀਆਂ ਹਨ, ਲੁੱਕ ਪਈ ਰਹਿੰਦੀ ਹੈ ਅਤੇ ਸਾਰੀਆਂ ਚੀਜ਼ਾਂ ਬਰਬਾਦ ਹੋ ਜਾਂਦੀਆਂ ਹਨ। ਇਸ ਮਸਲੇ ਨੂੰ ਬਰਬਾਦ ਹੋਣ ਤੋਂ ਬਚਾਉ ਅਤੇ ਸੜਕਾਂ ਪੂਰੀਆਂ ਬਣਵਾਓ। ਮੈਂ ਸਰਕਾਰ ਕੋਲੋਂ ਇਹ ਮੰਗ ਕਰਾਂਗਾ ਕਿ ਰੋੜੇਵਾਲਾ ਪਿੰਡ ਹੈ। ਉਸ ਲਈ 10 ਸਾਲ ਤੋਂ ਪੈਸਾ ਜਮ੍ਹਾਂ ਪਿਆ ਹੈ। ਪਰ ਉਥੇ ਸੜਕ ਅਜੇ ਤੱਕ ਨਹੀਂ ਬਣੀ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਉਹ ਸੜਕ ਬਣਾਉਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਕਿ ਸਰਕਾਰ ਦਾ ਮੈਟੀਰੀਅਲ ਖਰਾਬ ਨਾ ਹੋਵੇ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੁਲਿਸ ਦਾ ਮਸਲਾ ਹੈ। ਕੋਈ ਗੱਲ ਹੋਵੇ, ਡਿਪਟੀ ਸਪੀਕਰ ਸਾਹਿਬ, ਪੁਲਿਸ ਵਾਲੇ ਅੱਗੇ ਹੋ ਜਾਂਦੇ ਹਨ ਅਤੇ ਰੋੜਾ ਬਣੇ ਰਹਿੰਦੇ ਹਨ। ਇਸੇ ਤਰ੍ਹਾਂ ਹੀ ਪਿੰਡ ਮਲੋਟ ਦਾ ਮਸਲਾ ਹੈ। ਪਿੰਡ ਵਾਲਿਆਂ ਨੇ ਫੈਸਲਾ ਕਰ ਦਿੱਤਾ ਹੈ ਪਰ ਪੁਲਿਸ ਵਾਲੇ ਦਖਲ ਦਿੰਦੇ ਹਨ। ਪੁਲਿਸ ਵਾਲਿਆਂ ਨੇ ਉਨ੍ਹਾਂ ਨੂੰ ਕਿਹਾ ਹੈ ਕਿ 4,000/- ਰੁਪਏ ਲਗਦੇ ਹਨ, ਉਹ ਦਿਵਾ ਦਿਉ, ਤੁਹਾਨੂੰ ਛੱਡ ਦੇਵਾਂਗੇ। ਉਥੇ ਇਕ ਡੰਗਰ ਡਾਕਟਰ ਸੀ। ਉਹ ਸਾਡੀ ਟਰੇਡ ਯੂਨੀਅਨ ਦਾ ਵਰਕਰ ਸੀ ਭਾਵੇ ਡੰਗਰ ਡਾਕਟਰ ਹੀ ਸੀ, ਉਸ ਨੂੰ ਥੱਪੜ ਕਿਉਂ ਮਾਰਿਆ ਗਿਆ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ

** Expunged as ordered by the Chair

[ਕਾਮਰੇਡ ਦਾਨਾ ਰਾਮ]

ਪੁਲਿਸ ਤੋਂ ਅਜਿਹੇ ਬੰਦਿਆਂ ਦਾ ਖਹਿੜਾ ਛੁਡਾਉਣਾ ਚਾਹੀਦਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਲੋਕਾਂ ਨਾਲ ਪੁਲਿਸ ਦਾ ਵਰਤਾਵ ਠੀਕ ਨਹੀਂ ਹੈ ਅਤੇ ਇਸ ਵਿਚ ਸੁਧਾਰ ਕਰਨ ਦੀ ਲੋੜ ਹੈ। ਉਹ ਥਾਣੇਦਾਰ ਜਿਸ ਨੇ ਡਾਕਟਰ ਤੇ ਜ਼ਿਆਦਤੀ ਕੀਤੀ ਸੀ, ਉਸ ਦਾ ਨਾਮ ਪਤਾ ਨਹੀਂ ਚੀਮਾਂ ਸਾਹਿਬ ਹੈ, ਉਸ ਥਾਣੇਦਾਰ ਨੂੰ ਮੁਅੱਤਲ ਕਰਨਾ ਚਾਹੀਦਾ ਹੈ ਔਰ ਉਸ ਨੇ ਜਿਨੇ ਵੀ ਝੂਠੇ ਕੇਸਿਜ਼ ਬਣਾਏ ਹਨ, ਉਨ੍ਹਾਂ ਨੂੰ ਵਾਪਸ ਕਰਾਉਣਾ ਚਾਹੀਦਾ ਹੈ ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਸੁਣਿਆ ਹੈ । ਮੈਨੂੰ ਇਸ ਗਲ ਦੀ ਬੜੀ ਖੁਸ਼ੀ ਹੈ ਕਿ ਬਹੁਤ ਸਾਰੇ ਸੱਜਣਾ ਨੇ ਬੜੀਆਂ ਕੰਸਟ੍ਰਕਟਿਵ ਸੁਜੈਸ਼ਨਜ਼ ਦਿੱਤੀਆਂ ਹਨ । ਚੌਧਰੀ ਦਾਨਾ ਰਾਮ ਨੇ ਚੰਗੀਆਂ ਗਲਾਂ ਕੀਤੀਆਂ ਹਨ। ਇਨ੍ਹਾਂ ਨੂੰ ਸਿਵਿਆਂ ਤੋਂ ਜ਼ਰੂਰ ਬਾਹਰ ਕਢਣਾ ਚਾਹੀਦਾ ਹੈ। (ਹਾਸਾ) ਮੈਂ ਮਹਿਸੂਸ ਕਰਦਾ ਹਾਂ ਕਿ ਸਾਡੀ ਜਿਹੜੀ ਪਾਲੇਸੀ ਫਰੀ ਪਲਾਟ ਪਿੰਡਾਂ ਵਿਚ ਦੇਣ ਦੀ ਹੈ ਉਹ ਅੱਖਾਂ ਪੂੰਝਣ ਦੇ ਬਰਾਬਰ ਹੈ । ਭਾਵੇਂ ਕੋਈ ਸ਼ਹਿਰ ਤੋਂ ਡੇਢ ਮੀਲ ਦੂਰ ਹੈ ਭਾਵੇਂ ਦੋ ਮੀਲ ਦੂਰ ਹੈ, ਉਨ੍ਹਾਂ ਨੂੰ ਪੰਜ ਪੰਜ ਮਰਲੇ ਜ਼ਮੀਨ ਦੇਣੀ ਹੈ। ਇਸ ਕਰਕੇ ਚੌਧਰੀ ਦਾਨਾ ਰਾਮ ਦੀ ਸੁਜੈਸ਼ਨ ਬਹੁਤ ਠੀਕ ਹੈ। ਇਹ ਸਾਨੂੰ ਲਿਖ ਕੇ ਦੇ ਦੇਣ ਜੇ ਕੋਈ ਇਨ੍ਹਾਂ ਦੇ ਧਿਆਨ ਵਿਚ ਖਾਸ ਜਗ੍ਹਾ ਹੈ, ਤਾਂ ਅਸੀਂ ਦੇਖ ਲਵਾਂਗੇ । ਹਰੀਜਨਾਂ ਦੀ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ ਔਰ ਪਿੰਡਾਂ ਤੋਂ ਬਾਹਰ ਜਾਕੇ ਮਕਾਨ ਬਨਾਉਣਾ ਉਨ੍ਹਾਂ ਲਈ ਪ੍ਰੈਕਟੀਕਲ ਨਹੀਂ ਹੈ । ਜੇ ਕੋਈ ਲਾਗੇ ਪਿੰਡਾਂ ਦੇ ਜ਼ਮੀਨ ਮਿਲ ਸਕੇ ਤਾਂ ਉਥੇ ਪੰਜ ਪੰਜ ਮਰਲੇ ਜ਼ਮੀਨ ਦਿੰਦੇ ਹਾਂ। ਜੇ ਕਿਤੇ ਕੋਈ ਖਾਸ ਥਾਂ ਤੇ ਜ਼ਮੀਨ ਖਰੀਦਣ ਦੀ ਲੋੜ ਪਈ ਤਾਂ ਉਸ ਲਈ ਵੀ ਅਸੀਂ ਹੈਸੀਟੇਟ ਨਹੀਂ ਕਰਾਂਗੇ ।

ਪੰਜਾਬ ਵਿਚ ਐਗਰੀਕਲਚਰ ਵਿਲੇਜਿਜ਼ ਬਾਕੀ ਹੋਰ ਸੂਬਿਆਂ ਨਾਲੋਂ ਜ਼ਿਆਦਾ ਹਨ। ਜੇ ਸੜਕਾਂ ਤੇ ਕੰਮ ਕਰਦੇ ਬੰਦਿਆਂ ਨੂੰ ਦੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਵਿੱਚੋਂ ਇੱਕ ਵੀ ਪੰਜਾਬੀ ਨਹੀਂ ਹੈ। ਚੰਡੀਗੜ੍ਹ ਵਿਚ ਦੇਖ ਲਵੋ, ਲੁਧਿਆਣਾ ਵਿਚ ਜਾਂ ਹੋਰ ਕਿਸੇ ਥਾਂ ਤੇ ਦੇਖ ਲਉ ਜਿਥੇ ਲੇਬਰ ਸੜਕਾਂ ਜਾਂ ਬਿਲਡਿੰਗਾਂ ਤੇ ਲਗੀ ਹੋਈ ਹੋਵੇ , ਤਾਂ ਪਤਾ ਲਗਦਾ ਹੈ ਕਿ ਇੱਕ ਵੀ ਉਨ੍ਹਾਂ ਵਿਚੋਂ ਪੰਜਾਬੀ ਲੇਬਰ ਦਾ ਬੰਦਾ ਨਹੀਂ ਮਿਲੇਗਾ। ਇਸ ਦਾ ਕਾਰਣ ਇਹ ਹੈ ਕਿ ਸੜਕਾਂ ਆਦਿ ਦੇ ਕੰਮ ਕਰਨ ਵਾਲੀ ਲੇਬਰ ਨੂੰ ਜੋ ਵੇਜਿਜ਼ ਮਿਲਦੇ ਹਨ, ਉਹ ਪੰਜਾਬੀਆਂ ਨੂੰ ਪੁਗਦੇ ਨਹੀਂ ਹਨ। ਇਸੇ ਤਰ੍ਹਾਂ ਹੀ ਕਾਰਖਾਨਿਆਂ ਵਿਚ ਵੀ ਜੋ ਲੇਬਰ ਕੰਮ ਕਰਦੀ ਹੈ, ਉਹ ਬਾਹਰ ਦੀ ਹੀ ਹੈ। ਉਹ ਕਾਂਗੜੇ ਆਦਿ ਤੋਂ ਹੁੰਦੀ ਹੈ। ਇਹ ਚੀਜ਼ਾਂ ਦੱਸਦੀਆਂ ਹਨ ਕਿ ਇਸ ਸਟੇਟ ਵਿਚ ਪੰਜਾਬ ਸਟੇਟ ਵਿਚ ਵੇਜਿਜ਼ ਜ਼ਿਆਦਾ ਹੈ। (ਵਿਘਨ)

ਮਿਡਲ ਈਸਟ ਵਿਚ ਵੀ ਜਿਹੜੇ ਇਥੋਂ ਬੰਦੇ ਜਾਂਦੇ ਹਨ, ਉਹ ਜ਼ਿਆਦਾ ਤਰ ਟੈਕਨੀਕਲ ਲੋਕ ਹੀ ਹਨ। ਇਹ ਸਾਡੀ ਖ੍ਵਾਹਿਸ਼ ਵੀ ਹੈ ਕਿ ਇਥੋਂ ਲੋਕ ਬਾਹਰ ਜਾਣ ਕਿਉਂ ਉਸ ਨਾਲ ਆਮਦਨੀ ਵਿਚ ਵਾਧਾ ਹੁੰਦਾ ਹੈ। ਜਿਹੜਾ ਹਰੀਜਨ ਨੌਕਰੀ ਲੈਣ ਵਾਸਤੇ ਬਾਹਰ ਜਾਏਗਾ, ਉਸ ਨੂੰ ਅਸੀਂ ਕਰਜ਼ਾ ਦਿੰਦੇ ਹਾਂ (ਵਿਘਨ) ਮੈਂ ਡਾਂਗ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਦੇ ਸਾਰੇ ਪੈਸੇ ਇਸ ਕੰਮ ਦੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੂੰ ਦੇ ਦਿੱਤੇ ਹਨ । ਸੋਚ ਰਹੇ ਹਾਂ ਕਿ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਜ਼ਿਆਦਾ ਸੈਂਟ੍ਰਲਾਈਜ਼ਡ ਹੋ ਜਾਵੇਗੀ। ਇਸ ਲਈ ਇਹ ਕੰਮ ਡਿਸਟ੍ਰਿਕਟਸ ਹੈਡਕੁਆਰਟਰਜ਼ ਤੇ ਦੇ ਦਿੱਤਾ ਜਾਏ। ਉਥੇ ਇਸ ਕੰਮ ਲਈ ਲੈਜਿਸਲੇਟਰਜ਼ ਔਰ ਡੀ. ਸੀ. ਦੀ ਇੱਕ ਕਮੇਟੀ ਬਣਾ ਦਿੱਤੀ ਜਾਏ ਔਰ ਉਹ ਜਿਨ੍ਹਾਂ ਲੋਕਾਂ ਨੇ ਬਾਹਰ ਜਾਣਾ ਹੋਵੇ ਉਨ੍ਹਾਂ ਦੀ ਦੇਖ ਭਾਲ ਕਰਕੇ ਵੀਜ਼ਾ ਵਗੈਰਾ ਦਾ ਪ੍ਰਬੰਧ ਕਰੇ । ਇਸ ਕੰਮ ਲਈ 25 ਲੱਖ ਰੁਪਏ ਰਖੇ ਗਏ ਹਨ। ਤਾਂਕਿ ਵਧ ਤੋਂ ਵਧ ਲੋਕ ਬਾਹਰ ਜਾ ਸਕਣ । ਚਾਰ ਪੰਜ ਘਰਾਂ ਵਿਚ ਰੌਸ਼ਨੀ ਆ ਜਾਂਦੀ ਹੈ ਜੇ ਉਨਾਂ ਘਰਾਂ ਵਿਚੋਂ ਇੱਕ ਬੰਦਾ ਵੀ ਬਾਹਰ ਚਲਾ ਜਾਏ । ਅੰਦਾਜ਼

ਹੈ ਕਿ 200 ਕਰੋੜ ਰੁਪਿਆ ਇਕ ਸਾਲ ਵਿਚ ਪੰਜਾਬ ਵਿਚ ਆਉਂਦਾ ਹੈ । ਮੈਂ ਰਿਜ਼ਰਵ ਬੈਂਕ ਦੀ ਰਿਪੋਰਟ ਦੇਖੀ ਹੈ । ਸਾਰੇ ਇੰਡੀਆ ਵਿਚ ਇੱਕ ਮਹੀਨੇ ਵਿਚ ਕੋਈ 187 ਕਰੋੜ ਰੁਪਏ ਆਉਂਦੇ ਰਹੇ ਹਨ । ਇਸ ਵਚੋਂ 25 ਫੀਸਦੀ ਹਿਸਾ ਜ਼ਰੂਰ ਪੰਜਾਬ ਦੇ ਹਿੱਸੇ ਆਉਂਦਾ ਹੋਵੇਗਾ । ਅਸੀਂ ਗੌਰਮਿੰਟ ਆਫ ਇੰਡੀਆ ਨੂੰ ਕਹਾ ਹੈ ਕਿ ਇਸ ਸਬੰਧੀ ਸਾਨੂੰ ਦਸਣ ਕਿ ਪਜਾਬ ਦਾ ਕਿੰਨਾ ਹਿੱਸਾ ਹੈ । ਕੇਰੇਲਾ, ਪੰਜਾਬ ਔਰ ਗੁਜਰਾਤ ਵਿਚ ਜ਼ਿਆਦਾ ਰਕਮ ਆਉਂਦੀ ਹੈ ਔਰ ਪੰਜਾਬ ਤਾਂ ਇਸ ਸਬੰਧ ਵਿਚ ਨੰਬਰ 1 ਤੇ ਹੋਵੇਗਾ ।

ਖੰਨਾ ਸਾਹਿਬ ਨੇ ਮੈਡੀਕਲ ਕਾਲਜ, ਅਮ੍ਰਿਤਸਰ ਦੀ ਗਲ ਕੀਤੀ ਹੈ । ਇਹ ਸਹੀ ਹੈ ਕਿ ਉਸ ਕਾਲਜ ਦਾ ਸਟੈਂਡਰਡ ਥੱਲੇ ਨੂੰ ਚਲਾ ਗਿਆ ਸੀ । ਪਰ ਮੌਜੂਦਾ ਸਰਕਾਰ ਨੇ ਇਸ ਦੇ ਸਟੈਂਡਰਡ ਨੂੰ ਉਚਾ ਕਰਨ ਵਾਸਤੇ ਕਾਫੀ ਕੁਝ ਕੀਤਾ ਹੈ । ਹੁਣ ਦੀ ਸਰਕਾਰ ਨੇ 1 ਕਰੋੜ ਰੁਪਿਆ ਖਰਚ ਕਰਕੇ ਇਸ ਵਿਚ 2 ਵਾਰਡ ਹੋਰ ਬਣਾਏ ਹਨ । 1 ਕਰੋੜ ਰੁਪਿਆ ਖਰਚ ਕਰਕੇ ਥੀਏਟਰ ਬਣਾਇਆ ਹੈ । ਔਰ ਉਸ ਨੂੰ ਮਾਡਰਨ ਇਕਉਪਮੈਂਟ ਦਿੱਤਾ ਹੈ ਔਰ ਕੈਂਸਰ ਦਾ ਟ੍ਰੀਟਮੈਂਟ ਉਥੇ ਲਿਆਂਦਾ ਹੈ । ਇਸ ਤਰ੍ਹਾਂ ਕਰਕੇ ਉਸ ਮੈਡੀਕਲ ਕਾਲਜ ਨੂੰ ਸਹੀ ਰੂਪ ਦੇ ਸਕੇ ਹਾਂ ।

ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਦਾ ਬੜਾ ਧੰਨਵਾਦੀ ਹਾਂ, ਔਰ ਮੈਨੂੰ ਖੁਸ਼ੀ ਹੈ ਕਿ ਜਿਹੜਾ ਸਪਲੀਮੈਂਟਰੀ ਬੱਜਟ ਪੇਸ਼ ਕੀਤਾ ਗਿਆ ਹੈ, ਜਿਹੜਾ ਐਪ੍ਰੋਪ੍ਰੀਏਸ਼ਨ ਬਿਲ ਅੱਜ ਸਦਨ ਦੇ ਸਾਹਮਣੇ, ਹੈ, ਇਸ ਬਾਰੇ ਸਾਰੇ ਮੈਂਬਰਜ਼ ਸਮਝਦੇ ਹਨ ਕਿ ਜਿੰਨੇ ਜਿੰਨੇ ਰੁਪਏ ਖਰਚ ਹੋਏ ਹਨ ਭਾਵੇਂ ਉਹ ਅਨ-ਐਂਪਲਾਇਮੈਂਟ ਤੇ ਖਰਚ ਹੋਏ ਹਨ, ਭਾਵੇਂ ਐਂਪਲਾਈਜ਼ ਤੇ ਖਰਚ ਹੋਏ ਹਨ , ਫਲੱਡਜ਼ ਲਈ ਰਲੀਫ ਦੇਣ ਤੇ ਖਰਚ ਹੋਏ ਹਨ ਔਰ ਹੋਰ ਜਿਹੜਾ ਜਿਹੜਾ ਖਰਚ ਕੀਤਾ ਗਿਆ ਹੈ, ਉਹ ਸਹੀ ਖਰਚ ਕੀਤਾ ਗਿਆ ਹੈ । ਇਸ ਨਾਲ ਸੂਬੇ ਦੀ ਇਕਾਨੋਮੀ ਨੂੰ ਮਜ਼ਬੂਤ ਕਰਨ ਵਾਲਾ ਖਰਚ ਕੀਤਾ ਗਿਆ ਹੈ ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਐਪ੍ਰੋਪ੍ਰੀਏਸ਼ਨ ਬਿਲ ਪਾਸ ਕਰ ਦਿੱਤਾ ਜਾਏ ।

**Mr. Deputy Speaker** : Question is—

That the Punjab Appropriation Bill be taken into consideration at once.

*The motion was carried.*

**Mr. Deputy Speaker** : Now the House will proceed to consider the bill clause by clause.

Clause 2

**Mr. Deputy Speaker** . Question is—

That Clause 2 stand part of the Bill.

*The motion was carried.*

Clause 3

**Mr. Deputy Speaker** : Question is—

That clause 3 stand part of the Bill.

*The motion was carried.*

THE SCHEDULE

**Mr. Deputy Speaker** : Question is-

That the Schedule stand part of the Bill.

*The motion was carried.*

CLAUSE 1

**Mr. Deputy Speaker** : Question is-

That clause 1 stand part of the Bill.

*The motion was carried*

TITLE

**Mr. Deputy Speaker** : Question is—

That Title be the Title of the Bill.

*The motion was carried.*

**Finance Minister** : Sir, I beg to move—

That the Punjab Appropriation Bill be passed.

**Mr. Deputy Speaker** : Motion moved—

That the Punjab Appropriation Bill be passed.

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ. ): ਡਿਪਟੀ ਸਪੀਕਰ ਸਾਹਿਬ, ਜਿਹੜਾ 19 ਲੱਖ ਰੁਪਿਆ ਡਿਸਕ੍ਰੀਸ਼ਨਰੀ ਗਰਾਂਟ ਵਾਸਤੇ ਵਧਾਇਆ ਗਿਆ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਵੀ ਇਨ੍ਹਾਂ ਨੇ ਇਹ ਖਰਚਾ ਗਲਤ ਕੀਤਾ ਹੈ ਔਰ ਅੱਗੇ ਨੂੰ ਵੀ ਇਨ੍ਹਾਂ ਨੇ ਖਰਚਾ ਗਲਤ ਕਰਨਾ ਹੈ।

ਦੂਸਰੀ ਗਲ ਇਹ ਹੈ ਕਿ ਪੁਲਿਸ ਵਿਚ ਸਾਡੇ ਵੇਲੇ ਭਰਤੀ ਹੋਣ ਲਈ ਅਠਵੀਂ ਪਾਸ ਹੋਣਾ ਜ਼ਰੂਰੀ ਸੀ ਪਰ ਹੁਣ ਇਨ੍ਹਾਂ ਨੇ ਮੈਟ੍ਰਿਕ ਪਾਸ ਹੋਣਾ ਲਾਜ਼ਮੀ ਕਰ ਦਿੱਤਾ ਹੈ । ਇਸ ਨਾਲ ਇਨ੍ਹਾਂ ਦਾ ਇੱਕ ਬੰਦਾ ਵੀ ਭਰਤੀ ਨਹੀਂ ਹੋ ਸਕਦਾ। ਦੂਸਰਾ ਇਹ ਕਿ ਉਨ੍ਹਾਂ ਦਾ ਕੱਦ ਅੱਧਾ ਇੰਚ ਘੱਟ ਸੀ ਅਤੇ ਉਚਾਈ ਅੱਧਾ ਇੰਚ ਘੱਟ ਸੀ, ਉਹ ਵੀ ਇਨ੍ਹਾਂ ਨੇ ਦੂਰ ਕਰ ਦਿਤੀ ਹੈ। ਫਿਰ ਫਲੱਡ ਦੇ ਬਾਰੇ ਰਿਲੀਫ ਦੇਣ ਬਾਰੇ ਕਿਹਾ ਗਿਆ। (ਵਿਘਨ) ਫਲੱਡ ਦੇ ਬਾਰੇ ਜਿਹੜਾ ਰਿਲੀਫ ਦਿਤਾ ਗਿਆ ਉਹ ਪਟਵਾਰੀਆਂ ਦੀ ਰਿਪੋਰਟ ਤੇ ਦਿਤਾ ਗਿਆ। ਪਟਵਾਰੀਆਂ ਨੇ 1844 ਦੇ ਸਰਕਲ ਬਣੇ ਹੋਏ ਹਨ ਅਤੇ ਉਸੇ ਤਰ੍ਹਾਂ ਚਲੇ ਆਉਂਦੇ ਹਨ । ਇਸ ਪਾਸੇ ਵੀ ਧਿਆਨ ਕਰਨਾ ਚਾਹੀਦਾ ਹੈ । ਉਨ੍ਹਾਂ ਦੀ ਵੀ ਗੱਲ ਸੁਣੀ ਜਾਵੇ । ਇਹ ਜਿਹੜੀ ਫਾਰੈਸਟਾਂ ਦੀ ਜ਼ਮੀਨ ਸੀ ਇਹ ਹਰੀਜਨਾਂ ਦੀ ਜ਼ਮੀਨ ਸੀ , ਇਨ੍ਹਾਂ ਉਤੇ ਹਰੀਜਨਾਂ ਦਾ ਕਬਜ਼ਾ ਹੋਣਾ ਚਾਹੀਦਾ ਹੈ। ਉਹ ਆਪ ਫੌਰੈਸਟ ਲਗਾਉਣ। ਪਰ ਇਸ ਸਰਕਾਰ ਨੇ ਇਸ ਪਾਸੇ ਵੀ ਕੁਝ ਨਹੀਂ ਕੀਤਾ।

ਮੈਂ ਟਰਾਂਸਪੋਰਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਮੇਰੇ ਹਲਕੇ ਵਿਚ ਕੋਈ ਬੱਸ ਨਹੀਂ ਜਾਂਦੀ ਜਿਸ ਕਰਕੇ ਲੋਕਾਂ ਨੂੰ ਆਵਾਜਾਈ ਵਿਚ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ। ਇਨ੍ਹਾਂ ਨੇ ਉਥੇ ਕੀਤਾ ਕੀ ਹੈ ਕਿ 14 ਪਿੰਡਾਂ ਦਾ ਬਲਾਕ ਬਣਾ ਦਿੱਤਾ ਹੈ ਉਹ ਵਾਇਬਲ ਨਹੀਂ ਹੈ। ਮੈਂ ਟਰਾਂਸਪੋਰਟ ਮਨਿਸਟਰ ਨੂੰ ਕਹਾਂਗਾ ਕਿ

ਸਾਡੇ ਉਥੇ ਦੋ ਬੱਸਾਂ ਚਲਾਈਆਂ ਜਾਣ । ਇਕ ਬੱਸ ਗੁਰਦਾਸਪੁਰ ਤੋਂ ਨਰੋਟ ਜੈਮਲ ਸਿੰਘ ਤੱਕ ਜਾਵੇ ਅਤੇ ਦੂਸਰੀ ਪਠਾਨਕੋਟ ਤੋਂ ਬੰਬਿਆਲ ਤਕ ਜਾਵੇ । ਇਸੇ ਤਰ੍ਹਾਂ ਹੀ ਜੰਮੂ-ਕਸ਼ਮੀਰ ਤੱਕ ਵੀ ਬੱਸ ਚੱਲੇ । ਬੱਸਾਂ ਨਾ ਚੱਲਣ ਕਾਰਨ ਲੋਕਾਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ ।

ਬਾਦਲ ਸਾਹਿਬ ਨੇ ਕਿਹਾ ਸੀ ਕਿ ਤੁਹਾਡੇ ਬ੍ਰਿਜ ਬਣਾ ਦਿਆਂਗੇ ਪਰ ਕੁਝ ਨਹੀਂ ਕੀਤਾ ਗਿਆ । ਇਸ ਕਰਕੇ ਹੀ ਮੇਰਾ ਹਲਕਾ ਬੈਕਵਰਡ ਹੈ ਕਿਉਂਕਿ ਉਥੇ ਕੋਈ ਆਉਣ ਜਾਣ ਦਾ ਸਾਧਨ ਨਹੀਂ ਹੈ। ਲੋਕਾਂ ਨੂੰ ਇਕ ਥਾਂ ਤੋਂ ਦੂਜੀ ਥਾਂ ਆਉਣ ਜਾਣ ਲਈ ਦੋ ਦੋ ਚਾਰ ਚਾਰ ਮਹੀਨੇ ਲੱਗ ਜਾਂਦੇ ਹਨ ਅਤੇ ਜੇਕਰ ਉਥੇ ਪੁਲ ਬਣ ਜਾਵੇ ਤਾਂ ਉਹੀ ਸਫਰ ਘੰਟਿਆਂ ਵਿਚ ਖਤਮ ਹੋ ਸਕਦਾ ਹੈ । ਇਸ ਸਰਕਾਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਕੀਤਾ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ।

ਜਿਥੋਂ ਤੱਕ ਹਰੀਜਨ ਲੋਕਾਂ ਨੂੰ ਜ਼ਮੀਨਾਂ ਦੇਣ ਦਾ ਸਵਾਲ ਹੈ ਕਾਂਗਰਸ ਰਾਜ ਵਿਚ ਕੁਝ ਕੋਸ਼ਿਸ਼ ਕੀਤੀ ਗਈ ਪਰ ਉਦੋਂ ਵੀ ਕੰਮ ਪੂਰਾ ਨਹੀਂ ਹੋਇਆ ਅਤੇ ਕਾਂਗਰਸ ਰਾਜ ਵਿਚ ਵੀ ਸਾਡਾ ਭੱਠਾ ਬਿਠਾਇਆ ਗਿਆ ਅਤੇ ਇਸ ਸਰਕਾਰ ਦੇ ਰਾਜ ਵਿਚ ਵੀ ਸਾਡਾ ਭੱਠਾ ਬਿਠਾਇਆ ਗਿਆ ਹੈ । (ਹਾਸਾ) ਇਹ ਜਿਹੜੇ ਰੂਲਿੰਗ ਪਾਰਟੀ ਵਿਚ ਹਰੀਜਨ ਐਮ. ਐਲ. ਏਜ਼. ਹਨ ਇਹ ਇਸ ਪਾਸੇ ਧਿਆਨ ਨਹੀਂ ਦੇ ਰਹੇ ।

**ਹਾਜੀ ਅਨਵਰ ਅਹਿਮਦ ਖਾਨ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : 1964 ਵਿਚ ਅਸੀਂ ਲੜਾਈ ਲੜਕੇ ਹਰੀਜਨਾਂ ਨੂੰ ਜ਼ਮੀਨ ਦਿਵਾਈ ਸੀ। ਅਸੀਂ ਪੰਡਿਤ ਜਵਾਹਰ ਲਾਲ ਨਹਿਰੂ ਨਾਲ ਲੜਾਈ ਕਰਕੇ ਹਰੀਜਨਾਂ ਨੂੰ ਜ਼ਮੀਨ ਦਿਵਾਈ ਸੀ ਪਰ ਉਹ ਜ਼ਮੀਨ ਵੀ ਹਰੀਜਨਾਂ ਤੋਂ ਖੋਹੀ ਜਾ ਰਹੀ ਹੈ। (ਵਿਘਨ) ਇਸ ਸਰਕਾਰ ਨੇ ਹਰੀਜਨਾਂ ਦਾ ਕੁਝ ਨਹੀਂ ਕੀਤਾ । ਮੈਂ ਕਹਿੰਦਾ ਹਾਂ ਕਿ Righ's are not taken by request. Rights are wrested from unwilling hands.

ਹੱਥ ਤੇ ਹੱਥ ਰੱਖ ਕੇ ਕੁਝ ਨਹੀਂ ਮਿਲਦਾ। ਇਹ ਸਾਰੇ ਇਕੋ ਜਿਹੇ ਰਲੇ ਹੋਏ ਹਨ ਅਤੇ ਹਰੀਜਨਾਂ ਦਾ ਕੁਝ ਨਹੀਂ ਸੋਚ ਰਹੇ । ਇਹ ਸਾਨੂੰ ਖਤਮ ਕਰ ਰਹੇ ਹਨ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਸੁੰਦਰ ਸਿੰਘ** : ਅਸੀਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨਾਲ ਲੜਾਈ ਲੜ ਕੇ 8 ਅਪ੍ਰੈਲ, 1964 ਨੂੰ ਹਰੀਜਨਾਂ ਨੂੰ ਜ਼ਮੀਨ ਦੇਣ ਦਾ ਫੈਸਲਾ ਕਰਵਾਇਆ ਸੀ । ਉਸ ਵਕਤ ਅਜਾਇਬ ਸਿੰਘ ਹੋਰੀਂ ਸਾਡੇ ਨਾਲ ਸਨ । ਕਸਟੋਡੀਅਨ ਦੀ ਜ਼ਮੀਨ ਸਾਨੂੰ ਮਿਲਣੀ ਸੀ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ।

---

**Expunged as ordered by the Chair.

**ਚੌਧਰੀ ਸੁੰਦਰ ਸਿੰਘ :** ਜਿਹੜੀ 10-10 ਏਕੜ ਜ਼ਮੀਨ ਮਿਲੀ ਹੋਈ ਸੀ ਉਹ ਇਸ ਸਰਕਾਰ ਨੇ 5-5 ਏਕੜ ਕਰ ਦਿੱਤੀ ਹੈ। ਉਮਰਾਓ ਗਲ ਜਾਂਦਾ ਜਾਂਦਾ ਇਹ ਕਰ ਗਿਆ ਹੈ। ਉਸ ਨੇ ਅਸਤੀਫਾ ਦੇ ਦਿੱਤਾ ਹੈ ਮੈਂ ਕਹਿੰਦਾ ਹਾਂ ਕਿ ਉਹ ਫਿਰ ਨਾ ਆਵੇ। (ਵਿਘਨ) ਤੁਸੀਂ ਇਹ ਦੱਸੋ ਕਿ ਅੱਜ ਸਾਡੇ ਕੋਲ ਕਿੰਨੀਆਂ ਕਾਰਾਂ ਹਨ, ਸਾਡੇ ਪਾਸ ਕਿੰਨੀ ਜ਼ਮੀਨ ਹੈ। ਸਾਡੇ ਕੋਲ ਕੋਈ ਕਾਰ ਨਹੀਂ ਹੈ, ਕੋਈ ਜ਼ਮੀਨ ਨਹੀਂ ਹੈ। ਇਹ ਕਹਿੰਦੇ ਹਨ ਕਿ ਹਰੀਜਨ ਬਹੁਤ ਤਰੱਕੀ ਕਰ ਗਿਆ ਹੈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦਾ ਕੁਝ ਨਹੀਂ ਕੀਤਾ ਗਿਆ। ਕੋਈ ਤਰੱਕੀ ਨਹੀਂ ਹੋਈ। 1947 ਵਿਚ ਜਦ ਪਾਕਿਸਤਾਨ ਬਣਿਆ ਸੀ ਉਦੋਂ ਮੁਸਲਿਮ ਲੀਗ ਨੇ ਸਾਨੂੰ ਕਿਹਾ ਕਿ ਤੁਸੀਂ ਸਾਡੇ ਨਾਲ ਰਲ ਜਾਓ ਅਸੀਂ ਤੁਹਾਨੂੰ ਜੋ ਤੁਸੀਂ ਕਹੋਗੇ, ਦਿਆਂਗੇ। ਅਸੀਂ ਉਨ੍ਹਾਂ ਨਾਲ ਰਲ ਗਏ। (ਵਿਘਨ)

**Mr. Deputy Speaker** : Please wind up.

**ਚੌਧਰੀ ਸੁੰਦਰ ਸਿੰਘ :** ਅਸੀਂ ਉਨ੍ਹਾਂ ਨਾਲ ਮਿਲ ਗਏ। ਅਸੀਂ ਇਨ੍ਹਾਂ ਨੂੰ ਪੰਜਾਬ, ਹਿੰਦੁਸਤਾਨ ਲੈ ਕੇ ਦਿੱਤਾ। ਪਰ ਅੱਜ ਅਸੀਂ ਇਨ੍ਹਾਂ ਕੋਲੋਂ ਮੰਗਦੇ ਪਏ ਹਾਂ। ਮੈਂ ਕਹਿੰਦਾ ਹਾਂ ਕਿ ਹਰੀਜਨ ਦਾ ਕੁਝ ਸੋਚੋ। ਉਨ੍ਹਾਂ ਨੂੰ ਪੂਰੀ ਜ਼ਮੀਨ ਦਿੱਤੀ ਜਾਵੇ। ਉਨ੍ਹਾਂ ਕੋਲੋਂ ਜ਼ਮੀਨ ਖੋਹੀ ਨਾ ਜਾਵੇ। ਤੁਸੀਂ ਹਰੀਜਨਾਂ ਨੂੰ ਨਾਲ ਲੈ ਕੇ ਚਲੋ। ਇਹ ਜਿਹੜੇ ਸਾਡੇ ਭਰਾ ਉਧਰ ਬੈਠੇ ਹਨ ਉਹ ਵੀ ਇਸ ਪਾਸੇ ਕੁਝ ਧਿਆਨ ਕਰਨ।

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ, ਹੁਣ ਤੁਸੀਂ ਬੈਠੋ।

**Mr. Deputy Speaker** : Question is—

That the Punjab Appropriation Bill be passed.

*The motion was carried.*

---

## RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB AGRICULTURAL PRODUCE MARKETS (SECOND AMENDMENT) ORDINANCE, 1978 (PUNJAB ORDINANCE NO. 16 OF 1978) AND THE PUNJAB AGRICULTURAL PRODUCE MARKETS (AMENDMENT) BILL, 1979.

**Mr. Deputy Speaker** : Dr. Kewal Krishan, Sardar Umrao Singh and Chaudhri Bal Ram Jakhar and Sardar Beant Singh have given notices of Resolution disapproving the Punjab Agricultural Produce Markets (Second Amendment) Ordinance, 1978 (Punjab Ordinance No. 16 of 1978). These may be deemed to have been read and moved.

(i) **Doctor Kewal Krishan** : to move that this House disapproves the Punjab Agricultural Produce Markets (Second Amendment) Ordinance, 1978 (Punjab Ordinance No. 16 of 1978).

(ii) **Sardar Umrao Singh**, : to movethat this House disapproves the Punjab Agricultural Produce Markets (Second Amendment) Ordinance, 1978 (Punjab Ordinance No. 16 of 1978).

(iii) (a) **Chaudhri Bal Ram Jakhar**
(b) **Sardar Beant Singh** } to move that this House disapproves the Punjab Agricultural Produce Markets (Second Amendment) Ordinance, 1978 (Punjab Ordinance No. 16 of 1978.)

RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB AGRICULTURAL PRODUCE MARKETS (SECOND AMENDMENT) ORDINANCE, 1978 (PUNJAB ORDINANCE NO. 16 OF 1978)

AND

THE PUNJAB AGRICULTURAL PRODUCE MARKETS (AMENDMENT) BILL, 1979.

If the House agrees the Resolution disapproving the Ordinance and the Consideration Motion of the Punjab Agricultural Produce Markets (Amendment) Bill, 1979 be discussed together and voted upon separately.

(*Voices*: Yes,yes.)

**Agricultural Minister** (Sardar Balwinder Singh Bhunder) : Sir, I beg to introduce the Punjab Agricultural Produce Markets (Amendment) Bill.

Sir, I also beg to move-

> That the Punjab Agricultural Produce Markets (Amendment) Bill be taken into consideration at once.

**Mr. Deputy Speaker :** Motion moved-

> That the Punjab Agricultural Produce Markets (Amendment) Bill be taken into consideration at once.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਇਹ ਸੈਕੰਡ ਅਮੈਂਡਮੈਂਟ ਐਗਰੀਕਲਚਰਲ ਮਾਰਕਿਟ ਪਰੌਡਿਊਸ ਬਿਲ ਵਿਚ ਲਿਆਂਦੀ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਇਸ ਤੋਂ ਪਹਿਲਾਂ ਵੀ ਇਕ ਅਮੈਂਡਮੈਂਟ ਆਈ ਸੀ ਅਤੇ ਇਹ ਸੈਕੰਡ ਅਮੈਂਡਮੈਂਟ ਆਈ ਹੈ ਜਿਸ ਵੇਲੇ ਦੀ ਇਹ ਸਰਕਾਰ ਬਣੀ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਮਾਰਕਿਟ ਕਮੇਟੀਆਂ ਦੀ ਤਦਾਦ 109 ਹੈ ਜਿਨ੍ਹਾਂ ਦਾ ਬੱਜਟ ਤਕਰੀਬਨ 32 ਕਰੋੜ ਰੁਪਏ ਹੈ । ਇਨ੍ਹਾਂ ਨੇ ਸਾਰੀਆਂ ਕਮੇਟੀਆਂ ਦਾ ਭੋਗ ਪਾ ਦਿੱਤਾ ਹੈ । ਭੋਗ ਪਾਉਣ ਤੋਂ ਬਾਅਦ ਇਨ੍ਹਾਂ ਨੇ ਇਹ 32 ਕਰੋੜ ਰੁਪਿਆ ਬਿਊਰੋਕਰੈਸੀ ਦੇ ਹੱਥਾਂ ਵਿਚ ਦੇ ਦਿੱਤਾ । ਜੇ ਤਾਂ ਇਹ 32 ਕਰੋੜ ਰੁਪਿਆ ਪਬਲਿਕ ਦੇ ਚੁਣੇ ਹੋਏ ਰਿਪਰੀਜੈਂਟੇਟਿਵਜ਼ ਦੇ ਹੱਥਾਂ ਵਿਚ ਜਾਂਦਾ ਤਾਂ ਤੇ ਪੰਜਾਬ ਦੇ ਲੋਕਾਂ ਨੂੰ ਕੁਝ ਸਬਰ ਹੁੰਦਾ, ਉਨ੍ਹਾਂ ਨੂੰ ਕੁਝ ਹੌਸਲਾ ਹੁੰਦਾ ਕਿ ਇਹ ਸਰਕਾਰ ਡੈਮੋਕਰੇਟਿਕ ਹੈ ਅਤੇ ਡੈਮੋਕਰੇਸੀ ਨੂੰ ਬਹਾਲ ਕਰਨ ਵਾਸਤੇ ਅੱਗੇ ਆਈ ਹੈ ਪਰ ਅਫ਼ਸੋਸ ਹੈ ਕਿ ਇਨ੍ਹਾਂ ਨੇ ਪਹਿਲੇ ਇਕ ਅਮੈਂਡਮੈਂਟ ਲਿਆਂਦੀ ਔਰ ਉਸ ਦੇ ਬਾਅਦ ਫਿਰ ਦੂਸਰੀ ਅਮੈਂਡਮੈਂਟ ਲਿਆਂਦੀ ਔਰ ਹੁਣ ਇਸ ਅਮੈਂਡਮੈਂਟ ਤੋਂ ਐਸਾ ਨਜ਼ਰ ਆਉਂਦਾ ਹੈ ਕਿ ਇਕ ਸਾਲ ਤਕ ਇਸੇ ਤਰ੍ਹਾਂ ਰੱਖਣਗੇ । ਕਦੇ ਅਖਬਾਰਾਂ ਵਿਚ ਇਹ ਗੱਲ ਆਉਂਦੀ ਹੈ ਕਿ ਨੌਮੀਨੇਸ਼ਨ ਹੋਵੇਗੀ ਅਤੇ ਕਦੇ ਆਉਂਦਾ ਹੈ ਕਿ ਚੁਣਾਓ ਹੋਣਗੇ । ਹੁਣ ਇਸ ਵਿਚ ਜੋ ਲਿਖਿਆ ਹੈ ਉਹ ਇਹੀ ਲਿਖਿਆ ਹੈ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣੀਆਂ ਸੀ ਤਾਂ ਕਰਕੇ ਪੋਸਟਪੋਨ ਕੀਤਾ ਹੈ, ਇਹ ਅਮੈਂਡਮੈਂਟ ਲਿਆਂਦੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਅੱਜ ਲਗ ਭਗ 8-9 ਮਹੀਨੇ ਹੋ ਗਏ ਹਨ, ਅਗੱਸਤ ਮਹੀਨੇ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਸੀ, ਉਸ ਦੇ ਬਾਦ ਬੜੇ ਆਰਾਮ ਨਾਲ ਚੁਣਾਓ ਕਰਵਾਇਆ ਜਾ ਸਕਦਾ ਸੀ ਲੇਕਿਨ

[ਡਾਕਟਰ ਕੇਵਲ ਕ੍ਰਿਸ਼ਨ]

ਪੰਜਾਬ ਸਰਕਾਰ ਨੇ ਚੁਣਾਓ ਕਰਨ ਦਾ ਜ਼ਰਾ ਜਿੰਨਾ ਵੀ ਕਸ਼ਟ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਬੜੀ ਹੈਰਾਨਗੀ ਦੀ ਗੱਲ ਹੈ ਕਿ ਕਦੇ ਤਾਂ ਸਾਡੇ ਅਕਾਲੀ-ਜਨਤਾ ਕੁਲੀਸ਼ਨ ਸਰਕਾਰ ਵਿਚ ਜਿਹੜੇ ਦੋਸਤ ਹਨ ਉਹ ਕਹਿੰਦੇ ਹਨ, ਜਨਤਾ ਪਾਰਟੀ ਵਾਲੇ ਦੋਸਤ ਕਹਿੰਦੇ ਹਨ ਕਿ ਮਿਊਂਸਪਲ ਇਲੈਕਸ਼ਨ ਨਾ ਕਰਵਾਓ, ਜੇ ਕਰਵਾ ਦਿੱਤੀਆਂ ਤਾਂ ਅਸੀਂ ਨਹੀਂ ਬਚਣਾ, ਇਨ੍ਹਾਂ ਇਲੈਕਸ਼ਨਜ਼ ਨੂੰ ਅਗੇ ਪਾ ਦਿਓ।

5.28 ਸ਼ਾਮ | (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਅਜੇ ਤਕ ਮਿਊਂਸਪਲ ਇਲੈਕਸ਼ਨਜ਼ ਕਰਵਾਈਆਂ ਹੀ ਨਹੀਂ ਔਰ ਦੂਸਰੀ ਗੱਲ ਇਹ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦੀਆਂ ਇਲੈਕਸ਼ਨਜ਼ ਤਾਂ ਇਨ੍ਹਾਂ ਨੇ ਕਰਵਾ ਦਿੱਤੀਆਂ ਪਰ ਉਸ ਦੇ ਬਾਅਦ ਨਾਂ ਜ਼ਿਲ੍ਹਾ ਪ੍ਰੀਸ਼ਦ ਔਰ ਨਾਂ ਹੀ ਬਲਾਕ ਸੰਮਤੀਆਂ ਦੇ ਬਾਰੇ ਕੋਈ ਸੋਧ ਦਿੱਤੀ ਹੈ ਕਿ ਉਨ੍ਹਾਂ ਦੇ ਬਾਰੇ ਕੀ ਕਰਨਾ ਹੈ। ਆਇਆ ਜ਼ਿਲ੍ਹਾ ਪ੍ਰੀਸ਼ਦ ਬਣਾਉਣੀਆਂ ਹਨ, ਬਲਾਕ ਸੰਮਤੀਆਂ ਬਣਾਉਣੀਆਂ ਹਨ ਜਾਂ ਕੀ ਕਰਨਾ ਹੈ। ਇਸ ਦੇ ਮੁਤਲੱਕ ਕੁਝ ਨਹੀਂ ਦਸਿਆ ਗਿਆ। ਹੁਣ ਵੀ ਜਿਹੜੀ ਅਮੈਂਡਮੈਂਟ ਲਿਆਂਦੀ ਹੈ ਇਸ ਦੇ ਨਾਲ, ਚੇਅਰਮੈਨ ਸਾਹਿਬ ਇਹ ਗਲ ਬਿਲਕੁਲ ਸਿੱਧੀ ਹੈ ਕਿ ਇਨ੍ਹਾਂ ਨੇ ਹੋਰ ਟਾਈਮ ਮੰਗਿਆ ਹੈ ਕਿ ਇਸ ਨੂੰ ਇਸੇ ਤਰ੍ਹਾਂ ਹੀ ਰਹਿਣ ਦਿਓ ਔਰ ਸਾਰਾ 32 ਕਰੋੜ ਰੁਪਿਆ ਬਿਓਰੋਕਰੇਟਸ ਦੇ ਹੱਥਾਂ ਵਿਚ ਹੀ ਰਹੇ ਔਰ ਉਹ ਹੀ ਇਸ ਰੁਪਏ ਨੂੰ ਖਰਚ ਕਰਨ। ਚੇਅਰਮੈਨ ਸਾਹਿਬ, ਇਥੇ ਬਹੁਤ ਸਾਰੀਆਂ ਗਲਾਂ ਆਈਆਂ ਔਰ ਸਾਰਾ ਪੰਜਾਬ ਮਹਿਸੂਸ ਕਰਦਾ ਹੈ, ਸਾਰੇ ਐਮ. ਐਲ. ਏਜ਼. ਸਾਹਿਬਾਨ ਮਹਿਸੂਸ ਕਰਦੇ ਹਨ ਕਿ ਬਿਊਰੋਕਰੇਟਸ ਦੇ ਹੱਥਾਂ ਵਿਚ ਇਹ ਸਾਰਾ ਰੁਪਿਆ ਦੇਣ ਨਾਲ ਟੋਟਲ ਕੁਰੱਪਸ਼ਨ ਸ਼ੁਰੂ ਹੋ ਜਾਵੇਗੀ। ਜਿਸ ਤਰ੍ਹਾਂ ਮਿਊਂਸਪਲ ਕਮੇਟੀਆਂ ਵਿਚ ਈ. ਓਜ਼. ਔਰ ਐਸ. ਓਜ਼. ਵਗੈਰਾ ਕੁਰੱਪਟ ਹਨ ਔਰ ਉਹ ਕਰੋੜਾਂ ਰੁਪਿਆ ਬਰਬਾਦ ਕਰ ਰਹੇ ਹਨ, ਰੁਪਿਆ ਖਤਮ ਕਰ ਰਹੇ ਹਨ ਇਸੇ ਤਰ੍ਹਾਂ 32 ਕਰੋੜ ਰੁਪਿਆ ਮਾਰਕਿਟ ਕਮੇਟੀਆਂ ਦਾ ਬਿਓਰੋਕਰੇਟਸ ਦੇ ਹੱਥਾਂ ਵਿਚ ਇਹ ਸਰਕਾਰ ਦੇ ਰਹੀ ਹੈ ਜਿਹੜੇ ਕਿ ਇਸ ਦਾ ਨਾਜਾਇਜ਼ ਇਸਤੇਮਾਲ ਕਰਨਗੇ।

ਸੜਕਾਂ ਬਣਾਉਣ ਵਾਸਤੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਮਾਰਕਿਟ ਕਮੇਟੀਆਂ ਵਿਚ ਪਬਲਿਕ ਦੇ ਨੁਮਾਇੰਦੇ ਹੋਣ ਤਾਂ ਦੱਸਣ ਕਿ ਆਪਣੇ ਹਲਕੇ ਵਿਚ ਜਿਥੇ ਜਿਥੇ ਸੜਕ ਦੀ ਲੋੜ ਹੈ ਉਥੇ ਉਥੇ ਬਣਾਈ ਜਾਵੇ ਪਰ ਉਹ ਚੀਜ਼ ਵੀ ਹੈ ਨਹੀਂ। ਇਸ ਦੀ ਵੀ ਕੋਈ ਆਵਾਜ਼ ਨਹੀਂ, ਇਸ ਕਰਕੇ ਇਹ ਵੀ ਕੋਈ ਗੱਲ ਨਹੀਂ ਬਣ ਸਕਦੀ। ਚੇਅਰਮੈਨ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਹੈ, ਇਹ ਬੜੀ ਅਨਡੈਮੋਕਰੈਟਿਕ ਹੈ ਔਰ ਇਹ ਪਰਜਾਤੰਤਰ ਦੇ ਅਸੂਲਾਂ ਦੇ ਬਿਲਕੁਲ ਖਿਲਾਫ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਪੰਜਾਬ ਦੇ ਜਿਹੜੇ ਗਰਾਮੀਨ ਹਨ ਉਹ ਮਾਯੂਸੀ ਫੀਲ ਕਰਦੇ ਹਨ। ਉਹ ਲੋਕ ਮਹਿਸੂਸ ਕਰਦੇ ਹਨ ਕਿ ਜਦੋਂ ਅਸੀਂ ਮੰਡੀਆਂ ਵਿਚ ਜਾਵਾਂਗੇ ਤਾਂ ਜੋ ਸਾਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਸਾਨੂੰ ਸ਼ੈਡ ਵਗੈਰਾ ਮਿਲਣੇ ਚਾਹੀਦੇ ਹਨ ਜਾਂ ਸਬਸਿਡੀ ਵਗੈਰਾ ਮਿਲਣੀ ਚਾਹੀਦੀ ਹੈ, ਉਹ ਸਹੂਲਤਾਂ ਨਹੀਂ ਮਿਲਣਗੀਆਂ। ਸਬਸਿਡੀ ਦੇ ਬਾਰੇ ਵੀ ਅੱਜ, ਚੇਅਰਮੈਨ ਸਾਹਿਬ, ਬਜਟ ਵਿਚ ਪਾਲਿਸੀ ਹੀ ਬਦਲ ਦਿੱਤੀ ਦੱਸੀ ਗਈ ਹੈ। ਅੱਜ ਪੰਜਾਬ ਦਾ ਕਿਸਾਨ ਇਹ ਆਸ ਲਾ ਕੇ ਬੈਠਾ ਸੀ, ਉਹ ਅਕਾਲੀ-ਜਨਤਾ ਸਰਕਾਰ ਵੱਲ ਦੇਖ ਰਿਹਾ ਸੀ ਕਿ ਕੋਈ ਨਵਾਂ ਸੂਰਜ ਚੜ੍ਹਿਆ

ਹੈ ਉਹ ਸਾਨੂੰ ਬੜਾ ਕੁਝ ਦੇਵੇਗਾ ਪਰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅੱਜ ਪੰਜਾਬ ਦਾ ਕਿਸਾਨ ਮਾਯੂਸੀ ਦੀ ਹਾਲਤ ਵਿਚ ਹੈ ਔਰ ਹਨੇਰੇ ਵਿਚ ਟੱਕਰਾਂ ਮਾਰ ਰਿਹਾ ਹੈ, ਠੋਕਰਾਂ ਖਾ ਰਿਹਾ ਹੈ। ਚੇਅਰਮੈਨ ਸਾਹਿਬ, ਪੰਜਾਬ ਵਿਚ ਜਿਹੜਾ ਕਪਾਹ ਦਾ ਨੁਕਸਾਨ ਹੋਇਆ ਹੈ ਉਹ ਤਕਰੀਬਨ 1 ਅਰਬ ਰੁਪਏ ਦਾ 2 ਸਾਲਾਂ ਵਿਚ ਹੋਇਆ ਹੈ, ਆਲੂਆਂ ਦਾ ਨੁਕਸਾਨ ਲਗ ਭੱਗ 15 ਕਰੋੜ ਰੁਪਏ ਦਾ ਹੋਇਆ ਹੈ ਔਰ ਇਸੇ ਤਰ੍ਹਾਂ ਗੰਨੇ ਦਾ ਲਗ ਭੱਗ 50 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ ਔਰ ਇਹ ਸਾਰਾ ਨੁਕਸਾਨ ਪੰਜਾਬ ਦਾ, ਪੰਜਾਬ ਦੇ ਕਿਸਾਨ ਦਾ ਉਸ ਸਰਕਾਰ ਦੇ ਰਾਜ ਵਿਚ ਹੋਇਆ ਹੈ ਜਿਹੜੀ ਆਪਣੇ ਆਪ ਨੂੰ ਕਿਸਾਨਾਂ ਦੀ ਸਰਕਾਰ ਦਾ ਦਾਵਾ ਕਰਦੀ ਹੈ, ਜਿਹੜੀ ਸਰਕਾਰ ਕਿਸਾਨਾਂ ਦੀ ਲੰਬਰਦਾਰ ਬਣਦੀ ਹੈ। ਇਸ ਸਰਕਾਰ ਨੂੰ ਪੰਜਾਬ ਦੇ ਕਿਸਾਨ ਹਿੱਤਾਂ ਦਾ ਬਿਲਕੁਲ ਕੋਈ ਖਿਆਲ ਨਹੀਂ। ਜੇ, ਚੇਅਰਮੈਨ ਸਾਹਿਬ, ਇਸ ਸਰਕਾਰ ਨੂੰ ਪੰਜਾਬ ਦੇ ਕਿਸਾਨ ਦਾ ਹਿੱਤ ਹੁੰਦਾ ਤਾਂ ਅੱਜ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਨਾ ਲਿਆਂਦੇ। ਇਨ੍ਹਾਂ ਨੇ ਕਿਸਾਨਾਂ ਤੇ ਮਿਹਰਬਾਨੀ ਤਾਂ ਕੀ ਕਰਨੀ ਸੀ ਪਰ ਉਨ੍ਹਾਂ ਤੇ ਮਾਰਕਿਟ ਫੀਸ ਵੱਧਾ ਦਿੱਤੀ। 1977 ਤਕ ਮਾਰਕਿਟ ਫੀਸ ਕਿਸਾਨਾਂ ਦੀ 2% ਹੁੰਦੀ ਸੀ ਪਰ ਇਨ੍ਹਾਂ ਨੇ ਵਧਾ ਕੇ ਇਹ 3% ਕਰ ਦਿੱਤੀ। ਮਾਰਕਿਟ ਕਮੇਟੀਆਂ ਦੀ ਆਮਦਨ ਦਾ ਤਾਂ ਮਾਰਕਿਟ ਫੀਸ ਵਧਾ ਕੇ ਪ੍ਰਬੰਧ ਜ਼ਰੂਰ ਕਰ ਲਿਆ ਹੈ ਪਰ ਸਾਰੇ ਖਰਚ ਦਾ ਪ੍ਰਬੰਧ ਬਿਓਰੋਕਰੈਟਸ ਦੇ ਹੱਥਾਂ ਵਿਚ ਦੇ ਦਿੱਤਾ ਹੈ। ਇਹ ਜਿਹੜੀ ਅਮੈਂਡਮੈਂਟ ਅੱਜ ਲਿਆਂਦੀ ਗਈ ਹੈ, ਇਸ ਦਾ ਮੇਰੀ ਪਾਰਟੀ ਵਿਰੋਧ ਕਰਦੀ ਹੈ ਔਰ ਅਸੀਂ ਸਮਝਦੇ ਹਾਂ ਕਿ ਜੇ ਪੰਜਾਬ ਸਰਕਾਰ ਸਚ ਮੁੱਚ ਇਮਾਨਦਾਰੀ ਨਾਲ ਕਿਸਾਨਾਂ ਦਾ ਹਿੱਤ ਚਾਹੁੰਦੀ ਹੈ, ਜੇ ਪੰਜਾਬ ਸਰਕਾਰ ਪੰਜਾਬ ਦੇ ਕਿਸਾਨਾਂ ਦਾ, ਜ਼ਿਮੀਦਾਰਾਂ ਦਾ ਹਿੱਤ ਚਾਹੁੰਦੀ ਹੈ ਤਾਂ ਉਸ ਨੂੰ ਮਾਰਕਿਟ ਕਮੇਟੀਆਂ ਦੀ ਇਲੈਕਸ਼ਨ ਦਾ ਐਲਾਨ ਅੱਜ ਹੀ ਕਰ ਦੇਣਾ ਚਾਹੀਦਾ ਹੈ। ਅੱਜ ਹੀ ਐਗਰੀਕਲਚਰਲ ਮਨਿਸਟਰ ਸਾਹਿਬ ਨੂੰ ਇਸ ਸਦਨ ਵਿਚ ਉਠ ਕੇ ਐਲਾਨ ਕਰ ਦੇਣਾ ਚਾਹੀਦਾ ਹੈ ਕਿ ਫਲਾਂ ਤਾਰੀਖ ਨੂੰ ਇਲੈਕਸ਼ਨ ਕਰਵਾ ਦੇਵਾਂਗੇ ਔਰ ਪਬਲਿਕ ਦੇ ਨੁਮਾਇੰਦੇ ਇਨ੍ਹਾਂ ਵਿਚ ਭੇਜਾਂਗੇ। ਇਸ ਦੇ ਵਿਚ, ਚੇਅਰਮੈਨ ਸਾਹਿਬ, ਕੋਈ ਸ਼ਕ ਨਹੀਂ ਕਿ ਅਜ ਮਾਰਕਿਟ ਕਮੇਟੀਆਂ ਹਨ, ਜਿਹੜੇ ਸਾਡੇ ਸਾਥੀ ਇਹ ਕਹਿੰਦੇ ਰਹਿੰਦੇ ਹਨ ਕਿ ਕਾਂਗਰਸ ਨੇ 30 ਸਾਲਾਂ ਵਿਚ ਕੀ ਕੀਤਾ ਹੈ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ 1961 ਵਿਚ ਐਕਟ ਬਣਿਆ ਸੀ ਔਰ ਇਹ ਕਾਂਗਰਸ ਸਰਕਾਰ ਦੀ ਹੀ ਬਰਕਤ ਹੈ ਕਿ ਮਾਰਕਿਟ ਕਮੇਟੀਆਂ ਕਿਸਾਨਾਂ ਦੀਆਂ ਸੇਵਾ ਕਰ ਰਹੀਆਂ ਹਨ। ਮੈਂ ਸਮਝਦਾ ਹਾਂ ਕਿ ਜੇ ਸੱਚ ਮੁਚ ਡੈਮੋਕਰੈਟਿਕ ਅਸੂਲਾਂ ਵਿਚ ਇਹ ਸਰਕਾਰ ਵਿਸ਼ਵਾਸ ਰਖਦੀ ਹੈ ਤਾਂ ਇਨ੍ਹਾਂ ਨੂੰ ਫੌਰਨ ਐਲਾਨ ਕਰਨਾ ਚਾਹੀਦਾ ਹੈ ਕਿ ਅਸੀਂ ਚੁਣਾਓ ਇਸ ਤਾਰੀਖ ਨੂੰ ਕਰਾਂਗੇ। ਔਰ ਇਹ ਜਿਹੜਾ ਅਮੈਂਡਿੰਗ ਬਿਲ ਲਿਆਂਦਾ ਗਿਆ ਹੈ ਇਸ ਨੂੰ ਵਾਪਿਸ ਲੈ ਲੈਣਾ ਚਾਹੀਦਾ ਹੈ ਕਿ ਸਾਡੇ ਤੋਂ ਗਲਤੀ ਹੋ ਗਈ ਹੈ ਔਰ ਚੁਨਾਓ ਦਾ ਐਲਾਨ ਕਰ ਦੇਣਾ ਚਾਹੀਦਾ ਹੈ ਔਰ ਪੰਜਾਬ ਦੇ ਕਿਸਾਨ ਨੂੰ ਤਸੱਲੀ ਦੇਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਬਲਦੇਵ ਸਿੰਘ ਮਾਨ** (ਦਿੜ੍ਹਬਾ) : ਚੇਅਰਮੈਨ ਸਾਹਿਬ, ਮੈਂ ਇਸ ਸੋਧਨਾ ਬਿਲ ਦੇ ਸਮਰਥਨ ਵਿਚ ਖੜਾ ਹੋਇਆ ਹਾਂ।

**ਇਕ ਆਵਾਜ਼** : ਮਜਬੂਰੀ ਹੈ।

**ਸਰਦਾਰ ਬਲਦੇਵ ਸਿੰਘ ਮਾਨ** : ਮਜਬੂਰੀ ਕੋਈ ਨਹੀਂ, ਕਾਮਰੇਡ ਸਾਹਿਬ ।

ਚੇਅਰਮੈਨ ਸਾਹਿਬ, ਇਸ ਬਿਲ ਦੇ ਆਬਜੈਕਟਸ ਐਂਡ ਰੀਜ਼ਨਜ਼ ਵਿਚ ਵਰਨਣ ਦਿੰਦਿਆਂ ਹੋਇਆਂ ਦਸਿਆ ਗਿਆ ਹੈ ਕਿ ਪੰਚਾਇਤਾਂ ਦੀਆਂ ਚੋਣਾਂ ਤੋਂ ਬਾਅਦ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਹੋ ਸਕਦੀਆਂ ਹਨ। ਇਹੀ ਕਾਰਨ ਹੈ ਕਿ ਇਸ ਵਿਚ ਡੀਲੇ ਹੈ ਔਰ ਇਸ ਦੇ ਵਾਸਤੇ ਸਮਾਂ ਵੀ ਜ਼ਰੂਰੀ ਹੈ । ਇਸ ਲਈ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। ਨਾਲ ਦੀ ਨਾਲ ਕੁਝ ਗਲਾਂ ਵੱਲ ਆਪ ਦਾ ਧਿਆਨ ਵੀ ਦੁਆਉਣਾ ਚਾਹੁੰਦਾ ਹਾਂ । ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਨੇ ਕਿਹਾ ਹੈ ਕਿ ਮਾਰਕਿਟ ਫੀਸ ਵੱਧਾ ਦਿੱਤੀ ਇਸ ਸਰਕਾਰ ਨੇ ਔਰ ਇਸ ਦੇ ਨਾਲ ਕਿਸਾਨਾਂ ਨੂੰ ਨੁਕਸਾਨ ਹੋਇਆ ਹੈ । ਡਾਕਟਰ ਸਾਹਿਬ ਆਪ ਤਾਂ ਜ਼ਿਮੀਦਾਰ ਨਹੀਂ, ਇਨ੍ਹਾਂ ਨੂੰ ਕੀ ਪਤਾ ਕਿ ਇਸ ਨਾਲ ਫਾਇਦਾ ਹੋਇਆ ਹੈ ਜਾਂ ਨੁਕਸਾਨ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਜ਼ਿਮੀਦਾਰ ਹਾਂ, ਮੇਰੇ ਕੋਲ ਜ਼ਮੀਨ ਹੈ। ਮੈਨੂੰ ਸਭ ਪਤਾ ਹੈ।

**ਸਰਦਾਰ ਬਲਦੇਵ ਸਿੰਘ ਮਾਨ** : ਜੇ ਇਹ ਜ਼ਿਮੀਦਾਰ ਹੁੰਦੇ ਤਾਂ ਇਨ੍ਹਾਂ ਨੂੰ ਜ਼ਰੂਰ ਪਤਾ ਹੁੰਦਾ ਕਿ ਇਹ ਮਾਰਕਿਟ ਫੀਸ ਵਪਾਰੀ ਤੇ ਲਗਦੀ ਹੈ । ਪੰਜਾਬ ਸਰਕਾਰ ਨੇ ਜਿਥੇ ਪੰਜਾਬ ਵਿਚ ਪੈਦਾਵਾਰ ਵਧਾਈ ਹੈ ਉਸ ਦੇ ਨਾਲ ਵਪਾਰੀ ਤੇ, ਸਰਮਾਇਦਾਰ ਤੇ ਮਾਰਕਿਟ ਫੀਸ ਵੀ ਵਧਾਈ ਹੈ । (ਵਿਘਨ) ਸੁਣ ਤਾਂ ਲਓ ਹੁਣ । ਚੇਅਰਮੈਨ ਸਾਹਿਬ, ਇਨ੍ਹਾਂ ਨੇ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਕੀ ਕੀਤਾ । ਅਗੇ ਮਾਰਕਿਟ ਕਮੇਟੀਆਂ ਚੁਣੀਆਂ ਜਾਂਦੀਆਂ ਸਨ ਇਸ ਦੇਸ਼ ਵਿਚ ਔਰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਇਨ੍ਹਾਂ ਕਮੇਟੀਆਂ ਵਿਚ ਆਉਂਦੇ ਸਨ ਪਰ ਇਨ੍ਹਾਂ ਨੇ ਕੀ ਕੀਤਾ ਕਿ ਇਨ੍ਹਾਂ ਮਾਰਕਿਟ ਕਮੇਟੀਆਂ ਵਿਚ ਨਾਮੀਨੇਸ਼ਨ ਸ਼ੁਰੂ ਕਰ ਦਿੱਤੀ । ਕਿਤੇ ਕਿਸੇ ਥਾਂ ਇਹ ਚੀਜ਼ ਨਹੀਂ ਪਰ ਇਨ੍ਹਾਂ ਨੇ ਕਿਸੇ ਮੰਤਰੀ ਦੇ ਲੜਕੇ ਨੂੰ ਚੇਅਰਮੈਨ ਬਨਾਉਣ ਲਈ ਮਾਰਕਿਟ ਕਮੇਟੀਆਂ ਦੇ ਬਦਲੇ ਸਪੈਸ਼ਲ ਮਾਰਕਿਟ ਕਮੇਟੀਆਂ ਬਣਾਈਆਂ। (ਵਿਘਨ) ਇਨ੍ਹਾਂ ਨੇ, ਚੇਅਰਮੈਨ ਸਾਹਿਬ, ਹੋਰ ਕੀ ਕੀਤਾ। ਚੇਅਰਮੈਨ ਨੂੰ ਤਨਖਾਹਾਂ ਗਰੀਬ ਲੋਕਾਂ ਦੇ ਪੈਸਿਆਂ ਵਿਚੋਂ ਦੇ ਦਿੱਤੀਆਂ । ਜਿਹੜਾ ਰੁਪਿਆ ਗਰੀਬ ਕਿਸਾਨਾਂ ਦੀ ਬੇਹਤਰੀ ਵਾਸਤੇ ਲਗਣਾ ਸੀ, ਉਨ੍ਹਾਂ ਦੀਆਂ ਫੈਸਿਲਟੀਜ਼ ਵਾਸਤੇ ਲਗਣਾ ਸੀ ਉਹ ਉਨ੍ਹਾਂ ਦੀ ਤਨਖਾਹ ਤੇ ਲਾ ਦਿੱਤਾ, ਉਨ੍ਹਾਂ ਨੂੰ ਕਾਰਾਂ ਦੇ ਦਿੱਤੀਆਂ, ਉਨ੍ਹਾਂ ਨੂੰ ਰੈਜੀਡੈਂਸ ਦੇ ਦਿੱਤੀ ਹੈ ਔਰ ਇਸ ਤੋਂ ਇਲਾਵਾ ਟੈਲੀਫੋਨ ਦੇ ਦਿੱਤਾ। ਇਨ੍ਹਾਂ ਨੇ ਲੋਕਾਂ ਦਾ ਜੋ ਸਰਮਾਇਆ ਸੀ ਉਹ ਬਰਬਾਦ ਕੀਤਾ । ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਥੇ ਕਿਤੇ ਘਪਲਾ ਹੋਇਆ ਹੈ, ਤਰਪਾਲਾਂ ਵਿਚ ਜਾਂ ਢੋਲਾਂ ਦਾ ਜੋ ਸਕੈਂਡਲ ਹੋਇਆ ਹੈ, ਉਸ ਦੀ ਪੜਤਾਲ ਕਰਾਉਣ ਅਤੇ ਜਿਹੜੇ ਬੰਦੇ ਇਨ੍ਹਾਂ ਵਿਚ ਦੋਸ਼ੀ ਪਾਏ ਜਾਣ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ।

ਨਾਲ ਦੀ ਨਾਲ, ਚੇਅਰਮੈਨ ਸਾਹਿਬ, ਮੈਂ ਸੁਜੈਸ਼ਨ ਵੀ ਦੇਣਾ ਚਾਹੁੰਦਾ ਹਾਂ ਕਿ ਕਈ ਮਾਰਕਿਟ ਕਮੇਟੀਆਂ ਦੀ ਆਮਦਨ ਜਿਹੜੀ ਹੈ ਉਹ ਘੱਟ ਹੈ ਔਰ ਉਨ੍ਹਾਂ ਦੀ ਆਮਦਨ ਦੇ ਜ਼ਰੀਏ ਕੋਈ ਨਹੀਂ, ਉਨ੍ਹਾਂ ਕਮੇਟੀਆਂ ਕੋਲ ਸੜਕਾਂ ਬਣਾਉਣ ਵਾਸਤੇ ਪੈਸਾ ਨਹੀਂ ਹੁੰਦਾ ਜਿਸ ਤਰ੍ਹਾਂ ਕਿ ਮੇਰੇ ਹਲਕੇ ਵਿਚ ਭਵਾਨੀਗੜ੍ਹ ਦੀ ਮਾਰਕਿਟ ਕਮੇਟੀ ਹੈ ਜਾਂ ਜਿਸ ਤਰ੍ਹਾਂ ਖੇਮਕਰਨ ਦੀ ਮਾਰਕਿਟ ਕਮੇਟੀ ਹੈ ਉਸ ਕੋਲ ਸਰਮਾਇਆ ਬਹੁਤ ਥੋੜ੍ਹਾ ਹੈ ਇਨ੍ਹਾਂ ਮਾਰਕਿਟ ਕਮੇਟੀਆਂ ਨੂੰ ਮਾਰਕਿਟ ਬੋਰਡ ਵਲੋਂ ਸੜਕਾਂ ਬਣਾਉਣ ਵਾਸਤੇ ਪੈਸੇ ਦਿਵਾਏ ਜਾਣ ਤਾਂ ਕਿ ਉਹ ਆਪਣੇ ਇਲਾਕੇ ਦੀ ਤਰੱਕੀ ਕਰ ਸਕਣ ਕਿਉਂਕਿ ਉਨ੍ਹਾਂ ਪਾਸ ਇਤਨਾ ਅਪਣਾ ਸਰਮਾਇਆ ਨਹੀਂ ਹੁੰਦਾ। ਪਿਛਲੀ ਪੰਜਾਬ ਦੀ ਸਰਕਾਰ ਨੇ ਇਨ੍ਹਾਂ ਮਾਰਕਿਟ ਕਮੇਟੀਆਂ ਦੀ ਮਰਜ਼ੀ ਦੇ ਖ਼ਿਲਾਫ਼ ਕੰਮ ਕੀਤੇ ਔਰ ਇਨ੍ਹਾਂ ਤੇ ਲੱਖਾਂ ਰੁਪਏ ਕਰਜ਼ੇ ਛੱਡ ਗਏ। ਚੌਧਰੀ ਸਾਹਿਬ ਨੇ ਕਿਹਾ ਹੈ ਕਿ

ਖਾਲੇ ਬਣਾਏ। ਖਾਲੇ ਕਿਥੇ ਬਣਾਏ ? ਇਨ੍ਹਾਂ ਨੇ ਸੰਗਰੂਰ ਵਿਚ ਜਿਥੇ ਪਹਿਲੇ ਹੀ ਪਾਣੀ ਬਹੁਤ ਜ਼ਿਆਦਾ ਹੈ। ਉਨ੍ਹਾਂ ਲੋਕਾਂ ਦੇ ਖਿਲਾਫ਼ ਲੱਖਾਂ ਰੁਪਏ ਕਰਜ਼ੇ ਦੇ ਖੜ੍ਹੇ ਕਰ ਗਏ ਉਹ ਵਿਚਾਰੇ ਕਰਜ਼ਾ ਦੇਣ ਤੋਂ ਅਸਮਰਥ ਹਨ। ਹੁਣ ਸਾਡੀ ਸਰਕਾਰ ਨੇ ਉਨ੍ਹਾਂ ਨੂੰ 25% ਦੇਣ ਲਈ ਕਿਹਾ ਹੈ ਔਰ ਮੈਨੂੰ ਆਸ ਹੈ ਕਿ ਇਧਰ ਜਲਦੀ ਧਿਆਨ ਦਿਤਾ ਜਾਵੇਗਾ।

ਅੰਤ ਵਿਚ ਮੈਂ ਬਿਲ ਦਾ ਸਮਰਥਨ ਕਰਦਾ ਹੋਇਆ ਇਹ ਕਹਾਂਗਾ ਕਿ ਇਨ੍ਹਾਂ ਮਾਰਕੀਟ ਕਮੇਟੀਆਂ ਨੂੰ ਨਾਮੀਨੇਟ ਨਹੀਂ ਕਰਨਾ ਚਾਹੀਦਾ, ਲੋਕ ਰਾਏ ਦੇ ਨਾਲ ਚੁਣਨੀਆਂ ਚਾਹੀਦੀਆਂ ਹਨ ਅਤੇ ਚੋਣਾਂ ਵੀ ਜਲਦੀ ਤੋਂ ਜਲਦੀ ਕਰਾਉਣੀਆਂ ਚਾਹੀਦੀਆਂ ਹਨ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਵੀ ਬਿਲ ਇਸ ਹਾਊਸ ਵਿਚ ਆਉਣਾ ਚਾਹੀਦਾ ਹੈ ਉਹ ਚੰਗੀ ਤਰ੍ਹਾਂ ਪਰੀਸਾਈਜ਼ ਹੋ ਕੇ ਆਉਣਾ ਚਾਹੀਦਾ ਹੈ, ਉਹ ਵੈਲ ਕੰਸਿਡਰਡ ਹੋਣਾ ਚਾਹੀਦਾ ਹੈ ਅਤੇ ਡੈਮੋਕਰੈਟਿਕ ਹੋਣਾ ਚਾਹੀਦਾ ਹੈ ਤਾਂ ਕਿ ਉਸ ਵਿਚ ਫਰਦਰ ਅਮੈਂਡਮੈਂਟ ਦੀ ਲੋੜ ਨਾ ਪਵੇ। ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਇਸ ਬਾਰੇ ਸਤੰਬਰ ਵਿਚ ਅਮੈਂਡਮੈਂਟ ਆਈ, ਉਸ ਤੋਂ ਪਹਿਲਾਂ ਆਈ ਅਤੇ ਹੁਣ ਫਿਰ ਆ ਗਈ। ਠੀਕ ਹੈ ਗੱਲ ਮਾਮੂਲੀ ਜਿਹੀ ਹੈ। ਇਨ੍ਹਾਂ ਨੇ ਪਿਛਲੀ ਵਾਰੀ ਇਲਾਨ ਕੀਤਾ ਸੀ ਕਿ ਪੰਚਾਇਤਾਂ ਦੀਆਂ ਚੋਣਾਂ ਦੇ ਬਾਅਦ ਮਾਰਕਿਟ ਕਮੇਟੀ ਦੀਆਂ ਚੋਣਾਂ ਕਰਾਵਾਂਗੇ, ਪਰ ਪੰਚਾਇਤਾਂ ਦੀਆਂ ਚੋਣਾਂ ਬੜੀ ਦੇਰ ਦੀਆਂ ਹੋ ਗਈਆਂ ਹਨ ਪਰ ਮਾਰਕੀਟ ਕਮੇਟੀ ਦੀਆਂ ਚੋਣਾਂ ਅੱਜੇ ਤਕ ਨਹੀਂ ਹੋਈਆਂ। ਇਸ ਤਰ੍ਹਾਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਬਾਰੇ ਹੈ। ਉਸ ਦੇ ਲਈ ਚੋਣਾਂ ਲਈ ਇਕ ਸਾਲ ਲਿਆ ਸੀ ਅਤੇ ਢਾਈ ਸਾਲ ਹੋ ਗਏ ਹਨ। ਮੈਂ ਕਹਿੰਦਾ ਹਾਂ ਕਿ ਇਹ ਡੈਮੋਕਰੈਟਿਕ ਗੱਲ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਪਹਿਲਾਂ ਹੀ ਜਦੋਂ ਬਿਲ ਆਵੇ ਸਾਰਾ ਸੋਚ ਵਿਚਾਰ ਕਰਕੇ ਲਿਆਂਦਾ ਜਾਵੇ ਔਰ ਉਸ ਵਿਚ ਅਮੈਂਡਮੈਂਟ ਦੀ ਲੋੜ ਨਾ ਪਵੇ। ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਪਿਛਲੇ ਸੈਸ਼ਨ ਵਿਚ ਗਲ ਕਹੀ ਸੀ ਹੁਣ ਫਿਰ ਕਹਿਣਾ ਚਾਹੁੰਦਾ ਹਾਂ ਕਿ ਮਾਰਕੀਟ ਕਮੇਟੀਆਂ ਦਾ ਪੈਸਾ ਭਾਵੇਂ ਖਾਲਾਂ ਤੇ ਲੱਗੇ, ਭਾਵੇਂ ਡਿਸਪੈਂਸਰੀਆਂ ਤੇ ਲੱਗੇ, ਭਾਵੇਂ ਵਾਟਰ ਸਪਲਾਈ ਤੇ ਲੱਗੇ, ਪਰ ਇਹ ਠੀਕ ਤਰੀਕੇ ਨਾਲ ਹੋਣਾ ਚਾਹੀਦਾ ਹੈ। ਮੈਂ ਅਰਜ਼ ਕਰਾਂ ਕਿ ਰਾਮਪੁਰਾ ਫੂਲ ਦੇ ਹਲਕੇ ਵਿਚ ਤਿੰਨ ਮੰਡੀਆਂ ਹਨ। ਮੰਡੀ ਫੂਲ, ਭਾਈ ਰੂਪਾ ਅਤੇ ਭਾਈ ਭਗਤਾ। ਇਨ੍ਹਾਂ ਮੰਡੀਆਂ ਵਿਚ ਜਾ ਕੇ ਵੇਖੋ ਕਿ ਕੱਖ ਕੰਮ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਲੋਕਾਂ ਦੇ ਹਿੱਤਾਂ ਨੂੰ ਮੁੱਖ ਰੱਖ ਕੇ ਤੁਰੰਤ ਕੰਮ ਕਰਨੇ ਚਾਹੀਦੇ ਹਨ। ਬਾਕੀ ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਔਰ ਬਲਾਕ ਸੰਮਤੀਆਂ ਦੀਆਂ ਚੋਣਾਂ ਨਹੀਂ ਹੋਈਆਂ, ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੀਆਂ ਚੋਣਾਂ ਜਲਦੀ ਕਰਾਉਣੀਆਂ ਚਾਹੀਦੀਆਂ ਹਨ ਕਿਉਂਕਿ ਕਈ ਥਾਵਾਂ ਤੇ ਬੜੀਆਂ ਕੰਪਲੀਕੇਸ਼ਨਜ਼ ਅਰਾਈਜ਼ ਹੁੰਦੀਆਂ ਹਨ। ਜਿਸ ਤਰ੍ਹਾਂ ਫਿਰੋਜ਼ਪੁਰ ਵਿਚ ਜ਼ਿਲ੍ਹਾ ਪ੍ਰੀਸ਼ਦ ਦੀ ਡਿਸਪੈਂਸਰੀ ਹੈ ਉਥੇ ਦੇ ਐਂਪਲਾਈਜ਼ ਨੂੰ ਕਾਫ਼ੀ ਸਮੇਂ ਤੋਂ ਤਨਖਾਹਾਂ ਨਹੀਂ ਮਿਲੀਆਂ। ਇਹ ਪਬਲਿਕ ਦੇ ਅਦਾਰੇ ਹਨ, ਚੋਣਾਂ ਜਲਦੀ ਕਰਾਉਣੀਆਂ ਚਾਹੀ-ਦੀਆਂ ਹਨ। ਡਿਵੈਲਪਮੈਂਟ ਮਨਿਸਟਰ ਸਾਹਿਬ ਦਾ ਬਿਆਨ ਆ ਗਿਆ ਕਿ ਬਲਾਕ ਸੰਮਤੀਆਂ ਦੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਕਰਾਉਣ ਬਾਰੇ ਵੇਖਾਂਗੇ ਕਿ ਥਰੀ ਟਾਇਰ ਸਿਸਟਮ ਕਰਨਾ ਹੈ ਜਾਂ ਦੋ ਟਾਇਰ ਸਿਸਟਮ ਬਣਾਉਣਾ ਹੈ। ਮੈਨੂੰ ਤਾਂ ਸ਼ੱਕ ਹੈ ਕਿ ਇਹ ਕੋਈ ਕਮੇਟੀ ਹੀ ਨਾ ਇਸ ਮਤਲਬ ਲਈ ਬਣਾ ਦੇਣ ਔਰ ਇਸ ਤਰ੍ਹਾਂ ਆਪਣੀ ਟਰਮ ਪੂਰੀ ਕਰ ਜਾਣ।

[ਮਾਸਟਰ ਬਾਬੂ ਸਿੰਘ]

ਇਸ ਤੋਂ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਓਰੋਕਰੇਸੀ ਵੱਲ ਧਿਆਨ ਦੇਣਾ ਚਾਹੀਦਾ ਹੈ। ਲੱਖ ਕੋਸ਼ਿਸ਼ ਕਰਨ ਪਰ ਇਨ੍ਹਾਂ ਤੇ ਕੰਟਰੋਲ ਨਹੀਂ ਕਰ ਸਕਦੇ ਭਾਵੇਂ ਜਨਤਾ ਪਾਰਟੀ ਦੀ ਗੌਰਮੈਂਟ ਆ ਜਾਵੇ ਭਾਵੇਂ ਕਾਂਗਰਸ ਪਾਰਟੀ ਦੀ। ਅਸੀਂ ਪਿਛਲੇ 30 ਸਾਲਾਂ ਤੋਂ ਦੇਖ ਰਹੇ ਹਾਂ ਕਿ ਇਕ ਆਈ.ਏ.ਐਸ. ਜਿਹੜਾ ਨੋਟ ਲਾਉਂਦਾ ਹੈ ਉਹ ਮਨਿਸਟਰ ਤੋਂ ਨਹੀਂ ਲੱਥਦਾ। ਆਈ.ਏ.ਐਸ. ਅਫਸਰ ਇਕ ਦੂਜੇ ਨੂੰ ਡੀਟੋ ਕਰਦੇ ਹਨ ਪਰ ਇਹ ਜਿਹੜਾ ਸਾਡਾ ਡੈਮੋਕਰੈਟਿਕ ਢਾਂਚਾ ਹੈ ਇਕ ਮਨਿਸਟਰ ਦੂਜੇ ਦੇ ਨਾਲ ਸਹਿਮਤ ਨਹੀਂ ਹੁੰਦਾ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਮਾਰਕੀਟ ਕਮੇਟੀਆਂ ਨੇ ਆਪਣੇ ਐਂਪਲਾਈਜ਼ ਵਾਸਤੇ ਕਵਾਟਰ ਬਣਾਏ। ਇਹ ਕਹਿੰਦੇ ਹਨ ਕਿ ਨਾਮੀਨੇਸ਼ਨ ਮਾੜੀ ਹੈ। ਮੈਂ ਵੀ ਕਹਿੰਦਾ ਹਾਂ ਕਿ ਮਾੜੀ ਹੈ ਪਰ ਇਨ੍ਹਾਂ ਨੇ ਮਾਰਕੀਟਿੰਗ ਬੋਰਡ ਵਿਚ ਭਾਗ ਸਿੰਘ ਨੂੰ ਨਾਮੀਨੇਟ ਕੀਤਾ ਹੈ। ਚੇਅਰਮੈਨ ਵੀ ਨਾਮੀਨੇਟ ਕੀਤੇ ਹਨ (ਵਿਘਨ) ਮੰਡੀਆਂ ਵਿਚ ਸਾਡੇ ਅਨਾਜ ਦਾ, ਕਪਾਹ ਦਾ, ਨਰਮੇ ਦਾ ਬੜਾ ਨੁਕਸਾਨ ਹੁੰਦਾ ਹੈ, ਜਦੋਂ ਬਰਸਾਤ ਆ ਜਾਂਦੀ ਹੈ। ਜਾਂ ਤਾਂ ਡੀਲਰਜ਼ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਤਰਪਾਲਾਂ ਦਾ ਪ੍ਰਬੰਧ ਕਰਨ। ਜ਼ਰਾ ਕੁ ਵੀ ਕਪਾਹ ਤੇ ਜਾਂ ਨਰਮੇ ਤੇ ਬਾਰਸ਼ ਪੈ ਜਾਵੇ ਤਾਂ ਡੀਲਰ ਆਪਣੀ ਮਰਜ਼ੀ ਨਾਲ 3, 4 ਕਿਲੋ ਕੱਟ ਲੈਂਦਾ ਹੈ। ਮੈਂ ਕਹਿੰਦਾ ਹਾਂ ਇਹ ਵਪਾਰੀ ਦਾ ਫਰਜ਼ ਬਣਦਾ ਹੈ ਕਿ ਉਹ ਕਿਸਾਨ ਦੀ ਪ੍ਰੋਡਿਊਸ ਜਿਹੜੀ ਮੰਡੀ ਵਿਚ ਆ ਜਾਵੇ ਉਸ ਦੀ ਰੱਖਿਆ ਕਰੇ। ਜਾਂ ਇਹ ਜ਼ਿਮੇਂਵਾਰੀ ਮਾਰਕੀਟ ਕਮੇਟੀ ਦੀ ਹੋਣੀ ਚਾਹੀਦੀ ਹੈ ਜਿਹੜੀ ਕਿ ਫੀਸ ਲੈਂਦੀ ਹੈ। ਕਿਸਾਨਾਂ ਨੂੰ ਸਹੂਲਤ ਦਿਤੀ ਜਾਵੇ, ਇੰਨਸੈਕਟੀਸਾਈਡਜ਼ ਅਤੇ ਪੈਸਟੀਸਾਈਡਜ਼ ਸਸਤੇ ਰੇਟਸ ਤੇ ਮਿਲਣੀਆਂ ਚਾਹੀਦੀਆਂ ਹਨ। ਫਰਟੇਲਾਈਜ਼ਰ ਬਾਰੇ ਤਾਂ ਸੈਂਟਰ ਦੀ ਸਰਕਾਰ ਨੇ ਕਹਿ ਦਿੱਤਾ ਹੈ ਕਿ ਇਸਦੇ ਰੇਟਸ ਘਟਾ ਰਹੇ ਹਾਂ ਪਰ ਡੀਜ਼ਲ ਦੇ ਰੇਟਸ ਵੱਧ ਗਏ ਹਨ। ਡੀਜ਼ਲ ਦੀ ਬੜੀ ਲੋੜ ਪੈਂਦੀ ਹੈ। ਮਨਿਸਟਰ ਸਾਹਿਬ ਖੁਦ ਵੀ ਜ਼ਿਮੀਦਾਰ ਹਨ ਅਤੇ ਚੀਫ ਮਨਿਸਟਰ ਸਾਹਿਬ ਉਸ ਤੋਂ ਵੀ ਵੱਡੇ ਜ਼ਿਮੀਂਦਾਰ ਹਨ ਕਿਸਾਨਾਂ ਦੇ ਹਿੱਤਾਂ ਦਾ ਧਿਆਨ ਰੱਖਣ। ਗੰਨੇ ਦਾ ਭਾਅ ਸਾਢੇ 13 ਰੁਪਏ ਸੀ ਜਿਹੜਾ ਕਿ ਹੁਣ ਸਾਢੇ 12 ਰੁਪਏ ਦਿਤਾ ਜਾ ਰਿਹਾ ਹੈ। ਇਸ ਵਿਚ ਢਾਈ ਰੁਪਏ ਪੰਜਾਬ ਸਰਕਾਰ ਨੇ ਦਿਤੇ ਹਨ ਕਿਉਂਕਿ ਸੈਂਟਰ ਦੀ ਸਰਕਾਰ ਨੇ ਕਿਹਾ ਹੈ ਕਿ ਰੇਟ 10 ਰੁਪਏ ਕੁਇੰਟਲ ਤੋਂ ਵੱਧ ਨਹੀਂ ਹੋਣਾ ਚਾਹੀਦਾ। ਇਹ ਸਰਕਾਰ ਦਾ ਚੰਗਾ ਕਦਮ ਹੈ। ਬਾਕੀ ਨਰਮਾ, ਕਪਾਹ, ਆਲੂਆਂ ਵਾਸਤੇ ਵੀ ਸਰਕਾਰ ਕਦਮ ਚੁਕਦੀ ਤਾਂ ਹੈ ਪਰ ਬੜੀ ਦੇਰ ਨਾਲ। ਮੈਂ ਕਹਿੰਦਾ ਹਾਂ ਕਿ ਮਨਿਸਟਰ ਸਾਹਿਬ ਇਹ ਅਸ਼ਿਓਰ ਕਰਨ ਕਿ ਹਰ ਇਕ ਕਿਸਾਨ ਦੀ ਜਿਹੜੀ ਪ੍ਰੋਡਿਊਸ ਹੈ, ਚਾਹੇ ਉਹ ਵੱਡਾ ਹੈ, ਚਾਹੇ ਉਹ ਛੋਟਾ ਹੈ, ਉਸ ਦੀ ਪੂਰੀ ਕੀਮਤ ਮਿਲਣੀ ਚਾਹੀਦੀ ਹੈ।

**ਚੌਧਰੀ ਕਾਂਸ਼ੀ ਰਾਮ** (ਫਾਜ਼ਿਲਕਾ) : ਚੇਅਰਮੈਨ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਨੇ ਜੋ ਬਿਲ ਪੇਸ਼ ਕੀਤਾ ਹੈ ਮੈਂ ਉਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ ਅਤੇ ਕਹਿੰਦਾ ਹਾਂ ਕਿ—

"ਸੱਚ ਕਹਿ ਦੂੰ ਗਰ ਤੂ ਬੁਰਾ ਨਾ ਮਾਨੇ
ਤੇਰੇ ਮੈਕਦੇ ਕੇ ਬੁਤ ਹੋ ਗਏ ਪੁਰਾਨੇ।"

ਇਹ ਪੁਰਾਣੀ ਢੀਠਾਈ ਤੇ ਚਲੀ ਜਾਂਦੇ ਹਨ। ਪਹਿਲਾਂ ਸਰਦਾਰ ਆਤਮਾ ਸਿੰਘ ਨੇ ਕਿਹਾ ਸੀ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੇ ਬਾਦ ਮਾਰਕੀਟ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਾਵਾਂਗੇ ਔਰ ਜਿਹੜੀਆਂ ਨਾਮੀਨੇਟ ਕੀਤੀਆਂ ਹੋਈਆਂ ਮਾਰਕੀਟ ਕਮੇਟੀਆਂ ਚਲ ਰਹੀਆਂ ਸਨ ਉਹ ਸੁਪਰਸੀਡ ਕਰ ਦਿਤੀਆਂ ਸਨ :

'ਤੇਰੀ ਸ਼ਰਾਬ ਸੇ ਬੂ ਆਤੀ ਹੈ ਫਸਾਦ ਕੀ'

ਮੈਂ ਇਮਾਨਦਾਰੀ ਨਾਲ ਕਹਿ ਸਕਦਾ ਹਾਂ ਚੂੰਕਿ ਗੁਰਦੁਆਰਾ ਦੀਆਂ ਇਲੈਕਸ਼ਨਾਂ ਆ ਗਈਆਂ ਹਨ ਇਸ ਲਈ ਮਾਰਕੀਟ ਕਮੇਟੀਆਂ ਦੀਆਂ ਚੋਣਾਂ ਲਈ ਐਕਸਟੈਨਸ਼ਨ ਮੰਗ ਲਈ ਗਈ ਹੈ। ਇਹ ਜਿਹੜੀ ਹੈ ਇਹ ਪੁਲੀਟੀਕਲ ਕੁਰੱਪਸ਼ਨ ਹੈ। (ਵਿਘਨ) ਇਹ ਵੀ ਇਸ ਕੁਰੱਪਸ਼ਨ ਵਿਚ ਸਹਿਯੋਗੀ ਹਨ ਇਸ ਲਈ ਇਹ ਬਿਲ ਮੂਵ ਕੀਤਾ ਹੈ। ਪਹਿਲਾਂ ਮਾਰਕੀਟ ਕਮੇਟੀਆਂ ਨਾਮੀਨੇਟਿਡ ਸਨ ਉਹ ਸੁਪਰਸੀਡ ਕਰ ਦਿਤੀਆਂ ਹੁਣ ਇਹ ਨਾਮੀਨੇਸ਼ਨਾਂ ਕਰੀ ਜਾਂਦੇ ਹਨ ਔਰ ਜਦੋਂ ਕਿਹਾ ਹੈ ਤਾਂ ਇਹ ਕਹਿੰਦੇ ਹਨ ਕਿ there is provision in the Act for nominations. ਮੈਂ ਕਹਿੰਦਾ ਹਾਂ ਕਿ ਇਹ ਚੀਜ਼ ਤਾਂ ਮਾਰਕੀਟ ਕਮੇਟੀਆਂ ਵਿਚ ਵੀ ਸੀ।

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਇਹ ਮਲੂਮ ਹੁੰਦਾ ਹੈ ਕਿ ਆਨਰੇਬਲ ਮੈਂਬਰ ਸਾਹਿਬ ਰਾਤ ਕਿਤੇ ਫ਼ਿਲਮ ਉਡੀਕਾਂ ਵੇਖ ਕੇ ਆਏ ਹਨ, ਹੁਣ ਪਤਾ ਨਹੀਂ ਕਿ ਇਹ ਕਿਹੜੀ ਗਲ ਨੂੰ ਉਡੀਕ ਰਹੇ ਹਨ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਨਾਮੀਨੇਸ਼ਨ ਦੀ ਪ੍ਰੋਵੀਜ਼ਨ ਮਾਰਕਿਟ ਕਮੇਟੀਆਂ ਵਿੱਚ ਹੈ। ਇਥੇ ਮੇਰੇ ਦੋਸਤਾਂ ਨੇ ਖਦਸ਼ੇ ਜ਼ਾਹਿਰ ਕੀਤੇ ਹਨ ਕਿ ਕੁਰੱਪਸ਼ਨ ਵਧੀ ਹੀ ਜਾਂਦੀ ਹੈ। ਮੈਂ ਇਮਾਨਦਾਰੀ ਨਾਲ ਕਹਿਣਾ ਚਾਹੁੰਦਾ ਹਾਂ We should be hesitant to talk about corruption so that we may not be able to teach others as how to make it. ਇਸ ਦੀ ਗੱਲ ਨਹੀਂ ਕਰਨੀ ਚਾਹੀਦੀ। ਇਸ ਮਾਮਲੇ ਨੂੰ ਹੀ ਲੈ ਲਓ। ਆਪਣੀ ਇਨ੍ਹਾਂ ਦੀ ਸਰਕਾਰ ਆਉਣ ਤੋਂ ਬਾਅਦ ਕੁਰੱਪਸ਼ਨ ਦੇ ਕਿਤਨੇ ਇਲਜ਼ਾਮ ਲਗੇ ਹਨ। ਦਵਾਈਆਂ ਖਰੀਦਣ ਦੇ ਕੇਸ ਵਿਚ ਐਲੀਗੇਸ਼ਨਜ਼ ਲੱਗੇ। ਇਕ ਮਨਿਸਟਰ ਦੇ ਖਿਲਾਫ ਇਲਜ਼ਾਮ ਲੱਗੇ ਅਤੇ ਉਹ ਡਿਸਮਿਸ ਕਰ ਦਿੱਤਾ ਗਿਆ। Once they got an affidavit from a person levelling charges against a Minister and that person shined. Later on from that very person they got another affidavit withdrawing those charges. ਇਹ ਬੜੀ ਅੱਛੀ ਮਿਸਾਲ ਕਾਇਮ ਕਰ ਰਹੇ ਹਨ। ਇੱਕ ਆਦਮੀ ਦਾ ਐਫੀਡੇਵਿਟ ਲੈ ਲੈਂਦੇ ਹਨ ਕਿ ਫਲਾਂ ਆਦਮੀ ਕੁਰੱਪਟ ਹੈ। ਉਸ ਆਦਮੀ ਦੇ ਖ਼ਿਲਾਫ, ਜਿਹੜਾ ਕੁਰੱਪਟ ਹੈ, ਐਕਸ਼ਨ ਲ ਲਿਆ ਫਿਰ ਉਹ ਆਦਮੀ ਦੂਸਰਾ ਐਫੀਡੇਵਿਟ ਦੇ ਦਿੰਦਾ ਹੈ ਕਿ ਇਹ ਸਾਰੀ ਗ਼ਲਤ ਗੱਲ ਹੈ। ਬੜੀ ਗਲਤੀ ਹੋ ਗਈ।

'ਆਪ ਕਾਤਲ ਅਤੇ ਆਪ ਹੀ ਮੁਨਸਫ'

ਇਸ ਤਰ੍ਹਾਂ ਦੀ ਗੱਲ, ਇਸ ਤਰ੍ਹਾਂ ਦਾ ਡਬਲ ਸਟੈਂਡਰਡ ਨਹੀਂ ਹੋਣਾ ਚਾਹੀਦਾ। ਇਹ ਨਹੀਂ ਹੋਣਾ ਚਾਹੀਦਾ ਕਿ ਜੋ ਆਰਡਰ ਆਫ ਦੀ ਡੇ ਹੋਵੇ, ਉਸ ਮੁਤਾਬਕ ਹੀ ਅਸੀਂ ਕੰਮ ਕਰੀ ਜਾਈਏ। ਅਸੀਂ ਇਸ ਸਰਕਾਰ ਦੀ ਚੰਗੇ ਕੰਮਾਂ ਵਿਚ ਮੱਦਦ ਕਰਾਂਗੇ ਪਰ ਇਸ ਤਰ੍ਹਾਂ ਕੰਮਾਂ ਵਿਚ ਇਨ੍ਹਾਂ ਦੇ ਆਕੀ ਰਹਾਂਗੇ। ਇਥੇ ਚੇਅਰਮੈਨ ਸਾਹਿਬ ਇਕ ਆਰਗੂਮੈਂਟ ਆਇਆ। ਸਿਰਫ ਆਰਡਰ ਆਫ ਦੀ ਡੇ ਲਈ ਹੀ ਆਰਗੂ ਕਰਦੇ ਰਹੇ। ਇਥੇ ਕਿਹਾ ਗਿਆ ਕਿ ਪਾਰਲੀਮੈਂਟ ਵਿਚੋਂ ਸ੍ਰੀਮਤੀ ਇੰਦਰਾ ਗਾਂਧੀ ਨੂੰ ਬਾਹਰ ਕਢ ਦਿੱਤਾ ਗਿਆ ਅਤੇ ਇਸ ਲਈ ਕਾਂਗਰਸੀ ਤੜਫਦੇ ਰਹੇ। ਮੈਂ ਬੜੀ ਨਿਮਰਤਾ ਨਾਲ ਕਹਾਂਗਾ ਕਿ ਇਮਾਨ-

[ਚੌਧਰੀ ਕਾਂਸ਼ੀ ਰਾਮ]

ਦਾਰੀ ਨਾਲ ਗੱਲ ਕਰਨੀ ਚਾਹੀਦੀ ਹੈ । ਜਿਸ ਵਕਤ ਔਰੰਗਜ਼ੇਬ ਨੇ ਗੁਰੂ ਗੋਬਿੰਦ ਸਿੰਘ ਦੇ ਦੋਨੋਂ ਸਾਹਿਬਜ਼ਾਦਿਆਂ ਨੂੰ ਜੀਉਂਦੇ ਚਿਣਨ ਦਾ ਹੁਕਮ ਦਿੱਤਾ ਸੀ ਤਾਂ ਨਵਾਬ ਮਲੇਰਕੋਟਲਾ ਨੇ ਉਸਦੇ ਖਿਲਾਫ ਆਵਾਜ਼ ਉਠਾਈ । ਅੱਜ ਉਸਦਾ ਨਾਮ ਅਸੀਂ ਮਾਣ ਅਤੇ ਇੱਜਤ ਨਾਲ ਲੈਂਦੇ ਹਾਂ । ਉਸਨੇ ਭਲਾ ਕੰਮ ਕੀਤਾ, ਠੀਕ ਨਾਅਰਾ ਲਾਇਆ । ਅਸੀਂ ਆਰਡਰ ਆਫ ਦੀ ਡੇ ਦੇ ਕਾਇਲ ਨਹੀਂ ਹੋ ਸਕਦੇ । ਠੀਕ ਹੈ ਬਰੂਟ ਮੈਜਾਰਟੀ ਨਾਲ ਇਹ ਚੀਜ਼ ਸਾਡੇ ਤੇ ਥੋਪੀ ਜਾ ਸਕਦੀ ਹੈ । ਇਸ ਤਰੀਕੇ ਨਾਲ ਨਾਰਾਜ਼ ਜਥੇਦਾਰਾਂ ਨੂੰ ਮਾਰਕਿਟ ਕਮੇਟੀਆਂ ਵਿਚ ਲਗਾ ਸਕਣਗੇ । ਇਸ ਤਰੀਕੇ ਨਾਲ ਸਾਨੂੰ ਕੁਰੱਪਟ ਕਹਿ ਕੇ ਗੱਲਾਂ ਕਰੀ ਜਾਣਾ ਠੀਕ ਨਹੀਂ । ਮੈਂ, ਚੇਅਰਮੈਨ ਸਾਹਿਬ, ਆਪ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸਨੂੰ ਵਿਦਡਰਾ ਕਰਨ ਤਾਂ ਕਿ ਪੰਜਾਬ ਦੇ ਕਿਸਾਨਾਂ ਨੂੰ ਖਰਾਬ ਨਾ ਕੀਤਾ ਜਾਵੇ । ਇਨ੍ਹਾਂ ਮਾਰਕਿਟ ਕਮੇਟੀਆਂ ਵਿਚ ਕੀ ਹੁੰਦਾ ਹੈ । ਮੈਂ ਵਜ਼ੀਰ ਸਾਹਿਬ ਕੋਲੋਂ ਐਸ਼ੋਰੈਂਸ ਚਾਹੁੰਦਾ ਹਾਂ ਕਿ ਕੀ ਕਿਸਾਨਾਂ ਦੀ ਜਿਣਸ 100 ਕਿਲੋ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਤੋਲੀ ਜਾਵੇਗੀ।

**ਸ਼੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਕਾਂਸ਼ੀ ਰਾਮ**: ਇਸ ਤੋਂ ਜ਼ਿਆਦਾ ਇਨਕੇਪੇਬਿਲਿਟੀ, ਇਨਐਫੀਸ਼ੈਂਸੀ, ਇਨਐਡੀਕੁਏਸੀ ਹੋਰ ਕੀ ਦੱਸੀਏ । ਇਸਦੇ ਵਿਚ ਇਹ ਪ੍ਰੋਵੀਜ਼ਨ ਹੈ ਕਿ ਹਰ ਜ਼ਿਮੀਂਦਾਰ ਦੀ ਜਿਹੜੀ ਜਿਣਸ ਹੋਵੇਗੀ ਉਹ ਓਪਨ ਆਕਸ਼ਨ ਵਿਚ ਵੇਚੀ ਜਾਵੇਗੀ । ਇਹ ਵਜ਼ੀਰ ਸਾਹਿਬ ਦੱਸਣ ਕਿ ਕੀ ਕਾਟਨ ਓਪਨ ਆਕਸ਼ਨ ਵਿਚ ਵਿਕੀ ਹੈ । ਮੈਂ ਹਰ ਸਜ਼ਾ ਭੁਗਤਣ ਲਈ ਤਿਆਰ ਹਾਂ ਜੇ ਇਹ ਸਾਬਤ ਕਰ ਦੇਣ । It is a slur on the Government which could not enact its Act. ਇਹ ਉਸ ਦਿਨ ਤੋਂ ਹੈ ਜਦ ਤੋਂ ਸਰ ਛੋਟੂ ਰਾਮ ਪੰਜਾਬ ਦਾ ਨੇਤਾ ਹੁੰਦਾ ਸੀ । ਉਸਨੇ ਦੋ ਗਲਾਂ ਦੀ ਅਸ਼ਿਓਰੈਂਸ ਦਿਤੀ ਸੀ ਕਿ ਕਿਸਾਨਾਂ ਦੀ ਜਿਣਸ ਬੋਲੀ ਰਾਹੀਂ ਵਿਕੇਗੀ ਅਤੇ ਕਿਸਾਨਾਂ ਦੀ ਜਿਣਸ 100 ਕਿਲੋ 1 ਕੁਇੰਟਲ ਦੇ ਬਰਾਬਰ ਤੋਲੀ ਜਾਵੇਗੀ । ਇਹ ਅੱਜ ਸਰਕਾਰ ਆਪਣੇ ਆਪ ਨੂੰ ਕਿਸਾਨਾਂ ਦੀ ਸਰਕਾਰ ਕਹਿੰਦੀ ਹੈ । ਕਿਸਾਨ ਰੈਲੀ ਵਿਚ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਅਸੀਂ ਮਜਬੂਰ ਹਾਂ, ਅਸੀਂ ਬਹੁਤ ਮਾਯੂਸ ਹਾਂ । ਸਾਨੂੰ ਕੋਈ ਪੁਛਦਾ ਨਹੀਂ (ਘੰਟੀ) । ਅਗਰ ਇਹੋ ਜਿਹੀ ਪੁਜ਼ੀਸ਼ਨ ਹੈ ਤਾਂ ਫਿਰ ਲੋਕਾਂ ਨੂੰ ਦਸੋ । ਮਾਰਕਿਟ ਫੀਸ ਵਧਾ ਕੇ ਤਿੰਨ ਪਰਸੈਂਟ ਕਰ ਦਿਤੀ ਜਿਹੜੀ ਕਿ ਪਹਿਲਾਂ 40-50 ਪੈਸੇ ਹੁੰਦੀ ਸੀ ਅਤੇ ਆਰਗੂਮੈਂਟ ਇਹ ਦਿੱਤਾ ਕਿ ਅਸੀਂ ਲਿੰਕ ਰੋਡ ਬਣਾਉਣੀਆਂ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਸ਼ਹਿਰਾਂ ਵਿਚ ਮਿਉਂਸਪਲ ਕਮੇਟੀਆਂ ਨੇ ਸੜਕਾਂ ਬਣਾਉਣ ਲਈ ਵਾਟਰ ਵਰਕਸ ਬਣਾਉਣ ਲਈ ਉਥੋਂ ਦੀ ਅਬਾਦੀ ਤੋਂ ਕੋਈ ਪੈਸਾ ਲਿਆ ਹੈ ਜੋ ਇਹ ਸਾਡੇ ਕੋਲੋਂ ਲੈ ਰਹੇ ਹਨ । ਕੀ ਅਸੀਂ ਪੰਜਾਬ ਦੇ ਸ਼ਹਿਰੀ ਨਹੀਂ ਹਾਂ । ਇਨ੍ਹਾਂ ਨੂੰ ਔਰੰਗਜ਼ੇਬ ਵਾਲੀ ਪਾਲਸੀ ਛੱਡਣੀ ਚਾਹੀਦੀ ਹੈ। ਇਹ ਸਾਡੇ ਕੋਲੋਂ ਜਜ਼ੀਆ ਨਹੀਂ ਲੈਣਾ ਚਾਹੀਦਾ । ਮੈਂ ਕਹਿੰਦਾ ਹਾਂ ਕਿ ਅਗਰ ਕਿਸਾਨਾਂ ਦੀ ਮਦੱਦ ਕਰ ਸਕਦੇ ਹੋ ਤਾਂ ਕਰੋ । ਸਰਕਾਰ ਨੂੰ ਇਹ ਬਿਲ ਵਾਪਿਸ ਲੈਣਾ ਚਾਹੀਦਾ ਹੈ । ਧੰਨਵਾਦ ।

**ਸਰਦਾਰ ਸਰੂਪ ਸਿੰਘ (ਆਦਮਪੁਰ)** : ਚੇਅਰਮੈਨ ਸਾਹਿਬ, ਮੈਂ ਇਸ ਸੋਧਨਾ ਬਿਲ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ । ਵੈਸੇ ਮੈਂ ਇਸ ਗੱਲ ਦੇ ਹਕ ਵਿਚ ਨਹੀਂ ਕਿ ਮਾਰਕਿਟ ਕਮੇਟੀਆਂ ਵਿਚ ਇਲੈਕਸਨਾਂ ਨਾ ਹੋਣ, ਲੇਕਿਨ ਇਸ ਲਈ ਟਾਈਮ ਲੈਣਾ ਜ਼ਰੂਰੀ ਸੀ । ਜੋ ਇਨ੍ਹਾਂ ਕਾਂਗਰਸੀਆਂ ਨੇ ਜੋ ਡੈਮੋਕਰੇਟਿਕ ਸੈਟ-ਅੱਪ ਦਾ ਰੌਲਾ ਪਾਉਂਦੇ ਹਨ, ਪਿਛਲੇ 30 ਸਾਲਾਂ ਵਿੱਚ ਕੀਤਾ ਹੈ ਉਸਨੂੰ ਅਸੀਂ ਠੀਕ ਕਰਨਾ ਹੈ । ਜਦੋਂ ਡਾਕਟਰ ਕੇਵਲ ਕ੍ਰਿਸ਼ਨ ਵਰਗੇ ਪਾਰਲੀਮੈਂਟੇਰੀਅਨ ਦੇ ਮੂੰਹ ਵਿਚੋਂ ਇਹੋ ਜਿਹੀਆਂ ਗੱਲਾਂ ਨਿਕਲਦੀਆਂ ਹਨ ਤਾਂ ਮੈਨੂੰ ਅਫਸੋਸ ਹੁੰਦਾ ਹੈ । ਮੈਂ ਇਨ੍ਹਾਂ ਡੈਮੋਕਰੇਟਿਕ ਸੈਟ ਅੱਪ ਦਾ

ਰੌਲਾ ਪਾਉਣ ਵਾਲੇ ਮੈਂਬਰਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਮਾਰਕਿਟ ਕਮੇਟੀਆਂ ਦੀ ਹੱਦਬੰਦੀ ਕਿਸ ਤਰ੍ਹਾਂ ਕੀਤੀ ਸੀ। ਮੇਰੇ ਹਲਕੇ ਵਿਚ ਜਲੰਧਰ ਵਿੱਚ ******** ਨੇ ਆਪਣੇ ਮਤਲਬ ਵਾਸਤੇ ਜਲੰਧਰ ਦੀ ਮਾਰਕਿਟ ਕਮੇਟੀ ਬਣਾਈ ਸੀ। ਸਾਡੇ ਡਿਵੈਲਪਮੈਂਟ ਕਮਿਸ਼ਨਰ ਬੈਂਸ ਜੀ ਦਾ ਵੀ ਪਿੰਡ ਸਾਡੇ ਇਲਾਕੇ ਵਿਚ ਹੈ। ਉਨ੍ਹਾਂ ਨੇ ਇਹ ਕਰਾ ਦਿੱਤਾ ਕਿ ਜਿਣਸ ਤਾ ਸਾਰੀ ਇਨ੍ਹਾਂ ਪਿੰਡਾ ਦੀ ਮਾਰਕਿਟ ਕਮੇਟੀ, ਜਲੰਧਰ ਵਿਚ ਆਵੇ ਭਾਵੇਂ ਇਹ ਆਉਣ ਜਲੰਧਰ ਕੈਂਟ ਵਿਚ। ਭੋਗਪੁਰ ਦੇ ਇਲਾਕੇ ਦੇ ਅਤੇ ਆਦਮਪੁਰ ਕਮੇਟੀ ਦੇ ਨਾਲ ਲਗਦੇ ਜਿਹੜੇ ਪਿੰਡ ਹਨ ਉਹ ਫ਼ੀਸ ਤਾਂ ਜਲੰਧਰ ਮਾਰਕਿਟ ਕਮੇਟੀ ਵਿਚ ਦੇਣ ਪਰ ********* ਦਾ ਮੁੰਡਾ ਜਿਹੜੀ ਕਿ ਉਥੇ ਦੀ ਮਾਰਕਿਟ ਕਮੇਟੀ ਦਾ ਚੇਅਰਮੈਂਨ ਸੀ ਉਹ ਜੋ ਮਰਜ਼ੀ ਚਾਹੇ ਕਰੀ ਜਾਵੇ। ਇਹੋ ਜਿਹੀ ਹੱਦਬੰਦੀ ਇਨ੍ਹਾਂ ਨੇ ਕੀਤੀ ਸੀ।

**Chaudhri Kanshi Ram** : The Hon. Member has pin pointed some personality, who cannot express himself and is not present in the House. He should, therefore, withdraw these words.

**Mr. Chairman** : The name of *** is expunged.

**ਸਰਦਾਰ ਸਰੂਪ ਸਿੰਘ** : ਜਿਹੜੀਆਂ ਗ਼ਲਤ ਮਾਰਕਿਟ ਕਮੇਟੀਆਂ ਕਾਂਗਰਸੀਆਂ ਨੇ ਬਣਾਈਆਂ ਸਨ, ਉਹ ਖਤਮ ਕਰਕੇ ਦੁਬਾਰਾ ਠੀਕ ਹੱਦਬੰਦੀ ਕਰਕੇ ਮਾਰਕਿਟ ਕਮੇਟੀਆਂ ਬਣਾਈਆਂ ਜਾਣ ਤਾਂ ਕਿ ਲੋਕਾਂ ਨੂੰ ਫਾਇਦਾ ਪਹੁੰਚੇ। ਪਹਿਲਾ ਇਸ ਦੇ ਵਿਚ ਸੋਧਨਾ ਕਰਨੀ ਚਾਹੀਦੀ ਹੈ। ਮੈਂ ਇਹ ਵੀ ਬੇਨਤੀ ਕਰਨਾ ਚਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਵਿਚ ਜਿਹੜੀ ਫ਼ੀਸ ਇਕੱਠੀ ਹੁਦੀ ਹੈ ਉਸਦੇ ਵਿਚੋ 3 ਪ੍ਰਤੀਸ਼ਤ ਮਾਰਕੀਟਿੰਗ ਬੋਰਡ ਵਾਲੇ ਲੈ ਜਾਂਦੇ ਹਨ। ਬਾਕੀ ਕੁਝ ਪੈਸਾ ਮਿਊਂਸਪਲ ਕਮੇਟੀਆਂ ਦੀ ਹਦਾਇਤ ਨਾਲ ਫੋਕਲ ਪੁਆਇੰਟ ਤੇ ਲਗ ਰਿਹਾ ਹੈ। ਇਸਦੀ ਮੈਨੂੰ ਖੁਸ਼ੀ ਹੈ ਕਿ ਪੈਸਾ ਲਗ ਰਿਹਾ ਹੈ ਪਰ ਸੜਕਾਂ ਦਾ ਕੰਮ ਕੁਝ ਪਿਛੇ ਬੰਦ ਰਿਹਾ ਹੈ। ਕਈ ਮਾਰਕਿਟ ਕਮੇਟੀਆਂ ਬੜੀਆਂ ਕਮਜ਼ੋਰ ਹਨ। ਉਨ੍ਹਾਂ ਕੋਲ ਸੜਕਾਂ ਬਨਾਉਣ ਵਾਸਤੇ ਇਕ ਪੈਸਾ ਵੀ ਨਹੀਂ। ਮੈਂ ਤੁਹਾਡੇ ਰਾਹੀਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਮਾਰਕਿਟ ਕਮੇਟੀਆਂ ਦਾ ਜ਼ਰੂਰ ਧਿਆਨ ਰੱਖਣ ਜਿਨ੍ਹਾਂ ਕੋਲ ਫੰਡਜ਼ ਥੋੜੇ ਹਨ। ਉਨ੍ਹਾਂ ਨੂੰ ਗਰਾਂਟਾਂ ਦਿੱਤੀਆਂ ਜਾਣ ਤਾਂ ਕਿ ਉਨ੍ਹਾਂ ਇਲਾਕਿਆਂ ਵਿਚ ਵੀ ਇੰਪਰੂਵਮੈਂਟ ਹੋ ਸਕੇ। ਮੈਂ ਤੁਹਾਡੇ ਰਾਹੀਂ, ਚੇਅਰਮੈਨ ਸਾਹਿਬ, ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਵੇਲੇ ਇਸ ਸੋਧਨਾ ਦੀ ਜ਼ਰੂਰਤ ਸੀ। ਜੇਕਰ ਇਹ ਸੋਧਨਾ ਨਾ ਆਉਂਦੀ ਤਾਂ ਪੁਰਾਣੀਆਂ ਗ਼ਲਤ ਹੱਦਬੰਦੀਆਂ ਦੇ ਹਿਸਾਬ ਨਾਲ ਹੀ ਇਲੈਕਸ਼ਨਜ਼ ਹੋ ਜਾਣੀਆਂ ਸਨ। ਇਨ੍ਹਾਂ ਹਦਬੰਦੀਆਂ ਨੂੰ ਦਰੁਸਤ ਕਰਕੇ ਫਿਰ ਇਲੈਕਸ਼ਨਾਂ ਇਨ੍ਹਾਂ ਮਾਰਕਿਟ ਕਮੇਟੀਆਂ ਦੀਆਂ ਕਰਨੀਆਂ ਚਾਹੀਦੀਆਂ ਹਨ। ਅਸੀਂ ਨਹੀਂ ਚਾਹੁੰਦੇ ਕਿ ਇਨਾਂ ਸੂਰਬੀਰਾਂ ਵਾਂਗ ਨਾਮੀਨੇਸ਼ਨ ਇਹ ਕਰਨ। ਬਾਪ ਐਗਰੀਕਲਚਰ ਮਨਿਸਟਰ ਹੋਵੇ ਅਤੇ ਪੁੱਤਰ ਮਾਰਕਿਟ ਕਮੇਟੀ ਦਾ ਚੇਅਰਮੈਨ ਹੋਵੇ ਅਤੇ ਸਾਰਾ ਪੈਸਾ ਆਪਣੇ ਘਰ ਆ ਜਾਵੇ। ਅਸੀਂ ਚਾਹੁੰਦੇ ਹਾਂ ਕਿ ਇਲੈਕਸ਼ਨਾਂ ਹੋਣ ਅਤੇ ਜੰਤਾ ਨੂੰ ਨੁਮਾਇੰਦਗੀ ਮਿਲੇ। ਇਸ ਤਰੀਕੇ ਨਾਲ ਇਹ ਮਿਊਂਸਪਲ ਕਮੇਟੀਆਂ ਲੋਕਾਂ ਦਾ ਭਲਾ ਕਰ ਸਕਣਗੀਆਂ।

---

** Expunged as ordered by the Chair.

ਸਰਦਾਰ ਗੁਰਦੇਵ ਸਿੰਘ ਬਾਦਲ (ਪੰਜ ਗਰਾਈਂ, ਐਸ.ਸੀ.) : ਚੇਅਰਮੈਨ ਸਾਹਿਬ, ਜੋ ਸਰਦਾਰ ਬਲਵਿੰਦਰ ਸਿੰਘ ਜੀ ਨੇ ਇਹ ਅਮੈਂਡਮੈਂਟ ਬਿਲ ਲਿਆਂਦਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ ਪਿਛਲੀ ਸਰਕਾਰ ਦੇ ਘਪਲਿਆਂ ਦੇ 70 ਕੇਸ ਕੱਢੇ ਹਨ ਜੋ ਅੱਜ ਅਦਾਲਤਾਂ ਵਿਚ ਚਲ ਰਹੇ ਹਨ। ਜਦੋਂ ਉਹ ਕੇਸ ਅਦਾਲਤਾਂ ਵਿਚੋਂ ਨਿਕਲ ਆਏ ਤਾਂ ਇਨਾਂ ਨੂੰ ਪਤਾ ਲੱਗ ਜਾਵੇਗਾ। ਇਸ ਤਰਾਂ ਇਹ ਟੰਗੇ ਜਾਣਗੇ ਜਿਸ ਤਰਾਂ ਕਿਕਟ ਤੇ ਤੋਰੀ ਲਮਕਦੀ ਹੈ।

**ਸ੍ਰੀ ਚਮਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ ਜੋ ਇਹ ਬੋਲ ਰਹੇ ਹਨ ਇਸਦਾ ਮਾਰਕੀਟ ਕਮੇਟੀਆਂ ਨਾਲ ਕੀ ਸਬੰਧ ਹੈ ?

**ਸ੍ਰੀ ਸਭਾਪਤੀ** : ਇਹ ਹੌਲੀ ਹੌਲੀ ਉਸ ਵੱਲ ਜਾ ਰਹੇ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ** : ਚੇਅਰਮੈਨ ਸਾਹਿਬ ਇਨ੍ਹਾਂ ਨੂੰ ਬੜਾ ਫਿਕਰ ਲੱਗਾ ਹੈ। ਗਰੀਬ ਕਿਸਾਨ ਵੱਲ ਇਨ੍ਹਾਂ ਲੋਕਾਂ ਦੀ ਬਿਲਕੁਲ ਨਿਗਾਹ ਨਹੀਂ ਸੀ। ਗਰੀਬ ਕਿਸਾਨ ਦੇ ਨਾਮ ਤੇ ਬੜੀਆਂ ਭਾਰੀਆਂ ਲੁੱਟਾਂ ਲੁਟੀਆਂ ਹਨ। ਤਰਪਾਲਾਂ ਵਿਚ ਕਿਤਨੀ ਹੇਰਾਫੇਰੀ ਕੀਤੀ ਹੈ, ਮੈਂ ਇਸ ਪਾਸੇ ਨਹੀਂ ਜਾਂਦਾ। ਮੇਰੇ ਵੀਰਾਂ ਨੇ ਵੀ ਤਰਪਾਲਾਂ ਦੀਆਂ ਬਹੁਤ ਗੱਲਾਂ ਕੀਤੀਆਂ ਹਨ। ਸਾਡੀ ਸਰਕਾਰ ਨੇ ਇਕ ਕਰੋੜ ਰੁਪਿਆ ਆਲੂਆਂ ਲਈ, ਪੰਜ ਕਰੋੜ ਰੁਪਏ ਹੋਰ ਜਿਨਸਾਂ ਵਿਚ ਰਿਆਇਤਾਂ ਦੇਣ ਲਈ ਰੱਖੇ ਹਨ। ਇਥੇ ਹੀ ਬੱਸ ਨਹੀਂ ਜਿਥੇ ਇਨਾਂ ਨੇ ਕਿਸਾਨ ਦੀ ਨਬਜ਼ ਤੇ ਹੱਥ ਰਖਿਆ ਹੈ ਉਥੇ ਗਰੀਬ ਹਰੀਜਨ ਭਰਾ, ਜਿਹੜਾ ਕਿ ਕਿਸਾਨ ਨਾਲ ਸਿਰ ਨਾਲ ਸਿਰ ਜੋੜ ਕੇ, ਕੰਮ ਕਰਦਾ ਹੈ, ਜਿਹੜਾ ਭਰੀਆਂ ਬੰਨਦਾ ਹੈ, ਦਾਣੇ ਕੱਢਦਾ ਹੈ, ਉਨਾਂ ਦੇ ਭਲੇ ਵਾਸਤੇ ਸਾਡੀ ਸਰਕਾਰ ਨੇ ਇਹ ਸੋਚਿਆ ਹੈ ਕਿ ਜੇਕਰ ਥਰੈਸ਼ਰ ਵਿਚ ਕਿਸੇ ਗਰੀਬ ਭਰਾ ਦਾ ਇਕ ਹੱਥ ਆ ਜਾਵੇ ਤਾਂ ਉਸ ਨੂੰ ਦੋ ਹਜ਼ਾਰ ਰੁਪਏ ਸਰਕਾਰ ਦੇਵੇਗੀ। ਵਾਹਿਗੁਰੂ ਨਾ ਕਰੇ, ਪਰ ਜੇਕਰ ਕਿਸੇ ਦੇ ਦੋਵੇਂ ਹੱਥ ਕੱਟੇ ਜਾਣ ਤਾਂ ਪੰਜ ਹਜ਼ਾਰ ਰੁਪਏ ਤੇ ਨਾਲ ਪੈਨਸ਼ਨ ਦਿੱਤੀ ਜਾਵੇਗੀ। ਇਹ ਸਾਡੀ ਸਰਕਾਰ ਦਾ ਕੰਮ ਹੈ ਕਿ ਗਰੀਬਾਂ ਨੂੰ ਵੀ ਨਾਲ ਰਖਿਆ ਹੈ, ਗਰੀਬਾਂ ਨਾਲ ਵੀ ਬੜੀ ਭਾਰੀ ਹਮਦਰਦੀ ਕੀਤੀ ਹੈ। ਚੇਅਰਮੈਨ ਸਾਹਿਬ, ਜਿਥੇ ਇਸ ਸਰਕਾਰ ਨੇ ਏਡਾ ਵੱਡਾ ਪਹਿਲਾਂ ਹੀ ਕੰਮ ਕੀਤਾ ਹੈ, ਉਥੇ ਮੈਂ ਦੋ ਤਿੰਨ ਆਪਣੀਆਂ ਸਲਾਹਾਂ ਵੀ ਦੇਵਾਂਗਾ। ਸਰਕਾਰ ਨੇ ਪਹਿਲਾਂ ਇਹ ਕੰਮ ਬੜਾ ਚੰਗਾ ਕੀਤਾ ਹੈ ਕਿ ਪਾਣੀ ਦੀਆਂ ਖਾਲਾਂ ਨੂੰ ਪੱਕਿਆਂ ਕਰਨ ਵਾਸਤੇ ਪੰਜ ਕਰੋੜ ਰੁਪਏ ਖਰਚ ਕਰਨ ਵਾਸਤੇ ਸੋਚਿਆ ਹੈ। ਸੋਚਿਆ ਹੀ ਨਹੀਂ, ਮੰਨ ਹੀ ਨਹੀਂ ਬਣਾਇਆ ਸਗੋਂ ਖਾਲ ਪੱਕੇ ਕੀਤੇ ਗਏ ਹਨ। ਇਸ ਲਈ ਅੱਜ ਉਹ ਹਾਲਤ ਨਹੀਂ ਹੈ ਕਿ ਜਦੋਂ ਕਿਧਰੇ ਪਾਣੀ ਖੇਤਾਂ ਨੂੰ ਲਗਾਉਣਾ ਹੁੰਦਾ ਸੀ ਤਾਂ ਸਾਰੇ ਟੱਬਰ ਨੂੰ ਫਿਕਰ ਹੁੰਦਾ ਸੀ ਕਿ ਸੀਰੀ ਨੂੰ ਨਾਲ ਲੈ ਕੇ, ਦਿਹਾੜੀਦਾਰਾਂ ਨੂੰ ਨਾਲ ਲੈ ਕੇ, ਮੋਘੇ ਕਲੋਂ ਖਾਲ ਬਣਾ ਕੇ ਲਿਆਉਣਾ ਪੈਂਦਾ ਸੀ ਔਰ ਖਿਆਲ ਰੱਖਣਾ ਪੈਂਦਾ ਸੀ ਕਿ ਕਿਧਰੇ ਬੰਨ ਟੁੱਟ ਨਾ ਜਾਵੇ। ਹੁਣ ਸਲੰਘ ਮੋਢੇ ਤੇ ਲੈ ਕੇ ਲੋਕ ਨਹੀਂ ਜਾਂਦੇ। ਅੱਜ ਨੱਕਾ ਮੋੜਨ ਲਈ ਪਾਣੀ ਚਾਹੇ ਅੱਠ ਘੰਟੇ ਲੱਗੇ ਚਾਹੇ ਬਾਰਾਂ ਘੰਟੇ ਲੱਗੇ ਤਾਂ ਇਕ ਬੰਦਾ ਹੀ ਕੰਮ ਕਰਦਾ ਰਹਿੰਦਾ ਹੈ। ਹੁਣ ਮੋਘੇ ਤੋਂ ਇਕ ਤੁਬਕਾ ਵੀ ਪਾਣੀ ਜਿਹੜਾ ਲੰਘਦਾ ਹੈ ਉਹ ਕਿਸ ਦੇ ਖੇਤ ਵਿਚ ਜਾਂਦਾ ਹੈ। ਜਿੱਥੇ ਇਹ ਕੰਮ ਸਰਕਾਰ ਨੇ ਕੀਤਾ ਹੈ, ਉਥੇ ਸੜਕਾਂ ਤੇ ਵੀ ਕਾਫੀ ਖਰਚ ਕੀਤਾ ਜਾ ਰਿਹਾ ਹੈ। ਇਥੇ ਮੈਂ ਇਕ ਹੋਰ ਰਾਏ ਵੀ ਦੇਵਾਂਗਾ ਕਿ ਸਰਕਾਰ ਨੇ ਜਿਹੜੀਆਂ ਮੰਡੀਆਂ ਪਿੰਡਾਂ ਦਾ ਦਾਣਾ ਖਰੀਦਣ ਵਾਸਤੇ ਖੋਲੀਆਂ ਹਨ ਜਿੱਥੇ ਜ਼ਿਮੀਂਦਾਰ ਆਪਣਾ ਦਾਣਾ ਵੇਚਦੇ ਹਨ, ਉਥੇ ਕੀ ਹੁੰਦਾ ਹੈ ਕਿ ਨਾ ਹੀ ਕੋਈ ਕਿਸਾਨ ਦੇ ਵਾਸਤੇ ਤੰਬੂ ਹੁੰਦਾ ਹੈ, ਨਾ ਕੋਈ ਬੈਠਣ ਲਈ ਜਗ੍ਹਾ ਹੁੰਦੀ ਹੈ। ਇਸ ਲਈ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਬੜਾ ਹੀ ਚੰਗਾ ਪ੍ਰੋਗਰਾਮ

ਹੋਵੇਗਾ ਜੇਕਰ ਪਿੰਡਾਂ ਦੀਆਂ ਕਾਰਪੋਰੇਸ਼ਨਾਂ ਬਣਾਵੇ । ਜਿੱਥੇ ਪਿੰਡਾਂ ਦਾ ਦਾਣਾ ਵਿਕੇ, ਜਿਥੇ ਪਹਿਲਾਂ ਆੜਤੀ ਮਾਰਕਿਟ ਫੀਸ ਲੈਂਦੇ ਹਨ ਉਥੇ ਕਾਰਪੋਰੇਸ਼ਨ ਹੀ ਫੀਸ ਲਵੇ, ਜੋ ਫਾਇਦਾ ਹੋਵੇ ਉਹ ਸਾਰਾ ਹੀ ਪਿੰਡਾਂ ਤੇ ਲਗਾਇਆ ਜਾਵੇ ਤਾਂਕਿ ਪਿੰਡਾਂ ਵਾਲਿਆਂ ਨੂੰ ਸੜਕਾਂ ਵਾਸਤੇ ਖਾਲਿਆਂ ਵਾਸਤੇ ਮਾਰ-ਕਿਟ ਕਮੇਟੀਆਂ ਪਾਸ ਨਾ ਜਾਣਾ ਪਵੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜ਼ਿਮੀਦਾਰਾਂ ਦਾ ਪੈਸਾ ਹੈ ਜਿਹੜਾ ਕਿ ਆੜਤੀ ਨਜ਼ਾਇਜ਼ ਤੌਰ ਤੇ ਲੈ ਜਾਂਦਾ ਹੈ ਉਹ ਪਿੰਡ ਵਿਚ ਹੀ ਰਹਿਣਾ ਚਾਹੀਦਾ ਹੈ । ਜਿਹੜੀ ਮਾਰਕਿਟ ਫੀਸ ਹੈ ਉਹ ਵੀ ਕਾਰਪੋਰੇਸ਼ਨ ਹੀ ਲਿਆ ਕਰੇ । ਇਸ ਲਈ ਮੈਂ ਰਾਏ ਦੇਵਾਂਗਾ ਇਸ ਤਰਾਂ ਦੀ ਕਾਰਪੋਰਸ਼ਨਾਂ ਬਨਾਉਣੀਆਂ ਚਾਹੀਦੀਆਂ ਹਨ । ਇਤਨਾ ਕਹਿੰਦਾ ਹੋਇਆ ਮੈਂ ਜੋ ਬਿਲ ਪੇਸ਼ ਹੋਇਆ ਹੈ ਇਸ ਦਾ ਸਮਰਥਨ ਕਰਦਾ ਹਾਂ ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਚੇਅਰਮੈਨ ਸਾਹਿਬ, ਇਹ ਜਿਹੜਾ ਮਾਰਕਿਟ ਕਮੇਟੀਆਂ ਸੋਧਨਾ ਬਿਲ ਪੇਸ਼ ਹੋਇਆ ਹੈ, ਇਸ ਦੀ ਮੈਂ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ । ਮੇਰੇ ਤੋਂ ਪਹਿਲਾਂ ਬੋਲਣ ਵਾਲੇ ਵਿਅਕਤੀਆਂ ਨੇ ਕਾਫੀ ਦਸਿਆ ਹੈ ਕਿ ਪਿਛਲੀ ਸਰਕਾਰ ਨੇ ਮਾਰਕਿਟ ਕਮੇਟੀਆਂ, ਪੰਚਾਇਤੀ ਰਾਜ, ਕੋਆਪਰੇਟਿਵ ਬੈਂਕ, ਲੈਂਡ ਮਾਰਟਗੇਜ ਬੈਂਕ ਸਾਰਿਆਂ ਵਿਚ ਇਤਨੀ ਕੁਰੱਪਸ਼ਨ ਕਰ ਗਏ ਹਨ । ਕਹਿੰਦੇ ਸਨ ਕਿ ਅਸੀਂ ਸਾਰਿਆਂ ਦੇ ਮੈਂਬਰ ਨਾਮੀਨੇਟ ਕੀਤੇ । ਪਰ ਹੁੰਦਾ ਕੀ ਸੀ ਇਕ ਵਜ਼ੀਰ ਦੇ ਮੁੰਡੇ ਨੂੰ ਚੇਅਰਮੈਨ ਲਗਾਉਣ ਵਾਸਤੇ ਟਰੱਸਟ ਹੀ ਬਣਾ ਦਿੱਤਾ । ਇਸ ਤਰਾਂ ਕਰਕੇ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਨੇ ਕਾਫੀ ਹੇਰਾ ਫੇਰੀਆਂ ਕੀਤੀਆਂ ਹਨ । ਇਹ ਚੇਅਰਮੈਨ ਸਾਹਿਬ, ਢੋਲਾਂ ਦੀ ਗੱਲ ਹੈ, ਤਰਪਾਲਾਂ ਦੀ ਗੱਲ ਹੈ ਹੋਰ ਵੀ ਕਾਫੀ ਕੇਸ ਐਸੇ ਹਨ, ਜਿਸ ਤਰਾਂ ਕਿ ਬਹੁਤ ਸਾਰੇ ਖੇਤੀਬਾੜੀ ਦੇ ਸੰਦ ਹਨ ਜਿਹੜੇ ਕਿ ਨਜਾਇਜ਼ ਤੌਰ ਤੇ ਖਰੀਦ ਕੇ ਮਾਰ-ਕਿਟ ਕਮੇਟੀਆਂ ਵਿਚ ਰੱਖ ਲਏ, ਉਹ ਵਰਤੇ ਨਹੀਂ ਜਾ ਸਕੇ, ਔਰ ਉਹ ਕਮੇਟੀਆਂ ਘਾਟੇ ਵਿਚ ਪਈਆਂ ਹਨ । ਉਹ ਸੰਦ ਵਰਤੇ ਵੀ ਨਹੀਂ ਜਾ ਸਕਦੇ ਕਿਉਂਕਿ ਉਹ ਤਾਂ ਸਿਰਫ ਜਿਸ ਫਰਮ ਤੋਂ ਖਰੀਦੇ ਜਾਂਦੇ ਸਨ ਉਸ ਤੋਂ ਇਹ ਲੋਕ (ਵਿਰੋਧੀ ਧਿਰ) ਕਮਿਸ਼ਨ ਲੈ ਲੈਂਦੇ ਸਨ । ਜਿਸ ਤਰਾਂ ਕਿ ਡ੍ਰਿਲਾਂ ਹਨ, ਕਲੀਟੀਵੇਟਰ ਹਨ ਅਤੇ ਹੋਰ ਕਈ ਐਸੀਆਂ ਚੀਜ਼ਾਂ ਬੇਕਾਰ ਹੀ ਖਰੀਦ ਕੇ ਮਹਿੰਗੇ ਭਾਅ ਤੇ ਸ਼ੋ ਕਰਕੇ ਰੱਖ ਛੱਡੀਆਂ ਹੋਈਆਂ ਹਨ । ਜੇਕਰ ਉਨ੍ਹਾਂ ਚੀਜ਼ਾਂ ਵਿਚ 50% ਇਹ ਸਬਸਿਡੀ ਵੀ ਦਿੰਦੇ ਤਾਂ ਵੀ ਉਨਾਂ ਸੰਦਾਂ ਦਾ ਮੁਲ ਮਾਰਕਿਟ ਨਾਲੋਂ ਕਈ ਗੁਣਾਂ ਵੱਧ ਬਣਦਾ ਹੈ । ਖੇਤੀਬਾੜੀ ਮੰਤਰੀ ਸਾਹਿਬ ਨੇ ਜਿਤਨੀਆਂ ਵੀ ਪੜਤਾਲਾਂ ਕਰਵਾਈਆਂ ਹਨ ਮੈਂ ਸਮਝਦਾ ਹਾਂ ਕਿ ਘੱਟ ਘੱਟ ਉਨਾਂ ਚੇਅਰ-ਮੈਨਾਂ ਦੇ ਜ਼ਿੰਮੇ ਉਹ ਪੈਸਾ ਪਾਇਆ ਜਾਵੇ ਜਿਹੜੇ ਕਿ ਹੇਰਾ ਫੇਰੀ ਕਰਕੇ ਪੈਸੇ ਲੈ ਕੇ ਆਪਣੇ ਘਰਾਂ ਨੂੰ ਚਲੇ ਗਏ ਹਨ ।

ਚੇਅਰਮੈਨ ਸਾਹਿਬ, ਇਹ ਜ਼ਰੂਰੀ ਹੈ ਕਿ ਮੈਂਬਰਾਂ ਨੂੰ ਤੇਖਲਾ ਹੁੰਦਾ ਹੈ ਕਿ ਚੋਣਾਂ ਨੂੰ ਜ਼ਿਆਦਾ ਟਾਈਮ ਲਗ ਗਿਆ ਹੈ । ਪਹਿਲਾਂ ਪੰਚਾਇਤਾਂ ਦੀਆਂ ਚੋਣਾਂ ਜ਼ਰੂਰੀ ਸਨ ਜਿਹੜੀਆਂ ਕਿ ਇਸ ਸਰਕਾਰ ਨੇ ਕਰਵਾਈਆਂ ਹਨ । ਇਸ ਲਈ ਜ਼ਰੂਰੀ ਹੈ ਕਿ ਆਪੋਜ਼ੀਸ਼ਨ ਦੇ ਭਰਾਵਾਂ ਨੂੰ ਤੇਖਲਾ ਹੁੰਦਾ । ਇਹ ਠੀਕ ਹੈ ਕਿ ਇਹ ਆਪੋਜ਼ੀਸ਼ਨ ਦੇ ਭਰਾਵਾਂ ਦਾ ਫਰਜ਼ ਬਣਦਾ ਹੈ ਕਿ ਨੁਕਤਾਚੀਨੀ ਕਰਨ । ਪਰ ਚੌਧਰੀ ਕਾਂਸ਼ੀ ਰਾਮ ਜੀ ਨੂੰ ਧਿਆਨ ਮਾਰਨਾ ਚਾਹੀਦਾ ਹੈ ਕਿ ਜਿਸ ਵਿਧਾਨ ਦੀ ਖਾਤਰ ਸਾਰੇ ਹਿੰਦੁਸਤਾਨ ਦੇ ਲੋਕਾਂ ਨੇ ਜਾਨਾਂ ਵਾਰੀਆਂ, ਪੰਡਿਤ ਜਵਾਹਰ ਲਾਲ ਨਹਿਰੂ ਨੇ ਵੀ ਰਾਵੀ ਦਰਿਆ ਦੇ ਕੰਢੇ ਤੇ ਖੜ੍ਹੇ

[ਸਰਦਾਰ ਬਲਦੇਵ ਸਿੰਘ ਖਿਆਲਾ]

ਹੋ ਕੇ ਪ੍ਰਣ ਕੀਤਾ ਕਿ ਆਜ਼ਾਦੀ ਪ੍ਰਾਪਤ ਕਰਨੀ ਹੈ, ਅਜ਼ਾਦੀ ਨੂੰ ਵਿਧਾਨ ਮੁਤਾਬਿਕ ਕਾਇਮ ਰਖਣਾ ਹੈ, ਉਸ ਦੀ ਪੁੱਤਰੀ ਬੀਬੀ ਨੇ ਦੇਸ਼ ਨੂੰ ਮੁੜ ਗੁਲਾਮ ਬਣਾ ਦਿੱਤਾ ਔਰ ਉਸ ਵੇਲੇ ਚੌਧਰੀ ਸਾਹਿਬ ਹਾਂ ਜੀ ਹਾਂ ਕਰਦੇ ਰਹੇ । ਉਦੋਂ ਇਨਾਂ ਨੂੰ ਚਾਹੀਦਾ ਸੀ ਕਿ ਇਹ ਲੜਾਈ ਲੜਦੇ, ਫਿਰ ਭਾਵੇਂ ਇਹ ਤੌਖਲੇ ਦੀ ਗੱਲ ਕਰਦੇ, ਇਨਾਂ ਨੂੰ ਫਿਰ ਭਾਵੇਂ ਤੌਖਲਾ ਹੁੰਦਾ । ਜਿਸ ਪਾਰਟੀ ਨੇ ਕੌਮ ਨੂੰ, ਹਿੰਦੁਸਤਾਨ ਨੂੰ ਦੂਜੀ ਆਜ਼ਾਦੀ ਦਿਵਾਈ ਹੈ ਉਸ ਨੇ ਤੁਹਾਡੇ ਤੌਖਲੇ ਸਿੱਧ ਨਹੀਂ ਹੋਣ ਦੇਣੇ । ਮੈਂ ਸਮਝਦਾ ਹਾਂ ਕਿ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਵੇਲੇ ਸਿਰ ਔਰ ਪਾਰਲੀਮੈਂਟਰੀ ਤਰੀਕੇ ਨਾਲ ਕਰਵਾਈਆਂ ਜਾਣਗੀਆਂ ।

6-00 ਸ਼ਾਮ ( ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਤੋਂ ਇਲਾਵਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਪੈਂਡਿੰਗ ਪਏ ਹਨ ਉਨ੍ਹਾਂ ਨੂੰ ਛੇਤੀ ਅਦਾਲਤਾਂ ਵਿਚ ਭੇਜਣਾ ਚਾਹੀਦਾ ਹੈ ਤਾਂਕਿ ਉਨ੍ਹਾਂ ਕੇਸਾਂ ਨੂੰ ਨੰਗਾ ਕੀਤਾ ਜਾ ਸਕੇ ।

ਇਕ ਸੁਝਾਵ ਮੈਂ ਇਹ ਵੀ ਦੇਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਕਰਨ ਵਾਲੇ ਜਿਹੜੇ ਆਦਮੀ ਹਨ ਉਹ ਚਾਹੁੰਦੇ ਹਨ ਕਿ ਉਨ੍ਹਾਂ ਤੋਂ ਜਿਹੜੀ ਮਾਰਕਿਟ ਫੀਸ ਲਈ ਜਾਵੇ ਉਹ ਉਸ ਏਰੀਏ ਵਿਚ ਹੀ ਲਗਣੀ ਚਾਹੀਦੀ ਹੈ ਜਿਸ ਏਰੀਏ ਵਿਚ ਉਹ ਰਹਿੰਦੇ ਹਨ ਤਾਕਿ ਉਥੋਂ ਦੀ ਮਾਰਕਿਟ ਤਰਕੀ ਕਰ ਸਕੇ । ਇਹ ਨਾ ਹੋਵੇ ਕਿ ਇਕ ਇਲਾਕੇ ਦੀ ਮਾਰਕਿਟ ਫੀਸ ਕਿਸੇ ਦੂਸਰੀ ਮਾਰਕਿਟ ਵਿਚ ਖਰਚ ਕੀਤੀ ਜਾਵੇ ਅਤੇ ਇਹ ਕਿਹਾ ਜਾਵੇ ਕਿਉਂਕਿ ਉਹ ਮਾਰਕਿਟ ਪਛੜੀ ਹੋਈ ਹੈ ਉਸ ਦੀ ਤਰੱਕੀ ਵਾਸਤੇ ਖਰਚ ਕਰਨਾ ਹੈ । ਇਹ ਨਹੀਂ ਕਰਨਾ ਚਾਹੀਦਾ । ਪਛੜੀਆਂ ਮਾਰਕਿਟਸ ਨੂੰ ਸਰਕਾਰ ਨੂੰ ਫੰਡਜ਼ ਦੇਣੇ ਚਾਹੀਦੇ ਹਨ ਤਾਂ ਕਿ ਉਹ ਤਰੱਕੀ ਕਰ ਸਕਣ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਸਰਕਾਰ ਨੂੰ ਇਸ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ ਅਤੇ ਮਾਰਕਿਟ ਕਮੇਟੀਆਂ ਦੀ ਪੂਰੀ ਮਦਦ ਕਰਨੀ ਚਾਹੀਦੀ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਕਾਂਗਰਸੀ ਸਾਥੀਆਂ ਨੂੰ ਤੌਖਲੇ ਹਨ ਉਹ ਗਲਤ ਸਾਬਤ ਹੋ ਰਹੇ ਹਨ । ਜਦੋਂ ਪੰਚਾਇਤਾਂ ਦੀ ਤਰਮੀਮ ਆਈ ਸੀ ਤਾਂ ਉਸ ਵੇਲੇ ਉਨ੍ਹਾਂ ਨੇ ਕਾਫ਼ੀ ਤੌਖਲਾ ਪਰਗਟ ਕੀਤਾ ਸੀ ਅਤੇ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਸਨ । ਪਰ ਜਦੋਂ ਪੰਚਾਇਤਾਂ ਦੇ ਰਿਜ਼ਲਟ ਨਿਕਲੇ ਤਾਂ ਇਨ੍ਹਾਂ ਦਾ ਤੌਖਲਾ ਸਾਫ ਹੋ ਗਿਆ । ਉਹ ਇਨ੍ਹਾਂ ਦੀਆਂ ਉਮੀਦਾਂ ਦੇ ਉਲਟ ਰਿਜ਼ਲਟ ਨਿਕਲਿਆ ।

ਹੁਣੇ ਹੀ ਸਰਦਾਰ ਗੁਰਦੇਵ ਸਿੰਘ ਬਾਦਲ ਨੇ ਹਰੀਜਨਾਂ ਦੀ ਬਹੁਤ ਹੀ ਹਿਮਾਇਤ ਕੀਤੀ ਹੈ । ਉਨ੍ਹਾਂ ਨੇ ਦਸਿਆ ਹੈ ਕਿ ਮਾਰਕਿਟ ਕਮੇਟੀਆਂ ਦੇ ਚੇਅਰਮੈਨ ਤਾਂ ਇਨ੍ਹਾਂ ਨੇ ਆਪਣੇ ਪੁਤ ਲਗਾ ਦਿੱਤੇ ਪਰ ਹਰੀਜਨਾਂ ਦੀ ਭਲਾਈ ਲਈ ਕੁਝ ਵੀ ਖਰਚ ਨਾ ਕੀਤਾ । ਇਨ੍ਹਾਂ ਦੇ ਰਾਜ ਵਿਚ ਜਿਥੇ ਮਸ਼ੀਨਾਂ ਤੇ ਕੰਮ ਕਰਨਾ ਹੁੰਦਾ ਸੀ ਤਾਂ ਉਥੇ ਹਰੀਜਨਾਂ ਦੇ ਮੁੰਡੇ ਲਾਏ ਜਾਂਦੇ ਸਨ ਅਤੇ ਆਪਣੇ ਪੁਤ ਕੁਰਸੀਆਂ ਤੇ ਬੈਠਣ ਵਾਸਤੇ ਰਖੇ ਜਾਂਦੇ ਸਨ । ਇਨ੍ਹਾਂ ਦਾ ਮਕਸਦ ਇਹ ਸੀ ਕਿ ਜੇ ਕੋਈ ਮਸ਼ੀਨਾਂ ਨਾਲ ਕੱਟ ਕੇ ਮਰੇ ਤਾਂ ਹਰੀਜਨ ਮਰੇ, ਇਨ੍ਹਾਂ ਦਾ ਕੋਈ ਆਦਮੀ ਨਾ ਮਰੇ । ਪਰ ਹੁਣ ਸਮੇਂ ਦੀ ਸਰਕਾਰ ਨੇ ਉਨ੍ਹਾਂ ਦੇ ਹਿੱਤ ਦੀ ਗੱਲ ਕੀਤੀ ਹੈ ਇਸ ਸਰਕਾਰ ਨੇ ਜੇ ਕੋਈ ਅਜਿਹੀ ਹਾਲਤ ਵਿਚ ਮਰ ਜਾਵੇ ਤਾਂ

ਉਨ੍ਹਾਂ ਨੂੰ 2 ਹਜ਼ਾਰ ਅਤੇ 5 ਹਜ਼ਾਰ ਰੁਪਿਆ ਦੇ ਕੇ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਬੜਾ ਚੰਗਾ ਕਦਮ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਇਨ੍ਹਾਂ ਨੂੰ ਹਰੀਜਨਾਂ ਨਾਲ ਕਿੰਨਾ ਪਿਆਰ ਸੀ। ਅੱਜ ਇਹ ਫਿਰ ਹਰੀਜਨਾਂ ਦੀ ਦੁਹਾਈ ਦਿੰਦੇ ਹਨ ਪਰ ਅਸਲ ਵਿਚ ਇਹ ਸਿਰਫ ਉਨ੍ਹਾਂ ਦੀ ਉਪਰੋਂ ਉਪਰੋਂ ਪੋਚਾ ਪੋਚੀ ਹੈ ਅਸਲ ਵਿਚ ਤਾਂ ਇਹ ਆਪਣਾ ਰਾਜ ਕਾਇਮ ਕਰਨਾ ਚਾਹੁੰਦੇ ਹਨ। ਇਹ ਚਾਹੁੰਦੇ ਹਨ ਕਿ ਇਨ੍ਹਾਂ ਦਾ ਰਾਜ ਕਿਸੇ ਤਰ੍ਹਾਂ ਕਾਇਮ ਹੋ ਜਾਵੇ। ਇਸੇ ਤਰ੍ਹਾਂ ਹੀ ਇਨ੍ਹਾਂ ਦੇ ਸਾਥੀ ਕਾਮਰੇਡ ਜਿਹੜੇ ਹਨ ਇਹ ਵੀ ਉਸ ਵੇਲੇ ਉਨ੍ਹਾਂ ਦੀ ਹਮਾਇਤ ਕਰਦੇ ਸਨ। ਅੱਜ ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਐਮਰਜੰਸੀ ਵਿਚ ਪਲਾਟ ਟੋਬਿਆਂ ਵਿਚ ਦਿੱਤੇ ਗਏ ਸਨ। ਪਰ ਮੈਂ ਪੁਛਦਾ ਹਾਂ ਕਿ ਉਸ ਵੇਲੇ ਜਦੋਂ ਉਨ੍ਹਾਂ ਨੂੰ ਪਲਾਟਸ ਦਿੱਤੇ ਜਾ ਰਹੇ ਸਨ ਉਸ ਵੇਲੇ ਇਹ ਕਿਥੇ ਗਏ ਸਨ। ਉਸ ਵੇਲੇ ਇਹ ਕਿਉਂ ਨਹੀਂ ਬੋਲੇ। ਉਸ ਵੇਲੇ ਤਾਂ ਇਹ ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾਂਦੇ ਰਹੇ। ਮੈਂ ਸਮਝਦਾ ਹਾਂ ਕਿ ਹੁਣ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਉਸ ਦਾ ਪਸ਼ਚਾਤਾਪ ਕਰਨ ਅਤੇ ਕਹਿਣ ਕਿ ਫਿਰ ਇਹ ਉਨ੍ਹਾਂ ਦਾ ਕਦੇ ਸਾਥ ਨਹੀਂ ਦੇਣਗੇ ਅਤੇ ਗਰੀਬ ਮਜ਼ਦੂਰ ਦਾ ਅਤੇ ਗਰੀਬ ਕਿਸਾਨ ਦਾ ਸਾਥ ਦੇਣਗੇ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਵੇਖ ਕੇ ਮੈਨੂੰ ਇਕ ਕਹਾਵਤ ਯਾਦ ਆਉਂਦੀ ਹੈ ਕਿ ਇਕ ਬਕਰੇ ਕੱਟਣ ਵਾਲਾ ਕਸਾਈ ਕੁਝ ਬੱਕਰੇ ਲਈ ਜਾਂਦਾ ਸੀ ਅਤੇ ਉਨ੍ਹਾਂ ਨੂੰ ਛੂ ਛੂ ਕਰਦਾ ਜਾਂਦਾ ਸੀ। ਉਹ ਬੱਕਰੇ ਕਹਿਣ ਲਗੇ ਕਿਸ ਨੂੰ ਪਤਾ ਹੈ ਆਖਿਰ ਵਿਚ ਤੂੰ ਸਾਡਾ ਗਲਾ ਹੀ ਕੱਟਣਾ ਹੈ। ਇਹ ਹਾਲ ਹੈ ਇਨ੍ਹਾਂ ਕਾਂਗਰਸੀਆਂ ਦਾ। ਉਪਰੋਂ ਤਾਂ ਇਹ ਹਰੀਜਨਾਂ ਦੀ ਹਮਾਇਤ ਕਰਦੇ ਹਨ ਪਰ ਅਸਲ ਵਿਚ ਇਹ ਉਨ੍ਹਾਂ ਦੇ ਹਮਾਇਤੀ ਨਹੀਂ ਹਨ। ਇਸ ਲਈ ਇਨ੍ਹਾਂ ਨੂੰ ਹੁਣ ਇਸ ਸਰਕਾਰ ਦੀ ਹਮਾਇਤ ਕਰਨੀ ਚਾਹੀਦੀ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਇਥੇ ਕੋਈ ਦਲੀਲਾਂ ਨਾਲ ਗੱਲ ਕਰਨ ਪਰ ਇਹ ਦਲੀਲ ਕੋਈ ਨਹੀਂ ਦਿੰਦੇ। ਹੁਣ ਇਹ ਗੰਨੇ ਦੀਆਂ ਅਤੇ ਆਲੂ ਦੇ ਬਾਰੇ ਗਲਾਂ ਕਰਦੇ ਹਨ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਆਪਣੀ ਪਛੋਕੜ ਵਲ ਨਹੀਂ ਵੇਖਦੇ। 1973-74 ਵਿਚ ਆਲੂ ਤੂੜੀ ਦੇ ਭਾਅ ਵਿਕੇ ਸਨ। ਉਹ ਵੇਲਾ ਇਨ੍ਹਾਂ ਨੂੰ ਭੁੱਲ ਗਿਆ ਹੈ। ਪਰ ਸਾਡੀ ਸਰਕਾਰ ਨੇ ਜਦੋਂ ਹੁਣ ਥੋੜ੍ਹੇ ਜਿਹੇ ਆਲੂਆਂ ਦੇ ਭਾਅ ਡਿਗੇ ਤਾਂ ਉਸ ਵੇਲੇ ਮੀਟਿੰਗ ਕੀਤੀ ਅਤੇ ਕਿਸਾਨਾਂ ਦੀ ਮਦਦ ਕਰਨ ਵਾਸਤੇ ਉਨ੍ਹਾਂ ਨੂੰ ਡੇਢ ਕਰੋੜ ਰੁਪਏ ਦੀ ਗਰਾਂਟ ਦੇ ਦਿੱਤੀ।

ਇਹ ਗੰਨੇ ਦੀ ਗੱਲ ਕਰਦੇ ਹਨ। ਇਨ੍ਹਾਂ ਦੇ ਰਾਜ ਦੇ ਵੇਲੇ ਗੰਨਾ ਸਾਢੇ 13 ਰੁਪਏ ਕੁਇੰਟਲ ਵਿਕਦਾ ਰਿਹਾ ਹੈ ਅਤੇ ਖੰਡ 8 ਰੁਪਏ ਕਿਲੋ ਵਿਕੀ ਹੈ। ਹੁਣ ਗੰਨਾ ਸਾਡੇ 12 ਰੁਪਏ ਕੁਇੰਟਲ ਵਿਕਿਆ ਹੈ ਅਤੇ ਖੰਡ ਸਵਾ 2 ਰੁਪਏ ਕਿਲੋ ਵਿਕ ਰਹੀ ਹੈ। ਸਾਡੀ ਸਰਕਾਰ ਕਿਸਾਨਾਂ ਦੀ ਹਮਦਰਦ ਸਰਕਾਰ ਹੈ ਪਰ ਇਨਾਂ ਕਾਂਗਰਸੀਆਂ ਨੂੰ ਤਾਂ ਕਿਸਾਨਾਂ ਨਾਲ ਕੋਈ ਹਮਦਰਦੀ ਨਹੀਂ। ਮੈਂ ਤੁਹਾਨੂੰ ਦਸਦਾ ਹਾਂ ਕਿ ਇਨ੍ਹਾਂ ਨੂੰ ਤਾਂ ਐਜੀਟੇਸ਼ਨ ਕਰਨ ਦਾ ਵੀ ਪਤਾ ਨਹੀਂ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਐਜੀਟੇਸ਼ਨ ਕਦੋਂ ਕੀਤੀ ਜਾਂਦੀ ਹੈ। ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਜਦੋਂ ਡੀਜ਼ਲ ਦੀ ਥੁੜ ਪਈ ਸੀ ਤਾਂ ਇਨ੍ਹਾਂ ਨੂੰ ਐਜੀਟੇਸ਼ਨ ਕਰਨੀ ਚਾਹੀਦੀ ਸੀ ਕਿਸਾਨਾਂ ਦੇ ਹੱਕ ਵਿਚ। ਪਰ ਉਸ ਵੇਲੇ ਇਨ੍ਹਾਂ ਨੇ ਕੋਈ ਐਜੀਟੇਸ਼ਨ ਨਹੀਂ ਕੀਤੀ। ਹੁਣ ਜਦੋਂ ਇੰਦਰਾ ਗਾਂਧੀ ਨੂੰ ਪਾਰਲੀਮੈਂਟ ਨੇ ਕੱਢ ਦਿੱਤਾ ਤਾਂ ਉਸ ਦੀ ਖਾਤਰ ਇਹ ਐਜੀਟੇਸ਼ਨ ਕਰਨ ਲੱਗ ਪਏ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਐਜੀਟੇਸ਼ਨ ਕੀ ਹੁੰਦੀ ਹੈ। ਇਸ ਦੀ ਇਨ੍ਹਾਂ ਨੂੰ ਪਹਿਲੇ ਟਰੇਨਿੰਗ ਲੈਣੀ ਚਾਹੀਦੀ ਹੈ।

[ਸਰਦਾਰ ਬਲਦੇਵ ਸਿੰਘ ਖਿਆਲਾ]

ਨਾ ਇਨ੍ਹਾਂ ਨੂੰ ਐਜੀਟੇਸ਼ਨ ਕਰਨ ਦਾ ਪਤਾ ਹੈ ਅਤੇ ਨਾ ਹੀ ਨੁਕਤਾਚੀਨੀ ਕਰਨ ਦਾ ਪਤਾ ਹੈ । ਇਨ੍ਹਾਂ ਨੂੰ ਦਲੀਲ ਦੇਣੀ ਵੀ ਨਹੀਂ ਆਉਂਦੀ। ਇਸ ਲਈ ਇਨ੍ਹਾਂ ਨੂੰ ਚਾਹੀਦਾ ਹੈ ਕਿ ਪਹਿਲੇ ਇਹ ਸਿਖਣ ਕਿ ਕਦੋਂ ਅਸੀਂ ਐਜੀਟੇਸ਼ਨ ਕਰਨੀ ਹੈ, ਕਦੋਂ ਨੁਕਤਾਚੀਨੀ ਕਰਨੀ ਹੈ ਅਤੇ ਕੀ ਦਲੀਲ ਦੇਣੀ ਹੈ ਤਾਂ ਹੀ ਇਹ ਕੁਝ ਹਾਸਲ ਕਰ ਸਕਣਗੇ। ਸਿਰਫ 2-4 ਦਿਨ ਗ੍ਰਿਫਤਾਰੀ ਦੇ ਕੇ 2-4 ਦਿਨ ਜੇਲ੍ਹ ਜਾਣ ਨਾਲ ਤਾਂ ਰਾਜ ਨਹੀਂ ਮਿਲ ਜਾਣਾ। ਜਦੋਂ ਐਮਰਜੰਸੀ ਲਗੀ ਸੀ ਤਾਂ ਕਿਸੇ ਨੂੰ ਨਹੀਂ ਸੀ ਪਤਾ ਕਿ ਕਦੋ ਐਮਰਜੰਸੀ ਟੁੱਟੇਗੀ ਜਾਂ ਫਿਰ ਕਦੋ ਵੋਟਾਂ ਪੈਣਗੀਆਂ । ਉਸ ਵੇਲੇ ਸਾਰੇ ਇਹ ਕਹਿੰਦੇ ਸਨ ਕਿ ਕਿਉਂ ਚਲੇ ਹੋ ਜੇਲਾਂ ਵਿਚ ਹੁਣ ਚੋਣਾਂ ਨਹੀਂ ਹੋਣੀਆਂ । ਪਰ ਅਸੀਂ ਉਨ੍ਹਾਂ ਲੋਕਾਂ ਵਾਸਤੇ ਕੁਰਬਾਨੀ ਦਿੱਤੀ ਅਤੇ ਲੰਬੇ ਅਰਸੇ ਵਾਸਤੇ ਜੇਲਾਂ ਵਿਚ ਰਹੇ ।

ਅੱਜ ਗੁਪਤਾ ਜੀ 'ਪਨਸਪ' ਦੀਆਂ ਜਿਹੜੀਆਂ ਦੁਕਾਨਾਂ ਖੁਲ੍ਹੀਆਂ ਹਨ ਉਨ੍ਹਾਂ ਦੇ ਖਿਲਾਫ਼ ਬੋਲ ਰਹੇ ਸਨ । ਪਤਾ ਨਹੀਂ ਇਨ੍ਹਾਂ ਦੇ ਕਿਸੇ ਆਪਣੇ ਆਦਮੀ ਨੂੰ ਇਸ ਤਰ੍ਹਾਂ ਦੀਆਂ ਦੁਕਾਨਾਂ ਖੋਲ੍ਹਣ ਨਾਲ ਧੱਕਾ ਲਗਾ ਹੈ । ਇਸ ਦੇ ਨਾਲ ਹੀ ਉਨ੍ਹਾਂ ਨੇ ਜਥੇਦਾਰਾਂ ਦੇ ਖਿਲਾਫ ਵੀ ਕਿਹਾ ਹੈ । ਮੈਂ ਪੁਛਦਾ ਹਾਂ ਕਿ ਕੀ ਤੁਹਾਨੂੰ ਪਤਾ ਹੈ ਕਿ ਜੱਥੇਦਾਰ ਲਫ਼ਜ਼ ਕੀ ਹੁੰਦਾ ਹੈ ? ਜਦੋਂ ਹਿੰਦੁਸਤਾਨ ਵਿਚੋਂ ਜ਼ਬਰ-ਦਸਤੀ ਲੜਕੀਆਂ ਨੂੰ ਚੁਕਿਆ ਜਾ ਰਿਹਾ ਸੀ ਤਾਂ ਉਸ ਵੇਲੇ ਜੱਥੇਦਾਰਾਂ ਨੇ ਹੀ ਲੜਾਈ ਕੀਤੀ ਸੀ। ਐਮਰਜੰਸੀ ਵੇਲੇ ਜੱਥੇਦਾਰਾਂ ਨੇ ਹੀ ਲੜਾਈ ਕੀਤੀ ਸੀ । ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਜੱਥੇਦਾਰੀ ਲਫ਼ਜ਼ ਬਹੁਤ ਵੱਡਾ ਹੈ। ਇਸ ਨੇ ਹਿੰਦੁਸਤਾਨ ਦੀ ਇੱਜ਼ਤ ਨੂੰ ਬਚਾਇਆ ਹੈ । ਜੱਥੇਦਾਰਾਂ ਨੇ ਹੀ ਨੌਵੀਂ ਪਾਤਸ਼ਾਹੀ ਵੇਲੇ ਦਿੱਲੀ ਜਾ ਕੇ ਕੁਰਬਾਨੀ ਦਿੱਤੀ ਸੀ । ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਸੋਚ ਸਮਝ ਕੇ ਬੋਲਣਾ ਚਾਹੀਦਾ ਹੈ। ਨੁਕਤਾਚੀਨੀ ਬੜੇ ਅੱਛੇ ਤਰੀਕੇ ਨਾਲ ਕਰਨੀ ਚਾਹੀਦੀ ਹੈ। ਐਨਾ ਕਹਿੰਦਾ ਹੋਇਆ ਮੈਂ ਇਸ ਬਿਲ ਦਾ ਸਮਰਥਨ ਕਰਕੇ ਆਪ ਤੋਂ ਖਿਮਾ ਮੰਗਦਾ ਹਾਂ ।

**ਸਰਦਾਰ ਉਪਕਾਰ ਸਿੰਘ ਰੰਧਾਵਾ** (ਟਾਂਡਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸੋਧਨਾ ਬਿੱਲ ਇਥੇ ਹਾਊਸ ਵਿਚ ਲਿਆਂਦਾ ਗਿਆ ਹੈ ਮੈਂ ਇਸ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ । ਮੈਂ ਸਮਝਦਾ ਹਾਂ ਕਿ ਇਸ ਨਾਲ ਡਿਸਟ੍ਰਿਕਟ ਹੁਸ਼ਿਆਰਪੁਰ ਨੂੰ ਤਾਂ ਬਹੁਤ ਹੀ ਫਾਇਦਾ ਹੋਇਆ ਹੈ ਕਿਉਂਕਿ ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਮਾਰਕਿਟ ਕਮੇਟੀਆਂ ਜਿਹੜੀਆਂ ਹਨ ਉਨ੍ਹਾਂ ਪਾਸ ਬਹੁਤ ਘੱਟ ਪੈਸਾ ਹੈ । ਅਗਰ ਇਹ ਸੋਧਨਾ ਬਿਲ ਨਾ ਲਿਆਂਦਾ ਹੁੰਦਾ ਤਾਂ ਜਿਹੜੀਆਂ ਲਿੰਕ ਰੋਡਜ਼ ਹੁਸ਼ਿਆਰਪੁਰ ਵਿਚ ਬਣੀਆਂ ਹਨ ਉਹ ਨਹੀਂ ਬਣਨੀਆਂ ਸਨ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਹ ਸੋਧਨਾ ਬਿਲ ਇਥੇ ਲੈ ਆਂਦਾ ਹੈ । ਇਸ ਬਾਰੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਪਤਾ ਹੈ ਕਿ ਕਿੰਨਾ ਪੈਸਾ ਮਾਰਕਿਟ ਕਮੇਟੀਆਂ ਵਿਚ ਆਇਆ ਸੀ ।

ਇਸ ਦੇ ਨਾਲ ਹੀ ਮੈਂ ਇਕ ਸੁਝਾਉ ਹੋਰ ਵੀ ਦੇਣਾ ਚਾਹੁੰਦਾ ਹਾਂ ਕਿ ਮਾਰਕਫੈਡ ਅਦਾਰੇ ਨੂੰ ਹੋਰ ਮਜ਼ਬੂਤ ਕਰਨਾ ਚਾਹੀਦਾ ਹੈ ਤਾਂਕਿ ਜਿਹੜੀ ਜ਼ਿਮੀਦਾਰਾਂ ਦੀ ਜਿਣਸ ਹੈ ਉਹ ਇਕ ਮਾਰਕਫੈਡ ਚੁੱਕੇ ਅਤੇ ਉਸ ਜਿਣਸ ਨੂੰ ਹੋਰ ਬਾਹਰਲੇ ਸੂਬਿਆਂ ਵਿਚ ਭੇਜੇ। ਦੂਜੀਆਂ ਸਟੇਟਾਂ ਤੋਂ ਮਾਰਕਿਟ ਫੀਸ ਲੈਣ ਅਤੇ ਇਹ ਮਾਰਕਿਟ ਫੀਸ ਇਕੱਠੀ ਕੀਤੀ ਹੋਈ ਦੂਜੀਆਂ ਗਰੀਬ ਮਾਰਕਿਟ ਕਮੇਟੀਆਂ ਨੂੰ ਦਿੱਤੀ ਜਾਵੇ । ਜਿਸ ਤਰ੍ਹਾਂ ਹੁਸ਼ਿਆਰਪੁਰ ਦੀ ਮਾਰਕਿਟ ਕਮੇਟੀ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ । ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ।

**ਸਾਥੀ ਰੂਪ ਲਾਲ** (ਮੋਗਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਹਮਾਇਤ ਕਰਨ ਲਈ ਖੜ੍ਹਾ ਹੋਇਆ ਹਾਂ । ਮੈਨੂੰ ਆਪਣੀ ਸਰਕਾਰ ਨਾਲ

ਬੜਾ ਪਿਆਰ ਹੈ ਇਸ ਕਰਕੇ ਪਿਆਰ ਹੈ ਕਿਉਂਕਿ ਇਹ ਨਵੀਆਂ ਨਵੀਆਂ ਸੋਧਨਾਵਾਂ ਕਰਦੀ ਰਹਿੰਦੀ ਹੈ ਅਤੇ ਲੋਕਾਂ ਦੀ ਮੱਦਦ ਕਰਦੀ ਰਹਿੰਦੀ ਹੈ। ਪਰ ਮੈਨੂੰ ਇਸ ਸਰਕਾਰ ਦੇ ਨਾਲ ਇਕ ਗਿਲਾ ਵੀ ਹੈ। ਗਿਲਾ ਇਹ ਹੈ ਕਿ ਮੈਂ ਨਹੀਂ ਚਾਹੁੰਦਾ ਕਿ ਇਨ੍ਹਾਂ ਕਾਂਗਰਸੀਆਂ ਦਾ ਵਾਰ ਵਾਰ ਨਾਂ ਲਵਾਂ। ਕਿਉਂਕਿ ਇਕ ਆਦਮੀ ਨੇ ਮਰੇ ਮਰੇ ਕਿਹਾ ਸੀ ਤਾਂ ਉਹ ਰਾਮ ਬਣ ਗਿਆ ਸੀ। ਇਸ ਗੱਲ ਦਾ ਇਤਿਹਾਸ ਗਵਾਹ ਹੈ। ਇਸ ਲਈ ਵਾਰ ਵਾਰ ਇਨ੍ਹਾਂ ਦਾ ਨਾਂ ਲੈਣ ਦੀ ਲੋੜ ਨਹੀਂ ਕਿਧਰੇ ਦੋਬਾਰਾ ਨਾ ਜੀਅ ਜਾਣ ਅਤੇ ਇਨ੍ਹਾਂ ਦੇ ਵਿਚ ਜਾਨ ਨਾ ਪੈ ਜਾਵੇ। ਇਸ ਲਈ ਮੈਂ ਇਨ੍ਹਾਂ ਦਾ ਨਾਂ ਨਹੀਂ ਲੈਂਦਾ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਮੋਗਾ ਮਾਰਕਿਟ ਕਮੇਟੀ ਵੱਲ ਦਿਵਾਉਣਾ ਚਾਹੁੰਦਾ ਹਾਂ। ਮੋਗੇ ਦਾ ਆਦਮੀ ਇਨ੍ਹਾਂ ਨੇ ਚੇਅਰਮੈਨ ਲਗਾ ਦਿੱਤਾ ਸੀ ਉਹ ਸਾਰਾ ਕੁਝ ਖਾ ਗਿਆ। ਇਕ ਪਾਸੇ ਰਾਜ ਭਵਨ ਤੇ ਦੂਜੇ ਪਾਸੇ * * * ਭਾਵ ਉਸ ਆਦਮੀ ਨੇ ਬੜੀ ਘਪਲਾ ਬਾਜ਼ੀ ਕੀਤੀ ਅਤੇ ਸਾਰਾ ਮਾਲ ਹੀ ਖਾ ਗਿਆ। ਇਤਨਾ ਹੀ ਨਹੀਂ ਕਿ ਇਕ ਡਰਿੱਲ ਮਸ਼ੀਨ ਦੀ ਗੱਲ ਦਸਦਾ ਹਾਂ।..

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਰੂਲਜ਼ ਬੜੇ ਕਲੀਅਰ ਹਨ ਕਿ ਜਿਹੜਾ ਆਦਮੀ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ ਉਸ ਦਾ ਇਥੇ ਨਾਂ ਨਹੀਂ ਲਿਆ ਜ ਸਕਦਾ। ਇਸ ਲਈ ਇਨ੍ਹਾਂ ਨੇ ਉਸ ਦਾ ਨਾਂ ਲਿਆ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : * * * ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ। ਇਹ ਠੀਕ ਹੈ, ਸਾਥੀ ਸਾਹਿਬ, ਜਿਹੜਾ ਆਦਮੀ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ ਉਸ ਦਾ ਨਾਂ ਨਹੀਂ ਲੈਣਾ ਚਾਹੀਦਾ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਡ੍ਰਿਲ ਮਸ਼ੀਨਾਂ ਉਸ ਨੇ 1400 ਰੁਪਏ ਦੀਆਂ ਖਰੀਦੀਆਂ ਔਰ ਉਹ ਸਬਸਿਡੀ ਦੇ ਵਿਚ 1200 ਰੁਪਏ ਦੀਆਂ ਦਿੱਤੀਆਂ ਅਤੇ ਉਸ ਦੀ ਮਾਰਕਿਟ ਵਿਚ ਪ੍ਰਾਈਸ 800 ਰੁਪਏ ਸੀ। ਇਸ ਦੇ ਨਾਲ ਇਕ ਪੀਪਾ ਕਿਸਾਨਾਂ ਦੇ ਲਈ ਬਣਾਇਆ ਗਿਆ ਸੀ। ਬਾਘਾ ਪੁਰਾਣਾ ਦੀ ਮਾਰਕਿਟ ਕਮੇਟੀ ਦੇ ਵਿਚ ਉਹ 210 ਰੁਪਏ ਦਾ ਵਿਕਿਆ ਅਤੇ ਉਹ ਹੀ ਮੋਗੇ ਦੇ ਵਿਚ 410 ਰੁਪਏ ਦਾ ਵਿਕਿਆ। ਉਹ ਸਾਰਾ ਕੁਝ ਖਾ ਗਿਆ ਅਤੇ ਘਪਲੇ ਕੀਤੇ ਹਨ। ਮੇਰਾ ਪੰਜਾਬ ਸਰਕਾਰ ਦੇ ਨਾਲ ਗਿਲਾ ਹੀ ਇਸ ਗੱਲ ਦਾ ਹੈ ਕਿ ਉਨ੍ਹਾਂ ਕੁਰੱਪਟ ਲੋਕਾਂ ਦੀ ਧੌਣ ਵਿਚ ਗੋਡਾ ਦੇਣਾ ਚਾਹੀਦਾ ਹੈ ਨਰਮੀ ਨਾਲ ਕੰਮ ਨਹੀਂ ਚਲੇਗਾ। ਜੇਕਰ ਤੁਸੀਂ ਇਨ੍ਹਾਂ ਨੂੰ ਮਾਫੀ ਵਾਲੀ ਗੱਲ ਛੱਡ ਕੇ ਸਖਤੀ ਕਰੋ ਤਾਂ ਫਿਰ ਇਹ ਜਿਹੜਾ ਬੋਲਦੇ ਹਨ ਉਹ ਵੀ ਬੰਦ ਹੋ ਜਾਣਗੇ। ਇਸ ਲਈ ਇਕ ਜਿਹੜੀ ਕੁਰੱਪਸ਼ਨ ਦੀ ਗੱਲ ਰੋਜ਼ ਹੁੰਦੀ ਹੈ ਉਹ ਵੀ ਖਤਮ ਹੋ ਜਾਵੇ। ਇਹ ਕਾਂਗਰਸੀ ਹਨ ਹੀ ਮਾੜੇ, ਮੈਂ ਇਨ੍ਹਾਂ ਦੇ ਬਾਰੇ ਕੀ ਗੱਲ ਕਰਾਂ। ਮੈਂ ਕਹਿੰਦਾ ਹਾਂ ਕਿ ਸਾਡੀ ਮਾਰਕਿਟ ਕਮੇਟੀ ਦੀ ਆਮਦਨੀ 70-80 ਲੱਖ ਰੁਪਏ ਦੀ ਹੈ ਇਹ ਜਿਹੜਾ ਸਰਕਾਰ ਨੇ ਕਿਹਾ ਸੀ ਕਿ ਅਸੀਂ ਪਿੰਡਾਂ ਦੀਆਂ ਗਲੀਆਂ ਪੱਕੀਆਂ ਕਰ ਦੇਣੀਆਂ ਹਨ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਸਾਥੀ ਸਾਹਿਬ, ਹੁਣ ਵਾਈਂਡ ਅੱਪ ਕਰ ਦਿਓ।

---

** Expunged as ordered by the Chair.

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਖਤਮ ਕਰਨ ਵਾਲਾ ਹੀ ਹਾਂ । ਪਿੰਡਾਂ ਦੀ ਡਿਵੈਲਪਮੈਂਟ ਲਈ ਕਈ ਸਕੀਮਾਂ ਬਣਾਈਆਂ ਗਈਆਂ । ਮੈਂ ਕਹਿੰਦਾ ਹਾਂ ਜੇ ਕਰ ਤੁਸੀਂ ਪਾਵਰ ਡੀਸੈਂਟਰੇਲਾਈਜ਼ ਕਰ ਦਿਓ ਫਿਰ ਅਸੀਂ 3 ਸਾਲਾਂ ਵਿਚ ਆਪਣੇ ਇਲਾਕੇ ਦੀਆਂ ਸੜਕਾਂ ਬਣਾ ਦੇਈਏ । ਨਵੀਆਂ ਨਵੀਆਂ ਖੋਜਾਂ ਕਰਨੀਆਂ ਚਾਹੀਦੀਆਂ ਹਨ । ਜਿਹੜੇ ਖਾਣ ਪੀਣ ਵਾਲੇ ਬੰਦੇ ਸਨ ਉਹ ਸਾਰੇ ਚਲੇ ਗਏ ਹਨ । ਮੈਂ ਆਪਣੇ ਇਲਾਕੇ ਵਿਚ 31 ਸੜਕਾਂ, ਜਿਨ੍ਹਾਂ ਦੀ ਲੰਬਾਈ 70 ਮੀਲ ਦੇ ਕਰੀਬ ਹੈ, ਬਣਾ ਕੇ ਦਿੱਤੀਆਂ ਹਨ । ਬਾਦਲ ਸਾਹਿਬ ਸਾਡੇ ਇਲਾਕੇ ਵਿਚ ਗਏ ਸਨ ਉਹ ਸੜਕਾਂ ਬਾਰੇ ਕਹਿਣ ਲਗੇ, ਮੈਂ ਕਿਹਾ ਬਣਾ ਦਿੱਤੀਆਂ ਹਨ । ਉਨ੍ਹਾਂ ਨੇ ਮੈਨੂੰ ਖਿਤਾਬ ਦਿੱਤਾ 'ਸ਼ੇਰ ਸ਼ਾਹ ਸੂਰੀ' ਦਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਖਤਮ ਕਰਦਾ ਹਾਂ ਅਤੇ ਮਤੇ ਦੀ ਸਪੋਰਟ ਕਰਦਾ ਹਾਂ।

---

## EXTENSION OF TIME OF THE SITTING

**ਸ਼੍ਰੀ ਡਿਪਟੀ ਸਪੀਕਰ** : ਮਨਿਸਟਰ ਸਾਹਿਬ, ਤੁਸੀਂ ਕਿੰਨਾ ਸਮਾਂ ਲਵੋਗੇ ਤਾਂਕਿ ਹਾਊਸ ਦਾ ਸਮਾਂ ਉਸੇ ਹਿਸਾਬ ਨਾਲ ਐਕਸਟੈਂਡ ਕਰ ਦਿੱਤਾ ਜਾਵੇ ?

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ 10 ਮਿੰਟ ਲਵਾਂਗਾ।

**ਸ਼੍ਰੀ ਡਿਪਟੀ ਸਪੀਕਰ** : ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ 10 ਮਿੰਟ ਐਕਸ-ਟੈਂਡ ਕੀਤਾ ਜਾਏ ?

(**ਆਵਾਜ਼ਾਂ** : ਵਧਾ ਦਿਓ ।)

ਹਾਊਸ ਦਾ ਸਮਾਂ 10 ਮਿੰਟ ਵਧਾ ਦਿੱਤਾ ਜਾਂਦਾ ਹੈ।

---

## RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB AGRICULTURAL PRODUCE MARKETS (SECOND AMENDMENT) ORDINANCE, 1978 (PUNJAB ORDINANCE No. 16 OF 1978) AND THE PUNJAB AGRICULTURAL PRODUCE MARKETS (AMENDMENT) BILL, 1979

(*Resumption*)

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸੋਧਨਾ ਬਿਲ ਲਿਆਂਦਾ ਗਿਆ ਹੈ ਇਹ ਬੜੀ ਛੋਟੀ ਜਿਹੀ ਗੱਲ ਸੀ ਜਿਸ ਤੇ ਇਹ ਮੇਰੇ ਸਾਹਮਣੇ ਬੈਠੇ ਭਰਾ ਕਾਫੀ ਅੱਗੇ ਤੱਕ ਡਿਸਕਸ਼ਨ ਲੈ ਗਏ । ਥੋੜ੍ਹੀ ਜਿੰਨੀ ਗੱਲ ਤੇ ਸਾਰੀ ਸਟੇਟ ਨੂੰ ਡਿਸਕੱਸ ਕਰ ਗਏ । ਇਹ ਆਪਣਾ ਵਕਤ ਭੁਲ ਗਏ ਹਨ ਜਦੋਂ ਬਿਲ ਪੇਸ਼ ਹੁੰਦਾ ਸੀ ਉਸ ਵਕਤ ਬਿਲ ਦੇ ਨਾਲ ਹੀ ਲਿਖਿਆ ਜਾਂਦਾ ਸੀ ਕਿ 10-15 ਮਿੰਟ ਸਿਰਫ ਡਿਸਕੱਸ਼ਨ ਲਈ ਹਨ ਲੇਕਿਨ ਅਸੀਂ ਤਾਂ ਬਿੱਲ ਦੇ ਨਾਲ ਮਿੰਟ ਲਿਖਦੇ ਹੀ ਨਹੀਂ । ਖੁਲਾ ਟਾਈਮ ਦਿੱਤਾ ਜਾਂਦਾ ਹੈ ਤਾਂਕਿ ਕੋਈ ਚੰਗੀਆਂ ਚੰਗੀਆਂ ਆਪਣੀਆਂ ਸੁਜੈਸ਼ਨਾਂ ਮੈਂਬਰ ਸਾਹਿਬਾਨ ਵਲੋਂ ਆਉਣ ਤਾਂਕਿ ਪੰਜਾਬ ਦੀ ਸੇਵਾ ਕਰ ਸਕੀਏ । ਇਨ੍ਹਾਂ ਨੂੰ ਆਪਣਾ ਸਮਾਂ ਵੀ ਯਾਦ ਕਰਨਾ ਚਾਹੀਦਾ ਹੈ । ਖਾਸ ਕਰਕੇ ਜਦੋਂ ਸਾਬਕਾ ਸਪੀਕਰ ਬੋਲੇ ਤਾਂ ਮੈਨੂੰ ਹੋਰ ਵੀ ਹੈਰਾਨਗੀ ਹੋਈ । ਡਾਕਟਰ ਸਾਹਿਬ ਨੂੰ ਤਾਂ ਸਾਰਾ ਕੁਝ ਯਾਦ ਹੈ । ਕੁਝ ਮੈਂਬਰ ਸਾਹਿਬਾਨ ਨੇ ਬੜੀਆਂ ਚੰਗੀਆਂ ਚੰਗੀਆਂ ਸੁਜੈਸ਼ਨਜ਼ ਦਿੱਤੀਆਂ ਹਨ ਮੈਂ ਉਨ੍ਹਾਂ ਦਾ ਬੜਾ ਧੰਨਵਾਦੀ ਹਾਂ । ਸਾਬਕਾ

ਸਪੀਕਰ ਸਾਹਿਬ ਕਹਿਣ ਲਗੇ ਕਿ ਇਹ ਸਰਕਾਰ ਜਦੋਂ ਆਈ ਸੀ ਤਾਂ ਕਹਿੰਦੀ ਸੀ ਕਿ ਡੈਮੋਕਰੇਸੀ ਲੈ ਕੇ ਆਈ ਹੈ ਅਤੇ ਭਰੋਸਾ ਦਿੱਤਾ ਸੀ ਪਰ ਹੁਣ ਇਹ ਭੋਗ ਡੈਮੋਕਰੇਸੀ ਦਾ ਪਾ ਰਹੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਈਆਂ, ਮਿਊਂਸਪਲ ਇਲੈਕਸ਼ਨਾਂ ਕਰਵਾ ਰਹੇ ਹਾਂ, ਗੁਰਦਵਾਰਾ ਇਲੈਕਸ਼ਨਾਂ ਕਰਵਾ ਰਹੇ ਹਾਂ ਅਤੇ ਇਸ ਤੋਂ ਬਾਅਦ ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ 1962 ਤੋਂ ਲਾਗੂ ਹੋਇਆ ਸੀ । ਇਸ ਐਕਟ ਦੇ ਲਾਗੂ ਹੋਣ ਤੋਂ ਬਾਅਦ ਪਹਿਲੀ ਦਫਾ 1962-63 ਵਿਚ ਇਸ ਦੀਆਂ ਇਲੈਕਸ਼ਨਾਂ ਹੋਈਆਂ ਸਨ, ਦੂਜੀ ਦਫਾ 1965-66 ਵਿਚ ਅਤੇ ਉਸ ਤੋਂ ਬਾਅਦ 1968-69 ਦੇ ਵਿਚ ਜਦੋਂ ਸਾਝੀ ਸਰਕਾਰ ਹੁੰਦੀ ਸੀ । ਇਨ੍ਹਾਂ ਦੀ ਪਿਛੇ 5 ਸਾਲ ਸਰਕਾਰ ਰਹੀ ਹੈ ਇਨ੍ਹਾਂ ਨੇ ਕਿਉਂ ਨਹੀਂ ਇਲੈਕਸ਼ਨਾਂ ਕਰਵਾਈਆਂ । ਇਨ੍ਹਾਂ ਨੇ ਇਥੋਂ ਤੱਕ ਕਿ 3 ਸਾਲ ਐਡਮਿਨਿਸਟ੍ਰੇਟਰ ਨਿਯੁਕਤ ਕਰ ਦਿੱਤੇ ਸਨ ਫਿਰ ਇਨ੍ਹਾਂ ਨੇ 1975 ਵਿਚ ਐਕਟ ਦੇ ਵਿਚ ਅਮੈਂਡਮੈਂਟ ਕਰਕੇ ਨੌਮੀਨੇਸ਼ਨਾਂ ਦੀ ਪ੍ਰੋਵੀਜ਼ਨ ਕਰ ਦਿੱਤੀ । 30 ਜੂਨ, 1977 ਨੂੰ ਇਸ ਸਰਕਾਰ ਨੇ ਕਾਰੋਬਾਰ ਸੰਭਾਲਿਆ ਹੈ ਔਰ ਉਸ ਤੋਂ ਪਹਿਲਾਂ ਮਈ, 1977 ਵਿਚ ਗਵਰਨਰ ਸਾਹਿਬ ਨੇ ਇਹ ਮਾਰਕਿਟ ਕਮੇਟੀਜ਼ ਦੀ ਨੌਮੀਨੇਸ਼ਨ ਵਿਚ ਜਿਹੜੀ ਘਪਲਾਬਾਜ਼ੀ ਹੋਈ ਸੀ ਉਸ ਨੂੰ ਖਤਮ ਕਰਨ ਲਈ ਇਸ ਨੂੰ ਸੁਪਰਸੀਡ ਕਰ ਦਿੱਤਾ ਸੀ । ਕੁਝ ਸੁਜੈਸ਼ਨਾਂ ਕੁਰੱਪਸ਼ਨ ਨੂੰ ਹਟਾਉਣ ਬਾਰੇ ਆਈਆਂ ਹਨ । ਅਫਸਰ-ਸ਼ਾਹੀ ਦੇ ਬਾਰੇ ਕਿਹਾ ਗਿਆ ਹੈ ਕਿ ਅਫਸਰ ਸਰਕਾਰ ਦੇ ਇਕ ਅੰਗ ਹਨ ਚਾਹੇ ਕਿਸੇ ਦੀ ਸਰਕਾਰ ਹੋਵੇ। ਅਸੀਂ ਤੁਹਾਡੇ ਵਾਂਗ ਮੱਖੀ ਤੇ ਮੱਖੀ ਮਾਰਨ ਵਾਲੇ ਨਹੀਂ ਹਾਂ, ਬੜੀ ਸੋਚ ਸਮਝ ਕੇ ਫੈਸਲਾ ਕਰਦੇ ਹਾਂ। ਅਫਸਰਾਂ ਤੋਂ ਬਗੈਰ ਸਰਕਾਰ ਚਲ ਨਹੀਂ ਸਕਦੀ । ਅਸੀਂ ਤੁਹਾਡੇ ਵਾਂਗ ਗਲਤ ਮਲਤ ਆਰਡਰ ਨਹੀਂ ਕਰਦੇ। ਜਿਹੜੇ ਆਈ.ਏ.ਐਸ. ਅਫਸਰ ਹਨ ਉਹ ਬੜੇ ਕਾਬਲ ਅਫਸਰ ਹਨ। ਉਹ ਆਪਣਾ ਨੋਟ ਭੇਜਦੇ ਹਨ ਮਨਿਸਟਰ ਉਸ ਦੇ ਉਤੇ ਵਿਚਾਰ ਕਰਦੇ ਹਨ ਅਤੇ ਉਸ ਤੋਂ ਬਾਦ ਆਪਣਾ ਫੈਸਲਾ ਦਿੰਦੇ ਹਨ। ਇਹ ਸਰਕਾਰ ਇਸ ਕਿਸਮ ਦੀ ਹੈ ਜਿਸ ਦਾ ਮੈਂ ਇਕ ਸਾਥੀ ਹਾਂ । (ਤਾੜੀਆਂ) ਇਹ ਕਹਿਣਾ ਗਲਤ ਹੈ ਕਿ ਅਫਸਰ ਸ਼ਾਹੀ ਗਲਤ ਹੈ ਜਾਂ ਮਾੜੀ ਹੈ। ਇਸ ਗੱਲ ਨਾਲ ਮੈਂ ਸਹਿਮਤ ਨਹੀਂ ਹਾਂ । ਇਹ ਤਾਂ ਅਫਸਰਾਂ ਤੋਂ ਕੰਮ ਲੈਣ ਦਾ ਤਰੀਕਾ ਆਉਣਾ ਚਾਹੀਦਾ ਹੈ ਤੁਹਾਨੂੰ ਕੰਮ ਅਫਸਰਾਂ ਤੋਂ ਲੈਣਾ ਨਹੀਂ ਸੀ ਆਉਂਦਾ ਇਹ ਤਾਂ ਆਪਣੇ ਮਟੌਰ ਸੈਸ਼ਨ ਲਈ ਅਫਸਰਾਂ ਦੇ ਰਾਹੀਂ ਪੈਸਾ ਇਕੱਠਾ ਕਰਵਾਂਦੇ ਰਹੇ ਅਤੇ ਖੁਦ ਗਲਤ ਕੰਮ ਆਪ ਕਰਵਾਉਂਦੇ ਰਹੇ ਹਨ। ਲੇਕਿਨ ਅਸੀਂ ਆਪਣੇ ਡਿਵੈਲਪਮੈਂਟ ਦੇ ਕੰਮਾਂ ਲਈ ਅਤੇ ਫੋਕਲ ਪੁਆਇੰਟਾਂ ਦੀ ਤਰੱਕੀ ਲਈ, ਡੀ.ਸੀ. ਅਤੇ ਆਈ.ਏ.ਐਸ. ਅਫਸਰਾਂ ਦੇ ਨਾਲ ਵਿਚਾਰ ਕਰਕੇ ਉਨ੍ਹਾਂ ਨੂੰ ਉਥੇ ਭੇਜਦੇ ਹਾਂ। ਜਿਹੜਾ ਅਫਸਰ ਚੰਗਾ ਕੰਮ ਕਰੇਗਾ ਉਸ ਨੂੰ ਸਰਕਾਰ ਸਰਟੀਫਿਕੇਟ ਵੀ ਦਿੰਦੀ ਹੈ ਅਸੀਂ ਉਨ੍ਹਾਂ ਦੇ ਕੋਲੋਂ ਫੰਡਜ਼ ਇਕੱਠੇ ਨਹੀਂ ਕਰਵਾਂਦੇ। ਇਹ ਹੀ ਸਰਕਾਰ ਦੀ ਪਾਲਿਸੀ ਹੈ ।

ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ । ਮੈਂ ਇਤਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਵੇਲੇ ਘਟੋ-ਘੱਟ 60-70 ਦੇ ਕਰੀਬ ਕੇਸ ਵਿਜੀਲੈਂਸ ਡਿਪਾਰਟਮੈਂਟ ਵਲੋਂ ਦਰਜ ਕੀਤੇ ਗਏ ਹਨ ਔਰ ਹੋਰ ਦਰਜ਼ ਹੋ ਰਹੇ ਹਨ। ਸਾਥੀ ਜੀ ਨੇ ਕਿਹਾ ਹੈ ਕਿ ਦੇਰ ਲਗਦੀ ਹੈ । ਡਿਪਟੀ ਸਪੀਕਰ ਸਾਹਿਬ, ਕਾਨੂੰਨੀ ਰਾਜ ਹੈ ਅਤੇ ਦੇਰੀ ਕਾਨੂੰਨੀ ਰਾਜ ਵਿਚ ਲਗ ਹੀ ਜਾਂਦੀ ਹੈ। ਹੁਣੇ ਜਿਹੇ ਕਾਫ਼ੀ ਦੇਰ ਬਾਅਦ ਦਿੱਲੀ ਵਿਚ ਅਹਿਮ ਫੈਸਲਾ ਹੋਇਆ ਹੈ। ਮੈਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਬਰ ਦਾ ਫਲ ਮਿੱਠਾ ਹੁੰਦਾ ਹੈ । ਸਬਰ

[ਖੇਤੀ ਬਾੜੀ ਮੰਤਰੀ]

ਵਿਚ ਚੰਗੇ ਨਤੀਜੇ ਨਿਕਲਦੇ ਹਨ । ਸਾਡੀ ਕੋਈ ਬਦਲਾ ਲਉ ਭਾਵਨਾ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਕਾਨੂੰਨ ਦੇ ਜ਼ਰੀਏ ਹੀ ਸਾਰੀ ਕਾਰਵਾਈ ਚਲ ਰਹੀ ਹੈ । ਪਿਛੇ ਜੋ ਕਾਂਗਰਸ ਰਾਜ ਵਿਚ ਘਪਲੇ ਹੋਏ ਸਨ, ਉਨ੍ਹਾਂ ਦੀ ਇਨਕੁਆਇਰੀ ਹੋ ਰਹੀ ਹੈ। ਇਹੋ ਜਿਹੇ ਕੇਸਾਂ ਵਿਚ ਦੇਰ ਜ਼ਰੂਰ ਲੱਗ ਜਾਂਦੀ ਹੈ ।

**ਸਾਥੀ ਰੂਪ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਤੁਹਾਡਾ ਸੁਝਾਓ ਹੈ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਬਾਕੀ ਮੇਰੇ ਦੋਸਤਾਂ ਨੇ ਕਿਹਾ ਹੈ ਕਿ ਸਬਸਿਡੀ ਦਾ ਸਿਲਸਿਲਾ ਖਤਮ ਕਰ ਦਿੱਤਾ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਇਨ-ਡਾਇਰੈਕਟ ਸਬਸਿਡੀ ਦਿੱਤੀ ਜਾਂਦੀ ਸੀ ਪਰ ਹੁਣ ਅਸੀਂ ਇਨਡਾਇਰੈਕਟ ਦਾ ਸਿਸਟਮ ਖਤਮ ਕੀਤਾ ਹੈ ਅਤੇ ਡਾਇਰੈਕਟ ਸਬਸਿਡੀ ਦੇਣੀ ਸ਼ੁਰੂ ਕੀਤੀ ਹੈ । ਜਿਵੇਂ ਪਹਿਲਾਂ ਸ਼ਰਾਬ ਦੀ ਬੋਤਲ ਇਕ ਰੁਪਏ ਦੀ ਸੀ ਅਤੇ ਅੱਠ ਆਨੇ ਬਾਰੇ ਲੋਕਾਂ ਨੂੰ ਪਤਾ ਨਹੀਂ ਸੀ ਲਗਦਾ । ਡਿਪਟੀ ਸਪੀਕਰ ਸਾਹਿਬ ਇਨਡਾਇਰੈਕਟ ਸਬਸਿਡੀ ਦਾ ਬੜਾ ਘਪਲਾ ਹੁੰਦਾ ਸੀ । ਇਸ ਲਈ ਹੁਣ ਅਸੀਂ ਡਾਇਰੈਕਟ ਸਬਸਿਡੀ ਕਰ ਦਿੱਤੀ ਹੈ । ਅਸੀਂ ਚਾਹੁੰਦੇ ਹਾਂ ਕਿ ਡਾਇਰੈਕਟ ਪੈਸਾ ਜ਼ਿਮੀਂਦਾਰਾਂ ਕੋਲ ਪਹੁੰਚੇ ਜਾਂ ਜਿਸ ਨੂੰ ਵੀ ਅਸੀਂ ਸਬਸਿਡੀ ਦੇਣੀ ਹੈ, ਉਸ ਗਰੀਬ ਆਦਮੀ ਕੋਲ ਹੀ ਪੈਸਾ ਪਹੁੰਚੇ । ਜਿਵੇਂ ਕਿ ਅਸੀਂ ਹੁਣੇ ਹੀ ਖਾਲੇ ਪੱਕੇ ਕਰਨ ਲਈ ਸਬਸਿਡੀ ਚੌਥੇ ਹਿੱਸੇ ਦੀ ਦਿੱਤੀ ਹੈ ਤੇ ਇਕ ਲੱਖ ਰੁਪਿਆ ਖਜ਼ਾਨੇ ਵਿਚੋਂ ਪਾ ਦਿੱਤਾ । ਪਿਛੇ ਜਿਹੇ ਆਲੂਆਂ ਦਾ ਮੰਦਾ ਹੋਇਆ ਤਾਂ ਅਸੀਂ ਸਬਸਿਡੀ ਦਿੱਤੀ । ਇਸੇ ਤਰ੍ਹਾਂ ਹੀ ਕਾਟਨ ਵੇਲੇ ਅਸੀਂ ਸਬਸਿਡੀ ਇਕ ਕਰੋੜ ਰੁਪਏ ਦੀ ਦਿੱਤੀ। ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਸਬਸਿਡੀ ਖਤਮ ਨਹੀਂ ਕੀਤੀ ਬਲਕਿ ਡਾਇਰੈਕਟ ਸਿਸਟਮ ਸਬਸਿਡੀ ਦਾ ਬਣਾਇਆ ਹੈ ਤਾਂ ਕਿ ਲੋਕਾਂ ਤੱਕ ਪੈਸਾ ਪਹੁੰਚੇ । (ਥੰਪਿੰਗ) ਇਸੇ ਤਰ੍ਹਾਂ ਹੀ ਲਿੰਕ ਰੋਡਜ਼ ਵਾਸਤੇ ਲੋਕਾਂ ਦੀ ਭਲਾਈ ਲਈ ਪੈਸੇ ਦਿੱਤੇ । ਕੁਝ ਮੈਂਬਰਾਂ ਵਲੋਂ ਕਿਹਾ ਗਿਆ ਕਿ ਫੀਸ ਦੋ ਰੁਪਏ ਤੋਂ ਤਿੰਨ ਰੁਪਏ ਕਰ ਦਿੱਤੀ ਗਈ ਹੈ । ਸਾਹਮਣੇ ਬੈਠੇ ਦੋਸਤਾਂ ਨੇ ਪਿਛਲੇ 30 ਸਾਲਾਂ ਵਿਚ ਕੀ ਕੀਤਾ ? ਕੁਝ ਵੀ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਕਾਂਗਰਸੀਆਂ ਨੇ ਪਹਿਲਾਂ ਫੀਸ ਇਕ ਰੁਪਏ ਤੋਂ ਦੋ ਰੁਪਏ ਜਾਂ ਸਵਾ ਦੋ ਰੁਪਏ ਕਰ ਦਿੱਤੀ ਸੀ ਪਰ ਅਸੀਂ ਦੋ ਰੁਪਏ ਤੋਂ ਤਿੰਨ ਰੁਪਏ ਕੀਤੀ ਹੈ । ਇਹ ਅਸੀਂ ਕੋਈ ਗਲਤ ਕੰਮ ਨਹੀਂ ਕੀਤਾ । ਇਹ ਰੁਪਿਆ ਬਾਹਰੋਂ ਆਉਂਦਾ ਹੈ । ਕਣਕ 34 ਲੱਖ ਟਨ, ਝੋਨਾ 45 ਲੱਖ ਟਨ ਤਕਰੀਬਨ ਬਾਹਰ ਦੀਆਂ ਮੰਡੀਆਂ ਵਿਚ ਜਾਂਦਾ ਹੈ। ਇਸ ਤਰ੍ਹਾਂ ਇਹ ਰੁਪਿਆ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਬਾਹਰੋਂ ਇਕੱਠਾ ਕਰ ਰਹੇ ਹਾਂ । ਇਹ ਰੁਪਿਆ ਲੋਕਾਂ ਦੀ ਭਲਾਈ ਵਾਸਤੇ ਲਗਾਉਂਦੇ ਹਾਂ । ਅਸੀਂ ਰੁਪਿਆ ਗਰੀਬਾਂ ਦੇ ਭਲੇ ਲਈ ਲਗਾਉਂਦੇ ਹਾਂ । ਅਸੀਂ, ਡਿਪਟੀ ਸਪੀਕਰ ਸਾਹਿਬ, 500 ਫੋਕਲ ਪੁਆਇੰਟਸ ਬਣਾਉਣੇ ਹਨ । 500 ਕੰਬਾਈਨਾਂ ਬਣਾਉਣੀਆਂ ਹਨ । ਇਹ ਸਾਰਾ ਡਿਵੈਲਪਮੈਂਟ ਤੇ ਰੁਪਿਆ ਖਰਚ ਕਰ ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਹੱਦਬੰਦੀ ਵਾਸਤੇ ਵੀ ਕਿਹਾ ਗਿਆ ਹੈ, ਅਸੀਂ ਐਪਲੀਕੇਸ਼ਨਾਂ ਮੰਗੀਆਂ ਹਨ ਅਤੇ ਉਨ੍ਹਾਂ ਨੂੰ ਦੇਖ ਰਹੇ ਹਾਂ ਅਤੇ ਉਮੀਦ ਹੈ ਕਿ ਜਲਦੀ ਕਰ ਦੇਵਾਂਗੇ । ਪਰ ਕਾਂਗਰਸੀਆਂ ਨੇ 30 ਸਾਲਾਂ ਦੇ ਵਿਚ ਕੁਝ ਵੀ ਨਹੀਂ ਕੀਤਾ । ਡਿਪਟੀ ਸਪੀਕਰ ਸਾਹਿਬ, ਅਸੀਂ ਗਰੀਬ ਮਜ਼ਦੂਰਾਂ ਦੀ ਖਾਤਰ ਇਕ ਹੋਰ ਸਕੀਮ ਬਣਾਈ ਹੈ । ਜੇਕਰ ਕੋਈ ਮਜ਼ਦੂਰ ਕੰਮ ਕਰਦਾ, ਸਪਰੇ ਕਰਦਾ ਮਾਰਿਆ ਜਾਵੇ ਤਾਂ ਅਸੀਂ ਉਸ ਨੂੰ ਪੈਸਾ ਦੇਵਾਂਗੇ ।

**Expunged as ordered by the Chair.

ਕਿਸੇ ਦਾ ਹੱਥ ਥਰੈਸ਼ਰ ਵਿਚ ਕੱਟ ਜਾਵੇ, ਜਾਂ ਮੌਤ ਹੋ ਜਾਵੇ ਤਾਂ ਅਸੀਂ ਕੰਪਨਸੇਟ ਕਰਾਂਗੇ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਜੇਕਰ ਕਿਸੇ ਗਰੀਬ ਕਿਸਾਨ ਦੀ ਢੇਰੀ ਨੂੰ ਅੱਗ ਲਗ ਜਾਵੇ ਤਾਂ ਪਹਿਲਾਂ ਕੋਈ ਕੰਪਨਸੇਟ ਨਹੀਂ ਸੀ ਕੀਤਾ ਜਾਂਦਾ । ਪਰ ਅਫਸੋਸ ਹੈ ਕਿ ਕਾਂਗਰਸੀਆਂ ਨੇ ਕਿਸਾਨਾਂ ਵੱਲ ਕੋਈ 30 ਸਾਲ ਧਿਆਨ ਨਹੀਂ ਦਿੱਤਾ । ਅਸੀਂ, ਡਿਪਟੀ ਸਪੀਕਰ ਸਾਹਿਬ, ਉਸ ਲਈ ਵੀ ਪ੍ਰੋਵੀਜ਼ਨ ਕੀਤਾ ਹੈ ਕਿ ਜਦੋਂ ਕਿਸਾਨ ਮੰਡੀਆਂ ਵਿਚ ਆਪਣੀ ਜਿਨਸ ਲੈ ਕੇ ਆਉਂਦਾ ਹੈ ਤਾਂ ਮੰਡੀਆਂ ਵਿਚ ਪਈ ਹੋਈ ਢੇਰੀ ਨੂੰ ਜੇਕਰ ਵੇਚਣ ਤੋਂ ਪਹਿਲਾਂ ਪਹਿਲਾਂ ਅੱਗ ਲਗ ਜਾਏ ਤਾਂ ਵੀ ਸਰਕਾਰ ਕੰਪਨਸੇਟ ਕਰੇਗੀ । ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਪਿਛੇ ਜਿਹੇ ਰਾਮਾ ਮੰਡੀ ਵਿਚ ਇਕ ਢੇਰੀ ਨੂੰ ਅੱਗ ਲਗ ਗਈ ਸੀ । ਇਸੇ ਤਰ੍ਹਾਂ ਹੀ ਪਿਛਲੇ ਸਾਲ ਰਾਮਪੁਰਾ ਫੂਲ ਵਿਖੇ ਇਕ ਢੇਰੀ ਨੂੰ ਅੱਗ ਲਗ ਗਈ ਸੀ । ਇਸ ਕਰਕੇ ਨਵੀਂ ਸਕੀਮ ਬਣਾਈ ਹੈ ਕਿ ਅੱਗ ਲਗਣ ਦੀ ਸੂਰਤ ਵਿਚ ਉਨ੍ਹਾਂ ਨੂੰ ਪੈਸੇ ਦਿੱਤੇ ਜਾਣ । ਡਿਪਟੀ ਸਪੀਕਰ ਸਾਹਿਬ, ਮਾਰਕੀਟਿੰਗ ਬੋਰਡ ਵਾਸਤੇ ਵੀ ਪ੍ਰੋਵੀਜ਼ਨ ਕੀਤਾ ਹੋਇਆ ਹੈ ਅਤੇ ਉਸ ਲਈ ਫੰਡਜ਼ ਰਖੇ ਗਏ ਹਨ । ਨਵੀਆਂ ਸੁਜੈਸ਼ਨਾਂ ਵੀ ਇਸ ਸਬੰਧ ਵਿਚ ਆਈਆਂ ਹਨ, ਉਨ੍ਹਾਂ ਵੱਲ ਵੀ ਧਿਆਨ ਦਿੱਤਾ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਭਰਾਵਾਂ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਭੁਲੇਖੇ ਵਿਚ ਨਾ ਪੈਣ ਕਿ ਅਸੀਂ ਚੋਣਾਂ ਦੇਰ ਨਾਲ ਕਰਾਉਂਦੇ ਹਾਂ । ਡਿਪਟੀ ਸਪੀਕਰ ਸਾਹਿਬ, ਇਲੈਕਸ਼ਨਾਂ ਕਰਵਾਉਣ ਲਈ ਟਾਈਮ ਲਗਦਾ ਹੈ । ਪਿਛੇ ਪੰਚਾਇਤਾਂ ਦੀਆਂ ਇਲੈਕਸ਼ਨਜ਼ ਹੋਣੀਆਂ ਸਨ । ਹੁਣ ਤੱਕ ਸਾਰੇ ਪੰਜਾਬ ਵਿਚ ਮੁਕੰਮਲ ਨਹੀਂ ਹੋਈਆਂ ਹਨ । ਅਜੇ ਵੀ ਕੁਝ ਥਾਵਾਂ ਤੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣੀਆਂ ਰਹਿੰਦੀਆਂ ਹਨ । ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਅਜਿਹੇ ਕੰਮਾਂ ਲਈ ਟਾਈਮ ਲਗਦਾ ਹੈ । ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਗੁਜ਼ਾਰਿਸ਼ ਕਰਾਂਗਾ ਕਿ ਇਸ ਬਿੱਲ ਨੂੰ ਸਰਬ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । (ਥੰਪਿੰਗ)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ, ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹਾਂਗਾ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਨੂੰ ਅੱਠ ਮਹੀਨੇ ਹੋ ਚੁੱਕੇ ਹਨ ਪਰ ਅਜੇ ਤੱਕ ਕੁਝ ਥਾਵਾਂ ਤੇ ਇਲੈਕਸ਼ਨਾਂ ਹੋਣੀਆਂ ਰਹਿੰਦੀਆਂ ਹਨ । ਮਨਿਸਟਰ ਸਾਹਿਬ ਨੇ ਸਪੈਸੇਫਿਕ ਟਾਇਮ ਨਹੀਂ ਦਿੱਤਾ ਕਿ ਹੁਣ ਇਹ ਇਲੈਕਸ਼ਨਾਂ ਕਦੋਂ ਹੋਣਗੀਆਂ । ਡਿਪਟੀ ਸਪੀਕਰ ਸਾਹਿਬ, ਕੀ ਇਹ ਇਲੈਕਸ਼ਨਾਂ ਆਉਣ ਵਾਲੇ ਸਾਲ ਵਿਚ ਕਰਵਾ ਦੇਣਗੇ ਜਾਂ ਨਾਮੀਨੇਸ਼ਨਾਂ ਕਰਨਗੇ ?

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ ਕੁਝ ਪੰਚਾਇਤਾਂ ਦੀਆਂ ਚੋਣਾਂ ਰਹਿੰਦੀਆਂ ਹਨ ਅਤੇ ਇਹ ਵੀ ਹੋ ਜਾਣਗੀਆਂ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਅਤੇ ਹੋਰ ਮਾਨਯੋਗ ਮੈਂਬਰਾਂ ਦਾ ਜੋ ਮਤਾ ਹੈ ਉਹ ਪੇਸ਼ ਕਰ ਦਿੰਦਾ ਹਾਂ ।

Since all the notices of the resolution disapproving the Ordinance are identical, I will put one notice to the vote of the House.

**Mr. Deputy Speaker** : Question is-

That this House disapproves the Punjab Agricultural Produce Markets (Second Amendment ) Ordinance, 1978 (Punjab Ordinance No. 16 of 1978).

*The motion was lost.*

**Mr. Deputy Speaker :** Question is-

That the Punjab Agricultural Produce Markets (Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

(**Voices :**Please put all the Clauses of the Bill to the vote of the House together.)

Is it the pleasure of the House that all the Clauses of the Bill be put to the vote of the House together?

Voices: Yes, yes.)

**Sub-clause (2) of Clause 1, Clause 2, Clause 3 and Sub-clause (1) of Clause 1.**

**Mr. Deputy Speaker :** Question is—

That Sub-clause (2) of Clause 1, Clause 2, clause 3 and Sub-Clause (1) of Clause 1 stand part of the Bill.

*The motion was carried.*

TITLE

**Mr. Deputy Speaker :** Question is-

That Title be the Title of the Bill.

*The mation was carried.*

**Agriculture Minister :** Sir, I beg to move—

that the Punjab Agricultural Produce Markets (Amendment) Bill be passed.

**Mr. Deputy Speaker :** Motion moved—

That the Punjab Agricultural Produce Markets (Amendment) Bill be passed

(*Interruption by Comrade Baldav Singh Loomba*)

**Mr. Deputy Speaker :** Question is-

That the Punjab Agricultural Produce Markets (Amendment) Bill be passsed

*The motion was carried.*

**Mr. Deputy Speaker :** The House stands adjourned till 9.00 A.M. on Wednesday, the 7th March, 1979.

*6.39 P.M.

(*The Sabha then *adjourned till* 9.00 *A. M. on Wednesday, the 7th March*, 1979.)

# APPENDIX

## TO

## PUNJAB VIDHAN SABHA DEBATE

*Dated 6th March, 1979*

(Afternoon Sitting)

Vol. I—No. 8

## STARRED QUESTION AND ANSWER

### STIPULATED CONDITIONS REGARDING SCHEDULED CASTES POPULATION IN SOME VILLAGES BEFORE ENVIRONMENTAL IMPROVEMENT SCHEMES

*811. **Comrade Darshan Singh Canadian** : Will the Minister for Welfare be pleased to state :—

(a) whether the Government has stipulated any conditions regarding the Scheduled Castes population in a given Village before environmental improvement schemes are taken in hand for the same ; if so, the details thereof ;

(b) the number of villages in the State (District wise and constituency wise) where the Scheduled Castes population is over one thousand;

(c) the names of the villages districtwise and constituency-wise where environmental work was undertaken during 1977-78 and is being done during the current financial year ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਬਸਤੀ ਸੁਧਾਰ ਸਕੀਮ ਸਾਲ 1972–73 ਵਿੱਚ ਸ਼ੁਰੂ ਕੀਤੀ ਗਈ ਸੀ । ਸਾਲ 1972–73 ਤੋਂ 1976-77 ਤੱਕ ਸਕੀਮਾਂ ਦੀ ਮਨਜ਼ੂਰੀ ਦੇਣ ਲਈ ਬਸਤੀਆਂ ਦੀ ਆਬਾਦੀ ਦੀ ਕੋਈ ਖਾਸ ਕਸੌਟੀ ਨਹੀਂ ਅਪਣਾਈ ਜਾਂਦੀ ਸੀ। ਸਾਲ 1977–78 ਵਿੱਚ ਉਨ੍ਹਾਂ ਪਿੰਡਾਂ ਨੂੰ ਪਹਿਲ ਦਿੱਤੀ ਗਈ ਸੀ, ਜਿਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਦੀ ਆਬਾਦੀ ਇਕ ਹਜ਼ਾਰ ਤੋਂ ਵੱਧ ਸੀ । ਸਾਲ 1978–79 ਵਿਚ ਉਨ੍ਹਾਂ ਬਸਤੀਆਂ ਨੂੰ ਪਹਿਲ ਦਿੱਤੀ ਗਈ ਸੀ ਜਿਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਦੀ ਆਬਾਦੀ ਪੰਜ ਸੌ ਨਾਲੋਂ ਘੱਟ ਸੀ ।

(ਅ) ਅਤੇ (ੲ) ਸੂਚੀਆਂ, ਜਿਨ੍ਹਾਂ ਵਿਚ ਲੋੜੀਂਦੀ ਸੂਚਨਾ ਦਿੱਤੀ ਗਈ ਹੈ, ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ (ਅਨੁਲੱਗ ੳ ਅਤੇ ਅ) ।

## ਅਨੁਲੱਗ 'ੳ'

ਪੰਜਾਬ ਰਾਜ ਵਿਚ ਉਨ੍ਹਾਂ ਪਿੰਡਾਂ ਦੀ (ਜ਼ਿਲ੍ਹੇਵਾਰ ਤੇ ਹਲਕੇਵਾਰ) ਗਿਣਤੀ ਜਿਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਦੀ ਆਬਾਦੀ 1000 ਤੋਂ ਵੱਧ ਹੈ ।

| ਲੜੀ ਨੰ: | ਜ਼ਿਲ੍ਹਾ | ਚੋਣ ਹਲਕਾ | ਪਿੰਡਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | ਤਰਨਤਾਰਨ | 5 |
| 2. | .. | ਰਾਜਾ ਸਾਂਸੀ | 3 |
| 3. | .. | ਵੇਰਕਾ | 4 |
| 4. | .. | ਅੰਮ੍ਰਿਤਸਰ | 2 |
| 5. | .. | ਜੰਡਿਆਲਾ | 4 |
| 6. | .. | ਬਿਆਸ | 10 |
| 7. | .. | ਖਡੂਰ ਸਾਹਿਬ | 4 |
| 8. | .. | ਨੌਸ਼ਹਿਰਾ ਪੰਨੂਆਂ | 3 |
| 9. | .. | ਅਟਾਰੀ | 3 |
| 10. | .. | ਪੱਟੀ | 2 |
| 11. | .. | ਵਲਟੋਹਾ | 2 |
| 12. | .. | ਮਜੀਠਾ | 1 |
| | | ਜ਼ਿਲ੍ਹੇ ਦਾ ਜੋੜ : | 43 |
| 1. | ਬਠਿੰਡਾ | ਨਥਾਣਾ | 13 |
| 2. | .. | ਬਠਿੰਡਾ | 2 |
| 3. | .. | ਪੱਕਾ ਕਲਾਂ | 2 |
| 4. | .. | ਰਾਮਪੁਰਾ ਫੂਲ | 6 |
| 5. | .. | ਜੋਗਾ | 6 |
| 6. | .. | ਬੁਢਲਾਡਾ | 2 |
| 7. | .. | ਮਾਨਸਾ | 1 |
| 8. | .. | ਸਰਦੂਲਗੜ੍ਹ | 1 |
| | | ਜ਼ਿਲ੍ਹੇ ਦਾ ਜੋੜ : | 33 |

| 1 | 2 | 3 | 4 |
|---|---|---|---|
| 1. | ਫਰੀਦਕੋਟ | ਫਰੀਦਕੋਟ | 3 |
| 2. | ,, | ਪੰਜ ਗਰਾਹੀਂ | 10 |
| 3. | ,, | ਕੋਟ ਕਪੂਰਾ | 3 |
| 4. | ,, | ਮੁਕਤਸਰ | 3 |
| 5. | ,, | ਮਲੋਟ | 8 |
| 6. | ,, | ਗਿੱਦੜਬਾਹਾ | 2 |
| 7. | ,, | ਲਾਂਬੀ | 6 |
| 8. | ,, | ਬਾਘਾਪੁਰਾਨਾ | 8 |
| 9. | ,, | ਮੋਗਾ | 3 |
| 10. | ,, | ਨਿਹਾਲ ਸਿੰਘਵਾਲਾ | 13 |
| | | ਜ਼ਿਲ੍ਹੇ ਦਾ ਜੋੜ : | 59 |
| 1. | ਫਿਰੋਜ਼ਪੁਰ | ਗੁਰੂ ਹਰ ਸਹਾਏ | 2 |
| 2. | ,, | ਅਬੋਹਰ | 1 |
| 3. | ,, | ਧਰਮਕੋਟ | 2 |
| | | ਜ਼ਿਲ੍ਹੇ ਦਾ ਜੋੜ : | 5 |
| 1. | ਗੁਰਦਾਸਪੁਰ | ਸੁਜਾਨਪੁਰ | 1 |
| 2. | ,, | ਨਰੋਟ ਮਹਿਰਾ | 1 |
| 3. | ,, | ਦੀਨਾਨਗਰ | 2 |
| 4. | ,, | ਗੁਰਦਾਸਪੁਰ | 1 |
| 5. | ,, | ਡੇਰਾ ਬਾਬਾ ਨਾਨਕ | 1 |
| 6. | ,, | ਧਾਰੀਵਾਲ | 1 |
| | | ਜ਼ਿਲ੍ਹੇ ਦਾ ਜੋੜ : | 7 |
| 1. | ਜਲੰਧਰ | ਬੰਗਾ | 8 |
| 2. | ,, | ਨਵਾਂ ਸ਼ਹਿਰ | 4 |
| 3. | ,, | ਨੂਰ ਮਹਿਲ | 6 |
| 4. | ,, | ਨਕੋਦਰ | 8 |
| 5. | ,, | ਫਿਲੌਰ | 5 |
| 6. | ,, | ਕਰਤਾਰ ਪੁਰ | 5 |
| 7. | ,, | ਆਦਮਪੁਰ | 3 |

| ਲੜੀ ਨੰਬਰ | ਜ਼ਿਲ੍ਹਾ | ਚੋਣ ਹਲਕਾ | ਪਿੰਡਾਂ ਦੀ ਗਿਣਤੀ |
|---|---|---|---|
| 8. | ਜਲੰਧਰ | ਜਲੰਧਰ ਸਾਊਥ | 6 |
| 9. | ,, | ਜਲੰਧਰ ਕੈਂਟ | 5 |
| | | ਜ਼ਿਲ੍ਹੇ ਦਾ ਜੋੜ : | 50 |
| 1. | ਕਪੂਰਥਲਾ | ਭੁਲੱਥ | 1 |
| 2. | ,, | ਫਗਵਾੜਾ | 1 |
| | | ਜ਼ਿਲ੍ਹੇ ਦਾ ਜੋੜ : | 2 |
| 1. | ਸੰਗਰੂਰ | ਸ਼ੇਰਪੁਰ | 1 |
| 2. | ,, | ਧੂਰੀ | 1 |
| 3. | ,, | ਸੁਨਾਮ | 1 |
| 4. | ,, | ਸੰਗਰੂਰ | 1 |
| 5. | ,, | ਦਿੜਬਾ | 1 |
| 6. | ,, | ਲਹਿਰਾ | 2 |
| 7. | ,, | ਭਦੌੜ | 3 |
| 8. | ,, | ਬਰਨਾਲਾ | 4 |
| 9. | ,, | ਧਨੌਲਾ | 4 |
| | | ਜ਼ਿਲ੍ਹੇ ਦਾ ਜੋੜ : | 18 |
| 1. | ਪਟਿਆਲਾ | ਸਰਹੰਦ | 1 |
| 2. | ,, | ਛਤਰਾਣਾ | 2 |
| 3. | ,, | ਬਨੂੜ | 1 |
| | | ਜ਼ਿਲ੍ਹੇ ਦਾ ਜੋੜ : | 4 |

| 1 | 2 | 3 | 4 |
|---|---|---|---|
| 1. | ਲੁਧਿਆਣਾ | ਲੁਧਿਆਣਾ | 4 |
| 2. | ,, | ਦਾਖਾ | 3 |
| 3. | ,, | ਕਿੱਲਾ ਰਾਇਪੁਰ | 3 |
| 4. | ,, | ਪਾਇਲ | 3 |
| 5. | ,, | ਕੂਮ ਕਲਾਂ | 1 |
| 6. | ,, | ਜਗਰਾਓਂ | 6 |
| 7. | ,, | ਰਾਏਕੋਟ | 5 |
| | | ਜ਼ਿਲ੍ਹੇ ਦਾ ਜੋੜ : | 25 |
| 1. | ਹੁਸ਼ਿਆਰਪੁਰ | ਸ਼ਾਮ ਚੁਰਾਸੀ | 9 |
| 2. | ,, | ਬਲਾਚੌਰ | 1 |
| 3. | ,, | ਹੁਸ਼ਿਆਰਪੁਰ | 3 |
| 4. | ,, | ਮੁਕੇਰੀਆਂ | 1 |
| | | ਜ਼ਿਲ੍ਹੇ ਦਾ ਜੋੜ : | 14 |
| 1. | ਰੋਪੜ | ਖਰੜ | 1 |
| 2. | ,, | ਨੰਗਲ | 1 |
| | | ਜ਼ਿਲ੍ਹੇ ਦਾ ਜੋੜ : | 2 |

## ਅਨੁਲੱਗ 'ਅ'

ਉਨ੍ਹਾਂ ਪਿੰਡਾਂ ਦੀ ਸੂਚੀ ਜਿਨ੍ਹਾਂ ਵਿਚ ਜ਼ਿਲ੍ਹੇਵਾਰ ਅਤੇ ਹਲਕੇਵਾਰ ਪੰਜਾਬ ਰਾਜ ਵਿਚ ਸਾਲ 1977-78 ਅਤੇ 1978-79 ਵਿਚ ਬਸਤੀ ਸੁਧਾਰ ਸਕੀਮ ਅਧੀਨ ਗਰਾਂਟ ਪਰਵਾਨ ਕੀਤੀ ਗਈ ।

| ਲੜੀ ਨੰ: ਜ਼ਿਲ੍ਹਾ | ਚੋਣ ਹਲਕਾ | ਪਿੰਡਾਂ ਦੇ ਨਾਉਂ | |
|---|---|---|---|
| | | 1977-78 | 1978-79 |
| 1 2 | 3 | 4 | 5 |
| 1. ਪਟਿਆਲਾ | 1. ਡਕਾਲਾ | 1. ਬਾਜੀਗਰ ਬਸਤੀ ਸਨੌਰ | |
| | 2. ਛਤਰਾਨਾ | 2. ਘਾਗਾ | 1. ਕੁਲਰਾਂ |
| | 3. ਬਨੂੜ | | 1. ਨਡਿਆਲੀ<br>2. ਰੁਲਕਾ |
| | 4. ਨਾਭਾ | | 1. ਨਾਭਾ |
| | 5. ਅਮਲੋਹ | | 1. ਭਦਲ ਥੂਹਾ<br>2. ਸਲਾਨਾ ਜੀਵਨ ਸਿੰਘ ਵਾਲਾ<br>3. ਅਕਰ |
| | 6. ਸਮਾਣਾ | | 1. ਝਿਲ |
| 2. ਕਪੂਰਥਲਾ | 1. ਫਗਵਾੜਾ | 1. ਮੈਹਤਾਂ<br>2. ਭੂਲਾ ਰਾਏ<br>3. ਪੰਛਾਟਾ | 1. ਬਾਜੀਗਰ ਬਸਤੀ (ਨਾਰੰਗਸ਼ਾਹ ਪੁਰ)<br>2. ਠਾਕਰਕੀ<br>3. ਨਰੂਰ |
| | | 2. ਸੁਲਤਾਨਪੁਰ | 1. ਮੇਰੀਪੁਰ<br>2. ਸੈਦਪੁਰ |
| | | 3. ਭੁਲੱਥ | 1. ਪਹਾਰੀਪੁਰ<br>2. ਮੁਧੋਪਾਲ |
| 3. ਬਠਿੰਡਾ | 1. ਨਥਾਣਾ | 1. ਮਹਿਮਾ ਸਵਾਏ<br>2. ਬੁਰਜ ਖਾਨ ਸਿੰਘਵਾਲਾ | 1. ਤੁੰਹਾਲੀ |

| 1 | 2 | 3 | 4 |
|---|---|---|---|
| 4. ਰੋਪੜ | 1. ਮੋਰਿੰਡਾ | 1. ਮਾਜਰੀ | 1. ਅਲਾਪੁਰ |
| | | 2. ਕਾਲੇਵਾਲ | |
| | 2. ਖਰੜ | 1. ਭਾਗੋਮਾਜਰਾ | 1. ਕੈਲੋਂ |
| | | 2. ਟਾਉਹ | |
| | 3. ਰੋਪੜ | 1. ਕਲਵਾਂ | 1. ਅਵਾਨਕੋਟ |
| | 4. ਨੰਗਲ | 1. ਕੰਚਰਾ | 1. ਮਕਾਰੀ |
| | | 2. ਰਾਏਪੁਰ | 2. ਧੁਮੇਵਾਲ |
| | | 3. ਦੁਬੇਟਾ | 3. ਮੰਜਵਾਲ |
| | | | 4. ਨਿਕੁ ਨੰਗਲ |
| | | | 5. ਛੂਤੇਵਾਲ |
| | 5. ਚਮਕੌਰ ਸਾਹਿਬ | 1. ਬੂਰ ਮਾਜਰਾ | 1. ਬਾਹਮਣ ਮਾਜਰਾ |
| | | 2. ਰੁੜਕੀ | 2. ਫਿਰੋਜ਼ਪੁਰ |
| | | | 3. ਚਮਾਰ ਮਾਜਰਾ |
| | | | 4. ਛੋਟੀ ਰੈਲੋਂ |
| | | | 5. ਝੁਲੀਆਂ ਕਲਾਂ |
| 5. ਲੁਧਿਆਣਾ | 1. ਦਾਖਾ | 1. ਗਿਲ | |
| | 2. ਲੁਧਿਆਣਾ | 1. ਮਹਾੜ | |
| | | 2. ਮੰਗਲੀ ਨੀਚੀ | |
| | 3. ਪਾਇਲ | 1. ਰਾਜਗੜ੍ਹ | 1. ਚੰਗਾਸ |
| | | | 2. ਬਿਲਾਸਪੁਰ |
| | 4. ਸਮਰਾਲਾ | | 1. ਖਮਾਣੋ ਖੁਰਦ |
| | | | 2. ਬਿਲਾਸਪੁਰ |
| | | | 3. ਲਾਲ ਕਲਾਂ |
| | | | 4. ਸੇਹ |
| | 5. ਕੁੰਬ ਕਲਾਂ | | 1. ਬਹਿਲੋਲਪੁਰ |
| | 6. ਖੰਨਾ | | 1. ਭੜੀ |
| | 7. ਰਾਜਕੋਟ | | 1. ਬੁਰਜ ਹਕੀਮਾਂ |

| 1 | 2 | 3 | 4 |
|---|---|---|---|
| 6. ਗੁਰਦਾਸਪੁਰ | 1. ਕਾਹਨੂੰਵਾਲ | 1. ਨੁਸ਼ਿਹਰਾ ਮੱਝਾ ਸਿੰਘ | |
| | 2. ਫਤਿਹਗੜ੍ਹ | 2. ਗੰਢੀਆਂ | |
| | 3. ਧਾਰੀਵਾਲ | 1. ਕਲਾਨੌਰ | |
| | 4. ਗੁਰਦਾਸਪੁਰ | 1. ਘਰਾਲਾ | 1. ਮੁਸਤਫਾਬਾਦ ਜੱਟਾ |
| | | 2. ਗਹੋਤ ਪੋਖਰ | 2. ਸਲਿਆਮਪੁਰ |
| | | 3. ਬੈਰੀਅਰ | 3. ਬਾਬੇਹਲੀ |
| | 5. ਸ੍ਰੀ ਹਰਗੋਬਿੰਦਪੁਰ | 1. ਬਰਿਆਰ | 1. ਸੁਲਤਾਨਪੁਰ |
| | 6. ਨਰੋਟ ਮਹਿਰਾ | | 1. ਨਰੋਟ ਮਹਿਰਾ |
| | 7. ਸੁਜਾਨਪੁਰ | | 1. ਫੂਲ ਪਿਆਰਾ |
| | 8. ਕਾਦੀਆਂ | | 1. ਆਲੀਵਾਲ ਜੱਟਾਂ |
| | 9. ਦੀਨਾ ਨਗਰ | | 1. ਨੂਰਪੁਰ ਖਡੂਰ |
| 7. ਅੰਮ੍ਰਿਤਸਰ | 1. ਨੁਸ਼ਿਹਰਾ ਪਨੂੰਆਂ | 1. ਗੰਡੀਵਿੰਡ | |
| | | 2. ਕੈਂਰੋ | |
| | | 3. ਮਰਹਾਲੀ ਕਲਾਂ | |
| | | 4. ਨੁਸ਼ਹਿਰਾ ਪਨੂੰਆਂ | |
| | 2. ਵੇਰਕਾ | 1. ਮੁਧਾਲ | |
| | | 2. ਫਤਿਹਗੜ੍ਹ ਸ਼ੁਕਰ ਚੱਕ | |
| | 3. ਪੱਟੀ | 1. ਭੀਖੀਵਿੰਡ | |
| | 4. ਖਡੂਰ ਸਾਹਿਬ | 1. ਗੋਇੰਦਵਾਲ | |
| | | 2. ਵੈਨ ਪੇਨ | |
| | 5. ਅੰਮ੍ਰਿਤਸਰ | ਤਰਸਿੱਕਾ | |
| | 6. ਤਰਨ ਤਾਰਨ | 1. ਝਬਲ ਕਲਾ | 1. ਮੇਰੋਂ |
| | | 2. ਪਖੋਕੇ | |
| | | 3. ਮਾਹਲ ਠੱਠੀ | |
| | 7. ਅੰਮ੍ਰਿਤਸਰ ਈਸਟ | | 1. ਗੁਮਟਾਲਾ |
| | 8. ਬਿਆਸ | | 1. ਸਠਿਆਲਾ |
| | | | 2. ਬੁਢਾਲਾ ਕਲਾਂ |
| | 9. ਜੰਡਿਆਲਾ | | 1. ਚੰਬੇ |

| 1 | 2 | 3 | 4 | 5 |
|---|---|---|---|---|
| | | 10. ਅਟਾਰੀ | 1. ਢੰਡ ਕਸੇਲ | 1. ਰਾਨੀਕੇ |
| | | 11. ਅਜਨਾਲਾ | 1. ਭੋਲੀਆ | |
| | 8. ਜਲੰਧਰ | 1. ਨਕੋਦਰ | 1. ਬੜਾ ਪਿੰਡ | |
| | | | 2. ਮਾਹਲ | |
| | | | 3. ਸਮਰਾਏ | |
| | | 2. ਆਦਮਪੁਰ | 1. ਚੋਮੋ | |
| | | 3. ਜਲੰਧਰ ਕੈਂਟ | 1. ਢਿੱਲਵਾ | |
| | | 4. ਨੂਰ ਮਹਿਲ | 1. ਜੰਡਿਆਲਾ | 1. ਗੁਮਟਾਲਾ |
| | | | 2. ਮਹਿਤ ਪੁਰ | |
| | | 5. ਬੰਗਾ | 1. ਦੁਸਾਂਝ ਕਲਾਂ | 1. ਖਾਨ ਖਾਨਾ |
| | | | 2. ਵਿਰਕ | |
| | | 6. ਨਵਾਂ ਸ਼ਹਿਰ | 1. ਮਾਹੋਲਾਂ | 1. ਬੇਗਮਪੁਰ |
| | | | | 2. ਦੌਲਤਪੁਰ |
| | | | | 3. ਜਾਡਲਾ |
| | | | | 4. ਸਾਹਲੋਂ |
| | | 7. ਜਲੰਧਰ ਸਾਊਥ | | 1. ਜਗਰਾਲ |
| | | | | 2. ਉਦੇਪੁਰ |
| | | 8 ਲੋਹੀਆ | | 1. ਭੁਲਤ |
| | | | | 2. ਚੁਮਨਾ |
| | | | | 3. ਸੈਦਪੁਰ |
| | | 9. ਫਿਲੌਰ | | 1. ਨਗਰ |
| | | 10. ਕਰਤਾਰਪੁਰ | | 1. ਰਾਏਪੁਰ ਰਸੂਲਪੁਰ |
| | | | | 2. ਈਸਪੁਰ |
| | 9. ਫਰੀਦਕੋਟ | 1. ਬਾਘਾ ਪੁਰਾਣਾ | 1. ਮਾਨੂਕੇ | |
| | | | 2. ਬਾਘਾ ਪੁਰਾਣਾ | |
| | | | 3. ਡਰੋਲੀ ਭਾਈ | |
| | | 2. ਮਲੋਟ | 1. ਬਾਮ | |
| | | 3. ਕੋਟਕਪੂਰਾ | 1. ਬਰਗਾੜੀ | |

| 1 | 2 | 3 | 4 | 5 |
|---|---|---|---|---|
| | | 4. ਲੰਬੀ | 1. ਕਿਲਿਆਂ ਵਾਲੀ | 1. ਸਰਵਨ ਬੋਦਲਾ |
| | | 5. ਪੰਜ ਗਰਾਈਆਂ | | 1. ਚੰਨੂਵਾਲਾ |
| | | | | 2. ਧੁਰਕੋਟ |
| | | 6. ਮੋਗਾ | | 1. ਮਤਵਾਨੀ |
| | | 7. ਗਿਦੜਬਾਹਾ | | 1. ਦੋਲਾ |
| | | | | 2. ਡੋਡਾ |
| 10. | ਸੰਗਰੂਰ | 1. ਸੰਗਰੂਰ | | 1. ਸਕਰੌਦੀ |
| | | 2. ਲਹਿਰਾ | | 1. ਕਰੋਦਾ |
| | | | | 2. ਭਾਈਕੇ ਪਿਸ਼ੌਰ |
| | | 3. ਬਰਨਾਲਾ | | 1. ਚੀਮਾਂ |
| 11. | ਫਿਰੋਜ਼ਪੁਰ | 1. ਬਲੂਆਣਾ | | 1. ਕੰਡਲ |
| 12. | ਹੁਸ਼ਿਆਰਪੁਰ | 1. ਸ਼ਾਮਚੁਰਾਸੀ | 1. ਬਡਲਾ | |
| | | | 2. ਅਜਰਾਮ | |
| | | 2. ਮਾਹਲਪੁਰ | 1. ਮੈਲਾ ਵਹਿਦਪੁਰ | 1. ਬਿਜਨੋਂ |
| | | | 2. ਮੋਰਾਂ ਵਾਲੀ | 2. ਪਾਸੀ |
| | | | 3. ਪਨਾਮ | 3. ਬੰਬੇਲੀ |
| | | | 4. ਟੋਡਰਪੁਰ | |
| | | 3. ਟਾਂਡਾ | | 1. ਭਾਗੋਵਾਲ |
| | | | | 2. ਰਾਏਪੁਰ |
| | | | | 3. ਚੋਹਕਾ |
| | | 4. ਗੜਦੀਵਾਲਾ | | 1. ਥੀਂਦਾ |
| | | 5. ਗੜ੍ਹਸ਼ੰਕਰ | | 1. ਜਲਵੇੜਾ |
| | | | | 2. ਡੋਡਾ ਖੁਰਦ |
| | | | | 3. ਭਰਤਾ |
| | | | | 4. ਕਾਲੇਵਾਲ ਬੇਟ |

1169—13-12-79—305 ਕਾਪੀਆਂ ਸਰਕਾਰੀ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*7th March, 1979*

Vol. I—No. 9

## OFFICIAL REPORT

CONTENTS

*Wednesday, the 7th March, 1979*


| | | PAGE |
|---|---|---|
| Starred Questions and Answers | .. | (9) 1 |
| Written Answers to Starred Questions laid on the Table of the House under Rule 38 | .. | (9)24 |
| Unstarred Questions and Answers | .. | (9)28 |
| Call Attention Notices under Rule 66 | .. | (9)34 |
| Statement by the Chief Minister re. Recent hailstorm in the State | .. | (9)36 |
| Vote-on-Account Budget for the year 1979-80 | .. | (9)36 |
| Extension of Time of the Sitting | .. | (9)101 |
| Vote-on-Account Budget for the year 1979-80 (*Resumption of discussion*) | .. | (9)102 |
| Second Report of the Business Advisory Committee | .. | (9)132 |
| Appendix | .. | (i) |



**Punjab Vidhan Sabha Secretariat, Chandigarh.**

**Price : Rs.** 61-65

# PUNJAB VIDHAN SABHA

*Wednesday, the 7th March,* 1979

*The Vidhan Sabha met in the Punjab Vidhan Sabha Hall, Vidhan Bhavan, Chandigarh, at* 9-00*A.M. of the Clock. Mr. Speaker (Sardar* Ra*vi Inder Singh) in the Chair.*

---

## STARRED QUESTIONS AND ANSWERS

### DISCONTINUANCE OF BUS SERVICE FROM PATHANKOT TO THEIN DAM SITE

*1070 **Shri Om Parkash Bhardwaj** : Will the Minister of State for Transport, Tourism and Sports be pleased to state —

(a) whether the Government received any complaint from the residents of Village Thara Uparala, Tehsil Pathankot during the fourth quarter of 1978 regarding discontinuance of bus service from Pathankot to Thein Dam site for over two months by the General Manager, Punjab, Roadways, Pathankot which has caused a great deal of inconvenience and hardship to the travelling public;

(b) if the reply to part (a)be in the affirmative, whether the Government have investigated the reasons for the stoppage of the bus service;

(c) if the reply to part (b) above be in the affirmative, the result of the investigation and steps taken by the Government to restart the bus services?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ), (ਅ) ਅਤੇ (ੲ) :

ਪਜਾਬ ਰੋਡਵੇਜ਼ ਦੀ ਪਠਾਨਕੋਟ ਤੋਂ ਥੀਨ ਡੈਮ ਸਾਈਟ ਤੱਕ ਬੱਸ ਸੇਵਾ 4 ਸਤੰਬਰ, 1978 ਤੋਂ 21 ਦਸੰਬਰ, 1978 ਤੱਕ ਬੰਦ ਰਹੀ। ਇਹ ਸੇਵਾ 22 ਦਸੰਬਰ, 1978 ਤੋਂ ਦੁਬਾਰਾ ਚਾਲੂ ਕਰ ਦਿਤੀ ਗਈ ਹੈ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸਵਾਲ ਦਾ ਉੱਤਰ ਕੰਪਲੀਟ ਨਹੀਂ ਦਿੱਤਾ। ਉਨ੍ਹਾਂ ਨੇ ਰਜ਼ੀਨ ਕੋਈ ਨਹੀਂ ਦੱਸਿਆ ਕਿ 4 ਸਾਲਾਂ ਤੋਂ ਚਲੀ ਆਉਣ ਵਾਲੀ ਬੱਸ ਸਰਵਿਸ 3 ਮਹੀਨੇ 17 ਦਿਨ ਕਿਉਂ ਬੰਦ ਰਹੀ ? ਦੂਜੀ ਗੱਲ ਇਹ ਕਿ ਉਹ ਅਨੀ ਇੰਪਾਰਟੈਂਟ ਬੱਸ ਸਰਵਿਸ ਸੀ ਕਿ 3 ਮਹੀਨੇ 17 ਦਿਨ ਬੰਦ ਰਹਿਣ ਕਰ ਕੇ ਡੈਮ ਤੇ ਜਾਣ ਵਾਲੇ ਮੁਲਾਜ਼ਮਾਂ, ਕਰਮਚਾਰੀਆਂ ਅਤੇ ਉਸ ਇਲਾਕੇ ਦੇ ਲੋਕਾਂ ਨੂੰ ਆਉਣ ਜਾਣ ਵਿਚ ਬੜੀ ਦਿੱਕਤ ਪੇਸ਼ ਆਈ। ਵਜ਼ੀਰ ਸਾਹਿਬ ਨੇ ਬੱਸ ਸਰਵਿਸ ਬੰਦ ਰਹਿਣ ਦਾ ਕੋਈ ਕਾਰਨ ਨਹੀਂ ਦੱਸਿਆ। ਇਸ ਲਈ ਕੀ ਵਜ਼ੀਰ ਸਾਹਿਬ ਇਸ ਦਾ ਕਾਰਨ ਦੱਸਣਗੇ ਅਤੇ ਜਿਸ ਅਥਾਰਿਟੀ ਦੇ ਹੁਕਮ ਨਾਲ ਇਹ ਬੱਸ ਸੇਵਾ ਐਨਾ ਚਿਰ ਬੰਦ ਰਹੀ ਉਸ ਦੇ ਖਿਲਾਫ ਇਨਕੁਆਇਰੀ ਕਰਕੇ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਕੁਝ ਪ੍ਰਾਈਵੇਟ ਓਪ-ਰੇਟਰਜ਼ ਹਿਮਾਚਲ ਪ੍ਰਦੇਸ਼ ਤੋਂ ਅੱਪਰੂਟ ਹੋਏ ਸੀ ਉਨ੍ਹਾਂ ਨੂੰ ਰੀਹੈਬਿਲੀਟੇਟ ਕਰਨ ਵਾਸਤੇ ਪੰਜਾਬ ਰੋਡਵੇਜ਼ ਨੇ ਉਨ੍ਹਾਂ ਨੂੰ ਉਹ ਰੂਟ ਸਰੰਡਰ ਕਰ ਦਿੱਤਾ। ਤਿੰਨ ਓਪਰੇਟਰਾਂ ਨੂੰ ਪਰਮਿਟ ਦਿਤੇ ਗਏ ਸੀ ਅਤੇ ਤਿੰਨਾਂ ਵਿਚੋਂ ਇਕ ਬੱਸ ਸੇਵਾ ਚੱਲਦੀ ਰਹੀ ਅਤੇ ਦੋ ਨੇ ਨਹੀਂ ਚਲਾਈ। ਜਿਸ ਵੇਲੇ ਇਸ ਦੇ ਖ਼ਿਲਾਫ ਡਿਸ-ਟ੍ਰਿਕਟ ਗਰੀਵੈਂਸਿਜ਼ ਕਮੇਟੀ ਦੇ ਵਿਚ ਸ਼ਿਕਾਇਤ ਆਈ ਤਾਂ ਇਹ ਬੱਸ ਸੇਵਾ ਦੁਬਾਰਾ ਚਾਲੂ ਕਰ ਦਿੱਤੀ ਗਈ। ਇਸ ਦੇ ਬੰਦ ਹੋਣ ਦਾ ਇਹੀ ਕਾਰਨ ਸੀ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਇਹ ਮਾਮਲਾ ਬੜਾ ਗੰਭੀਰ ਹੈ। ਮੈਨੂੰ ਪਿਛੇ ਜਦ ਇਥੇ ਬੋਲਣ ਦਾ ਕੁਝ ਮੌਕਾ ਮਿਲਿਆ ਸੀ ਤਾਂ ਮੈਂ ਉਦੋਂ ਵੀ ਦੱਸਿਆ ਸੀ ਕਿ ਇਸ ਦੇ ਪਿੱਛੇ ਬੜਾ ਘਪਲਾ ਕੰਮ ਕਰਦਾ ਹੈ। ਜਿਸ ਤਰ੍ਹਾਂ ਦੱਸਿਆ ਹੈ ਕਿ ਇਹ ਰੂਟ ਪਰਮਿਟ ਹਿਮਾਚਲ ਪ੍ਰਦੇਸ਼ ਤੋਂ ਅੱਪਰੂਟ ਹੋ ਕੇ ਆਏ ਪ੍ਰਾਈਵੇਟ ਓਪਰੇਟਰਾਂ ਨੂੰ ਦਿੱਤੇ ਗਏ : ਪਰ ਇਸ ਦੇ ਵਿਚ ਪਿੱਕ ਐਂਡ ਚੂਜ਼ ਕਰਕੇ ਉਨ੍ਹਾਂ ਨੂੰ ਰੂਟ ਪਰਮਿਟ ਦਿੱਤੇ ਗਏ। ਉਨ੍ਹਾਂ ਨੇ ਡੇਮ ਤੱਕ ਇਕ ਦਿਨ ਵੀ ਬੱਸ ਨਹੀਂ ਚਲਾਈ ਇਸ ਬਾਰੇ ਮੈਂ ਪੰਜਾਬ ਰੋਡਵੇਜ਼ ਦੇ ਜਨਰਲ ਮੈਨੇਜਰ ਨੂੰ ਕਿਹਾ। ਲੋਕਾਂ ਨੇ ਵੀ ਸ਼ਿਕਾਇਤ ਕੀਤੀ।

**ਸ੍ਰੀ ਸਪੀਕਰ** : ਤੁਸੀਂ ਸਵਾਲ ਛੋਟਾ ਕਰੋ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਰੂਟ ਪਰਮਿਟ ਦਿਤੇ ਗਏ ਇਸ ਦੇ ਵਿਚ ਸਾਡੇ ਇਕ ਆਈ.ਏ.ਐੱਸ. ਅਫ਼ਸਰ ਦੇ ਸੱਕੇ ਸਾਲੇ ਨੂੰ ਰੂਟ ਪਰਮਿਟ ਦਿਤਾ ਗਿਆ। (ਵਿਘਨ) ਜਨਰਲ ਮੈਨੇਜਰ ਨੇ ਪੰਜਾਬ ਰੋਡਵੇਜ਼ ਦੀ ਬੱਸ ਵਿਦਡਰਾ ਕਰ ਲਈ ਅਤੇ ਇਕ ਆਈ.ਏ.ਐਸ. ਅਫ਼ਸਰ ਦੇ ਸੱਕੇ ਸਾਲੇ ਨੂੰ ਰੂਟ ਦੇ ਦਿਤਾ। ਇਸ ਤਰ੍ਹਾਂ ਜਨਰਲ ਮੈਨੇਜਰ ਨੇ ਉਸ ਆਦਮੀ ਨੂੰ ਬੈਨੀਫਿਟ ਪਹੁੰਚਾਉਣ ਲਈ ਇਸ ਤਰ੍ਹਾਂ ਕੀਤਾ। (ਵਿਘਨ) ਚਾਰ ਪੰਜ ਸਾਲਾਂ ਤੋਂ ਚਲੀ ਆ ਰਹੀ ਬੱਸ ਸੇਵਾ ਉਨ੍ਹਾਂ ਨੇ ਬੰਦ ਕਰ ਰੱਖੀ। ਫਿਰ ਇਸ ਬਾਰੇ ਡਿਸਟ੍ਰਿਕਟ ਗਰੀਵੈਂਸਿਜ਼ ਕਮੇਟੀ ਵਿਚ ਮਾਮਲਾ ਉਠਾਇਆ ਗਿਆ। (ਵਿਘਨ) ਸਪੀਕਰ ਸਾਹਿਬ, ਜਨਰਲ ਮੈਨੇਜਰ ਇਸ ਦਾ ਜ਼ਿੰਮੇਵਾਰ ਹੈ। ਉਸ ਦੇ ਖ਼ਿਲਾਫ ਇਨਕੁਆਇਰੀ ਕਰਾਕੇ ਐਕਸ਼ਨ ਲੈਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਐਨਾ ਲੰਬਾ ਸਵਾਲ ਨਹੀਂ ਕਰਨਾ ਚਾਹੀਦਾ।

**ਰਾਜ ਮੰਤਰੀ** : ਸਪੀਕਰ ਸਾਹਿਬ, ਅਸਲ ਗੱਲ ਇਹ ਹੈ ਕਿ ਰੂਟ ਪਰਮਿਟ ਸਾਡੇ ਕੋਲ ਇਕ ਸੀ, ਇਹ ਰੂਟ ਪਰਮਿਟ ਹਿਮਾਚਲ ਤੋਂ ਅੱਪਰੂਟ ਹੋ ਕੇ ਆਏ ਸਾਡੇ ਦੋ ਤਿੰਨ ਪ੍ਰਾਈਵੇਟ ਓਪਰੇਟਰਾਂ ਨੂੰ ਦਿਤੇ ਗਏ। ਜਦ ਸਾਡੇ ਨੋਟਿਸ ਵਿਚ ਆਇਆ ਕਿ ਉਥੇ ਬੱਸ ਸੇਵਾ ਬੰਦ ਹੈ ਤਾਂ ਫਿਰ ਬੱਸ ਸੇਵਾ ਚਾਲੂ ਕਰ ਦਿੱਤੀ ਗਈ। ਬਾਕੀ ਜੇ ਇਹ ਕਹਿੰਦੇ ਹਨ ਕਿ ਕੋਈ ਅਣਗਹਿਲੀ ਹੋਈ ਹੈ ਤਾਂ ਮੈਂ ਇਨਕੁਆਇਰੀ ਕਰਾਉਣ ਨੂੰ ਤਿਆਰ ਹਾਂ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਰੂਟ ਪਰਮਿਟ ਪ੍ਰਾਈਵੇਟ ਓਪਰੇਟਰਾਂ ਨੂੰ ਦਿਤੇ ਗਏ ਹਨ ਉਹ ਉਥੇ ਡਬਲ ਨੰਬਰ ਆਫ ਬੱਸਿਜ਼ ਚਲਾ ਰਹੇ ਹਨ। ਇਕ ਦੀ ਬਜਾਏ ਦੋ ਦੋ ਬੱਸਾਂ ਚਲ ਰਹੀਆਂ ਹਨ। ਕੀ ਇਹ ਗੱਲ ਮਨਿਸਟਰ ਸਾਹਿਬ ਦੇ ਧਿਆਨ ਵਿਚ ਹੈ, ਜੇ ਹੈ ਤਾਂ ਉਨ੍ਹਾਂ ਨੂੰ ਬੰਦ ਕੀਤਾ ਜਾਵੇ ਅਤੇ ਉਨ੍ਹਾਂ ਦੇ ਖ਼ਿਲਾਫ ਐਕਸ਼ਨ ਲਿਆ ਜਾਵੇ ?

**ਰਾਜ ਮੰਤਰੀ** : ਇਹ ਦੱਸ ਦੇਣ ਕਿ ਕਿਥੇ ਇਸ ਤਰ੍ਹਾਂ ਚੱਲ ਰਹੀਆਂ ਹਨ ?

**ਸਰਦਾਰ ਸਵਰਨ ਸਿੰਘ** : ਜਿਥੇ ਵੀ ਪ੍ਰਾਈਵੇਟ ਓਪਰੇਟਰ ਬੱਸਾਂ ਚਲਾਉਂਦੇ ਹਨ ਉਥੇ ਡਬਲ ਨੰਬਰ ਆਫ ਬੱਸਿਜ਼ ਚਲਾਉਂਦੇ ਹਨ ।

**ਰਾਜ ਮੰਤਰੀ** : ਜਿਥੇ ਵੀ ਪ੍ਰਾਈਵੇਟ ਓਪਰੇਟਰ ਅਜਿਹਾ ਕਰਦੇ ਹਨ ਅਤੇ ਸਾਡੇ ਕੋਲ ਅਜਿਹੀ ਸ਼ਿਕਾਇਤ ਆਉਂਦੀ ਹੈ ਤਾਂ ਅਸੀਂ ਉਨ੍ਹਾਂ ਨੂੰ ਫੜ ਕੇ ਬੱਸ ਬੰਦ ਕਰ ਦਿੰਦੇ ਹਾਂ । ਇਹ ਨੋਟਿਸ ਵਿਚ ਲਿਆਉਣ ਜਿਥੇ ਕਿਤੇ ਅਜਿਹੀ ਗੱਲ ਹੈ ਤਾਂ ਅਸੀਂ ਚੈਕ ਕਰ ਲਵਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਦੱਸਿਆ ਸੀ ਕਿ ਇਕ ਪ੍ਰਾਈਵੇਟ ਓਪਰੇਟਰ ਬੱਸ ਚਲਾਉਂਦਾ ਰਿਹਾ ਅਤੇ ਬਾਕੀਆਂ ਨੇ ਬੱਸ ਸੇਵਾ ਬੰਦ ਰੱਖੀ, ਜਿਨ੍ਹਾਂ ਨੇ ਬੱਸ ਸੇਵਾ ਬੰਦ ਰੱਖੀ ਉਨ੍ਹਾਂ ਦੇ ਖ਼ਿਲਾਫ ਐਕਸ਼ਨ ਕਿਉਂ ਨਹੀਂ ਲਿਆ ਗਿਆ ? ਕੀ ਇਹ ਹੁਣ ਉਨ੍ਹਾਂ ਦੇ ਖ਼ਿਲਾਫ ਐਕਸ਼ਨ ਲੈਣਗੇ ?

**ਰਾਜ ਮੰਤਰੀ** : ਉਨ੍ਹਾਂ ਦੇ ਰੂਟ ਪਰਮਿਟ ਕੇਂਸਲ ਕਰ ਦਿੱਤੇ ਹਨ ।

**ਮਾਸਟਰ ਬਾਬੂ ਸਿੰਘ** : ਜਿਸ ਤਰ੍ਹਾਂ ਭਾਰਦਵਾਜ ਜੀ ਨੇ ਦੱਸਿਆ ਸੀ ਕਿ ਪ੍ਰਾਈਵੇਟ ਆਦਮੀਆਂ ਨੂੰ ਰੂਟ ਪਰਮਿਟ ਦੇ ਦਿਤੇ ਗਏ । (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਵਾਕਿਆ ਹੀ ਹਿਮਾਚਲ ਪ੍ਰਦੇਸ਼ ਤੋਂ ਅੱਪਰੂਟ ਹੋ ਕੇ ਆਏ ਸਨ ਜਾਂ ਕਿ ਪੰਜਾਬ ਦੇ ਹੀ ਸਨ ਅਤੇ ਅਫ਼ਸਰਾਂ ਦੀ ਸਿਫ਼ਾਰਸ਼ ਨਾਲ ਐਂਵੇ ਹੀ ਉਨ੍ਹਾਂ ਨੂੰ ਰੂਟ ਪਰਮਿਟ ਦੇ ਦਿਤੇ ਗਏ ?

**ਰਾਜ ਮੰਤਰੀ** : ਪੰਜਾਬ ਦੇ ਜਿਹੜੇ ਓਪਰੇਟਰ ਸਨ ਉਹ ਹਿਮਾਚਲ ਤੋਂ ਅਪਰੂਟ ਹੋਏ ਸਨ ।

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਸੜਕਾਂ ਤੇ ਖੜ੍ਹੀਆਂ ਨਜ਼ਰ ਆਉਂਦੀਆਂ ਹਨ... ...

**ਸ੍ਰੀ ਸਪੀਕਰ**: ਇਸ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ । Pepsu Road Transport Corporation is not being discussed.

---

**Starred Question No. 1417**

**Mr. Speaker :** Extension has been asked for in respect of Starred Question No. 1417.

ਅ: ਸ: ਨੰ: ਪੀ. ਆਰ. (ਖੇਤਰ) 79/2245
ਮੰਤਰੀ,
ਵਿਕਾਸ ਤੇ ਪੰਚਾਇਤ ਵਿਭਾਗ, ਪੰਜਾਬ,
ਚੰਡੀਗੜ੍ਹ ।
ਮਿਤੀ 6-3-79

ਪਿਆਰੇ ਸਰਦਾਰ ਜੀ,

ਮਿਤੀ 7 ਮਾਰਚ, 1979 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਚਿਨ੍ਹ ਅੰਕਿਤ ਪ੍ਰਸ਼ਨ ਨੰ: 1417, ਜੋ ਸ੍ਰੀ ਓਮ ਪ੍ਰਕਾਸ਼ ਗੁਪਤਾ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ

[ਸ੍ਰੀ ਸਪੀਕਰ]

ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿਤਾ ਜਾਵੇ ਅਤੇ ਇਹ ਪ੍ਰਸ਼ਨ ਵਿਧਾਨ ਸਭਾ ਦੇ ਅਗਲੇ ਸੈਸ਼ਨ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਦਿਲੋਂ ਆਪ ਦਾ

ਸਹੀ/-

(ਆਤਮਾ ਸਿੰਘ)

ਸ੍ਰ: ਰਵੀਇੰਦਰ ਸਿੰਘ,

ਸਪੀਕਰ, ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

---

## OVER-RULING THE DECISION OF PUNJAB STATE ELECTRICITY BOARD TO RAISE THE EMOLUMENTS/ALLOWANCES OF ITS ENGINEERS

*990. (1) **Comrade Dana Ram**
(2) **Comrade Satya Pal Dang** : Will the Chief Minister be pleased to state whether in the last quarter of 1978, the Government over-ruled any decision of the Punjab State Electricity Board which sought to raise the emoluments/allowances etc., of its Engineers, if so, the details of the decision and the reasons for over ruling it ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਬੋਰਡ ਨੇ ਆਪਣੇ ਮੁਲਾਜ਼ਮਾਂ ਨੂੰ ਯਾਤਰਾ ਭੱਤਾ ਦੇਣ ਦਾ ਫੈਸਲਾ ਕੀਤਾ ਸੀ ਜਿਸ ਫੈਸਲੇ ਦਾ ਸਰਕਾਰੀ ਮੁਲਾਜ਼ਮਾਂ ਤੇ ਅਸਰ ਪੈਣ ਦੀ ਆਸ ਸੀ । ਇਸ ਲਈ ਇਸ ਮਾਮਲੇ ਬਾਰੇ ਬੋਰਡ ਦੇ ਮੈਂਬਰਾਂ ਨਾਲ ਇਕ ਮੀਟਿੰਗ ਵਿਚ ਜਿਹੜੀ ਕਿ ਸਰਕਾਰੀ ਪੱਧਰ ਤੇ ਕੀਤੀ ਗਈ ਸੀ, ਵਿਚਾਰ ਵਟਾਂਦਰਾ ਕੀਤਾ ਗਿਆ ਜਿਸ ਦੇ ਨਤੀਜੇ ਵਜੋਂ ਬੋਰਡ ਨੇ ਇਸ ਮਾਮਲੇ ਬਾਰੇ ਅਗਲੇਰੀ ਕਾਰਵਾਈ ਰੋਕ ਦਿੱਤੀ ।

**ਕਾਮਰੇਡ ਸੱਤ ਪਾਲ ਡਾਂਗ** : ਬਿਜਲੀ ਬੋਰਡ ਦੇ ਮੁਲਾਜ਼ਮਾਂ ਦੀਆਂ ਬਹੁਤ ਸਾਰੀਆਂ ਮੰਗਾਂ ਹਨ ਜਿਹੜੀਆਂ ਸਾਰੇ ਹਿੰਦੁਸਤਾਨ ਵਿਚ ਮੰਨ ਲਈਆਂ ਗਈਆਂ ਹਨ ਪਰ ਪੰਜਾਬ ਬਿਜਲੀ ਬੋਰਡ ਨੇ ਨਹੀਂ ਮੰਨੀਆਂ । ਬਿਜਲੀ ਬੋਰਡ ਵਾਲੇ ਤਾਂ ਉਨ੍ਹਾਂ ਦੀਆਂ ਮੰਗਾਂ ਮੰਨ ਰਹੇ ਹਨ। ਸਰਕਾਰ ਉਨ੍ਹਾਂ ਤੇ ਜ਼ੋਰ ਪਾ ਰਹੀ ਹੈ ਕਿ ਨਾ ਮੰਨੋ, ਇਹ ਕਿਉਂ ?

**ਮੁੱਖ ਮੰਤਰੀ** : ਇਸ ਸਵਾਲ ਦਾ ਤੁਅੱਲਕ ਕਨਵੇਐਂਸ ਅਲਾਊਂਸ ਨਾਲ ਹੈ । ਬਿਜਲੀ ਬੋਰਡ ਨੇ ਆਪਣੇ ਮੁਲਾਜ਼ਮਾਂ ਨੂੰ ਕਨਵੇਐਂਸ ਅਲਾਊਂਸ ਦੇਣ ਦਾ ਫੈਸਲਾ ਕਰ ਲਿਆ ਸੀ ਪਰ ਉਸ ਵਿਚ ਉਨ੍ਹਾਂ ਨੇ ਇਕ ਗੱਲ ਕੀਤੀ ਕਿ ਜਿਹੜੇ ਮੁਲਾਜ਼ਮ ਸਟੇਸ਼ਨਰੀ ਹਨ, ਜਿਹੜੇ ਬਾਹਿਰ ਟੂਰ ਤੇ ਨਹੀਂ ਜਾਂਦੇ ਉਨ੍ਹਾਂ ਸਾਰੇ ਮੁਲਾਜ਼ਮਾਂ ਨੂੰ ਵੀ ਦੇ ਦਿੱਤਾ । ਇਸ ਤਰ੍ਹਾਂ ਜੇ ਇਕ ਜਗ੍ਹਾ ਤੇ ਅਜਿਹੀ ਚੀਜ਼ ਹੋ ਜਾਵੇ ਤਾਂ ਉਸ ਦਾ ਸਰਕਾਰੀ ਮੁਲਾਜ਼ਮਾਂ ਤੇ ਵੀ ਅਸਰ ਪੈਣਾ ਸੀ । ਇਸ ਲਈ ਉਨ੍ਹਾਂ ਨਾਲ ਮੀਟਿੰਗ

ਕੀਤੀ ਗਈ। ਵਿਚਾਰ ਵਟਾਂਦਰਾ ਕੀਤਾ ਗਿਆ ਪਰ ਉਸ ਦੇ ਬਾਅਦ ਸਰਕਾਰ ਨੇ ਉਨ੍ਹਾਂ ਨੂੰ ਕੋਈ ਡਾਇਰੈਕਟਿਵ ਨਹੀਂ ਭੇਜਿਆ ਪਰ ਉਨ੍ਹਾਂ ਨੇ ਅਜੇ ਕਾਰਵਾਈ ਰੋਕ ਲਈ ਹੈ।

---

## BIG/SMALL INDUSTRIES FUNCTIONING IN DISTRICT SANGRUR

***963. Haji Anwar Ahmed Khan** : Will the Minister for Industries be pleased to state the number of big and small industries in public and private sector separately functioning in District Sangrur?

**ਸ੍ਰੀ ਬਲਰਾਮਜੀ ਦਾਸ ਟੰਡਨ** : 1. 31-3-78 ਨੂੰ ਜ਼ਿਲ੍ਹਾ ਸੰਗਰੂਰ ਵਿਚ ਚਲ ਰਹੇ ਵੱਡੇ/ਦਰਮਿਆਨੇ ਉਦਯੋਗਾਂ ਦੀ ਗਿਣਤੀ :—

| ਸਹਿਕਾਰੀ ਖੇਤਰ | ਸਰਕਾਰੀ ਖੇਤਰ | ਨਿੱਜੀ ਖੇਤਰ | ਜੋੜ |
|---|---|---|---|
| 1 | — | 3 | 4 |

2. 31-3-78 ਨੂੰ ਜ਼ਿਲ੍ਹਾ ਸੰਗਰੂਰ ਵਿਚ ਚਲ ਰਹੇ ਛੋਟੇ ਪੈਮਾਨੇ ਦੇ ਉਦਯੋਗਾਂ ਦੀ ਗਿਣਤੀ—

| ਸਹਿਕਾਰੀ ਖੇਤਰ | ਸਰਕਾਰੀ ਖੇਤਰ | ਨਿੱਜੀ ਖੇਤਰ | ਜੋੜ |
|---|---|---|---|
| — | — | 3,022 | 3,022 |

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੰਗਰੂਰ ਜ਼ਿਲ੍ਹੇ ਵਿਚ ਇੰਡਸਟਰੀ ਘੱਟ ਹੈ ਅਤੇ ਇਸੇ ਤਰ੍ਹਾਂ ਪੰਜਾਬ ਦੇ ਹੋਰ ਜ਼ਿਲ੍ਹਿਆਂ ਵਿਚ ਵੀ ਜਿਥੇ ਇੰਡਸਟਰੀ ਘੱਟ ਹੈ, ਕੀ ਉਹ ਸਾਰੇ ਪੰਜਾਬ ਦਾ ਸਰਵੇ ਕਰਾਉਣਗੇ ਕਿ ਜਿਥੇ ਇੰਡਸਟਰੀ ਦੀ ਲੋੜ ਹੈ ਉਸਦਾ ਰਾਅ-ਮੈਟੀਰੀਅਲ ਮਿਲਦਾ ਹੈ ਤਾਂ ਕੀ ਉਸ ਦੇ ਮੁਤਾਬਿਕ ਉਥੇ ਇੰਡਸਟਰੀ ਲਗਾਉਣਗੇ ?

**ਮੰਤਰੀ** : ਇਸ ਦੇ ਵਾਸਤੇ ਅਸੀਂ ਸਰਵੇ ਵਗ਼ੈਰਾ ਕਰਵਾ ਰਹੇ ਹਾਂ ਜ਼ਿਲ੍ਹੇਵਾਰ ਕਿ ਉਥੇ ਕਿਹੜਾ ਰਾਅ-ਮੈਟੀਰੀਅਲ ਮਿਲ ਸਕਦਾ ਹੈ ਅਤੇ ਉਥੇ ਕਿਸ ਕਿਸਮ ਦੀ ਇੰਡਸਟਰੀ ਲੱਗ ਸਕਦੀ ਹੈ।

**ਹਾਜੀ ਅਨਵਰ ਅਹਿਮਦ ਖਾਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਾਲੇਰਕੋਟਲਾ ਇਕ ਐਸੀ ਜਗ੍ਹਾ ਹੈ ਜਿਥੇ ਗੁਲੂਕੋਜ਼ ਦੀ ਫੈਕਟਰੀ ਲਾਉਣੀ ਸੀ ਅਤੇ ਉਹ ਮਨਜ਼ੂਰ ਵੀ ਹੋ ਗਈ ਸੀ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਉਥੋਂ ਚੁਕ ਕੇ ਕਿਸੇ ਹੋਰ ਜਗ੍ਹਾ ਸੰਗਰੂਰ ਵਿਚ ਗੁਲੂਕੋਜ਼ ਦੀ ਫੈਕਟਰੀ ਲਿਜਾਈ ਗਈ ਹੈ। ਇਸ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸੰਗਰੂਰ ਦੀ ਗੱਲ ਪੁੱਛੀ ਸੀ ਉਸ ਦੇ ਬਾਰੇ ਮੈਂ ਦੱਸਿਆ ਹੈ ਕਿ ਉਥੇ ਲਗਾ ਰਹੇ ਹਾਂ।

**ਸ਼੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਪਹਿਲਾਂ ਮਾਲੇਰਕੋਟਲਾ ਵਿਚ ਲਾਉਣੀ ਸੀ.. ..

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਨੇ ਇਹ ਇੰਡਸਟਰੀ ਲਾਉਣੀ ਹੈ, ਆਈ.ਡੀ.ਪੀ. ਦਾ ਮੇਨ ਕਨਸਰਨ ਹੈ ਇਸ ਦੇ ਨਾਲ, ਉਹ ਸਾਰਾ ਸਰਵੇ ਕਰ ਰਹੇ ਸਨ ਅਤੇ ਉਸ ਸਰਵੇ ਵਿਚ ਮਾਲੇਰਕੋਟਲਾ ਵੀ ਵੇਖਿਆ ਹੋਵੇਗਾ ਲੇਕਿਨ ਜਿਥੇ ਉਨ੍ਹਾਂ ਨੇ ਠੀਕ ਸਮਝਿਆ ਉਥੇ ਹੀ ਲਗ ਰਹੀ ਹੈ। ਇਹ ਫੈਕਟਰੀ ਜ਼ਿਲ੍ਹਾ ਸੰਗਰੂਰ ਵਿਚ ਹੀ, ਸੰਗਰੂਰ ਦੇ ਨੇੜੇ ਹੀ, ਉਨ੍ਹਾਂ ਨੇ ਲਾਉਣ ਦਾ ਫੈਸਲਾ ਕੀਤਾ ਹੈ।

**ਹਾਜੀ ਅਨਵਰ ਅਹਿਮਦ ਖਾਨ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਜਿਹੜੀ ਇੰਡਸਟਰੀ ਹੈ ਇਹ ਇਸ ਕਰਕੇ ਮਾਲੇਰਕੋਟਲਾ ਵਿਚ ਨਹੀਂ ਲਾਈ ਜਾ ਰਹੀ ਤਾਂ ਕਿ ਉਥੇ ਦੇ ਮੁਸਲਮਾਨ ਲੋਕ ਆਪਣੇ ਪੈਰਾਂ ਤੇ ਖੜ੍ਹਾ ਨਾ ਹੋ ਜਾਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਸਟਰੌਂਗਲੀ ਰਿਫਿਊਟ ਕਰਦਾ ਹਾਂ। ਕਦੀ ਇੰਡਸਟਰੀ ਲਾਉਣ ਵੇਲੇ ਇਹੋ ਜਿਹੀ ਸੋਚ ਕਿਸੇ ਹਲਕੀ ਤੋਂ ਹਲਕੀ ਗੌਰਮਿੰਟ ਦੀ ਵੀ ਨਹੀਂ ਹੋ ਸਕਦੀ। (ਵਿਘਨ)

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਸੰਗਰੂਰ ਡਿਸਟ੍ਰਿਕਟ ਇੰਡਸਟਰੀਅਲੀ ਬੈਕਵਰਡ ਡਿਕਲੇਅਰ ਹੋਇਆ ਹੋਇਆ ਹੈ ਔਰ ਸਰਕਾਰ ਵਲੋਂ ਹਾਲੇ ਤਕ ਇਕ ਹੀ ਪਬਲਿਕ ਸੈਕਟਰ ਦੇ ਵਿਚ ਕਾਰਖਾਨਾ ਲਾਇਆ ਹੈ। ਕੀ ਸਰਕਾਰ ਸੋਚ ਰਹੀ ਹੈ ਕਿ ਉਥੇ ਹੋਰ ਵੀ ਪਬਲਿਕ ਸੈਕਟਰ ਵਿਚ ਕਾਰਖਾਨੇ ਲਾਏ ਜਾਣ ?

**ਮੰਤਰੀ**: ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਬੈਕਵਰਡ ਡਿਸਟ੍ਰਿਕਟ ਡਿਕਲੇਅਰ ਕਰਨ ਦੀ ਗੱਲ ਹੈ ਉਹ ਸੈਂਟਰਲ ਗੌਰਮਿੰਟ ਨੇ ਤਿੰਨ ਡਿਸਟ੍ਰਿਕਟ-ਬਠਿੰਡਾ, ਸੰਗਰੂਰ ਅਤੇ ਹੁਸ਼ਿਆਰਪੁਰ ਬੈਕਵਰਡ ਡਿਕਲੇਅਰ ਕੀਤੇ ਹਨ, ਇਨ੍ਹਾਂ ਤਿੰਨਾਂ ਡਿਸਟ੍ਰਿਕਟਸ ਵਿਚੋਂ ਵਿਸ਼ੇਸ਼ ਤੌਰ ਤੇ ਸੰਗਰੂਰ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਹੁਤ ਭਾਰੀ ਇੰਡਸਟਰੀਅਲ ਅਟਮਾਸਫੀਅਰ ਬਣਾਇਆ ਹੈ ਔਰ ਇਸ ਦੇ ਵਾਸਤੇ ਅਸੀਂ ਸੋਚ ਰਹੇ ਹਾਂ ਕਿ ਕਿਹੜੀ ਕਿਹੜੀ ਇੰਡਸਟਰੀ ਲਗ ਸਕਦੀ ਹੈ ਅਤੇ ਇਸ ਦੇ ਵਾਸਤੇ ਸਰਵੇ ਵਗੈਰਾ ਕਰ ਰਹੇ ਹਾਂ

---

## DEVELOPMENT WORK DONE IN THE FOCAL POINT VILLAGE MUDKI BLOCK GHALL KHURD COVERED UNDER THE INTE-GRATED DEVELOPMENT PROGRAMME

*996. **Giani Kundan Singh Patang** : Will the Minister for Development be pleased to state :—

(a) the details of the development work done so far in the focal point village Mudki covered by the Integrated Development Programme in Block Ghall Khurd;

(b) whether any efforts are being made by the Government to reclaim 40% Kallar land of the said village, if so, the details thereof ?

**ਸਰਦਾਰ ਆਤਮਾ ਸਿੰਘ**: (ੳ) ਬਲਾਕ ਘੱਲ ਖੁਰਦ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਮੂਹਿਕ ਵਿਕਾਸ ਪ੍ਰੋਗਰਾਮ ਅਧੀਨ ਲਿਆਂਦੇ ਫੋਕਲ ਪੁਆਇੰਟ ਪਿੰਡ ਮੁਦਕੀ ਵਿਚ ਹੁਣ ਤਕ ਕੀਤੇ ਗਏ

ਵਿਕਾਸ ਕੰਮ ਦਾ ਵੇਰਵਾ ਹੇਠਾਂ ਦਿਤਾ ਜਾਂਦਾ ਹੈ :—

| **ਵਿਕਾਸ ਕੰਮ ਦਾ ਵੇਰਵਾ** | | **ਸਥਿਤੀ** |
|---|---|---|
| 4 ਦੁਕਾਨਾਂ | .. | ਮੁਕੰਮਲ ਹੋ ਚੁਕੀਆਂ ਹਨ । |
| ਬੈਂਕ ਦੀ ਇਮਾਰਤ | .. | -ਓਹੀ- |
| ਪਸ਼ੂ ਹਸਪਤਾਲ | .. | ਪਹਿਲਾਂ ਹੀ ਹੋਂਦ ਵਿਚ ਹੈ । |
| ਬੁਲ ਸ਼ੈਡ | .. | -ਓਹੀ- |
| ਮਾਰਕੀਟਿੰਗ-ਯਾਰਡ | .. | ਮੁਕੰਮਲ ਹੋ ਚੁਕਾ ਹੈ । |
| ਸੜਕਾਂ | .. | ਕੁਝ ਹਿੱਸਾ ਬਣਨਾ ਬਾਕੀ ਹੈ । |
| 25-ਬਿਸਤਰਿਆਂ ਦਾ ਹਸਪਤਾਲ | .. | ਉਸਾਰੀ ਅਧੀਨ ਹੈ । |

(ਅ) ਹਾਂ ਜੀ । 10 ਟਿਊਬਵੈਲਾਂ ਵਾਸਤੇ ਕੁਨੈਕਸ਼ਨਾਂ ਦੀ ਮਨਜ਼ੂਰੀ ਦਿੱਤੀ ਗਈ ਹੈ ਅਤੇ 357 ਟਨ ਜਿਪਸਮ ਵੰਡਿਆ ਗਿਆ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਦਕੀ ਵਿਚ ਕੱਲਰ ਵਾਲੀ ਕਿੰਨੀ ਕੁ ਜ਼ਮੀਨ ਹੈ ਸਾਰੀ ?

**ਮੰਤਰੀ** : ਸਪੀਕਰ ਸਾਹਿਬ, ਉਥੇ ਕੁਲ 3,500 ਏਕੜ ਰਕਬਾ ਹੈ ਜਿਥੇ ਕੱਲਰ ਵਾਲੀ ਜ਼ਮੀਨ ਹੈ । ਅਸੀਂ ਉਥੇ ਸਰਵੇ ਕਰਵਾਇਆ ਹੈ, ਜਿਹੜੇ ਪਿੰਡ ਫੋਕਲ ਪੁਆਇੰਟ ਵਿਚ ਹਨ ਉਨ੍ਹਾਂ ਵਾਸਤੇ ਸਰਵੇ ਕਰਵਾਇਆ ਹੈ ਕਿ ਉਨ੍ਹਾਂ ਵਾਸਤੇ ਕੀ ਕੀ ਅਤੇ ਕਿੰਨੀ ਕਿੰਨੀ ਚੀਜ਼ ਚਾਹੀਦੀ ਹੈ । ਉਥੇ 3,500 ਏਕੜ ਕਲਰ ਵਾਲੀ ਜ਼ਮੀਨ ਹੈ ਅਤੇ ਉਥੇ ਡਿਵੈਲਪਮੈਂਟ ਦੇ ਕੰਮ ਹੋ ਰਹੇ ਹਨ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਗੱਲ ਨੂੰ ਐਸ਼ੋਅਰ ਕਰਵਾਉਣਗੇ ਕਿ ਵੈਟਰਨਰੀ ਅਤੇ ਸਿਵਲ ਡਿਸਪੈਂਸਰੀਆਂ 31 ਮਾਰਚ ਤੋਂ ਬਾਅਦ ਇਸੇ ਸਾਲ ਵਿਚ ਹੀ ਪਹਿਲੇ ਫੋਕਲ ਪੁਆਇੰਟ ਤੇ ਚਾਲੂ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਯਤਨ ਕਰ ਰਹੇ ਹਾਂ ਜੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਕੀ ਵਿਕਾਸ ਮੰਤਰੀ ਜੀ ਇਹ ਗੱਲ ਦੱਸਣਗੇ ਕਿ ਜਿਹੜੀਆਂ ਅਕਾਲੀ-ਜਨਤਾ ਗੌਰਮਿੰਟ ਦੀਆਂ ਪ੍ਰਾਪਤੀਆਂ ਦੀਆਂ ਕਿਤਾਬਾਂ ਛਪੀਆਂ ਹਨ ਉਨ੍ਹਾਂ ਵਿਚ ਜਿਹੜੇ ਫੋਕਲ ਪੁਆਇੰਟਾਂ ਦੇ ਪਿੰਡ ਛਾਪੇ ਸਨ ਉਹ ਹੁਣ ਹੋਰ ਪਿੰਡਾਂ ਵਿਚ ਲੈ ਗਏ ਹਨ, ਇਸ ਦਾ ਕੀ ਕਾਰਨ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ । ਆਨ-ਰੇਬਲ ਮੈਂਬਰ ਸਾਹਿਬ ਨੋਟਿਸ ਦੇ ਦੇਣ, ਮੈਂ ਉਸ ਦਾ ਜਵਾਬ ਦੇ ਦੇਵਾਂਗਾ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਮੁਦ ਕੀ ਦੇ ਬਾਰੇ ਵਿਚ ਕਿ ਕੁਝ ਚੀਜ਼ਾਂ ਦੀ ਡਿਵੈਲਪਮੈਂਟ ਹੋ ਰਹੀ ਹੈ ਅਤੇ ਕੁਝ ਕੁ ਵਿਚ ਡਿਵੈਲਪਮੈਂਟ ਹੋ ਗਈ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਚੀਜ਼ਾਂ ਫੋਕਲ ਪੁਆਇੰਟ ਵਿਚ ਸ਼ੁਰੂ ਨਹੀਂ ਕੀਤੀਆਂ ਉਹ ਕਿੰਨੀਆਂ ਹਨ ਅੋਰ ਇਹ ਫੋਕਲ ਪੁਆਇੰਟ ਕਦੋਂ ਤਕ ਕੰਪਲੀਟ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਚੀਜ਼ਾਂ ਸਰਕਾਰ ਨੇ ਕੀਤੀਆਂ ਹਨ ਉਸ ਦਾ ਵੇਰਵਾ ਜਵਾਬ ਵਿਚ ਦੇ ਦਿੱਤਾ ਹੈ। ਕੁਝ ਕੰਮ ਮੁਕੰਮਲ ਹੋ ਚੁਕਾ ਹੈ ਅਤੇ ਕੁਝ ਹੋ ਰਿਹਾ ਹੈ। ਯਤਨ ਕਰ ਰਹੇ ਹਾਂ ਕਿ 31 ਮਾਰਚ ਤਕ ਮੁਕੰਮਲ ਕਰ ਦਿੱਤਾ ਜਾਵੇ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਧਰਮਕੋਟ ਵਿਚ ਇਕ ਫੋਕਲ ਪੁਆਇੰਟ ਮਨਜ਼ੂਰ ਕੀਤਾ ਸੀ ਸ਼ੇਰਪੁਰ ਤੇਬਾਂ, ਉਥੇ ਦੇ ਲੋਕਾਂ ਨੇ ਮਿਹਨਤ ਕਰਕੇ ਮਿੱਟੀ ਵਗੈਰਾ ਪਾ ਦਿੱਤੀ ਅਤੇ ਹੋਰ ਕੰਮ ਕੰਪਲੀਟ ਕੀਤਾ ਹੈ ਪਰ ਹੁਣ ਪਤਾ ਲਗਾ ਹੈ ਕਿ ਉਥੋਂ ਚੁਕ ਕੇ ਕਿਧਰੇ ਹੋਰ ਲੈ ਜਾ ਰਹੇ ਹਨ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਪਹਿਲਾਂ ਮਨਜ਼ੂਰ ਕੀਤਾ ਸੀ ਉਸ ਨੂੰ ਹੀ ਕਾਇਮ ਰਖਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਪੈਦਾ ਹੀ ਨਹੀਂ ਹੁੰਦਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫੋਕਲ ਪੁਆਇੰਟ ਅਤੇ ਬਾਕੀ ਦੇ ਪਿੰਡਾਂ ਦੀਆਂ ਫਿਰਨੀਆਂ, ਵੀਹਾਂ ਅੋਰ ਗਲੀਆਂ ਪਕੀਆਂ ਕਰਨ ਅਤੇ ਵਾਟਰ ਦੀ ਡਿਸਪੋਜ਼ਲ ਕਰਨ ਦਾ ਵਿਚਾਰ ਇਹ ਰਖਦੇ ਹਨ ਕਿਉਂਕਿ ਡਿਵੈਲਪਮੈਂਟ ਤਾਂ ਹੀ ਹੋ ਸਕਦੀ ਹੈ ਜੇ ਸਰਕਾਰ ਸਾਰੇ ਪਾਸੇ ਧਿਆਨ ਦੇਵੇ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਦੀ ਸਕੀਮ ਹੈ ਕਿ ਪੰਜਾਬ ਦੇ ਸਾਰੇ ਪਿੰਡਾਂ ਦੀਆਂ ਗਲੀਆਂ, ਨਾਲੀਆਂ ਪੱਕੀਆਂ ਕਰਨੀਆਂ ਹਨ। ਜਿਉਂ ਜਿਉਂ ਫੰਡ ਪ੍ਰੋਵਾਈਡ ਹੁੰਦਾ ਜਾਵੇਗਾ ਤਿਉਂ ਤਿਉਂ ਅਸੀਂ ਕੰਮ ਕਰਦੇ ਜਾਵਾਂਗੇ।

**ਕਾਮਰੇਡ ਸਰਵਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਧਰਮਕੋਟ ਦੇ ਵਿਚ ਬੰਨਖੰਡੀ ਤੋਂ ਚੁਕ ਕੇ ਮਨਾਵਾ ਅਤੇ ਜੀਂਦਣੇ ਤੋਂ ਚੁਕ ਕੇ ਕਿਸੇ ਹੋਰ ਜਗ੍ਹਾ ਫੋਕਲ ਪੁਆਇੰਟ ਲਿਜਾ ਰਹੇ ਹਨ, ਇਸ ਦੇ ਕੀ ਕਾਰਨ ਹਨ ? ਇਹ ਕਿਉਂ ਚੁੱਕੇ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ। ਮੈਂਬਰ ਸਾਹਿਬ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

---

## APPOINTMENT OF MANAGING DIRECTOR OF THE STATE LAND MORTGAGE BANK CHANDIGARH

*1239. **Comrade Darshan Singh Jhabal** : Will the Minister for Co-operation be pleased to state :—

(a) the name of the Managing Director of the State Land Mortgage Bank Chandigarh;

(b) the date on which the person referred to in part (a) above was appointed as Managing Director and the criteria followed in making this appointment?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਸਰਦਾਰ ਬੀ.ਐਸ. ਭੁੱਲਰ, ਐਡੀਸ਼ਨਲ ਰਜਿਸਟਰਾਰ, ਸਹਿਕਾਰੀ ਸਭਾਵਾਂ ।

(ਅ) (I) 19-7-1977

(II) ਦੀ ਪੰਜਾਬ ਕੋਆਪਰੇਟਿਵ ਸੁਸਾਇਟੀਜ਼ ਐਕਟ, 1961 ਦੀ ਧਾਰਾ 26(2) (ੲ) ਦੀ ਪ੍ਰੋਵੀਜ਼ੋ (ਬ) ਅਧੀਨ ਸਰਕਾਰ ਨੂੰ ਅਖ਼ਤਿਆਰ ਹੈ ਕਿ ਉਹ ਕਿਸੇ ਵਿਅਕਤੀ ਨੂੰ ਮੈਨੇਜਿੰਗ ਡਾਇਰੈਕਟਰ ਦਾ ਕੰਮ ਕਰਨ ਲਈ ਨਿਯੁਕਤ ਕਰ ਸਕਦੀ ਹੈ ਪ੍ਰੰਤੂ ਸ਼ਰਤ ਇਹ ਹੈ ਕਿ ਉਹ ਆਈ.ਏ.ਐਸ., ਪੀ.ਸੀ.ਐਸ. (ਸਿਵਲ) ਦਾ ਮੈਂਬਰ ਜਾਂ ਇਕ ਉਪ ਰਜਿਸਟਰਾਰ, ਸੰਯੁਕਤ ਰਜਿਸਟਰਾਰ ਜਾਂ ਐਡੀਸ਼ਨਲ ਰਜਿਸਟਰਾਰ, ਸਹਿਕਾਰੀ ਸਭਾਵਾਂ ਹੋਵੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਮ.ਡੀ. ਦੀ ਐਪੁਆਇੰਟਮੈਂਟ ਤੋਂ ਪਹਿਲਾਂ ਕੋਈ ਅਫ਼ਸਰਾਂ ਦਾ ਪੈਨਲ ਪੂਰਾ ਕੀਤਾ ਜਾਂਦਾ ਹੈ ਔਰ ਉਸ ਪੈਨਲ ਤੋਂ ਬਾਦ ਥਾਰੋਲੀ ਕੰਸਿਡਰ ਕਰਕੇ ਐਮ.ਡੀ. ਵਗੈਰਾ ਲਾਏ ਜਾਂਦੇ ਹਨ । ਕੀ ਇਹ ਦੱਸਣਗੇ ਕਿ ਇਥੇ ਇਸ ਤਰ੍ਹਾਂ ਕਿਉਂ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, 8 ਐਡੀਸ਼ਨਲ ਰਜਿਸਟਰਾਰ ਸਨ ਔਰ ਉਨ੍ਹਾਂ ਵਿਚੋਂ ਚਾਰ ਡੈਪੂਟੇਸ਼ਨ ਤੇ ਸੀ ਔਰ ਦੂਜੇ ਚਾਰ ਰਹਿੰਦੇ ਸੀ । ਉਨ੍ਹਾਂ ਚਾਰਾਂ ਵਿਚੋਂ ਯੋਗ ਵਿਅਕਤੀ ਸਮਝ ਕੇ ਲਾਇਆ ਗਿਆ ਹੈ । ਉਸ ਨਾਲ ਕੰਮ ਵੀ ਬੜਾ ਚੰਗਾ ਚਲ ਰਿਹਾ ਹੈ, ਕੋਆਪਰੇਟਿਵ ਦਾ ਇਨਟਰੈਸਟ ਵੀ ਦੇਖਣਾ ਹੈ ਕਿ ਕਿਹੜਾ ਠੀਕ ਢੰਗ ਨਾਲ ਕੰਮ ਕਰ ਸਕਦਾ ਹੈ, ਉਹ ਕੰਮ ਬੜਾ ਚੰਗਾ ਚਲਾ ਰਿਹਾ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੈਂਡ ਮਾਰਟਗੇਜ ਬੈਂਕਾਂ ਵਿਚੋਂ ਲੋਕਾਂ ਨੂੰ ਕਰਜ਼ੇ ਦਿੱਤੇ ਜਾਂਦੇ ਹਨ ਟਰੈਕਟਰਾਂ ਵਾਸਤੇ ਜਾਂ ਟਿਊਬਵੈਲਜ਼ ਵਗੈਰਾ ਵਾਸਤੇ ਉਨ੍ਹਾਂ ਵਿਚ ਬਹੁਤ ਹੇਰਾ ਫੇਰੀ ਦੀ ਚਰਚਾ ਰਹਿੰਦੀ ਹੈ, ਇਸ ਦਾ ਮਨਿਸਟਰ ਸਾਹਿਬ ਨੂੰ ਵੀ ਪਤਾ ਹੋਵੇਗਾ । ਇਸ ਨੂੰ ਸੁਧਾਰਨ ਵਾਸਤੇ ਔਰ ਜਿਹੜਾ ਰੁਪਿਆ ਲੋਕਾਂ ਨੂੰ ਦਿੱਤਾ ਜਾਂਦਾ ਹੈ ਉਸ ਦਾ ਉਨ੍ਹਾਂ ਨੂੰ ਫਾਇਦਾ ਮਿਲ ਸਕੇ ਤਾਂ ਕਿ ਉਸ ਨੂੰ ਨੁਕਸਾਨ ਨਾ ਹੋਵੇ ਕਿਉਂਕਿ ਆਮ ਤੌਰ ਤੇ ਦੇਖਿਆ ਗਿਆ ਹੈ ਕਿ ਜਿਸ ਕਿਸੇ ਵਿਅਕਤੀ ਨੇ ਟਰੈਕਟਰ ਲੈਣਾ ਹੁੰਦਾ ਹੈ ਜਾਂ ਟਿਊਬਵੈਲ ਵਾਸਤੇ ਮਸ਼ੀਨਰੀ ਵਗੈਰਾ ਲੈਣੀ ਹੁੰਦੀ ਹੈ ਉਸ ਦੇ ਲਈ ਬੈਂਕਾਂ ਨੇ ਆਪ ਹੀ ਕਿਸੇ ਫਰਮ ਨਾਲ ਗਲ ਬਾਤ ਕੀਤੀ ਹੁੰਦੀ ਹੈ ਅਤੇ ਉਸ ਫਰਮ ਤੋਂ ਹੀ ਲਾਜ਼ਮੀ ਉਹ ਚੀਜ਼ ਲੈਣੀ ਪੈਂਦੀ ਹੈ ਔਰ ਇਸ ਦੇ ਨਾਲ ਉਸ ਆਦਮੀ ਨੂੰ ਕੋਈ ਫਾਇਦਾ ਨਹੀਂ ਪਹੁੰਚਦਾ । ਕੀ ਮਨਿਸਟਰ ਸਾਹਿਬ ਇਸ ਗਲ ਦਾ ਕੋਈ ਪ੍ਰਬੰਧ ਕਰਨਗੇ ? ਕੀ ਲੈਂਡ ਮਾਰਟਗੇਜ ਬੈਂਕਾਂ ਵਿਚ ਗੜਬੜ ਦੇ ਸੁਧਾਰ ਵਾਸਤੇ ਕੋਈ ਪ੍ਰਬੰਧ ਕਰ ਲਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਸਾਹਿਬ ਦੀ ਗਲ ਬਿਲਕੁਲ ਦਰੁਸਤ ਹੈ ਕਿਉਂਕਿ ਕੁਝ ਫ਼ਰਮਾਂ ਚੁਣੀਆਂ ਗਈਆਂ ਸਨ ਜਿਨ੍ਹਾਂ ਤੋਂ ਪੰਪਿੰਗ ਸੈਟਸ, ਮੋਟਰਾਂ ਆਦਿ ਲਈਆਂ ਜਾ ਸਕਦੀਆਂ ਸਨ । ਉਹ ਫ਼ਰਮਾਂ ਬੜੀ ਹੇਰਾ ਫੇਰੀ ਕਰਦੀਆਂ ਹਨ । ਥੋਹੜੇ ਪੈਸਿਆਂ ਦੀ ਚੀਜ਼ ਬਹੁਤ ਪੈਸਿਆਂ ਵਿਚ ਦਿੰਦੇ ਸੀ । ਇਸ ਵਿਚ ਸਰਕਾਰ ਦਾ ਕੋਈ ਹੱਥ ਨਹੀਂ । ਇਹ ਹਦਾਇਤਾਂ ਸਨ ਰਿਜ਼ਰਵ ਬੈਂਕ ਆਫ਼ ਇੰਡੀਆ ਦੀਆਂ ਕਿ ਮਾਲ ਥਰਡ ਪਾਰਟੀ ਤੋਂ ਲਿਆ ਜਾਵੇ । ਸੈਂਟਰਲ ਗੌਰਮਿੰਟ ਨੂੰ ਪੰਜਾਬ ਗੌਰਮਿੰਟ ਨੇ ਲਿਖਿਆ

[ਸਹਿਕਾਰਤਾ ਮੰਤਰੀ]

ਹੈ ਕਿ ਰਿਜ਼ਰਵ ਬੈਂਕ ਨਾਲ ਗਲ ਬਾਤ ਕੀਤੀ ਜਾਵੇ ਕਿ ਲੋਕਾਂ ਨੂੰ ਸਿੱਧਾ ਕਰਜ਼ਾ ਦਿਤਾ ਜਾਵੇ। ਉਸ ਦੀ ਮਨਜ਼ੂਰੀ ਹਾਲੇ ਤਕ ਰਿਜ਼ਰਵ ਬੈਂਕ ਤੋਂ ਤਾਂ ਨਹੀਂ ਆਈ ਪਰ ਸੈਂਟਰਲ ਗੌਰਮਿੰਟ ਇਸ ਹੱਕ ਵਿਚ ਹੈ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕਿਸਾਨ ਆਪਣਾ ਹਿੱਸਾ ਲੈਂਦਾ ਹੈ 5 ਹਜ਼ਾਰ ਰੁਪਏ ਦਾ ਤਾਂ ਉਸ ਨੂੰ 105 ਰੁਪਏ ਦੇਣੇ ਪੈਂਦੇ ਹਨ ਔਰ ਉਸ ਤੋਂ ਬਾਅਦ ਜਦੋਂ ਕੋਈ ਰਕਮ ਕਰਜ਼ੇ ਦੀ ਲੈਣੀ ਹੋਵੇ ਤਾਂ 10% ਉਸ ਦਾ ਦੇਣਾ ਪੈਂਦਾ ਹੈ। ਉਸ ਦੇ ਮਗਰੋਂ ਜਦੋਂ ਪੂਰੀ ਰਕਮ ਉਤਰ ਵੀ ਜਾਵੇ ਤਾਂ ਉਹ 10% ਉਸ ਨੂੰ ਨਹੀਂ ਦਿਤਾ ਜਾਂਦਾ। ਕੀ ਉਹ 10% ਵਾਪਸ ਕਰਨ ਲਈ ਕੋਈ ਆਸ਼ਵਾਸਨ ਦੇਣਗੇ ?

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ਜੀ।

---

## RAID CONDUCTED BY VIGILANCE DEPARTMENT ON THE SUPER MARKET, LUDHIANA

***1263. Sri A. Vishwanathan**: Will the Minister for Co-operation be pleased to state whether a raid was conducted by the Vigilance Department on the Super Market, Ludhiana in 1978; if so, the details of the irregularities detected and the action taken in the matter?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਨਹੀਂ ਜੀ।

**ਸ੍ਰੀ ਅ. ਵਿਸ਼ਵਨਾਥਨ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਹੋ ਜਿਹਾ ਰੇਡ 1977 ਦੇ ਵਿਚ ਕੰਡਕਟ ਕੀਤਾ ਗਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਵਿਜੀਲੈਂਸ ਡਿਪਾਰਟਮੈਂਟ ਨੇ ਸੁਪਰ ਮਾਰਕੀਟ, ਲੁਧਿਆਣਾ ਵਿਚ ਰੇਡ ਕੀਤਾ ਸੀ। ਮੈਂ ਦਸਦਾ ਹਾਂ ਕਿ ਇਕ ਕੰਪਲੇਂਟ ਆਈ ਸੀ ਸ੍ਰੀ ਸ਼ਰਮਾ ਜੀ ਵਲੋਂ। ਉਹ ਲੁਧਿਆਣਾ ਸੈਂਟਰਲ ਕੋਆਪ੍ਰੇਟਿਵ ਕਨਜ਼ਿਊਮਰ ਸਟੋਰ ਦੇ ਸ਼ੇਅਰ ਹੋਲਡਰ ਹਨ। ਵਿਜੀਲੈਂਸ ਨੇ ਕੋਈ ਛਾਪਾ ਨਹੀਂ ਮਾਰਿਆ ਸੀ ਬਲਕਿ ਸਾਡੇ ਇਨਫੋਰਸਮੈਂਟ ਸਟਾਫ ਨੇ ਮਾਰਿਆ ਸੀ ਅਤੇ ਉਥੇ ਕਾਫੀ ਇਰਰੈਗੁਲੈਰਿਟੀਜ਼ ਨਿਕਲੀਆਂ ਸਨ, ਜਿਸ ਤੇ ਡਾਇਰੈਕਟਰਜ਼ ਨੂੰ ਸਸਪੈਂਡ ਕਰ ਦਿਤਾ ਗਿਆ ਸੀ।

**ਸ੍ਰੀ ਅ. ਵਿਸ਼ਵਾਨਾਥਨ** : ਸਪੀਕਰ ਸਾਹਿਬ, ਮੇਰੀ ਜਾਣਕਾਰੀ ਦੇ ਮੁਤਾਬਿਕ ਜਿੰਨੇ ਵੀ ਚਾਰਜਿਜ਼ ਉਸ ਕੰਪਲੇਂਟ ਵਿਚ ਲਗਾਏ ਸੀ ਉਹ ਸਾਰੇ ਚਾਰਜਿਜ਼ ਸਾਬਤ ਹੋਏ। ਉਥੇ ਹੇਰਾ ਫੇਰੀ ਅਗਰ ਕਰੋੜਾਂ ਦੀ ਨਹੀਂ ਤਾਂ ਲੱਖਾਂ ਦੀ ਜ਼ਰੂਰ ਹੋਈ ਹੈ। ਐਕਸ਼ਨ ਮੁਤਾਬਕ ਸਿਰਫ ਡਾਇਰੈਕਟਰਜ਼ ਨੂੰ ਰਿਮੂਵ ਕੀਤਾ ਗਿਆ ਹੈ। ਡਾਇਰੈਕਟਰਜ਼ ਤੋਂ ਇਲਾਵਾ ਜਿਹੜੇ ਅਫਸਰ ਕਨਸਰਨਡ ਹਨ ਉਨ੍ਹਾਂ ਦੇ ਖਿਲਾਫ ਵੀ ਕੋਈ ਐਫ.ਆਈ.ਆਰ. ਦਰਜ ਕਰਵਾਈ ਹੈ ਅਤੇ ਕੀ ਉਨ੍ਹਾਂ ਨੂੰ ਪ੍ਰਾਸੀਕਿਊਟ ਕਰਨ ਦਾ ਵਿਚਾਰ ਹੈ ? ਮੈਨੂੰ ਪਤਾ ਲਗਾ ਹੈ ਕਿ ਮਨਿਸਟਰ ਕਨਸਰਨਡ ਤਾਂ ਚਾਹੁੰਦੇ ਹਨ ਪਰ ਕੁਝ ਪ੍ਰੈਸ਼ਰ ਉਨ੍ਹਾਂ ਤੇ ਪੈ ਰਿਹਾ ਹੈ ਜਿਸ ਕਰਕੇ ਐਕਸ਼ਨ ਨਹੀਂ ਹੋ ਰਿਹਾ। ਮੈਂ ਕਹਿੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਬਾਰੇ ਹਾਊਸ ਨੂੰ ਕਾਨਫੀਡੈਂਸ ਵਿਚ ਲੈਣਗੇ ?

**ਮੰਤਰੀ** : ਮੈਂਬਰ ਸਾਹਿਬ ਨੇ ਚੰਗੀ ਗਲ ਕੀਤੀ ਹੈ । ਇਕ ਸੇਲਜ਼ਮੈਨ ਸੀ ਜਿਸ ਨੇ ਗੜਬੜ ਕੀਤੀ । ਉਹ ਇਹ ਹੇਰਾ ਫੇਰੀ ਡਾਇਰੈਕਟਰਜ਼ ਨਾਲ ਮਿਲ ਕੇ ਕਰਦਾ ਸੀ । ਉਸ ਨੂੰ ਮੈਨੇਜਿੰਗ ਕਮੇਟੀ ਨੇ ਸਸਪੈਂਡ ਕਰ ਦਿੱਤਾ ਸੀ ਫਿਰ ਉਹ ਬਹਾਲ ਕਰ ਦਿੱਤਾ ਗਿਆ ਔਰ ਹੁਣ ਅਸੀਂ ਐਕਸ਼ਨ ਲੈ ਰਹੇ ਹਾਂ । ਇਸ ਤੋਂ ਇਲਾਵਾ ਅਗਰ ਕੋਈ ਹੋਰ ਵੀ ਹੋਇਆ ਤਾਂ ਅਸੀਂ ਜ਼ਰੂਰ ਕਾਰਵਾਈ ਕਰਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਫਰਮਾਇਆ ਹੈ ਕਿ ਇਰਰੈਗੂਲੈਰਿਟੀਜ਼ ਕਰਕੇ ਸਸਪੈਂਡ ਕੀਤਾ ਹੈ । ਮੈਂਬਰ ਸਾਹਿਬ ਨੇ ਚਾਰਜਿਜ਼ ਲਗਾਏ ਹਨ ਕਿ ਕੁਰਪਸ਼ਨ ਹੋਈ ਹੈ । ਮੈਂ ਜਾਣਨਾ ਚਾਹਵਾਂਗਾ ਕਿ ਕਿੰਨੀ ਕੁਰਪਸ਼ਨ ਹੋਈ ਔਰ ਉਹ ਪੈਸਾ ਰਿਕਵਰ ਕਰਨ ਵਾਸਤੇ ਕੀ ਕੋਈ ਕਦਮ ਉਠਾਏ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਬੋਰਡ ਬਣਿਆ ਸੀ ਉਹ ਮਾਨਯੋਗ ਮੈਂਬਰ ਦੀ ਪਾਰਟੀ ਵਾਲੇ ਜਿਹੜੇ ਬੈਠੇ ਹਨ ਉਨ੍ਹਾਂ ਨੇ ਬਣਾਇਆ ਸੀ । ਇਹ ਜਿਹੜਾ ਕੁਐਸਚਨ ਹੈ ਇਹ ਹਾਈ-ਪੋਥੇਟਿਕ ਹੈ । ਮੈਂ ਅਰਜ਼ ਕਰਦਾ ਹਾਂ ਕਿ ਸ੍ਰੀ ਐਸ.ਪੀ. ਸੂਦ ਚੇਅਰਮੈਨ ਸੀ । ਉਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਦੇ ਨਾਮ ਤੇ ਮੇਜਰ ਪੋਰਸ਼ਨ ਆਫ਼ ਕਨਫਿਸਕੇਟਿਡ ਗੁਡਜ਼ ਦੇ ਦਿਤਾ ਸੀ । ਇਹ ਬਹੁਤ ਵੱਡੀ ਇਰੈਗੂ-ਲੈਰਿਟੀ ਹੈ ਇਸ ਕਰਕੇ ਉਸ ਨੂੰ ਹਟਾਇਆ ਗਿਆ । ਇਸੇ ਤਰ੍ਹਾਂ ਇਕ ਵਕੀਲ ਡਾਇਰੈਕਟਰ ਸੀ ਉਸ ਦਾ ਇਕ ਅਸਿਸਟੈਂਟ ਵਕੀਲ ਸੀ । ਉਸ ਨੂੰ ਇਕ ਕੇਸ ਕਰਨ ਦਾ 2676 ਰੁਪਏ ਦੇ ਦਿੱਤਾ। ਜਿਸ ਦੇ ਲਈ ਉਹ ਕੰਪੀਟੈਂਟ ਨਹੀਂ ਸੀ । ਉਸ ਨੂੰ ਵਾਧੂ ਪੈਸੇ ਦਿੱਤੇ ਗਏ । ਇਸ ਲਈ ਉਸ ਨੂੰ ਹਟਾਇਆ ਗਿਆ ਹੈ । ਇਸੇ ਤਰ੍ਹਾਂ ਸ੍ਰੀ ਫਕੀਰ ਚੰਦ ਜੀ ਡਾਇਰੈਕਟਰ ਸਨ । ਉਨ੍ਹਾਂ ਨੇ ਸੁਪਰਮਾਰਕੀਟ ਲਈ ਭਾਂਡੇ ਉਸ ਫਰਮ ਤੋਂ ਖਰੀਦ ਕੀਤੇ ਜਿਸ ਦੇ ਵਿਚ ਉਹ ਆਪ ਹਿੱਸੇਦਾਰ ਸਨ । ਇਹ ਬਹੁਤ ਵੱਡੀ ਇਰਰੈਗੂਲੈਰਿਟੀ ਹੈ ਔਰ ਇਸ ਵਿਚ ਮੈਲਾਫ਼ਾਈਡ ਇੰਟੈਨਸ਼ਨ ਪਾਈ ਗਈ, ਇਸ ਲਈ ਹਟਾਇਆ ਗਿਆ ਹੈ । ਇਕ ਸਰਦਾਰ ਮਹਿੰਦਰ ਸਿੰਘ ਡਾਇਰੈਕਟਰ ਸਨ । ਕਾਨੂੰਨ ਦੇ ਮੁਤਾਬਕ ਤਿੰਨ ਸਾਲ ਤੋਂ ਵੱਧ ਕੋਈ ਡਾਇਰੈਕਟਰ ਨਹੀਂ ਰਹਿ ਸਕਦਾ । ਉਸ ਨੇ 3 ਸਾਲ ਕਟ ਲਏ ਸਨ ਅਤੇ ਉਸ ਨੂੰ ਦੁਬਾਰਾ ਲਗਾ ਦਿਤਾ ਗਿਆ । ਇਹ ਇਰਰੈਗੂਲੈਰਿਟੀ ਸੀ । ਗੌਰਮਿੰਟ ਨੇ ਉਸ ਨੂੰ ਹਟਾ ਦਿਤਾ । ਇਸ ਤਰ੍ਹਾਂ ਦੀਆਂ ਹੋਰ ਵੀ ਕਈ ਇਰਰੈਗੂਲੈਰਿਟੀਜ਼ ਸਨ । ਕੁਰਪਸ਼ਨ ਭਾਵੇਂ ਇਕ ਪੈਸੇ ਦੀ ਹੋਵੇ ਭਾਵੇਂ ਇਕ ਲੱਖ ਦੀ, ਪਰ ਇੰਟੈਨਸ਼ਨ ਤਾਂ ਮੈਲਾਫ਼ਾਈਡ ਹੋਈ । ਜਿਸ ਦੀ ਮੈਲਾਫ਼ਾਈਡ ਇੰਟੈਨਸ਼ਨ ਹੋਵੇਗੀ ਅਸੀਂ ਐਕਸ਼ਨ ਜ਼ਰੂਰ ਲਵਾਂਗੇ ਕਿਸੇ ਨੂੰ ਛੱਡਾਂਗੇ ਨਹੀਂ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ ਤਾਂ ਸ਼ਿਕਾਇਤ ਆਈ ਔਰ ਛਾਪਾ ਵਜਿਆ ਅਤੇ ਇੰਨਾ ਕੁਝ ਗ਼ਬਨ ਨਿਕਲਿਆ । ਆਮ ਤੌਰ ਤੇ ਸੁਪਰ ਮਾਰਕੀਟਾਂ ਵਿਚ ਸਰਕਾਰੀ ਸਟੋਰ ਹੁੰਦੇ ਹਨ ਉਨ੍ਹਾਂ ਦੀ ਸਾਰਿਆਂ ਦੀ ਹਾਲਤ ਇਸੇ ਤਰ੍ਹਾਂ ਹੀ ਚਲਦੀ ਰਹਿੰਦੀ ਹੈ । ਕੀ ਇਹ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰਨਗੇ ਕਿ ਡਿਪਾਰਟਮੈਂਟ ਆਟੋਮੈਟਿਕ ਉਨ੍ਹਾਂ ਦੀ ਰੈਗੂਲਰ ਚੈਕਿੰਗ ਕਰਦਾ ਰਹੇ ਤਾਂ ਕਿ ਇਹ ਚੀਜ਼ਾਂ ਮੁਮਕਨ ਹੀ ਨਾ ਹੋ ਸਕਣ ?

**ਮੰਤਰੀ** : ਸਾਡਾ ਇਨਫੋਰਸਮੈਂਟ ਸਟਾਫ਼ ਹੈ ਜਿਹੜਾ ਸ਼ਿਕਾਇਤ ਮਿਲਣ ਤੇ ਵੀ ਛਾਪੇ ਮਾਰਦਾ ਹੈ ਤੇ ਵੈਸੇ ਵੀ । ਸਾਨੂੰ ਜ਼ਿਲ੍ਹੇ ਦੀ ਪੁਲੀਸ ਵਲੋਂ ਵੀ ਸਟਾਫ਼ ਮਿਲਿਆ ਹੋਇਆ ਹੈ । ਅਗਰ ਕੋਈ ਗੜਬੜ ਪਾਈ ਜਾਵੇ ਜਾਂ ਕੋਈ ਕੰਪਲੇਂਟ ਆਵੇ ਉਸ ਤੇ ਪੜਤਾਲ ਕਰਦੇ ਹਾਂ । ਜੇ ਮੈਨੂੰ ਕੋਈ ਕੰਪਲੇਂਟ ਮਿਲ ਜਾਏ ਤਾਂ ਮੈਂ ਵੀ ਉਨ੍ਹਾਂ ਨੂੰ ਪੜਤਾਲ ਕਰਨ ਲਈ ਕਹਿ ਦਿੰਦਾ ਹਾਂ । ਇਹ ਜਿਹੜੀ ਗੜਬੜ ਹੈ ਇਸ ਦੇ ਬਾਰੇ ਤਾਂ ਤੁਹਾਨੂੰ ਪਤਾ ਹੈ ਕਿ ਪਿਛੇ ਕੀ ਸਿਲਸਿਲਾ ਚਲਦਾ ਰਿਹਾ ਹੈ । ਮੈਂ ਹੁਣ ਆਪਣੇ ਵਲੋਂ ਪੂਰੀ ਨੇਕਨੀਤੀ ਨਾਲ ਕੰਮ ਠੀਕ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਕਿ ਬਹੁਤ ਗਬਨ ਸੀ । ਮਹਿਕਮਾ ਹੈਡਕਵਾਟਰ ਤੇ ਹੀ ਬੈਠਾ ਹੈ ਕੀ ਮਹਿਕਮੇ ਨੇ ਕਦੇ ਇਨਕੁਆਇਰੀ ਕੀਤੀ ਹੈ ? ਇਹ ਤਾਂ ਲੋਕਾਂ ਨੇ ਸ਼ਿਕਾਇਤਾਂ ਕੀਤੀਆਂ ਹਨ, ਡਿਪਾਰਟਮੈਂਟ ਕੁਝ ਨਹੀਂ ਕਰਦਾ । ਕੋਈ ਐਸਾ ਸੇਲਜ਼ਮੈਨ ਨਹੀਂ ਜਿਸ ਨੇ ਪੈਸੇ ਨਾ ਖਾਧੇ ਹੋਣ । ਕੀ ਇਸ ਬਾਰੇ ਪੂਰੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਗਿਆਨੀ ਜੀ ਦੀ ਗਲ ਬਿਲਕੁਲ ਠੀਕ ਹੈ । ਮੈਂ ਦਸਦਾ ਹਾਂ ਕਿ ਅਗਰ ਕਿਸੇ ਦੇ ਖਿਲਾਫ ਇਨਕੁਆਇਰੀ ਵਿਚ ਕੋਈ ਚੀਜ਼ ਨਿਕਲੀ, ਐਕਸ਼ਨ ਜ਼ਰੂਰ ਲਿਆ ਜਾਵੇਗਾ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਹਰ ਸੁਪਰ ਮਾਰਕੀਟ ਜਿਹੜੀ ਹੈ, ਜਦੋਂ ਦੀ ਬਣੀ ਹੈ, ਉਹ ਘਾਟੇ ਵਿਚ ਹੈ ਔਰ ਉਨ੍ਹਾਂ ਦੇ ਹਰ ਸਾਲ ਅਕਾਊਂਟਸ ਆਡਿਟ ਹੁੰਦੇ ਹਨ। ਸਟਾਕ ਇਨਹੈਂਡ ਦੀ ਇਨਫਲੇਟਿਡ ਕੀਮਤ ਸ਼ੋ ਕੀਤੀ ਹੁੰਦੀ ਹੈ। ਜਿਹੜਾ 100 ਰੁਪਏ ਗਜ਼ ਦਾ ਕਪੜਾ ਹੁੰਦਾ ਹੈ ਉਹ 50 ਰੁਪਏ ਗਜ਼ ਦੇ ਹਿਸਾਬ ਨਾਲ ਵੇਚਿਆ ਜਾਂਦਾ ਹੈ । ਐਕਚੁਅੱਲੀ ਫਿਜ਼ੀਕਲ ਵੈਰੀਫੀਕੇਸ਼ਨ ਕਰਨ ਨਾਲ ਇਸ ਦਾ ਪਤਾ ਲਗ ਜਾਂਦਾ ਹੈ। ਜਿਸ ਵਕਤ ਆਡਿਟ ਹੁੰਦਾ ਹੈ, ਉਸ ਵਕਤ ਜਿਹੜਾ ਘਟ ਮਾਲ ਪਾਇਆ ਜਾਂਦਾ ਹੈ ਉਸ ਦਾ ਜੋ ਅਫਸਰ ਜਾਂ ਸੇਲਜ਼ਮੈਨ ਜ਼ਿੰਮੇਵਾਰ ਹੁੰਦਾ ਹੈ ਉਸ ਦੀ ਹਰ ਸਾਲ ਐਕਸਪਲੇਨੇਸ਼ਨ ਲਈ ਜਾਵੇ। (ਵਿਘਨ) ਇਹ ਜਿਹੜੀ ਇਰਰੈਗੁਲੈਰਿਟੀ ਹੁੰਦੀ ਹੈ ਇਸ ਬਾਰੇ ਕੋਈ ਐਕਸ਼ਨ ਲੈਣ ਦੀ ਸਕੀਮ ਹੈ ?

**ਮੰਤਰੀ**: ਸਪੀਕਰ ਸਾਹਿਬ, ਐਮਰਜੈਂਸੀ ਦੇ ਮਾੜੇ ਦਿਨਾਂ ਵਿਚ ਅਸੀਂ ਇਕ ਕੋਠੜੀ ਵਿਚ ਇਕੱਠੇ ਰਹੇ ਹਾਂ, ਇਹ ਜੋ ਸੁਝਾਅ ਦੇਣਗੇ ਅਸੀਂ ਵਿਚਾਰ ਕਰਾਂਗੇ ।

---

ਦੂਸਰੇ ਰਾਜਾਂ ਵਲੋਂ ਉਨ੍ਹਾਂ ਨੂੰ ਸਪਲਾਈ ਕੀਤੇ ਅਨਾਜ ਦੀ ਕਿਸਮ/ਮਾਤਰਾਂ ਸਬੰਧੀ ਸ਼ਿਕਾਇਤ

*989. (1) **ਕਾਮਰੇਡ ਦਾਨਾ ਰਾਮ**
(2) **ਕਾਮਰੇਡ ਸੱਤ ਪਾਲ ਡਾਂਗ** : ਕੀ ਖੁਰਾਕ ਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ 1978 ਦੇ ਦੌਰਾਨ ਦੇਸ਼ ਦੀਆਂ ਕਿਸੇ ਹੋਰ ਰਾਜ ਸਰਕਾਰਾਂ ਵਲੋਂ ਉਨ੍ਹਾਂ ਨੂੰ ਰਾਜ ਤੋਂ ਸਰਕਾਰੀ ਖੇਤਰ/ਵਿਭਾਗੀ ਸੰਗਠਨਾਂ ਰਾਹੀਂ ਭੇਜੇ ਗਏ ਅਨਾਜ ਦੀ ਕਿਸਮ/ਮਾਤਰਾ ਸਬੰਧੀ ਕੋਈ ਸ਼ਿਕਾਇਤਾਂ ਮਿਲੀਆਂ ? ਜੇਕਰ ਅਜਿਹਾ ਹੋਵੇ ਤਾਂ ਰਾਜ-ਵਾਰ ਹਰ ਸ਼ਿਕਾਇਤ ਕਿਸ ਕਿਸਮ ਦੀ ਸੀ ਅਤੇ ਸਰਕਾਰ ਦੁਆਰਾ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਹਰਭਜਨ ਸਿੰਘ**: 1. ਨਹੀਂ ਜੀ।

2. ਪੰਜਾਬ ਤੋਂ ਭੇਜੀ ਗਈ ਕਣਕ ਦੀ ਮਿਕਦਾਰ ਅਤੇ ਕਿਸਮ ਸਬੰਧੀ ਕਿਸੇ ਰਾਜ ਸਰਕਾਰ ਕੋਲੋਂ ਸ਼ਕਾਇਤ ਪ੍ਰਾਪਤ ਨਹੀਂ ਹੋਈ ।

ਪੰਜਾਬ ਤੋਂ ਐਫ.ਸੀ.ਆਈ. ਦੀ ਸੁਪਰ ਇੰਸਪੈਕਸ਼ਨ ਤੋਂ ਬਾਅਦ ਅਨਾਜ ਬਾਹਰ ਭੇਜਿਆ ਜਾਂਦਾ ਹੈ। ਜਿਹੜੀਆਂ ਸ਼ਕਾਇਤਾਂ ਕੁਆਲਿਟੀ ਜਾਂ ਕੁਐਂਟਿਟੀ ਸਬੰਧੀ ਐਫ.ਸੀ.ਆਈ. ਤੋਂ ਪ੍ਰਾਪਤ ਹੁੰਦੀਆਂ ਹਨ, ਉਨ੍ਹਾਂ ਦਾ ਭਾਰਤ ਸਰਕਾਰ ਵਲੋਂ ਲਾਗੂ ਕੀਤੇ ਪ੍ਰੋਸੀਜਰ ਅਨੁਸਾਰ ਨਰੀਖਣ ਕੀਤਾ ਜਾਂਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹੀ ਸਵਾਲ ਰਾਜ ਸਭਾ ਵਿਚ ਪੁਛਿਆ ਗਿਆ ਸੀ । ਉਨ੍ਹਾਂ ਨੇ ਉਥੇ ਇਹ ਜਵਾਬ ਦਿਤਾ ਕਿ ਪੰਜਾਬ ਤੋਂ ਜ਼ਿਹੜੀ ਕਣਕ ਅਤੇ ਚਾਵਲ ਆਏ ਹਨ ਉਨ੍ਹਾਂ ਬਾਰੇ ਸ਼ਕਾਇਤਾਂ ਮਗਰਬੀ ਬੰਗਾਲ, ਕੇਰਲ, ਬਿਹਾਰ ਅਤੇ ਤ੍ਰਿਪੁਰਾ ਤੋਂ ਆਈਆਂ ਹਨ ਔਰ ਕੁਝ

ਥਾਵਾਂ ਤੇ ਵੈਰੀਫਿਕੇਸ਼ਨ ਤੋਂ ਬਾਦ ਸਟਾਕ ਇਸ਼ੂ ਕਰਨਾ ਬੰਦ ਕਰ ਦਿੱਤਾ ਗਿਆ। ਜਿਹੜੀਆਂ ਸ਼ਕਾਇਤਾਂ ਗੌਰਮਿੰਟ ਆਫ਼ ਇੰਡੀਆ ਕੋਲ ਗਈਆਂ ਹਨ ਉਸ ਤੇ ਸੂਬਿਆਂ ਵਿਚ ਬਹੁਤ ਪੜਤਾਲ ਹੋਈ, ਕਈ ਥਾਵਾਂ ਤੇ ਕੰਮ ਵੀ ਬੰਦ ਕਰ ਦਿੱਤਾ। ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਇਹੋ ਜਿਹੀ ਗੱਲ ਆਈ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨਾ ਚਾਹਾਂਗਾ ਕਿ ਅਸੀਂ ਜਿਸ ਵੇਲੇ ਇਥੋਂ ਕਣਕ ਭੇਜਦੇ ਹਾਂ ਉਹ ਐਫ.ਸੀ.ਆਈ. ਦੇ ਡੀਪੂ ਤੋਂ ਐਫ. ਸੀ. ਆਈ. ਰਾਹੀਂ ਜਾਂਦੀ ਹੈ। ਅਗਰ ਕੋਈ ਸ਼ਿਕਾਇਤ ਕਿਸੇ ਸੂਬੇ ਤੋਂ ਪ੍ਰਾਪਤ ਹੁੰਦੀ ਹੈ ਤਾਂ ਉਹ ਐਫ.ਸੀ. ਆਈ. ਵਾਲਿਆਂ ਨੂੰ ਪ੍ਰਾਪਤ ਹੁੰਦੀ ਹੈ। ਸਾਨੂੰ ਸਿੱਧੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੁੰਦੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਿੱਧੀ ਸ਼ਿਕਾ-ਇਤ ਕੋਈ ਨਹੀਂ ਪ੍ਰਾਪਤ ਹੁੰਦੀ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਐਫ.ਸੀ.ਆਈ. ਦੇ ਥਰੂ ਇਨ੍ਹਾਂ ਕੋਲ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ। ਰਾਜ ਸਭਾ ਵਿਚ ਇਹ ਸਵਾਲ ਹੋਇਆ ਸੀ ਪੰਜਾਬ ਤੋਂ ਗਈ ਗੰਦਮ ਬਾਰੇ ਅਤੇ ਉਸ ਬਾਰੇ ਜੁਆਇੰਟ ਇਨਕੁਆਇਰੀਆਂ ਹੋਈਆਂ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਐਫ.ਸੀ.ਆਈ. ਦੇ ਥਰੂ ਕੁੱਲ ਕਿਤਨੀਆਂ ਸ਼ਿਕਾਇਤਾਂ ਇਨ੍ਹਾਂ ਨੂੰ ਪ੍ਰਾਪਤ ਹੋਈਆਂ ਹਨ ?

**ਮੰਤਰੀ** : ਸਾਨੂੰ ਜਿਹੜੀਆਂ ਐਫ.ਸੀ.ਆਈ. ਦੇ ਰਾਹੀਂ ਸ਼ਿਕਾਇਤਾਂ ਮਿਲੀਆਂ, ਉਨ੍ਹਾਂ ਦੀ ਇਨ-ਕੁਆਇਰੀ ਅਸੀਂ ਗੌਰਮਿੰਟ ਆਫ ਇੰਡੀਆ ਦੇ ਲੇਡਡਾਊਨ ਪ੍ਰੋਸੀਜਰ ਦੇ ਮੁਤਾਬਿਕ ਕਰਦੇ ਹਾਂ। ਟੋਟਲ ਕੰਪਲੇਂਟਸ ਕੁਐਂਟਿਟੀ ਦੇ ਸਬੰਧ ਵਿਚ 446 ਹੋਈਆਂ ਅਤੇ ਕੁਆਲਟੀ ਦੇ ਸਬੰਧ ਵਿਚ 342 ਹੋਈਆਂ। ਗੌਰਮਿੰਟ ਆਫ ਇੰਡੀਆ ਦੇ ਲੇਡਡਾਊਨ ਪ੍ਰੋਸੀਜਰ ਮੁਤਾਬਿਕ ਅਸੀਂ ਇਨਕੁਆਇਰੀ ਕਰਦੇ ਹਾਂ ਅਤੇ ਇਹ ਫਿਕਸ ਕੀਤਾ ਜਾਂਦਾ ਹੈ ਕਿ ਇਸਦੇ ਵਿੱਚ ਐਫ.ਸੀ.ਆਈ. ਦੀ ਕਿਤਨੀ ਜ਼ਿੰਮੇਵਾਰੀ ਹੈ ਅਤੇ ਸਾਡੀ ਕਿਤਨੀ ਜ਼ਿੰਮੇਵਾਰੀ ਹੈ। ਅਸੀਂ ਕਹਿੰਦੇ ਹਾਂ ਕਿ ਜਿਸ ਵੇਲੇ ਉਹ ਸੁਪਰ-ਇਨਸਪੈਕਸ਼ਨ ਕਰ ਲੈਂਦੇ ਹਨ ਤਾਂ ਫਿਰ ਇਹ ਉਨ੍ਹਾਂ ਦੀ ਜ਼ਿੰਮੇਵਾਰੀ ਬਣ ਜਾਂਦੀ ਹੈ। ਉਨ੍ਹਾਂ ਨੇ ਹੁਣ ਮੰਨਿਆ ਹੈ ਕਿ ਜਿਸ ਵੇਲੇ ਉਹ ਸੁਪਰ ਇਨਸਪੈਕਸ਼ਨ ਕਰ ਲੈਂਦੇ ਹਨ ਤਾਂ ਕੁਝ ਜ਼ਿੰਮੇਵਾਰੀ ਉਨ੍ਹਾਂ ਦੀ ਹੋ ਜਾਂਦੀ ਹੈ। ਅਸੀਂ ਕਹਿੰਦੇ ਹਾਂ ਕਿ ਇਹ ਸਾਰੀ ਜ਼ਿੰਮੇਵਾਰੀ ਉਹ ਲੈਣ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਅੱਗੇ ਤੋਂ ਉਨ੍ਹਾਂ ਨੇ ਜ਼ਿੰਮੇਵਾਰੀ ਮੰਨ ਲਈ ਹੈ ਜਾਂ ਨਹੀਂ ਮੰਨੀ, ਇਸ ਨੂੰ ਇਕ ਪਾਸੇ ਛੱਡ ਦਿੱਤਾ ਜਾਵੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸ਼ਿਕਾਇਤਾਂ ਦੀਆਂ ਗੌਰਮਿੰਟ ਆਫ ਇੰਡੀਆ ਦੇ ਪ੍ਰੋਸੀਜਰ ਦੇ ਮੁਤਾਬਿਕ ਇਨਕੁਆਇਰੀਆਂ ਹੋਈਆਂ ਹਨ ਉਨ੍ਹਾਂ ਵਿਚ ਪੰਜਾਬ ਸਰਕਾਰ ਨੂੰ ਕਿਤਨੀ ਕੱਟ ਲਗੀ ਜਿਹੜੀ ਕਿ ਪਨੈਲਟੀ ਦੇ ਤੌਰ ਤੇ ਇਨ੍ਹਾਂ ਨੂੰ ਦੇਣੀ ਪਈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵੇਲੇ ਤਕ ਜਿਹੜੀ ਕੱਟ ਸਾਨੂੰ ਕੁਆਂਟਿਟੀ ਦੀਆਂ ਸ਼ਿਕਾਇਤਾਂ ਵਿਚ ਲੱਗੀ ਹੈ ਇਹ ਅਜੇ ਫਾਈਨਲ ਨਹੀਂ ਹੋਈ। ਇਸ ਸਬੰਧ ਵਿਚ ਗੱਲ ਬਾਤ ਚਲ ਰਹੀ ਹੈ। ਮੈਂ ਹੁਣ ਵੀ 5 ਮਾਰਚ ਨੂੰ ਦਿੱਲੀ ਗਿਆ ਸੀ ਅਤੇ ਮਨਿਸਟਰ ਸਾਹਿਬ ਅਤੇ ਫੂਡ ਮਨਿਸਟਰੀ ਨਾਲ ਗੱਲ ਕਰਕੇ ਆਇਆ ਹਾਂ। ਉਨ੍ਹਾਂ ਨੇ ਸਾਨੂੰ 15,76,000 ਰੁਪਏ ਦੀ ਕੱਟ ਕੁਆਂਟਿਟੀ ਦੀ ਭੇਜੀ ਹੈ ਅਤੇ ਕੁਆਲਿਟੀ ਦੀ 7 ਕਰੋੜ ਰੁਪਏ ਦੀ ਕੱਟ ਭੇਜੀ ਹੈ। ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੁਆਲਿਟੀ ਦੀ ਕੱਟ 1977-78 ਦੀ ਉਸ ਕਣਕ ਤੇ ਲੱਗੀ ਹੈ ਜਿਹੜੀ ਕਿ ਕਿਸਾਨਾਂ ਦੇ ਖੇਤਾਂ ਵਿਚ ਪਈ ਰਹੀ

[ਖੁਰਾਕ ਤੇ ਸਪਲਾਈ ਮੰਤਰੀ]

ਸੀ ਅਤੇ ਗਿੱਲੀ ਹੋ ਗਈ ਸੀ। ਅਸੀਂ ਇਹ ਗੌਰਮਿੰਟ ਆਫ ਇੰਡੀਆ ਦੇ ਨੋਟਿਸ ਵਿਚ ਲਿਆਂਦਾ ਹੈ ਅਤੇ ਪੰਜਾਬ ਗੌਰਮਿੰਟ ਨੇ ਉਸ ਵੇਲੇ ਕਨਸ਼ਿਅਸਲੀ ਇਹ ਫੈਸਲਾ ਕੀਤਾ ਸੀ ਤਾਂ ਕਿ ਕਿਸਾਨਾਂ ਨੂੰ ਉਸ ਦੀ ਕੱਟ ਨਾ ਲੱਗੇ ਅਤੇ ਉਨ੍ਹਾਂ ਨੂੰ ਨੁਕਸਾਨ ਨਾ ਹੋਵੇ। ਅਸੀਂ ਘੱਟ ਭਾਅ ਤੇ ਉਹ ਕਣਕ ਖਰੀਦਣ ਦੀ ਬਜਾਏ ਠੀਕ ਭਾਅ ਤੇ ਉਨ੍ਹਾਂ ਕੋਲੋਂ ਇਹ ਕਣਕ ਖਰੀਦੀ। ਇਸ ਸਬੰਧ ਵਿਚ ਸਾਡੀ ਗੌਰਮਿੰਟ ਆਫ ਇੰਡੀਆ ਨਾਲ ਗੱਲ ਬਾਤ ਚਲ ਰਹੀ ਹੈ। ਗੌਰਮਿੰਟ ਆਫ ਇੰਡੀਆ ਨੇ ਸਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਇਸ ਨੂੰ ਸਿੰਪੇਥੈਟਿਕਲੀ ਕਨਸਿਡਰ ਕਰਕੇ ਫੈਸਲਾ ਕਰਨਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, 7 ਕਰੋੜ ਰੁਪਏ ਦੀ ਕੱਟ ਲੱਗੀ ਹੈ। ਇਨ੍ਹਾਂ ਨੇ ਇਹ ਐਕਸਪਲਾਨੇਸ਼ਨ ਦਿੱਤੀ ਹੈ ਕਿ ਗੌਰਮਿੰਟ ਆਫ ਇੰਡੀਆ ਦੇ ਨੋਟਿਸ ਵਿਚ ਲਿਆ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਜਿਹੜੀ ਗੱਲਬਾਤ ਗੌਰ-ਮਿੰਟ ਆਫ ਇੰਡੀਆ ਨਾਲ ਚਲ ਰਹੀ ਹੈ ਇਹ ਕਦੋਂ ਤੋਂ ਚਲ ਰਹੀ ਹੈ। ਇਹ ਜਿਹੜੀ 7 ਕਰੋੜ ਰੁਪਏ ਦੀ ਕੱਟ ਹੈ ਇਹ ਕਿਹੜੀ ਡੇਟ ਨੂੰ ਉਨ੍ਹਾਂ ਨੇ ਇੰਟੀਮੇਟ ਕੀਤੀ ਸੀ। ਹੁਣ ਗੌਰਮਿੰਟ ਆਫ ਇੰਡੀਆ ਨਾਲ ਜਿਹੜੀ ਗੱਲਬਾਤ ਚਲ ਰਹੀ ਹੈ ਉਸਦੀ ਐਗਜ਼ੈਕਟ ਪੁਜ਼ੀਸ਼ਨ ਕੀ ਹੈ ?

**ਮੰਤਰੀ** : ਇਸਦੀ ਕੋਈ ਇਕ ਡੇਟ ਨਹੀਂ ਹੈ। 8, 10 ਮਹੀਨੇ ਤੋਂ ਨਾਲ ਦੀ ਨਾਲ ਗਲ ਬਾਤ ਚਲ ਰਹੀ ਹੈ। ਮੈਂ ਹੁਣ ਵੀ 5 ਮਾਰਚ ਨੂੰ ਦਿੱਲੀ ਗੱਲਬਾਤ ਕਰਕੇ ਆਇਆ ਹਾਂ। ਮਨਿਸਟਰ ਸਾਹਿਬ ਅਤੇ ਉਨ੍ਹਾਂ ਦੀ ਮਨਿਸਟਰੀ ਨੇ ਵਿਸ਼ਵਾਸ ਦਿਵਾਇਆ ਸੀ ਕਿ ਉਹ ਸਿੰਪੇਥੈਟਿਕ ਢਗ ਨਾਲ ਇਸ ਤੇ ਵਿਚਾਰ ਕਰਨਗੇ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਆਈ ਹੈ ਕਿ ਜਿਸ ਵੇਲੇ ਕਣਕ, ਚੌਲਾਂ ਆਦਿ ਦੀਆਂ ਗੱਡੀਆਂ ਭਰੀਆਂ ਜਾਂਦੀਆਂ ਹਨ ਅਤੇ ਐਫ. ਸੀ.ਆਈ. ਵਾਲਿਆਂ ਦੀ ਚੈਕਿੰਗ ਹੋ ਜਾਂਦੀ ਹੈ, ਕੀ ਉਸ ਤੋਂ ਬਾਦ ਮਹਿਕਮਾ ਫੂਡ ਐਂਡ ਸਪਲਾਈ ਦੇ ਇੰਸ-ਪੈਕਟਰ ਰੇਲਵੇ ਦੇ ਕਰਮਚਾਰੀਆਂ ਨਾਲ ਰਲ ਕੇ ਸੀਲਾਂ ਤੋੜ ਕੇ ਮਾੜੀ ਜਿਣਸ ਭਰਦੇ ਹਨ ? ਜੇ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਆਈ ਹੈ ਤਾਂ ਇਨ੍ਹਾਂ ਨੇ ਕੀ ਐਕਸ਼ਨ ਲਿਆ ਹੈ ?

**ਮੰਤਰੀ** : ਅਸੀਂ ਕੋਈ ਚੀਜ਼ ਮੇਰੇ ਨੋਟਿਸ ਵਿਚ ਨਹੀਂ ਹੈ। ਅਗਰ ਇਹ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਮੈਂ ਜ਼ਰੂਰ ਇਨਕੁਆਇਰੀ ਕਰਾਂਗਾ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣੇ ਦਸਿਆ ਹੈ ਕਿ 15,76,000 ਰੁਪਏ ਦੀ ਕੱਟ ਲੱਗੀ ਹੈ ਕੁਆਂਟਿਟੀ ਦੀ ਵਜ੍ਹਾ ਕਾਰਣ, ਮਾਲ ਘੱਟ ਨਿਕਲਿਆ। 7 ਕਰੋੜ ਰੁਪਏ ਦੀ ਕੱਟ ਲੱਗੀ ਹੈ ਕੁਆਲਿਟੀ ਠੀਕ ਨਾ ਹੋਣ ਕਾਰਣ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਐਫ.ਸੀ.ਆਈ. ਵਾਲਿਆਂ ਤੋਂ ਇਤਨਾ ਕਮਿਸ਼ਨ ਚਾਰਜ ਕਰ ਲਿਆ ਹੈ ਜਿਤਨਾ ਕਿ ਕੱਟਸ ਦਾ ਅਮਾਊਂਟ ਹੈ ?

**ਮੰਤਰੀ** : ਸਪੀਕਰ ਸਾਹਿਬ, ਕਮਿਸ਼ਨ ਦਾ ਸਵਾਲ ਇਸ ਸਵਾਲ ਵਿਚੋਂ ਅਰਾਇਜ਼ ਨਹੀਂ ਹੁੰਦਾ। ਜੇ ਇਹ ਫਰੈਸ਼ ਨੋਟਿਸ ਦੇ ਦੇਣ ਤਾਂ ਮੈਂ ਦੱਸ ਦਿਆਂਗਾ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਨ-ਸ਼ਿਅਸਲੀ ਕਿਸਾਨਾਂ ਦੀ ਮੱਦਦ ਕਰਨ ਦੀ ਖਾਤਰ ਅਸੀਂ ਇਹ ਕਣਕ ਉਸੇ ਭਾਅ ਤੇ ਖਰੀਦੀ ਕਿਉਂਕਿ ਜਦ ਕਣਕ ਪਿੰਡਾਂ ਵਿਚ ਸੀ ਤਾਂ ਮੀਂਹ ਪੈ ਗਏ ਅਤੇ ਇਸਦੇ ਵਿਚ ਕਿਸਾਨ ਦਾ ਕੋਈ ਕਸੂਰ ਨਹੀਂ ਸੀ,

ਕੁਦਰਤ ਨੇ ਇਹ ਕੀਤਾ ਹੈ। ਇਹ ਉਸਦੀ ਮੱਦਦ ਕਰਨ ਵਾਸਤੇ ਕੀਤਾ ਗਿਆ।

**ਚੌਧਰੀ ਕਾਂਸ਼ੀ ਰਾਮ** : ਮੇਹਰਬਾਨ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

(ਇਸ ਸਮੇਂ ਸ੍ਰੀ ਸਪੀਕਰ ਨੇ ਚੌਧਰੀ ਬਲਰਾਮ ਜਾਖੜ ਨੂੰ ਸਪਲੀਮੈਂਟਰੀ ਕਰਨ ਲਈ ਕਾਲ ਅਪਾਨ ਕੀਤਾ)

**ਚੌਧਰੀ ਕਾਸ਼ੀ ਰਾਮ** : ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਸਪੈਸਿਫਿਕ ਹੈ। ਪੰਜਾਬ ਸਰਕਾਰ ਤੋਂ ਐਫ.ਸੀ.ਆਈ. ਵਾਲੇ ਪਰਚੇਜ਼ ਕਰਦੇ ਹਨ। ਐਫ.ਸੀ.ਆਈ. ਤੋਂ ਉਸ ਉਪਰ ਕਮਿਸ਼ਨ ਲਿਆ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੂੰ ਇਤਨਾ ਕਮਿਸ਼ਨ ਵੀ ਮਿਲਿਆ ਹੈ ਜਿਤਨਾ ਇਹ ਕੱਟ ਲੱਗੀ ਹੈ ? ਇਹ 7,15,00,000 ਰੁਪਏ ਦਾ ਸਵਾਲ ਹੈ। ਇਹ ਕੱਟ ਇਸ ਪੰਜਾਬ ਸਰਕਾਰ ਤੇ ਪਏਗੀ ਅਤੇ ਸਾਰੇ ਪੰਜਾਬੀਆਂ ਤੇ ਪਏਗੀ।

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ, ਤੁਸੀਂ ਤਾਂ ਲੈਕਚਰ ਕਰਨ ਲੱਗ ਪਏ ਹੋ।

**ਚੌਧਰੀ ਕਾਂਸ਼ੀ ਰਾਮ**: ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕਮਿਸ਼ਨ ਇਨ੍ਹਾਂ ਨੂੰ ਕਿਤਨਾ ਮਿਲਿਆ ਹੈ ? ਜੇ ਕਮਿਸ਼ਨ ਦਾ ਅਮਾਊਂਟ ਕੱਟ ਕੇ ਅਮਾਊਂਟ ਨਾਲੋਂ ਘਟ ਹੈ ਤਾਂ ਇਹ ਧਦਾ ਛਡ ਦਿਓ।

**Mr. Speaker** : This is not a supplementary question. You are merely making a statement.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਜਿਹੜੀ ਇਨ੍ਹਾਂ ਨੇ ਘਾਟੇ ਦੀ ਗੱਲ ਕੀਤੀ ਹੈ ਔਰ ਕੱਟ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਿਸਾਨ ਨੂੰ ਬਚਾਉਣ ਲਈ ਇਹ ਕੁਝ ਕੀਤਾ ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਔਰ ਮੈਨੂੰ ਇਹ ਖਦਸ਼ਾ ਹੈ ਕਿ ਇਹ ਕਣਕ ਕਿਸਾਨ ਦੇ ਖੇਤਾਂ ਵਿਚੋਂ ਨਹੀਂ ਖਰੀਦੀ ਗਈ ਬਲਕਿ ਇਹ ਬਾਅਦ ਵਿਚ ਗੜਬੜ ਹੋਈ ਹੈ।ਇਨ੍ਹਾਂ ਦੇ ਇਖ਼ਤਿਆਰ ਵਿਚ ਆਉਣ ਤੋਂ ਬਾਅਦ ਹੀ ਗੜਬੜ ਹੋਈ ਹੈ ਔਰ ਕਿਸਾਨ ਦੇ ਸਿਰ ਖਾਹ-ਮਖਾ ਅਹਿਸਾਨ ਲੱਦ ਰਹੇ ਹਨ। ਕੀ ਇਹ ਦੱਸਣਗੇ ਕਿ ਇਹ ਇਨ੍ਹਾਂ ਦੀ ਮਿੱਸਮੈਨੇਜਮੈਂਟ ਕਰਕੇ ਤਾਂ ਨਹੀਂ ਹੋਇਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਕਣਕ ਸੰਨ 1977 ਦੇ ਅਪ੍ਰੈਲ ਵਿਚ ਖਰੀਦਣੀ ਸ਼ੁਰੂ ਹੋ ਗਈ ਸੀ ਔਰ ਅਸੀਂ ਜੂਨ ਵਿਚ ਆਏ ਹਾਂ। ਉਸ ਵੇਲੇ ਤਕ ਸਰਕਾਰ ਕਾਫੀ ਕਣਕ ਖਰੀਦ ਚੁਕੀ ਸੀ। ਇਹ ਠੀਕ ਹੈ ਕਿ ਗੌਰਮਿੰਟ ਦੀ ਜ਼ਿਮਾਵਾਰੀ ਕਨਟੀਨਿਊਅਸਲੀ ਚਲੀ ਆਉਂਦੀ ਹੈ, ਚਾਹੇ ਕਿਸੇ ਵੀ ਪਾਰਟੀ ਦੀ ਹੋਵੇ। ਸਪੀਕਰ ਸਾਹਿਬ, ਚੌਧਰੀ ਸਾਹਿਬ ਆਪ ਕਿਸਾਨ ਹਨ, ਇਹ ਜਾਣਦੇ ਹਨ ਕਿ ਸੰਨ 1977-78 ਵਿਚ ਕਿਸ ਤਰ੍ਹਾਂ ਕਿਸਾਨ ਦੀ ਕਣਕ ਭਿੱਜ ਗਈ ਸੀ। ਕੁਝ ਸੂਬਿਆਂ ਵਿਚ ਤਾਂ ਕਿਸਾਨ ਨੂੰ ਭਾਅ ਘੱਟ ਦਿੱਤੇ ਗਏ ਸਨ ਪਰ ਪੰਜਾਬ ਵਿਚ ਸਰਕਾਰ ਨੇ ਇਹ ਸਮਝਕੇ ਕਿ ਕਿਧਰੇ ਕਿਸਾਨ ਦੀ ਕਮਰ ਨਾ ਟੁੱਟ ਜਾਵੇ ਔਰ ਇਹ ਸੋਚ ਕੇ, ਕਾਨਸ਼ੀਅਸਲੀ ਕਿਸਾਨ ਦੀ ਮੱਦਦ ਕਰਨ ਵਾਸਤੇ ਇਸ ਤਰ੍ਹਾਂ ਕੀਤਾ ਗਿਆ ਸੀ ਔਰ ਉਸ ਨੂੰ ਭਾਅ ਮੁਨਾਸਿਬ ਦਿੱਤਾ ਗਿਆ ਸੀ। ਉਸ ਵਜਾਹ ਨਾਲ ਹੀ ਕੱਟ ਲੱਗੀ ਹੈ। ਅਸੀਂ ਗੌਰਮਿੰਟ ਆਫ ਇੰਡੀਆ ਨਾਲ ਗਲਬਾਤ ਕਰ ਰਹੇ ਹਾਂ ਔਰ ਉਨ੍ਹਾਂ ਨੇ ਯਕੀਨ ਦਿਵਾਇਆ ਹੈ ਕਿ ਉਹ ਇਸ ਤੇ ਸਿੰਪੇਥੈਟੀਕਲੀ ਵਿਚਾਰ ਕਰਨਗੇ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਗਲ ਇਹ ਹੈ ਕਿ ਇਨ੍ਹਾਂ ਨੇ ਸੱਤ ਕਰੋੜ ਰੁਪਏ ਦੀ ਐਕਸ-ਪਲੇਨੇਸ਼ਨ ਦਿੱਤੀ ਹੈ ਜਿਹੜੀ ਕਿ ਸੈਟਿਸਫੈਕਟਰੀ ਨਹੀਂ ਹੈ। ਸਪੀਕਰ ਸਾਹਿਬ, ਐਫ.ਸੀ.ਆਈ. ਜਦੋਂ ਪਰਚੇਜ਼ ਕਰਦਾ ਹੈ ਤਾਂ ਉਹ ਪਹਿਲਾਂ ਨਮੂਨਾ ਵੇਖਦਾ ਹੈ। ਇਸ ਲਈ ਇਹ ਤਾਂ ਅਫਸਰਾਂ ਦੀ, ਡਿਪਾਰਟਮੈਂਟ ਦੀ ਅਣਗਹਿਲੀ ਹੋ ਸਕਦੀ ਹੈ।

ਇਕ ਹੋਰ ਗੱਲ ਹੈ, ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ 15,76,000 ਰੁਪਏ ਸ਼ਾਰਟੇਜ ਦੀ ਕੱਟ ਲੱਗੀ ਹੈ। ਇਸ ਦੇ ਬਾਰੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਰੇਲਵੇ ਦੀ ਜ਼ਿਮੇਵਾਰੀ ਹੈ ਜਾਂ ਇਸ ਦੇ ਵਾਸਤੇ ਅਫਸਰ ਜ਼ਿਮੇਵਾਰ ਹਨ ? ਆਇਆ ਕੋਈ ਇਨਕੁਆਇਰੀ ਕੀਤੀ ਹੈ, ਜੇਕਰ ਕੀਤੀ ਹੈ ਤਾਂ ਉਸ ਦਾ ਕੀ ਨਤੀਜਾ ਨਿਕਲਿਆ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਇਕ ਅਜੀਬ ਕਿਸਮ ਦਾ ਰੂਲ ਬਣ ਗਿਆ, ਰਵਾਇਤ ਬਣ ਗਈ ਕਿ ਜੇਕਰ ਕੋਈ ਬਿਲਟੀ ਜਾਵੇ ਤਾਂ ਰੇਲਵੇ ਵਾਲੇ ਉਸ ਨੂੰ "ਸੈਡ ਟੂ ਕੰਟੇਨ" ਮੰਨਣਗੇ, ਰੇਲਵੇ ਆਪਣੀ ਜ਼ਿਮੇਵਾਰੀ ਨਹੀਂ ਲਵੇਗਾ। ਸਪੀਕਰ ਸਾਹਿਬ, ਇਹ ਕਨਵੈਨਸ਼ਨ "ਸੈਡ ਟੂ ਕੰਟੇਨ" ਵਾਲੀ ਸਾਹਮਣੇ ਬੈਠੇ ਦੋਸਤਾਂ ਨੇ ਸੰਨ 1971 ਦੀ ਜੁਲਾਈ ਨੂੰ ਮੰਨ ਲਈ ਸੀ। ਉਸ ਦੇ ਮੁਤਾਬਿਕ ਅਗਰ ਰਸਤੇ ਵਿਚ ਕੋਈ ਸ਼ਾਰਟੇਜ ਹੋ ਜਾਵੇ ਜਾਂ ਉਥੇ ਪੁੱਜ ਕੇ ਕਹਿ ਦਿੱਤਾ ਜਾਂਦਾ ਹੈ ਕਿ ਇਸ ਬਿਲਟੀ ਦਾ ਇਤਨਾ ਵਜ਼ਨ ਘੱਟ ਹੈ ਤਾਂ ਉਸ ਦੀ ਜ਼ਿਮੇਵਾਰੀ ਰੇਲਵੇ ਵਾਲੇ ਨਹੀਂ ਲੈਂਦੇ। ਇਸ ਦੇ ਵਾਸਤੇ ਅਸੀਂ ਐਫ.ਸੀ. ਆਈ. ਵਾਲਿਆਂ ਨਾਲ ਗੱਲ ਕਰ ਰਹੇ ਹਾਂ। ਸਪੀਕਰ ਸਾਹਿਬ, ਅਸੀਂ ਇਸ "ਸੈਡ ਟੂ ਕੰਟੇਨ" ਦੇ ਘਾਟੇ ਨੂੰ ਜਾਣ ਨਹੀਂ ਦਿੱਤਾ, ਇਸ ਗੱਲ ਨੂੰ ਜ਼ਿਮੇਵਾਰੀ ਨਾਲ ਚੁਕਿਆ ਹੋਇਆ ਹੈ।

श्री अ. विश्वानाथन :स्पीकर साहिब, 1977 से पहिले मद्रास को कुछ रद्दी गेहूं भेजी गई थी। उस में बड़ा भारी घपला हुआ था। उसी केस में मद्रास के चीफ मिनिस्टर के खिलाफ इनक्वायरी हुई है। क्या पंजाब में भी जो वज़ीर, जो अफसरान, जिन हुसीनाओं का हाथ था, जो इस केस में इनवालवड थे उनके खिलाफ भी कोई केस दर्ज हुआ है। क्या उन हुसीनाओं के खिलाफ इनक्वायारी की है, अगर की है तो उस का क्या नतीजा निकला है। (हंसी)

**ਮੰਤਰੀ** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਤਾਂ ਪੈਦਾ ਨਹੀਂ ਹੁੰਦਾ। ਇਹ ਅਲਹਿਦਾ ਨੋਟਿਸ ਦੇ ਦੇਣ।

---

ਟਿੱਕਿਆਂ/ਪੱਤੀਆਂ/ਵੰਡਾਂ ਨੂੰ ਪਿੰਡ ਹੱਦਬਸਤ ਦਾ ਦਰਜਾ ਦੇਣਾ

*1007. **ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ, ਹੱਦਬਸਤ ਵਿਚ ਆਉਂਦੇ ਟਿੱਕਿਆਂ/ਪੱਤੀਆਂ/ਵੰਡਾਂ ਦੇ ਵਸਨੀਕਾਂ ਨੂੰ ਰਾਹਤ ਦੇਣ ਦੇ ਆਸ਼ੇ ਨਾਲ, ਟਿੱਕਿਆਂ/ਪੱਤੀਆਂ/ਵੰਡਾਂ ਨੂੰ ਪਿੰਡ ਹੱਦਬਸਤ ਦਾ ਦਰਜਾ ਦੇਣ ਦੀ ਕੋਈ ਸਕੀਮ ਤਿਆਰ ਕੀਤੀ ਹੈ; ਜੇ ਕਰ ਅਜਿਹਾ ਹੋਵੇ ਤਾਂ ਸਕੀਮ ਨੂੰ ਕਿੰਨੇ ਸਮੇਂ ਤਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀਬਾੜੀ ਮੰਤਰੀ) : ਪਹਿਲਾ ਭਾਗ : ਨਹੀਂ ਜੀ
ਦੂਜਾ ਭਾਗ : ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 'ਸਵਾਲ ਹੀ ਪੈਦਾ ਨਹੀਂ ਹੁੰਦਾ' । ਸਪੀਕਰ ਸਾਹਿਬ, ਇਹ ਸਵਾਲ ਬੜਾ ਜ਼ਰੂਰੀ ਹੈ ਜੀ । ਮੇਰੇ ਇਲਾਕੇ ਵਿਚ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਆਬਾਦੀਆਂ ਹਨ ਜਿਨ੍ਹਾਂ ਨੂੰ ਇਹ ਚਾਹੇ ਟਿਕੇ, ਪੱਤੀਆਂ ਵੰਡਾਂ ਜੋ ਮਰਜ਼ੀ ਹੈ ਕਹਿ ਲੈਣ, ਉਹ ਆਬਾਦੀਆਂ ਅਲਹਿਦਾ ਅਲਹਿਦਾ ਹਨ ਪਰ ਉਨ੍ਹਾਂ ਨੂੰ ਪਿੰਡ ਹੱਦਬਸਤ ਦਾ ਦਰਜਾ ਨਹੀਂ ਦਿੱਤਾ ਗਿਆ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਨ੍ਹਾਂ ਤਿੰਨ ਤਿੰਨ ਦੀ ਅਤੇ ਚਾਰ ਚਾਰ ਦੀ ਇਕ ਇਕ ਪੰਚਾਇਤ ਬਣੀ ਹੈ। ਇਸ ਦੇ ਨਾਲ ਉਨ੍ਹਾਂ ਲੋਕਾਂ ਨੂੰ ਬੜੀ ਪ੍ਰੇਸ਼ਾਨੀ ਦਾ ਸਾਹ-ਮਣਾ ਕਰਨਾ ਪੈ ਰਿਹਾ ਹੈ । ਇਸ ਤਰ੍ਹਾਂ ਹੀ ਸਪੀਕਰ ਸਾਹਿਬ, ਉਥੇ ਡਿਵੈਲਪਮੈਂਟ ਦੇ ਜੋ ਕੰਮ ਹਨ ਉਹ ਸਿਰਫ ਉਸ ਬਸਤੀ ਵਿਚ ਹੀ ਹੁੰਦੇ ਹਨ ਜੋ ਕਾਗਜ਼ਾਂ ਵਿਚ ਪਿੰਡ ਦੀ ਹੱਦਬਸਤ ਦਾ ਦਰਜਾ ਰੱਖਦੀ ਹੈ । ......

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਕਰੋ, ਭਾਰਦਵਾਜ ਸਾਹਿਬ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਇਸ ਵਾਸਤੇ ਮੇਰਾ, ਸਪੀਕਰ ਸਾਹਿਬ, ਇਹ ਕਹਿਣਾ ਹੈ ਕਿ ਕੀ ਸਰਕਾਰ ਉਨ੍ਹਾਂ ਆਬਾਦੀਆਂ ਨੂੰ ਹੱਦਬਸਤ ਦਾ ਦਰਜਾ ਦੇ ਕੇ, ਜੋ ਉਨ੍ਹਾਂ ਲੋਕਾਂ ਦੀ ਪ੍ਰਾਬਲਮ ਹੈ ਉਸ ਨੂੰ ਹੱਲ ਕਰੇਗੀ ?

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਇਹ ਹੱਦਬਸਤ ਦਾ ਦਰਜਾ ਆਮ ਤੌਰ ਤੇ ਬੰਦੋਬਸਤ ਵੇਲੇ ਦਿੱਤਾ ਜਾਂਦਾ ਹੈ ਜੋ ਕਿ 40 ਸਾਲਾਂ ਵਿਚ ਇਕ ਵਾਰ ਹੁੰਦੀ ਹੈ। ਇਹ ਤਾਂ ਦਰਜਾ ਬੰਦੋਬਸਤ ਸਮੇਂ ਹੀ ਦਰਜਾ ਦਿੱਤਾ ਜਾ ਸਕਦਾ ਹੈ। ਪਰ ਜੇਕਰ ਕੋਈ ਲੋਕਾਂ ਨੂੰ ਇਸ ਤਰ੍ਹਾਂ ਦੀ ਤਕਲੀਫ ਹੈ ਤਾਂ ਇਹ ਸਰਕਾਰ ਨੂੰ ਲਿਖ ਕੇ ਦੇ ਦੇਣ, ਉਸ ਤੇ ਵਿਚਾਰ ਕਰ ਲਵਾਂਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਹੁਸ਼ਿਆਰਪੁਰ, ਗੁਰਦਾਸਪੁਰ ਔਰ ਰੋਪੜ ਜ਼ਿਲ੍ਹਿਆਂ ਵਿਚ ਇਸ ਤਰ੍ਹਾਂ ਦੀਆਂ ਆਬਾਦੀਆਂ ਹਨ । ਰੋਪੜ ਜ਼ਿਲ੍ਹੇ ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਤਹਿਸੀਲ ਦਾ ਹਿੱਸਾ ਹੈ, ਉਥੇ ਇਸ ਤਰ੍ਹਾਂ ਹੀ ਅਲੱਗ ਅਲੱਗ ਪੱਟੀਆਂ ਬਣੀਆਂ ਹੋਈਆਂ ਹਨ । ਉਸ ਦੇ ਨਾਲ ਇਹ ਹੁੰਦਾ ਹੈ ਕਿ ਡਿਵੈਲਪਮੈਂਟ ਦੀਆਂ ਜੋ ਸਕੀਮਾਂ ਹੁੰਦੀਆਂ ਹਨ ਉਹ ਉਥੇ ਨਹੀਂ ਪੁਜ-ਦੀਆਂ, ਕਿਉਂਕਿ ਉਹ ਸਕੀਮਾਂ ਵੀ ਹੱਦਬਸਤ ਦੇ ਮੁਤਾਬਿਕ ਹੀ ਦਿੱਤੀਆਂ ਜਾਂਦੀਆਂ ਹਨ । ਉਸ ਨਾਲ ਕੀ ਹੁੰਦਾ ਹੈ ਕਿ ਇਕ ਪਿੰਡ ਦੇ ਇਕ ਪੁਆਇੰਟ ਤੇ ਪਾਣੀ ਪੁੱਜ ਗਿਆ, ਬਿਜਲੀ ਪੁੱਜ ਗਈ ਪਰ ਦੂਸਰੇ ਲੋਕ ਜਿਹੜੇ ਹੱਦਬਸਤ ਤੋਂ ਬਾਹਰ ਹਨ ਉਹ ਰਹਿ ਜਾਂਦੇ ਹਨ । ਕੀ ਵਜ਼ੀਰ ਸਾਹਿਬ, ਸਾਰੇ ਹੀ ਪਿੰਡ ਨੂੰ ਇਕ ਇਕਾਈ ਮੰਨ ਕੇ, ਡਿਫਰੈਂਟ ਆਬਾਦੀਆਂ ਨੂੰ ਰੈਕਗਨਾਈਜ਼ ਕਰਕੇ ਉਨ੍ਹਾਂ ਦੀ ਸਮੁੱਚੀ ਡਿਵੈਲਪਮੈਂਟ ਕਰਨਗੇ ?

**ਮੰਤਰੀ**: ਇਸ ਤਜਵੀਜ਼ ਤੇ ਵਿਚਾਰ ਕਰ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਕ ਪਿੰਡ ਵਿਚ ਜਿਸ ਤਰ੍ਹਾਂ ਕਿ ਚਾਰ ਆਬਾਦੀਆਂ ਹਨ ਪਰ ਉਥੇ ਸਿਰਫ ਇਕ ਹੀ ਧਰਮਸ਼ਾਲਾ ਬਣਾਈ ਜਾਂਦੀ ਹੈ । ਇਸ ਗੱਲ ਨੂੰ ਮੱਦੇਨਜ਼ਰ ਰੱਖਦੇ ਹੋਏ ਪੀ.ਡਬਲਯੂ.ਡੀ. ਨੇ ਇਹ ਫੈਸਲਾ ਕੀਤਾ ਹੈ ਕਿ ਉਨ੍ਹਾਂ ਆਬਾਦੀਆਂ ਨੂੰ ਵੀ ਪਿੰਡ ਦਾ ਹੀ ਰੈਂਕ ਦਿੱਤਾ ਜਾਵੇਗਾ । ਕੀ ਉਸ ਫੈਸਲੇ ਦੇ ਮੁਤਾਬਕ ਵਜ਼ੀਰ ਸਾਹਿਬ ਐਸੀਆਂ ਆਬਾਦੀਆਂ ਜੋ ਹਨ ਉਨ੍ਹਾਂ ਨੂੰ ਸਹੂਲਤਾਂ ਦੇਣਗੇ ? ਜਿਸ ਤਰ੍ਹਾਂ ਕਿ ਮਿੱਤਲ ਸਾਹਿਬ ਨੇ ਕਿਹਾ ਹੈ ਆਇਆ ਉਨ੍ਹਾਂ ਆਬਾਦੀਆਂ ਦੀ ਡਿਵੈਲਪਮੈਂਟ ਵਾਸਤੇ ਉਨ੍ਹਾਂ ਨੂੰ ਪਿੰਡ ਹੀ ਸਮਝਕੇ ਉਨ੍ਹਾਂ ਦੀ ਡਿਵੈਲਪਮੈਂਟ ਕਰਨਗੇ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਕਹਿ ਦਿੱਤਾ ਹੈ ਕਿ ਇਸ ਤੇ ਵਿਚਾਰ ਕਰਨਗੇ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਵਿਚਾਰ ਕਰਾਂਗੇ । ਇਸ ਦਾ ਮਤਲਬ ਹੈ ਕਿ ਕੋਈ ਇਸ ਤਰ੍ਹਾਂ ਦੀ ਪ੍ਰੋਪੋਜ਼ਲ ਹੈ । ਮੇਰੀ ਕਾਨਸਟੀਚਿਊਐਂਸੀ ਵਿਚ ਇਕ ਐਸੀ ਹੱਦਬਸਤ ਹੈ ਉਹ ਚਾਰ ਮੀਲ ਲੰਬੀ ਹੈ, ਉਸ ਵਿਚ 15 ਬਸਤੀਆਂ ਹਨ, ਉਨ੍ਹਾਂ ਦੀ ਡਿਵੈਲਪ-ਮੈਂਟ ਵਾਸਤੇ, ਜਿਸ ਤਰ੍ਹਾਂ ਕਿ ਮਿੱਤਲ ਸਾਹਿਬ ਨੇ ਪ੍ਰੋਪੋਜ਼ਲ ਦਿੱਤੀ, ਕੀ ਉਸ ਦੇ ਮੁਤਾਬਿਕ ਜਲਦੀ ਵਿਚਾਰ ਕਰਨਗੇ ?

**ਮੰਤਰੀ** : ਮੈਂ ਤਾਂ ਜੀ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਜਿੱਥੇ ਇਸ ਕਿਸਮ ਦੀ ਤਕਲੀਫ ਹੈ ਉਹ ਲਿਖ ਕੇ ਦੇ ਦੇਣ, ਅਸੀਂ ਵਿਚਾਰ ਕਰ ਲਵਾਂਗੇ। ਬਾਕੀ ਅਸੀਂ ਵੀ ਡਿਪਟੀ ਕਮਿਸ਼ਨਰਜ਼ ਤੋਂ ਇਨਫਰ-ਮੇਸ਼ਨ ਮੰਗੀ ਸੀ ਤਾਕਿ ਨਵੀਂ ਨੀਤੀ ਤਿਆਰ ਕੀਤੀ ਜਾ ਸਕੇ ।

---

**ਪਿੰਡ ਰਵੀਦਾਸ ਨਗਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸ਼ਮਸ਼ਾਨ ਘਾਟ ਲਈ ਜ਼ਮੀਨ ਦੇਣਾ ।**

*1376. **ਡਾਕਟਰ ਦੇਵ ਰਾਜ ਨਸਰਾਲਾ** : ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਕੀ ਪਿੰਡ ਰਵੀਦਾਸ ਨਗਰ, ਜ਼ਿਲ੍ਹਾ ਹੁਸ਼ਿਆਰਪੁਰ, ਵਿਚ ਸ਼ਮਸ਼ਾਨ ਘਾਟ ਲਈ ਕੋਈ ਜ਼ਮੀਨ ਅਲਾਟ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਹ ਜ਼ਮੀਨ ਕਿਥੇ ਅਤੇ ਕਿਸ ਕਿਸਮ ਦੀ ਹੈ, ਜੇਕਰ ਨਹੀਂ, ਤਾਂ ਇਸ ਦੇ ਕਦੋਂ ਤੱਕ ਅਲਾਟ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀਬਾੜੀ ਮੰਤਰੀ) : (ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੋਈ ਪਿੰਡ ਰਵੀਦਾਸ ਨਗਰ ਦੇ ਨਾਂ ਦਾ ਨਹੀਂ ਹੈ । ਅਲਬੱਤਾ ਇਕ ਆਬਾਦੀ ਛਾਉਣੀ ਕਲਾਂ ਨੂੰ ਜਾਣ ਵਾਲੀ ਕੱਚੀ ਸੜਕ ਤੇ ਡੀ.ਏ.ਵੀ. ਕਾਲਜ ਦੇ ਸਾਹਮਣੇ ਬਣ ਰਹੀ ਹੈ ਜਿਸ ਦਾ ਨਾਂ ਮੁਹੱਲਾ ਰਵੀਦਾਸ ਨਗਰ ਰੱਖਿਆ ਗਿਆ ਹੈ ਪਰੰਤੂ ਉਪ-ਰੋਕਤ ਆਬਾਦੀ ਵਿਚ ਕੋਈ ਭੂਮੀ ਸ਼ਮਸ਼ਾਨ ਘਾਟ ਲਈ ਅਲਾਟ ਨਹੀਂ ਕੀਤੀ ਗਏ ਹੈ । ਇਹ ਏਰੀਆ ਹੁਸ਼ਿਆਰਪੁਰ ਸ਼ਹਿਰ ਦੇ ਨਾਲ ਲਗਦਾ ਹੈ।

(ਅ) ਇਸ ਮੁਹੱਲੇ ਵਲੋਂ ਹੁਣ ਤੱਕ ਸ਼ਮਸ਼ਾਨ ਘਾਟ ਦੀ ਭੂਮੀ ਲਈ ਅਲਾਟਮੈਂਟ ਬਾਰੇ ਕੋਈ ਮੰਗ ਪ੍ਰਾਪਤ ਨਹੀਂ ਹੋਈ । ਨਾ ਹੀ ਸ਼ਮਸ਼ਾਨ ਘਾਟ ਲਈ ਜ਼ਮੀਨ ਅਲਾਟ ਕਰਨ ਦਾ ਕੋਈ ਮਸਲਾ ਵਿਚਾਰ ਅਧੀਨ ਹੈ ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਇਸ ਗੱਲ ਨੂੰ ਮੰਨ ਗਏ ਹਨ ਕਿ ਉਸ ਮੁਹੱਲੇ ਦਾ ਨਾਉਂ ਰਵਿਦਾਸ ਨਗਰੀ ਰੱਖ ਦਿਤਾ ਗਿਆ ਹੈ ਤਾਂ ਕੀ ਉਸ ਦੇ ਵਾਸਤੇ ਇਹ ਸ਼ਮਸ਼ਾਨ ਭੂਮੀ ਦੇਣ ਵਾਸਤੇ ਤਿਆਰ ਹਨ ? ਇਨ੍ਹਾਂ ਨੇ ਇਹ ਮੰਨ ਲਿਆ ਹੈ ਕਿ ਨਾਮ ਤਾਂ ਇਹ ਹੈ, ਕੀ ਇਹ ਉਸ ਨਗਰੀ ਵਾਸਤੇ ਸ਼ਮਸ਼ਾਨ ਘਾਟ ਲਈ ਜ਼ਮੀਨ ਦੇਣ ਵਾਸਤੇ ਤਿਆਰ ਹਨ ?

**ਖੇਤੀਬਾੜੀ ਮੰਤਰੀ** : ਮੈਂ ਕਿਹਾ ਹੈ ਕਿ ਜੋ ਸਵਾਲ ਕੀਤਾ ਹੈ, ਉਥੇ ਇਸ ਨਾਉਂ ਦਾ ਇਕ ਮੁਹੱਲਾ ਹੈ, ਪਿੰਡ ਤਾਂ ਨਹੀਂ ਹੈ। ਸਪੀਕਰ ਸਾਹਿਬ, ਸਾਰੇ ਸ਼ਹਿਰ ਵਿਚ ਇਕ ਜਗ੍ਹਾ ਸ਼ਮਸ਼ਾਨ ਘਾਟ ਹੁੰਦਾ ਹੈ। ਬਾਕੀ ਜੇਕਰ ਕੋਈ ਤਕਲੀਫ ਹੈ ਤਾਂ ਇਹ ਅਲਹਿਦਾ ਅਰਜ਼ੀ ਦੇ ਦੇਣ ਉਸ ਤੇ ਵਿਚਾਰ ਕੀਤਾ ਜਾ ਸਕਦਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਦਰਖਾਸਤ ਦੇ ਦਿਉ, ਉਥੇ ਪੰਜ ਪੰਜ ਮੀਲ ਤੇ ਸ਼ਮਸ਼ਾਨ ਘਾਟ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਦਰਖਾਸਤ ਦੇਣ ਤੋਂ ਪਹਿਲਾਂ ਕੋਈ ਆਦਮੀ ਮਰ ਜਾਏ ਤਾਂ ਫਿਰ ਉਸ ਨੂੰ ਕਿੱਥੇ ਲੈ ਜਾਈਏ। (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਹਰ ਇਕ ਸ਼ਹਿਰ ਵਿਚ ਇਕ ਸ਼ਮਸ਼ਾਨ ਭੂਮੀ ਹੁੰਦੀ ਹੈ, ਜੇਕਰ ਤਕਲੀਫ ਕੋਈ ਇਸ ਕਿਸਮ ਦੀ ਹੈ ਤਾਂ ਅਰਜ਼ੀ ਦੇ ਦੇਣ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਸ਼ਮਸ਼ਾਨ ਭੂਮੀ ਤਾਂ ਸਾਡੀ ਬਣਨੀ ਹੈ, ਸਪਲੀਮੈਂਟਰੀਜ਼ ਤੁਸੀਂ ਚੀਮਾਂ ਸਾਹਿਬ ਨੂੰ ਅਲਾਓ ਕਰੀ ਜਾ ਰਹੇ ਹੋ (ਹਾਸਾ)। ਸਪੀਕਰ ਸਾਹਿਬ, ਜਿਸ ਇਲਾਕੇ ਦੀ ਗੱਲ ਕੀਤੀ ਗਈ ਹੈ ਉਸ ਦੇ ਵਾਸਤੇ ਸ਼ਮਸ਼ਾਨ ਭੂਮੀ ਹੁਸ਼ਿਆਰਪੁਰ ਦੀ ਹੈ ਜੋ ਕਿ ਸਾਢੇ ਚਾਰ ਮੀਲ ਦੂਰ ਹੈ। ਉਸ ਇਲਾਕੇ ਨੂੰ ਹੋਰ ਸ਼ਮਸ਼ਾਨ ਭੂਮੀ ਦੀ ਜ਼ਰੂਰਤ ਹੈ। ਇਹ ਲੋਕਾਂ ਦੀ ਮੰਗ ਹੈ। ਕੀ ਵਜ਼ੀਰ ਸਾਹਿਬ ਇਸ ਮੰਗ ਤੇ ਗੌਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੇ ਇਹ ਮੰਗ ਪੱਤਰ ਦੇਣਗੇ ਤਾਂ ਹੀ ਗੌਰ ਕਰਾਂਗੇ। ਹਾਲੇ ਤਾਂ ਮੰਗ ਪੱਤਰ ਹੀ ਨਹੀਂ ਦਿੱਤਾ ਗਿਆ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਕਈਆਂ ਇਲਾਕਿਆਂ ਨੂੰ ਐਸੀਆਂ ਤਕਲੀਫਾਂ ਹਨ। ਕੀ ਸਰਕਾਰ ਆਪਣੇ ਆਪ ਸਰਵੇ ਕਰਵਾ ਕੇ ਜਿੱਥੇ ਪਿੰਡ ਦੀਆਂ, ਸ਼ਹਿਰਾਂ ਦੀਆਂ ਸਾਂਝੀਆਂ ਜ਼ਮੀਨਾਂ ਹਨ ਉਨ੍ਹਾਂ ਵਿਚ ਇਸ ਮਕਸਦ ਲਈ ਜ਼ਮੀਨ ਦੀ ਅਲਾਟਮੈਂਟ ਕਰੇਗੀ ? ਕੀ ਸਰਕਾਰ ਇਹ ਗੱਲਾਂ ਅਸੂਲੀ ਤੌਰ ਤੇ ਮੰਨਦੀ ਹੈ ਕਿ ਜਿਨ੍ਹਾਂ ਕਸਬਿਆਂ ਵਿਚ ਸ਼ਮਸ਼ਾਨ ਭੂਮੀ ਨਹੀਂ ਹੈ ਉਥੇ ਆਪਣੇ ਆਪ ਹੀ ਸਰਵੇ ਕਰਵਾ ਕੇ ਸ਼ਮਸ਼ਾਨ ਭੂਮੀ ਲਈ ਜਗ੍ਹਾ ਦੀ ਅਲਾਟਮੈਂਟ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਕਿਤੋਂ ਅਰਜ਼ੀ ਆਵੇਗੀ, ਹਮਦਰਦੀ ਨਾਲ ਉਸ ਉਤੇ ਵਿਚਾਰ ਕੀਤਾ ਜਾਵੇਗਾ।

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਜਿਥੇ ਤਾਂ ਸ਼ਾਮਲਾਟ ਹੈ, ਉਥੇ ਤਾਂ ਠੀਕ ਹੈ ਕਿ ਸ਼ਮਸ਼ਾਨ ਭੂਮੀ ਲਈ ਅਲਾਟਮੈਂਟ ਹੋ ਸਕਦੀ ਹੈ ਪਰ ਜਿਸ ਤਰ੍ਹਾਂ ਕਿ ਆਨੰਦਪੁਰ ਸਾਹਿਬ ਵਿਚ ਕੋਈ ਸ਼ਮਸ਼ਾਨਘਾਟ ਨਹੀਂ ਹੈ ਔਰ ਲੋਕ ਦਰਿਆ ਤੇ ਜਾਕੇ ਮੁਰਦੇ ਜਾਲਦੇ ਹਨ। ਕਿਆ ਸਰਕਾਰ ਉਥੇ ਕੋਈ ਲੈਂਡ ਲੈ ਕੇ ਸ਼ਮਸ਼ਾਨ ਘਾਟ ਵਾਸਤੇ ਦੇਣ ਲਈ ਉਪਰਾਲਾ ਕਰੇਗੀ ?

**ਮੰਤਰੀ**: ਇਸ ਬਾਰੇ ਮੰਗ ਪੱਤਰ ਆਵੇਗਾ ਤਾਂ ਵਿਚਾਰ ਕਰ ਲਵਾਂਗੇ ਜੀ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਸਾਡੀ ਸਰਕਾਰ ਨੇ 50/50 ਗਜ਼ ਦੇ ਪਲਾਟ ਅਲਾਟ ਕੀਤੇ ਹਨ। ਕੀ ਸਰਕਾਰ ਇਸੇ ਹੀ ਹਿਸਾਬ ਨਾਲ ਜਿਥੇ ਲੋੜ ਹੋਵੇ 50/50 ਗਜ਼ ਦੇ ਪਲਾਟ ਅਲਾਟ ਕਰੇਗੀ ਜਿੱਥੇ ਕਿ ਮੁਰਦੇ ਸਾੜੇ ਜਾ ਸਕਣ ?

**ਡਾਕਟਰ ਦੇਵ ਰਾਜ ਨਸਰਾਲਾ** : ਸਪੀਕਰ ਸਾਹਿਬ, ਰਵੀਦਾਸ ਨਗਰੀ ਦੇ ਮੇਰੇ ਪਾਸ ਇਹ ਸਾਰੇ ਕਾਗਜ਼ ਹਨ, ਇਹ ਨਕਸ਼ਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਕੁਝ ਕਾਗਜ਼ ਉਪਰ ਨੂੰ ਕਰਕੇ ਲਹਿਰਾ ਰਹੇ ਸਨ ।)

ਉਥੇ ਕੋਈ ਸ਼ਮਸ਼ਾਨ ਘਾਟ ਨਹੀਂ ਹੈ। ਜੇਕਰ ਕੋਈ ਬੰਦਾ ਮਰ ਜਾਵੇ ਤਾਂ ਉਸ ਨੂੰ ਕਿੱਥੇ ਸਾੜਿਆ ਜਾਵੇ ?

**ਸ਼੍ਰੀ ਸਪੀਕਰ** : ਤੁਸੀਂ ਇਹ ਕਾਗਜ਼ ਵਜ਼ੀਰ ਸਾਹਿਬ ਨੂੰ ਘੱਲ ਦਿਓ ।

---

### HANDICAPPED, BLIND AND INVALID PERSONS IN THE STATE

***1212. Shri Om Parkash Gupta**: Will the Minister for Welfare be pleased to state —

(a) the total number of handicapped, blind and invalid persons in the State and also in District Ludhiana separately at present,

(b) the steps being taken for rehabilitation, providing jobs and giving training (professional) to the persons referred to in part (a) above so that they can earn their livelihood?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਅਜਿਹੇ ਅੰਕੜੇ ਭਲਾਈ ਵਿਭਾਗ ਕੋਲ ਉਪਲੱਭਦ ਨਹੀਂ ਹਨ ਜੀ ।

(ਅ) (1) ਨੇਤਰਹੀਣ ਵਿਦਿਆਰਥੀਆਂ ਲਈ ਇਕ ਸੰਸਥਾ ਲੁਧਿਆਣੇ ਵਿਖੇ ਚਲਾਈ ਜਾ ਰਹੀ ਹੈ ਜਿਸ ਵਿਚ ਉਨ੍ਹਾਂ ਨੂੰ ਐਜੂਕੇਸ਼ਨਲ ਤੇ ਵੋਕੇਸ਼ਨਲ ਟ੍ਰੇਨਿੰਗ ਦਿੱਤੀ ਜਾਂਦੀ ਹੈ ;

(2) ਅੰਗਹੀਣ ਵਿਦਿਆਰਥੀਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ;

(3) ਸਰਕਾਰੀ ਖਰਚੇ ਤੇ ਅੰਗਹੀਣਾਂ ਨੂੰ ਨਕਲੀ ਅੰਗ ਲਗਾਏ ਜਾਂਦੇ ਹਨ ;

(4) ਫੀਲਡ ਵਿਚ ਕੰਮ ਕਰਨ ਵਾਲੀਆਂ ਸਵੈ ਇੱਛਕ ਸੰਸਥਾਵਾਂ ਨੂੰ ਸਹਾਇਤਾ ਗਰਾਂਟ ਦਿੱਤੀ ਜਾਂਦੀ ਹੈ; ਅਤੇ

(5) ਲੋਕ ਸੇਵਾਵਾਂ ਦੀਆਂ ਨੌਕਰੀਆਂ ਦਿਵਾਉਣ ਵਾਸਤੇ ਅੰਗਹੀਣਾਂ ਨੂੰ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਇਹ ਜਿਹੜਾ ਜਵਾਬ ਦਿੱਤਾ ਹੈ ਇਹ ਬੜਾ ਅਫਸੋਸਨਾਕ ਹੈ । ਇਨ੍ਹਾਂ ਨੇ ਦੱਸਿਆ ਹੈ ਕਿ ਅਜਿਹੇ ਅੰਕੜੇ ਭਲਾਈ ਵਿਭਾਗ ਕੋਲ ਉਪਲੱਭਦ ਨਹੀਂ ਹਨ । ਇਹ ਕੋਈ 2 ਲੱਖ ਦੇ ਕਰੀਬ ਪੰਜਾਬ ਵਿਚ ਹਨ । ਸਰਕਾਰ ਉਨ੍ਹਾਂ ਨੂੰ ਨੌਕਰੀਆਂ ਵਾਸਤੇ ਕਨਸੈਸ਼ਨ ਦਿੰਦੀ ਹੈ, ਇਨ੍ਹਾਂ ਨੂੰ ਇਹ ਆਂਕੜੇ ਤਿਆਰ ਕਰਵਾ ਲੈਣੇ ਚਾਹੀਦੇ ਹਨ । ਹੁਣ ਮੈਂ ਇਹ ਪੁੱਛਦਾ ਹਾਂ ਕਿ ਕੀ ਸਰਕਾਰ ਉਨ੍ਹਾਂ ਹੈਂਡੀਕੈਪਡ ਪਰਸਨਜ਼ ਨੂੰ ਨੌਕਰੀਆਂ ਵਿਚ ਰਿਜ਼ਰ-ਵੇਸ਼ਨ ਦੇਣ ਲਈ ਤਿਆਰ ਹੈ ਜਿਸ ਨਾਲ ਉਨ੍ਹਾਂ ਦੀ ਮਦਦ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਹੈਂਡੀਕੈਪਡ ਹਨ ਉਨ੍ਹਾਂ ਨੂੰ ਨੌਕਰੀਆਂ ਵਿਚ 10 ਸਾਲ ਦੀ ਉਮਰ ਦੀ ਛੋਟ ਦਿੱਤੀ ਹੋਈ ਹੈ। ਦੂਸਰਾ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਦੀ ਗਿਣਤੀ 2 ਲੱਖ ਦੇ ਕਰੀਬ ਹੈ, ਇਸ ਸਬੰਧ ਵਿਚ ਸਾਡੇ ਕੋਲ ਕੋਈ ਅਜਿਹਾ ਸਟਾਫ ਨਹੀਂ ਜਿਹੜਾ ਇਹੋ ਜਿਹੇ ਸਵਾਲਾਂ ਦਾ ਨਿਰੀਖਣ ਕਰ ਸਕੇ। ਅਸੀਂ ਉਨ੍ਹਾਂ ਦੀ ਸਹਾਇਤਾ ਵਾਸਤੇ ਜਿਹੜੀਆਂ ਸਥਾਨਕ ਸੰਸਥਾਵਾਂ ਹੁੰਦੀਆਂ ਹਨ, ਜਿਵੇਂ ਕਿ ਨੇਤਰਹੀਨ ਸੰਸਥਾ ਹੈ, ਉਨ੍ਹਾਂ ਦੀ ਕੁਝ ਨਾ ਕੁਝ ਸਹਾਇਤਾ ਕਰਨ ਦੀ ਕੋਸ਼ਿਸ਼ ਕਰਦੇ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਸੰਸਥਾ ਦਾ ਜ਼ਿਕਰ ਕੀਤਾ ਹੈ ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਇਨ੍ਹਾਂ ਦੇ ਮਹਿਕਮੇ ਨੇ ਇਨ੍ਹਾਂ ਅਪਾਹਜਾਂ ਵਾਸਤੇ 3 ਸਕੂਲ ਖੋਲ੍ਹੇ ਹਨ, ਜਿਨ੍ਹਾਂ ਵਿਚ ਕੋਈ 300 ਦੇ ਕਰੀਬ ਆਦਮੀ ਟਰੇਨਿੰਗ ਲੈਂਦੇ ਹਨ। ਪ੍ਰੰਤੂ ਇਨ੍ਹਾਂ ਦੇ ਜਿਹੜੇ ਟੀਚਰਜ਼ ਹਨ ਕੀ ਉਨ੍ਹਾਂ ਦੀ ਤਨਖਾਹਾਂ ਆਮ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਹਨ, ਜੇ ਨਹੀਂ ਹਨ, ਤਾਂ ਕੀ ਇਹ ਬਰਾਬਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਇਸ ਵਾਸਤੇ ਇਹ ਸੈਪਰੇਟ ਨੋਟਿਸ ਦੇ ਦੇਣ, ਵਿਚਾਰ ਕਰ ਲਵਾਂਗੇ।

**ਡਾਕਟਰ ਕੇਵਲ ਕ੍ਰਿਸ਼ਨ**: ਮੈਂ ਵਜ਼ੀਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਇਕੋ ਹੀ ਇਨਸਟੀਚਿਊਸ਼ਨ ਬਲਾਈਂਡਜ਼ ਵਾਸਤੇ ਹੈ। ਲੇਕਿਨ ਮੈਂ ਸਮਝਦਾ ਹਾਂ ਅਤੇ ਇਹ ਸਾਫ ਹੈ ਕਿ ਇਨ੍ਹਾਂ ਦੀ ਗਿਣਤੀ ਪੰਜਾਬ ਵਿਚ ਬਹੁਤ ਜ਼ਿਆਦਾ ਹੈ, ਬਹੁਤ ਸਾਰੇ ਅਜਿਹੇ ਲੋਕ ਹਨ ਜਿਹੜੇ ਹੈਂਡੀਕੈਪਡ ਹਨ, ਕਰੀਪਲੱਡ ਹਨ। ਕੀ ਇਸ ਚੀਜ਼ ਨੂੰ ਧਿਆਨ ਵਿਚ ਰੱਖਕੇ ਕੋਈ ਹੋਰ ਇੰਸਟੀਚਿਊਸ਼ਨ ਉਨ੍ਹਾਂ ਲੋਕਾਂ ਨੂੰ ਟਰੇਨਿੰਗ ਦੇਣ ਲਈ ਖੋਲ੍ਹਣ ਦਾ ਪ੍ਰਬੰਧ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਅੱਛਾ ਹੈ। ਜੇ ਫੰਡਜ਼ ਨੇ ਇਜਾਜ਼ਤ ਦਿਤੀ ਤਾਂ ਇਸ ਤੇ ਗੌਰ ਕੀਤਾ ਜਾਵੇਗਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁਦਾ ਹਾਂ ਕਿ ਇਹ ਜਿਹੜਾ ਸਵਾਲ ਹੈ ਇਹ ਬਲਾਈਂਡਜ਼ ਅਤੇ ਇਨਵੈਲਿਡ ਪਰਸਨਜ਼ ਨਾਲ ਸਬੰਧ ਰਖਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਦਾ ਰੂਲ ਹੈ ਕਿ ਜੇ ਕਿਸੇ ਅਪਾਹਜ ਦੀ ਉਮਰ 55 ਜਾਂ 60 ਸਾਲ ਹੁੰਦੀ ਹੈ ਤਾਂ ਉਸ ਨੂੰ ਗਰਾਂਟ ਮਿਲਦੀ ਹੈ ਜੇ ਇਹ ਉਮਰ 30 ਜਾਂ 35 ਸਾਲ ਦੀ ਹੋਵੇ ਤਾਂ ਉਸ ਦੀ ਮਦਦ ਨਹੀਂ ਕੀਤ ਜਾਂਦੀ। ਮੈਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਅਪਾਹਜਾਂ ਦੀ ਹਾਲਤ ਬੜੀ ਤਰਸਯੋਗ ਹੁੰਦੀ ਹੈ, ਕੀ ਉਨ੍ਹਾਂ ਨੂੰ ਕੋਈ ਗਰਾਂਟ ਜਾਂ ਪੈਨਸ਼ਨ ਦੇਣਗੇ ?

**ਸ੍ਰੀ ਸਪੀਕਰ** : ਇਹ ਸਵਾਲ ਪਹਿਲੇ ਵੀ ਇਸ ਸੈਸ਼ਨ ਵਿਚ ਆ ਗਿਆ ਹੈ ਤਸੀ ਬੈਠੋ। (ਵਿਘਨ) ਡਾਂਗ ਸਾਹਿਬ ਨੇ ਪਹਿਲੇ ਇਹ ਸਵਾਲ ਕੀਤਾ ਹੈ। ਤੁਸੀਂ ਰਿਪੀਟ ਨਾ ਕਰੋ।

**ਸ੍ਰੀ ਰਾਮ ਕਿਸ਼ਨ ਕਟਾਰੀਆ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਕਿਸੇ ਹੈਂਡੀਕੈਪਡ ਨੇ ਕਿਥੇ ਸਰਵਿਸ ਲੈਣੀ ਹੋਵੇ ਤਾਂ ਉਸ ਨੂੰ ਇਕ ਸਰਟੀਫੀਕੇਟ ਲੈਣਾ ਪੈਂਦਾ ਹੈ। ਇਹ ਹੈਂਡੀਕੈਪਡ ਸਰਟੀਫੀਕੇਟ ਹੁੰਦਾ ਹੈ। ਪਹਿਲੇ ਤਾਂ ਇਹ ਸਰਟੀਫੀਕੇਟ ਜ਼ਿਲ੍ਹਾ ਲੈਵਲ ਤੇ ਸੀ.ਐਮ.ਓ. ਦੇ ਦਿੰਦਾ ਸੀ ਪਰ ਹੁਣ ਇਨ੍ਹਾਂ ਨੇ ਇਸ ਵਾਸਤੇ ਇਕ ਬੋਰਡ ਬਣਾਇਆ ਹੈ। ਉਸ ਨੂੰ ਉਹ ਸਰਟੀਫੀਕੇਟ ਲੈਣ ਵਾਸਤੇ ਉਸ ਬੋਰਡ ਦੇ ਸਾਹਮਣੇ ਅਪੀਅਰ ਹੋਣਾ ਪੈਂਦਾ ਹੈ। ਅਸੀਂ ਤਾਂ ਚਾਹੁੰਦੇ ਸੀ ਕਿ ਜ਼ਿਲ੍ਹੇ ਲੈਵਲ ਤੇ

[ਸ੍ਰੀ ਰਾਮ ਕਿਸ਼ਨ ਕਟਾਰੀਆ]

ਵੀ ਉਸ ਹੈਂਡੀਕੈਪਡ ਆਦਮੀ ਨੂੰ ਨਾ ਜਾਣਾ ਪਵੇ ਅਤੇ ਬਲਾਕ ਲੈਵਲ ਤੇ ਹੀ ਉਸ ਨੂੰ ਸਰਟੀਫੀਕੇਟ ਮਿਲ ਜਾਵੇ ਪਰ ਹੁਣ ਤਾਂ ਉਸ ਲਈ ਹੋਰ ਮੁਸ਼ਕਲ ਹੋ ਗਈ ਹੈ। ਕੀ ਵਜ਼ੀਰ ਸਾਹਿਬਾ, ਉਨ੍ਹਾਂ ਦੀ ਸੌਖ ਲਈ ਇਹ ਸਰਟੀਫੀਕੇਟ ਸੀ.ਐਮ.ਓ. ਜਾਂ ਬਲਾਕ ਲੈਵਲ ਤੇ ਉਨ੍ਹਾਂ ਨੂੰ ਦਿਵਾਉਣ ਦੀ ਕਿਰਪਾ ਕਰਨਗੇ ?

**ਮੰਤਰੀ** : ਜਿਹੜਾ ਸਵਾਲ ਇਨ੍ਹਾਂ ਨੇ ਕੀਤਾ ਹੈ, ਇਹ ਮੇਰੇ ਧਿਆਨ ਵਿਚ ਨਹੀਂ ਸੀ। ਇਨ੍ਹਾਂ ਦੀ ਤਜ਼ਵੀਜ਼ ਅੱਛੀ ਹੈ। ਇਸ ਤਜ਼ਵੀਜ਼ ਤੇ ਪੂਰਾ ਅਮਲ ਕੀਤਾ ਜਾਵੇਗਾ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲੁਧਿਆਣੇ ਵਿਚ ਇਕ ਇੰਸਟੀਚਿਊਸ਼ਨ ਹੈ ਇਸ ਨੂੰ ਤਾਂ ਗੌਰਮਿੰਟ ਨੇ ਆਪਣੇ ਤਹਿਸੀਲ ਵਿਚ ਲੈ ਲਿਆ ਹੈ ਲੇਕਿਨ ਸਟਾਫ ਨੂੰ ਹਾਲੇ ਗੌਰਮਿੰਟ ਦੇ ਗਰੇਡ ਨਹੀਂ ਦਿੱਤੇ। ਕੀ ਵਜ਼ੀਰ ਸਾਹਿਬਾ ਉਨ੍ਹਾਂ ਨੂੰ ਵੀ ਉਹ ਗਰੇਡ ਦਿਵਾਉਣ ਦਾ ਇੰਤਜ਼ਾਮ ਕਰਨਗੇ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਅਪਾਹਜਾਂ ਦੀ ਸਿਖਲਾਈ ਲਈ ਸਰਕਾਰ ਆਪਣੇ ਲੈਵਲ ਤੇ ਕੋਈ ਇੰਡਸਟਰੀ ਵਗੈਰਾ ਲਾ ਕੇ ਦੇਵੇਗੀ, ਜਿਥੇ ਕਿ ਉਹ ਤਕਨੀਕੀ ਵਗੈਰਾ ਸਿੱਖ ਸਕਣ।

**ਮੰਤਰੀ** : ਇਹ ਸਵਾਲ ਰਪੀਟ ਕਰ ਦੇਣ।

**ਸ੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਕੀ ਉਨ੍ਹਾਂ ਹੈਂਡੀਕੈਪਡ ਆਦਮੀਆਂ ਵਾਸਤੇ ਹੋਰ ਕਈ ਇੰਡਸਟਰੀ ਵਗੈਰਾ ਲਾਕੇ ਦੇਵੋਗੇ (ਵਿਘਨ) ਦੂਸਰਾ ਇਨ੍ਹਾਂ ਨੇ ਇਹ ਪੁਛਿਆ ਹੈ ਕਿ ਲੁਧਿਆਣੇ ਵਿਚ ਜਿਹੜਾ ਇੰਸਟੀਚਿਊਸ਼ਨ ਹੈ ਉਸ ਦੇ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਨੂੰ ਗੌਰਮਿੰਟ ਦੇ ਗਰੇਡ ਦਿਓਗੇ ?

**ਮੰਤਰੀ**: ਇਸ ਵਾਸਤੇ ਇਨ੍ਹਾਂ ਨੂੰ ਵੱਖਰਾ ਨੋਟਿਸ ਦੇਣਾ ਚਾਹੀਦਾ ਹੈ। ਮੈਂ ਜਵਾਬ ਦੇ ਦੇਵਾਂਗੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ. *846

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਸਵਾਲ ਅਨਸਟਾਰਡ ਸਵਾਲਾਂ ਵਾਸਤੇ ਸੀ। ਇਸ ਲਈ ਮੈਂ ਅਗਲਾ ਸਵਾਲ ਪੜ੍ਹ ਦਿੰਦਾ ਹਾਂ।

---

## RECRUITMENT OF STAFF AT DISTRICT LEVEL IN THE HEALTH DEPARTMENT

***856 Chaudhri Bal Ram Jakhar**: Will the Minister for Health and Urban Development be pleased to state :—

(a) whether the recruitment of staff at the district level in the Health Department was made direct without calling the candidates from the Employment Exchanges in the year 1976-77 and 1977-78; if so, the reasons therefor;

(b) whether the Government has ordered any probe to find out the circumstances leading to such action and the action taken against the officers responsible for this lapse ?

---

*Starred Question No. 846 was not put.

**Shri. Des Raj** : (a) & (b) During the years 1976-77 and 1977-78 seventeen persons who were not sponsored by the Employment Exchanges, were recruited by the Civil Surgeons. In three Cases, they were members of the families of deceased Government employees. In one case, the appointment was made after obtaining 'non-availability certificate' from the local Employment Exchange. In twelve cases, the appointments were of duration of less than three months. In one case, the appointment was of duration of about three months and a half and the case is being looked in to by the Government.

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਤੋਂ ਜ਼ਾਹਿਰ ਹੁੰਦਾ ਹੈ ਕਿ ਰੂਲਜ਼ ਦੀ ਉਲੰਘਣਾ ਕੀਤੀ ਗਈ ਹੈ। ਇਹ 3 ਮਹੀਨੇ ਵਾਸਤੇ ਆਦਮੀ ਰਖਣੇ ਸਨ। ਕੀ ਮੰਤਰੀ ਮਹੋਦਯ ਇਹ ਵਿਸ਼ਵਾਸ ਦਿਵਾਉਣਗੇ ਕਿ ਇਹ ਜਿਹੜੀ ਉਲੰਘਣਾ ਕੀਤੀ ਗਈ ਹੈ ਇਹ ਕਿਉਂ ਹੋਈ ਹੈ ਅਤੇ ਇਸ ਮਾਮਲੇ ਦੀ ਪੜਤਾਲ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਰਪੀਟ ਕਰਾ ਦਿਓ।

**ਸ਼੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਇਨ੍ਹਾਂ ਦੇ ਖਿਆਲ ਵਿਚ ਇਸ ਰਿਕਰੂਟਮੈਂਟ ਵਿਚ ਕੋਈ ਇਰਰੈਗੂਲੈਰਿਟੀ ਹੋਈ ਹੈ। ਕੀ ਤੁਸੀਂ ਇਸ ਦੀ ਕੋਈ ਪੜਤਾਲ ਕਰਾਓਗੇ ? ਜੇ ਪੜਤਾਲ ਕਰਵਾਈ ਹੈ ਤਾਂ ਵੇਰਵਾ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਵਸਾਤਤ ਨਾਲ ਦੱਸ ਚੁਕਾ ਹਾਂ ਕਿ ਇਕ ਕੇਸ ਵਿਚ ਰੂਲਜ਼ ਦੀ ਉਲੰਘਣਾ ਹੋਈ ਹੈ। ਉਸ ਦਾ ਮੈਂ ਜਵਾਬ ਦੇ ਦਿੱਤਾ ਹੈ ਕਿ ਉਸ ਦੀ ਦੇਖਭਾਲ ਹੋ ਰਹੀ ਹੈ। ਬਾਕੀ ਦੇ ਰੀਜ਼ਨ ਵੀ ਮੈਂ ਨਾਲ ਹੀ ਦਿੱਤੇ ਹਨ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਜਿਹੜੀ 3 ਮਹੀਨੇ ਦੀ ਗੱਲ ਹੈ ਨੌਕਰੀ ਦੇਣ ਲਈ, ਇਸ ਕੇਸ ਨੂੰ ਛੁਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਹ ਇਕ ਕੇਸ ਨਹੀਂ, 12 ਕੇਸ ਹਨ। ਇਸ ਵਿਚ ਨੈਪੋਟਿਜ਼ਮ ਅਤੇ ਕੁਰੱਪਸ਼ਨ ਦੀ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕੀਤੀ ਹੈ ਕਿ ਇਹ ਜਿਹੜੇ 12 ਆਦਮੀ ਲਗੇ ਹਨ ਇਹ 3 ਮਹੀਨੇ ਤੋਂ ਘੱਟ ਅਰਸੇ ਲਈ ਲਗੇ ਸਨ। 89 ਡੇਜ਼ ਦਾ ਪੀਰੀਅਡ ਖਤਮ ਹੋਣ ਤੇ ਉਨ੍ਹਾਂ ਦੀ ਸਰਵਿਸਿਜ਼ ਖ਼ਤਮ ਕਰ ਦਿੱਤੀਆਂ ਗਈਆਂ ਸਨ। ਇਹ ਐਪੁਆਇੰਟਮੈਂਟਸ ਇੰਪਲਾਇਮੈਂਟ ਐਕਸਚੇਂਜ ਦੇ ਐਕਟ "ਨੋਟੀਫੀਕੇਸ਼ਨ ਆਫ਼ ਵਿਕੈਂਸੀ ਟੂ ਇੰਪਲਾਇਮੈਂਟ ਐਕਸਚੇਂਜ ਐਕਟ" ਦੇ ਅਧੀਨ ਕੀਤੀਆਂ ਗਈਆਂ ਸਨ। ਇਸ ਮੁਤਾਬਿਕ ਜੇ 3 ਮਹੀਨੇ ਤੋਂ ਵੱਧ ਸਮੇਂ ਲਈ ਐਪੁਆਇਟਮੈਂਟ ਕਰਨੀ ਹੋਵੇ ਤਾਂ ਇਜਾਜ਼ਤ ਲੈਣੀ ਪੈਂਦੀ ਹੈ ਪਰ ਇਹ 3 ਮਹੀਨੇ ਤੋਂ ਘੱਟ ਦਾ ਸਮਾਂ ਸੀ। ਸਿਰਫ਼ ਇਕ ਕੇਸ ਵਿਚ ਸਾਢੇ 3 ਮਹੀਨੇ ਦਾ ਸਮਾਂ ਲਿਆ ਗਿਆ ਹੈ ਇਹ ਜਿਹੜੀ ਇਰਰੈਗੂਲੈਰਿਟੀ ਹੈ ਇਸ ਲਈ ਮੈਂ ਕਿਹਾ ਹੈ ਕਿ ਅਸੀਂ ਇਸ ਨੂੰ ਪਰੋਬ ਕਰ ਰਹੇ ਹਾਂ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਕ ਦਿਨ ਦੀ ਬਰੇਕ ਪਾ ਕੇ ਉਸ ਨੂੰ ਨਹੀਂ ਲਗਾਇਆ ਗਿਆ ?

**ਮੰਤਰੀ** : ਨਹੀਂ ਜੀ।

**ਸਰਦਾਰ ਕਿਰਪਾਲ ਸਿੰਘ** :ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇੰਪਲਾਇਮੈਂਟ ਐਕਸਚੇਂਜ ਤੋਂ ਬਗੈਰ ਜਿਹੜੇ ਡਿਪਾਰਟਮੈਂਟ ਇੰਪਲਾਇਮੈਂਟ ਦਿੰਦੇ ਹਨ ਅਤੇ ਕਾਨੂੰਨ ਦੀ ਉਲੰਘਣਾ ਕਰਦੇ ਹਨ, ਕੀ ਸਰਕਾਰ ਉਨ੍ਹਾਂ ਡਿਪਾਰਟਮੈਂਟਸ ਦੇ ਖਿਲਾਫ ਕਾਰਵਾਈ ਕਰਨ ਲਈ ਤਿਆਰ ਹੈ ?

**ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**Mr. Speaker** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਖਾਦ, ਬੀਜ, ਟਰੈਕਟਰ ਆਦਿ ਦੀ ਖਰੀਦ ਲਈ ਕਿਸਾਨਾਂ ਨੂੰ ਸਹੂਲਤਾਂ।

*964. **ਹਾਜੀ ਅਨਵਰ ਅਹਿਮਦ ਖਾਨ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜ ਏਕੜ ਤਕ ਜ਼ਮੀਨ ਰੱਖਣ ਵਾਲੇ ਕਿਸਾਨਾਂ ਨੂੰ ਕਿਹੜੀਆਂ ਕਿਹੜੀਆਂ ਰਿਆਇਤਾਂ ਅਤੇ ਸਹੂਲਤਾਂ ਦਿੱਤੀਆਂ ਗਈਆਂ ;

(ਅ) ਕੀ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ ਜਿਸ ਅਨੁਸਾਰ ਖਾਦ, ਬੀਜ, ਟਰੈਕਟਰ/ਟਰੈਕਟਰਾਂ ਦੇ ਪਾਰਟਸ ਅਤੇ ਜ਼ਮੀਨ ਨੂੰ ਪੱਧਰ ਕਰਨ ਲਈ ਛੋਟੇ ਕਿਸਾਨਾਂ ਨੂੰ 4% ਪ੍ਰਤੀ ਸਾਲ ਦੀ ਘੱਟੋ ਘੱਟ ਵਿਆਜ ਦੀ ਸਹੂਲਤ ਦਿੱਤੀ ਜਾਏਗੀ ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ੳ) (1) ਖੇਤੀਬਾੜੀ ਦੇ ਸੁਧਰੇ ਹੋਏ ਸੰਦ, ਅਨਾਜ ਦੇ ਢੋਲ, ਜ਼ਮੀਨ ਪੱਧਰ/ਵਿਕਾਸ/ਰੈਕਲੇਮੇਸ਼ਨ/ਭੂਮੀ ਸੁਰਖਿਆ, ਬਾਗਵਾਨੀ, ਫਾਰਮ ਵਣ, ਕਸਟਮ ਸੇਵਾ, ਟਿਊਬਵੈਲ/ਪੰਪਿੰਗ ਸੈਟ ਲਗਾਉਣਾ, ਡੇਰੀ, ਮੁਰਗੀ ਪਾਲਣ, ਸੂਰ ਪਾਲਣ, ਬੈਲਾਂ ਦੀ ਜੋੜੀ, ਉਠ/ਘੋੜਾ/ਖਚਰ ਸਮੇਤ ਗੱਡਾ/ਰੇਹੜਾ, ਭੇਡਾਂ ਪਾਲਣ, ਸ਼ਹਿਦ ਦੀਆਂ ਮੱਖੀਆਂ ਪਾਲਣ, ਰੇਸ਼ਮ ਦੇ ਕੀੜੇ ਅਤੇ ਮੱਛੀ ਪਾਲਣ, ਲਈ ਵਿੱਤੀ ਸੰਸਥਾਵਾਂ/ਸਹਿਕਾਰੀ ਬੈਂਕਾਂ ਦੇ ਦਿੱਤੇ ਕਰਜ਼ੇ ਦੇ ਮੁਕਾਬਲੇ 25% ਦੀ ਦਰ ਨਾਲ ਛੋਟੇ ਕਿਸਾਨਾਂ ਨੂੰ ਛੋਟੇ ਤੇ ਕੰਢੇ ਦੇ ਕਿਸਾਨਾਂ ਦੀਆਂ ਵਿਕਾਸ ਏਜੰਸੀਆਂ ਅਤੇ ਤੀਬਰ ਪਿੰਡ ਵਿਕਾਸ ਪਰੋਗਰਾਮ ਅਧੀਨ ਉਪਦਾਨ ਦੇਣਾ। ਇਸ ਤੋਂ ਇਲਾਵਾ ਹਰ ਇਕ ਪਰਦਰਸ਼ਨੀ ਪਲਾਟ ਲਈ ਇਨਪੁਟਸ ਵਾਸਤੇ 200/- ਰੁਪਏ ਦਿੱਤੇ ਜਾਂਦੇ ਹਨ। ਪੋਟਾਸ਼ ਅਤੇ ਫਾਸਫੈਟਿਕ ਖਾਦਾਂ ਲਈ ਤੀਬਰ ਪਿੰਡ ਵਿਕਾਸ ਪਰੋਗਰਾਮ ਅਧੀਨ ਵੀ ਉਪਰ ਦਰਸਾਈ ਗਈ ਦਰ ਤੇ ਛੋਟੇ ਕਿਸਨਾਂ ਨੂੰ ਇਨਪੁਟ ਤੇ ਉਪਦਾਨ ਦਿੱਤਾ ਜਾਂਦਾ ਹੈ।

(2) ਉਪਰੋਕਤ ਭਾਗ (ੳ) (1) ਵਿਚ ਦਰਸਾਏ ਗਏ ਸਾਰੇ ਮੰਤਵਾਂ ਲਈ, ਵਿੱਤੀ ਸੰਸਥਾਵਾਂ/ਸਹਿਕਾਰੀ ਬੈਂਕਾਂ ਦੇ ਕਰਜ਼ੇ ਦੇ ਮੁਕਾਬਲੇ 33½ ਦੀ ਦਰ

ਨਾਲ ਕੰਢੇ ਦੇ ਕਿਸਾਨਾਂ ਨੂੰ ਛੋਟੇ ਅਤੇ ਕੰਢੇ ਦੇ ਕਿਸਾਨਾਂ ਦੀਆਂ ਵਿਕਾਸ ਏਜੰਸੀਆਂ ਅਤੇ ਤੀਬਰ ਪਿੰਡ ਵਿਕਾਸ ਪਰੋਗਰਾਮ ਅਧੀਨ ਉਪਰ ਵਰਨਾਈ ਗਈ ਦਰ ਤੇ ਇਨਪੁਟ ਉਪਦਾਨ ਦਿੱਤਾ ਜਾਂਦਾ ਹੈ।

(3) ਰਜਿਸਟਰਡ ਸਹਿਕਾਰੀ ਸਭਾਵਾਂ, ਜਿਸ ਵਿਚ ਛੋਟੇ ਅਤੇ ਕੰਢੇ ਦੇ ਕਿਸਾਨ ਜ਼ਿਆਦਾ ਹੋਣ, ਨੂੰ ਸਮੂਹਿਕ ਸਿੰਚਾਈ ਕੰਮਾਂ ਤੇ ਵਿੱਤੀ ਸੰਸਥਾਵਾਂ/ਸਹਿਕਾਰੀ ਬੈਂਕਾਂ ਦੇ ਕਰਜ਼ੇ ਦੇ ਮੁਕਾਬਲੇ 50% ਦਰ ਨਾਲ ਉਪਦਾਨ ਦੇਣਾ।

(4) ਤੀਬਰ ਪਿੰਡ ਵਿਕਾਸ ਪ੍ਰੋਗਰਾਮ ਅਧੀਨ ਛੋਟੇ ਅਤੇ ਕੰਢੇ ਦੇ ਕਿਸਾਨਾਂ ਨੂੰ ਟ੍ਰੇਨਿੰਗ ਦੇਣ ਦਾ ਸਾਰਾ ਖਰਚਾ ਵੀ ਦਿੱਤਾ ਜਾਂਦਾ ਹੈ।

(ਅ) ਨਹੀਂ ਜੀ।

---

## COST OF COTTON PRODUCTION IN THE STATE

*1057. **Shri Romesh Chander:** Will the Minister for Agriculture & Forests be pleased to state —

(a) whether it is a fact that the cost of cotton production in the State was worked out to Rs. 399.70 per quintal during the last seasons in Punjab whereas the support price fixed by the Central Government is Rs. 225/- per quintal;

(b) whether the Government has estimated the extent of loss to the farmers due to the low support price, if so, the details thereof;

(c) the steps being taken to compensate the farmers for the said loss and protect their interest ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਕਪਾਹ ਦੀ ਉਤਪਾਦਨ ਲਾਗਤ ਕਈ ਚੀਜ਼ਾਂ ਜਿਵੇਂ ਕਿ 'ਇਨਪੁੱਟ', ਮਜ਼ਦੂਰੀ ਜ਼ਮੀਨ ਦਾ ਕਿਰਾਇਆ ਲਾਈ ਹੋਈ ਪੂੰਜੀ ਦਾ ਵਿਆਜ ਆਦਿ ਤੇ ਅਧਾਰਤ ਹੁੰਦੀ ਹੈ। ਇਸ ਵਿਚ ਪ੍ਰਬੰਧਕੀ ਸਹੂਲਤਾਂ, ਮੌਸਮ ਦੀ ਖਰਾਬੀ ਆਦਿ, ਢੋਆ ਢੁਆਈ ਦੀ ਲਾਗਤ ਅਤੇ ਵੱਖ ਵੱਖ ਕਪਾਹ ਦੀਆਂ ਕਿਸਮਾਂ ਦੀ ਕਾਸ਼ਤ ਕੀਮਤ ਦਾ ਤਾਲਮੇਲ ਅਤੇ ਉਸੇ ਕਿਸਮ ਦੀ ਕਪਾਹ ਦੀਆਂ ਚੁਣਾਈਆਂ ਸ਼ਾਮਲ ਹਨ। ਪੰਜਾਬ ਸਰਕਾਰ ਨੇ ਕੁਲ ਕੀਮਤ ਜੋ ਮੰਗੀ ਹੈ, ਉਹ 399.70 ਰੁਪਏ ਪ੍ਰਤੀ ਕਵਿੰਟਲ ਹੈ। ਜਿਸ ਵਿਚੋਂ ਇਨਪੁੱਟ ਦੀ ਕੀਮਤ, ਮਜ਼ਦੂਰੀ, ਭੋਂ ਮਾਲੀਅ-ਜ਼ਮੀਨ ਦਾ ਕਿਰਾਇਆ, ਮੂਲ ਘੱਟ ਅਤੇ ਲਗਾਈ ਗਈ ਨਿਯਤ ਪੂੰਜੀ ਤੇ ਵਿਆਜ— 255.14 ਰੁਪਏ ਬਣਦਾ ਹੈ। ਭਾਰਤ ਸਰਕਾਰ ਨੇ ਵਧੀਆ ਔਸਤਨ ਕਿਸਮ ਦੀ ਸਮਰਥਨ ਕੀਮਤ 255/- ਰੁਪਏ ਪ੍ਰਤੀ ਕਵਿੰਟਲ ਨਿਯਤ ਕੀਤੀ ਹੈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

### TOTAL NUMBER OF LECTURERS OF SCHOOL CADRE RECRUITED

***1231 Comrade Darshan Singh Jhabal** : Will the Chief Minister be pleased to state :—

(a) the total number of lecturers of school cadre who were directly recruited from the years 1964 to 1978 ;

(b) the number of lecturers out of those mentioned in part (a) above who were confirmed upto the year, 1978 ;

(c) whether any lecturers out of those mentioned above has been taken in PES-II ;

(d) if the replies to parts (b) and (c) above be in the negative, the time by which the said lecturers are likely to be confirmed and taken in P.E.S. Class II?

ਸਰਦਾਰ ਸੁਖਦੇਵ ਸਿੰਘ ਢੀਂਡਸਾ (ਰਾਜ ਮੰਤਰੀ, ਸਿਖਿਆ) : (ਏ) 466

(ਬੀ) ਕੋਈ ਨਹੀਂ।

(ਸੀ) ਜੀ, ਨਹੀਂ।

(ਡੀ) ਲੈਕਚਰਰਾਂ ਵਲੋਂ ਫਾਈਲ ਕੀਤੀਆਂ ਰਿੱਟ ਪਟੀਸ਼ਨਾਂ ਵਿਚੋਂ ਕੁਝ ਕਾਨੂੰਨੀ ਉਲਝਨਾਂ ਸਾਹਮਣੇ ਆਈਆਂ ਹਨ। ਜਿਉਂ ਹੀ ਇਨ੍ਹਾਂ ਉਲਝਣਾਂ ਦਾ ਹੱਲ ਨਿਕਲ ਆਇਆ ਇਨ੍ਹਾਂ ਦੀ ਸੀਨੀਆਰਤਾ ਸੂਚੀ ਨੂੰ ਅੰਤਿਮ ਰੂਪ ਦਿੱਤਾ ਜਾਵੇਗਾ। ਪੀ.ਈ.ਐਸ. ਕਲਾਸ II ਲੈਕਚਰਾਰਾਂ ਦੀ ਤਰੱਕੀ, ਨਿਯਮਾਂ ਵਿਚ ਸੋਧ ਕਰਨ ਉਪਰੰਤ ਕੀਤੀ ਜਾਵੇਗੀ। ਲੋੜੀਂਦੀ ਸੋਧ ਲਈ ਕਦਮ ਚੁਕੇ ਜਾ ਚੁਕੇ ਹਨ।

---

### WATER CHANNELS BRICK LINED IN THE STATE

***995. Giani Kundan Singh Patang**: Will the Chief Minister be pleased to state :—

(a) the mileage of water channels which were brick lined during the year 1977-78 in the State,

(b) the mileage of water channels which were brick lined in districts Ferozepur and Sangrur during the said period?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) 2397.32 ਕਿਲੋਮੀਟਰ

(ਅ) (1) ਜ਼ਿਲ੍ਹਾ ਫਿਰੋਜ਼ਪੁਰ 611 ਕਿਲੋਮੀਟਰ

(2) ਜ਼ਿਲ੍ਹਾ ਸੰਗਰੂਰ 345 ਕਿਲੋਮੀਟਰ

### UPER MARKETS IN THE STATE

***1264. Sri A. Vishwanathan** : Will the Minister for Cooperation be pleased to state :—

(a) the number of Super Markets in the State which have elected Board of Directors who have outlived their statutory tenure',

(b) the number of Super Markets out of these referred to in part (a) above, where elections were held during the Emergency',

(c) whether the Government proposes to hold elections to all the Super Markets in the near future ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਦੋ, ਪਟਿਆਲਾ ਤੇ ਲੁਧਿਆਣਾ ।

(ਅ) ਇਕ ਲੁਧਿਆਣਾ ।

(ੲ) ਹਾਂ ਜੀ । ਕੇਵਲ ਪਟਿਆਲਾ ਤੇ ਲੁਧਿਆਣਾ ਦੇ ਸਟੋਰਾਂ ਵਿਚ । ਬਾਕੀ ਦੇ ਸਟੋਰਾਂ ਦੇ ਬੋਰਡ ਆਫ ਡਾਇਰੈਕਟਰਜ਼ ਦਾ ਮਿੱਥਿਆ ਸਮਾਂ ਅਜੇ ਖਤਮ ਨਹੀਂ ਹੋਇਆ । ਉਨ੍ਹਾਂ ਦੀ ਚੋਣ ਨਿਯਤ ਮਿਤੀ ਨੂੰ ਕੀਤੀ ਜਾਵੇਗੀ ।

---

### OPENING MORE SUGAR MILLS IN THE STATE

***1058. Shri Romesh Chander** : Will the Minister for Agriculture and Forests be pleased to state:

(a) whether any representation was recently made by the State Government to the Central Government for opening more sugar Mills in the State, if so', the results there of',

(b) whether the Government has any plan to dispose of t h- supplies of Sugarcane lying with the farmers during the current year Sugarcane season ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ, ਰਾਜ ਸਰਕਾਰ ਨੇ 4 ਨਵੀਆਂ ਖੰਡ ਮਿਲਾਂ ਦੇ ਲਾਇਸੈਂਸ ਲਈ ਦਰਖਾਸਤ ਦਿੱਤੀ ਸੀ । ਭਾਰਤ ਸਰਕਾਰ ਦੀ ਖੰਡ ਮਿੱਲਾਂ ਨੂੰ ਲਾਇਸੈਂਸ ਦੇਣ ਬਾਰੇ ਚਾਲ ਪਾਲਿਸੀ ਨੂੰ ਮੁੱਖ ਰਖਦੇ ਹੋਏ ਇਹ ਦਰਖਾਸਤਾਂ ਹਾਲ ਦੀ ਘੜੀ ਠੱਪ ਕਰ ਦਿੱਤੀਆਂ ਗਈਆਂ ਹਨ ।

(ਅ) ਵੱਖ ਵੱਖ ਮਿੱਲਾਂ ਦਾ ਜੋ ਗੰਨਾ ਪੀੜਨ ਲਈ 103 ਲੱਖ ਕੁਇੰਟਲ ਬਾਂਡ ਕੀਤਾ ਗਿਆ ਹੈ ਉਹ ਸਾਰੇ ਦਾ ਸਾਰਾ ਚਾਲੂ ਗੰਨਾ ਪੀੜਾਈ ਸੀਜ਼ਨ ਵਿਚ ਪੀੜਿਆ ਜਾਵੇਗਾ ।

ਪੰਜਾਬ ਸਕੂਲ ਸਿਖਿਆ ਬੋਰਡ ਦੇ ਸਦਰ-ਮੁਕਾਮ ਨੂੰ ਫਿਲੌਰ, ਜ਼ਿਲ੍ਹਾ ਜਲੰਧਰ ਵਿਖੇ ਤਬਦੀਲ ਕਰਨਾ ।

*1020. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਸਕੂਲ ਸਿਖਿਆ ਬੋਰਡ ਦੇ ਸਦਰ-ਮੁਕਾਮ ਨੂੰ ਨੇੜੇ ਭਵਿੱਖ ਵਿਚ ਜਲੰਧਰ ਜ਼ਿਲ੍ਹੇ ਵਿਚ ਫਿਲੌਰ ਵਿਖੇ ਤਬਦੀਲ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਸਬੰਧੀ ਹੁਣ ਤਕ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) : ਪੰਜਾਬ ਸਕੂਲ ਸਿਖਿਆ ਬੋਰਡ ਦਾ ਦਫਤਰ ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੁਹਾਲੀ, ਜ਼ਿਲ੍ਹਾ ਰੋਪੜ ਵਿਖੇ ਸਥਿਤ ਹੈ। ਇਸ ਦਾ ਸਦਰ-ਮੁਕਾਮ ਭਵਿੱਖ ਵਿਚ ਕਿਸੇ ਚੰਗੀ ਥਾਂ ਤਬਦੀਲ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## UNSTARRED QUESTIONS AND ANSWERS

### WORLD BANK LOAN FOR IRRIGATION PROJECT

**280. Comrade Satya Pal Dang** : Will the Chief Minister be pleased to state —

(a) whether any world Bank loan has been sanctioned for any irrigation project; if so, the name (s) of the project (s) together with the total loan sanctioned for the project (s);

(b) the terms and conditions of the said loan ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ।

(ਅ) (ੳ) ਨੂੰ ਮੁੱਖ ਰਖਦੇ ਹੋਏ ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

### ਗੌਰਮਿੰਟ ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਪਲਾਸਟਿਕ ਸਰਜਰੀ ਦੇ ਯੂਨਿਟ ਨੂੰ ਬੰਦ ਕਰਨਾ

281. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ ਜੁਲਾਈ ਜਾਂ ਅਗਸਤ, 1978 ਵਿਚ ਜਾਂ ਇਸ ਦੇ ਲਗਭਗ ਗੌਰਮਿੰਟ ਮੈਡੀਕਲ ਕਾਲਿਜ, ਅੰਮ੍ਰਿਤਸਰ ਨਾਲ ਸਬੰਧਤ ਹਸਪਤਾਲ ਵਿਚ ਪਲਾਸਟਿਕ ਸਰਜਰੀ ਦੇ ਯੂਨਿਟ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਸੀ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ;

(ਅ) ਕੀ ਅੰਮ੍ਰਿਤਸਰ ਦੇ ਕੁਝ ਵਿਧਾਨਕਾਰਾਂ ਨੇ ਉਕਤ ਫੈਸਲੇ ਵਿਰੁਧ ਰੋਸ ਪ੍ਰਗਟ ਕੀਤਾ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਰੋਸ ਪੱਤਰਾਂ/ਟੈਲੀਗ੍ਰਾਮਜ਼ ਦੇ ਵੇਰਵੇ ਕੀ ਹਨ ;

(ੲ) ਕੀ ਸਰਕਾਰ ਨੇ ਉਕਤ ਫੈਸਲੇ ਤੇ ਮੁੜ-ਵਿਚਾਰ ਕੀਤਾ ਹੈ ਜਾਂ ਮੁੜ ਵਿਚਾਰ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ): (ੳ) ਨਹੀਂ ਜੀ।

| | | | | | |
|---|---|---|---|---|---|
| | | 278—Art and Culture .. | 7,000 | .. | 7,000 |
| | | 282—Public Health, Sanitation and Water Supply .. | 78,26,000 | .. | 78,26,000 |
| | | 305—Agriculture .. | 1,87,000 | .. | 1,87,000 |
| | | 309—Food .. | 7,24,000 | .. | 7,24,000 |
| | | 314—Communtiy Development .. | 1,35,14,000 | *1,000* | 1,35,15,000 |
| | | 363—Compensation and Assignments to Local Bodies and Panchayati Raj Institutions | 37,58,000 | .. | 37,58,000 |
| | | Total Demand (Revenue) .. | 2,74,50,000 | *1,000* | 2,74,51,000 |
| 33 | Industries .. | 257—Supplies and Disposals .. | 2,75,000 | *3,000* | 2,78,000 |
| | | 304—Other General Economic Services .. | 4,28,000 | .. | 4,28,000 |
| | | 320—Industries .. | 13,70,000 | .. | 13,70,000 |
| | | 321—Village and Small Industries .. | 1,39,52,000 | *15,000* | 1,39,67,000 |
| | | 328—Mines and Minerals .. | 3,52,000 | *20,000* | 3,72,000 |
| | | Total Demand (Revenue) .. | 1,63,77,000 | *38,000* | 1,64,15,000 |
| | | 520—Capital Outlay on Industrial Research and Development .. | 1,69,33,000 | .. | 1,69,33,000 |
| | | 521—Capital Outlay on Villages and Small Industries | 18,33,000 | .. | 18,33,000 |
| | | 525—Capital Outlay on Telecommunication and Electronics .. | 5,00,000 | .. | 5,00,000 |
| | | 530—Investment in the Industrial Finance Corporation of India .. | 33,000 | .. | 33,000 |
| | | Total Demand (Capital) .. | 1,92,99,000 | .. | 1,92,99,000 |
| | | Total Demand (Revenue and Capital) .. | 3,56,76,000 | *38,000* | 3,57,14,000 |
| 34 | Civil Aviation .. | 336—Civil Aviation .. | 4,21,000 | .. | 4,21,000 |
| | | Total Demand (Revenue) .. | 4,21,000 | .. | 4,21,000 |
| | | 536—Capital Outlay on Civil Aviation .. | 3,83,000 | .. | 3,83,000 |
| | | Total Demand (Capital) .. | 3,83,000 | | 3,83,000 |
| | | Total Demand (Revenue and Capital) .. | 8,04,000 | .. | 8,04,000 |

[Mr. Speaker]

| Demand No. | Services/Departments | Major Heads | Amount required on Account | | |
|---|---|---|---|---|---|
| | | | Voted | *Charged* | Total |
| | | | Rs. | Rs. | Rs. |
| 35 | Roads and Bridges .. | 337—Roads and Bridges .. | 6,38,53,000 | *1,00,000* | 6,39,53,000 |
| | | Total Demand (Revenue) .. | 6,38,53,000 | *1,00,000* | 6,39,53,000 |
| | | 537—Capital Outlay on Roads and Bridges .. | 4,60,00,000 | .. | 4,60,00,000 |
| | | Total Demand (Captial) .. | 4,60,00,000 | .. | 4,60,00,000 |
| | | Total Demand (Revenue and Capital) .. | 10,98,53,000 | *1,00,000* | 10,99,53,000 |
| 36 | Road Transport .. | 241—Taxes on Vehicles .. | 5,95,000 | *26,000* | 6,21,000 |
| | | 338—Road and Water Transport Services .. | 10,46,13,000 | *1,53,000* | 10,47,66,000 |
| | | Total Demand (Revenue) .. | 10,52,08,000 | *1,79,000* | 10,53,87,000 |
| | | 538—Capital Outlay on Road and Water Transport Services | 2,00,00,000 | .. | 2,00,00,000 |
| | | Total Demand (Capital) .. | 2,00,00,000 | .. | 2,00,00,000 |
| | | Total Demand (Revenue and Capital) .. | 12,52,08,000 | *1,79,000* | 12,53,87,000 |
| 37 | Multipurpose River Projects .. | 332—Multipurpose River Projects .. | 2,23,39,000 | .. | 2,23,39,000 |
| | | Total Demand (Revenue) .. | 2,23,39,000 | .. | 2,23,39,000 |

| No. | Demand | Head | Voted | Charged | Total |
|---|---|---|---|---|---|
| | | 532—Capital Outlay on Multipurpose River Projects | 8,59,05,000 | .. | 8,59,05,000 |
| | | Total Demand (Capital) .. | 8,59,05,000 | .. | 8,59,05,000 |
| | | Total Demand (Revenue and Capital) .. | 10,82,44,000 | .. | 10,82,44,000 |
| 38 | Irrigation, Drainage and Flood Control .. | 306—Minor Irrigation .. | 55,70,000 | .. | 55,70,000 |
| | | 331—Water and Power Development Services .. | 3,27,78,000 | .. | 3,27,78,000 |
| | | 333—Irrigation, Navigation, Drainage and Flood Control Projects .. | 5,67,79,000 | .. | 5,67,79,000 |
| | | Total Demand (Revenue) .. | 9,51,27,000 | .. | 9,51,27,000 |
| | | 506—Capital Outlay on Minor Irrigation .. | 32,37,000 | .. | 32,37,000 |
| | | 533—Capital Outlay on Irrigation, Navigation, Flood Control and Drainage Projects .. | 8,27,99,000 | .. | 8,27,99,000 |
| | | Total Demand (Capital) .. | 8,60,36,000 | .. | 8,60,36,000 |
| | | Total Demand (Revenue and Capital) .. | 18,11,63,000 | .. | 18,11,63,000 |
| 39 | Buildings .. | 259—Public Works .. | 4,96,03,000 | *73,000* | 4,96,76,000 |
| | | 277—Education .. | 3,25,000 | .. | 3,25,000 |
| | | 280—Medical .. | 3,66,000 | .. | 3,66,000 |
| | | 282—Public Health, Sanitation and Water Supply .. | 1,28,23,000 | *20,000* | 1,28,43,000 |
| | | 283—Housing .. | 1,36,000 | .. | 1,36,000 |
| | | 305—Agriculture .. | 22,15,000 | .. | 22,15,000 |
| | | 310—Animal Husbandry .. | 17,000 | .. | 17,000 |
| | | 321—Village and Small Industries .. | .. | .. | .. |
| | | Total Demand (Revenue) .. | 6,54,85,000 | *93,000* | 6,55,78,000 |
| | | 459—Capital Outlay on Public Works .. | 81,97,000 | *1,00,000* | 82,97,000 |
| | | 477—Capital Outlay on Education .. | 35,15,000 | .. | 35,15,000 |
| | | 480—Capital Outlay on Medical .. | 1,00,33,000 | .. | 1,00,33,000 |
| | | 481—Capital Outay on Family Welfare .. | 14,40,000 | .. | 14,40,000 |
| | | 482—Capital Outlay on Public Health, Sanitation and Water Supply .. | 16,000 | .. | 16,000 |
| | | 485—Capital Outlay on Information and Publicity | .. | .. | .. |

| Demand No. | Services/Departments | Major Heads | Amount required on Account | | |
|---|---|---|---|---|---|
| | | | Voted | Charged | Total |
| | | | Rs. | Rs. | Rs. |
| | | 488—Capital Outlay on Social Security and Welfare .. | 1,66,600 | .. | 1,66,000 |
| | | 495—Capital Outlay on Other Social and Community Services .. | 7,92,000 | .. | 7,92,000 |
| | | 504—Capital Outlay on other Genera_ Economic Services .. | 33,000 | .. | 33,000 |
| | | 505—Capital Outlay on Agriculture .. | 40,00,000 | .. | 40,00,000 |
| | | 510—Capital Outlay on Animal Husbandry .. | 8,17,000 | .. | 8,17,000 |
| | | 511—Capital Outlay on Dairy Development .. | 8,40,000 | .. | 8,40,000 |
| | | 512—Capital Outlay on Fisheries .. | 2,66,000 | .. | 2,66,000 |
| | | 521—Capital Outlay on Village and Small Industries | 75,81,000 | .. | 75,81,000 |
| | | 536—Capital Outlay on Civil Aviation .. | 66,000 | .. | 66,000 |
| | | 544—Capital Outlay on Transport and Communication | .. | .. | .. |
| | | Total Demand (Capital) .. | 3,77,62,000 | *1,00,000* | 3,78,62,000 |
| | | Total Demand (Revenue and Capital) .. | 10,32,47,000 | *1,93,000* | 10,34,40,000 |
| | Public Debt .. | 603—Internal Debt of the State Government .. | .. | *1,01,79,08,000* | 1,01,79,08,000 |
| | | 604—Loans and Advances from the Central Government .. | .. | *11,92,46,000* | 11,92,46,000 |
| | | Total Appropriation (Capital) .. | .. | *1,13,71,54,000* | 1,13,71,54,000 |
| | Interest Payment and Servicing of Debt .. | 248—Appropriation for Reduction and Avoidance of Debt .. | .. | .. | .. |
| | | 249—Interest Payments .. | .. | *14,43,56,000* | 14,43,56,000 |
| | | Total Appropriation (Revenue) .. | .. | *14,43,56,000* | 14,43,56,000 |

| | | | | | |
|---|---|---|---|---|---|
| 40 | Loans and Advances by the State Government .. | 677—Loans for Education, Art and Culture .. | 2,36,000 | .. | 2,36,000 |
| | | 680—Loans for Medical .. | .. | .. | |
| | | 682—Loans for Public Health, Sanitation and Water Supply .. | 17,00,000 | .. | 17,00,000 |
| | | 683—Loans for Housing .. | 61,71,000 | .. | 61,71,000 |
| | | 684—Loans for Urban Development .. | 5,05,00,000 | .. | 5,05,00,000 |
| | | 688—Loans for Social Security and Welfare .. | 25,000 | .. | 25,000 |
| | | 698—Loans to Co-operative Societies .. | 3,34,92,000 | .. | 3,34,92,000 |
| | | 705—Loans for Agriculture .. | 92,00,000 | .. | 92,00,000 |
| | | 706—Loans for Minor Irrigation, Soil Conservation and Area Development | 1,55,50,000 | .. | 1,55,50,000 |
| | | 714—Loans for Community Development .. | 21,00,000 | .. | 21,00,000 |
| | | 715—Loans to Agricultural Financial Institutions .. | 13,33,000 | .. | 13,33,000 |
| | | 721—Loans for Village and Small Industries .. | 82,17,000 | .. | 82,17,000 |
| | | 734—Loans for Power Projects .. | 24,23,67,000 | .. | 24,23,67,000 |
| | | 766—Loans to Government Servants .. | 90,87,000 | .. | 90,87,000 |
| | | Total (Capital) Loans and Advances .. | 37,99,78,000 | .. | 37,99,78,000 |
| | | Grand Total .. | 4,44,49,71,000 | 1,28,97,14,000 | 5,73,46,85,000 |

**ਸਰਦਾਰ ਉਮਰਾਓ ਸਿੰਘ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਅੱਜ ਫਾਈਨਾਂਸ ਮਨਿਸਟਰ ਸਾਹਿਬ ਨੇ Vote-on-Account for four months ਦੀ ਮੋਸ਼ਨ ਮੂਵ ਕੀਤੀ ਹੈ। ਲੇਕਿਨ ਕੱਲ ਜਦੋਂ ਬਜਟ ਪ੍ਰੈਜ਼ੇਂਟ ਕੀਤਾ ਸੀ ਤਾਂ ਬਜਟ ਸਪੀਚ ਤੋਂ ਬਾਅਦ ਕਿਹਾ ਸੀ ਕਿ ਮੈਂ ਅਗਲੇ ਸਾਲ ਦਾ ਬਜਟ ਪੇਸ਼ ਕਰਦਾ ਹਾਂ। ਬੇਸ਼ਕ ਇਨ੍ਹਾਂ ਦੀ ਸਪੀਚ ਕੱਢਵਾ ਕੇ ਵੇਖ ਲਓ। ਇਹ ਕਿਹਾ ਸੀ ਕਿ ਅਗਲੇ ਸਾਲ ਦਾ ਬਜਟ ਪੇਸ਼ ਕਰਦਾ ਹਾਂ। ਵੋਟ ਆਨ ਅਕਾਊਂਟ ਦਾ ਜ਼ਿਕਰ ਨਹੀਂ ਸੀ ਕੀਤਾ (ਵਿਘਨ)

**ਸ਼੍ਰੀ ਸਪੀਕਰ :** ਸਪੀਚ ਸ਼ੁਰੂ ਕਰਨ ਵੇਲੇ ਇਨ੍ਹਾਂ ਨੇ ਕਿਹਾ ਸੀ ਕਿ ਮੈਂ ਵੋਟ ਆਨ ਅਕਾਊਂਟ 4 ਮਹੀਨਿਆਂ ਦਾ ਪੇਸ਼ ਕਰ ਰਿਹਾ ਹਾਂ । I will check the record again just to make sure about what you said now..

**ਸਰਦਾਰ ਉਮਰਾਓ ਸਿੰਘ :** ਜਿੰਨੇ ਪ੍ਰੈਸੀਡੈਂਟਸ ਹਨ ਇਸ ਹਾਊਸ ਦੇ ਔਰ ਲੋਕ ਸਭਾ ਦੇ ਉਹ ਮੈਂ ਸਾਰੇ ਦੇਖੇ ਸਨ। ਕਾਂਸਟੀਚਿਊਸ਼ਨ ਦੀ ਰੈਲੇਵੈਂਟ ਕਲਾਜ਼-5 ਉਹ ਵੀ ਮੈਂ ਪੜ੍ਹੀ ਹੈ । ਉਸ ਵਿਚ ਸਪਿਰਟ ਆਫ ਦੀ ਕਾਂਸਟੀਚਿਊਸ਼ਨ ਇਹ ਹੈ ਕਿ ਵੋਟ ਆਨ ਅਕਾਊਂਟ ਉਦੋਂ ਪੇਸ਼ ਕੀਤਾ ਜਾਂਦਾ ਹੈ ਜਦੋਂ ਡਾਇਰ ਨਸੈਸਿਟੀ ਹੋਵੇ। ਮਾਰਚ ਦਾ ਅਖੀਰਲਾ ਮਹੀਨਾ ਹੋਵੇ ਔਰ ਅਗਰ ਇਕ ਦੋ ਦਿਨਾਂ ਵਿਚ ਵੋਟ ਆਨ ਅਕਾਊਂਟ ਪਾਸ ਨਾ ਹੋਵੇ ਤਾਂ ਮੁਲਾਜ਼ਮਾਂ ਦੀਆਂ ਤਨਖਾਹਾਂ ਬੰਦ ਹੋ ਜਾਣਗੀਆਂ । ਉਸ ਹਾਲਤ ਵਿਚ ਵੋਟ ਆਨ ਅਕਾਊਂਟ ਲਿਆਣਾ ਪੈਂਦਾ ਹੈ। ਪਰ ਇਸ ਵੇਲੇ ਤਾਂ ਮਾਰਚ ਦੇ ਹਾਲੇ 20, 22 ਦਿਨ ਰਹਿੰਦੇ ਹਨ ਅਤੇ ਇਹ ਮਾਰਚ ਦੇ ਪਹਿਲੇ ਹਫਤੇ ਵਿਚ ਹੀ ਵੋਟ ਆਨ ਅਕਾਊਂਟ ਲਿਆ ਰਹੇ ਹਨ। ਜੇ ਮਾਰਚ ਵਿਚ ਇਨ੍ਹਾਂ ਨੂੰ ਕੰਮ ਸੀ ਤਾਂ ਇਹ ਸੈਸ਼ਨ ਨੂੰ ਹੋਰ ਪਹਿਲਾਂ ਬੁਲਾ ਲੈਂਦੇ। ਇਹ ਜਿਹੜਾ ਹੁਣ ਪ੍ਰੋਸੀਜ਼ਰ ਅਡਾਪਟ ਕਰ ਰਹੇ ਹਨ ਇਹ ਠੀਕ ਨਹੀਂ ਹੈ । ਇਸ ਵਾਸਤੇ ਕਾਂਸਟੀਚਿਊਸ਼ਨ ਵਿਚ ਅਜਿਹਾ ਪ੍ਰੋਸੀਜ਼ਰ ਹੈ ਜਿਹੜਾ ਕਿ ਸਿਰਫ ਐਮਰਜੈਂਸੀ ਵਾਸਤੇ ਹੀ ਇਸਤੇਮਾਲ ਹੋ ਸਕਦਾ ਹੈ। ਪਰ ਹੁਣ ਉਸ ਦਾ ਇਹ ਗ਼ੈਰ-ਵਾਜ਼ਬ ਇਸਤੇ-ਮਾਲ ਕਰ ਰਹੇ ਹਨ। ਇਸ ਕਰਕੇ ਜਿਹੜਾ ਬਜਟ ਸੈਸ਼ਨ ਅੱਗੇ ਡੇਢ ਦੋ ਮਹੀਨੇ ਚਲਦਾ ਹੁੰਦਾ ਸੀ ਉਸ ਨੂੰ ਹੁਣ ਇਹ ਅੱਗੇ ਪਾਉਣਾ ਚਾਹੁੰਦੇ ਹਨ। ਗੁਰਦੁਵਾਰਾ ਇਲੈਕਸ਼ਨਜ਼ ਹੋਣੇ ਹਨ। ਇਸ ਬਜਟ ਇਜਲਾਸ ਵਿਚ ਸਾਰੀ ਚੀਜ਼ ਜਿੰਨਾ ਚਿਰ ਲੋਕਾਂ ਦੇ ਸਾਹਮਣੇ ਪੇਸ਼ ਨਾ ਹੋ ਜਾਏ ਕਿ ਸਰਕਾਰੀ ਪਾਰਟੀ ਦੀ ਝੋਲੀ ਵਿਚ ਕੀ ਹੈ, ਉਨਾਂ ਚਿਰ ਇਸ ਦਾ ਕੋਈ ਫਾਇਦਾ ਨਹੀਂ ਹੈ। ਇਹ ਵੋਟ ਆਨ ਅਕਾਊਂਟ ਵਾਲੀ ਜੋ ਚੀਜ਼ ਹੁਣ ਕੀਤੀ ਜਾ ਰਹੀ ਹੈ, ਇਸ ਦੀ ਇਸ ਵੇਲੇ ਕੋਈ ਡਾਇਰ ਨਸੈਸਟੀ ਨਹੀਂ ਹੈ। ਇਹ ਪੁਲੀਟੀਕਲ ਮੋਟੀਵੇਟਿਡ ਹੈ। ਮੈਂ, ਸਪੀਕਰ ਸਾਹਿਬ, ਤੁਹਾਡੀ ਪ੍ਰੋਟੈਕਸ਼ਨ ਸੀਕ ਕਰਦਾ ਹਾਂ ਕਿ ਵੋਟ ਆਨ ਅਕਾਊਂਟ ਪੇਸ਼ ਹੋਣ ਦੀ ਇਜਾਜ਼ਤ ਨਹੀਂ ਦਿਤੀ ਜਾਏਗੀ ।

**Mr. Speaker:** There is no Constitutional bar on the presentation of a Vote-on-Account Budget and it is entirely in the discretion of the House.

ਬਿਜ਼ਨੈਸ ਅਡਵਾਇਜ਼ਰੀ ਕਮੇਟੀ ਵਿਚ ਤੁਸੀਂ ਵੀ ਆਏ ਸੀ ਅਤੇ ਇਸ ਬਾਰੇ ਉਥੇ ਫੈਸਲਾ ਕੀਤਾ ਗਿਆ ਸੀ । ਇਸ ਦੇ ਬਾਵਜੂਦ ਜੇ ਤੁਸੀਂ ਸਮਝਦੇ ਹੋ ਕਿ ਕਾਂਸਟੀਚਿਊਸ਼ਨ ਦੀ ਵੈਲੇਡਿਟੀ ਉਤੇ ਕੋਈ ਤੁਹਾਨੂੰ ਇਤਰਾਜ਼ ਹੈ ਤਾਂ ਮੇਰੇ ਪਾਸ ਆ ਜਾਓ। ਅਸੀਂ ਗੱਲ ਬਾਤ ਕਰ ਲਵਾਂਗੇ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਇਹ ਪੜ੍ਹੇ ਲਿਖੇ ਆਦਮੀ ਹਨ ਔਰ ਵਕੀਲ ਵੀ ਹਨ। ਜਿਸ ਵੇਲੇ ਕੋਈ ਚੀਜ਼ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਯੂਨੈਨੀਮਸਲੀ

ਪਾਸ ਹੋ ਚੁੱਕੀ ਹੋਵੇ ਅਤੇ ਹਾਊਸ ਵਿਚ ਪਰੇਜ਼ੈਂਟ ਹੋ ਚੁਕੀ ਹੋਵੇ ਤਾਂ ਫਿਰ ਕਿਸ ਤਰ੍ਹਾਂ ਨਾਲ ਇਹ ਚੀਜ਼ ਇਥੇ ਕਹਿ ਰਹੇ ਹਨ ।

**ਸ਼੍ਰੀ ਹੰਸ ਰਾਜ ਸ਼ਰਮਾ** (ਬਨੂੜ) : ਸਪੀਕਰ ਸਾਹਿਬ, ਇਹ ਵੋਟ ਆਨ ਅਕਾਊਂਟ, ਜੋ ਕਿ ਸਰਦਾਰ ਬਲਵੰਤ ਸਿੰਘ ਨੇ ਪੇਸ਼ ਕੀਤਾ ਹੈ, ਮੈਂ ਸਮਝਦਾ ਹਾਂ ਕਿ ਵੋਟ ਆਨ ਅਕਾਊਂਟ ਪਹਿਲਾਂ ਵੀ ਪੰਜਾਬ ਦੀ ਹਿਸਟਰੀ ਵਿਚ ਦੋ ਤਿੰਨ ਦਫਾ ਪੇਸ਼ ਹੋ ਚੁਕੇ ਹਨ ਲੇਕਿਨ ਐਸੀ ਐਮਰਜੈਂਸੀ ਕੋਈ ਨਹੀਂ ਸੀ ਇਸ ਵਕਤ ਜਿਸ ਤਰ੍ਹਾਂ ਕਿ ਕੋਈ ਪੰਜਾਬ ਵਿਚ ਜਾਂ ਨੈਸ਼ਨਲ ਕ੍ਰਾਈਸਿਜ਼ ਆਏ ਹੋਣ ਜਿਸ ਕਰਕੇ ਵੋਟ ਆਨ ਅਕਾਊਂਟ ਲਿਆਂਦਾ ਜਾਵੇ। ਪ੍ਰੋਪਰਾਈਟੀ ਇਹ ਡੀਮਾਂਡ ਕਰਦੀ ਹੈ ਔਰ ਈਵਨ ਟੰਡਨ ਸਾਹਿਬ ਵੀ ਮੇਰੇ ਨਾਲ ਐਗਰੀ ਕਰਨਗੇ ਕਿ ਐਨੇ ਵੱਡੇ ਕੋਈ ਕ੍ਰਾਈਸਿਜ਼ ਨਹੀਂ ਸੀ, ਕੋਈ ਕੁਲੀਸ਼ਨ ਸਰਕਾਰ ਹੋਣ ਕਰਕੇ ਵੀ ਕ੍ਰਾਈਸਿਜ਼ ਨਹੀਂ ਸਨ। ਇਹ ਕਹਿਣਗੇ ਕਿ ਇਕ ਸੈਕਸ਼ਨ ਦੇ ਕ੍ਰਾਈਸਿਜ਼ ਹਨ। ਇਹ ਗਲਤ ਕੰਮ ਕੀਤਾ ਗਿਆ ਹੈ। ਬਜਟ ਸਾਰੇ ਸਾਲ ਦੀ ਪਿਕਚਰ ਦਸਦਾ ਹੈ। ਚਲੋਂ ਕੋਈ ਲੜਾਈ ਹੋ ਗਈ ਹੋਵੇ, ਪਾਕਿਸਤਾਨ ਨਾਲ ਜਾਂ ਬੰਗਲਾ ਦੇਸ਼ ਨਾਲ ਲੜਾਈ ਹੋਵੇ ਤਾਂ ਤੇ ਸਮਝਿਆ ਜਾ ਸਕਦਾ ਹੈ ਔਰ ਕੋਈ ਐਮਰਜੈਂਸੀ ਅਰਾਈਜ਼ ਹੋ ਸਕਦੀ ਹੈ। ਪਰ ਮੈਨੂੰ ਬਲਵੰਤ ਸਿੰਘ ਦੀ ਸਮਝਦਾਰੀ ਤੇ ਸ਼ੱਕ ਨਹੀਂ ਹੈ, ਮੈਨੂੰ ਤਾਂ ਇਨ੍ਹਾਂ ਦੀ ਹੈਲਪਲੈਸਨੈਸ ਤੇ ਰਹਿਮ ਆਉਂਦਾ ਹੈ। ਇਸ ਵੇਲੇ ਉਹ ਬਿਲਕੁਲ ਹੈਲਪਲੈਸ ਹਨ ਅਤੇ ਉਨ੍ਹਾਂ ਦੀ ਪੇਸ਼ ਨਹੀਂ ਚਲ ਰਹੀ ਅਤੇ ਬਜਟ ਵਿਚ ਉਨ੍ਹਾਂ ਦੇ ਵਿਚਾਰਾਂ ਦੀ ਰਿਫਲੈਕਸ਼ਨ ਨਹੀਂ ਹੈ ਜੋ ਉਨ੍ਹਾਂ ਨੇ ਆਪਣੀ ਪਹਿਲੀ ਬਜਟ ਸਪੀਚ ਵਿਚ ਕਿਹਾ ਸੀ ਉਹ ਚੀਜ਼ ਇਸ ਵਿਚ ਨਹੀਂ ਹੈ। ਸਟੇਟ ਦਾ ਸਾਰਾ ਕੁਝ ਪੋਸਟਪੋਨ ਕਰ ਦੇਣਾ, ਇਹ ਕੋਈ ਅੱਛੀ ਰਿਵਾਇਤ ਨਹੀਂ ਹੈ। ਬਲਕਿ ਪਿਛਲੀ ਦਫਾ ਵੀ ਜਦੋਂ ਇਨ੍ਹਾਂ ਨੇ ਆਪਣੀ ਪਹਿਲੀ ਬਜਟ ਸਪੀਚ ਪੜ੍ਹੀ ਸੀ ਤਾਂ ਮੈਂ ਇਨ੍ਹਾਂ ਨੂੰ ਇਹ ਅਰਜ਼ ਕੀਤੀ ਸੀ ਕਿ ਬਹੁਤ ਜ਼ਿਆਦਾ ਜ਼ੋਰ ਪੁਲੀਟੀਕਲ ਅਤੇ ਫਾਈਨੈਂਸ਼ਿਅਲ ਐਟਾਨੋਮੀ ਤੇ ਪਾਇਆ ਹੈ। ਮੈਂ ਕਿਹਾ ਸੀ ਕਿ ਇਸ ਤੋਂ ਤੁਸੀਂ ਵਾਪਸ ਜਾਉਗੇ। ਮੈਨੂੰ ਖੁਸ਼ੀ ਹੈ ਕਿ ਇਸ ਬਜਟ ਵਿਚ ਅਟਾਨੋਮੀ ਨੂੰ ਛੱਡ ਕੇ ਫਾਈਨੈਂਸ਼ਅਲ ਪਾਵਰਜ਼ ਵਧਾਉਣ ਤੇ ਆ ਗਏ ਹਨ । ਪਹਿਲਾਂ ਇਨ੍ਹਾਂ ਨੇ ਕਿਹਾ ਕਿ ਪੁਲੀਟੀਕਲ ਅਟਾਨੋਮੀ ਲੈਣ ਵਾਸਤੇ ਸਾਰੇ ਚੀਫ ਮਨਿਸਟਰਜ਼ ਦੀ ਮੀਟਿਗ ਚੰਡੀਗੜ੍ਹ ਵਿਚ ਹੋਏਗੀ। ਫਿਰ ਕਿਹਾ ਗਿਆ ਕਿ ਇਸ ਲਈ ਐਫ. ਐਮਜ਼. ਦੀ ਮੀਟਿੰਗ ਹੋਏਗੀ। ਪਰ ਇਹ ਦੋਨੋਂ ਮੀਟਿੰਗਾਂ ਨਹੀਂ ਹੋਈਆਂ। ਅੱਜ ਇਹ ਰਿਅਲਿਟੀ ਤੇ ਆਏ ਹਨ। ਅਗਰ ਇਨ੍ਹਾਂ ਨੇ ਫਾਈਨੈਂਸ਼ੀਅਲ ਪਾਵਰਜ਼ ਲੈਣ ਵਾਸਤੇ ਹੋਰ ਤਾਕਤ ਲੈਣੀ ਹੈ ਤਾਂ ਇਸ ਨੂੰ ਸੈਕੂਲਰ ਆਊਟਲੁਕ ਦੇਣੀ ਚਾਹੀਦੀ ਹੈ । ਇਸ ਲਈ ਸਾਰੀਆਂ ਪਾਰਟੀਆਂ ਨੂੰ ਬੁਲਾਉਣਾ ਚਾਹੀਦਾ ਹੈ । ਅਸੀਂ ਇਨ੍ਹਾਂ ਨਾਲ ਸਹਿਮਤ ਹਾਂ ਕਿ ਸਟੇਟਸ ਨੂੰ ਫਾਈਨੈਂਸ਼ੀਅਲ ਪਾਵਰਜ਼ ਜ਼ਿਆਦਾ ਮਿਲਣੀਆਂ ਚਾਹੀਦੀਆਂ ਹਨ ਕਿਉਂਕਿ ਇਨ੍ਹਾਂ ਦੀ ਜ਼ਿੰਮੇਦਾਰੀ ਜ਼ਿਆਦਾ ਹੈ। ਇਨ੍ਹਾਂ ਦੇ ਖ਼ਰਚ ਜ਼ਿਆਦਾ ਹਨ। ਇਨ੍ਹਾਂ ਨੂੰ ਪਲੈਨ ਨੂੰ ਇੰਪਲੀਮੈਂਟ ਕਰਨ ਵਾਸਤੇ ਬਹੁਤ ਰਿਸੋਰਸਿਜ਼ ਜੁਟਾਉਣੇ ਪੈਂਦੇ ਹਨ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਸੈਕੂਲਰ ਆਊਟ ਲੁਕ ਦੇਣੀ ਚਾਹੀਦੀ ਹੈ (ਵਿਘਨ)

**Principal Om Parkash Bagga** : On a point of order, Sir.

**ਸ਼੍ਰੀ ਸਪੀਕਰ** : ਨਹੀਂ, ਤੁਸੀਂ ਬੈਠ ਜਾਓ ।

**ਸ਼੍ਰੀ ਹੰਸ ਰਾਜ ਸ਼ਰਮਾ** : ਲੁਧਿਆਣਾ ਵਿਚ ਅਕਾਲੀ ਕਾਨਫਰੰਸ ਵਿਚ ਇਹ ਸਵਾਲ ਰੇਜ਼ ਕਰਨਾ, ਉਸ ਨੂੰ ਇਹ ਸ਼ਕਲ ਦੇਣਾ ਜਿਹੜੀ ਕਿ ਇੱਕ ਪਾਰਟੀ ਦੀ ਡੀਮਾਂਡ ਹੋਵੇ ਔਰ ਉਸ ਪਾਰਟੀ ਵਿਚ ਇਹ ਰੈਜ਼ੋਲਿਊਸ਼ਨ ਮੂਵ ਕਰਨ ਵਾਲੇ ਸੱਜਣ ਇਹ ਕਹਿਣ, ਇਹ ਮਲਟੀਨੇਸ਼ਨਜ਼ ਕੰਟਰੀ ਹੈ, ਔਰ ਕਹਿਣ ਕਿ ਕਾਂਸਟੀਚਿਊਸ਼ਨ ਅਮੈਂਡ ਕਰੋ, ਗਵਰਨਰ ਇਲੈਕਟਿਡ ਹੋਣਾ ਚਾਹੀਦਾ ਹੈ । ਉਸ ਤੋਂ ਬਾਅਦ ਸਾਡੇ

[ਸ਼੍ਰੀ ਹੰਸ ਰਾਜ ਸ਼ਰਮਾ]

ਚੀਫ਼ ਮਨਿਸਟਰ ਸਾਹਿਬ ਵੀ ਉਸ ਰੈਜ਼ੋਲਿਊਸ਼ਨ ਨੂੰ ਠੀਕ ਕਹਿਣ ਉਸ ਦੀ ਨਿਖੇਧੀ ਨਾ ਕਰਨ ਤਾਂ ਕੀ ਇਹ ਠੀਕ ਗੱਲ ਹੈ? ਮੈਂ ਸਮਝਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਇਥੇ ਹਾਊਸ ਵਿਚ ਉਸ ਬਾਰੇ ਡਿਨਾਇਲ ਕੀਤਾ ਹੈ, ਇਹ ਤਾਂ ਉਹੀ ਚੀਜ਼ ਹੋਈ ਕਿ ਇਸ ਹਾਊਸ ਵਿਚ ਕੋਈ ਹੋਰ ਬੋਲੀ ਬੋਲੀ ਜਾਂਦੀ ਹੈ ਅਤੇ ਹਾਊਸ ਦੇ ਬਾਹਰ ਕੋਈ ਹੋਰ ਬੋਲੀ ਬੋਲੀ ਜਾਂਦੀ ਹੈ। ਪੰਜਾਬ ਤਰੱਕੀ ਕਰਨ ਵਾਲਾ ਸੂਬਾ ਹੈ। ਇਹ ਸਭ ਤੋਂ ਵੱਧ ਅਨਾਜ ਦੇਣ ਵਾਲਾ ਸੂਬਾ ਹੈ। ਇਹ ਸਭ ਤੋਂ ਵੱਧ ਸੋਲਜਰ ਦੇਣ ਵਾਲਾ ਸੂਬਾ ਹੈ। ਜਿਹੜੀ ਲੜਾਈ ਪੰਜਾਬ ਨਾਲ ਹੁੰਦੀ ਹੈ, ਉਹ ਸਾਰੇ ਹਿੰਦੋਸਤਾਨ ਨਾਲ ਲੜਾਈ ਹੁੰਦੀ ਹੈ। ਇਸ ਲਈ ਪੰਜਾਬ ਨੂੰ ਸਾਰੇ ਕੰਟਰੀ ਦਾ ਨੁਕਤਾ ਨਜ਼ਰ ਰਖ ਕੇ ਕੰਮ ਕਰਨੇ ਚਾਹੀਦੇ ਹਨ। ਪਰ ਹੁਣ ਇਥੇ ਲੁਧਿਆਣਾ ਵਿਚ ਕੀ ਕੀਤਾ ਗਿਆ ਹੈ? ਫਤਿਹਗੜ੍ਹ ਕਾਨਫਰੰਸ ਵਿਚ ਤਕਰੀਰਾਂ ਕੁਝ ਹੋਰ ਕਰਦੇ ਹਨ ਅਤੇ ਦਿੱਲੀ ਜਾਕੇ ਕੁਝ ਹੋਰ ਬੋਲੀ ਬੋਲਦੇ ਹਨ। ਪਰ ਜਦੋਂ ਮੋਰਾਰਜੀ ਡਿਸਾਈ ਅੱਗੇ ਪੇਸ਼ ਹੁੰਦੇ ਹਨ ਤਾਂ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਸੁਣਕੇ, ਉਥੇ ਜਾਕੇ ਇਹ ਕਹਿੰਦੇ ਹਨ ਕਿ ਗੈਡਗਿਲ ਫਾਰਮੂਲਾ ਚਾਹੀਦਾ ਹੈ। ਉਹ ਗੈਡਗਿਲ ਫਾਰਮੂਲਾ ਅਸੀਂ ਬਣਾਇਆ ਹੈ। ਸਾਰੇ ਭਾਰਤਵਰਸ਼ ਨੂੰ ਗਰਾਂਟ ਸਾਰੀਆਂ ਸਟੇਟਸ ਨੂੰ ਪਾਵਰਟੀ-ਕਮ-ਪਾਪੂਲੇਸ਼ਨ ਦੇ ਬੇਸਿਜ਼ ਤੇ ਮਿਲਣੀ ਚਾਹੀਦੀ ਹੈ। ਇਸ ਗੈਡਗਿਲ ਫਾਰਮੂਲੇ ਨੂੰ ਕੰਟਾਡਿਕਟ ਕਰਨ ਵਾਲੇ ਬਰਨਾਲਾ ਜੀ ਇਥੇ ਮੇਰੀ ਸੀਟ ਤੇ ਬੈਠ ਕੇ ਬੋਲਦੇ ਹੁੰਦੇ ਸਨ। ਇਹ ਲੋਕ ਗੈਡਗਿਲ ਫਾਰਮੂਲੇ ਤੇ ਨੁਕਤਾਚੀਨੀ ਕਰਦੇ ਹੁੰਦੇ ਸੀ। ਅੱਜ ਬਾਦਲ ਸਾਹਿਬ ਦਿੱਲੀ ਜਾ ਕੇ ਕਹਿੰਦੇ ਹਨ ਕਿ ਗੈਡਗਿਲ ਫਾਰਮੂਲਾ ਜਾਰੀ ਰੱਖੋ ਪਰ ਉਨ੍ਹਾਂ ਨੇ ਕਿਹਾ ਕਿ ਇਹ ਨਹੀਂ ਹੋਵੇਗਾ। ਇਸ ਤੇ ਇਨ੍ਹਾਂ ਨੇ ਕਿਹਾ ਕਿ ਅਸੀਂ ਇਹੀ ਮੰਨਦੇ ਹਾਂ। ਇਹ ਚੀਜ਼ ਬਜਟ ਸਪੀਚ ਵਿਚ ਤਾਂ ਨਹੀਂ ਆਈ ਪਰ ਅਖਬਾਰਾਂ ਵਿਚ ਆਇਆ ਹੈ ਕਿ 67 ਕਰੋੜ ਰੁਪਏ ਦੀ ਬਜਾਏ ਇਨ੍ਹਾਂ ਨੂੰ 29 ਕਰੋੜ ਰੁਪਏ ਮਿਲੇ ਹਨ।

ਇਸ ਤੋਂ ਅੱਗੇ ਇਹ ਕਹਿੰਦੇ ਹਨ ਕਿ ਥੀਨ ਡੈਮ ਦੀ ਟੈਕਨੀਕਲ ਕਲੀਅਰੈਂਸ ਆ ਗਈ ਹੈ। ਪਿਛਲੇ ਸਾਲ ਗਵਰਨਰ ਸਾਹਿਬ ਦੇ ਐਡਰੈਸ, ਜਿਹੜਾ ਕਿ 1978-79 ਦਾ ਸੀ, ਉਸ ਨੂੰ ਅਗਰ ਤੁਸੀਂ ਦੇਖੋ ਤਾਂ ਪਤਾ ਲਗਦਾ ਹੈ ਕਿ ਉਥੇ ਉਨ੍ਹਾਂ ਨੇ ਕਿਹਾ ਹੈ ਕਿ ਟੈਕਨੀਕਲ ਕਲੀਅਰੈਂਸ ਆ ਗਈ ਹੈ। ਇਹ ਹਾਊਸ ਨੂੰ ਕਨਫੀਡੈਂਸ ਵਿਚ ਲੈਣਾ ਮੁਨਾਸਿਬ ਨਹੀਂ ਸਮਝਦੇ। ਇਹ ਸੈਂਟਰ ਨੂੰ ਹਾਲਾਂ ਮਨਾ ਨਹੀਂ ਸਕੇ। ਸੈਂਟਰ ਨੂੰ ਮਨਾਉਣ ਤੋਂ ਬਾਅਦ ਇਨ੍ਹਾਂ ਨੇ ਰਾਜਿਸਥਾਨ ਨਾਲ ਗੱਲ ਕਰਨੀ ਹੈ, ਜੰਮੂ-ਕਸ਼ਮੀਰ ਨਾਲ ਗੱਲ ਕਰਨੀ ਹੈ ਅਤੇ ਹਿਮਾਚਲ ਪ੍ਰਦੇਸ਼ ਨਾਲ ਗੱਲ ਕਰਨੀ ਹੈ। (ਵਿਘਨ) ਮੈਂ ਹੁਣ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਤੁਹਾਡੇ ਨਾਲ ਹਾਂ। ਇਸ ਕੰਮ ਵਿਚ ਅਸੀਂ ਤੁਹਾਡੇ ਨਾਲ ਹਾਂ। ਅਸੀਂ ਉਸ ਵੇਲੇ ਵੀ ਲੜਾਈ ਲੜੀ ਸੀ। ਇਸ ਬਾਰੇ ਤੁਸੀਂ ਫਾਈਲਾਂ ਦੇਖ ਸਕਦੇ ਹੋ, ਕਾਗਜ਼ ਦੇਖ ਸਕਦੇ ਹੋ, ਉਹ ਤੁਹਾਡੇ ਕੋਲ ਪਏ ਹਨ। ਥੀਨ ਡੈਮ ਬਾਰੇ ਵੀ ਅਸੀਂ ਹੀ ਕੋਸ਼ਿਸ਼ ਕੀਤੀ ਸੀ। ਸਾਡਾ ਇਹ ਸਟੈਂਡ ਸੀ ਕਿ ਇਸ ਡੈਮ ਨੂੰ ਬਣਨ ਦਿਓ ਅਤੇ ਬਾਅਦ ਵਿਚ ਇਸ ਦੇ ਪਾਣੀ ਦੀ ਵੰਡ ਬਾਰੇ ਸੋਚਿਆ ਜਾ ਸਕਦਾ ਹੈ। ਅਸੀਂ 13 ਕਰੋੜ ਰੁਪਏ ਇਸ ਉਤੇ ਖ਼ਰਚ ਕੀਤੇ। ਮੈਂ ਕਹਾਂਗਾ ਕਿ ਤੁਹਾਡੀ ਬੜੀ ਖੁਸ਼ਕਿਸਮਤੀ ਹੈ ਕਿ ਪੰਜਾਬ ਵਿਚ ਵੀ ਤੁਹਾਡੀ ਕੁਲੀਸ਼ਨ ਸਰਕਾਰ ਹੈ ਅਤੇ ਸੈਂਟਰ ਵਿਚ ਵੀ ਕੁਲੀਸ਼ਨ ਸਰਕਾਰ ਹੈ। ਅਕਾਲੀ ਪਾਰਟੀ ਵਾਸਤੇ ਇਤਨੇ ਖੁਸ਼ੀ ਦੇ ਦਿਨ ਫਿਰ ਨਹੀਂ ਆਉਣੇ। ਇਨ੍ਹਾਂ ਦੀ ਜਨਤਾ ਪਾਰਟੀ ਨਾਲ ਕੁਲੀਸ਼ਨ ਹੈ ਅਤੇ ਸੈਂਟਰ ਵਿਚ ਵੀ ਇਨ੍ਹਾਂ ਦੇ ਮਨਿਸਟਰ ਹਨ। (ਵਿਘਨ) ਫਿਰ ਰਾਵੀ-ਬਿਆਸ ਵਾਟਰ ਦੀ ਗੱਲ ਹੈ। ਉਸ ਦੇ ਬਾਰੇ ਇਹ ਕਹਿੰਦੇ ਹਨ ਕਿ ਅਸੀਂ ਹਾਈ ਕੋਰਟ ਵਿਚ ਜਾਵਾਂਗੇ। ਅਸੀਂ ਉਦੋਂ ਸਟੈਂਡ ਲਿਆ ਸੀ ਕਿ ਹਰਿਆਣਾ ਦਾ ਇਸ ਵਿਚ ਹਿੱਸਾ ਨਹੀਂ ਬਣਦਾ ਅਤੇ ਹਰਿਆਣੇ ਨੂੰ ਪਾਣੀ ਨਹੀਂ ਜਾਣਾ ਚਾਹੀਦਾ। ਅਸੀਂ ਪ੍ਰਾਈਮ-ਮਨਿਸਟਰ ਕੋਲੋਂ ਉਦੋਂ ਲਿਖਵਾ ਲਿਆ ਸੀ ਕਿ ਕੇਸ ਰੀਓਪਨ ਕੀਤਾ ਜਾਵੇ। ਹੁਣ ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਹਾਈ ਕੋਰਟ ਵਿਚ ਜਾਵਾਂਗੇ ਪਰ ਉਥੇ ਵੀ ਨਹੀਂ ਗਏ। ਫਿਰ ਸਤਲੁਜ-ਜਮੁਨਾ ਲਿੰਕ ਨਹਿਰ ਖੋਦਣ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ।

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਦੋ ਬੋਲੀਆਂ ਬੋਲੀਆਂ ਜਾ ਰਹੀਆਂ ਹਨ । ਇਹ ਜਿਹੜੀ ਬੋਲੀ ਇਥੇ ਬੋਲਦੇ ਹਨ ਉਹੀ ਬੋਲੀ ਦਿੱਲੀ ਜਾ ਕੇ ਬੋਲਣ ।

ਫਿਰ ਰੋਪੜ ਥਰਮਲ ਪਲਾਂਟ ਦੀ ਗੱਲ ਹੈ। ਇਸ ਬਾਰੇ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ। ਬਜਟ ਸਪੀਚ ਵਿਚ ਵੀ ਕੁਝ ਜ਼ਿਕਰ ਨਹੀਂ ਕੀਤਾ ਗਿਆ । ਜਿੰਨੇ ਪਾਣੀ ਅਤੇ ਬਿਜਲੀ ਦੀ ਪੰਜਾਬ ਨੂੰ ਲੋੜ ਹੈ ਉਸ ਦਾ ਇਹ ਇੰਤਜ਼ਾਮ ਨਹੀਂ ਕਰ ਸਕੇ। ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗੱਲ ਵਿਚ ਨਾ ਪੈਣ ਅਤੇ ਦੱਸਦੇ ਫਿਰਨ ਕਿ ਬਜਟ ਬੜਾ ਤਰੱਕੀ ਵਾਲਾ ਹੈ, ਸਗੋਂ ਉਹ ਇਹ ਦੱਸਣ ਕਿ ਪੰਜਾਬ ਨੇ ਕਿੰਨੀ ਤਰੱਕੀ ਕੀਤੀ ਹੈ। ਜੇ ਇਨ੍ਹਾਂ ਨੇ ਪੰਜਾਬ ਵਿਚ ਟੈਕਸ ਲਾਉਣੇ ਹਨ ਤਾਂ ਹੁਣ ਲਾਉਂਦੇ ਪਰ ਇਹ ਨਹੀਂ ਕਹਿਣਾ ਚਾਹੀਦਾ ਕਿ ਮੈਂ ਫਿਲਹਾਲ ਟੈਕਸ ਨਹੀਂ ਲਾਉਂਦਾ। ਇਸ ਦਾ ਮਤਲਬ ਇਹ ਹੈ ਕਿ ਅਜਿਹੀਆਂ ਗੱਲਾਂ ਕਰਕੇ ਪੰਜਾਬ ਦੇ ਲੋਕਾਂ ਨੂੰ ਹਨੇਰੇ ਵਿਚ ਰੱਖਣਾ ਚਾਹੁੰਦੇ ਹਨ। ਪਰ ਫਾਈਨੈਂਸ ਸੈਕਟਰੀ ਦੇ ਮੈਮੋਰੰਡਮ ਵਿਚ ਇਹ ਗੱਲ ਜ਼ਰੂਰ ਨਜ਼ਰ ਆਉਂਦੀ ਹੈ ਕਿ ਟੈਕਸ ਲਾਉਣੇ ਜ਼ਰੂਰੀ ਹੁੰਦੇ ਹਨ। ਪਰ ਇਕ ਪੁਲੀਟੀਕਲ ਆਦਮੀ ਜਦੋਂ ਐਫ. ਐਮ. ਬਣ ਜਾਵੇ ਤਾਂ ਉਸ ਨੂੰ ਲੋਕਾਂ ਨੂੰ ਹਨੇਰੇ ਵਿਚ ਨਹੀਂ ਰੱਖਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਹੈਵੀ ਟੈਕਸ ਲਗਾਉਣਗੇ। (ਵਿਘਨ) ਇਹ ਟੈਕਸ ਜ਼ਿਆਦਾ ਲਗਾਉਣਗੇ ਅਤੇ ਨਜਾਇਜ਼ ਟੈਕਸ ਲਗਾਉਣਗੇ ।

10.32 ਸਵੇਰੇ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਹ ਜਿਹੜਾ ਫਾਈਨੈਂਸ ਸੈਕਟਰੀ ਦਾ ਮੈਮੋਰੰਡਮ ਹੈ, ਉਸ ਦੇ ਵਿਚ ਦੱਸਿਆ ਗਿਆ ਹੈ:

Foregoing analysis of the financial position of the State as emerging from the Revised Estimates, 1978-79.

ਇਹ 1977-78 ਦੇ ਹਿਸਾਬ ਵਿਚ ਆ ਗਏ ਹਨ ਜਿਸ ਵੇਲੇ ਕਿਹਾ ਗਿਆ ਸੀ ਕਿ ਬੜਾ ਭਾਰੀ ਘਾਟਾ ਹੋਵੇਗਾ। ਉਸ ਦੇ ਵਿਚ ਇਨ੍ਹਾਂ ਨੇ ਕਿਹਾ ਸੀ ਕਿ ਇਹ ਘਾਟਾ 43 ਕਰੋੜ ਰੁਪਏ ਦਾ ਹੋਣਾ ਸੀ ਪਰ ਉਹ ਘਾਟਾ 68.36 ਕਰੋੜ ਰੁਪਏ ਦਾ ਹੋਇਆ। ਇਸ ਤਰ੍ਹਾਂ 25 ਕਰੋੜ ਰੁਪਿਆ ਦਾ ਘਾਟਾ ਹੋਰ ਵੱਧ ਗਿਆ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਖ਼ਰਚਾ ਘਟਾਵਾਂਗੇ ਪਰ ਉਸ ਦੇ ਬਾਵਜੂਦ 25 ਕਰੋੜ ਰੁਪਏ ਦਾ ਘਾਟਾ ਹੋਰ ਵੱਧ ਗਿਆ (ਵਿਘਨ) ਉਸ ਦਾ ਰੀਜ਼ਨ ਇਹ ਹੈ ..

In the Non-Tax Revenue Receipts, mainly under Multipurpose Projects, Transport and Interest Receipts and another shortfall of Rs. 6.05 crores in the recovery of Loans and Advances.

ਇਹ ਇਨ੍ਹਾਂ ਦੀ ਐਫੀਸ਼ੈਂਸੀ ਹੈ। ਇਹ ਕਹਿੰਦੇ ਹੁੰਦੇ ਸਨ ਕਿ ਕਾਂਗਰਸ ਘਾਟਾ ਪਾਕੇ ਚਲੀ ਗਈ। ਇਨ੍ਹਾਂ ਨੂੰ ਆਪਣੇ ਵੱਲ ਵੀ ਝਾਤ ਮਾਰਨੀ ਚਾਹੀਦੀ ਹੈ। ਜੇਕਰ ਤੁਸੀਂ ਸੈਂਟਰ ਤੇ ਜਾਕੇ ਜ਼ੋਰ ਪਾਉਂਦੇ, ਉਥੋਂ ਜ਼ਿਆਦਾ ਪੈਸਾ ਲਿਆਉਂਦੇ ਤਾਂ ਇਹ ਜਿਹੜਾ ਇਕ ਸਾਲ ਵਿਚ 32 ਕਰੋੜ ਰੁਪਏ ਦਾ ਘਾਟਾ ਪਿਆ ਹੈ ਇਹ ਰੁਕ ਸਕਦਾ ਸੀ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਸ੍ਰੀ ਹੰਸ ਰਾਜ ਸ਼ਰਮਾ :** ਰਿਵਾਈਜ਼ਡ ਐਸਟੀਮੇਟ ਪਿਛਲੇ ਸਾਲ ਦਾ ਜਿਹੜਾ ਹੈ ਉਸ ਦੇ ਵਿਚ ਲਿਖਿਆ ਹੈ (ਵਿਘਨ) ਇਹ ਜਿਹੜੀ ਫਾਈਨੈਂਸ਼ਲ ਪੁਜ਼ੀਸ਼ਨ ਰਿਵਾਈਜ਼ਡ ਐਸਟੀਮੇਟਸ ਦੀ ਹੈ ਉਸ ਤੋਂ ਇਹ ਆਬਜ਼ਰਵ ਕੀਤਾ ਜਾਵੇਗਾ ਕਿ ਇਹ 4.73 ਕਰੋੜ ਰੁਪਏ ਨਾਲ ਸਾਲ ਖਤਮ ਹੋਵੇਗਾ ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ 55 ਕਰੋੜ ਦਾ ਘਾਟਾ ਹੋਵੇਗਾ। ਇਹ ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ 4 ਕਰੋੜ ਦਾ ਘਾਟਾ

[ਸ੍ਰੀ ਹੰਸ ਰਾਜ ਸ਼ਰਮਾ]

ਹੋਵੇਗਾ ਇਹ ਸਾਰਾ ਸਟੰਟ ਸੀ। ਇਹ ਇਤਨਾ ਘਾਟਾ ਕਿਉਂ ਹੋਇਆ ? ਮੈਂ ਰਿਸਪੈਕਟਫੁੱਲੀ ਅਰਜ਼ ਕਰਾਂਗਾ ਕਿ ਇਹ ਸਟੰਟ ਰਚਿਆ ਗਿਆ ਸੀ। (ਵਿਘਨ) ਅਸੀਂ 260 ਕਰੋੜ ਦਾ ਪਲਾਨ ਬਣਾਕੇ ਗਏ ਸੀ। ਡਿਪਟੀ ਸਪੀਕਰ ਸਾਹਿਬ, ਇਹ ਪਲਾਨ ਹੋਲੀਡੇ ਐਟ ਦੇਹਲੀ ਅਤੇ ਪਲਾਨ ਹੋਲੀਡੇ ਇਨ ਪੰਜਾਬ ਵਿਚੋਂ 50 ਕਰੋੜ ਰੁਪਿਆ ਖਾ ਗਏ। (ਵਿਘਨ) ਇਨ੍ਹਾਂ ਨੇ 212 ਕਰੋੜ ਦਾ ਪਲਾਨ ਲਿਆਂਦਾ ਹੈ ਔਰ ਅਸੀਂ 260 ਕਰੋੜ ਦਾ ਛੱਡ ਕੇ ਗਏ ਸੀ ਜਿਹੜਾ ਕਿ ਇਨ੍ਹਾਂ ਨੇ ਹੁਣ ਪੇਸ਼ ਕੀਤਾ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਸੌ ਕਰੋੜ ਰੁਪਿਆ ਕਿਥੇ ਗਿਆ ਹੈ ? ਇਹ ਘਾਟਾ ਨੋਸ਼ਨਲ ਸੀ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇੰਟਰੱਪਟ ਨਾ ਕਰੋ।

**ਸ੍ਰੀ ਹੰਸ ਰਾਜ ਸ਼ਰਮਾ :** ਇਹ ਜਿਹੜਾ ਬੱਜਟ 13-14 ਸੌ ਕਰੋੜ ਰੁਪਏ ਦਾ ਹੈ ਇਸ ਦੇ ਨਾਲ ਲੋਕਾਂ ਦੀ ਤਰੱਕੀ ਦਾ ਤੁਅੱਲਕ ਹੈ, ਐਗਰੀਕਲਚਰ ਦਾ ਤੁਅੱਲਕ ਹੈ, ਨਵੀਆਂ ਸਕੀਮਾਂ ਦਾ ਤੁਅੱਲਕ ਹੈ, ਇੰਡਸਟਰੀਅਲ ਡਿਵੈਲਪਮੈਂਟ ਦਾ ਤੁਅੱਲਕ ਹੈ ਅਤੇ ਸੋਸ਼ਲ ਵੈਲਫੇਅਰ ਦਾ ਤੁਅੱਲਕ ਹੈ। ਪਲਾਨ ਬਜਟ ਹੀ ਸਟੇਟ ਦੀ ਤਰੱਕੀ ਦੀ ਇੰਡੀਕੇਸ਼ਨ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਸੌ ਕਰੋੜ ਰੁਪਿਆ ਪਲਾਨ ਵਿਚੋਂ ਖਾ ਗਏ। ਫਿਰ ਤੁਸੀਂ ਦੇਖੋ ਕਿ 32 ਕਰੋੜ ਰੁਪਿਆ ਇਕ ਸਾਲ ਦਾ ਘਾਟਾ ਹੈ। (ਵਿਘਨ) ਇਸ ਦਾ ਮਤਲਬ ਹੈ ਕਿ ਇਸ ਘਾਟੇ ਨੂੰ ਪੂਰਾ ਕਰਨ ਵਾਸਤੇ ਤੁਸੀਂ ਜ਼ਿਆਦਾ ਟੈਕਸ ਲਗਾਉਗੇ। ਲੇਕਿਨ ਮੈਂ ਦੱਸਦਾ ਹਾਂ ਕਿ ਟੈਕਸ ਲਗਾਉਣ ਦੀ ਲੋੜ ਨਹੀਂ। ਮੈਂ ਸਾਬਤ ਕਰਾਂਗਾ ਕਿ ਅਗਰ ਤੁਸੀਂ ਇਸ ਸਾਲ ਅੰਦਰ ਰਿਸੋਰਸਿਜ਼ ਦੀ ਮੁਬੋਲਾਈਜ਼ੇਸ਼ਨ ਕਰੋ, ਨਾਨ ਪਲਾਨ ਕੱਟ ਕਰੋ ਤਾਂ ਠੀਕ ਹੋ ਸਕਦਾ ਹੈ। ਪਰ ਇਹ ਕਰ ਨਹੀਂ ਸਕਦੇ, ਇਹ ਬੇਵੱਸ ਹਨ। ਇਹ ਕਹਿੰਦੇ ਹਨ ਕਿ ਕਾਰਪੋਰੇਸ਼ਨ ਵਿਚੋਂ ਘਾਟਾ ਹਟ ਜਾਵੇਗਾ। ਟਰਾਂਸਪੋਰਟ ਵਿਚੋਂ ਘਾਟਾ ਹੱਟ ਜਾਵੇਗਾ ਪਰ ਮੈਨੂੰ ਪਤਾ ਹੈ ਕਿ ਇਨ੍ਹਾਂ ਕੋਲੋਂ ਇਹ ਘਾਟੇ ਦੂਰ ਨਹੀਂ ਹੋਣੇ। ਘਾਟੇ ਦੂਰ ਕਰ ਕਰਦੇ ਕਿਤੇ ਆਪ ਨਾ ਹਟ ਜਾਇਓ। (ਵਿਘਨ) I am very seriousin saying this because you would not be able to do it. I am telling you. ਮੈਂ ਦਸਣਾ ਚਾਹੁੰਦਾ ਹਾਂ ਕਿ ਅਸੀਂ ਸਟੇਟ ਦੀਆਂ ਮਜ਼ਬੂਤ ਨੀਹਾਂ ਰੱਖੀਆਂ ਹੋਈਆਂ ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇੰਟਰੱਪਟ ਨਾ ਕਰੋ।

**ਸ੍ਰੀ ਹੰਸ ਰਾਜ ਸ਼ਰਮਾ :** ਮੈਂ ਦੱਸ ਰਿਹਾ ਸੀ ਕਿ ਅਸੀਂ ਸਟੇਟ ਦੀਆਂ ਬੁਨਿਆਦਾਂ, ਨੀਹਾਂ ਮਜ਼ਬੂਤ ਰੱਖੀਆਂ ਹਨ। (ਵਿਘਨ) ਮੈਂ ਇਨ੍ਹਾਂ ਦੇ ਹੀ ਪੰਜ ਛੇ ਸਾਲਾਂ ਦੇ ਅੰਕੜੇ ਇਕੱਠੇ ਕੀਤੇ ਹੋਏ ਦੱਸਦਾ ਹਾਂ। ਇਨ੍ਹਾਂ ਦੀ ਇਕਨਾਮਿਕ ਸਰਵੇ ਕੀ ਕਹਿੰਦੀ ਹੈ ? ਫਾਈਨੈਂਸ ਮਨਿਸਟਰ ਦਾ ਇਕਨਾਮਿਕ ਦਾ ਮਹਿਕਮਾ ਕੀ ਕਹਿਦਾ ਹੈ? (ਵਿਘਨ) ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਕਿ ਇਨ੍ਹਾਂ ਇਸ ਸਾਲ ਦੇ ਇਕਨਾਮਿਕ ਸਰਵੇ ਵਿਚ ਗਰਾਸ ਸਟੇਟ ਡੋਮੈਸਟਿਕ ਪਰੋਡਕਸ਼ਨ ਦੀਆਂ 1976-77 ਦੀਆਂ ਫਿੱਗਰਜ਼ ਦੇ ਦਿੱਤੀਆਂ ਹਨ। ਪਿਛਲੇ ਸਾਲ ਇਨ੍ਹਾਂ ਨੇ 1975-76 ਦੀਆਂ ਫਿੱਗਰਜ਼ ਦੇ ਦਿੱਤੀਆਂ ਸਨ।

**प्रिंसीपल ओम प्रकाश बग्गो :** ** **

**Mr. Deputy Speaker :** This is no point of order.

ਮੈਂ ਮਾਨਯੋਗ ਮੈਂਬਰਾਂ ਨੂੰ ਕਹਾਂਗਾ ਕਿ ਹਾਊਸ ਦੇ ਕੀਮਤੀ ਸਮੇਂ ਦਾ ਖ਼ਿਆਲ ਰੱਖਿਆ ਜਾਵੇ।

**Expunged as ordered by the Chair.

**ਸ੍ਰੀ ਹੰਸ ਰਾਜ ਸ਼ਰਮਾ** : ਇਨ੍ਹਾਂ ਨੇ ਪਹਿਲੀ ਵਾਰ ਸਟੇਟ ਦੀ ਇਨਕਮ ਦਿੱਤੀ ਹੈ, ਜਿਸ ਦੇ ਵਿਚ ਇਨ੍ਹਾਂ ਨੇ ਕਿਹਾ ਹੈ ਕਿ 1975-76 ਵਿਚ 2,473.41 ਔਰ ਉਸ ਦੇ ਬਾਅਦ ਇਨ੍ਹਾਂ ਨੇ 1976-77 ਵਿਚ ਦੱਸਿਆ ਹੈ ਕਿ 2,862 ਔਰ ਇਸ ਤੋਂ ਅੱਗੇ ਦਾ ਆਇਆ ਹੀ ਨਹੀਂ 2,474 ਤੋਂ 2,862 ਹੈ, ਡਿਪਟੀ ਸਪੀਕਰ ਸਾਹਿਬ । ਫਿਰ ਐਨੂਅਲ ਗਰੋਥ ਦੇ ਬਾਰੇ ਦੱਸਿਆ ਹੈ । ਇਕਨਾਮਿਕਸ ਸਰਵੇ ਜੋ ਆਪ ਨੇ ਦਿੱਤੀ ਹੈ ਉਸ ਦੇ ਵਿਚ ਦੱਸਿਆ ਹੈ ਕਿ 1975-76 ਵਿਚ ਗਰੋਥ ਰੇਟ 5.6 ਔਰ 1976-77 ਜਿਹੜਾ ਸਾਡਾ ਆਖਰੀ ਸਾਲ ਸੀ ਉਸ ਦੇ ਵਿਚ ਤੁਸੀਂ ਆਪ ਦੱਸਿਆ ਹੈ ਕਿ 6.7 ਹੈ । ਇਹ ਇਕਨਾਮਿਕਸ ਸਰਵੇ ਵਿਚ ਤੁਸੀਂ ਆਪ ਮੰਨਿਆ ਹੈ ਕਿ 5.6 ਤੋਂ 6.7 ਹੋਇਆ ਹੈ । ਇਸ ਦੇ ਇਲਾਵਾ ਤੁਸੀਂ ਆਪਣਾ ਦੱਸਿਆ ਹੀ ਨਹੀਂ । (ਵਿਘਨ) ਇਹ ਤਾਂ ਤੁਸੀਂ ਇਲੈਕਸ਼ਨ ਕਰਵਾ ਕੇ ਦੇਖ ਲਓ । ਫਿਰ ਡਿਪਟੀ ਸਪੀਕਰ ਸਾਹਿਬ, ਪਰ ਕੈਪੀਟਾ ਇਨਕਮ ਜਿਸ ਦੇ ਬਾਰੇ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਆਪਣੀ ਬਜਟ ਸਪੀਚ ਵਿਚ 2 ਹਜ਼ਾਰ ਰੁਪਏ ਹੋ ਜਾਵੇਗੀ । ਇਸ ਦੇ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪ ਦੱਸਿਆ ਹੈ ਕਿ 1975-76 ਵਿਚ 1597 ਸੀ ਔਰ ਉਸ ਦੇ ਬਾਅਦ 1976-77 ਵਿਚ, ਜਿਹੜਾ ਕਿ ਸਾਡਾ ਆਖਰੀ ਸਾਲ ਸੀ, ਉਸ ਦੇ ਵਿਚ ਇਹ ਵੱਧ ਕੇ 1,812 ਹੋ ਗਈ ਹੈ ਪਰ ਇਸ ਬਜਟ ਵਿਚ ਇਹ ਕਹਿੰਦੇ ਹਨ ਕਿ 2 ਹਜ਼ਾਰ ਰੁਪਏ ਹੋ ਜਾਣਗੇ । 1,812 ਤੋਂ 2 ਹਜ਼ਾਰ ਹੁਣ ਦੱਸ ਰਹੇ ਹਨ ਔਰ 2 ਸਾਲ ਵਿਚੋਂ ਖਾ ਹੀ ਗਏ । ਫਿਰ ਕਰੰਟ ਪ੍ਰਾਈਸਿਜ਼ ਦਾ ਇਨ੍ਹਾਂ ਨੇ 555 ਅਤੇ 588 ਮੰਨਿਆ ਹੈ । (ਵਿਘਨ) (ਸ਼ਰਮਾ ਸਾਹਿਬ ਤੁਸੀਂ ਕਰੰਟ ਪ੍ਰਾਈਸਿਜ਼ ਪੜ੍ਹ ਰਹੇ ਹੋ ) ਤੁਸੀਂ ਕੰਸਟੇਂਟ ਪ੍ਰਾਈਸ ਦਿਤੀ ਹੀ ਨਹੀਂ । ਤੁਸੀਂ ਕਰੰਟ ਪ੍ਰਾਈਸ ਤੇ ਦਿੱਤੀ ਹੈ ਅਤੇ ਕਿਹਾ ਹੈ ਕਿ 2 ਹਜ਼ਾਰ ਕਰਾਂਗੇ । ਡਿਪਟੀ ਸਪੀਕਰ ਸਾਹਿਬ, ਇਹ ਤੁਸੀਂ ਦੇਖ ਲਓ ਕਿ ਪਿਛਲੇ ਸਾਲਾਂ ਵਿਚ ਪਰ ਕੈਪੀਟਾ ਇਨਕਮ ਉਪਰ ਨੂੰ ਜਾ ਰਹੀ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਦੇਖੋ ਕਿ ਗਰੋਥ ਰੇਟ ਇਨ ਐਗਰੀਕਲਚਰ ਦੇ ਬਾਰੇ ਇਹ ਕਹਿੰਦੇ ਹਨ ਕਿ ਪਿਛਲੇ ਸਾਲਾਂ ਵਿਚ ਬਹੁਤ ਗਿਰ ਗਿਆ ਸੀ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਫਿਗਰਜ਼ ਇਨ੍ਹਾਂ ਨੇ ਦਿੱਤੀਆਂ ਹਨ ਉਹ ਮੈਂ ਆਪਨੂੰ ਦੱਸਣਾ ਚਾਹੁੰਦਾ ਹਾਂ । ਸੀਰੀਲਜ਼ ਦੇ ਲਈ ਇਨ੍ਹਾਂ ਨੇ ਥਾਉਜ਼ੈਂਡ ਟਨ ਵਿਚ ਦੱਸਿਆ ਹੈ ਕਿ 1974-75 ਵਿਚ 7,327 ਸੀ, ਫਿਰ 7,703 ਹੋ ਗਈ, ਫਿਰ 8,425 ਅਤੇ ਫਿਰ 9,004 ਹੋ ਗਈ । ਇਸ ਤੋਂ ਅਗਲੇ ਸਾਲਾਂ ਦਾ ਵੀ ਇਨ੍ਹਾਂ ਨੇ ਦੱਸਿਆ ਹੈ, ਇਸ ਦੇ ਲਈ ਮੈਂ ਇਨ੍ਹਾਂ ਦਾ ਸ਼ੁਕਰੀਆ ਅਦਾ ਕਰਦਾ ਹਾਂ, 1976-77 ਵਿਚ 10,005 ਅਤੇ 1977-78 ਵਿਚ 10,805 ਹੈ । ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕਿਹਾ ਜਾ ਸਕਦਾ ਕਿ ਸੀਰੀਲਜ਼ ਦੀ ਪ੍ਰੋਡਕਸ਼ਨ ਨਹੀਂ ਵਧਾਈ ਗਈ । ਇਸ ਤੋਂ ਇਲਾਵਾ ਸ਼ੂਗਰ ਕੇਨ ਦੀ ਪ੍ਰੋਡਕਸ਼ਨ ਥਾਉਜ਼ੈਂਡਸ ਟਨਾਂ ਵਿਚ ਹੈ, 615 ਟਨ, 616 ਟਨ, 618 ਟਨ, 647 ਟਨ ਅਤੇ ਫਿਰ 675 ਟਨ ਇਸੇ ਤਰ੍ਹਾਂ ਪੋਟੈਟੋਜ਼ ਦੇ ਬਾਰੇ ਦੱਸਿਆ ਹੈ 626, 745 ਅਤੇ 750 ਥਾਉਜ਼ੈਂਡ ਟਨ । ਤੇ ਡਿਪਟੀ ਸਪੀਕਰ ਸਾਹਿਬ, ਸੀਰੀਲਜ਼, ਗੰਨਾ, ਪੋਟੈਟੋਜ਼ ਆਦਿ ਦੀ ਪ੍ਰੋਡਕਸ਼ਨ ਵੱਧੀ ਹੈ ਔਰ ਪੰਜਾਬੀਆਂ ਨੇ ਇਸ ਵਾਧੇ ਲਈ ਮਿਹਨਤ ਕੀਤੀ ਹੈ ਅਤੇ ਪਿਛਲੀ ਸਰਕਾਰ ਨੇ ਕਿਸਾਨਾਂ ਦੀ ਮਦਦ ਕੀਤੀ ਹੈ । (ਵਿਘਨ) (ਤੁਹਾਡੇ ਰਾਜ ਵਿਚ ਕਿਧਰੇ ਘੱਟੀ ਵੀ ਹੈ, ਉਹ ਦੱਸੋ) ਕੋਈ ਸਾਲ ਮਾੜਾ ਵੀ ਹੋ ਸਕਦਾ ਹੈ । ਕਿਸੇ ਸਾਲ ਕੋਈ ਡਰਾਊਟ ਆ ਗਿਆ, ਕਿਸੇ ਸਾਲ ਕੋਈ ਗੜੇ ਪੈ ਗਏ, ਕਿਧਰੇ ਕੋਈ ਮਾੜੀ ਵੀ ਹੋ ਸਕਦੀ ਹੈ । ਪ੍ਰਮਾਤਮਾ ਨਾ ਕਰੇ ਕੋਈ ਇਹੋ ਜਿਹੀ ਚੀਜ਼ ਵਾਪਰੇ ਪਰ ਤੁਸੀਂ ਪਿਛਲੇ 5-7 ਸਾਲਾਂ ਦਾ ਡਾਟਾ ਸਾਹਮਣੇ ਰਖ ਲਓ । ਹਰ ਇਕ ਵਿਚ ਪ੍ਰੋਡਕਸ਼ਨ ਵੱਧੀ ਹੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਆਪਣੇ ਰਾਜ ਵਿਚ ਕੁਝ ਨਹੀਂ ਕਰ ਸਕੇ । ਥੀਨ ਡੈਮ ਰਹਿ ਗਿਆ, ਰੋਪੜ ਥਰਮਲ ਪਲਾਂਟ ਵਿਚ ਵੀ ਪਿਛੇ ਹੋ ਗਏ, ਚੰਡੀਗੜ੍ਹ ਦੇ ਮਸਲੇ ਵਿਚ ਪਿਛੇ ਹੋ ਗਏ । ਇਕ ਇਹ ਨਿਰੰਕਾਰੀਆਂ ਦੇ ਮਗਰ ਲਗੇ ਸੀ ਉਹ ਵੀ ਰਬ ਨੇ ਕੀਤਾ ਕਿ ਇਨ੍ਹਾਂ ਨੂੰ ਅਕਲ ਆ ਗਈ, ਦਿਮਾਗ ਵਿਚ ਆ ਗਿਆ ਕਿ ਇਹ ਠੀਕ ਨਹੀਂ । ਆਖਿਰ ਇਨ੍ਹਾਂ ਨੇ ਕੀਤਾ ਕੀ ਹੈ । ਸੈਂਟਰ ਦੇ ਮਨਿਸਟਰ ਇਨ੍ਹਾਂ ਦੇ

[ਸ੍ਰੀ ਹੰਸ ਰਾਜ ਸ਼ਰਮਾ]

ਹਨ, ਚੀਫ ਮਨਿਸਟਰ ਸਾਹਿਬ ਫਾਰਮਰਜ਼ ਵਿਚੋਂ ਆਏ ਹਨ ਉਹ ਉਥੇ ਜਾਕੇ ਫਾਰਮਰਜ਼ ਦਾ ਕੇਸ ਪਲੀਡ ਕਰਨ । ਲੇਕਿਨ ਜਿਤਨੀ ਅੱਜ ਕਿਸਾਨ ਦੀ ਮਾੜੀ ਹਾਲਤ ਹੈ, ਜਿਤਨਾ ਕਿਸਾਨ ਅਜ ਕੁਚਲਿਆ ਜਾ ਰਿਹਾ ਹੈ, ਜਿਤਨੀ ਕਿਸਾਨ ਦੀ ਮਾੜੀ ਹਾਲਤ ਕੀਤੀ ਜਾ ਰਹੀ ਹੈ ਉਤਨੀ ਅਗੇ ਕਦੇ ਨਹੀਂ ਸੀ ਹੋਈ । ਮੈਂ ਡਿਪਟੀ ਸਪੀਕਰ ਸਾਹਿਬ, ਇਹ ਗੱਲ ਕੋਈ ਕਿਸਾਨਾਂ ਨੂੰ ਖੁਸ਼ ਕਰਨ ਲਈ ਨਹੀਂ ਕਹਿ ਰਿਹਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕਾਨੋਮੀ ਦਾ ਵੱਡਾ ਦਾਰੋ-ਮਦਾਰ ਕਿਸਾਨ ਦੇ ਸਿਰ ਤੇ ਹੈ । ਅਗਰ ਕਿਸਾਨਾਂ ਨੂੰ ਪੈਸੇ ਦਿੱਤੇ ਜਾਣਗੇ ਤਾਂ ਇਸ ਦੇ ਨਾਲ ਇੰਡਸਟਰੀ ਵੱਧੇਗੀ, ਇਸ ਦੇ ਨਾਲ ਟਰੇਡ ਵਧ ਹੋਵੇਗਾ ਔਰ ਜਿਹੜੇ ਐਗਰੀਕਲਚਰਲ ਵਰਕਰਜ਼ ਪਿੰਡਾਂ ਵਿਚ ਹਨ, ਖੇਤੀਬਾੜੀ ਕਰਨ ਵਾਲੇ ਕਾਮੇ ਜਿਹੜੇ ਹਨ ਉਨ੍ਹਾਂ ਨੂੰ ਵੇਤਨ ਜ਼ਿਆਦਾ ਮਿਲੇਗਾ। ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਸਾਰਾ ਦਾਰੋਮਦਾਰ ਹੀ ਐਗਰੀਕਲਚਰ ਤੇ ਹੈ। ਪਰ ਦੁਖ ਦੀ ਗੱਲ ਹੈ ਕਿ ਐਗਰੀਕਲਚਰ ਅੱਜ ਮਨਾਪਲਿਸਟ ਦੇ ਹੱਥ ਵਿਚ, ਕੈਪੀਟੇਲਿਸਟ ਫਾਰਮ ਆਫ਼ ਡਿਵੈਲਪਮੈਂਟ ਵਾਲੇ ਅੰਸ਼ ਵਿਚ, ਬੇਸ਼ਰਮੀ ਵਾਲੇ ਅੰਸ਼ ਵਿਚ ਆ ਗਈ ਹੈ। ਕਾਂਗਰਸ ਦੇ ਰਾਜ ਵੇਲੇ ਇਹ ਦਿਲੀ ਜਾਕੇ ਨਾਹਰੇ ਲਾਉਂਦੇ ਸੀ ਔਰ ਕਪਾਹਾਂ ਨੂੰ ਅੱਗਾ ਲਾਉਂਦੇ ਸੀ। ਚੀਫ ਮਨਿਸਟਰ ਸਾਹਿਬ ਨੇ ਆਪਣੇ ਖੇਤ ਵਿਚ ਅੱਗ ਲੁਆਈ, ਇਹ ਕਹਿੰਦੇ ਸਨ ਕਿ ਕਪਾਹ ਲਈ 700 ਰੁਪਏ ਕਵਿੰਟਲ ਦਿਉ ਨਹੀਂ ਤਾਂ ਅੱਗ ਲਾ ਦੇਵਾਂਗੇ। ਪਾਰਲੀਮੈਂਟ ਦੇ ਸਾਹਮਣੇ ਜਾ ਕੇ ਅੱਗਾਂ ਲਾਈਆਂ । ਇਨ੍ਹਾਂ ਨੂੰ ਪਤਾ ਨਹੀਂ ਸੀ ਕਿ ਦਿਲੀ ਵਿਚ ਸਾਡਾ ਰਾਜ ਆਵੇਗਾ । ਉਦੋਂ ਡਿਪਟੀ ਸਪੀਕਰ ਸਾਹਿਬ ਕਪਾਹ 4-5 ਸੌ ਰੁਪਏ ਕੁਇੰਟਲ ਖਰੀਦੀ ਜਾਂਦੀ ਸੀ, ਅੱਜ ਕਪਾਹ 208 ਰੁਪਏ ਨੂੰ ਖਰੀਦੀ ਜਾ ਰਹੀ ਹੈ, ਕੋਈ ਅੱਗ ਨਹੀਂ ਲਗੀ। ਇਸੇ ਤਰ੍ਹਾਂ ਪਟੈਟੋਜ਼ ਦੀ ਕੀ ਹਾਲਤ ਹੈ । ਐਫ. ਐਮ ਸਾਹਿਬ ਨੇ ਕਲ ਆਪਣੀ ਸਪੀਚ ਵਿਚ ਇਸ ਦੇ ਬਾਰੇ ਰੈਫਰੈਂਸ ਦਿੱਤਾ ਹੈ ਕਿ ਮੈਨੂੰ ਬੜਾ ਦੁਖ ਹੈ ਕਿ ਪ੍ਰਾਈਸਿਜ਼ ਘੱਟ ਹਨ ਔਰ ਅਸੀਂ 2 ਕਰੋੜ ਰੁਪਿਆ ਦੇਵਾਂਗੇ। (ਵਿਘਨ) ਤੁਹਾਨੂੰ ਪਤਾ ਹੈ ਕਿ ਰੇਟ ਘਟਿਆ ਹੈ ਅਤੇ ਇਸ ਨਾਲ ਇਨਕਮ ਡਾਊਨ ਜਾਵੇਗੀ, ਸਟੇਟ ਦੀ ਇਨਕਮ ਡਾਊਨ ਜਾਵੇਗੀ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਾਟਨ ਹੀ ਲੈ ਲਓ । ਪਿਛਲੇ 2 ਸਾਲਾਂ ਵਿਚ ਕਾਟਨ ਜੋ ਪੈਦਾ ਹੋਈ ਉਸ ਦੇ ਨਾਲ ਕਿਸਾਨ ਨੂੰ ਜੋ ਨੁਕਸਾਨ ਹੋਇਆ, ਉਹ ਮੈਂ ਦੱਸਣਾ ਚਾਹੁੰਦਾ ਹਾਂ । ਜੇ ਇਕੱਲੀ ਕਾਟਨ ਦਾ ਹੀ ਨੁਕਸਾਨ ਲੈ ਲਿਆ ਜਾਵੇ ਤਾਂ 13 ਲੱਖ ਗੰਡਾਂ ਕਾਟਨ ਦੀਆਂ ਹੋਈਆਂ ਸਨ ਔਰ ਇਕ ਹਜ਼ਾਰ ਰੁਪਿਆ ਪ੍ਰਤੀ ਗੰਡ ਦਾ ਨੁਕਸਾਨ ਹੋਇਆ ਹੈ। ਪਿਛਲੇ ਸਾਲਾਂ ਵਿਚ 5 ਸੌ ਰੁਪਏ ਰੇਟ ਸੀ ਅਤੇ ਹੁਣ ਰੇਟ ਦੇਖ ਲਓ ਕਿ ਕੀ ਹੈ। ਇਤਨੀਆਂ ਗੰਡਾਂ ਦਾ ਤੁਸੀਂ ਆਪ ਹਿਸਾਬ ਲਾ ਲਓ ਕਿ 200 ਕਰੋੜ ਰੁਪਿਆ ਸਿਰਫ ਕਾਟਨ ਦੇ ਵਿਚ ਹੀ ਕਿਸਾਨ ਨੂੰ ਨੁਕਸਾਨ ਹੋਇਆ ਹੈ। ਅੰਦਾਜ਼ਾ ਲਗਾਓ ਕਿ ਇਹ ਪੈਸਾ ਇੰਡਸਟਰੀ ਵਿਚ ਲਗਣਾ ਸੀ, ਇਸ ਦੇ ਨਾਲ ਖੇਤ ਮਜ਼ਦੂਰ ਨੂੰ ਪੈਸੇ ਮਿਲਣੇ ਸੀ, ਇਸ ਦੇ ਨਾਲ ਜੋ ਜੈਨੂਅਨ ਟਰੇਡਰ ਸੀ ਉਸ ਨੂੰ ਫਾਇਦਾ ਹੋਣਾ ਸੀ, ਮਾਰਕਿਟ ਕਮੇਟੀਆਂ ਦੀ ਫੀਸ ਜ਼ਿਆਦਾ ਆਉਣੀ ਸੀ ਔਰ ਇਸ ਪੈਸੇ ਨਾਲ ਸਾਰੀ ਦੀ ਸਾਰੀ ਚੀਜ਼ ਇਹ ਹੋਣੀ ਸੀ ਲੇਕਿਨ ਇਹ ਕੁਝ ਬੋਲੇ ਤਕ ਨਹੀਂ। ਬੋਲਣ ਕਿਸ ਦੇ ਕੋਲ ਜਾ ਕੇ। ਦਿਲੀ ਜਾਂਦੇ ਹਨ ਤਾਂ ਉਥੇ ਇਨ੍ਹਾਂ ਨੂੰ ਜਵਾਬ ਮਿਲਦਾ ਹੈ ਕਿ ਕੋਈ ਬਾਤ ਨਹੀਂ ਗੁਜਰਾਤ, ਮਹਾਰਾਸ਼ਟਰਾ ਵਿਚ ਕਾਟਨ ਸੱਸਤੀ ਹੈ। (ਵਿਘਨ) ਇਨ੍ਹਾਂ ਨੇ ਇਕ ਬਿਆਨ ਲੁਧਿਆਣੇ ਵਿਚ ਦਿੱਤਾ ਕਿ ਗੁਜਰਾਤ ਵਿਚ ਰੇਟ ਜ਼ਿਆਦਾ ਦਿੱਤਾ ਗਿਆ ਹੈ ਪਰ ਮੁੜ ਕੇ ਉਸ ਗਲ ਨੂੰ ਵਾਲੋ ਅਪ ਨਹੀਂ ਕੀਤਾ । ਲੁਧਿਆਣੇ ਵਿਚ ਕਹਿ ਦਿੱਤਾ ਕਿ ਗੁਜਰਾਤ ਵਿਚ ਜ਼ਿਆਦਾ ਰੇਟ ਦਿਤਾ ਹੈ । ਜੇ ਅੱਗ ਨਹੀਂ ਲਾਉਣੀ ਤਾਂ ਦਿਲੀ ਜਾਕੇ ਧਰਨਾ ਤਾਂ ਮਾਰੋ। ਫਿਰ ਡਿਪਟੀ ਸਪੀਕਰ ਸਾਹਿਬ, ਕਾਟਨ ਦੇ ਰੇਟ ਦਾ ਤਾਂ ਇਹ ਹਾਲ ਹੈ ਪਰ ਕਪੜਾ ਜੋ ਹੈ ਉਸ ਦੀ ਕੀਮਤ ਵੱਧ ਗਈ ਹੈ। ਗਰੀਬਾਂ ਵਾਸਤੇ ਜੋ ਕਪੜਾ ਅਸੀਂ ਬਣਾਉਂਦੇ ਸੀ ਉਹ ਬਣਨਾ ਬੰਦ ਹੋ ਗਿਆ ਹੈ। ਜੋ ਗਰੀਬ ਲੋਕਾਂ ਵਾਸਤੇ ਕਪੜਾ ਬਣਾਉਣ ਦੀ ਸ਼ਰਤ ਮਿਲਾਂ ਤੇ ਲਾਈ ਸੀ ਉਹ ਨਹੀਂ ਰਹੀ । ਜਿਹੜਾ ਕਪੜਾ ਗਰੀਬ ਲੋਕਾਂ ਵਾਸਤੇ ਬਣਦਾ ਸੀ ਉਹ ਹੁਣ ਨਹੀਂ ਬਣ ਰਿਹਾ।

ਇਸੇ ਤਰ੍ਹਾਂ ਆਲੂਆਂ ਦੀ ਕੰਜ਼ਰਵੇਟਿਵ ਪ੍ਰਾਈਸ ਲੈ ਲਓ। ਇਨ੍ਹਾਂ ਫਿਗਰਜ਼ ਦੇ ਮੁਤਾਬਿਕ 80 ਲੱਖ ਟਨ ਆਲੂਆਂ ਤੇ 15 ਕਰੋੜ ਰੁਪਿਆ ਨੁਕਸਾਨ ਹੋਇਆ ਹੈ। ਹੁਣ ਆਲੂ ਜ਼ਮੀਨ ਦੇ ਨੀਚੇ ਹੈ ਇਹ ਕਹਿੰਦੇ ਹਨ ਕਿ ਜਿੰਨਾ ਲੇਬਰ ਦਾ ਖਰਚਾ ਆਏਗਾ ਉਤਨੇ ਪੈਸੇ ਆਲੂਆਂ ਦੇ ਨਹੀਂ ਮਿਲਣੇ । ਇਸ ਕਰਕੇ ਉਹ ਆਲੂ ਕੱਢ ਨਹੀਂ ਰਹੇ ਅਤੇ ਹੁਣ ਉਹ ਖਾਦ ਬਣ ਜਾਏਗੀ । ਇਹ ਜਿਹੜਾ ਨੁਕਸਾਨ ਹੋਇਆ ਹੈ ਇਹ ਮਿਸਮੈਨੇਜਮੈਂਟ ਕਰਕੇ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਆਲੂ ਬਹੁਤ ਪੈਦਾ ਹੋਇਆ ਹੈ । ਇਸ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਬਾਹਰ ਭੇਜੋ । ਅਸੀਂ ਵੀ ਪਹਿਲਾਂ ਭੇਜਦੇ ਰਹੇ ਹਾਂ । ਬਰਨਾਲਾ ਸਾਹਿਬ, ਪਾਰਲੀਮੈਂਟ ਦੇ ਮੈਂਬਰਾਂ ਨੂੰ ਕਹਿੰਦੇ ਹਨ ਕਿ ਆਲੂ ਖਾਣੇ ਸ਼ੁਰੂ ਕਰ ਦਿਓ । ਜਿਸ ਤਰ੍ਹਾਂ ਦੀ ਪਾਲੀਸੀ ਤੇ ਇਹ ਚਲਦੇ ਪਏ ਹਨ, ਪੰਜਾਬ ਦਾ ਬਜਟ ਹੀ ਦਸ ਰਿਹਾ ਹਾਂ, ਮੈਂ ਸੈਂਟਰ ਦੇ ਬਜਟ ਨੂੰ ਨਹੀਂ ਛੇੜ ਰਿਹਾ, ਉਸ ਦੇ ਨਾਲ ਪੰਜਾਬ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਜਿਹੜਾ ਸੈਂਟਰ ਦਾ ਬਜਟ ਹੈ ਉਸ ਦਾ ਖਮਿਆਜ਼ਾ ਵੀ ਪੰਜਾਬ ਨੂੰ ਭੁਗਤਣਾ ਪਵੇਗਾ । ਮੈਂ ਕਹਿੰਦਾ ਹਾਂ ਕਿ ਜਦ ਤਕ ਪੰਜਾਬ ਦੇ ਲੋਕਾਂ ਦੀ ਪਰਚੇਜ਼ਿੰਗ ਪਾਵਰ ਨਹੀਂ ਵੱਧਦੀ, ਸਟੈਂਡਰਡ ਆਫ਼ ਲਿਵਿੰਗ ਨਹੀਂ ਉਚਾ ਹੁੰਦਾ, ਪੰਜਾਬ ਕਿਸ ਤਰ੍ਹਾਂ ਪ੍ਰੋਗਰੈਸ ਕਰ ਸਕਦਾ ਹੈ। ਐਗਰੀਕਲਚਰਲ ਕਮਿਊਨਿਟੀ ਦਾ ਬੜਾ ਬੁਰਾ ਹਾਲ ਹੈ, ਚਾਹੇ ਪੰਜਾਬ ਦਾ ਬਜਟ ਲੈ ਲਵੋ ਤੇ ਚਾਹੇ ਸੈਂਟਰ ਦਾ । ਇਹ ਜਿਹੜੀ ਲੋ ਕਲਾਸ ਹੈ, ਮਿਡਲ ਕਲਾਸ ਹੈ, ਵਰਕਿੰਗ ਕਲਾਸ ਹੈ ਜਾਂ ਐਗਰੀਕਲਚਰਲ ਕਮਿਊਨਿਟੀ ਹੈ ਸਾਰਿਆਂ ਤੇ ਟੈਕਸ ਲੱਗਣਗੇ। Farmers cannot escape ਸ਼ਹਿਰਾਂ ਤੇ ਟੈਕਸ ਲਗਾ ਦਿੱਤਾ । ਮੈਂ ਕਹਿੰਦਾ ਹਾਂ ਕਿ ਸ਼ਹਿਰਾਂ ਵਿਚ ਜਿਹੜੇ ਗਰੀਬ ਰਹਿੰਦੇ ਹਨ ਕੀ ਉਨ੍ਹਾਂ ਤੇ ਟੈਕਸ ਨਹੀਂ ਲਗੇਗਾ, ਜਿੰਨੇ ਵੀ ਲੈਂਡਲੈਸ ਹਨ, ਮਜ਼ਦੂਰ ਹਨ, ਵਰਕਰਜ਼ ਹਨ ਸਭ ਤੇ ਟੈਕਸ ਲਗਦਾ ਹੈ।

ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਕਿ ਇਨ੍ਹਾਂ ਨੇ ਬੜੀ ਸ਼ਾਨ ਦੇ ਨਾਲ ਕਹਿ ਦਿੱਤਾ ਹੈ ਕਿ 'ਹਮ ਲੈਂਡ ਰਿਫਾਰਮਜ਼ ਕਰੇਂਗੇ' । ਪਰ ਹਾਈ ਕੋਰਟ ਦੇ ਫੈਸਲੇ ਦੇ ਵਿਰੁਧ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਕੀਤੀ। ਜਿਹੜੇ ਇਨ੍ਹਾਂ ਵਿਚ ਕੁਝ ਆਦਮੀ ਬੈਠੇ ਹਨ ਉਹ ਨਹੀਂ ਚਾਹੁੰਦੇ ਕਿ ਲੈਂਡ ਰਿਫ਼ਾਰਮਜ਼ ਹੋਣ ਅਤੇ ਲੈਂਡ ਤੇ ਸੀਲਿੰਗ ਲਗੇ। ਜਿਹੜਾ ਟੇਨੈਂਟ ਹੈ, ਲੈਂਡਲੈਸ ਐਗਰੀਕਲਚਰਿਸਟ ਹੈ, ਉਸਦੀ ਤਦ ਤਕ ਪਰਚੇਜ਼ਿੰਗ ਪਾਵਰ ਨਹੀਂ ਵੱਧ ਸਕਦੀ ਜਦ ਤਕ ਕਿ ਲੈਂਡ ਸੀਲਿੰਗ ਨਹੀਂ ਲਗਦੀ। ਇਸ ਲਈ ਲੈਂਡ ਤੇ ਸੀਲਿੰਗ ਲਾਓ । ਕਿਹੜਾ ਬਾਹਰਲਾ ਮੁਲਕ ਹੈ ਜਿਹੜਾ ਤੁਹਾਡੀ ਪਰੋਡਿਊਸ ਨੂੰ ਖ਼ਰੀਦਣ ਲਈ ਤਿਆਰ ਹੈ ਜਾਂ ਉਡੀਕ ਰਿਹਾ ਹੈ ਕਿ ਇਨ੍ਹਾਂ ਦੀ ਪਰੋਡਿਊਸ ਆਵੇ ਤਾਂ ਅਸੀਂ ਲਈਏ। ਮੈਂ ਕਹਿੰਦਾ ਹਾਂ ਕਿ ਲੈਂਡ ਲੈਜਿਸਲੇਸ਼ਨ ਦਾ ਜਿਹੜਾ ਇਨ੍ਹਾਂ ਨੇ ਵਾਦਾ ਕੀਤਾ ਸੀ ਉਸ ਦੀ ਝਲਕ ਇਸ ਬਜਟ ਵਿਚੋਂ ਨਜ਼ਰ ਨਹੀਂ ਆਉਂਦੀ ਹੈ । ਸ੍ਰੀ ਦੇਸ ਰਾਜ ਜੀ ਹੈਲਥ ਮਨਿਸਟਰ ਹਨ। ਇਨ੍ਹਾਂ ਨੇ ਗ਼ਲਤੀ ਨਾਲ ਉਸ ਨੂੰ ਅਰਬਨ ਡਿਵੈਲਪਮੈਂਟ ਦਾ ਮਹਿਕਮਾ ਵੀ ਦੇ ਦਿੱਤਾ । ਅਰਬਨ ਲੈਂਡ ਸੀਲਿੰਗ ਐਕਟ ਬਣਾਉਣਾ ਸੀ। ਉਸ ਦੇ ਲਈ ਕੋਈ 5, 7 ਮੀਟਿੰਗਾਂ ਰੱਖੀਆਂ, ਅਸੀਂ ਪੜ੍ਹਿਆ ਹੈ। ਕੈਬਨਿਟ ਮੀਟਿੰਗ ਵੀ ਹੁੰਦੀ ਹੈ ਪਰ ਐਡਜਰਨ ਹੋ ਜਾਂਦੀ ਹੈ । ਸ੍ਰੀ ਦੇਸ ਰਾਜ ਜੀ ਪ੍ਰੋਗਰੈਸਿਵ ਆਦਮੀ ਹਨ, ਪਰਜਾ ਮੰਡਲ ਵਿਚ ਵੀ ਰਹੇ ਹਨ । ਉਨ੍ਹਾਂ ਨੂੰ ਪਤਾ ਹੈ ਕਿ ਇਹ ਜਿਹੜੇ ਹਨ ਇਹ ਤਮਾਮ ਲੈਂਡ ਲਾਰਡਜ਼ ਔਰ ਕੈਪਟਿਲਿਟਸ ਹਨ, ਇਹ ਦੋਨੋਂ ਮਿਲ ਕੇ ਇਸ ਲੈਂਡ ਨੂੰ ਐਗ-ਜ਼ੈਂਪਟ ਕਰਨਾ ਚਾਹੁੰਦੇ ਹਨ । ਇਹ ਜਦੋਂ ਲੈਂਡ ਰਿਫਾਰਮਜ਼ ਹੋਣੇ ਹਨ ਤਾਂ ਇਹ ਅਰਬਨ ਤੇ ਭੀ ਸੀਲਿੰਗ ਲਗੇਗੀ। ਉਹ ਜਿਹੜੇ ਵੱਡੇ ਵੱਡੇ ਹਨ ਉਹ ਪਿੰਡਾਂ ਵਿਚ ਵੀ ਹਨ ਅਤੇ ਸ਼ਹਿਰ ਵਿਚ ਵੀ ਬੈਠੇ ਹੋਏ ਹਨ । ਜੋ ਬੜਾ ਲੈਂਡ ਲਾਰਡ ਹੈ ਉਸ ਦੀ ਪਿੰਡਾਂ ਵਿਚ ਵੀ ਲੈਂਡ ਹੈ, ਸ਼ਹਿਰਾਂ ਵਿਚ ਵੀ ਪ੍ਰਾਪਰਟੀ ਹੈ, ਉਸ ਦੇ ਦੋ ਬੰਦੇ ਮੁਲਾਜ਼ਮ ਹਨ, ਬੈਂਕਾਂ ਦੇ ਵਿਚ ਵੀ ਉਨ੍ਹਾਂ ਦੇ ਬੰਦੇ ਬੈਠੇ ਹਨ। ਇਹ ਸੀਲਿੰਗ ਜਾਂ ਰਿਫਾਰਮਜ਼ ਉਹ ਬਰਦਾਸ਼ਤ ਨਹੀਂ ਕਰ ਸਕਦੇ । ਮੈਂ ਕਹਿੰਦਾ ਹਾਂ ਕਿ ਸਮਾਲ ਫ਼ਾਰਮਜ਼

[ਸ੍ਰੀ ਹੰਸ ਰਾਜ ਸ਼ਰਮਾ]

ਕਿਥੇ ਜਾਏਗਾ, ਮਾਰਜਿਨਲ ਫਾਰਮਰ ਕਿਥੇ ਜਾਏਗਾ ? ਮੈਂ ਕਹਿੰਦਾ ਹਾਂ ਕਿ ਉਹ ਇਨ੍ਹਾਂ ਦੀਆਂ ਨੀਤੀਆਂ ਦਾ ਕਸੂਰ ਹੈ । ਇਹ ਟੇਨੈਂਟਸ ਨਾਲ, ਵਰਕਰਜ਼ ਨਾਲ, ਛੋਟੇ ਅਰਬਨ ਲੋਕਾਂ ਨਾਲ ਧੱਕਾ ਹੈ । ਰਹਿੰਦੇ ਖੂਹੰਦੇ ਚੌਧਰੀ ਚਰਨ ਸਿੰਘ ਨੇ ਮਾਰ ਦਿੱਤਾ । ਜਿਹੜੇ ਸਫੈਦ ਪੋਸ਼ ਬੈਠੇ ਹਨ ਇਨ੍ਹਾਂ ਦਾ ਪਤਾ ਨਹੀਂ ਇਸ ਬਜਟ ਦੇ ਨਾਲ ਕੀ ਹਾਲ ਹੋਵੇਗਾ । I want that the Finance Minister should have taken note of it because his Budget Speech has come after the Central Budget Speech. ਮੈਂ ਬੜੇ ਅਦਬ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸੈਂਟਰ ਨੇ ਟੈਕਸ ਲਗਾਏ ਹਨ ਸ਼ਹਿਰਾਂ ਤੇ ਇਹ ਫ਼ਾਰਮਰਜ਼ ਨੂੰ ਵੀ ਦੇਣੇ ਪੈਣਗੇ, ਉਨ੍ਹਾਂ ਨੂੰ ਵੀ ਚੀਜ਼ਾਂ ਦੀਆਂ ਵੱਧ ਕੀਮਤਾਂ ਚੁਕਾਉਣੀਆਂ ਪੈਣਗੀਆਂ । ਕਾਲੇ ਤੇਲ ਤੇ ਟੈਕਸ ਨਹੀਂ ਲਗਾ ਪਰ ਉਹ ਕਾਲਾ ਤੇਲ ਪੰਜਾਬ ਵਿਚ ਯੂਜ਼ ਹੀ ਨਹੀਂ ਹੁੰਦਾ, ਇਥੇ ਤਾਂ ਹਾਈ ਸਪੀਡ ਡੀਜ਼ਲ ਆਇਲ ਇਸਤੇਮਾਲ ਹੁੰਦਾ ਹੈ । ਉਸ ਦੀਆਂ ਕੀਮਤਾਂ ਵਧਾ ਦਿੱਤੀਆਂ । (ਵਿਘਨ) ਬਾਕੀ ਜਿਹੜਾ ਸਮਾਲ ਫਾਰਮਰ ਹੈ, ਮਾਰਜਿਨਲ ਫਾਰਮਰ ਹੈ, ਉਸ ਦੀ ਰਹਿਣੀ ਸਹਿਣੀ ਦਾ ਸਟੈਂਡਰਡ ਘੱਟ ਗਿਆ ਹੈ । ਸ਼ਹਿਰਾਂ ਦੀ ਰਹਿਣੀ ਸਹਿਣੀ ਮਹਿੰਗੀ ਹੋ ਗਈ ਹੈ । ਉਹ ਗ਼ਰੀਬ ਲੋਕ ਕਿਥੇ ਜਾਣ ? ਇਕ ਹੋਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਐਗਰੀਕਲਚਰ ਤੋਂ ਇੰਡਸਟਰੀ ਵੱਲ ਡਾਈਵਰਸੀ-ਫਿਕੇਸ਼ਨ ਕਰਾਂਗੇ । ਇਹ ਕਹਿੰਦੇ ਸੀ ਕਿ 'ਯਹਾਂ ਪਰ ਬੜੀ ਬੜੀ ਇੰਡਸਟਰੀ ਲਗਾਏਂਗੇ' । ਕਿਹੜੀ ਇੰਡਸਟਰੀ ਲਗੀ ਹੈ ? ਬਲਕਿ ਜਿਹੜੀ ਇੰਡਸਟਰੀ ਪਹਿਲਾਂ ਲਗੀ ਸੀ ਉਸ ਦੇ ਲਈ ਕੱਚਾ ਮੈਟੀ-ਰੀਅਲ ਨਹੀਂ ਹੈ । ਜੋ ਲੋਕਾਂ ਦੇ ਆਮ ਯੂਜ਼ ਦੀਆਂ ਚੀਜ਼ਾਂ ਹਨ ਉਹ ਗਾਇਬ, ਕੋਲਾ ਗਾਇਬ, ਬਲੈਕ ਵਿਚ ਜਿੰਨਾ ਮਰਜ਼ੀ ਲੈ ਲਵੋ । ਡਿਪਟੀ ਸਪੀਕਰ ਸਾਹਿਬ, ਤੁਸੀਂ ਬਟਾਲੇ ਵਿਚੋਂ ਆਉਂਦੇ ਹੋ, ਉਥੇ ਸਟੀਲ ਮੁਕ ਗਿਆ, ਕੈਰੋਸੀਨ ਆਇਲ ਮੁਕ ਗਿਆ, ਬਿਜਲੀ ਜੋ ਕਾਰਖਾਨੇਦਾਰ ਨੂੰ ਚਾਹੀਦੀ ਹੈ ਉਹ ਨਹੀਂ ਮਿਲਦੀ । ਇਹ ਕਹਿੰਦੇ ਹਨ ਕਿ ਅਸੀਂ ਇੰਡਸਟਰੀ ਵਧਾਵਾਂਗੇ । ਇਸ ਤੋਂ ਇਲਾਵਾ ਇੰਡਸਟਰੀ ਬਾਰੇ ਜਿਹੜੇ ਆਂਕੜੇ ਬਜਟ ਵਿਚ ਦਿੱਤੇ ਗਏ ਹਨ, ਕਲ ਸਰਦਾਰ ਬਲਵੰਤ ਸਿੰਘ ਜੀ ਨੇ ਸਪੀਚ ਵਿਚ ਦਸਿਆ ਸੀ ਕਿ ਇੰਡਸਟਰੀ ਵਿਚ 4.8 ਆਊਟ-ਲੇ ਬੜ੍ਹਾ ਦਿਆਂਗੇ ਇਹ ਜਿਹੜੀ ਕਿਤਾਬ 'ਬਜਟ ਐਟ ਏ ਗਲਾਂਸ' ਹੈ, ਪਲਾਨ ਐਕਸਪੈਂਡੀਚਰ ਪੰਜਾਬ ਬਜਟ 1979-80 ਵਿੱਚੋਂ 100 ਪੈਸੇ ਦੀ ਡਿਵੀਜ਼ਨ ਕੀਤੀ ਹੈ ਔਰ ਕਿਹਾ ਹੈ ਕਿ 100 ਪੈਸਾ ਇਸ ਤਰ੍ਹਾਂ ਖ਼ਰਚ ਕੀਤਾ ਜਾਏਗਾ । ਉਸ ਵਿਚ ਇੰਡਸਟਰੀ ਤੇ ਇਕ ਪੈਸਾ ਖਰਚ ਕੀਤਾ ਜਾਏਗਾ । ਐਗਰੀਕਲਚਰ ਤੇ 12 ਪੈਸੇ, ਇਰੀਗੇਸ਼ਨ ਤੇ 7 ਪੈਸੇ, ਟਰਾਂਸ-ਪੋਰਟ ਐਂਡ ਕਮਿਊਨੀਕੇਸ਼ਨਜ਼ ਤੇ 11 ਪੈਸੇ ਔਰ ਇਹ ਜਿਹੜੀ ਇੰਡਸਟਰੀ ਹੈ ਉਸ ਤੇ ਇਕ ਪੈਸਾ । ਬਲਰਾਮਜੀ ਦਾਸ ਟੰਡਨ ਬੈਠੇ ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਇਤਨਾ ਪੈਸਾ ਰਖ ਕੇ ਐਗਰੀ-ਕਲਚਰ ਤੋਂ ਇੰਡਸਟਰੀ ਵਿਚ ਡਾਈਵਰਸੀਫਿਕੇਸ਼ਨ ਕਰਨਗੇ ਅਤੇ ਪੰਜਾਬ ਦੀ ਇਕਾਨੋਮੀ ਵਧਾਉਣਗੇ ? ਮੈਂ ਕਹਿੰਦਾ ਹਾਂ ਕਿ ਕਿਸ ਤਰ੍ਹਾਂ ਇਹ ਐਮਪਲਾਇਮੈਂਟ ਜ਼ਿਆਦਾ ਦੇਣਗੇ । ਜਿਹੜੀ ਪਿੰਡਾਂ ਦੀ ਸੌਰਪਲਸ ਫ਼ੋਰਸ ਹੈ ਉਹ ਕਿਥੇ ਜਾਏਗੀ ਉਸ ਨੂੰ ਕਿਥੇ ਅਬਜ਼ਾਰਬ ਕਰਨਗੇ । ਮੈਂ ਕਹਾਂਗਾ ਕਿ ਇੰਡਸਟਰੀ ਵੱਲ ਇਸ ਬਜਟ ਵਿਚ ਕੋਈ ਧਿਆਨ ਨਹੀਂ ਦਿੱਤਾ ਗਿਆ । ਦੂਸਰਾ ਇਹ ਹੈ ਕਿ ਬਲੈਕ ਵਿੱਚ ਹਰ ਇਕ ਚੀਜ਼ ਮਿਲ ਰਹੀ ਹੈ । ਸੀਮਿੰਟ ਲੈ ਲਵੋ, ਇੱਟਾਂ ਲੈ ਲਵੋ, ਕੋਲਾ ਲੈ ਲਵੋ, ਕੈਰੋਸੀਨ ਆਇਲ ਲੈ ਲਵੋ । ਇਸ ਤੋਂ ਇਲਾਵਾ ਕੋਲੇ ਦੀ ਕਮੀ ਹੈ ਕਾਰਖਾਨੇਦਾਰਾਂ ਨੂੰ ਉਸ ਦੇ ਲਈ ਇਹ ਕਹਿੰਦੇ ਹਨ ਕਿ ਟਰੱਕਾਂ ਰਾਹੀਂ ਸਿੱਧਾ ਲੈ ਆਵੋ । ਇਹ ਕਿਸ ਤਰ੍ਹਾਂ ਮੁਮਕਿਨ ਹੈ । ਸਮਾਲ ਸਕੇਲ ਇੰਡਸਟਰੀਜ਼ ਕਾਰਪੋਰੇਸ਼ਨ ਕਿਸ ਵਾਸਤੇ ਹੈ; ਇੰਡਸਟਰੀਅਲ ਕਾਰਪੋਰੇਸ਼ਨ ਕਿਸ ਵਾਸਤੇ ਹੈ ? ਸਮੇਂ ਤੇ ਜਦੋਂ ਜ਼ਮੀਂਦਾਰਾਂ ਨੂੰ ਡੀਜ਼ਲ ਦੀ ਲੋੜ ਸੀ ਡੀਜ਼ਲ ਨਹੀਂ ਮਿਲਿਆ । ਇਹ ਕਲ ਨੂੰ ਜ਼ਿਮੀਂਦਾਰ ਨੂੰ ਕਹਿਣਗੇ ਕਿ ਜਿਥੇ

ਡੀਜ਼ਲ ਪੈਦਾ ਹੁੰਦਾ ਹੈ ਉਥੋਂ ਸਿੱਧਾ ਲੈ ਕੇ ਆਵੋ । ਡੀਜ਼ਲ ਦੀ ਪੰਜਾਬ ਵਿਚ ਬਲੈਕ ਹੋਈ ਜਦੋਂ ਕਿਸਾਨਾਂ ਨੂੰ ਇਸ ਦੀ ਜ਼ਰੂਰਤ ਸੀ । ਕੀ ਇਹ ਲੋਕਾਂ ਦੀ ਹੈਲਪ ਕਰਨ ਦਾ ਵੇ ਹੈ ? ਮੈਂ ਕਹਿੰਦਾ ਹਾਂ ਕਿ ਅੱਜ ਪੰਜਾਬ ਵਿਚ ਕੋਲੇ ਦੀ ਘਾਟ ਕਾਰਣ 500 ਕਾਰਖਾਨੇ ਬੰਦ ਪਏ ਹਨ, ਨਵੀਂ ਇੰਡਸਟਰੀ ਤਾਂ ਕਿਥੋਂ ਆਵੇਗੀ । ਨਵੀਆਂ ਫੈਕਟਰੀਆਂ ਲਾਉਣ ਵਾਲੇ ਤਾਂ ਇਨ੍ਹਾਂ ਦੇ ਲੁਧਿਆਣਾ ਅਤੇ ਫ਼ਤਿਹਗੜ੍ਹ ਦੇ ਰੈਜ਼ੋ-ਲਿਊਸ਼ਨ ਨੇ ਦੌੜਾ ਦਿਤੇ । ਮੈਂ ਕਹਿੰਦਾ ਹਾਂ ਕਿ ਫਰੂਟਲੈਸ ਸਲੋਗਨਇਜ਼ਮ ਨੂੰ ਛੱਡੋ ਪੰਜਾਬ ਦੀ ਅਕਾਨੋਮੀ ਵਲ ਧਿਆਨ ਦਿਓ । ਪੰਜਾਬੀ ਹਿੰਮਤ ਵਾਲੇ ਹਨ, ਬਹਾਦਰ ਹਨ, ਉਹ ਕੰਮ ਕਰਨਾ ਜਾਣਦੇ ਹਨ ਔਰ ਉਸ ਸੂਬੇ ਦੀ ਮੱਦਦ ਕਰਨ ਲਈ ਤਿਆਰ ਹਨ । ਕਲ ਇਥੇ ਬਾਦਲ ਸਾਹਿਬ ਨੇ ਤਕਰੀਰ ਕੀਤੀ ਮੈਂ ਨਹੀਂ ਸੀ । ਮੈਨੂੰ ਇਸ ਦਾ ਬੜਾ ਦੁੱਖ ਹੈ । ਬਾਦਲ ਸਾਹਿਬ ਨੇ ਕਿਹਾ ਕਿ ਪੰਜਾਬ ਵਿਚ ਕੁਝ ਨਹੀਂ ਹੋਇਆ । ਬਲਵੰਤ ਸਿੰਘ ਜੀ ਨੇ ਤਾਂ ਥੋੜ੍ਹਾ ਜਿਹਾ ਕਿਹਾ ਹੈ ਕਿਉਂਕਿ ਉਹ 5, 7 ਸਾਲ ਸਾਡੇ ਨਾਲ ਰਹੇ (ਵਿਘਨ) ਗਲਤੀ ਨਾਲ ਉਧਰ ਚਲੇ ਗਏ, ਫਿਰ ਆ ਜਾਣਗੇ । (ਵਿਘਨ) ਲੇਕਿਨ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸਪੀਚ ਇਥੇ ਕੁਝ ਹੋਰ ਹੁੰਦੀ ਹੈ ਅਤੇ ਬਾਹਰ ਅਕਾਲੀ ਕਾਨਫਰੰਸ ਵਿੱਚ ਕੁਝ ਹੋਰ ਹੁੰਦੀ ਹੈ । ਨੈਸ਼ਨਲ ਡਿਵੈੱਲਪਮੈਂਟ ਕੌਂਸਲ ਵਿਚ ਸਾਰੇ ਚੀਫ ਮਨਿਸਟਰਜ਼ ਹੁੰਦੇ ਹਨ । ਪ੍ਰਾਇਮ ਮਨਿਸਟਰ ਉਸ ਮੀਟਿੰਗ ਵਿਚ ਪ੍ਰੀਜ਼ਾਇਡ ਕਰਦੇ ਹਨ । ਉਥੇ ਮਾਰਚ 1978, ਵਿਚ ਬਾਦਲ ਸਾਹਿਬ ਨੇ ਕਿਹਾ ਕਿ 7% ਰੇਟ ਆਫ ਗਰੋਥ ਨਾ ਰਖੋ ਜੋ ਕਿ ਜਨਤਾ ਪਾਰਟੀ ਨੇ ਆਪਣੇ ਅਲੈਕਸ਼ਨ ਮੈਨੀਫੈਸਟੋ ਵਿਚ ਰਖਿਆ ਸੀ । ਇਹ ਬਹੁਤ ਥੋੜ੍ਹਾ ਹੈ । ਹੁਣ ਬਹੁਤ ਚੀਜ਼ਾਂ ਸਾਡੇ ਹੱਕ ਵਿਚ ਹਨ । ਇਹ ਬਾਦਲ ਸਾਹਿਬ ਦੀ ਪ੍ਰਿੰਟਿਡ ਸਪੀਚ ਹੈ ਜਿਹੜੀ ਕਿ ਸਾਡੇ ਵਿਚ ਵੰਡੀ ਗਈ :

> 'The most notable among these are; large and swelling foreign exchange reserves; massive food stocks; more optimistic outlook on agriculture than ever before; a large and fairly sophisticated industrial base capable of providing a high proportion of machinery and other requirements of accelerated investment; substantial increase in domestic production of oil; and the availability of vast numbers of all types of skilled personnel.'

ਇਹ ਬਾਦਲ ਸਾਹਿਬ ਨੇ ਉਥੇ ਕਿਹਾ । ਉਥੇ ਤਾਂ ਅਕਲ ਦੀ ਗੱਲ ਕਰਨੀ ਪੈਂਦੀ ਹੈ । ਇਥੇ ਇਨ੍ਹਾਂ ਨੇ ਸਮਝਿਆ ਕਿ ਜੋ ਮਰਜ਼ੀ ਬੋਲ ਦਿਓ । ਮੈਂ ਤਾਂ ਸਮਝਿਆ ਕਿ ਇਥੇ ਜਿਹੜੀ ਇਨ੍ਹਾਂ ਨੇ ਸਪੀਚ ਕੀਤੀ ਹੈ ਉਹ ਗੁਰਦੁਆਰਾ ਅਲੈਕਸ਼ਨਜ਼ ਦੀ ਸਪੀਚ ਹੈ । ਇਨ੍ਹਾਂ ਨੇ ਮਾਰਚ, 1978 ਵਿਚ ਦਿੱਲੀ ਵਿਚ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਕਿਹਾ ਕਿ ਫਾਰਨ ਐਕਸਚੇਂਜ ਵਿਚ ਸਵੈਲਿੰਗ ਆ ਗਈ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਫਾਰਨ ਐਕਸਚੇਂਜ ਰਿਜ਼ਰਵਜ਼ ਵਿਚ ਸਵੈਲਿੰਗ, ਮੈਸਿਵ ਫੂਡ ਸਟਾਕਸ ਕੌਣ ਕਰ ਕੇ ਗਿਆ ਸੀ ? ਕੀ ਇਨ੍ਹਾਂ ਨੇ 7 ਮਹੀਨਿਆਂ ਵਿਚ ਇਹ ਕਰ ਦਿੱਤਾ ਸੀ ? ਫਿਰ ਇਨ੍ਹਾਂ ਨੇ ਕਿਹਾ ਕਿ ਮੋਰ ਆਪਟੀਮਿਸਟਿਕ ਆਊਟ ਲੁਕ ਆਨ ਐਗਰੀ-ਕਲਚਰ ਅਤੇ ਸੋਫਿਸਟੀਕੇਟਿਡ ਇੰਡਸਟਰੀਅਲ ਬੇਸ ਇਥੇ ਹੈ । ਇਥੇ ਹਰ ਮਸ਼ੀਨਰੀ ਬਣ ਸਕਦੀ ਹੈ । ਇਹ ਸੋਫਿਸਟੀਕੇਟਿਡ ਇੰਡਸਟਰੀਅਲ ਬੇਸ ਕਿਸਨੇ ਬਣਾਇਆ ? ਫਿਰ ਇਥੇ ਕਿਹਾ ਗਿਆ ਕਿ ਸਾਡੇ ਕੋਲ ਟਰੇਂਡ ਬੰਦੇ ਬਹੁਤ ਹਨ ਜਿਹੜੇ ਕਿ ਬਾਹਰਲੇ ਮੁਲਕਾਂ ਵਿਚ ਕੰਮ ਕਰ ਸਕਦੇ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਤੁਹਾਡੇ ਕੋਲ ਹੈ, ਅਸਰ-ਰਸੂਖ ਸਾਰਾ ਤੁਹਾਡੇ ਕੋਲ ਹੈ, ਤੁਸੀਂ ਕਾਫੀ ਕੁਝ ਕਰ ਸਕਦੇ ਹੋ । ਪਰ ਇਹ ਤਾਂ ਹੀ ਹੋ ਸਕਦਾ ਹੈ ਜੇ ਤੁਸੀਂ ਦਿਲੋਂ ਚਾਹੋ । ਮੈਂ ਕਹਿੰਦਾ ਹਾਂ ਕਿ ਜਿਹੜੀ ਇਹ ਪ੍ਰਿੰਟਿਡ ਸਪੀਚ ਸਾਨੂੰ ਵੰਡੀ ਗਈ ਹੈ ਉਸ ਤੇ ਤੁਸੀਂ ਕਾਇਮ ਰਹੋ । ਇਸਦੇ ਇਲਾਵਾ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ Capitalist path of development and socialist path of development are

[ਸ਼੍ਰੀ ਹੰਸ ਰਾਜ ਸ਼ਰਮਾ]

two different paths. ਇਸ ਕੰਟਰੀ ਦੇ ਲੀਡਰਾਂ ਨੇ ਕਿਹਾ ਕਿ ਅਸੀਂ ਮਿਕਸਡ ਇਕਾਨੋਮੀ ਰਖਣੀ ਹੈ। ਇਥੇ ਪਬਲਿਕ ਸੈਕਟਰ ਵੀ ਹੋਵੇ ਅਤੇ ਪ੍ਰਾਈਵੇਟ ਸੈਕਟਰ ਵੀ ਹੋਵੇ ਅਤੇ ਆਹਿਸਤਾ ਆਹਿਸਤਾ ਸਾਡਾ ਨਿਸ਼ਾਨਾ ਸਮਾਜਵਾਦ ਵੱਲ ਹੋਵੇਗਾ। ਇਸ ਵਿਚ ਮੈਨੂੰ ਕੋਈ ਇਤਰਾਜ਼ ਨਹੀਂ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਦੀ ਸਕੀਮ ਬਾਰੇ ਗਵਰਨਰ ਸਾਹਿਬ ਦੇ ਪਿਛਲੇ ਐਡਰੈਸ ਵਿਚ ਆਇਆ ਕਿ 340 ਕਰੋੜ ਰੁਪਿਆ ਵਰਲਡ ਬੈਂਕ ਤੋਂ ਲਵਾਂਗੇ। ਜੇ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਦੀ ਸਕੀਮ ਆ ਗਈ ਤਾਂ ਕਿਹਾ ਗਿਆ ਕਿ ਵਰਲਡ ਬੈਂਕ ਤੋਂ ਪੈਸਾ ਲਿਆਵਾਂਗੇ। ਜੇ ਕੰਡੀ ਏਰੀਏ ਦੀ ਸਕੀਮ ਆ ਗਈ ਤਾਂ ਕਿਹਾ ਗਿਆ ਕਿ ਵਰਲਡ ਬੈਂਕ ਤੋਂ ਪੈਸਾ ਲੈ ਕੇ ਆਵਾਂਗੇ। ਮੈਂ ਕਹਾਂਗਾ ਕਿ ਹੁਣ ਥੀਨ ਡੈਮ ਲਈ ਵੀ ਕਹਿ ਦਿਓ ਕਿ ਵਰਲਡ ਬੈਂਕ ਤੋਂ ਪੈਸਾ ਲਿਆਵਾਂਗੇ। ਜਿਤਨਾ ਵਰਲਡ ਬੈਂਕ ਤੋਂ ਲੋਨ ਆਉਂਦਾ ਹੈ ਉਹ ਭਾਰਤ ਸਰਕਾਰ ਅਕਾਊਂਟ ਫਾਰ ਕਰਦੀ ਹੈ। ਇਨ੍ਹਾਂ ਦੀ ਫਾਇਨਾਂਸ਼ਲ ਅਟਾਨੋਮੀ ਦਾ ਇਹ ਮਤਲਬ ਹੈ ਕਿ ਜਿਤਨਾ ਮਰਜ਼ੀ ਪੈਸਾ ਦੂਜੇ ਮੁਲਕਾਂ ਤੋਂ ਲੈ ਆਈਏ। ਇਸ ਕਰਕੇ ਅਸੀਂ ਇਸ ਦੇ ਹੱਕ ਵਿਚ ਨਹੀਂ। ਅਸੀਂ ਮੋਰ ਫਾਇਨਾਂਸ਼ਲ ਪਾਵਰਜ਼ ਟੂ ਸਟੇਟਸ ਦੇ ਹੱਕ ਵਿਚ ਹਾਂ। ਇਹ ਨਾ ਹੋਵੇ ਕਿ ਇਕ ਸਟੇਟ ਅਮਰੀਕਾ ਤੋਂ ਲੋਨ ਲੈ ਆਵੇ, ਕੇਰਲਾ ਰੂਸ ਕੋਲੋਂ ਲੋਨ ਲੈ ਆਵੇ ਅਤੇ ਕੋਈ ਹੋਰ ਸਟੇਟ ਚੀਨ ਕੋਲੋਂ ਲੋਨ ਲੈ ਆਵੇ। ਇਹ ਨੈਸ਼ਨਲ ਇੰਟੇਗਰੇਸ਼ਨ ਅਤੇ ਨੈਸ਼ਨਲ ਯੂਨਿਟੀ ਲਈ ਬਹੁਤ ਡਿਜ਼ਸਾਸਟਰਸ ਹੋਵੇਗਾ। ਇਥੇ ਵੀਅਤਨਾਮ ਤੇ ਜਿਹੜਾ ਚੀਨ ਨੇ ਹਮਲਾ ਕੀਤਾ ਉਸਦੇ ਲਈ ਰੈਜ਼ੋਲਿਊਸ਼ਨ ਬਾਦਲ ਸਾਹਿਬ ਦੇ ਨਾਂ ਤੇ ਆਉਣਾ ਸੀ। ਬਾਦਲ ਸਾਹਿਬ ਨੇ ਬਲਰਾਮਜੀ ਦਾਸ ਟੰਡਨ ਨੂੰ ਕਹਿ ਦਿੱਤਾ ਕਿ ਤੁਸੀਂ ਕਰ ਦੇਣਾ। ਉਹ ਵੀ ਦੋ ਚਾਰ ਮਿੰਟ ਬੈਠ ਕੇ ਬਾਹਰ ਚਲੇ ਗਏ। ਇਥੇ ਕੋਈ ਵਜ਼ੀਰ ਨਹੀਂ ਬੈਠਾ ਸੀ। ਸਾਰੇ ਵਜ਼ੀਰ ਬਾਹਰ ਚਲੇ ਗਏ ਸਨ। ਇਨ੍ਹਾਂ ਨੂੰ ਪਤਾ ਹੈ ਕਿ they will be more and more aligned with one block. They will not be independent. ਮੈਂ ਕਹਿੰਦਾ ਹਾਂ ਕਿ ਸਟੇਟ ਬੈਂਕ ਆਫ ਇੰਡੀਆ ਤੋਂ ਲੋਨ ਲਓ। ਰਿਜ਼ਰਵ ਬੈਂਕ ਤੋਂ ਲੈ ਲਓ। ਇਹ ਕਹਿੰਦੇ ਹਨ ਕਿ ਅਸੀਂ ਓਵਰਡਰਾਫਟਿੰਗ ਨਹੀਂ ਕਰਨੀ। ਜੇ ਹਰਿਆਣੇ ਨੇ ਓਵਰਡਰਾਫਟ ਕੀਤਾ ਸੀ ਤਾਂ ਕੀ ਸੈਂਟਰਲ ਗੌਰਮਿਟ ਨੇ ਉਨ੍ਹਾਂ ਨੂੰ ਪੈਸਾ ਨਹੀਂ ਦਿੱਤਾ ਸੀ। ਸਗੋਂ ਮੈਂ ਅਥਾਰਟੀ ਨਾਲ ਕਹਿੰਦਾ ਹਾਂ।

ਸ਼੍ਰੀ ਰਮੇਸ਼ ਚੰਦਰ : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਤਨਾ ਅਸੀਂ ਵਰਲਡ ਬੈਂਕ ਤੋਂ ਲੋਨ ਲਵਾਂਗੇ ਉਤਨਾ ਅਸੀਂ ਅਮਰੀਕਨ ਬਲਾਕ ਨਾਲ ਅਲਾਈਂਡ ਹੋ ਜਾਵਾਂਗੇ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਵਰਲਡ ਬੈਂਕ ਵਿਚ ਰੂਸ ਅਤੇ ਚੀਨ ਸ਼ਾਮਲ ਨਹੀਂ।

ਸ਼੍ਰੀ ਹੰਸ ਰਾਜ ਸ਼ਰਮਾ : ਸੋਸ਼ਲਿਸਟ ਬਲਾਕ ਵਾਲਿਆਂ ਦਾ ਅਲਹਿਦਾ ਬੈਂਕ ਹੈ। ਸ਼ਾਮਲ ਤਾਂ ਵੈਸੇ ਉਹ ਯੂ.ਐਨ.ਓ. ਵਿਚ ਵੀ ਸਾਰੇ ਹਨ। ਪਰ ਉਨ੍ਹਾਂ ਦਾ ਡਿਵੈਲਪਮੈਂਟ ਲਈ ਅਲਹਿਦਾ ਬੈਂਕ ਹੈ। ਮੈਨੂੰ ਪਤਾ ਹੈ ਕਿ ਸਰਦਾਰ ਬਲਵੰਤ ਸਿੰਘ ਬੜੇ ਮਜ਼ਬੂਤ ਇਰਾਦੇ ਦੇ ਆਦਮੀ ਹਨ। ਜੇ ਇਹ ਦੋ ਚਾਰ ਵਾਰ ਅਮਰੀਕਾ ਹੋ ਵੀ ਆਏ ਤਾਂ ਇਨ੍ਹਾਂ ਤੇ ਐਨਾ ਅਸਰ ਨਹੀਂ ਹੋਵੇਗਾ। ਇਨ੍ਹਾਂ ਦਾ ਧਰਮ ਨਹੀਂ ਹਿਲੇਗਾ। ਪਰ ਕੱਲ ਨੂੰ ਸਰਦਾਰ ਬਲਵੰਤ ਸਿੰਘ ਦੀ ਜਗ੍ਹਾ ਕੋਈ ਹੋਰ ਕਮਜ਼ੋਰ ਆਦਮੀ ਵੀ ਆ ਸਕਦਾ ਹੈ। ਸਟੇਟਾਂ ਨੂੰ ਅਲਾਈਨ ਨਾ ਕਰੋ। ਸੈਂਟਰਲ ਗੌਰਮਿਟ ਦੀ ਜੋ ਪਾਲਿਸੀ ਹੈ ਉਸਦੇ ਮੁਤਾਬਿਕ ਹੀ ਚਲੋ। ਇਥੋਂ ਇਨਸਟੀਚਿਊਸ਼ਨਲ ਫਾਇਨਾਂਸ ਜ਼ਿਆਦਾ ਲਓ। ਅਸੀਂ ਬੈਂਕਾਂ ਕੋਲੋਂ ਰੁਪਿਆ 23% ਤੋਂ ਵਧਾ ਕੇ 42% ਤੱਕ ਲੈ ਗਏ ਸੀ। ਇਸ ਵਾਰੀ ਇਨ੍ਹਾਂ ਨੇ ਇਹ ਫ਼ਿਗਰ ਨਹੀਂ ਦਿੱਤੀ। ਮੈਨੂੰ

ਉਮੀਦ ਹੈ ਕਿ ਆਪਣੀ ਸਪੀਚ ਵਿਚ ਇਹ ਦਸਣਗੇ ਕਿ ਹੁਣ ਕਿਤਨਾ ਬੈਂਕਾਂ ਦਾ ਰੁਪਿਆ ਪੰਜਾਬ ਵਿਚ ਲਗਦਾ ਹੈ। ਮੈਂ ਕਹਿੰਦਾ ਹਾਂ ਕਿ ਸਟੇਟ ਬੈਂਕ ਆਫ ਇੰਡੀਆ ਅਤੇ ਰਿਜ਼ਰਵ ਬੈਂਕ ਤੋਂ ਡਰੋ ਨਹੀਂ। ਸਾਰੇ ਸਰਕਾਰੀ ਬੈਂਕਾਂ ਕੋਲੋਂ ਪੈਸਾ ਲਓ। ਅਗਰ ਰਿਜ਼ਰਵ ਬੈਂਕ ਤੋਂ ਓਵਰ-ਡਰਾਫਟ ਹੋ ਜਾਂਦਾ ਹੈ ਤਾਂ ਕੋਈ ਫਰਕ ਨਹੀਂ ਪੈਂਦਾ। ਹਰਿਆਣੇ ਦਾ ਕਈ ਦਫਾ ਹੋਇਆ ਹੈ। ਦੂਸਰੇ ਸੂਬਿਆਂ ਦਾ ਵੀ ਹੋਇਆ ਹੈ। ਰਿਜ਼ਰਵ ਬੈਂਕ ਪੰਜਾਬ ਸਰਕਾਰ ਦੀ ਜਾਂ ਪੰਜਾਬ ਦੀ ਜ਼ਮੀਨ ਦੀ ਕੁਰਕੀ ਨਹੀਂ ਕਰਦਾ। ਇਹ ਠੀਕ ਹੈ ਕਿ ਓਵਰ-ਡਰਾਫਟਿੰਗ ਨਹੀਂ ਹੋਣੀ ਚਾਹੀਦੀ। ਪਰ ਜੇ ਆਪਣੀ ਸਟੇਟ ਦੀ ਪਲਾਨ ਨੂੰ ਵੱਡਾ ਕਰਨ ਲਈ ਅਸੀਂ ਰੁਪਿਆ ਬੈਂਕਾਂ ਤੋਂ ਲਈਏ ਤਾਂ ਕੋਈ ਫਰਕ ਨਹੀਂ ਪੈਂਦਾ। ਕਾਰਪੋਰੇਸ਼ਨਜ਼ ਵੀ ਕਰਜ਼ਾ ਲੈਂਦੀਆਂ ਹਨ। ਇਸ ਵਿਚ ਕੋਈ ਹਰਜ਼ ਨਹੀਂ ਜੇ ਅਸੀਂ ਪੰਜਾਬ ਦੀ ਤਰੱਕੀ ਲਈ ਬੈਂਕਾਂ ਤੋਂ ਪੈਸਾ ਲਈਏ। ਮੇਰਾ ਡਿਪਟੀ ਸਪੀਕਰ ਸਾਹਿਬ, ਦੂਸਰਾ ਪੁਆਇੰਟ ਇਹ ਹੈ ਕਿ ਕੱਲ ਨੂੰ ਦੂਸਰੀ ਗੌਰਮਿੰਟ ਆਏਗੀ ਅਤੇ ਉਹ ਕਹੇਗੀ ਕਿ ਅਸੀਂ ਸੋਸ਼ਲਿਸਟ ਬਲਾਕ ਦੇ ਡਿਵੈਲਪਮੈਂਟ ਬੈਂਕ ਤੋਂ ਪੈਸਾ ਲੈਣਾ ਹੈ। ਉਸ ਬੈਂਕ ਦਾ ਮੈਨੂੰ ਨਾਮ ਯਾਦ ਨਹੀਂ।

ਸ੍ਰੀ ਡਿਪਟੀ ਸਪੀਕਰ: ਸ਼ਰਮਾ ਜੀ, 10 ਮਿੰਟ ਤਾਂ ਹੋ ਗਏ ਹਨ। ਤੁਸੀਂ ਹੁਣ ਵਾਈਂਡ ਅਪ ਕਰੋ।

ਸ੍ਰੀ ਹੰਸ ਰਾਜ ਸ਼ਰਮਾ: ਮੈਂ ਮੁਕਾਉਣ ਹੀ ਲਗਾ ਹਾਂ ਜੀ। ਮੈਂ ਇਹ ਅਰਜ਼ ਕਰਾਂਗਾ ਕਿ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਦੀ ਸਕੀਮ ਜਿਹੜੀ ਹੈ ਇਕ ਬਹੁਤ ਅੱਛਾ ਆਈਡਿਆ ਹੈ, ਅਤੇ ਕਮਿਊਨਿਟੀ ਡਿਵੈਲਪਮੈਂਟ ਵਾਂਗ ਇਹ ਵੀ ਬੜਾ ਚਲਿਆ ਹੈ। ਲੇਕਿਨ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਤਕ ਇਸ ਸਕੀਮ ਦੇ ਵਿਚ ਇਹ ਨਹੀਂ ਹੋਵੇਗਾ ਕਿ ਮਾਰਜਨਿਲ ਫਾਰਮਰਜ਼, ਸਮਾਲ ਫਾਰਮਰਜ਼, ਮੀਡੀਅਮ ਕਲਾਸ ਫਾਰਮਰਜ਼ ਅਤੇ ਲੈਂਡਲੈਸ ਜਿਹੜੇ ਹਨ ਉਸਦੀ ਅਸੀਂ ਇਨਕਮ ਵਧਾਉਣੀ ਹੈ, ਉਸ ਨੂੰ ਪੈਰਾਂ ਤੇ ਖੜ੍ਹਾ ਕਰਨਾ ਹੈ, ਉਦੋਂ ਤਕ ਇਹ ਸਕੀਮ ਕਾਮਯਾਬ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਇਥੇ ਆ ਗਏ ਹਨ। ਪੰਜ ਪੰਜ ਵਾਰੀ ਫੋਕਲ ਪੁਆਇੰਟ ਬਦਲੇ ਗਏ ਹਨ। ਮੋਸਟ ਸਿਊਟੇਬਲ ਜਗ੍ਹਾ ਨੂੰ ਛੱਡ ਕੇ ਹੋਰ ਥਾਂ ਬਣਾ ਦਿੱਤੇ ਗਏ ਹਨ। ਲੇਕਿਨ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜੇ ਤੁਸੀਂ ਦੋ ਚਾਰ ਮੀਲ ਤੇ ਫੋਕਲ ਪੁਆਇੰਟ ਬਣਾ ਦਿੱਤਾ, ਆੜ੍ਹਤੀਆ ਕੋਈ ਜਾਣ ਨੂੰ ਤਿਆਰ ਨਾ ਹੋਵੇ, ਤੁਹਾਡੇ ਕੋਲ ਆਪ ਇਤਨਾ ਪੈਸਾ ਹੈ ਨਹੀਂ ਕਿ ਤੁਸੀਂ ਆੜ੍ਹਤੀਏ ਦਾ ਕੰਮ ਕਰ ਲਓ। ਇਸ ਲਈ ਮੈਂ ਕਹਿੰਦਾ ਹਾਂ ਕਿ ਬਿਲਡਿੰਗ ਕੰਪੋਨੈਂਟ ਨੂੰ ਘਟਾਓ। ਅਗਰ ਤੁਸੀਂ ਉਨ੍ਹਾਂ ਦੀ ਰੀਅਲ ਮਦਦ ਕਰਨੀ ਹੈ ਤਾਂ ਉਨ੍ਹਾਂ ਨੂੰ ਲੋਨ ਦਿਓ ਅਤੇ ਫਸਲ ਵਕਤ ਸਿਰ ਲੈ ਲਓ। ਐਗਰੋ ਸੈਂਟਰ ਬਣਾਓ, ਟਰੈਕਟਰ ਅਤੇ ਕੰਬਾਇਨਾਂ ਹਾਇਰ ਬੇਸਿਜ਼ ਤੇ ਦਿਓ। ਇਸ ਲਈ ਸਬਸਟਾਂਸ਼ਲ ਪੈਟਰਨ ਇਸ ਸਕੀਮ ਦਾ ਉਨ੍ਹਾਂ ਦੀ ਆਰਥਿਕ ਅਤੇ ਸਮਾਜਕ ਡਿਵੈਲਪਮੈਂਟ ਵੱਲ ਚਾਹੀਦਾ ਹੈ। ਬਿਲਡਿੰਗ ਕੰਪੋਨੈਂਟ ਨੂੰ ਘਟਾਓ। ਕਮਿਊਨਿਟੀ ਡਿਵੈਲਪਮੈਂਟ ਦੀਆਂ ਬਿਲਡਿੰਗਾਂ ਦੀ ਜੋ ਹਾਲਤ ਹੋਈ ਸੀ, ਉਹੀ ਇਨ੍ਹਾਂ ਦੀ ਵੀ ਹੋਵੇਗੀ।

ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਹ ਇਨਕੁਆਇਰੀ ਕਰ ਲੈਣ ਕਿ ਜਿਤਨੇ ਮਿਡਲ ਸਕੂਲਾਂ ਤੋਂ ਹਾਈ ਸਕੂਲ ਬਣਾਏ ਗਏ ਹਨ, ਇਨ੍ਹਾਂ ਵਿਚੋਂ ਇਕ ਵੀ ਕਿਸੇ ਆਪੋਜ਼ੀਸ਼ਨ ਦੇ ਐਮ.ਐਲ.ਏ. ਦੇ ਹਲਕੇ ਵਿਚ ਨਹੀਂ ਹੋਇਆ। ਤੁਸੀਂ ਇਥੇ ਬੈਠੇ ਕੀ ਕਹਿੰਦੇ ਸੀ। ਇਥੋਂ ਜਦੋਂ ਸਪੀਚ ਕਰਦੇ ਸੀ ਤਾਂ ਕਹਿੰਦੇ ਹੁੰਦੇ ਸੀ ਕਿ ਸਾਰਿਆਂ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਡਿਪਟੀ ਕਮਿਸ਼ਨਰਜ਼ ਦੀਆਂ, ਐਮ.ਐਲ.ਏਜ਼ ਦੀਆਂ ਚਿੱਠੀਆਂ ਆਈਆਂ ਹਨ ਕਿ ਕਿਹੜੀ ਜਗਾਹ ਉਹ ਅੱਛੀ ਸਮਝਦੇ ਹਨ। ਪਰ ਜੇਕਰ ਕਿਸੇ ਨੇ, ਕਿਸੇ ਐਮ.ਐਲ.ਏ. ਨੇ ਕਿਸੇ ਜਗਾਹ

[ਸ੍ਰੀ ਹੰਸ ਰਾਜ ਸ਼ਰਮਾ]

ਦੀ ਸਿਫਾਰਸ਼ ਕੀਤੀ ਹੈ, ਕਿਸੇ ਨੇ ਪ੍ਰੋਪੋਜ਼ਲ ਦਿੱਤੀ ਹੈ, ਜੇਕਰ ਉਸ ਦੀ ਪ੍ਰਪੋਜ਼ਲ ਨਹੀਂ ਮੰਨੋਗੇ ਤਾਂ ਠੀਕ ਨਹੀਂ ਹੋਵੇਗਾ।

**ਪ੍ਰੋਫੈਸਰ ਜਗੀਰ ਸਿੰਘ:** ਤੁਸੀਂ ਕਿਤਨੀਆਂ ਕੁ ਸਾਡੀਆਂ ਪ੍ਰਪੋਜ਼ਲਾਂ ਮੰਨਦੇ ਸੀ। (ਹਾਸਾ)

ਸ੍ਰੀ ਹੰਸ ਰਾਜ ਸ਼ਰਮਾ : ਡਿਪਟੀ ਸਪੀਕਰ ਸਾਹਿਬ, 25 ਬੈਡਿਡ ਹਾਸਪੀਟਲਜ਼ ਦੀ ਸਕੀਮ ਬਣਾਈ। ਠੀਕ ਹੈ, ਚੰਗੀ ਸਕੀਮ ਹੈ। ਇਨ੍ਹਾਂ ਨੇ ਐਮ.ਐਲ.ਏਜ਼ ਨੂੰ ਪੁਛਿਆ ਕਿ ਤੁਸੀਂ ਹਸਪਤਾਲ ਵਾਸਤੇ ਕਿਹੜੀ ਜਗ੍ਹਾਹ ਮੁਨਾਸਿਬ ਸਮਝਦੇ ਹੋ। ਐਮ.ਐਲ.ਏਜ਼ ਨੇ ਸਿਫਾਰਸ਼ ਕੀਤੀ। ਜੇਕਰ ਤੁਸੀਂ ਉਸ ਦੀ ਸਿਫਾਰਸ਼ ਨਹੀਂ ਮੰਨਦੇ ਤਾਂ it would not be a democratic functioning. I know the views of Mr. Badal ਉਹ ਚਾਹੁੰਦੇ ਹਨ ਕਿ ਐਮ.ਐਲ.ਏਜ਼ ਦੀ ਰਿਕੁਮੈਂਡੇਸ਼ਨ ਨੂੰ ਡਿਊ ਵੇਟ ਦਿੱਤਾ ਜਾਵੇ ਲੇਕਿਨ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੂੰ ਇਹ ਇਲਮ ਨਹੀਂ ਹੈ ਕਿ ਹਸਪਤਾਲ ਹੋਵੇ, ਸਕੂਲ ਹੋਵੇ, ਡਿਸਪੈਂਸਰੀ ਹੋਵੇ ਜਾਂ ਕੋਈ ਦੂਸਰਾ ਪ੍ਰੋਗਰਾਮ ਹੋਵੇ, ਪੁਲ ਬਣਨਾ ਹੋਵੇ ਤਾਂ ਐਮ.ਐਲ.ਏਜ਼ ਨੂੰ ਪੁੱਛ ਕੇ ਬਨਾਉਣਾ ਚਾਹੀਦਾ ਹੈ। ਲੇਕਿਨ ਉਸ ਦੀ ਸਿਫਾਰਸ਼ ਨੂੰ ਇਗਨੋਰ ਕੀਤਾ ਜਾਂਦਾ ਹੈ। ਮੈਂ ਇਹ ਵੀ ਕਹਾਂਗਾ ਕਿ ਇਸ ਤਰ੍ਹਾਂ ਕਰਨ ਨਾਲ ਸਾਨੂੰ ਪੁਲੀਟੀਕਲ ਆਦਮੀਆਂ ਨੂੰ ਕੋਈ ਨੁਕਸਾਨ ਨਹੀਂ ਹੁੰਦਾ, ਪਰ ਲੋਕਾਂ ਨੂੰ ਨੁਕਸਾਨ ਹੁੰਦਾ ਹੈ, । ਜਿਥੇ ਲੋੜ ਹੋਵੇ ਉਸ ਜਗ੍ਹਾਹ ਅਗਰ ਹਸਪਤਾਲ ਨਾ ਬਣੇ ਔਰ ਜਿਥੇ ਲੋੜ ਨਾ ਹੋਵੇ ਉਸ ਜਗ੍ਹਾਹ ਬਣ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਨੁਕਸਾਨ ਹੋਵੇਗਾ, ਉਹ ਪ੍ਰੇਸ਼ਾਨ ਹੋਣਗ ।

ਡਿਪਟੀ ਸਪੀਕਰ ਸਾਹਿਬ, ਹੁਣ ਦਫਤਰ ਬਦਲੇ ਜਾ ਰਹੇ ਹਨ । ਜੇਕਰ ਪੀ.ਡਬਲਯੂ.ਡੀ. ਭਵਨ ਤੇ ਮਾਰਗ ਦਾ ਦਫਤਰ ਸੀ ਤਾਂ ਉਹ ਚੀਮਾਂ ਸਾਹਿਬ ਆਪਣੇ ਹਲਕੇ ਵਿਚ ਲੈ ਗਏ ਹਨ । ਇਕ ਪੁਲ ਬਣਦਾ ਸੀ, ਉਹ ਵਿਚ ਹੀ ਰਹਿ ਗਿਆ ਹੈ । ਇਸ ਤਰ੍ਹਾਂ ਹੀ ਮੈਂ ਵਿਖਾ ਸਕਦਾ ਹਾਂ ਇਕ ਸੜਕ ਜਿਹੜੀ ਕਿ ਬਣ ਰਹੀ ਸੀ ਦੂਸਰੇ ਐਮ.ਐਲ.ਏ. ਦੇ ਚੁਣੇ ਜਾਣ ਨਾਲ ਉਹ ਉਥੇ ਹੀ ਖੜ੍ਹੀ ਹੈ । ਉਹ ਨਹੀਂ ਬਣ ਸਕਦੀ ਕਿਉਂਕਿ ਦੂਸਰੀ ਪਾਰਟੀ ਦਾ ਐਮ.ਐਲ.ਏ. ਉਸ ਹਲਕੇ ਤੋਂ ਲੋਕਾਂ ਨੇ ਚੁਣ ਲਿਆ ਹੈ । ਇਹ ਗੱਲਾਂ ਤਾਂ, ਬਲਕਿ ਮੈਂ ਕਹਾਂਗਾ ਕਿ, ਸਾਡੀ ਪਾਰਟੀ ਦੇ ਹੱਕ ਵਿਚ ਹਨ। ਪਰ ਇਨ੍ਹਾਂ ਨਾਲ ਲੋਕਾਂ ਦਾ ਨੁਕਸਾਨ ਹੁੰਦਾ ਹੈ, ਸਾਡਾ ਨੁਕਸਾਨ ਨਹੀਂ ਹੁੰਦਾ । ਅਜ ਉਥੋਂ ਰੇਤ ਹਟਾਈ ਜਾ ਰਿਹਾ ਹੈ, ਬੱਜਰੀ ਹਟਾਈ ਜਾ ਰਹੀ ਹੈ, ਮੈਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ ਹੈ ਕਿ ਉਹ ਮਨਿਸਟਰ ਸਾਹਿਬ ਆਪਣੇ ਹਲਕੇ ਵਿਚ ਲੈ ਜਾਣ ਪਰ ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਐਮ.ਐਲ.ਏਜ਼ ਇਕੋ ਜਿਹੇ ਹਨ । ਇਨ੍ਹਾਂ ਨਾਲ ਇਕੋ ਜਿਹਾ ਸਲੂਕ ਕਰਨਾ ਚਾਹੀਦਾ ਹੈ ।

ਫਾਇਨਾਂਸ ਮਨਿਸਟਰ ਸਾਹਿਬ ਨੇ ਬਜਟ ਪੇਸ਼ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੀ ਜੋ ਡਿਵੈਲਪਮੈਂਟ ਹੈ ਉਹ ਰੁਕ ਗਈ ਹੈ, ਐਗਰੀਕਲ-ਚਰਿਸਟ ਪਿਸ ਰਿਹਾ ਹੈ, ਕਾਰਖਾਨੇਦਾਰ ਕਾਰਖਾਨਾ ਬੰਦ ਕਰ ਰਿਹਾ ਹੈ। Because of shortage of raw material ਇੰਡਸਟ੍ਰੀਅਲ ਲੇਬਰ ਅਨਇੰਪਲਾਇਡ ਹੋ ਰਹੀ ਹੈ, ਐਗਰੀਕਲਚਰਲ ਲੇਬਰ ਨੂੰ ਘੱਟ ਦਾਮ ਮਿਲਣਗੇ ਔਰ ਘੱਟ ਪੈਸੇ ਮਿਲਣਗੇ । ਮਿਡਲ ਔਰ ਲੋਅਰ ਮਿਡਲ ਕਲਾਸ ਨੂੰ ਚੌਧਰੀ ਚਰਨ ਸਿੰਘ ਨੇ ਸਾਫ ਕਰ ਦਿੱਤਾ ਹੈ, ਉਸ ਦਾ ਮੰਥਲੀ ਬਜਟ ਵੱਧ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਬੜੇ ਅਦਬ ਨਾਲ ਗੁਜ਼ਾਰਿਸ਼ ਕਰਾਂਗਾ ਕਿ ਪੰਜਾਬ ਨੂੰ ਦੋ ਬਿਮਾ-ਰੀਆਂ ਤੋਂ ਬਚਾਵੋ। ਦੋ ਬਿਮਾਰੀਆਂ ਨੇ ਪੰਜਾਬ ਨੂੰ ਪਕੜ ਲਿਆ ਹੈ। ਬਾਦਲ ਸਾਹਿਬ ਨੇ ਕਈ ਜਗ੍ਹਾਹ

ਕਿਹਾ ਹੈ ਕਿ ਮੈਂ ਪੈਸਾ ਨਹੀਂ ਲੈਂਦਾ, ਠੀਕ ਹੈ, ਇਮਾਨਦਾਰ ਹਨ, ਆਨੈਸਟ ਹਨ। ਲੇਕਿਨ ਆਨੈਸਟੀ ਵੀ ਕੀ ਕਰੇਗੀ, ਇਨ੍ਹਾਂ ਦੀ ਸ਼ਰਾਫਤ ਕੀ ਕਰੇਗੀ। ਅੱਜ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ ਕਿ ਬਹੁਤ ਸਾਰੇ ਅਕਾਲੀ ਸੱਜਣ, ਸਾਰੇ ਨਹੀਂ, ਪਰ ਬਹੁਤ ਸਾਰੇ ਓਪੀਅਮ ਦੀ ਓਪਨਲੀ ਸਮੱਗਲਿੰਗ ਕਰ ਰਹੇ ਹਨ। ਇਹ ਗੱਲ ਅਖਬਾਰਾਂ ਵਿਚ ਛਾਪੀ ਗਈ ਹੈ। ਇਸ ਲਈ ਮੈਂ ਕਹਾਂਗਾ ਕਿ ਕੋਈ ਕਮਿਸ਼ਨ ਬਠਾਉਣ, ਕੋਈ ਜੱਜ ਮੁਕੱਰਰ ਕਰ ਦੇਣ ਤਾਕਿ ਸਚਾਈ ਦਾ ਪਤਾ ਲਗ ਸਕੇ। ਬਾਦਲ ਸਾਹਿਬ, ਰੋਕੋ ਉਨ੍ਹਾਂ ਬੰਦਿਆਂ ਨੂੰ। ਉਹ ਬੰਦੇ ਓਪਨਲੀ, ਪੁਲੀਟੀਕਲ ਮੱਦਦ ਨਾਲ, ਓਪੀਅਮ ਦੀ ਸਮੱਗਲਿੰਗ ਕਰ ਰਹੇ ਹਨ ਜਿਨ੍ਹਾਂ ਨੂੰ ਇਹ ਲੋਕ ਹੋਰ ਜਗ੍ਹਾਹ ਵਰਤ ਰਹੇ ਹਨ।

**ਹਾਜੀ ਅਨਵਰ ਅਹਿਮਦ ਖਾਨ** : ** ** **

**Mr. Deputy Speaker** : This is no point of order.

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਦੂਸਰੀ ਬਿਮਾਰੀ ਇਹ ਹੈ ਜਿਸ ਨੇ ਕਿ ਪੰਜਾਬ ਦੇ ਲੋਕਾਂ ਨੂੰ ਤੰਗ ਕੀਤਾ ਹੈ, ਪੰਜਾਬ ਦੇ ਕਿਸਾਨਾਂ ਨੂੰ ਤੰਗ ਕੀਤਾ ਹੈ, ਜ਼ਿਮੀਦਾਰਾਂ ਨੂੰ ਤੰਗ ਕੀਤਾ ਹੈ ਉਹ ਇਹ ਹੈ ਕਿ ਡੀਜ਼ਲ ਹੋਵੇ, ਸੀਮਿੰਟ ਹੋਵੇ, ਸਟੀਲ ਹੋਵੇ, ਆਇਰਨ ਹੋਵੇ, ਕੈਰੋਸੀਨ ਆਇਲ ਹੋਵੇ, ਇੱਟਾਂ ਹੋਣ, ਇਹ ਸਭ ਚੀਜ਼ਾਂ ਬਲੈਕ ਵਿਚ ਮਿਲ ਰਹੀਆਂ ਹਨ ਔਰ ਬਲੈਕਮਾਰਕਿਟੀਅਰ ਇਨ੍ਹਾਂ ਦੀ ਬਲੈਕ ਨਿਧੜਕ ਹੋ ਕੇ ਕਰਦੇ ਪਏ ਹਨ ਔਰ ਇਨ੍ਹਾਂ ਨੂੰ ਹੱਥ ਲਾਉਣ ਵਾਲਾ ਕੋਈ ਨਹੀਂ ਹੈ। ਇਸ ਲਈ ਇਹ ਬਿਮਾਰੀਆਂ ਰੋਕੋ। ਅੱਜ ਸਰਕਾਰ ਦੇ ਇਕ ਹੱਥ ਵਿਚ ਅਫੀਮ ਹੈ, ਓਪੀਅਮ ਹੈ ਔਰ ਦੂਸਰੇ ਹੱਥ ਬਲੈਕਮਾਰਕਿਟ and shortage and hoarding of essential commodities ਹੈ। (Thumping from Opposition Benches)

**ਸਰਦਾਰ ਸੁਖਦੇਵ ਸਿੰਘ ਢਿੱਲੋਂ** (ਤਲਵੰਡੀ ਸਾਬੋ) : ਡਿਪਟੀ ਸਪੀਕਰ ਸਾਹਿਬ, ਮੈਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਜੋ ਇਨ੍ਹਾਂ ਨੇ ਕੱਲ ਬਜਟ ਪੇਸ਼ ਕੀਤਾ ਹੈ ਉਸ ਤੋਂ ਇਹ ਸਾਫ ਜ਼ਾਹਿਰ ਹੁੰਦਾ ਹੈ ਕਿ ਇਹ ਬੜੇ ਸਿਆਣੇ ਇਕਾਨੋਮਿਸਟ ਹਨ ਅਤੇ ਇਕਾਨੋਮਿਸਟ ਦੇ ਤੌਰ ਤੇ ਸਾਰੇ ਪੱਖਾਂ ਨੂੰ ਮੋਹਰੇ ਰੱਖ ਕੇ ਇਨ੍ਹਾਂ ਨੇ ਬਜਟ ਬਣਾਇਆ ਹੈ। ਮੈਂ ਜ਼ਿਆਦਾ ਤਾਂ ਨਹੀਂ ਕਹਿਣਾ ਚਾਹੁੰਦਾ ਪਰ ਸ਼ਰਮਾ ਸਾਹਿਬ ਨੇ ਆਪੋਜ਼ੀਸ਼ਨ ਵੱਲੋਂ ਬੋਲਦਿਆਂ ਸਰਦਾਰ ਬਲਵੰਤ ਸਿੰਘ ਦੀ ਕਾਬਲੀਅਤ ਨੂੰ ਬਹੁਤ ਵਾਰੀ ਭੰਡਿਆ ਹੈ। ਅਸੂਲ ਦੇ ਤੌਰ ਤੇ ਜੋ ਹੁਣ ਸਰਕਾਰ ਨੇ ਲੀਡ ਲਾਈ ਹੈ, ਮੋਰ ਫਿਸਕਲ ਪਾਵਰਜ਼ ਟੂ ਦੀ ਸਟੇਟਸ, ਉਸ ਦੇ ਬਾਰੇ ਮੈਂ ਦੱਸਦਾ ਹਾਂ। ਸਾਡੇ ਚੀਫ ਮਨਿਸਟਰ ਸਾਹਿਬ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਸਪੀਚ ਦਿੱਤੀ ਹੈ। ਉਸ ਵਿਚ ਇਨ੍ਹਾਂ ਨੇ ਇਹ ਮੰਗ ਰੱਖੀ ਸੀ ਔਰ ਉਸ ਵਿਚ ਦੂਸਰੇ ਚੀਫ ਮਨਿਸਟਰਾਂ ਨੇ ਇਹ ਗੱਲ ਮੰਨੀ। ਸੇਵੰਥ ਫਾਇਨਾਂਸ ਕਮਿਸ਼ਨ ਨੇ ਵੀ ਸਾਡੀ ਗੱਲ ਨੂੰ ਮੰਨਿਆ ਹੈ ਔਰ ਸਾਨੂੰ ਵੱਧ ਪੈਸੇ ਦਿੱਤੇ ਹਨ। ਪਹਿਲੀ ਸਰਕਾਰ, ਡਿਪਟੀ ਸਪੀਕਰ ਸਾਹਿਬ, ਕੀ ਕਰਦੀ ਹੁੰਦੀ ਸੀ ਕਿ ਪਹਿਲਾਂ ਜ਼ਿਆਦਾ ਖਰਚੇ ਦਾ ਬਜਟ ਬਣਾ ਦੇਣਾ, ਫਿਰ ਕੱਟ ਲਗਾ ਦੇਣੀ ਜਾਂ ਫਿਰ ਓਵਰਡਰਾਫਟ ਕਰ ਲੈਣਾ ਪਰ ਅੱਛੇ ਸਿਆਣੇ ਇਕਾਨੋਮਿਸਟ ਦੀ ਗਲ ਇਹ ਹੁੰਦੀ ਹੈ ਕਿ ਉਹ ਪਹਿਲਾਂ ਹੀ ਸੋਚ ਕੇ ਬੱਜਟ ਬਣਾਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਹਿੰਦੋਸਤਾਨ ਦੀ ਵਫਾਦਾਰ ਰਹੀ ਹੈ, ਮੈਂ ਹੁਣ ਵੀ ਯਕੀਨ ਦਿਵਾਉਂਦਾ ਹਾਂ ਕਿ ਭਾਵੇਂ ਵਾਧੂ ਇਖ-ਤਿਆਰਾਂ ਦੀ ਗੱਲ ਹੈ, ਇਹ ਆਲ ਇੰਡੀਆ ਪਾਰਟੀਜ਼ ਕਾਨਫਰੰਸ ਵਿਚ ਜੋ ਕੁਝ ਪਾਸ ਕੀਤਾ ਹੈ ਉਸ ਦੇ ਲਈ ਅਸੀਂ ਵਚਨ ਬੱਧ ਹਾਂ। ਸੈਂਟਰ ਨਾਲ ਹਮੇਸ਼ਾਂ ਸਾਡੇ ਰਿਲੇਸ਼ਨਜ਼ ਅੱਛੇ ਰਹੇ ਹਨ। ਡਿਪਟੀ

---

**Expunged as ordered by the Chair.

[ਸਰਦਾਰ ਸੁਖਦੇਵ ਸਿਘ ਢਿੱਲੋਂ]

ਸਪੀਕਰ ਸਾਹਿਬ, ਇਹ ਗੱਲ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਕਰਨ ਨਾਲ ਹੋਰ ਸਾਰੀਆਂ ਸਟੇਟਾਂ ਨੇ ਵੀ ਸਾਨੂੰ ਫਾਲੋ ਕੀਤਾ ਹੈ। ਪ੍ਰਾਇਮ ਮਨਿਸਟਰ ਸਾਹਿਬ ਨੇ ਮੰਨਿਆ ਹੈ, ਉਨ੍ਹਾਂ ਨੇ ਕਿਹਾ ਹੈ ਕਿ ਮੈਂ ਖਾਸ ਤੌਰ ਤੇ ਚੀਫ਼ ਮਨਿਸਟਰ ਸਾਹਿਬਾਨ ਦੀ ਕਾਨਫਰੰਸ ਇਸ ਮਸਲੇ ਵਾਸਤੇ ਬੁਲਾਵਾਂਗਾ ਜਿਸ ਵਿਚ ਇਸ ਬਾਰੇ ਸਾਰੀ ਵਿਚਾਰ ਕੀਤੀ ਜਾਵੇਗੀ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਸੈਵੰਥ ਫਾਈਨਾਂਸ ਕਮਿਸ਼ਨ ਬਾਰੇ ਦੱਸਦਾ ਹਾਂ। ਇਹ ਪਹਿਲੀ ਵਾਰੀ ਹੈ ਕਿ ਸਾਨੂੰ ਇਤਨਾ ਜ਼ਿਆਦਾ ਪੈਸਾ ਮਿਲਿਆ ਹੈ। ਛੇਵੇਂ ਫਾਈਨਾਂਸ ਕਮਿਸ਼ਨ ਨੇ ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) 116 ਕਰੋੜ ਰੁਪਿਆ ਦਿੱਤਾ ਸੀ ਔਰ ਸੈਵੰਥ ਫਾਈਨਾਂਸ ਕਮਿਸ਼ਨ ਨੇ ਸਾਨੂੰ 419 ਕਰੋੜ ਰੁਪਿਆ ਯਾਨੀਂ ਇਨ੍ਹਾਂ ਤੋਂ ਕੋਈ ਢਾਈ-ਤਿੰਨ ਗੁਣਾ ਜ਼ਿਆਦਾ ਰੁਪਿਆ ਦਿੱਤਾ ਹੈ ਕਿਉਂਕਿ ਅਸੀਂ ਲੋਕਾਂ ਦੀ ਭਲਾਈ ਲਈ ਨਵੀਆਂ ਨਵੀਆਂ ਸਕੀਮਾਂ ਚਾਲੂ ਕਰਨਾ ਚਾਹੁੰਦੇ ਹਾਂ। ਇਨ੍ਹਾਂ ਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਚਾਹੀਦਾ ਸੀ ਕਿ ਇਸ ਗੱਲ ਦੀ ਇਹ ਤਾਰੀਫ ਕਰਦੇ ਪਰ ਸ਼ਰਮਾ ਜੀ ਇਹ ਗੱਲ ਭੁਲ ਗਏ ਹਨ। ਜੇਕਰ ਅਸੀਂ ਵਾਧੂ ਪੈਸੇ ਲਵਾਂਗੇ ਤਾਂ ਹੀ ਜ਼ਿਆਦਾ ਡਿਵੈਲਪਮੈਂਟ ਕਰ ਸਕਾਂਗੇ। ਇਸ ਤਰ੍ਹਾਂ ਹੀ ਛੇਵੀਂ ਪੰਜ ਸਾਲਾ ਪਲਾਨ ਵਿਚ ਵੇਖ ਲਵੋ ਕਿਤਨੀਆਂ ਨਵੀਆਂ ਸਕੀਮਾਂ ਬਣਾ ਕੇ ਇਸ ਸਰਕਾਰ ਨੇ ਪੰਜਾਬ ਨੂੰ ਦਿੱਤੀਆਂ। 956 ਕਰੋੜ ਰੁਪਏ ਦੀ ਪਹਿਲੀ ਸਕੀਮ ਸੀ ਔਰ ਹੁਣ 1678.50 ਕਰੋੜ ਰੁਪਏ ਦੀ ਹੋ ਗਈ ਹੈ। ਜੋ ਛੇਵੀਂ ਪੰਜ ਸਾਲਾ ਪਲਾਨ ਬਣੀ ਉਹ ਵੀ ਵੇਖ ਲਵੋ। ਸਾਨੂੰ ਕਿਤਨਾ ਇਨ੍ਹਾਂ ਨਾਲੋਂ ਪੈਸਾ ਵਾਧੂ ਮਿਲਿਆ ਹੈ। ਇਨ੍ਹਾਂ ਨੂੰ 150 ਕਰੋੜ ਰੁਪਿਆ ਮਿਲਿਆ ਸੀ ਔਰ ਸਾਨੂੰ 260 ਕਰੋੜ ਰੁਪਿਆ ਮਿਲਿਆ ਹੈ। ਇਸ ਤਰ੍ਹਾਂ ਸਾਨੂੰ 110 ਕਰੋੜ ਰੁਪਿਆ ਵਾਧੂ ਮਿਲਿਆ ਹੈ। ਅਸੀਂ ਤਾਂ ਕਈ ਸਕੀਮਾਂ ਲੋਕਾਂ ਦੀ ਭਲਾਈ ਲਈ, ਲੋਕਾਂ ਦੀ ਤਰੱਕੀ ਲਈ, ਬਣਾਈਆਂ ਹਨ ਪਰ ਇਹ ਤਾਂ ਰੈਸਟ ਹਾਊਸਾਂ ਵਿਚ ਹੀ ਸੌਂਦੇ ਰਹੇ ਹਨ ਔਰ ਜੇਕਰ ਅਸੀਂ ਤਰੱਕੀ ਦੀ ਗੱਲ ਕਰਦੇ ਹਾਂ ਤਾਂ ਉਹ ਵੀ ਇਨ੍ਹਾਂ ਨੂੰ ਚੰਗੀ ਨਹੀਂ ਲਗਦੀ। ਇਨ੍ਹਾਂ ਨੇ ਸਕੀਮਾਂ ਕੀ ਬਣਾਉਣੀਆਂ ਸਨ, ਇਹ ਤਾਂ ਐਸ਼ ਕਰਦੇ ਰਹੇ ਹਨ, ਇਨ੍ਹਾਂ ਨੇ ਕਦੀ ਇਸ ਪਾਸੇ ਸੋਚਿਆ ਹੀ ਨਹੀਂ ਸੀ।

ਡਿਪਟੀ ਸਪੀਕਰ ਸਾਹਿਬ, ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ ਸੀਵਰੇਜ ਤੇ ਵਾਟਰ ਸਪਲਾਈ ਵਾਸਤੇ 66.76 ਲੱਖ ਰੁਪਿਆ ਲਿਆਂਦਾ ਹੈ। ਤੁਸੀਂ ਵੀ ਵੇਖਿਆ ਹੈ ਕਿ ਜਦੋਂ ਮਿਊਂਸਪਲ ਇਲੈਕਸ਼ਨ ਹੁੰਦੇ ਸਨ ਜਾਂ ਦੂਜੀਆਂ ਇਲੈਕਸ਼ਨਾਂ ਹੁੰਦੀਆਂ ਸਨ ਤਾਂ ਸ਼ਰਮਾ ਜੀ ਰੈਸਟ ਹਾਊਸਾਂ ਵਿਚ ਮੀਟਿੰਗਾਂ ਬੁਲਾ ਲੈਂਦੇ ਸਨ ਔਰ ਉਥੇ ਹੀ ਝੂਠੇ ਵਾਇਦੇ ਕਰਦੇ ਰਹਿੰਦੇ ਸਨ। ਹੁਣ ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ 66 ਕਰੋੜ ਰੁਪਿਆ ਪੰਜਾਬ ਦੀ ਡਿਵੈਲਪਮੈਂਟ ਲਈ, ਸੀਵਰੇਜ ਔਰ ਵਾਟਰ ਸਪਲਾਈ ਲਈ ਲਿਆ ਕੇ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੇ ਪਹਿਲੇ ਸਪੀਕਰ ਸਾਹਿਬ ਰਹੇ ਹਨ ਉਨ੍ਹਾਂ ਦੇ ਕੰਡੀ ਇਲਾਕੇ ਵੱਲ ਕਿਸੇ ਨੇ ਧਿਆਨ ਹੀ ਨਹੀਂ ਸੀ ਦਿੱਤਾ। ਉਹ ਇਲਾਕਾ ਇਸ ਤਰ੍ਹਾਂ ਦਾ ਹੈ ਕਿ ਦਸ ਦਸ ਮੀਲ ਦੂਰ ਤੋਂ ਲੋਕ ਪੀਣ ਲਈ ਪਾਣੀ ਲੈ ਕੇ ਆਉਂਦੇ ਸਨ। ਇਹ ਪਹਿਲੀ ਵਾਰੀ ਹੈ ਕਿ ਉਥੇ ਦੀ ਡਿਵੈਲਪਮੈਂਟ ਵਾਸਤੇ ਸਕੀਮ ਬਣਾਈ ਗਈ ਹੈ, 41.50 ਕਰੋੜ ਰੁਪਏ ਦੀ ਪਾਣੀ ਦੀ ਸਕੀਮ ਬਣਾਈ ਹੈ, ਤਾਕਿ ਉਸ ਸਾਰੇ ਏਰੀਏ ਨੂੰ ਸੈਰਾਬ ਕੀਤਾ ਜਾ ਸਕੇ। ਪੀਣ ਵਾਲੇ ਪਾਣੀ ਦੀ ਸਪਲਾਈ ਦਾ ਪ੍ਰੋਗਰਾਮ ਬਣਾਇਆ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਦੇਣ ਦਿੱਤੀ ਹੈ। ਕਾਂਗਰਸੀਆਂ ਦੇ ਰਾਜ ਵੇਲੇ ਉਨ੍ਹਾਂ ਨੂੰ ਕਦੇ ਪੁੱਛਿਆ ਹੀ ਨਹੀਂ ਸੀ ਪਰ ਹੁਣ ਉਨ੍ਹਾਂ ਦੀ ਪੂਰੀ ਸਹਾਇਤਾ ਕੀਤੀ ਗਈ ਹੈ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਜੋ ਇਸ ਸਰਕਾਰ ਨੇ ਇਰੀਗੇਸ਼ਨ ਵਾਸਤੇ ਕੀਤੀ ਹੈ ਉਹ ਇਹ ਹੈ ਕਿਉਂਕਿ ਪੰਜਾਬ ਇਕ ਐਗਰੀਕਲਚਰ ਸਟੇਟ ਹੈ ਅਤੇ ਇਸ ਨੂੰ ਪਾਣੀ ਦੀ ਬਹੁਤ ਲੋੜ ਰਹਿੰਦੀ ਹੈ ਇਸ ਲਈ ਇਨ੍ਹਾਂ ਨੇ ਕੰਪੋਜ਼ਿਟ ਇਰੀਗੇਸ਼ਨ ਅਤੇ ਡਰੇਨਜ ਸਕੀਮ ਬਣਾਈ ਹੈ । ਇਸ ਸਬੰਧ ਵਿਚ ਵਰਲਡ ਬੈਂਕ ਨਾਲ 257 ਕਰੋੜ ਰੁਪਏ ਲੈਣ ਲਈ ਕੇਸ ਚਲ ਰਿਹਾ ਹੈ । ਜੇ ਇਹ ਪੈਸਾ ਮਿਲ ਗਿਆ ਤਾਂ ਇਸ ਨਾਲ ਪੰਜਾਬ ਦੇ ਸਾਰੇ ਪਾਣੀ ਦੇ ਮਸਲੇ, ਚਾਹੇ ਉਹ ਸੀਵਰੇਜ ਦਾ ਹੈ, ਜਾਂ ਸੀਪੇਜ ਦਾ ਹੈ ਜਾਂ ਹੋਰ, ਜਿਹੜੇ ਵੀ ਮਸਲੇ ਹਨ ਇਹ ਇਸ ਸਕੀਮ ਨਾਲ ਸਾਰੇ ਹੀ 5 ਸਾਲ ਦੇ ਅੰਦਰ ਹੱਲ ਹੋ ਜਾਣਗੇ ।

ਫਿਰ ਇਥੇ ਮੇਰੇ ਕਾਂਗਰਸੀ ਦੋਸਤਾਂ ਨੇ ਕਿਹਾ ਹੈ ਕਿ ਬਜਟ ਵਿਚ ਓਵਰ ਡਰਾਫਟਿੰਗ ਨਹੀਂ ਕੀਤੀ । ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਇਹ ਆਪਣੇ ਰਾਜ ਦੇ ਵੇਲੇ ਬੈਂਕਾਂ ਨੂੰ ਕੀ ਸਮਝਦੇ ਰਹੇ ਹਨ ਅਤੇ ਓਵਰ ਡਰਾਫਟਿੰਗ ਕਰਦੇ ਰਹੇ ਹਨ । ਇਸ ਲਈ ਅੱਜ ਇਹ ਕਹਿੰਦੇ ਹਨ ਕਿ ਓਵਰ ਡਰਾਫ-ਟਿੰਗ ਕਿਉਂ ਨਹੀਂ ਕੀਤੀ । ਡਿਪਟੀ ਸਪੀਕਰ ਸਾਹਿਬ, ਤੁਸੀਂ ਕਾਂਸਟੀਚਿਊਸ਼ਨ ਵਿਚ ਪੜ੍ਹਿਆ ਹੋਣਾ ਹੈ ਕਿ ਜੇ ਜ਼ਿਆਦਾ ਓਵਰ ਡਰਾਫਟਿੰਗ ਹੋ ਜਾਵੇ ਤਾਂ ਸੈਂਟਰ ਸੂਬੇ ਦੀ ਸਰਕਾਰ ਨੂੰ ਤੋੜ ਸਕਦਾ ਹੈ । ਇਸ ਲਈ ਅਸੀਂ ਅਜਿਹੇ ਕੰਮ ਨਹੀਂ ਕਰਦੇ । ਇਨ੍ਹਾਂ ਦੀ ਤਰ੍ਹਾਂ ਨਹੀਂ ਕਿ ਓਵਰ ਡਰਾਫਟਿੰਗ ਕਰ ਲਈ ਅਤੇ ਫਿਰ ਜਿਨ੍ਹਾਂ ਨੂੰ ਤਨਖਾਹ ਦੇਣੀ ਹੈ, ਚਾਹੇ ਉਹ ਮਿਉਨਿਸਪੈਲਟੀ ਹੈ ਜਾਂ ਹੋਰ ਕੋਈ ਅਦਾਰਾ ਹੈ ਉਨ੍ਹਾਂ ਦੇ ਮੁਲਾਜ਼ਮਾਂ ਨੂੰ ਪਹਿਲੀ ਤਾਰੀਖ ਦੀ ਬਜਾਏ 9 ਜਾਂ 10 ਤਾਰੀਖ ਨੂੰ ਤਨਖਾਹ ਦਿੰਦੇ ਰਹੇ । ਸਾਡੀ ਸਰਕਾਰ ਨੇ ਇਹ ਬੜਾ ਚੰਗਾ ਬਜਟ ਪੇਸ਼ ਕੀਤਾ ਹੈ ਅਤੇ ਜੋ ਕੁਝ ਹੈ ਸੀ ਉਹ ਸਾਰਾ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ ਅਤੇ ਜਨਤਾ ਨੂੰ ਦਸਿਆ ਹੈ ਕਿ ਸਾਡੀ ਕੀ ਪੁਜੀਸ਼ਨ ਹੈ । ਸਾਡੀ ਜਿੰਨੀ ਚਾਦਰ ਹੈ ਅਸੀਂ ਉਤਨੇ ਹੀ ਪੈਰ ਪਸਾਰੇ ਹਨ । ਚੰਗਾ ਬਜਟ ਬਣਾਇਆ ਹੈ ਅਤੇ ਸਾਰੀ ਪੁਜੀਸ਼ਨ ਨੂੰ ਕਾਬੂ ਕੀਤਾ ਹੈ । ਇਸੇ ਕਰਕੇ ਹੀ ਫਲੱਡਜ਼ ਵੇਲੇ ਜਾਂ ਹੇਲ ਸਟਾਰਮਜ਼ ਵੇਲੇ ਲੋਕਾਂ ਨੂੰ ਇਹ ਮਹਿਸੂਸ ਨਹੀਂ ਹੋਣ ਦਿੱਤਾ ਔਰ 9 ਕਰੋੜ ਰੁਪਏ ਦੀ ਸਹਾਇਤਾ ਉਨ੍ਹਾਂ ਦੀ ਫਲੱਡਜ਼ ਅਤੇ ਹੇਲ ਸਟਾਰਮਜ਼ ਵਾਸਤੇ ਕੀਤੀ ਗਈ ਹੈ । ਇਨ੍ਹਾਂ ਦੀ ਤਰ੍ਹਾਂ ਨਹੀਂ ਕਿ ਸਾਰੇ ਪਿੰਡ ਨੂੰ ਇਕ ਇਕਾਈ ਮੰਨ ਲਿਆ ਅਤੇ ਜੇ ਕਿਸੇ ਪਿੰਡ ਵਿਚ 75% ਨੁਕਸਾਨ ਹੋਇਆ ਹੈ ਤਾਂ ਉਸ ਨੂੰ ਸਹਾਇਤਾ ਦੇ ਦਿੱਤੀ ਅਤੇ ਜੇ ਕਿਸੇ ਪਿੰਡ ਵਿਚ 25% ਨੁਕਸਾਨ ਹੋਇਆ ਤਾਂ ਉਸ ਨੂੰ ਨਾ ਦਿੱਤੀ ਜਾਂ ਬਹੁਤ ਥੋੜ੍ਹੀ ਦਿੱਤੀ ਹੈ । ਸਾਡੀ ਸਰਕਾਰ ਨੇ ਇਸ ਤਰ੍ਹਾਂ ਨਹੀਂ ਕੀਤਾ । ਤੁਸੀਂ ਵੇਖੋ ਕਲ੍ਹ ਚੰਡੀਗੜ੍ਹ ਦੇ 17 ਸੈਕਟਰ ਵਿਚ 4-4 ਉਂਗਲਾਂ ਗੜ੍ਹੇ ਪੈ ਗਏ ਸਨ ਅਤੇ ਇਥੇ ਬਹੁਤ ਘੱਟ ਪਏ ਸਨ । ਇਸ ਲਈ ਸਾਡੀ ਸਰਕਾਰ ਨੇ ਹਰ ਇਕ ਖੇਤ ਵਿਚ ਅਲਹਿਦਾ ਅਲਹਿਦਾ ਜਾ ਕੇ ਉਸ ਖੇਤ ਨੂੰ ਵੇਖਿਆ ਹੈ ਅਤੇ ਉਸ ਦੇ ਨੁਕਸਾਨ ਦਾ ਅੰਦਾਜ਼ਾ ਲਾਇਆ ਹੈ ਔਰ 300 ਰੁਪਏ ਪਰ ਏਕੜ ਦੇ ਹਿਸਾਬ ਨਾਲ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਹੈ । ਇਸ ਤਰ੍ਹਾਂ ਇਸ ਸਰਕਾਰ ਨੇ ਕੋਈ 9 ਕਰੋੜ ਰੁਪਏ ਦਾ ਰਿਲੀਫ ਦਿੱਤਾ ਹੈ । ਇਸੇ ਕਰਕੇ ਹੀ ਲੋਕਾਂ ਨੂੰ ਇਸ ਸਰਕਾਰ ਤੇ ਵਿਸ਼ਵਾਸ ਹੋਇਆ ਹੈ, ਲੋਕਾਂ ਨੇ ਇਸ ਸਰਕਾਰ ਨੂੰ ਪਸੰਦ ਕੀਤਾ ਹੈ । ਹੁਣ ਵੀ ਸਾਡੀ ਸਰਕਾਰ ਨੇ ਇਸ ਤਰ੍ਹਾਂ ਦੇ ਨੁਕਸਾਨ ਵਾਸਤੇ, ਪ੍ਰਮਾਤਮਾ ਕਰੇ ਅਜਿਹਾ ਨੁਕਸਾਨ ਨਾ ਹੋਵੇ ਪਰ ਜੇ ਅਜਿਹਾ ਕੋਈ ਕਿਸਾਨਾਂ ਨੂੰ ਨੁਕਸਾਨ ਹੋ ਜਾਵੇ ਤਾਂ ਉਸ ਵਾਸਤੇ ਬਜਟ ਵਿਚ 10 ਕਰੋੜ ਰੁਪਿਆ ਰੱਖ ਦਿਤਾ ਹੈ ਤਾਕਿ ਜਦੋਂ ਵੀ ਕੋਈ ਨੁਕਸਾਨ ਹੋਵੇ ਉਸ ਨੂੰ ਉਸੇ ਵੇਲੇ ਰਲੀਫ ਦਿੱਤਾ ਜਾ ਸਕੇ । ਇਹ ਨਾ ਹੋਵੇ ਕਿ ਜਿਸ ਤਰ੍ਹਾਂ ਇਹ ਕਾਂਗਰਸੀ ਕਰਦੇ ਰਹੇ ਹਨ ਕਿ ਜਦੋਂ ਨੁਕਸਾਨ ਹੋ ਗਿਆ ਉਸ ਵੇਲੇ ਸੋਚਣ ਲਗੇ । ਫਿਰ ਕਿਸੇ ਸਕੀਮ ਨੂੰ ਕੱਟ ਲਗਾ ਦਿੱਤੀ ਔਰ ਨੁਕਸਾਨ ਹੋਣ ਤੋਂ ਕਾਫੀ ਚਿਰ ਬਾਅਦ ਜਾਕੇ ਕੋਈ ਰਿਲੀਫ਼ ਦਿੱਤਾ । ਸਾਡੀ ਸਰਕਾਹ ਨੇ ਉਸੇ ਵੇਲੇ ਹੀ ਨੁਕਸਾਨ ਦਾ ਰਲੀਫ਼ ਦੇਣ ਲਈ 10 ਕਰੋੜ ਰੁਪਿਆ ਰੱਖ ਦਿੱਤਾ ਹੈ ਤਾਂਕਿ ਵੇਲੇ ਸਿਰ ਰੁਪਿਆ ਭੇਜਿਆ ਜਾ ਸਕੇ । ਇਹ ਬੜੀ ਸ਼ਲਾਘਾ ਵਾਲੀ ਗੱਲ ਹੈ ।

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਫਿਰ, ਡਿਪਟੀ ਸਪੀਕਰ ਸਾਹਿਬ, ਇਹ ਪਰਾਈਸ ਦੇ ਮੁਤੱਅਲਕ ਗੱਲਾਂ ਕਰਦੇ ਹਨ। ਆਲੂਆਂ ਦੀ ਗੱਲ ਕਰਦੇ ਹਨ, ਸ਼ੂਗਰਕੇਨ ਦੀ ਗੱਲ ਕਰਦੇ ਹਨ। ਸਾਡੀ ਸਰਕਾਰ ਨੇ ਇਸ ਵਾਸਤੇ ਪੂਰਾ ਧਿਆਨ ਦਿੱਤਾ ਹੈ। ਜਦੋਂ ਹੀ ਭਾਅ ਡਿੱਗੇ ਸਾਡੇ ਚੀਫ਼ ਮਨਿਸਟਰ ਨੇ ਸਿਰਫ਼ ਪੁਲਿਟੀਕਲ ਆਦਮੀਆਂ ਨੂੰ ਹੀ ਨਹੀਂ ਪੁਛਿਆ ਬਲਕਿ ਆਮ ਆਦਮੀ ਨੂੰ ਵੀ, ਜਿਸ ਦਾ ਨੁਕਸਾਨ ਹੋਇਆ ਸੀ, ਉਸ ਕੋਲੋਂ ਵੀ ਪੁਛਿਆ ਕਿ ਕੀ ਨੁਕਸਾਨ ਹੋਇਆ ਹੈ ਔਰ 50 ਰੁਪਏ ਕੁਇੰਟਲ ਆਲੂਆਂ ਦਾ ਭਾਅ ਦੇ ਦਿੱਤਾ। ਅੱਜ ਇਹ ਕਹਿੰਦੇ ਹਨ ਕਿ ਕਪਾਹ ਨੂੰ ਅੱਗ ਲਾਈ ਗਈ ਹੈ। ਮੈਂ ਕਹਿੰਦਾ ਹਾਂ ਕਿ ਅੱਗ ਹੁਣ ਨਹੀਂ ਲਾਈ ਗਈ ਬਲਕਿ ਉਸ ਵੇਲੇ ਲਾਈ ਜਾਂਦੀ ਸੀ ਜਦੋਂ ਕਿ ਲੋਕਾਂ ਨੂੰ ਨਰਮੇ ਦਾ ਭਾਅ 100 ਜਾਂ 125 ਰੁਪਏ ਕੁਇੰਟਲ ਦਾ ਇਨ੍ਹਾਂ ਨੇ ਦਿੱਤਾ ਸੀ। ਪਰ ਸਾਡੀ ਸਰਕਾਰ ਨੇ 300 ਰੁਪਏ ਕੁਇੰਟਲ ਦਾ ਭਾਅ ਨਰਮੇ ਦਾ ਕੀਤਾ ਹੈ। ਇਸ ਤਰ੍ਹਾਂ ਨਾਲ 3 ਕਰੋੜ ਰੁਪਏ ਦਾ ਰਲੀਫ਼ ਕਿਸਾਨਾਂ ਨੂੰ ਪਰਾਈਸਿਜ਼ ਵਿਚ ਦਿੱਤਾ ਗਿਆ ਹੈ। ਅੱਗੇ ਵਾਸਤੇ ਇਸ ਚੀਜ਼ ਨੂੰ ਹੱਲ ਕਰਨ ਵਾਸਤੇ ਸਾਡੀ ਸਰਕਾਰ ਨੇ 5 ਕਰੋੜ ਰੁਪਿਆ ਰਖਿਆ ਹੈ ਤਾਂਕਿ ਅਗਲੇ ਸਾਲ ਜਿੰਨੀ ਵੀ ਪਰੋਡਕਸ਼ਨ ਹੋਵੇ ਉਸ ਨੂੰ ਕਿਸੇ ਕਾਰਪੋਰੇਸ਼ਨ ਜਾਂ ਕਿਸੇ ਕੋਆਪਰੇਟਿਵ ਅਦਾਰੇ ਦੁਆਰਾ ਬਾਹਰਲੇ ਮੁਲਕਾਂ ਵਿਚ ਐਕਸਪੋਰਟ ਕੀਤਾ ਜਾ ਸਕੇ। ਇਸ ਲਈ ਸਾਡੀ ਸਰਕਾਰ ਨੇ ਇਸ ਦਾ ਵੀ ਇੰਤਜ਼ਾਮ ਕਰ ਲਿਆ ਹੈ। ਅਸੀਂ ਤਾਂ ਆਪਣੇ ਮੈਨੀਫੈਸਟੋ ਵਿਚ ਕਿਹਾ ਹੈ ਕਿ ਲੋਕਾਂ ਨੂੰ ਉਨ੍ਹਾਂ ਦੀ ਪਰੋਡਕਸ਼ਨ ਦਾ ਪੂਰਾ ਭਾਅ ਦੇਣਾ ਹੈ। ਇਸ ਲਈ ਜਿਥੇ ਸਾਡੀ ਸਰਕਾਰ ਨੇ 3 ਕਰੋੜ ਰੁਪਏ ਦਾ ਰਿਲੀਫ਼ ਕਿਸਾਨਾਂ ਨੂੰ ਭਾਅ ਵਿਚ ਦਿੱਤਾ ਹੈ ਉਥੇ ਸਾਡੀ ਸਰਕਾਰ ਨੇ 2 ਕਰੋੜ ਰੁਪਏ ਦੇ ਬਿਜਲੀ ਦੇ ਬਿਲ ਔਰ ਕੋਈ ਟੈਕਸ ਵੀ ਮੁਆਫ਼ ਕੀਤੇ ਹਨ। ਇਹ ਵੀ ਉਨ੍ਹਾਂ ਨੂੰ ਰਿਲੀਫ਼ ਦਿੱਤਾ ਗਿਆ ਹੈ ਤਾਕਿ ਜਿਸ ਦਾ ਨੁਕਸਾਨ ਹੋਇਆ ਹੈ ਉਸ ਦਾ ਪੂਰਾ ਫਾਇਦਾ ਹੋ ਸਕੇ। ਸਾਡੀ ਸਰਕਾਰ ਨੂੰ ਕਿਸਾਨਾਂ ਨਾਲ ਪੂਰੀ ਹਮਦਰਦੀ ਹੈ ਅਤੇ ਚਾਹੁੰਦੀ ਹੈ ਕਿ ਉਨ੍ਹਾਂ ਦੀ ਜਿਣਸ ਦੇ ਪੂਰੇ ਭਾਅ ਮਿਲਣ। ਇਨ੍ਹਾਂ ਦੀ ਤਰ੍ਹਾਂ ਨਹੀਂ ਕਿ ਇਥੇ ਗੱਲਾਂ ਕਰ ਗਏ ਅਤੇ ਫਿਰ ਜਾਕੇ ਬੈਠ ਗਏ ਕਪੂਰਥਲਾ ਹਾਊਸ, ਦਿੱਲੀ ਵਿਚ ਜਾਂ ਫਿਰ ਬੰਬਈ ਚਲੇ ਗਏ। ਸਾਡੀ ਸਰਕਾਰ ਨੂੰ ਕਿਸਾਨਾਂ ਦਾ ਪੂਰਾ ਧਿਆਨ ਹੈ।

ਬਿਜਲੀ ਦੇ ਸਬੰਧ ਵਿਚ ਸਾਡੀ ਸਰਕਾਰ ਨੇ 9 ਕਰੋੜ ਰੁਪਏ ਦੇ ਭਾਅ ਘਟਾਏ ਹਨ। ਇਨ੍ਹਾਂ ਦੇ ਵੇਲੇ 95 ਰੁਪਏ ਪਰ ਹਾਰਸ ਪਾਵਰ ਚਾਰਜ ਕੀਤੇ ਜਾਂਦੇ ਸਨ ਪਰ ਸਾਡੀ ਸਰਕਾਰ ਨੇ ਇਹ ਭਾਅ ਘੱਟਾ ਕੇ 65 ਰੁਪਏ ਪਰ ਹਾਰਸ ਪਾਵਰ ਕੀਤਾ ਹੈ ਇਸ ਤਰ੍ਹਾਂ ਕਰਨ ਨਾਲ ਕੋਈ 9 ਕਰੋੜ ਰੁਪਏ ਦਾ ਰਿਲੀਫ਼ ਮਿਲਿਆ ਹੈ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਐਜੂਕੇਸ਼ਨ ਵਿਚ ਸਾਡੀ ਸਰਕਾਰ ਨੇ ਢਾਈ ਕਰੋੜ ਰੁਪਿਆ ਦਿੱਤਾ ਹੈ।

ਇਰੀਗੇਸ਼ਨ ਵਾਸਤੇ ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ। ਥੀਨ ਡੈਮ ਵਾਸਤੇ ਇਨ੍ਹਾਂ ਨੇ 3 ਕਰੋੜ ਰੁਪਿਆ ਰਖਿਆ ਸੀ ਅਤੇ ਅਸੀਂ 12 ਕਰੋੜ ਰੁਪਿਆ ਹੁਣ ਇਸ ਤੇ ਖਰਚ ਕਰਨਾ ਹੈ। ਇਹ ਕਹਿੰਦੇ ਹਨ ਕਿ ਅਸੀਂ ਵੀ 3 ਕਰੋੜ ਰੁਪਿਆ ਰਖਿਆ ਸੀ ਪਰ ਇਹ ਰੁਪਿਆ ਉਸ ਕੰਮ ਤੇ ਖਰਚ ਨਹੀਂ ਸੀ ਕਰ ਸਕੇ, ਸਿਵਾਏ ਪੈਸੇ ਨੂੰ ਇਧਰ ਉਧਰ ਖਰਚਣ ਦੇ। ਇਹ ਪਹਿਲੀ ਵਾਰ ਹੈ ਕਿ ਸਾਡੀ ਸਰਕਾਰ ਨੇ ਇਸ ਵਾਸਤੇ ਪੂਰਾ ਯਤਨ ਕੀਤਾ ਹੈ। ਸਾਡੀ ਸਰਕਾਰ ਦੇ ਯਤਨਾਂ ਨਾਲ ਹੀ ਇਸ ਦਾ ਹੋਰ ਸਟੇਟਾਂ ਨਾਲ ਸਮਝੌਤਾ ਹੋਇਆ ਹੈ। ਅਸੀਂ ਕੋਈ ਲੜਾਈ ਨਹੀਂ ਕੀਤੀ ਉਨ੍ਹਾਂ ਸਟੇਟਾਂ ਨਾਲ। 3 ਸਟੇਟਾਂ ਦੇ ਨਾਲ ਬੈਠ ਕੇ ਇਹ ਮਸਲਾ ਹੱਲ ਕੀਤਾ ਹੈ। ਜੇ ਹਾਲੇ ਵੀ ਕੋਈ ਮਾੜੀ ਮੋਟੀ ਗੱਲ ਰਹਿ ਗਈ ਹੈ ਤਾਂ

ਫਿਰ ਇਕੱਠੇ ਹੋ ਕੇ ਉਹ ਕਰ ਲਈ ਜਾਵੇਗੀ । ਹੁਣ ਮੈਂ ਸਮਝਦਾ ਹਾਂ ਕਿ ਇਹ ਮਸਲਾ ਵੀ ਕਲੀਅਰ ਹੋ ਗਿਆ ਹੈ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ । ਇਸ ਸਕੀਮ ਬਾਰੇ ਇਹ ਕਾਂਗਰਸੀ ਕਹਿੰਦੇ ਹਨ ਕਿ ਜਿਥੇ ਇਹ ਫੋਕਲ ਪੁਆਇੰਟ ਖੋਲ੍ਹੇ ਗਏ ਹਨ ਉਥੇ ਕਈਆਂ ਲੋਕਾਂ ਨੂੰ ਆਪਣੀਆਂ ਜਗ੍ਹਾਂ ਬਦਲਣੀਆਂ ਪਈਆਂ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਲੋਕਾਂ ਨੇ ਇਸ ਸਕੀਮ ਨੂੰ ਕਿੰਨਾ ਪਸੰਦ ਕੀਤਾ ਹੈ । ਜੇ ਕਿਤੇ ਕੋਈ ਫੋਕਲ ਪੁਆਇੰਟ ਬਣਨ ਨਾਲ ਕਿਸੇ ਨੂੰ ਕੋਈ ਜਗ੍ਹਾ ਬਦਲਣੀ ਪਈ ਹੈ ਤਾਂ ਇਸ ਨਾਲ ਉਸ ਨੂੰ ਹੀ ਫਾਇਦਾ ਹੋਇਆ ਹੈ । ਅੱਜ ਹਰ ਇਕ ਆਦਮੀ ਇਹ ਚਾਹੁੰਦਾ ਹੈ ਕਿ ਇਹ ਸਕੀਮ ਉਨ੍ਹਾਂ ਦੇ ਪਿੰਡ ਵਿਚ ਚਾਲੂ ਕੀਤੀ ਜਾਵੇ । ਸਾਡੀ ਸਰਕਾਰ ਨੇ ਇਹ ਸਕੀਮ ਚਲਾ ਕੇ ਬੜਾ ਉੱਦਮ ਕੀਤਾ ਹੈ । ਜਿਸ ਵੇਲੇ ਇਹ ਸਕੀਮ ਚਾਲੂ ਕੀਤੀ ਸੀ ਤਾਂ ਉਸ ਵੇਲੇ ਪ੍ਰਾਈਮ ਮਨਿਸਟਰ ਨੇ ਵੀ ਕਿਹਾ ਸੀ ਕਿ ਇਹ ਸਕੀਮ ਪੰਜਾਬ ਵਿਚ ਚਾਲੂ ਹੋਣ ਨਾਲ ਸਾਰਾ ਪੰਜਾਬ ਹੀ ਇਕ ਡਿਵੈਲਪਮੈਂਟ ਦਾ ਨਮੂਨਾ ਬਣ ਗਿਆ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਕਈ ਇਲਾਕੇ ਜਿਵੇਂ ਫਿਰੋਜ਼ਪੁਰ ਅਤੇ ਬਠਿੰਡਾ ਆਦਿ ਹਨ ਉਥੇ ਪਾਣੀ ਦੀ ਬਹੁਤ ਲੋੜ ਹੈ ਕਿਉਂਕਿ ਉਥੇ ਨਹਿਰਾਂ ਦਾ ਪਾਣੀ ਘੱਟ ਆਉਂਦਾ ਹੈ । ਇਸ ਮਸਲੇ ਨੂੰ ਹੱਲ ਕਰਨ ਵਾਸਤੇ ਸਾਡੀ ਸਰਕਾਰ ਨੇ ਜੋ ਉੱਦਮ ਕੀਤਾ ਹੈ ਉਹ ਬੜਾ ਸ਼ਲਾਘਾਯੋਗ ਹੈ । ਸਾਡੀ ਸਰਕਾਰ ਨੇ 5 ਹਜ਼ਾਰ ਪਾਣੀ ਦੇ ਚੈਨਲ ਪੱਕੇ ਕਰਨ ਦਾ ਔਰ 2 ਹਜ਼ਾਰ ਵਾਟਰ ਕੋਰਸਿਜ਼ ਪੱਕੇ ਕਰਨ ਦਾ ਪ੍ਰੋਗਰਾਮ ਬਣਾਇਆ ਹੈ । ਇਸ ਨਾਲ ਸਾਡੀ ਪੰਜਾਬ ਦੀ ਜਨਤਾ ਨੂੰ ਕਾਫੀ ਫਾਇਦਾ ਹੋਵੇਗਾ । ਇਸ ਸਾਲ ਸਾਡੇ ਪੰਜਾਬ ਵਿਚ ਝੋਨੇ ਦੀ ਪੈਦਾਵਾਰ ਵੀ ਰਿਕਾਰਡ ਤੋੜ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਜਿਥੇ ਪੈਦਾਵਾਰ ਵੱਧੀ ਹੈ ਉਥੇ ਸਾਡੀ ਸਰਕਾਰ ਨੇ ਉਸ ਦਾ ਭਾਅ ਵੀ ਵੱਧਾ ਕੇ ਕਿਸਾਨਾਂ ਨੂੰ ਦਿੱਤਾ ਹੈ । ਇਨ੍ਹਾਂ ਦੇ ਵੇਲੇ 65-70 ਰੁਪਏ ਕੁਇੰਟਲ ਦੇ ਭਾਅ ਝੋਨਾ ਵਿਕਦਾ ਰਿਹਾ ਹੈ ਪਰ ਹੁਣ ਇਹ ਝੋਨਾ 87 ਤੋਂ 90 ਰੁਪਏ ਕੁਇੰਟਲ ਤੱਕ ਵਿਕਿਆ ਹੈ ।

ਹਰੀਜਨਾਂ ਦੀ ਭਲਾਈ ਲਈ ਮੇਰੀ ਸਰਕਾਰ ਨੇ ਕਾਫੀ ਕੁਝ ਕੀਤਾ ਹੈ । ਇਹ ਕਾਂਗਰਸੀ ਭਰਾ ਤਾਂ ਮੂੰਹ ਜ਼ੁਬਾਨੀ ਹੀ ਗੱਲਾਂ ਕਰਦੇ ਰਹੇ ਸਨ । ਇਸ ਕੰਮ ਦੇ ਲਈ ਪਹਿਲੀ ਵਾਰ 25 ਕਰੋੜ ਰੁਪਏ ਵਿਆਜ ਰਹਿਤ ਕਰਜ਼ੇ ਇਨ੍ਹਾਂ ਹਰੀਜਨਾਂ ਅਤੇ ਵੀਕਰ ਸੈਕਸ਼ਨ ਦੇ ਆਦਮੀਆਂ ਨੂੰ ਮਿਲਣੇ ਹਨ ਤਾਂਕਿ ਇਨ੍ਹਾਂ ਪਛੜੇ ਵਰਗ ਦੇ ਲੋਗਾਂ ਦੀ ਆਮਦਨੀ ਦੇ ਵਿਚ ਸੁਧਾਰ ਹੋ ਸਕੇ ਅਤੇ ਉਹ ਆਪਣੀ ਆਮਦਨੀ ਵਧਾ ਸਕਣ ।

ਹੁਣ ਐਜੂਕੇਸ਼ਨ ਦੀ ਗੱਲ ਲੈ ਲਵੋ । ਸਾਡੀ ਸਰਕਾਰ ਵਲੋਂ ਮਾਡਲ ਸਕੂਲ ਖੋਲ੍ਹੇ ਜਾ ਰਹੇ ਹਨ ਲੇਕਿਨ ਇਸ ਸੰਬੰਧ ਵਿਚ ਮੈਂ ਆਪਣੇ ਇਲਾਕੇ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰਾ ਇਲਾਕਾ ਪਿਛਲੇ 30 ਸਾਲਾਂ ਤੋਂ ਪਛੜਿਆ ਹੋਇਆ ਹੈ ਉਸ ਦੇ ਵਲ ਕਾਂਗਰਸ ਸਰਕਾਰ ਨੇ ਤਾਂ ਧਿਆਨ ਦਿੱਤਾ ਨਹੀਂ ਸੀ । ਜਦੋਂ ਮੈਂ ਆਪੋਜੀਸ਼ਨ ਦੇ ਵਿਚ ਹੁੰਦਾ ਸੀ ਤ ਇਹ ਕਹਿੰਦੇ ਹੁੰਦੇ ਸਨ ਕਿ ਕੋਈ ਕੰਮ ਦਸੋ ਲੇਕਿਨ ਦੱਸਣ ਤੋਂ ਬਾਅਦ ਇਹ ਕਰਦੇ ਨਹੀਂ ਸਨ ਸਿਰਫ ਗੱਲਾਂ ਹੀ ਕਰਦੇ ਰਹਿੰਦੇ ਸਨ । ਹੁਣ ਤਾਂ ਸਾਡੀ ਆਪਣੀ ਸਰਕਾਰ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਤਲਵੰਡੀ ਸਾਬੋ ਦੇ ਵਿਚ ਇਨ੍ਹਾਂ ਨੇ ਪਿਛਲੇ 22 ਸਾਲਾਂ ਦੇ ਵਿਚ ਇਕ ਵੀ ਸਕੂਲ ਨਹੀਂ ਖੋਲ੍ਹਿਆ ਸੀ । ਆਜ਼ਾਦੀ ਮਿਲਣ ਤੋਂ 22 ਸਾਲ ਤੱਕ ਇਹ ਕੋਈ ਸਕੂਲ ਮੇਰੇ ਇਲਾਕੇ ਨੂੰ ਨਹੀਂ ਦੇ ਸਕੇ । ਮੇਰੇ ਇਲਾਕੇ ਦੇ ਵਿਚ ਸਿਰਫ 5 ਹਾਈ ਸਕੂਲ ਹਨ । ਦੂਜੇ ਇਲਾਕਿਆਂ ਦੇ ਮੁਕਾਬਲੇ ਵਿਚ ਮੇਰੇ ਇਲਾਕੇ ਦੇ ਵਿਚ ਬਹੁਤ ਘੱਟ ਸਕੂਲ ਹਨ ਇਸ ਲਈ ਇਸ ਵੱਲ ਸਰਕਾਰ ਨੂੰ ਧਿਆਨ ਦੇਣਾ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਚਾਹੀਦਾ ਹੈ। ਮੇਰੇ ਇਲਾਕੇ ਨੂੰ ਦੂਜੇ ਇਲਾਕਿਆਂ ਦੇ ਬਰਾਬਰ ਲਿਆਉਣਾ ਚਾਹੀਦਾ ਹੈ ਤਾਂਕਿ ਇਸ ਇਲਾਕੇ ਦੇ ਬੱਚੇ ਵੀ ਠੀਕ ਵਿਦਿਆ ਪ੍ਰਾਪਤ ਕਰ ਸਕਣ । ਚਾਹੇ ਸਰਕਾਰ ਨੂੰ ਇਹ ਕੰਮ ਕਰਨ ਲਈ ਕੋਈ ਸਪੈਸ਼ਲ ਪ੍ਰੋਗਰਾਮ ਕਿਉਂ ਨਾ ਬਣਾਉਣਾ ਪਵੇ ।

ਇਸ ਦੇ ਨਾਲ ਹੁਣ ਮੈਂ ਪਾਵਰ ਦੀ ਗੱਲ ਕਰਦਾ ਹਾਂ ਕਿ ਪਾਵਰ ਦੀ ਕੰਜ਼ੰਪਸ਼ਨ ਪਹਿਲੇ ਨਾਲੋਂ 40% ਜ਼ਿਆਦਾ ਵੱਧੀ ਹੈ। ਇਸ ਦੀ ਕੰਜ਼ੰਪਸ਼ਨ ਕਿਉਂ ਵਧੀ ਹੈ ਕਿਉਂਕਿ ਕਿਸਾਨ ਨੇ ਪੈਦਾਵਾਰ ਜ਼ਿਆਦ ਕੀਤੀ ਹੈ ਅਤੇ ਕੋਈ ਕੱਟ ਬਿਜਲੀ ਦੀ ਨਹੀਂ ਲੱਗੀ। ਇਸ ਦੇ ਨਾਲ ਬਠਿੰਡੇ ਥਰਮਲ ਪਲਾਂਟ ਦਾ ਚੌਥਾ ਯੂਨਿਟ 110 ਮੈਗਾਵਾਟ ਦਾ ਸ਼ੁਰੂ ਕੀਤਾ ਹੈ ਅਤੇ 220 ਮੈਗਾਵਾਟ ਦੀ ਮੰਜ਼ੂਰੀ ਲਈ ਗਈ ਹੈ । ਅਸੀਂ ਹੋਰ ਬਿਜਲੀ ਦੇ ਯੂਨਿਟ ਲਗਾਉਣ ਲਈ ਯਤਨ ਕਰ ਰਹੇ ਹਾਂ । ਫਿਰ ਇਹ ਕਾਂਗਰਸੀ ਭਰਾ ਕਹਿੰਦੇ ਹਨ ਕਿ ਰੋਪੜ ਥਰਮਲ ਪਲਾਂਟ ਦੀ ਕੋਈ ਗਲ ਨਹੀਂ ਹੈ । ਪਲਾਟ ਦੀ ਮੰਜ਼ੂਰੀ ਲੈਣ ਲਈ ਕਈ ਸਕੀਮਾਂ ਬਣਾਉਣੀਆਂ ਪੈਂਦੀਆਂ ਹਨ ਅਤੇ ਸੈਂਟਰ ਸੈਂਟਰ ਦੇ ਨਾਲ ਟੇਕ ਅਪ ਕਰਨਾ ਪੈਂਦਾ ਹੈ । ਹਰ ਕੰਮ ਨੂੰ ਟਾਈਮ ਤਾਂ ਲਗਦਾ ਹੀ ਹੈ। ਇਹ ਤਾਂ ਨਹੀਂ, ਦਿੱਲੀ ਗਏ ਝੋਲੀਆਂ ਭਰ ਕੇ ਆ ਗਏ, ਇਨ੍ਹਾਂ ਸਕੀਮਾਂ ਦੇ ਲਈ ਸੈਂਟਰ ਦੀ ਕਲੀਅਰੈਂਸ ਲੈਣੀ ਪੈਂਦੀ ਹੈ । ਮੈਂ ਕਹਿੰਦਾ ਹਾਂ ਕਿ ਇਹ ਸੁਪਰ ਥਰਮਲ ਪਲਾਂਟ ਜਲਦੀ ਹੀ ਅਸੀਂ ਚਾਲੂ ਕਰਾਂਗੇ ਅਤੇ ਬਿਜਲੀ ਪੈਦਾ ਕਰਕੇ ਲੋਕਾਂ ਨੂੰ ਵੱਧ ਤੋਂ ਵੱਧ ਕੁਨੈਕਸ਼ਨ ਦੇਵਾਂਗੇ। ਜਿਹੜੀਆਂ ਫਿਗਰਜ਼ ਇਸ ਸਬੰਧ ਵਿਚ ਹਾਊਸ ਵਿਚ ਦਿੱਤੀਆਂ ਗਈਆਂ ਹਨ ਉਨ੍ਹਾਂ ਨੂੰ ਇਹ ਆਪ ਵੇਖ ਕੇ ਖੁਦ ਅੰਦਾਜ਼ਾ ਲਗਾ ਲੈਣ। ਅਸੀਂ 32 ਹਜ਼ਾਰ ਟਿਊਬਵੈਲਜ਼ ਦੇ ਕੁਨੈਕਸ਼ਨ ਦਿੱਤੇ ਹਨ, 35 ਹਜ਼ਾਰ ਬਿਜਲੀ ਦੇ ਕੁਨੈਕਸ਼ਨ ਇੰਡਸਟਰੀ ਲਈ ਦਿੱਤੇ ਹਨ ਅਤੇ ਜਨਰਲ ਕੁਨੈਕਸ਼ਨ ਇਕ ਲੱਖ 30 ਹਜ਼ਾਰ ਦੇ ਕਰੀਬ ਦਿੱਤੇ ਹਨ। ਇਤਨੀ ਬਿਜਲੀ ਦੀ ਪੈਦਾਵਾਰ ਕਰਕੇ ਹੀ ਕੁਨੈਕਸ਼ਨ ਦਿੱਤੇ ਹਨ । ਇਨ੍ਹਾਂ ਦੇ ਟਾਈਮ ਵਿਚ ਤਾਂ ਕਿਸਾਨ ਨੂੰ ਅਤੇ ਇੰਡਸਟਰੀ ਨੂੰ ਬਿਜਲੀ ਨਹੀਂ ਮਿਲਦੀ ਸੀ ਅਤੇ ਬਿਜਲੀ ਦੀ ਕੱਟ ਲਗਦੀ ਸੀ । ਇਸ ਲਈ ਮੈਂ ਕਹਿੰਦਾ ਹਾਂ ਕਿ 40% ਬਿਜਲੀ ਦੀ ਕੰਜ਼ੰਪਸ਼ਨ ਵੱਧੀ ਹੈ। ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੇ ਪੰਜਾਬ ਨੇ ਇਤਨੀ ਤਰੱਕੀ ਕੀਤੀ ਹੈ ਉਥੇ ਉਸ ਦੇ ਵਿਚ ਫਿਰ ਵੀ ਕੋਈ ਨਾ ਕੋਈ ਕੁਤਾਹੀ ਰਹਿ ਜਾਂਦੀ ਹੈ । ਹੋ ਸਕਦਾ ਹੈ ਕਿ ਇਹ ਪੈਸੇ ਦੀ ਕਮੀ ਕਰਕੇ ਹੋਵੇ ਜਾਂ ਕਿਧਰੇ ਪੈਸੇ ਦੀ ਥਾਂ ਤੇ ਕਿਸੇ ਹੋਰ ਕਾਰਨ ਕਰਕੇ ਕੰਮ ਰਹਿ ਗਿਆ ਹੋਵੇ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਕੁਰੱਪਸ਼ਨ ਦੀ ਗੱਲ ਜ਼ਰੂਰ ਕਰਨੀ ਚਾਹੁੰਦਾ ਹਾਂ । ਮੈਂ ਪਿਛਲੇ ਗਵਰਨਰ ਐਡਰੈਸ ਤੇ ਧੰਨਵਾਦ ਦੇ ਮਤੇ ਤੇ ਬੋਲਦੇ ਹੋਏ ਇਨ੍ਹਾਂ ਕੁਰੱਪਸ਼ਨ ਚਾਰਜਿਜ਼ ਦਾ ਜ਼ਿਕਰ ਕੀਤਾ ਸੀ ਜਿਹੜੇ ਕਿ ਕਰੋੜਾਂ ਰੁਪਏ ਦੇ ਵਿਚ ਹਨ । ਜਿਸ ਤਰ੍ਹਾਂ ਵੀਟ੍ਹ ਸਕੈਂਡਲ, ਮਟੌਰ ਸੈਸ਼ਨ ਅਤੇ ਇਕ ਕਾਂਗਰਸ ਭਵਨ, ਚੰਡੀਗੜ੍ਹ ਹੈ, ਜਿਸ ਭਵਨ ਦਾ ਨਾ ਕੋਈ ਬਾਪ ਹੈ ਅਤੇ ਨਾ ਕੋਈ ਮਾਂ ਹੈ । ਇਨ੍ਹਾਂ ਕੇਸਿਜ਼ ਦੀ ਸਰਕਾਰ ਵਲੋਂ ਇਨਕੁਆਇਰੀ ਕੀਤੀ ਗਈ ਸੀ ਅਤੇ ਇਨ੍ਹਾਂ ਦੇ ਖਿਲਾਫ ਕੇਸਿਜ਼ ਦਰਜ ਕੀਤੇ ਗਏ ਹਨ ਅਤੇ ਚਲਾਨ ਅਦਾਲਤਾਂ ਦੇ ਵਿਚ ਪੇਸ਼ ਕੀਤੇ ਗਏ ਪਰ ਇਸ ਦੇ ਵਿਚ ਜਿਹੜੀ ਕਮੀ ਰਹਿ ਗਈ ਹੈ ਉਹ ਹੈ ਹੌਲੀ ਹੌਲੀ ਕੇਸ ਚਲਾਉਣ ਦੀ ਕਿਉਂਕਿ ਇਹ ਕੋਈ ਸ੍ਰੀਨਗਰ ਭੱਜ ਗਿਆ ਅਤੇ ਕੋਈ ਨੈਪਾਲ ਨੱਸ ਗਿਆ ਅਤੇ ਇਸੇ ਦੌਰਾਨ ਇਨ੍ਹਾਂ ਨੇ ਆਪਣੀਆਂ ਜ਼ਮਾਨਤਾਂ ਅਦਾਲਤਾਂ ਤੋਂ ਕਰਵਾ ਲਈਆਂ । ਕੋਈ ਹਾਰਟ ਅਟੈਕ ਦਾ ਬਹਾਨਾ ਕਰਕੇ ਪੀ.ਜੀ.ਆਈ. ਦੇ ਵਿਚ ਦਾਖਲ ਹੋ ਗਿਆ ।, ਜੇਕਰ ਇਨ੍ਹਾਂ ਦੇ ਨਾਲ ਸਰਕਾਰ ਨੇ ਸਖਤੀ ਕੀਤੀ ਹੁੰਦੀ ਅਤੇ ਰਿਕਵਰੀਜ਼ ਕੀਤੀਆਂ ਹੁੰਦੀਆਂ ਤਾਂ ਫਿਰ ਇਨ੍ਹਾਂ ਦੀਆਂ ਹੁਣ ਲਾਲ ਗੱਲ੍ਹਾਂ ਨਾ ਹੁੰਦੀਆਂ, ਇਹ ਇਥੇ ਨਜ਼ਰ ਨਾ ਆਉਂਦੇ। ਇਕ ਸਾਡੇ ਮੈਂਬਰ

ਜਿਹੜੇ ਪਹਿਲਾਂ ਵਿਜੀਲੈਂਸ ਦੇ ਅਫ਼ਸਰ ਸਨ, ਜਦੋਂ ਉਹ ਪੁਆਇੰਟ ਆਫ ਆਰਡਰ ਕਰਨ ਲਈ ਖੜ੍ਹੇ ਹੁੰਦੇ ਹਨ ਇਹ ਉਸ ਤੋਂ ਬਚਣ ਦੀ ਕੋਸ਼ਿਸ਼ ਕਰਦੇ ਹਨ ਜਿਸ ਤਰ੍ਹਾਂ ਚੂਹਾ ਬਿੱਲੀ ਤੋਂ ਡਰਦਾ ਹੁੰਦਾ ਹੈ। ਮੈਂ ਕਹਿੰਦਾ ਹਾਂ ਕਿ ਉਹ ਭਾਈ ਵਿਜੀਲੈਂਸ ਅਫਸਰ ਹੁਣ ਨਹੀਂ ਹੈ ਉਹ ਤਾਂ ਤੁਹਾਡੀ ਤਰ੍ਹਾਂ ਇਸ ਹਾਊਸ ਦਾ ਮੈਂਬਰ ਹੈ। ਜੇ ਇਨ੍ਹਾਂ ਲੋਕਾਂ ਦੇ ਕੋਲੋਂ ਰਿਕਵਰੀਜ਼ ਕੀਤੀਆਂ ਹੁੰਦੀਆਂ ਤਾਂ ਠੀਕ ਸੀ। ਇਹ ਠੀਕ ਹੈ ਕਿ ਸਾਡੀ ਸਰਕਾਰ ਡੈਮੋਕਰੇਟਿਕ ਢੰਗ ਨਾਲ ਸਰਕਾਰ ਚਲਾਉਣਾ ਚਾਹੁੰਦੀ ਹੈ ਅਤੇ ਕਿਸੇ ਨੂੰ ਟੌਰਚਰ ਨਹੀਂ ਕਰਨਾ ਚਾਹੁੰਦੀ। ਜੇ ਇਹ ਕੁਰੱਪਸ਼ਨ ਖਤਮ ਹੋ ਜਾਵੇ ਤਾਂ ਇਹ ਇਕ ਬੜੀ ਵੱਡੀ ਦੇਸ਼ ਦੀ ਸੇਵਾ ਹੋਵੇਗੀ। ਲੇਕਿਨ ਸਰਕਾਰ ਨੇ ਕਿਹਾ ਹੈ ਕਿ ਅਸੀਂ ਡੈਮੋਕਰੇਟਿਕ ਢੰਗ ਨਾਲ ਕੇਸਿਜ਼ ਚਲਾਵਾਂਗੇ ਪਰ ਛੱਡਾਂਗੇ ਨਹੀਂ ਅਤੇ ਇਨ੍ਹਾਂ ਦੇ ਖਿਲਾਫ਼ ਕੇਸਿਜ਼ ਅਦਾਲਤਾਂ ਵਿਚ ਚਲ ਰਹੇ ਹਨ। ਮੈਨੂੰ ਪੂਰੀ ਆਸ ਹੈ ਕਿ ਇਨ੍ਹਾਂ ਨੂੰ ਕੋਰਟਾਂ ਦੇ ਵਿਚੋਂ ਸਜ਼ਾਵਾਂ ਮਿਲਣਗੀਆਂ। ਇਹ ਅਦਾਲਤਾਂ ਦੇ ਵਿਚੋਂ ਬਚ ਨਹੀਂ ਸਕਦੇ। ਇਨ੍ਹਾਂ ਨੂੰ ਲੋਕਾਂ ਦੇ ਪਾਸ ਜਾਣ ਦਾ ਕੋਈ ਰਸਤਾ ਨਹੀਂ ਸੀ। ਇਤਨੀ ਦੇਰ ਤਾਂ ਇਹ ਲੁੱਕੇ ਰਹੇ ਅਤੇ ਲੋਕਾਂ ਦੇ ਕੋਲ ਨਹੀਂ ਜਾ ਸਕੇ। ਹੁਣ ਇਹ ਜਾ ਵੀ ਨਹੀਂ ਸਕਦੇ ਕਿਉਂਕਿ ਇਨ੍ਹਾਂ ਦੇ ਕੋਲ ਕੋਈ ਮੱਸਲਾ ਹੀ ਨਹੀਂ ਹੈ। ਫਿਰ ਇਨ੍ਹਾਂ ਨੂੰ ਇਕ ਮੱਸਲਾ ਮਿਲ ਗਿਆ ਕਿ ਸਾਡੀ ਇੰਦਰਾ ਗਾਂਧੀ ਨੂੰ ਪਾਰਲੀਮੈਂਟ ਦੇ ਵਿਚੋਂ ਕਿਉਂ ਕੱਢਿਆ ਗਿਆ ਹੈ ਅਤੇ ਕਿਉਂ ਸਜ਼ਾ ਦਿੱਤੀ ਗਈ ਹੈ? ਇਨ੍ਹਾਂ ਨੇ ਐਜੀਟੇਸ਼ਨਾਂ ਕੀਤੀਆਂ ਪਰ ਲੋਕਾਂ ਨੇ ਇਨ੍ਹਾਂ ਦਾ ਸਾਥ ਨਹੀਂ ਦਿੱਤਾ। ਇਨ੍ਹਾਂ ਨੇ ਲੋਕਾਂ ਨੂੰ ਰੋਜ਼ਗਾਰ ਦੇਣ ਦੇ ਵਿਚ ਬੜੀਆਂ ਬੜੀਆਂ ਰਿਸ਼ਵਤਾਂ ਲਈਆਂ। ਇਕ ਵਾਰ ਮੈਂ ਫਿਲੌਰ ਚਲਾ ਗਿਆ। ਉਥੇ ਮੇਰਾ ਇਕ ਪੁਲਿਸ ਅਫਸਰ ਵਾਕਿਫ ਸੀ ਤਾਂ ਉਹ ਕਹਿਣ ਲਗੇ ਕਿ ਆਓ ਤੁਹਾਨੂੰ ਪਰੇਡਾ ਵਿਖਾਈਏ। ਉਸ ਨੇ ਆਵਾਜ਼ ਲਗਾਈ ਕਿ ਜਿਹੜੇ 35 ਹਜ਼ਾਰੀ ਹਨ ਉਹ ਆ ਜਾਣ। ਮੈਂ ਦਸਦਾ ਹਾਂ ਕਿ ਇਨ੍ਹਾਂ ਨੇ ਏ.ਐਸ.ਆਈ. ਦੀ ਭਰਤੀ ਦੇ ਸਮੇਂ 35 ਤੋਂ 50 ਹਜ਼ਾਰ ਰੁਪਏ ਤਕ ਦੀ ਰਿਸ਼ਵਤ ਲਈ ਸੀ ਜਿਸ ਤੋਂ ਉਨ੍ਹਾਂ ਦਾ ਨਾਂ ਹੀ 35 ਹਜ਼ਾਰੀ ਰਖਿਆ ਹੋਇਆ ਹੈ। ਇਨ੍ਹਾਂ ਨੇ ਏ.ਐਸ.ਆਈ. ਨੂੰ ਭਰਤੀ ਕਰਨ ਵੇਲੇ ਨਾ ਕਿਸੇ ਦਾ ਗੋਡਾ ਵੇਖਿਆ, ਨਾ ਕਿਸੇ ਦੀ ਅੱਖ ਵੇਖੀ ਨਾ ਕਿਸੇ ਦਾ ਸਰੀਰ ਵੇਖਿਆ, ਬੱਸ ਪੈਸੇ ਲੈ ਕੇ ਭਰਤੀਆਂ ਕਰ ਦਿੱਤੀਆਂ।

ਇਕ ਹੋਰ ਗੱਲ ਮੈਂ ਕਰਦਾ ਹਾਂ ਕਿ ਸਾਡੇ ਚੋਣ ਮੈਨੀਫੈਸਟੋ ਦੇ ਵਿਚ ਲਿਖਿਆ ਹੋਇਆ ਸੀ ਕਿ ਅਸੀਂ ਇਕ ਇੰਡੀਪੈਂਡੈਂਟ ਕਮਿਸ਼ਨ ਕਾਇਮ ਕਰਾਂਗੇ। ਇਥੇ ਇਹ ਕਾਇਮ ਕਰ ਦੇਣਾ ਚਾਹੀਦਾ ਹੈ। ਚਾਹੇ ਕੋਈ ਕਿਸੇ ਪੁਲੀਟੀਕਲ ਆਦਮੀ ਦੇ ਜਾਂ ਕਿਸੇ ਅਫ਼ਸਰ ਦੇ ਖਿਲਾਫ਼ ਐਫੀਡੇਵਿਟਸ ਦੇ ਕੇ ਐਲੀਗੇਸ਼ਨ ਲਗਾ ਸਕੇ ਅਤੇ ਐਲੀਗੇਸ਼ਨ ਪਰੂਵ ਕਰ ਸਕੇ, ਚਾਹੇ ਐਲੀਗੇਸ਼ਨ ਪਿਛਲੀ ਸਰਕਾਰ ਦੇ ਆਦਮੀਅ ਦੇ ਉਪਰ ਹੋਣ ਜਾਂ ਇਸ ਸਰਕਾਰ ਦੇ ਕਿਸੇ ਆਦਮੀ ਦੇ ਖਿਲਾਫ਼ ਹੋਣ। ਕਮਿਸ਼ਨ ਦੇ ਕੋਲ ਸ਼ਿਕਾਇਤ ਕਰ ਸਕੇ ਤਾਕਿ ਕੁਰੱਪਸ਼ਨ ਦੂਰ ਹੋ ਸਕੇ। ਮੈਨੂੰ ਤਾਂ ਆਪਣੀ ਸਰਕਾਰ ਦੇ ਵਿਚ ਐਸਾ ਕੋਈ ਕੁਰੱਪਟ ਆਦਮੀ ਨਜ਼ਰ ਨਹੀਂ ਆਉਂਦਾ, ਜੇਕਰ ਹੈ ਤਾਂ ਉਸ ਦੇ ਖਿਲਾਫ਼ ਵੀ ਕਮਿਸ਼ਨ ਕੋਲ ਅਪੀਲ ਕੀਤੀ ਜਾ ਸਕੇ।

**ਸ੍ਰੀ ਡਿਪਟੀ ਸਪੀਕਰ** : ਢਿਲੋਂ ਸਾਹਿਬ, ਤੁਸੀਂ ਹੋਰ ਕਿੰਨਾ ਟਾਈਮ ਲਵੋਗੇ ਕਿਉਂਕਿ 1-00 ਵਜੇ ਗਿਲੋਟੀਨ ਅਪਲਾਈ ਹੋਣੀ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਖਤਮ ਹੀ ਕਰਨ ਵਾਲਾ ਹਾਂ। ਸਰਕਾਰ ਨੂੰ ਪੈਸੇ ਦੀ ਬੱਚਤ ਕਰਕੇ ਵਿਕਾਸ ਦੇ ਕੰਮਾਂ ਤੇ ਖਰਚ ਕਰਨਾ ਚਾਹੀਦਾ ਹੈ। ਇਨ੍ਹਾਂ ਕਾਂਗਰਸੀਆਂ ਕੋਲੋਂ ਰਿਕਵਰੀਜ਼ ਕਰਕੇ ਡਿਵੈਲਪਮੈਂਟ ਤੇ ਖਰਚ ਕਰਨਾ ਚਾਹੀਦਾ ਹੈ। ਇਨ੍ਹਾਂ ਨੇ ਪਿਛੇ ਆਪਣੇ ਰਾਜ ਦੇ ਸਮੇਂ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੇ ਚੇਅਰਮੈਨ ਦੀਆਂ ਪੋਸਟਾਂ ਸਾਰੇ ਪੁਲਿਟੀਕਲ

[ਸਰਦਾਰ ਸੁਖਦੇਵ ਸਿੰਘ ਢਿੱਲੋਂ]

ਬੰਦਿਆਂ ਨੂੰ ਦੇ ਦਿੱਤੀਆਂ ਜਿਸ ਦੇ ਨਾਲ ਕਾਫੀ ਨੁਕਸਾਨ ਸਰਕਾਰ ਨੂੰ ਹੋਇਆ ਅਤੇ ਇਹ ਇਕ ਪੁਰਾਣਾ ਰਿਵਾਜ ਸੀ। ਹੁਣ ਸਰਕਾਰ ਨੇ ਚੰਗੇ ਸਿਆਣੇ ਸਿਆਣੇ ਬੰਦੇ ਲਾਏ ਹੋਏ ਹਨ, ਕਿਸੇ ਜਗ੍ਹਾ ਅਫਸਰ ਵੀ ਕੰਮ ਕਰ ਰਹੇ ਹਨ। ਇਸ ਲਈ ਸਰਕਾਰ ਨੂੰ ਇਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਕ ਮੈਂ ਹੋਰ ਗਲ ਕਰਦਾ ਹਾਂ ਕਿ ਕੁਝ ਆਦਮੀ ਚੀਪ ਪਾਪੂਲੈਰਿਟੀ ਲੈਣ ਲਈ, ਜਿਸ ਤਰ੍ਹਾਂ ਪਹਿਲਾਂ ਹੁੰਦਾ ਰਿਹਾ ਹੈ, ਉਸੇ ਤਰ੍ਹਾਂ ਹੁਣ ਵੀ ਹੋਇਆ ਹੈ ਕਿ ਚੀਪ ਪੈਪੂਲੈਰਿਟੀ ਦੀ ਖਾਤਰ ਕਿਸੇ ਚੇਅਰਮੈਨ ਨੇ ਬਾਦਲ ਸਾਹਿਬ ਦੇ ਨਾਲ, ਕਿਸੇ ਨੇ ਗਵਰਨਰ ਸਾਹਿਬ ਦੇ ਨਾਲ ਜਾਂ ਕਿਸੇ ਨੇ ਫਾਈਨੈਂਸ ਮਨਿਸਟਰ ਸਾਹਿਬ ਦੇ ਨਾਲ ਫੋਟੋ ਖਿਚਵਾ ਕੇ ਅਖ਼ਬਾਰਾਂ ਦੇ ਰਾਹੀਂ ਚੀਪ ਪਾਪੂਲੈਰਿਟੀ ਲੈਣ ਦੀ ਕੋਸ਼ਿਸ਼ ਕੀਤੀ ਹੈ, ਇਹ ਇਕ ਗਲਤ ਤਰੀਕਾ ਹੈ। ਇਸ ਬਾਰੇ ਚੀਫ਼ ਮਨਿਸਟਰ ਸਾਹਿਬ ਦੇ ਨਾਲ ਮੇਰੀ ਗਲ ਹੋਈ ਹੈ ਔਰ ਹੁਣ 4-5 ਦਿਨਾਂ ਤੋਂ ਇਹ ਤਰੀਕਾ ਬੰਦ ਕੀਤਾ ਗਿਆ ਹੈ। ਅਸੀਂ ਜਿਹੜੇ ਕੰਮ ਕਰ ਰਹੇ ਹਾਂ ਉਸ ਦਾ ਲੋਕਾਂ ਨੂੰ ਪਤਾ ਹੈ ਫਿਰ ਕਿਉਂ ਫਜ਼ੂਲ ਦਾ ਖਰਚ ਕਰੀਏ। ਇਕ ਹੋਰ ਗੱਲ ਮੈਂ ਡਿਸਕ੍ਰੀਸ਼ਨਰੀ ਗ੍ਰਾਂਟ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪਹਿਲ ਇਹ ਇਕ ਮਨਿਸਟਰ ਨੂੰ 1.50 ਲੱਖ ਰੁਪਿਆ ਹੁੰਦੀ ਸੀ, ਫਿਰ ਵਧਾ ਕੇ 2.50 ਲੱਖ ਰੁਪਿਆ ਕਰ ਦਿੱਤੀ ਅਤੇ ਹੁਣ ਇਹ ਵਧਾ ਕੇ 3 ਲੱਖ ਰੁਪਿਆ ਕਰ ਦਿੱਤੀ ਗਈ ਹੈ ਲੇਕਿਨ ਇਸ ਦਾ ਇਸਤੇਮਾਲ ਚੰਗੇ ਕੰਮ ਤੇ ਹੋਣਾ ਚਾਹੀਦਾ ਹੈ। ਇਕ ਹੋਰ ਪੈਟੀ ਗਰਾਂਟ ਹੁੰਦੀ ਹੈ, ਪਹਿਲੇ ਇਹ 5000 ਰੁਪਿਆ ਹੁੰਦੀ ਸੀ ਹੁਣ ਇਹ ਵਧਾਕੇ 10 ਹਜ਼ਾਰ ਰੁਪਿਆ ਕਰ ਦਿੱਤੀ ਗਈ ਹੈ। ਇਸ ਦੇ ਵਿਚ ਸੁਧਾਰ ਦੀ ਲੋੜ ਹੈ ਤਾਕਿ ਜਿਹੜਾ ਇਸ ਗਰਾਂਟ ਦਾ ਰੁਪਿਆ ਮਿਲਦਾ ਹੈ ਉਹ ਜ਼ਾਇਆ ਨਾ ਜਾਏ।

ਇਕ ਗੱਲ ਅਧਿਕਾਰਾਂ ਦੇ ਬਾਰੇ ਇਥੇ ਆਈ ਸੀ, ਉਸ ਬਾਰੇ ਦੱਸਦਾ ਹਾਂ। ਫਾਈਨੈਂਸ਼ੀਅਲ ਪਾਵਰਜ਼ ਦੀ ਗੱਲ ਕੀਤੀ ਗਈ ਹੈ ਇਹ ਗੱਲ ਸਾਡੇ ਚੋਣ ਮੈਨੀਫੈਸਟੋ ਦੇ ਵਿਚ ਵੀ ਹੈ ਕਿ ਇਹ ਫਾਈਨੈਂਸ਼ੀਅਲ ਪਾਵਰਜ਼ ਸਟੇਟਸ ਨੂੰ ਵੱਧ ਮਿਲਣੀਆਂ ਚਾਹੀਦੀਆਂ ਹਨ। ਇਸ ਦੇ ਲਈ ਅਸੀਂ ਵਚਨ-ਬੱਧ ਹਾਂ। ਇਸੇ ਤਰ੍ਹਾਂ ਜਿਸ ਤਰ੍ਹਾਂ ਸਾਡੀ ਸਰਕਾਰ ਨੇ ਬੈਠ ਕੇ ਸਾਰੀਆਂ ਗੱਲਾਂ ਨੂੰ ਹੱਲ ਕੀਤਾ ਹੈ, ਮੈਂ ਕਹਿੰਦਾ ਹਾਂ ਕਿ ਇਸ ਦਾ ਵੀ ਉਹ ਹੱਲ ਕਰੇ।

ਬਾਕੀ ਮੈਂ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕਿਆਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਮਸਲਿਆ ਨੂੰ ਗੱਲ ਬਾਤ ਰਾਹੀਂ ਸਰਕਾਰ ਨੂੰ ਹੱਲ ਕਰ ਲੈਣਾ ਚਾਹੀਦਾ ਹੈ ਅਤੇ ਪੰਜਾਬੀ ਭਾਸ਼ਾ ਨੂੰ ਦੂਜਾ ਸਥਾਨ ਦੂਜੀਆ ਸਟੇਟਾਂ ਦੇ ਵਿਚ ਦੇਣ ਲਈ ਵੱਧ ਤੋਂ ਵੱਧ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ। ਪੰਜਾਬੀਆਂ ਨੇ ਬਹੁਤ ਸ਼ਹੀਦੀਆਂ ਦਿੱਤੀਆਂ ਹੋਈਆਂ ਹਨ। ਮਿਲਟਰੀ ਵਿਚ ਪੰਜਾਬੀਆਂ ਦੀ ਭਰਤੀ ਘੱਟ ਕਰ ਦਿੱਤੀ ਗਈ ਸੀ ਜਦ ਕਿ ਪੰਜਾਬੀ ਲੜਾਈ ਦੌਰਾਨ ਸ਼ਹੀਦੀਆਂ ਪ੍ਰਾਪਤ ਕਰਨ ਅਤੇ ਆਪਣੀਆਂ ਕੁਰਬਾਨੀਆਂ ਦੇਣ। ਪਰ ਇਨ੍ਹਾਂ ਨਾਲ ਜਿਹੜਾ ਵਿਤਕਰਾ ਹੋਇਆ ਸੀ ਉਸਨੂੰ ਦੂਰ ਕਰਨਾ ਚਾਹੀਦਾ ਹੈ ਤਾਕਿ ਪੰਜਾਬੀਆਂ ਨੂੰ ਇਸ ਵਿਚ ਲਾਸ ਨਾ ਹੋਵੇ। ਮੈਂ ਹੋਰ ਗੱਲਾਂ ਨਾ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਇਸ ਬੱਜਟ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਕਾਮਰੇਡ ਸੰਪੂਰਨ ਸਿੰਘ ਧੌਲਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਜਿਹੜਾ ਬਜਟ ਅੱਜ ਸਾਡੇ ਸਾਹਮਣੇ ਹਾਊਸ ਵਿਚ ਪੇਸ਼ ਹੋਇਆ ਹੈ, ਇਹ ਕੋਈ 5,73,46,85,000 ਰੁਪਏ ਦਾ ਹੈ। ਇਹ ਦੋ ਕਿਸ਼ਤਾਂ ਵਿਚ ਪਾਸ ਹੋ ਰਿਹਾ ਹੈ। ਇਹ ਸਿਰਫ ਚਾਰ ਮਹੀਨਿਆਂ ਦੇ ਲਈ ਸਦਨ ਦੇ ਸਾਹਮਣੇ ਰਖਿਆ ਗਿਆ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਮੇਂ ਦੀ ਘਾਟ ਹੈ, ਤੁਸੀਂ ਕੋਸ਼ਿਸ਼ ਕਰੋ ਕਿ 10 ਮਿੰਟਾਂ ਵਿਚ ਖ਼ਤਮ ਕਰ ਦੇਵੋਂ। (ਵਿਘਨ) ਇਸ ਵਿਚ ਕੋਈ ਬਹਿਸ ਵਾਲੀ ਗੱਲ ਨਹੀਂ, ਮੈਂ ਇਕ ਬੇਨਤੀ ਕੀਤੀ ਸੀ ਕਿ ਸਮੇਂ ਦੀ ਬਹੁਤ ਘਾਟ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਡਿਪਟੀ ਸਪੀਕਰ ਸਾਹਿਬ, ਮੈਂ ਕੋਸ਼ਿਸ਼ ਕਰਾਂਗਾ ਕਿ ਜਲਦੀ ਹੀ ਖਤਮ ਕਰ ਦੇਵਾਂ ਪਰ ਸਮਾਂ ਇਹ ਤੁਸੀਂ ਪਾਰਟੀ ਦੇ ਸਮੇਂ ਵਿਚੋਂ ਦੇ ਰਹੇ ਹੋ ਜਾਂ ਪਾਰਟੀ ਦੇ ਇਕ ਹੀ ਆਦਮੀ ਨੂੰ ?

**ਸ੍ਰੀ ਡਿਪਟੀ ਸਪੀਕਰ** : ਸਮਾਂ ਮੈਂਬਰਾਂ ਦੀ ਸਟਰੈਂਗਥ ਦੇ ਮੁਤਾਬਿਕ ਹੀ ਮਿਲਦਾ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਡਿਪਟੀ ਸਪੀਕਰ ਸਾਹਿਬ, ਇਹ ਪੈਸਾ ਦੋ ਕਿਸ਼ਤਾਂ ਦੇ ਵਿਚ ਰਖਿਆ ਗਿਆ ਹੈ, ਲੋਕਾਂ ਦੇ ਵਿਚ ਸ਼ੰਕੇ ਪੈਦਾ ਹੋਏ ਹਨ। ਜਿਤਨੇ ਵੀ ਆਦਮੀ ਸਾਨੂੰ ਮਿਲਦੇ ਹਨ, ਉਹ ਦੱਸਦੇ ਹਨ ਕਿ ਪ੍ਰਾਈਸ ਵਿਚ ਕਰਾਈਸਿਜ਼ ਹੈ। ਆਉਣ ਵਾਲੇ ਸਮੇਂ ਵਿਚ ਪੱਤਾ ਲੱਗੇਗਾ ਕਿ ਕਿਤਨੇ ਹੋਰ ਟੈਕਸ ਲੱਗਣੇ ਹਨ। ਉਮੀਦ ਹੈ ਕਿ ਲੋਕਾਂ ਤੇ ਟੈਕਸਾਂ ਦਾ ਭਾਰ ਪਵੇਗਾ। ਮੈਂ ਕਹਿੰਦਾ ਹਾਂ ਕਿ ਲੋਕ ਅਗੇ ਹੀ ਟੈਕਸਾਂ ਦੇ ਭਾਰ ਥਲੇ ਦੱਬੇ ਪਏ ਹਨ, ਉਨ੍ਹਾਂ ਤੇ ਹੋਰ ਭਾਰ ਨਾ ਪਾਇਆ ਜਾਵੇ। ਇਸ ਗੱਲ ਦਾ ਖਾਸ ਧਿਆਨ ਰਖਿਆ ਜਾਵੇ। ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵੀ ਅਤੇ ਐਫ਼. ਐਮ. ਸਾਹਿਬ ਦੇ ਭਾਸ਼ਣ ਵਿਚ ਵੀ ਕਿਹਾ ਗਿਆ ਹੈ ਕਿ ਕਿਸਾਨਾਂ ਨੂੰ ਬਹੁਤ ਰਿਆਇਤਾਂ ਦਿੱਤੀਆਂ ਗਈਆਂ ਹਨ। ਕਿਸਾਨਾਂ ਨੂੰ ਆਮ ਜੱਟ ਹੀ ਕਿਹਾ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਜੱਟ ਦੀ ਘੰਡੀ ਨੂੰ ਵੱਢਿਆ ਨਹੀ ਜਾਂਦਾ ਤਦ ਤਕ ਜੱਟ ਬਿਲਕੁਲ ਮਰਦਾ ਨਹੀਂ ਹੈ। ਉਸ ਕੋਲੋਂ ਸਾਰੀਆ ਚੀਜ਼ਾਂ ਖੋਹ ਲਈਆਂ ਗਈਆਂ ਹਨ, ਸਿਰਫ ਘੰਡੀ ਹੀ ਰਹਿੰਦੀ ਹੈ। ਅਕਾਲੀ-ਜਨਤਾ ਸਰਕਾਰ ਜੱਟਾਂ ਦੀ ਨੁਮਾਇੰਦਗੀ ਕਰਦੀ ਕਹਿੰਦੀ ਸੀ ਕਿ ਕਿਸਾਨਾਂ ਨੂੰ ਰਾਹਤ ਦਿੱਤੀ ਜਾਵੇਗੀ ਪਰ ਕਿਸਾਨਾਂ ਨੂੰ ਮੈਂ ਸਮਝਦਾ ਹਾਂ ਕਿ ਕੋਈ ਰਾਹਤ ਨਹੀਂ ਮਿਲੀ। ਅਸੀਂ ਕਿਸ ਤਰ੍ਹਾਂ ਛੁਟਕਾਰਾ ਪਾਈਏ ਕਿਉਂਕਿ ਸੈਂਟਰ ਵਿਚ ਵੀ ਜਨਤਾ ਸਰਕਾਰ ਹੈ ਅਤੇ ਪੰਜਾਬ ਵਿਚ ਵੀ ਜਨਤਾ-ਅਕਾਲੀ ਸਰਕਾਰ ਹੈ। ਹੁਣ ਅਸੀਂ ਕਿਸ ਬਹਾਨੇ ਨਾਲ ਲੋਕਾਂ ਨੂੰ ਟਾਲ ਸਕਦੇ ਹਾਂ। ਪਿਛੇ ਜਿਹੇ ਕਪਾਹ ਵਿਚ ਮੰਦਾ ਆਇਆ ਤਾਂ ਲੋਕ ਕਹਿੰਦੇ ਸਨ ਕਿ ਇਧਰ ਪੰਜਾਬ ਵਿਚ ਵੀ ਜੱਟ ਅਤੇ ਉਧਰ ਸੈਂਟਰ ਵਿਚ ਵੀ ਜੱਟ ਪਰ ਹੁਣ ਕਪਾਹ ਵਿਚ ਮੰਦਾ ਕਿਉਂ ਆਇਆ ਹੈ ? ਪਹਿਲਾਂ ਇੰਦਰਾ ਗਾਂਧੀ ਦੀ ਸਰਕਾਰ ਵੇਲੇ ਕਿਹਾ ਜਾਂਦਾ ਸੀ ਕਿ ਉਸ ਨੇ ਬਾਹਰੋਂ ਕਪਾਹ ਦੀਆਂ ਬਹੁਤ ਗੱਠਾਂ ਮੰਗਵਾਂ ਲਈਆਂ ਸਨ ਜਿਸ ਕਰਕੇ ਕਪਾਹ ਅਤੇ ਨਰਮੇਂ ਦਾ ਭਾਅ ਬਹੁਤ ਘੱਟ ਸੀ ਪਰ ਹੁਣ ਤਾਂ ਉਹ ਵੀ ਖਤਮ ਹੋ ਗਈਆ ਹੋਣਗੀਆਂ। ਮੈਂ ਅਕਾਲੀ-ਜਨਤਾ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੜੇ ਦੁੱਖ ਦੀ ਗਲ ਹੈ ਕਿ ਮੈਂ 253 ਰੁਪਏ ਕੁਇੰਟਲ ਦੇ ਹਿਸਾਬ ਨਾਲ ਨਰਮਾ ਵੇਚਿਆ। ਮੈਂ ਵੀ ਕਿਸਾਨ ਹਾਂ। ਦੂਜਿਆਂ ਦੀ ਗਲ ਵੱਖਰੀ ਰਹਿ ਗਈ। ਡਿਪਟੀ ਸਪੀਕਰ ਸਾਹਿਬ, ਕਪਾਹ ਵੇਚਣ ਵੇਲੇ ਇੱਕ ਮਹੀਨੇ ਦੀ ਕੈਦ ਵੀ ਕੱਟਣੀ ਪੈਂਦੀ ਹੈ। ਜੇਕਰ ਬਾਰਸ਼ ਹੋ ਗਈ, ਜਿਵੇਂ ਕੱਲ ਹੋਈ ਸੀ, ਤਾਂ ਤਿੰਨ ਤਿੰਨ ਮਹੀਨੇ ਕੈਦ ਕਟਣੀ ਪੈਂਦੀ ਹੈ। ਉਥੇ ਮੰਡੀ ਵਿਚ ਕੋਈ ਚੰਗਾ ਪ੍ਰਬੰਧ ਨਹੀਂ ਹੈ। ਛੇਤੀ ਤੋਲਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਬੋਲੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਦੋ ਚਾਰ ਦਿਨ ਵਿਚ ਹੋ ਜਾਵੇ, ਭਾਵ ਕਿ ਕੋਈ ਸਮਾਂ ਨਿਸਚਿਤ ਹੋਣਾ ਚਾਹੀਦਾ ਹੈ। 15 ਦਿਨ ਮੈਂ ਉਥੇ ਬੈਠਾ ਰਿਹਾ ਅਤੇ ਮੇਰੇ ਨਾਲ ਇਕ ਆਦਮੀ ਹੋਰ ਸੀ, ਉਹ ਵੀ ਉਥੇ ਬੈਠਾ ਰਿਹਾ। ਡਿਪਟੀ ਸਪੀਕਰ ਸਾਹਿਬ 15 ਦਿਨਾਂ ਦੇ ਬਾਅਦ ਉਹ ਤੁਲਾ ਕੇ ਵਾਪਸ ਆਏ। ਫਿਰ ਵਿੱਤ ਮੰਤਰੀ ਜੀ ਨੇ ਆਲੂਆਂ ਦੀ ਗਲ ਕੀਤੀ ਹੈ। 50/-ਰੁਪਏ ਆਲੂਆਂ ਦਾ ਰੇਟ ਕਰ ਦਿੱਤਾ ਗਿਆ ਹੈ। ਉਨ੍ਹਾਂ ਦੀ ਗਰੇਡਿੰਗ ਅਤੇ ਜੋ ਕਾਂਟੀ-ਛਾਂਟੀ ਹੋ ਜਾਂਦੀ ਹੈ, ਜਿਸ ਤਰ੍ਹਾਂ ਕਿ ਆਲੂ ਛੋਟੇ ਹਨ ਜਾਂ ਵੱਡੇ ਹਨ ਜਾਂ ਨੀਲੇ ਹਨ ਜਾਂ ਪੀਲੇ ਹਨ ਆਦਿ ਕਰਕੇ ਇੱਕ ਢੇਰੀ ਦੀਆਂ ਪੰਜ ਢੇਰੀਆਂ ਬਣ ਜਾਂਦੀਆਂ ਹਨ ਜਿਸ ਦਾ ਰੇਟ 50/- ਰੁਪਏ ਤਾਂ ਕੀ 35/- ਰੁਪਏ ਵੀ ਨਹੀਂ ਬਣਦਾ।

[ਕਾਮਰੇਡ ਸੰਪੂਰਣ ਸਿੰਘ ਧੌਲਾ]

ਵਿੱਤ ਮੰਤਰੀ ਜੀ ਨੇ ਇਕ ਲਾਈਨ ਬੱਜਟ ਭਾਸ਼ਣ ਵਿਚ ਵੀ ਦਿੱਤੀ ਹੈ ਕਿ ਇਸ ਤੋਂ ਇਲਾਵਾਂ ਕਪਾਹ, ਆਲੂ, ਗੰਨਾ ਆਦਿ ਵਿਚ ਰਾਹਤ ਦੇਣ ਲਈ ਮਾਲੀਆ, ਆਬਿਆਨਾ, ਟਿਯੂਬਵੈਲਾਂ ਦਾ ਖਰਚਾ ਆਦਿ ਵਿਚ ਮੱਦਦ ਦਿਆਂਗੇ ਪਰ ਇਸ ਬਾਰੇ ਅਜੇ ਤਕ ਕੋਈ ਨੋਟੀਫਿਕੇਸ਼ਨ ਨਹੀਂ ਹੋਈ ਅਤੇ ਨਾਂ ਹੀ ਕੋਈ ਸਰਕੂਲਰ ਭੇਜਿਆ ਗਿਆ ਹੈ। ਪਿਛਲੇ ਸਾਲ 19 ਰੁਪਏ ਤੋਂ 13 ਰੁਪਏ ਘਟਾਕੇ ਟਿਯੂਬਵੈਲ ਦਾ ਖਰਚਾ ਕੀਤਾ ਸੀ ਔਰ ਸ਼ਾਇਦ ਉਸ ਲਾਈਨ ਦੇ ਮੁਤਾਬਿਕ ਹੀ ਕੋਸ਼ਿਸ਼ ਕੀਤੀ ਗਈ ਹੈ। ਇਥੇ ਕਹਿੰਦੇ ਸੀ ਕਿ ਸੈਂਟਰ ਦੀ ਸਰਕਾਰ ਨੂੰ ਵਧਾਈ ਦਿਓ, ਕਿਉਂਕਿ ਇਹ ਬਜਟ ਕਿਸਾਨਾਂ ਦਾ ਬੱਜਟ ਬਣਾਇਆ ਗਿਆ ਹੈ। ਇਹ ਤਾਂ ਉਹ ਗੱਲ ਹੋਈ ਕਿ ਬੁੜੀਆ ਮਰ ਗਈ ਪਰ ਕੁੜੀ ਜੰਮ ਪਈ। ਇੱਕ ਖਾਦ ਦੀ ਬੋਰੀ ਦਾ ਰੇਟ 2 ਰੁਪਏ ਤੋਂ ਢਾਈ ਰੁਪਏ ਘੱਟ ਕਰ ਦਿੱਤਾ ਪਰ ਤੇਲ ਦੀ ਇੱਕ ਡਰਮੀ ਦੇ ਢਾਈ ਰੁਪਏ ਵਧਾ ਦਿੱਤੇ ਹਨ। ਜਿਹੜਾ ਕਿਸਾਨ ਆਪਣੀ ਪੈਦਾਵਾਰ ਵਧਾਉਣ ਲਈ ਇੱਕ ਡਰੰਮੀ ਰੋਜ਼ ਤੇਲ ਦੀ ਫੂਕਦਾ ਹੈ ਤਾਂ ਉਸ ਕਿਸਾਨ ਨੂੰ ਕੀ ਕੰਪੈਨਸੇਸ਼ਨ ਮਿਲਿਆ? ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬੱਜਟ ਕਿਸਾਨਾਂ ਦੀਆਂ ਸਹੂਲਤਾਂ ਦਾ ਬਜਟ ਨਹੀਂ ਕਿਹਾ ਜਾ ਸਕਦਾ।

ਬਾਕੀ ਖਾਲੇ ਪੱਕੇ ਕਰਨ ਦੀ ਤਜਵੀਜ਼ ਹੈ। ਉਸ ਦਾ ਖਰਚ ਵੀ ਪੁਛ ਲਓ ਕਿਤਨਾ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, 600/- ਰੁਪਏ ਇੱਕ ਕਿਲੇ ਮਗਰ ਕਿਸਾਨ ਨੂੰ ਦੇਣੇ ਪੈਂਦੇ ਹਨ। ਇਹ ਰੁਪਿਆ ਕਿਸ਼ਤਾਂ ਅਤੇ ਵਿਆਜ ਸਮੇਤ ਹੈ। ਪਰ ਜਿਹੜਾ ਮੈਟੀਰੀਅਲ ਲਗਦਾ ਹੈ, ਉਹ 1:10 ਦੀ ਰੇਸ਼ੋ ਦੇ ਨਾਲ ਸੀਮਿੰਟ ਅਤੇ ਇੱਟਾਂ ਉਹ ਲੱਗਦੀਆਂ ਹਨ, ਜਿਨ੍ਹਾਂ ਨੂੰ ਕੋਈ ਚੁੱਕਦਾ ਨਹੀਂ ਹੈ। ਇਸ ਲਈ ਮੈਂ ਸਰਕਾਰ ਨੂੰ ਸੁਜੈਸ਼ਨ ਦਿੰਦਾ ਹਾਂ ਕਿ ਜਦੋਂ ਵੀ ਖਾਲ ਪੱਕੇ ਕਰਨੇ ਹੋਣ ਤਾਂ ਕਿਸਾਨਾਂ ਤੋਂ 600/- ਰੁਪਿਆ ਇੱਕ ਕਿਲੇ ਮਗਰ ਵਸੂਲ ਕੀਤੇ ਜਾਣ। ਇਸ ਬਾਰੇ, ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਦੀਆਂ ਕਮੇਟੀਆਂ ਬਣਾਈਆਂ ਜਿਨ੍ਹਾਂ ਦੇ ਸਾਹਮਣੇ ਸਾਰਾ ਮੈਟੀਰੀਅਲ ਲਗਾਇਆ ਜਾਵੇ। ਇਹ 600/- ਰੁਪਿਆ ਬਹੁਤ ਜ਼ਿਆਦਾ ਹੈ ਇਹ ਰੁਪਿਆ ਮੰਡੀ ਬੋਰਡ ਜਾਂ ਮਾਰਕਿਟ ਕਮੇਟੀਆਂ ਨੂੰ ਦੇਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਨੂੰ ਇਸ ਚੀਜ਼ ਤੋਂ ਛੁਟਕਾਰਾ ਹਾਸਲ ਹੋ ਸਕੇ।

ਗੌਰਮਿੰਟ ਕਹਿੰਦੀ ਹੈ ਕਿ ਪੈਦਾਵਾਰ ਅਸੀਂ ਵਧਾਈ ਹੈ। ਸਰਕਾਰ ਕਹਿੰਦੀ ਹੈ ਕਿ ਸਾਡੀਆਂ ਸਕੀਮਾਂ ਨਾਲ ਅਸੀਂ ਪੈਦਾਵਾਰ ਵਧਾਈ ਹੈ। ਜੇ ਇਨ੍ਹਾਂ ਨੇ ਪੈਦਾਵਾਰ ਵਧਾਈ ਹੈ ਤਾਂ ਹੁਣ ਪੈਦਾਵਾਰ ਨੂੰ ਸਾਂਭਣਾ ਵੀ ਇਨ੍ਹਾਂ ਨੂੰ ਚਾਹੀਦਾ ਹੈ। ਮੈਂ ਇਹ ਕਹਿਣਾ ਚਹੁੰਦਾਂ ਹਾਂ ਕਿ ਫ਼ਸਲ ਬੀਜਣ ਤੋਂ ਪਹਿਲਾਂ ਸਰਕਾਰ ਨੂੰ ਕਿਸਾਨਾਂ ਨੂੰ ਦੱਸਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਬੀਜ ਬੀਜਣੇ ਚਾਹੀਦੇ ਹਨ ਅਤੇ ਇਹ ਵੀ ਦਸਣਾ ਚਾਹੀਦਾ ਹੈ ਕਿ ਇਹ ਬੀਜ ਬੀਜਣ ਨਾਲ ਕਿੱਲੇ ਵਿਚੋਂ ਐਨੀ ਪੈਦਾਵਾਰ ਹੋਣੀ ਹੈ। ਔਰ ਇਸ ਵਿਚ ਅਖੀਰਲੀ ਗਲ ਇਹ ਹੈ ਕਿ ਸਰਕਾਰ ਨੂੰ ਫਸਲ ਬੀਜਣ ਤੋਂ ਪਹਿਲਾਂ ਇਸ ਦੇ ਭਾਅ ਮੁਕਰੱਰ ਕਰ ਦੇਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਅਗਲੀ ਗਲ ਇਹ ਹੈ ਕਿ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਅੱਜ ਤੋਂ 30 ਸਾਲ ਪਹਿਲਾਂ ਬੜੀਆਂ ਆਸਾਂ ਸਨ ਕਿ ਦੇਸ਼ ਅਜ਼ਾਦ ਹੋਏਗਾ ਅਤੇ ਲੋਕਾਂ ਨੂੰ ਪੁਲਿਸ ਦੇ ਤਸ਼ਦੱਦ ਤੋਂ ਛੁਟਕਾਰਾ ਮਿਲੇਗਾ। ਪੁਲਿਸ ਅਫਸਰ ਸਾਡੇ ਰਿਸ਼ਤੇਦਾਰਾਂ ਵਿਚੋਂ ਹਨ, ਕੋਈ ਕਿਸੇ ਦਾ ਭਤੀਜਾ ਹੈ, ਕੋਈ ਕਿਸੇ ਦਾ ਭਾਈ ਹੈ, ਕੋਈ ਕਿਸੇ ਦਾ ਭਾਣਜਾ ਹੈ ਔਰ ਕੋਈ ਕਿਸੇ ਦਾ ਮਾਮਾ ਹੈ। ਸਿਪਾਹੀ ਤੋਂ ਲੈ ਕੇ ਆਈ.ਜੀ. ਤਕ ਸਾਡੇ ਵਿਚੋਂ ਹੀ ਹਨ। ਸਾਨੂੰ ਉਮੀਦ ਸੀ ਕਿ ਅਜ਼ਾਦੀ ਤੋਂ ਬਾਅਦ ਇਹ ਪੁਲਿਸ ਵਾਲੇ ਆਪਣੇ ਆਦਰਸ਼ ਬਦਲਣਗੇ। ਪਰ ਇਨ੍ਹਾਂ ਲੋਕਾਂ ਨੇ ਅੰਗਰੇਜ਼ਾਂ ਵੇਲੇ ਤੋਂ ਸਿਖੇ ਹੋਏ ਤਰੀਕੇ ਬਦਲੇ ਨਹੀਂ

ਹਨ । ਭਾਵੇਂ 30 ਸਾਲ ਕਾਂਗਰਸ ਸਰਕਾਰ ਵੀ ਰਹੀ ਪਰ ਉਦੋਂ ਵੀ ਇਹ ਪੁਲਿਸ ਵਾਲੇ ਆਪਣੇ ਅਖਤਿਆਰਾਂ ਦੀ ਕੁਵਰਤੋਂ ਕਰਦੇ ਰਹੇ । ਜਿਹੜੀਆਂ ਮਜ਼ਦੂਰਾਂ ਦੀਆਂ ਤਹਿਰੀਕਾਂ ਉਠਦੀਆਂ ਹਨ ਉਨ੍ਹਾਂ ਸਬੰਧੀ ਇਹ ਆਪਣੇ ਰਾਜ ਨੂੰ ਕਾਇਮ ਰਖਣ ਵਾਸਤੇ ਆਪਣੀਆਂ ਕੂਟਲ ਨੀਤੀਆਂ ਨੂੰ ਵਰਤਦੇ ਰਹੇ ।

ਫਿਰ ਮੁਲਕ ਵਿਚ ਐਮਰਜੈਂਸੀ ਲੱਗੀ ਔਰ ਲੱਖਾਂ ਆਦਮੀਆਂ ਨੂੰ ਜੇਲ੍ਹਾਂ ਵਿਚ ਸਿੱਟ ਦਿੱਤਾ ਗਿਆ । ਡਿਪਟੀ ਸਪੀਕਰ ਸਾਹਿਬ, ਤਹਾਨੂੰ ਪਤਾ ਹੈ ਕਿ ਪਟਿਆਲਾ ਜੇਲ੍ਹ ਵਿਚ ਮੈਨੂੰ ਵੀ ਤੁਹਾਡੇ ਨਾਲ ਉਥੇ ਰਹਿਣ ਦਾ ਮਾਨ ਪ੍ਰਾਪਤ ਹੋਇਆ ਸੀ । ਉਹ ਕਾਂਗਰਸ ਸਰਕਾਰ ਦਾ ਪਲਟਾ ਹੋਇਆ ਔਰ ਲੋਕਾਂ ਨੂੰ ਉਮੀਦ ਸੀ ਕਿ ਇਸ ਦੇ ਨਾਲ ਹੋਰ ਚੀਜਾਂ ਵੀ ਪਲਟ ਜ਼ਾਣਗੀਆਂ । ਪਰ ਇਸ ਪੁਲਿਸ ਦੇ ਵਤੀਰੇ ਵਿਚ ਕੋਈ ਫਰਕ ਨਹੀਂ ਆਇਆ ਹੈ । ਪੁਲਿਸ ਵਾਲਿਆਂ ਨਾਲ ਮੇਰਾ ਕੋਈ ਵੈਰ ਨਹੀਂ ਹੈ । ਇਹ ਸਾਡੇ ਵੀਰ ਹਨ । ਅਗਰ ਇਨ੍ਹਾਂ ਨੂੰ ਕੋਈ ਦੁੱਖ ਹੈ ਤਾਂ ਸਾਨੂੰ ਦਸਣ (ਵਿਘਨ) ਸਮਾਂ ਆਂਉਣ ਤੇ ਇਹ ਸਾਡੇ ਨਾਲ ਮਿਲ ਜਾਣਗੇ । ਉਂਝ ਵੀ ਕੋਈ ਗਲ ਨਹੀਂ । ਡਿਪਟੀ ਸਪੀਕਰ ਸਾਹਿਬ, ਪੁਲਿਸ ਦੀ ਇਹ ਪੁਜ਼ੀਸ਼ਨ ਹੈ ਕਿ ਕਤਲ ਬੜੇ ਹੋ ਰਹੇ ਹਨ । ਮੇਰੇ ਇਲਾਕੇ ਵਿਚ ਇਕ ਬੀ. ਈ. ਓ. ਹੈ ਉਸ ਦਾ ਨਾਂ ਜਗਜੀਤ ਸਿੰਘ ਬੇਦਿਲ ਹੈ ਉਹ ਸ਼ਹਿਣਾ ਬਲਾਕ ਵਿਚ ਸੀ । ਉਸ ਦਾ ਥਾਨੇ ਦੇ ਤਿੰਨ ਮੀਲ ਤੇ ਦਿਨ ਦਿਹਾੜੇ ਕਤਲ ਕਰ ਦਿਤਾ ਗਿਆ । ਉਸ ਨੂੰ ਗੋਲੀਆਂ ਨਾਲ ਮਾਰ ਦਿੱਤਾ ਗਿਆ । ਪੁਲਿਸ ਵਾਲੇ ਮੁਲਜ਼ਮ ਨਹੀਂ ਫੜ ਸਕੇ । ਇਹ ਟ੍ਰੇਸ ਵੀ ਨਹੀਂ ਕਰ ਸਕੇ ਕਿ ਉਸ ਨੂੰ ਮਾਰਿਆ ਕਿਸ ਨੇ ਹੈ । ਸੰਘੇੜੇ ਦਾ ਸਰਪੰਚ ਮਾਰਿਆ ਗਿਆ ਅਤੇ ਅੱਜ ਤਕ ਉਸ ਬਾਰੇ ਮੁਲਜ਼ਮ ਟ੍ਰੇਸ ਆਊਟ ਨਹੀਂ ਹੋ ਸਕਿਆ । ਕਿਉਂਕਿ ਇਹ ਕੇਸ ਅਦਾਲਤ ਵਿਚ ਹੈ, ਇਸ ਲਈ ਇਸ ਬਾਰੇ ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ । ਇਸ ਤੋਂ ਇਲਾਵਾ ਇਸ ਸਬੰਧੀ ਮੈਂ ਤਿੰਨ ਚਾਰ ਮਿਸਾਲਾਂ ਹੋਰ ਦੇਣੀਆਂ ਚਾਹੁੰਦਾ ਹਾਂ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ । ਤੁਹਾਨੂੰ 11 ਮਿੰਟ ਹੋ ਗਏ ਹਨ ਔਰ ਮੈਂ ਤੁਹਾਨੂੰ ਯਾਦ ਕਰਾ ਰਿਹਾ ਹਾਂ ।

**ਕਾਮਰੇਡ ਸੰਪੂਰਨ ਸਿੰਘ ਧੌਲਾ**: ਇੱਕ ਕਾਮਰੇਡ ਟਹਿਲ ਸਿੰਘ ਦੱਦਾਹੂਰ ਪਿੰਡ ਵਿਚ ਮਾਰਿਆ ਗਿਆ । ਇਹ ਚੀਜ਼ ਹਾਲੇ ਤਕ ਪਤਾ ਨਹੀਂ ਲਗ ਸਕੀ ਕਿ ਉਸ ਨੂੰ ਪੁਲਿਸ ਨੇ ਮਾਰਿਆ ਹੈ ਜਾਂ ਕਿ ਪੁਲਿਸ ਦੇ ਟਾਊਟਾਂ ਨੇ ਮਾਰਿਆ ਹੈ । ਸਾਡੀ ਸਰਕਾਰ ਨੇ, ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਔਰਤਾਂ ਨੂੰ ਥਾਣਿਆਂ ਵਿਚ ਨਹੀਂ ਬੁਲਾਇਆ ਜਾਵੇਗਾ ਪਰ ਔਰਤਾਂ ਨੂੰ ਹੁਣ ਵੀ ਉਥੇ ਬੁਲਾਇਆ ਜਾਂਦਾ ਹੈ । ਜੇ ਕਸੂਰ ਕਿਸੇ ਔਰਤ ਦੇ ਪੁਤ ਦਾ ਹੁੰਦਾ ਹੈ ਜਾਂ ਉਸ ਦੇ ਮਾਲਕ ਦਾ ਹੁੰਦਾ ਹੈ ਤਾਂ ਹੁਣ ਵੀ ਉਸ ਔਰਤ ਨੂੰ ਥਾਣੇ ਬੁਲਾਇਆ ਜਾਂਦਾ ਹੈ ।

ਇਹ ਬੜੀ ਅਹਿਮ ਗਲ ਹੈ ਕਿ ਇਹ ਤਾਰਕੁੰਡੇ ਕਮਿਸ਼ਨ ਹੈ । ਜਿਹੜੇ ਬੰਦੇ ਪਿਛਲੀ ਸਰਕਾਰ ਸਮੇਂ ਫੜ ਫੜ ਕੇ ਪੁਲਿਸ ਨੇ ਕਤਲ ਕੀਤੇ ਉਸ ਦੀ ਖਾਤਰ ਤਾਰਕੁੰਡੇ ਕਮਿਸ਼ਨ ਬਣਾਇਆ ਹੈ । ਚਾਹੇ ਇਹ ਸਰਕਾਰੀ ਕਮਿਸ਼ਨ ਨਹੀਂ ਹੈ ਪਰ ਇਹ ਕਿਸੇ ਕਾਰਣ ਸਰਕਾਰੀ ਕਮਿਸ਼ਨ ਨਾਲੋਂ ਘਟ ਵੀ ਨਹੀਂ ਹੈ । ਮਹਾਂਰਾਸ਼ਟਰਾ ਹਾਈ ਕੋਰਟ ਦਾ ਤਾਰਕੁੰਡੇ ਜੱਜ, ਅਤੇ ਸ੍ਰੀ ਕੁਲਦੀਪ ਨਾਇਰ, ਇਸ ਵਿਚ ਲਗਾਇਆ ਗਿਆ ਹੈ । ਉਸ ਨੇ ਆਪਣੀਆਂ ਫਾਇੰਡਿੰਗਜ਼ ਦਿੱਤੀਆਂ ਹਨ ਕਿ ਪੁਲਿਸ ਮੁਕਾਬਲਾ ਕੋਈ ਨਹੀਂ ਹੋਇਆ ਔਰ ਜਿੰਨੇ ਨੈਕਸਲਬਾੜੀ ਫੜੇ ਗਏ ਹਨ, ਉਹ ਸਾਰੇ ਦੇ ਸਾਰੇ ਕਤਲ ਹੋਏ ਹਨ । ਮੈਂ ਬੇਨਤੀ ਕਰਾਂਗਾ, ਠੀਕ ਹੈ ਕਿ ਉਹਨਾਂ ਦੀ ਲਾਇਨ ਆਫ ਐਕਸ਼ਨ ਗਲਤ ਸੀ ਉਨ੍ਹਾਂ ਨੇ ਗਲਤ ਕੰਮ ਕੀਤਾ ਪਰ ਕਤਲ ਕਰਨ ਵਾਲਿਆਂ ਨੂੰ ਹੀ ਖੁਦ ਮਾਰ ਦਿੱਤਾ ਜਾਏ, ਇਹ ਠੀਕ ਗਲ ਨਹੀਂ ਹੈ । ਤੁਹਾਡੀਆਂ ਆਪਣੀਆਂ ਅਦਾਲਤਾਂ ਹਨ ਜਿਹੋ ਜਿਹਾ ਤੁਸੀਂ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਚਾਹੁੰਦੇ ਹੋ ਤੁਸੀਂ ਕਰ ਸਕਦੇ ਹੋ । ਇਥੋਂ ਤਕ ਕਿ ਫਾਂਸੀ ਵੀ ਲਗਾ ਸਕਦੇ ਹੋ। ਪਰ ਇਹ ਨਹੀਂ ਹੋਣਾ ਚਾਹੀਦਾ ਕਿ ਸਿਧਾ ਕੋਈ ਆਦਮੀ ਉਨ੍ਹਾਂ ਨੂੰ ਮਾਰ ਦੇਵੇ ।

ਸਬ-ਡਵੀਜ਼ਨ ਸੁਨਾਮ ਵਿਚ 5 ਭੱਠੇ ਵਾਲੇ ਲੁੱਟੇ ਗਏ ਹਨ । ਭੱਠਿਆ ਤੇ ਜਿਹੜੇ ਮਜ਼ਦੂਰ ਰਹਿੰਦੇ ਹਨ ਉਨ੍ਹਾਂ ਦੀਆਂ ਜਨਾਨੀਆਂ ਵੀ ਉਨ੍ਹਾਂ ਦੇ ਨਾਲ ਉਥੇ ਰਹਿੰਦੀਆਂ ਹਨ । ਉਨ੍ਹਾਂ ਨੇ ਛੋਟੇ ਛਟੇ ਚਾਂਦੀ ਦੇ ਗਹਿਣੇ ਪਾਏ ਹੁੰਦੇ ਹਨ । ਤਿੰਨ ਭੱਠੇ ਸੁਨਾਮ ਡਵੀਜ਼ਨ ਵਿਚ ਔਰ ਦੋ ਭੱਠੇ ਲਹਿਰਾਗਾਗਾ ਵਿਖੇ ਲੱਟੇ ਗਏ ਹਨ । ਇਸੇ ਤਰ੍ਹਾਂ ਹੀ ਅੰਮ੍ਰਿਤਸਰ ਵਿਚ ਵੀ ਭੱਠੇ ਲੁੱਟੇ ਗਏ ਹਨ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਦੋ ਮਿੰਟਾਂ ਵਿਚ ਹੀ ਵਾਈਂਡ ਅੱਪ ਕਰੋ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਇਹ ਪੁਲਿਸ ਵਾਲਿਆਂ ਨੂੰ ਜਿੰਨੇ ਵੱਧ ਅਧਿਕਾਰ ਦਿੰਦੇ ਹੋ ਅਤੇ ਹੋਰ ਇਕਵਿਪਮੈਂਟ ਦਿੰਦੇ ਹੋ ਜਿਵੇਂ ਕਿ ਜੀਪਾਂ ਦਿੱਤੀਆਂ ਜਾਂਦੀਆਂ ਹਨ ਔਰ ਵਾਇਰਲੈਸ ਸੈਟਸ ਦਿੱਤੇ ਜਾਂਦੇ ਹਨ ਪਰ ਇਸ ਦੇ ਬਾਵਜੂਦ ਜੁਰਮਾਂ ਵਿਚ ਵਾਧਾ ਹੀ ਹੋ ਰਿਹਾ ਹੈ। ਇਸ ਲਈ ਇਨ੍ਹਾਂ ਨੂੰ ਬੜੀ ਚੌਕਸੀ ਨਾਲ ਵਰਤਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਫੋਕਲ ਪੁਆਇੰਟਸ ਦੀ ਗਲ ਕਹਿਣਾ ਚਾਹੁੰਦਾ ਹਾਂ । ਮੈਂ ਤਾਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਲੋਕ ਹੁਣ ਫੋਕੇ ਪੁਆਇੰਟਸ ਕਹਿਣ ਲਗ ਪਏ ਹਨ । ਇਕ ਸਰਕਾਰ ਵਲੋਂ ਕਿਤਾਬ ਛਪੀ ਹੈ ਸੰਗਰੂਰ ਜ਼ਿਲ੍ਹੇ ਦੀ। ਉਸ ਵਿਚ ਅਕਾਲੀ-ਜਨਤਾ ਸਰਕਾਰ ਦੀਆਂ ਇੱਕ ਸਾਲ ਦੀਆਂ ਪ੍ਰਾਪਤੀਆਂ ਦਾ ਵਰਨਣ ਹੈ । ਫੋਕਲ ਪੁਆਇੰਟ ਬਾਰੇ ਅਸਪਾਲ ਕਲਾਂ ਵਾਸਤੇ ਕਮੇਟੀ ਨੇ ਸਿਫਾਰਸ਼ ਕਰਕੇ ਭੇਜਿਆ ਕਿ ਉਥੇ ਫੋਕਲ ਪੁਆਇੰਟ ਬਣਾਉਣਾ ਚਾਹੀਦਾ ਹੈ । ਪਰ ਸਰਦਾਰ ਆਤਮਾ ਸਿੰਘ ਜੀ ਨੇ ਉਸ ਨੂੰ ਬਦਲ ਕੇ ਕਾਲੇਕੇ ਕਰ ਦਿੱਤਾ ਹੈ। ਇਸ ਬਾਰੇ ਪੁਛਣ ਤੇ ਇਨ੍ਹਾਂ ਨੇ ਕਿਹਾ ਕਿ ਉਥੇ ਇਤਿਹਾਸਕ ਗੁਰਦਵਾਰਾ ਹੈ, ਇਸ ਲਈ ਕਾਲੇਕੇ ਕੀਤਾ ਗਿਆ ਹੈ । ਇਸ ਸਬੰਧ ਵਿਚ ਮੈਂ ਇਹ ਕਹਿਣਾ ਚਹੁੰਦਾ ਹਾਂ ਕਿ ਉਥੇ ਇਤਿਹਾਸਕ ਗੁਰਦਵਾਰਾ ਹੈ ਜਾਂ ਨਹੀਂ ਪਰ ਮੈਂ ਇਸ ਗਲ ਦੀ ਪੁਰਜ਼ੋਰ ਪੁਸ਼ਟੀ ਕਰਦਾ ਹਾਂ ਕਿ ਉਥੇ ਬਿਲਕੁਲ ਕੋਈ ਇਤਿਹਾਸਕ ਗੁਰਦਵਾਰਾ ਨਹੀਂ ਹੈ । ਇੱਕ ਥਾਂ ਬਦਲੀ ਹੋਵੇ ਤਾਂ ਮੈਂ ਕੁਝ ਕਹਾਂ । ਇਨ੍ਹਾਂ ਨੇ ਤਾਂ ਕਈ ਥਾਵਾਂ ਬਦਲੀਆਂ ਹਨ । ਇਸ ਤੋਂ ਇਲਾਵਾ ਫੋਕਲ ਪੁਆਇੰਟਾਂ ਵਿਚ ਸਵਾਏ ਰੋਸ਼ਨੀ ਕਰਨ ਤੋਂ, ਥੜ੍ਹੇ ਪੱਕੇ ਕਰਨ ਤੋਂ ਹੋਰ ਉਥੇ ਕੁਝ ਨਹੀਂ ਕੀਤਾ ਗਿਆ । ਦੋ ਸਾਲ ਦਾ ਸਮਾਂ ਹੋ ਚੁੱਕਾ ਹੈ ਔਰ 3 ਸਾਲ ਹੋਣ ਵਾਲੇ ਹਨ, ਪਰ ਅਜੇ ਤਕ ਕੁਝ ਨਹੀਂ ਕੀਤਾ ਗਿਆ ਹੈ ।

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਟਾਇਮ ਖਤਮ ਹੋ ਚੁੱਕਾ ਹੈ। ਹੁਣ ਕਾਮਰੇਡ ਲੂੰਬਾ ਬੋਲਣਗੇ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਇੱਕ ਮਿੰਟ ਤਾਂ ਦੇ ਦਿਓ ।

**ਸ੍ਰੀ ਡਿਪਟੀ ਸਪੀਕਰ**: ਲੂੰਬਾ ਸਾਹਿਬ, 5 ਮਿੰਟ ਦਾ ਸਮਾਂ ਤੁਹਾਡਾ ਬਣਦਾ ਹੈ ਪਰ ਮੈਂ ਤੁਹਾਨੂੰ 10 ਮਿੰਟ ਦਾ ਸਮਾਂ ਬੋਲਣ ਲਈ ਦਿੰਦਾ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਸੰਪੂਰਣ ਸਿੰਘ ਧੌਲਾ ਬੋਲਣ ਵਾਸਤੇ ਖੜ੍ਹੇ ਸਨ । )

**ਸ੍ਰੀ ਅ. ਵਿਸ਼ਵਨਾਥਨ** : ਮੈਂ ਬੋਲਣਾ ਹੈ ਮੈਨੂੰ ਟਾਇਮ ਦਿੱਤਾ ਜਾਵੇ ।

**ਸ੍ਰੀ ਡਿਪਟੀ ਸਪੀਕਰ** : ਮੈਂ ਲੂੰਬਾ ਸਾਹਿਬ ਜੀ ਨੂੰ ਬੋਲਣ ਵਾਸਤੇ ਕਿਹਾ ਹੈ, ਉਨ੍ਹਾਂ ਨੂੰ ਬੋਲਣ ਦਿਓ ਉਨ੍ਹਾਂ ਦੇ ਬਾਅਦ ਟਾਇਮ ਮਿਲੇਗਾ ।

ਸ੍ਰੀ ਅ. ਵਿਸ਼ਵਨਾਥਨ : ਮੈਨੂੰ ਬੋਲ ਲੈਣ ਦਿਓ । ਜੇ ਨਹੀਂ ਬੋਲਣ ਦੇਣਾ ਤਾਂ ਮੇਰਾ ਨਾਮ ਲਿਸਟ ਵਿਚੋਂ ਕੱਟ ਦਿਓ ।

**ਸ੍ਰੀ ਡਿਪਟੀ ਸਪੀਕਰ** : ਮੇਰੇ ਕੋਲ ਕੋਈ ਲਿਸਟ ਨਹੀਂ ਹੈ । ਇਹ ਮੇਰੀ ਡਿਸਕਰੀਸ਼ਨ ਹੈ । ਮੇਰੇ ਤੇ ਬਾਈਂਡਿੰਗ ਨਹੀਂ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲ** : ਡਿਪਟੀ ਸਪੀਕਰ ਸਾਹਿਬ, ਮੈਂ ਹਾਲਾਂ ਖਤਮ ਨਹੀਂ ਕੀਤਾ । ਮੈਨੂੰ ਖਤਮ ਕਰਨ ਦਿਓ ।

**Mr. Deputy Speaker**: Please take your seat. ਮੈ ਤੁਹਾਨੂੰ ਬਹੁਤ ਸਮਾਂ ਦਿੱਤਾ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਮੈਨੂੰ ਖਤਮ ਤਾਂ ਕਰ ਲੈਣ ਦਿਓ ।

**Mr. Deputy Speaker**: Please take your seat.

**ਡਾਕਟਰ ਭਗਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਮੈਂ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਸਮੇਂ ਦੀ ਬਹੁਤ ਘਾਟ ਹੈ । ਹਰ ਇਕ ਪਾਰਟੀ ਦੇ ਘੱਟੋ ਘੱਟ ਇਕ ਮੈਂਬਰ ਨੂੰ ਬੋਲ ਲੈਣ ਦਿਓ । ਉਸ ਦੇ ਬਾਅਦ ਜੇ ਸਮਾਂ ਮਿਲਿਆ ਤਾਂ ਮੈਂ ਟਾਈਮ ਦੇ ਦਿਆਂਗਾ ਪਰ ਮੈਂ ਵਾਅਦਾ ਨਹੀਂ ਕਰ ਸਕਦਾ ।

**ਡਾਕਟਰ ਭਗਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਇਸ ਤਰ੍ਹਾਂ ਠੀਕ ਨਹੀਂ ਹੈ ।

**ਡਾਕਟਰ ਭਗਤ ਸਿੰਘ**: ** ** **

**ਸ੍ਰੀ ਡਿਪਟੀ ਸਪੀਕਰ** : ਸਾਰੀਆਂ ਪਾਰਟੀਆਂ ਵਲੋਂ ਬੇਨਤੀਆਂ ਆਉਂਦੀਆਂ ਹਨ ਅਤੇ ਅਸੀ ਕੋਸ਼ਿਸ਼ ਕਰਦੇ ਹਾਂ ਕਿ ਉਨ੍ਹਾਂ ਦੇ ਮੁਤਾਬਿਕ ਉਨ੍ਹਾਂ ਨੂੰ ਟਾਈਮ ਮਿਲ ਜਾਵੇ । ਲੇਕਿਨ ਹੁਣ ਸਮੇਂ ਦੀ ਘਾਟ ਹੈ । ਫਿਰ ਵੀ ਮੈਂ ਕੋਸ਼ਿਸ਼ ਕਰ ਰਿਹਾ ਹਾਂ । ਅਗਰ ਸਮਾਂ ਮਿਲਿਆ ਤਾਂ ਮੈਂ ਜ਼ਰੂਰ ਟਾਈਮ ਦੇ ਦਿਆਂਗਾ ।

**ਡਾਕਟਰ ਭਗਤ ਸਿੰਘ**: ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਨਹੀਂ ਕਹਿ ਸਕਦਾ । This is no point of order.

**ਡਾਕਟਰ ਭਗਤ ਸਿੰਘ**: ** ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ :** ਮੈਂ ਤੁਹਾਨੂੰ ਬਹੁਤ ਵਾਰ ਬੇਨਤੀ ਕਰ ਚੁਕਾ ਹਾਂ, ਹੁਣ ਤੁਹਾਨੂੰ ਬੈਠ ਜਾਣਾ ਚਾਹੀਦਾ ਹੈ।

**ਡਾਕਟਰ ਭਗਤ ਸਿੰਘ** ** ** **

**Mr. Deputy Speaker :** This is no point of order,

**ਕਾਮਰੇਡ ਬਲਵੰਤ ਸਿੰਘ ਲੁੰਬਾ** (ਸ਼ੁਤਰਾਣਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਐਫ. ਐਮ. ਨੇ ਜਿਹੜੀ ਬਜਟ ਸਪੀਚ ਕੀਤੀ ਹੈ ਅਤੇ 4 ਮਹਿਨਿਆਂ ਲਈ ਵੋਟ ਆਨ ਅਕਾਉਂਟ ਪੇਸ਼ ਕੀਤਾ ਹੈ ਉਸ ਦੇ ਸਬੰਧ ਵਿਚ ਮੈਂ ਕੁਝ ਗੱਲਾਂ ਕਰਨਾ ਚਾਹੁੰਦਾ ਹਾਂ। ਪਹਿਲੀ ਗਲ ਤਾਂ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਸ਼ਰਮਾ ਜੀ ਨੇ ਬੋਲਦੇ ਹੋਏ ਕਿਹਾ ਕਿ ਸਰਦਾਰ ਬਲਵੰਤ ਸਿਘ ਬੜੇ ਚਤੁਰ ਚਲਾਕ ਅਤੇ ਕੰਪੀਟੈਂਟ ਹਨ। ਉਨ੍ਹਾਂ ਨੇ ਵੀ ਉਨ੍ਹਾਂ ਨੂੰ ਵੀ ਕਿਹਾ। ਕਿ ਸ਼ਰਮਾਂ ਜੀ ਤੁਸੀਂ ਵੀ ਇਸੇ ਤਰ੍ਹਾਂ ਹੀ ਕਰਦੇ ਰਹੇ ਹੋ। (ਵਿਘਨ) ਮੈਂ ਕਹਿਣਾ ਚਹੁੰਦਾ ਹਾਂ ਕਿ ਭਾਵੇਂ ਸਰਦਾਰ ਬਲਵੰਤ ਸਿੰਘ ਫਾਇਨੈਂਸ ਮਨਿਸਟਰ ਹੋਵੇ, ਬਾਦਲ ਜੀ ਦੀ ਸਰਕਾਰ ਵਿਚ ਅਤੇ ਭਾਵੇਂ ਗਿਆਨੀ ਦੀ ਸਰਕਾਰ ਵਿਚ ਸ਼ਰਮਾ ਜੀ ਫਾਇਨੈਂਸ ਮਨਿਸਟਰ ਹੋਣ, ਇਹ ਸਾਰੇ ਜਦੋਂ ਵੀ ਬਜਟ ਲਿਆਉਂਦੇ ਹਨ ਤਾਂ ਇਹੀ ਕਹਿੰਦੇ ਹਨ ਕਿ ਇਹ ਗਰੀਬ ਪੱਖੀ ਤੇ ਸਮਾਜਵਾਦ ਪੱਖੀ ਬਜਟ ਹੈ। ਬੜੀਆਂ ਲੱਛੇਦਾਰ ਸਪੀਚਾਂ ਕਰਦੇ ਅਤੇ ਪਤਾ ਨਹੀਂ ਅੰਕੜੇ ਕਿਥੋਂ ਲਿਆਕੇ ਪੇਸ਼ ਕਰ ਦਿੰਦੇ ਹਨ ਕਿ ਅਸੀਂ ਐਨਾ ਕੁਝ ਗਰੀਬਾਂ ਲਈ ਕਰ ਦਿਤਾ ਹੈ, ਐਨੀ ਪਰਸੈਂਟ ਗਰੀਬੀ ਦੂਰ ਕਰ ਦਿਤੀ ਹੈ ਅਤੇ ਐਨੀ ਪਰਸੈਂਟ ਗਰੀਬੀ ਦੂਰ ਕਰ ਦੇਣੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਮਾਜਵਾਦ ਤੁਹਾਡੇ ਸਾਹਮਣੇ ਖੜ੍ਹਾ ਹੈ। ਤੁਹਾਨੂੰ ਪਤਾ ਹੈ ਕਿ ਅਸੀਂ ਸਮਾਜਵਾਦ ਨੂੰ ਕਿਥੋਂ ਤਕ ਲਿਜਾ ਸਕ ਹਾਂ। ਇਹ ਅਜਿਹੀਆਂ ਗੱਲਾਂ ਕਰਕੇ ਸਾਡੇ ਲੋਕਾਂ ਨੂੰ ਬੁੱਧੂ ਬਣਾਉਂਦੇ ਹਨ। ਅਜਿਹੀਆਂ ਗਲਾਂ ਕਰਨ ਵਿਚ ਨਾ ਸਰਦਾਰ ਬਲਵੰਤ ਸਿੰਘ ਘੱਟ ਹਨ ਅਤੇ ਨਾ ਸ਼ਰਮਾ ਜੀ ਘਟ ਹਨ। ਇਹ ਜਿਹੜੇ ਅੰਕੜੇ ਦਿੰਦੇ ਹਨ ਉਸ ਬਾਰੇ ਮੈਂ ਦੱਸਦਾ ਹਾਂ। ਜਦੋਂ ਗਿਆਨੀ ਜੀ ਚੀਫ ਮਨਿਸਟਰ ਸਨ ਤਾਂ ਉਦੋਂ ਉਹ ਅੰਕੜੇ ਪੇਸ਼ ਕਰਦੇ ਸਮੇਂ ਕਹਿੰਦੇ ਹੁੰਦੇ ਸਨ ਕਿ ਪਿਛਲੇ ਸਾਲ ਨਾਲੋਂ ਐਨੇ ਕਤਲ ਘਟ ਹੋਏ, ਐਨੀਆਂ ਚੋਰੀਆਂ ਘੱਟ ਹੋਈਆਂ। ਜੇ ਹੁਣ ਇਹ ਸਰਕਾਰ ਆਈ ਹੈ ਤਾਂ ਇਹ ਕਹਿੰਦੀ ਹੈ ਕਿ ਪਿਛਲੇ ਸਾਲ ਨਾਲੋਂ ਐਨੇ ਮਰਡਰ ਘਟ ਹੋਏ ਹਨ, ਐਨੇ ਕਰਾਈਮ ਘੱਟ ਹੋਏ ਹਨ ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਅਸਲੀਅਤ ਇਸ ਦੇ ਬਿਲਕੁਲ ਉਲਟ ਹੈ। ਕਰਾਂਈਮ ਵਧ ਰਹੇ ਹਨ, ਕਤਲ ਵਧ ਰਹੇ ਹਨ। ਜਿਸ ਵੇਲੇ ਕਾਂਗਰਸ ਦੀ ਸਰਕਾਰ ਸੀ ਤਾਂ ਉਸ ਵੇਲੇ ਵੀ ਇਹ ਅੰਕੜੇ ਵਧੇ ਸਨ ਅਤੇ ਇਨ੍ਹਾਂ ਦੇ ਵੇਲੇ ਵੀ ਅੰਕੜੇ ਵਧੇ ਹਨ। ਪਤਾ ਨਹੀਂ ਇਹ ਅੰਕੜੇ ਕਿਥੋਂ ਲਿਆਕੇ ਪੇਸ਼ ਕਰ ਦਿੰਦੇ ਹਨ। ਕਲ੍ਹ ਜੋ ਐਫ. ਐਮ. ਨੇ ਬਜਟ ਪੇਸ਼ ਕੀਤਾ ਹੈ ਉਸ ਵਿਚ ਉਨ੍ਹਾਂ ਨੇ ਕਿਹਾ ਕਿ ਅਸੀਂ ਗਰੀਬਾਂ ਲਈ ਬੜੀ ਭਲਾਈ ਕਰਨੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਸ ਦੇ ਬਾਰੇ ਮੈਂ ਦੱਸਦਾ ਹਾਂ ਕਿ ਇਸ ਦੇ ਬਜਟ ਐਟ-ਏ-ਕਲਾਸ ਵਿਚ ਜੋ ਦੱਸਿਆ ਗਿਆ ਹੈ ਉਸ ਮੁਤਾਬਕ ਇਨ੍ਹਾਂ ਨੇ 3 ਪੈਸੇ ਲੇਬਰ ਐਂਡ ਇੰਪਲਾਇਮੈਂਟ ਲਈ ਰਖੇ ਹਨ। 5 ਪੈਸੇ ਸੋਸ਼ਲ ਸਿਕਿਉਰਟੀ ਐਂਡ ਵੈਲ-ਫੇਅਰ ਲਈ ਰਖੇ ਹਨ। ਇਕ ਪੈਸਾ ਕਮਿਉਨਿਟੀ ਸਰਵਿਸ ਲਈ ਰਖਿਆ ਗਿਆ ਹੈ। ਇਕ ਪੈਸਾ ਕੋਆਪਰੇਟਿਵ ਲਈ ਅਤੇ ਇਕ ਪੈਸਾ ਇੰਡਸਟਰੀ ਲਈ ਰਖਿਆ ਗਿਆ ਹੈ। ਇਸ ਤਰਾਂ ਕੁਲ 11 ਪੈਸੇ ਬਣਦੇ ਹਨ। ਬਾਕੀ ਸਾਰਾ ਪੈਸਾ ਇਨ੍ਹਾਂ ਦਾ ਸਮਾਜਵਾਦ ਲੈ ਜਾਂਦਾ ਹੈ। (ਵਿਘਨ) ਜਿਸ ਪਾਸੇ ਜਿਆਦਾ

**E punged as ordered by the Chair.

ਪੈਸਾ ਰੱਖਿਆ ਜਾਣਾ ਚਾਹੀਦਾ ਸੀ ਉਸ ਪਾਸੇ ਇਨ੍ਹਾਂ ਨੇ 11 ਪੈਸੇ ਰੱਖੇ ਹਨ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ ਕਿ ਇਹ ਕਿਸ ਕਿਸਮ ਦਾ ਇਨ੍ਹਾਂ ਦਾ ਬਜਟ ਹੈ। ਇਹ ਕਿਵੇਂ ਕਹਿ ਸਕਦੇ ਹਨ ਕਿ ਇਹ ਗਰੀਬ ਪੱਖੀ ਬਜਟ ਹੈ। ਇਹ ਜਿਹੜਾ ਇਨ੍ਹਾਂ ਨੇ ਬੱਜਟ ਪੇਸ਼ ਕੀਤਾ ਹੈ ਇਹ ਜਾਗੀਰਦਾਰੀ ਪੱਖੀ ਬਜਟ ਹੈ।

**ਸਰਦਾਰ ਸ਼ਸ਼ਪਾਲ ਸਿੰਘ :** ** ** **

**Mr. Deputy Speaker : This is no point of order**

**ਕਾਮਰੇਡ ਬਲਦੇਵ ਸਿੰਘ ਲੁਬਾ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੁਝ ਹੋਰ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਨਿਕਾਸੀ ਜ਼ਮੀਨ ਅਤੇ ਟੋਲ ਫੈਕਸ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਇਸ ਪਾਸੇ ਕੁਝ ਚੰਗਾ ਕੰਮ ਹੋਇਆ ਹੈ। ਸਟੇਟ ਅਟਾਨੋਮੀ ਦੀ ਗਲ ਆਈ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਫਾਈਨੈਂਸ਼ੀਅਲ ਅਟਾਨੋਮੀ ਐਂਡ ਪੁਲਿਟੀਕਲ ਅਟਾਨੋਮੀ ਵਿਚ ਸਾਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ। ਪਰ ਅਟਾਨੋਮੀ ਦਾ ਦੂਜਾ ਮਤਲਬ ਜਿਹੜਾ ਕਢਿਆ ਜਾਂਦਾ ਹੈ ਉਹ ਛਡ ਦੇਣਾ ਚਾਹੀਦਾ ਹੈ। ਵੱਧ ਅਧਿਕਾਰ ਵੀ ਜ਼ਰੂਰ ਮਿਲਣੇ ਚਾਹੀਦੇ ਹਨ। (ਵਿਘਨ) ਫਿਰ ਇਹ ਕਹਿੰਦੇ ਹਨ ਕਿ ਇਹ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਹੈ। ਧੌਲਾ ਜੀ ਨੇ ਜੋ ਕਿਹਾ ਹੈ ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਉਨ੍ਹਾਂ ਨੇ ਦਸਿਆ ਕਿ ਇਹ ਸਰਕਾਰ ਕਿਸਾਨਾਂ ਦੀ ਕਿਸ ਕਿਸਮ ਦੀ ਹਿਤੈਸ਼ੀ ਸਰਕਾਰ ਹੈ ਜਿਨ੍ਹਾਂ ਦੇ ਰਾਜ ਵਿਚ ਕਪਾਹ ਦਾ ਕੀ ਹਾਲ ਹੋਇਆ, ਆਲੂਆਂ ਦਾ ਕੀ ਹਾਲ ਹੋਇਆ ਅਤੇ ਸੂਗਰਕੇਨ ਦਾ ਕੀ ਹਾਲ ਹੋਇਆ।

ਮੈਂ ਹੋਰ ਦੱਸਣਾ ਚਾਹੁਦਾ ਹਾਂ ਕਿ ਕਿਸਾਨਾਂ ਦੀ ਮੰਗ ਹੈ ਕਿ ਕਾਟਨ ਕਾਰਪੋਰੇਸ਼ਨ ਬਣਾਈ ਜਾਵੇ ਪਰ ਸਾਡੇ ਖੇਤੀਬਾੜੀ ਮੰਤਰੀ ਸ੍ਰੀ ਭੂੰਦੜ ਨੇ ਬਿਆਨ ਦਿੱਤਾ ਜਿਸ ਵਿਚ ਉਨ੍ਹਾਂ ਨੇ ਕਿਹਾ ਕਿ ਕੇਂਦਰ ਦੀ ਸਰਕਾਰ ਇਜਾਜ਼ਤ ਨਹੀਂ ਦਿੰਦੀ ਕਿ ਕਾਟਨ ਕਾਰਪੋਰੇਸ਼ਨ ਬਣਾਈ ਜਾਵੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੇਂਦਰੀ ਸਰਕਾਰ ਵਿਚ ਵੀ ਅਕਾਲੀ ਪਾਰਟੀ ਦੇ ਮਨਿਸਟਰ ਹਨ। ਉਥੇ ਬਰਨਾਲਾ ਜੀ ਖੇਤੀਬਾੜੀ ਮੰਤਰੀ ਇਨ੍ਹਾਂ ਦੀ ਪਾਰਟੀ ਦੇ ਹਨ ਅਤੇ ਇਕ ਹੋਰ ਮਨਿਸਟਰ ਹੈ। ਇਨਾਂ ਦੀ ਸੈਂਟਰ ਵਿਚ ਕੁਲੀਸ਼ਨ ਸਰਕਾਰ ਹੈ। ਇਤਨਾ ਕੁਝ ਹੋਣ ਦੇ ਬਾਵਜੂਦ ਵੀ ਜੇ ਤੁਹਾਨੂੰ ਇਜਾਜ਼ਤ ਨਾਂ ਮਿਲੇ ਤਾਂ ਫਿਰ ਬੜੀ ਹੈਰਾਨਗੀ ਦੀ ਗੱਲ ਹੈ। ਇਸ ਦੇ ਮੁਕਾਬਲੇ ਵਿਚ ਤੁਸੀਂ ਮਾਹਾਰਾਸ਼ਟਰ ਵਿਚ ਦੇਖ ਲਵੋ ਉਨ੍ਹਾਂ ਨੂੰ ਕਾਟਨ ਕਾਰਪੋਰੇਸ਼ਨ ਬਣਾਉਣ ਦੀ ਇਜਾਜ਼ਤ ਮਿਲ ਗਈ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਜਾਜ਼ਤ ਕਿਸ ਨੇ ਦੇ ਦਿੱਤੀ ? ਮਹਾਰਾਸ਼ਟਰ ਨੂੰ ਇਜਾਜ਼ਤ ਮਿਲ ਗਈ ਪਰ ਤੁਹਾਨੂੰ ਨਹੀਂ ਮਿਲੀ ਹਾਲਾਂ ਕਿ ਤੁਹਾਡਾ ਸੈਂਟਰ ਵਿਚ ਮਨਿਸਟਰ ਬੈਠਾ ਹੈ। (ਵਿਘਨ) ਕਿਸਾਨ ਦੀ ਜਿਨਸ ਦੇ ਭਾਅ ਦੇਖ ਲਵੋ। ਇਸ ਦੇ ਮੁਕਾਬਲੇ ਵਿਚ ਕਿਸਾਨ ਨੂੰ ਤੇਲ, ਡੀਜ਼ਲ ਕਿਤਨੇ ਮਹਿੰਗੇ ਭਾਅ ਤੇ ਲੈਣੇ ਪੈਂਦੇ ਹਨ। ਸ਼ਰਮਾਂ ਜੀ ਨੇ ਠੀਕ ਕਿਹਾ ਸੀ ਕਿ ਕਿਸਾਨ ਨੂੰ ਤੇਲ, ਡੀਜ਼ਲ ਆਦਿ ਬਲੈਕ ਵਿਚ ਲੈਣੇ ਪੈਂਦੇ ਹਨ। ਡੀਜ਼ਲ ਦੀ ਕੇਨੀ 60—70 ਰੁਪਏ ਵਿਚ ਕਿਸਾਨ ਨੂੰ ਮਿਲਦੀ ਹੈ ਅਤੇ ਉਹ ਵੀ 10-15 ਦਿਨ ਲਾਈਨਾਂ ਵਿਚ ਖੜੇ ਹੋ ਕੇ। ਫਿਰ ਇਹ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਕਿਸ ਤਰ੍ਹਾਂ ਕਹਿਲਾ ਸਕਦੀ ਹੈ ? ਮੈਂ ਕਹਾਂਗਾ ਕਿ ਇਹ ਸਰਕਾਰ ਮੁਨਾਪਲਿਸਟਾਂ ਅਤੇ ਵੱਡੇ ਵੱਡੇ ਜਾਗੀਰਦਾਰਾਂ ਦੀ ਸਰਕਾਰ ਹੈ। ਇਹ ਸਰਕਾਰ ਉਨ੍ਹਾਂ ਲੋਕਾਂ ਦੀ ਨੁਮਾਇੰਗੀ ਕਰਦੀ ਹੈ। ਇਹ ਬੱਜਟ ਉਨ੍ਹਾਂ ਲੋਕਾਂ ਦੀ ਨੁਮਾਇੰਦਗੀ ਕਰਦਾ ਹੈ।

---

**Expunged as ordered by the Chair.

[ਕਾਮਰੇਡ ਬਲਦੇਵ ਸਿੰਘ ਲੁੰਬਾ]

ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। ਇਹ ਕਹਿੰਦੇ ਸੀ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਦੇਣੀ ਹੈ। ਲੇਕਿਨ ਇਕ ਅਖੌਤੀ ਸਮਾਜਵਾਦ ਲਿਆਉਣ ਵਾਲੇ ਬਜਟ ਵਿਚ ਇਸ ਬਾਰੇ ਇਕ ਗੱਲ ਵੀ ਨਹੀਂ ਕਹੀ ਗਈ। ਜਿਹੜਾ ਇਹ ਕਹਿੰਦੇ ਸੀ ਕਿ 1980 ਤੱਕ ਟਰਾਂਸਪੋਰਟ ਨੈਸ਼ਨੇਲਾਈਜ਼ ਕਰਨੀ ਹੈ ਉਹ ਗੱਲਾਂ ਕਿਥੇ ਗਈਆਂ ਹਨ ? ਪਤਾ ਨਹੀਂ ਉਹ ਪਾਲਿਸੀ ਇਨ੍ਹਾਂ ਦੀ ਕਿਹੜੀ ਗੁੱਠ ਵਿਚ ਪਈ ਹੈ, ਕਿਹੜੀ ਕੋਲਡ ਸਟੋਰੇਜ ਵਿਚ ਪਈ ਹੈ। ਸ੍ਰੀ ਭਾਰਦਵਾਜ ਨੇ ਇਕ ਸਵਾਲ ਦੇ ਜਵਾਬ ਵਿਚ ਦੱਸਿਆ ਕਿ ਜਿਥੇ ਸਰਕਾਰੀ ਬੱਸ ਚਲਦੀ ਸੀ ਉਸ ਨੂੰ ਬੰਦ ਕਰਕੇ ਉਥੇ ਪ੍ਰਾਈਵੇਟ ਬੱਸ ਚਲਾਈ ਗਈ। ਇਹ ਹੁਣ ਸਰਕਾਰੀ ਬਸਾਂ ਨੂੰ ਬੰਦ ਕਰਕੇ ਉਥੇ ਪ੍ਰਾਈਵੇਟ ਆਦਮੀਆਂ ਨੂੰ ਰੂਟ ਪਰਮਿਟ ਦੇ ਕੇ ਉਨ੍ਹਾਂ ਦੀਆਂ ਬੱਸਾਂ ਚਲਾਉਂਦੇ ਹਨ। (ਵਿਘਨ) ਪਰ ਉਸ ਪ੍ਰਾਈਵੇਟ ਓਪਰੇਟਰ ਨੇ ਬਸ ਸੇਵਾ ਬੰਦ ਕਰਕੇ ਲੋਕਾਂ ਨੂੰ ਬਹੁਤ ਨੁਕਸਾਨ ਪਹੁੰਚਾਇਆ। ਇਸ ਕਿਸਮ ਦੀ ਇਨ੍ਹਾਂ ਦੀ ਨੈਸ਼ਨੇਲਾਈਜ਼ੇਸ਼ਨ ਦੀ ਪਾਲਿਸੀ ਹੈ।

ਇਹ ਕਹਿੰਦੇ ਹਨ ਕਿ ਅਸੀਂ ਪਬਲਿਕ ਸਕੂਲ ਖੋਲ੍ਹਣੇ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਬਲਿਕ ਸਕੂਲ ਖੋਲ੍ਹੇ ਹਨ, ਮਾਡਲ ਸਕੂਲ ਖੋਲ੍ਹੇ ਹਨ। ਮੈਂ ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਅਤੇ ਹੋਰ ਮੈਂਬਰ ਸਾਹਿਬਾਨ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਥੇ ਪਿਛੇ ਜਦੋਂ ਹਉਸ ਵਿਚ ਇਕ ਸਵਾਲ ਤੇ ਬਹਿਸ ਹੋਈ ਸੀ ਤਾਂ ਉਸ ਵੇਲੇ ਉਸ ਪਾਸਿਉਂ ਵੀ ਅਤੇ ਇਸ ਪਾਸੇ ਤੋਂ ਵੀ ਕਿਹਾ ਗਿਆ ਸੀ ਕਿ ਪਬਲਿਕ ਸਕੂਲ ਨਹੀਂ ਖੋਲ੍ਹਣੇ ਚਾਹੀਦੇ, ਇਹ ਕਿਹਾ ਗਿਆ ਕਿ ਇਹ ਸਮਾਜ ਤੇ ਇਕ ਕਲੰਕ ਹੈ ਔਰ ਇਕ ਧੱਬਾ ਹੈ, ਇਹ ਅੰਗਰੇਜ਼ਾਂ ਦੀ ਦੇਣ ਹੈ ਔਰ ਇਹ ਬੰਦ ਕਰਨੇ ਚਾਹੀਦੇ ਹਨ। ਸਾਰੇ ਹਾਊਸ ਦੀ ਇਸ ਗਲ ਵਿਚ ਯੁਨੇਨੇਮਿਟੀ ਸੀ। ਪਰ, ਡਿਪਟੀ ਸਪੀਕਰ ਸਾਹਿਬ, ਬੜੀ ਹੈਰਾਨਗੀ ਦੀ ਗਲ ਹੈ ਕਿ ਜਦੋਂ ਹਾਊਸ ਵਿਚੋਂ ਬਾਹਰ ਗਏ, ਜਦੋਂ ਸੈਸ਼ਨ ਖਤਮ ਹੋਇਆ ਤਾਂ ਚੀਫ਼ ਮਨਿਸਟਰ ਦਾ ਐਲਾਨ ਆ ਗਿਆ ਕਿ ਹਰ ਬਲਾਕ ਦੇ ਵਿਚ ਅਸੀਂ ਮਾਡਲ ਸਕੂਲ ਖੋਲ੍ਹਾਂਗੇ, ਐਜੂਕੇਸ਼ਨ ਮਨਿਸਟਰ ਸਾਹਿਬ ਦਾ ਵੀ ਬਿਆਨ ਆ ਗਿਆ ਕਿ ਅਸੀਂ ਮਾਡਲ ਸਕੂਲ ਖੋਲ੍ਹਾਂਗੇ। ਕੀ ਇਹ ਹਾਊਸ ਦੀ ਜੋ ਮੁਤਫਿਕਾ ਰਾਏ ਸੀ ਉਸ ਦੇ ਨਾਲ ਧੋਖਾ ਨਹੀਂ ? ਕੀ ਇਹ ਹਾਊਸ ਦੀ ਰਾਏ ਦੇ ਗਲ ਉਲਟ ਨਹੀਂ ? ਹਾਊਸ ਚਾਹੁੰਦਾ ਹੈ ਕਿ ਪਬਲਿਕ ਸਕੂਲ ਬੰਦ ਕੀਤੇ ਜਾਣ, ਸਾਰੇ ਐਮ.ਐਲ.ਏਜ਼ ਸਾਹਿਬਾਨ ਚਾਹੁੰਦੇ ਹਨ ਕਿ ਪਬਲਿਕ ਸਕੂਲ ਬੰਦ ਕੀਤੇ ਜਾਣ ਪਰ ਹਾਊਸ ਤੋਂ ਬਾਹਰ ਜਾ ਕੇ ਇਸ ਤਰ੍ਹਾਂ ਦਾ ਐਲਾਨ ਕਰ ਦਿੱਤਾ ਕਿ ਮਾਡਲ ਸਕੂਲ ਖੋਲ੍ਹੇ ਜਾਣਗੇ। ਸਾਰੇ ਕਹਿੰਦੇ ਹਨ ਕਿ ਸ਼ਹਿਰਾਂ ਦੇ ਵਿਚ ਇਹ ਸਕੂਲ ਬੰਦ ਕਰੋ ਪਰ ਇਹ ਪਿੰਡਾਂ ਵਿਚ ਅਜਿਹੇ ਸਕੂਲ ਖੋਲ੍ਹ ਰਹੇ ਹਨ। ਪਿੰਡਾਂ ਦੇ ਲੋਕਾਂ ਨਾਲ ਵੀ ਵਿਤਕਰਾ ਹੋਵੇਗਾ। ਸ਼ਹਿਰਾਂ ਦੇ ਵਿਚ ਜਿਹੜੇ ਧਨਾਢ ਲੋਕ ਹਨ, ਸਰਮਾਇਦਾਰ ਲੋਕ ਹਨ, ਵੱਡੇ ਵੱਡੇ ਅਮੀਰ ਲੋਕ ਹਨ ਉਹ ਆਪਣੇ ਬਚਿਆਂ ਨੂੰ ਇਨ੍ਹਾਂ ਪਬਲਿਕ ਸਕੂਲਾਂ ਵਿਚ ਦਾਖਲ ਕਰਾਉਂਦੇ ਹਨ ਅਤੇ ਹੁਣ ਇਸੇ ਤਰ੍ਹਾਂ ਪਿੰਡਾਂ ਦੇ ਵਿਚ ਜਿਹੜੇ ਸਰਮਾਇਦਾਰ ਹਨ, ਜਿਹੜੇ ਜਗੀਰਦਾਰ ਹਨ ਅਤੇ ਵੱਡੇ ਵੱਡੇ ਲੈਂਡ ਲਾਰਡ ਹਨ ਅਤੇ ਉਹ ਆਪਣੇ ਬਚਿਆਂ ਨੂੰ ਸ਼ਹਿਰਾਂ ਵਿਚ ਨਹੀਂ ਭੇਜਦੇ ਉਹ ਹੁਣ ਪਿੰਡਾਂ ਵਿਚ ਇਨ੍ਹਾਂ ਸਕੂਲਾਂ ਵਿਚ ਭੇਜਣਗੇ। ਗਰੀਬ ਲੋਕਾਂ ਦੇ ਬਚਿਆਂ ਨੂੰ ਕਿਸੇ ਨੇ ਪੁੱਛਣਾ ਨਹੀਂ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਨਿਰਾ ਧੋਖਾ ਹੈ, ਫਰਾਡ ਹੈ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਪੈਨਸ਼ਨ ਦੀ ਗੱਲ ਕਰਨਾ ਚਾਹੁੰਦਾ ਹਾਂ, ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੀ ਗੱਲ ਕਰਨਾ ਚਾਹੁੰਦਾ ਹਾਂ। ਜਿਹੜੀਆਂ ਵਿਡੋਜ਼ ਹਨ ਉਨ੍ਹਾਂ ਦੀ ਪੈਨਸ਼ਨ ਬੰਦ ਹੋਏ ਨੂੰ 6 ਮਹੀਨੇ ਹੋ ਗਏ ਹਨ, ਉਨ੍ਹਾਂ ਵਿਚਾਰੀਆਂ ਨੂੰ ਪੈਨਸ਼ਨ ਨਹੀਂ ਮਿਲਦੀ। ਐਫ.ਐਮ. ਸਾਹਿਬ ਇਥੇ ਸਮਾਜਵਾਦ ਲਿਆਉਣ ਦੀਆਂ ਬੜੀਆਂ ਗਲਾਂ ਕਰਦੇ ਹਨ, ਉਹ ਕਹਿੰਦੇ ਹਨ ਕਿ ਇਹ ਗਰੀਬਾਂ

ਦੀ ਸਰਕਾਰ ਹੈ। ਲੇਕਿਨ ਵਿਡੋਜ਼ ਨੂੰ ਪੈਨਸ਼ਨ ਨਹੀਂ ਮਿਲ ਰਹੀ। ਜੇ ਬੀਬੀ ਜੀ ਨਾਲ ਗਲ ਕਰੀਏ, ਆਨਰੇਬਲ ਮਨਿਸਟਰ ਸਾਹਿਬਾ ਨਾਲ ਗਲ ਕਰੀਏ ਤਾਂ ਉਹ ਕਹਿੰਦੇ ਹਨ ਕਿ ਪੈਸੇ ਨਹੀਂ ਮੈਂ ਕਿਥੋਂ ਦੇਵਾਂ। ਐਫ.ਐਮ. ਸਾਹਿਬ ਕਹਿੰਦੇ ਹਨ ਕਿ ਇਹ ਗਰੀਬਾਂ ਦੀ ਸਰਕਾਰ ਹੈ ਅਤੇ ਗਰੀਬਾਂ ਵਾਸਤੇ ਅਸੀਂ ਇਹ ਕੀਤਾ ਹੈ, ਉਹ ਕੀਤਾ ਹੈ। ਐਫ.ਐਮ. ਸਾਹਿਬ ਨੇ ਜਵਾਬ ਦੇਣਾ ਹੈ ਉਹ ਆਪਣੇ ਜਵਾਬ ਵਿਚ ਦੱਸਣ ਕਿ ਕਿਹੜੀ ਗੱਲ ਠੀਕ ਹੈ, ਬੀਬੀ ਜੀ ਦੀ ਗੱਲ ਠੀਕ ਹੈ ਕਿ ਉਹ ਪੈਸੇ ਮੰਗਦੇ ਹਨ ਅਤੇ ਤੁਸੀਂ ਦਿੰਦੇ ਨਹੀਂ ਜਾਂ ਉਹ ਪੈਸੇ ਮੰਗਦੇ ਨਹੀਂ। (ਵਿਘਨ)

**Mr. Deputy Speaker :** Please wind up.

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਇਕ ਚੀਫ਼ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਵਿਚ ਮੀਟਿੰਗ ਹੋਈ ਸੀ ਔਰ ਉਸ ਦੇ ਵਿਚ ਇਹ ਸਰਬਸੰਮਤੀ ਨਾਲ ਫੈਸਲਾ ਕੀਤਾ ਗਿਆ ਸੀ ਕਿ ਰਿਜ਼ਰਵੇਸ਼ਨ ਦਾ ਇਕ ਐਕਟ ਬਣਾਇਆ ਜਾਵੇਗਾ। ਲੇਕਿਨ ਇਹ ਪਤਾ ਨਹੀਂ ਉਹ ਐਕਟ ਕਿਥੇ ਹੈ ਜਾਂ ਨਹੀਂ। ਕੱਲ ਵੀ ਬਾਹਰ, ਡਿਪਟੀ ਸਪੀਕਰ ਸਾਹਿਬ, ਇਕ ਧਰਨਾ ਲਗਿਆ ਸੀ। ਐਕਟ ਤਾਂ ਇਨ੍ਹਾਂ ਨੇ ਕੀ ਬਣਾਉਣਾ ਸੀ ਪਰ ਰੂਲਿੰਗ ਪਾਰਟੀ ਦੇ ਕੁਝ ਬੰਦੇ, ਭਾਵੇਂ ਉਹ ਕਿਸੇ ਪਾਰਟੀ ਨਾਲ ਤਅਲਕ ਰਖਦੇ ਹੋਣ, ਜਨਤਾ ਪਾਰਟੀ ਨਾਲ ਜਾਂ ਅਕਾਲੀ ਪਾਰਟੀ ਨਾਲ, ਇਹ ਗਲ ਹਾਲੀਂ ਕਲੀਅਰ ਨਹੀਂ ਹੋ ਸਕੀ, ਬਾਹਰ ਇਕ ਸਟੰਟ ਰਚ ਰਹ ਹਨ। ਸੈਕਟਰੀਏਟ ਵਿਚੋਂ ਜਲੂਸ ਨਿਕਲਦੇ ਹਨ, ਧਰਨੇ ਵਜਦੇ ਹਨ ਐਂਟੀ ਰਿਜ਼ਰਵਸ਼ਨ ਲਈ ਔਰ ਇਹ ਗਲ ਜ਼ਿਲ੍ਹਿਆਂ ਤੇ ਅਤੇ ਤਹਿਸੀਲ ਹੈਡਕੁਆਟਰਜ਼ ਤੇ ਵੀ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ ਇਸ ਗਲ ਨੂੰ ਸਾਫ ਅਤੇ ਸਪੱਸ਼ਟ ਕਰ ਦੇਣਾ ਚਾਹੀਦਾ ਹੈ ਨਹੀਂ ਤਾਂ ਇਹ ਜਿਹੜੀ ਲੜਾਈ ਹੈ ਇਹ ਵੱਧੇਗੀ ਔਰ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਖ਼ਤਰੇ ਵਿਚ ਹੋਵੇਗੀ। ਜ਼ਿਲ੍ਹਿਆਂ ਵਿਚ ਅਤੇ ਤਹਿਸੀਲਾਂ ਵਿਚ ਉਨ੍ਹਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ ਹੈ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ (ਵਿਘਨ) ਇਸ ਤਰ੍ਹਾਂ ਦੀਆਂ ਗਲਾਂ ਨੂੰ ਰੋਕਣਾ ਚਾਹੀਦਾ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਆਖ਼ਿਰ ਵਿਚ ਮੈਂ ਪੰਚਾਇਤਾਂ ਦੀ ਗਲ ਕਰਨ ਚਾਹੁੰਦਾ ਹਾਂ। ਫੋਕਲ ਪੁਆਇੰਟ ਬਹੁਤ ਬਣ ਰਹੇ ਹਨ। ਇਹ ਗੱਲ ਠੀਕ ਹੈ। ਪਰ ਇਹ ਫੋਕਲ ਪੁਆਇੰਟ ਤ ਫੋਕਲ ਪੁਆਇੰਟ ਹੀ ਬਣ ਕੇ ਰਹਿ ਗਏ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਕ ਉਦਾਹਰਣ ਦੇਣਾ ਚਾਹੁੰਦਾ ਹਾਂ ਕਿ ਆਈ.ਏ.ਐਸ. ਅਫ਼ਸਰ ਬਿੰਦਰਾ ਸਾਹਿਬ ਨੇ ਠਰੂਆ ਪਿੰਡ ਜੋ ਸਮਾਣਾ ਬਲਾਕ ਵਿਚ ਹੈ ਉਥੇ ਫੋਕਲ ਪੁਆਇੰਟ ਚੁਣਿਆ। ਇਹ ਪਿੰਡ 12 ਪਿੰਡਾਂ ਦਾ ਸੈਂਟਰ ਬਣਦਾ ਹੈ ਔਰ ਇਹ ਫੋਕਲ ਪੁਆਇੰਟ ਵਾਸਤੇ ਠੀਕ ਚੁਣਿਆ ਗਿਆ। ਸਾਰਿਆਂ ਦੀ ਇਸ ਵਿਚ ਸਹਿਮਤੀ ਹੋ ਗਈ ਔਰ ਉਥੇ ਕੰਮ ਵੀ ਸ਼ੁਰੂ ਹੋ ਗਿਆ ਔਰ 8 ਮਹੀਨੇ ਹੋ ਗਏ ਹਨ ਲੇਕਿਨ ਪਿਛੇ ਜਿਹੇ ਸਰਦਾਰ ਆਤਮਾ ਸਿੰਘ ਨੇ ਫੈਸਲਾ ਕੀਤਾ ਕਿ ਅਰਨੋ ਪਿੰਡ ਵਿਚ ਇਹ ਲੈ ਜਾਣਾ ਹੈ। ਉਹ ਪਿੰਡ ਹਰਿਆਣਾ ਦੇ ਬਾਰਡਰ ਤੇ ਹੈ। ਫਿਰ ਬਾਦਲ ਸਾਹਿਬ ਕੋਲ 10-12 ਪਿੰਡਾਂ ਦੇ ਲੋਕ ਆਏ, 10-12 ਪੰਚਾਇਤਾਂ ਆਈਆਂ, ਲੋਕੀਂ ਟਰੱਕ ਭਰ ਕੇ ਇਥੇ ਆਏ ਕਿ ਸਾਡੇ ਨਾਲ ਧੱਕਾ ਹੋ ਰਿਹਾ ਹੈ ਤਾਂ ਕਿਧਰੇ ਜਾ ਕੇ ਉਨ੍ਹਾਂ ਨੂੰ ਉਥੇ ਦਾ ਉਥੇ ਹੀ ਫੋਕਲ ਪੁਆ- ਇੰਟ ਰਹਿਣ ਦਿੱਤਾ। ਇਹ ਬਾਦਲ ਸਾਹਿਬ ਨੇ ਚੰਗੀ ਗਲ ਕੀਤੀ ਨਹੀਂ ਤਾਂ ਜਿਸ ਤਰ੍ਹਾਂ ਹੋਰ ਪਿੰਡਾਂ ਵਾਲੇ ਪਿੱਟਦੇ ਹਨ ਠਰੂਆ ਪਿੰਡ ਦੇ ਲੋਕੀਂ ਵੀ ਪਿੱਟਦੇ ਫਿਰਦੇ। ਇਹ ਬਾਦਲ ਸਾਹਿਬ ਨੇ ਚੰਗੀ ਗਲ ਕੀਤੀ ਕਿ ਸਰਦਾਰ ਆਤਮਾ ਸਿੰਘ ਦੇ ਵੱਸ ਤੋਂ ਬਾਹਰ ਇਹ ਚੀਜ਼ ਕੀਤੀ। (ਵਿਘਨ)

**Mr Deputy Speaker ;** Please wind up.

**ਕਾਮਰੇਡ ਬਲਦੇਵ ਸਿੰਘ ਲੁੰਬਾ** : ਆਖ਼ਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਥੇ ਇਹ ਕਿਹਾ ਜਾਂਦਾ ਹੈ ਕਿ ਸਾਰੇ ਪੰਜਾਬ ਵਿਚ ਅਮਨੋ ਅਮਾਨ ਹੈ ਪਰ ਅਖ਼ਬਾਰਾਂ ਵਿਚ ਦਿਨ ਦਿਹਾੜੇ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਆਉਂਦਾ ਹੈ। ਅੱਜ ਵੀ ਮੇਰੇ ਕੋਲ ਪੈਟਰੀਔਟ ਅਖ਼ਬਾਰ ਹੈ ਜਿਸ ਦੇ ਆਧਾਰ ਤੇ ਮੈਂ ਕਹਿ ਰਿਹਾ ਹਾਂ। ਇਸ ਦੇ ਵਿਚ ਇਕ ਆਰਟੀਕਲ ਹੈ ਉਸ ਵਿਚ ਲਿਖਿਆ ਹੈ ਕਿ ਯੂ.ਪੀ. ਅਤੇ ਬਿਹਾਰ ਤੋਂ ਜਿਹੜੀ ਲੇਬਰ ਆਉਂਦੀ ਹੈ, ਉਹ ਬੜੀ ਵੱਡੀ ਤਾਦਾਦ ਵਿਚ ਲੇਬਰ ਹੁੰਦੀ ਹੈ, ਉਹ ਸਾਡੇ ਕੰਮ ਵਿਚ ਮਦਦ ਕਰਦੀ ਹੈ ਔਰ ਸਾਡੀ ਲੇਬਰ ਨਾਲੋਂ ਉਸ ਨੂੰ ਵੇਜਿਜ਼ ਵੀ ਘੱਟ ਦਿੰਦੇ ਹਨ ਲੇਕਿਨ ਉਨ੍ਹਾਂ ਲੋਕਾਂ ਨਾਲ ਕੀ ਵਾਪਰਦਾ ਹੈ, ਡਿਪਟੀ ਸਪੀਕਰ ਸਾਹਿਬ, ਜ਼ਰਾ ਇਸ ਗਲ ਵਲ ਧਿਆਨ ਦਿਓ ਕਿ ਉਨ੍ਹਾਂ ਦੇ ਕਤਲ ਹੁੰਦੇ ਹਨ, ਉਨ੍ਹਾਂ ਨਾਲ ਮਾਲ ਟਰੀਟਮੈਂਟ ਹੁੰਦਾ ਹੈ, ਰੇਪਸ ਹੁੰਦੀਆਂ ਹਨ ਅਤੇ ਹੋਰ ਬਹੁਤ ਅਣ-ਮਨੁਖੀ ਵਾਰਦਾਤਾਂ ਉਨ੍ਹਾਂ ਦੇ ਨਾਲ ਕੀਤੀਆਂ ਜਾ ਰਹੀਆਂ ਹਨ। ਉਹ ਵਿਚਾਰੇ ਇਕ ਇਕ ਕਮਰੇ ਵਿਚ 15-15 ਬੰਦੇ ਰਹਿੰਦੇ ਹਨ ਔਰ ਸਾਡੀ ਸਰਕਾਰ ਦਾ ਉਨ੍ਹਾਂ ਵਲ ਕੋਈ ਧਿਆਨ ਨਹੀਂ। ਇਸ ਦੇ ਇਲਾਵਾ ਕਲ੍ਹ ਦੀ ਅਖ਼ਬਾਰ ਅਜੀਤ ਹੈ ਉਸ ਦੇ ਵਿਚ ਇਹ ਖ਼ਬਰ ਆਈ ਹੈ ਕਿ ਗੁੰਡਿਆਂ ਨੇ ਇਕ ਨੌਜਵਾਨ ਔਰਤ ਦੀ ਪੱਤ ਲੁੱਟ ਲਈ, ਉਸ ਦੇ ਗਹਿਣੇ ਲਾਹ ਲਏ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਇਕ ਨਹੀਂ ਅਨੇਕਾਂ ਹੀ ਮਿਸਾਲਾਂ ਹਨ। ਇਸੇ ਤਰ੍ਹਾਂ ਟੋਡੂਪੁਰ ਪਿੰਡ ਦੇ ਭੱਠੇ ਤੇ ਕਤਲ ਹੋ ਗਿਆ ਔਰ ਕਤਲ ਕਢਣ ਲਈ ਪੁਲਿਸ ਨੇ ਬੜਾ ਜ਼ੋਰ ਲਾਇਆ। ਮੈਂ ਨਹੀਂ ਕਹਿੰਦਾ ਕਿ ਪੁਲਿਸ ਨੇ ਜ਼ੋਰ ਨਹੀਂ ਲਾਇਆ, ਪੁਲਿਸ ਨੇ ਬੜਾ ਜ਼ੋਰ ਲਾ ਲਿਆ।

**Mr. Deputy Speaker** : Please wind up.

**ਕਾਮਰੇਡ ਬਲਦੇਵ ਸਿੰਘ ਲੁੰਬਾ** : ਬੱਸ ਜੀ, ਇਕ ਮਿੰਟ। ਜਿਸ ਨੂੰ ਐਸ.ਐਚ.ਓ. ਫੜਨ ਉਸ ਲਈ ਹੀ 7-8 ਜੱਥੇਦਾਰ ਜਾ ਕੇ ਧਰਨਾ ਮਾਰ ਦੇਣ। ਪੁਲਿਸ ਨੇ ਤਾਂ ਬੜਾ ਜ਼ੋਰ ਲਾਇਆ ਪਰ ਇਹ ਹੀ ਨਹੀਂ ਵਾਹ ਜਾਣ ਦਿੰਦੇ। ਡਿਪਟੀ ਸਪੀਕਰ ਸਾਹਿਬ, ਅੱਜ ਬੁਰਾ ਹਾਲ ਹੋ ਗਿਆ ਹੈ। (ਵਿਘਨ) ਇਨ੍ਹਾਂ ਨੇ ਅਫੀਮ ਦੀ ਗੱਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਅਫੀਮ ਵੀ ਵਿਕ ਰਹੀ ਹੋਣੀ ਹੈ। ਇਹ ਜਿਹੜੇ ਸਾਡੇ ਜੱਥੇਦਾਰ ਭਰਾ ਹਨ, ਜਨਸੰਘੀ ਭਰਾ ਹਨ ਇਨ੍ਹਾਂ ਨੇ ਪੰਜਾਬ ਵਿਚ ਜਿਹੜਾ ਲਾਅ ਐਂਡ ਆਰਡਰ ਹੈ, ਇਹ ਬਿਲਕੁਲ ਖਤਮ ਕੀਤਾ ਹੋਇਆ ਹੈ। ਹਰ ਇਕ ਮਹਿਕਮੇ ਦੇ ਕੰਮ ਵਿਚ ਰੁਕਾਵਟ ਪਾਉਂਦੇ ਹਨ। ਜੇ ਇਹ ਕੰਮ ਨਹੀਂ ਕਰਨਾ ਤਾਂ ਧਰਨੇ ਮਾਰ ਦਿੱਤੇ ਜਾਣਗੇ, ਇਹ ਕਰ ਦਿਤਾ ਜਾਵੇਗਾ ਉਹ ਕਰ ਦਿਤਾ ਜਾਵੇਗਾ। ਇਸ ਵੇਲੇ ਐਡਮਨਿਸਟਰੇਸ਼ਨ ਵਿਚ ਹਰ ਇਕ ਕਿਸਮ ਦੀ ਦਖ਼ਲ ਅੰਦਾਜ਼ੀ ਚਲ ਰਹੀ ਹੈ। ਜਿਥੋਂ ਤਕ ਕੁਰੱਪਸ਼ਨ ਦੀ ਗੱਲ ਹੈ, ਜਿਹੜੇ ਕਾਂਗਰਸੀ ਕਰਦੇ ਸੀ ਇਹ ਉਨ੍ਹਾਂ ਨਾਲੋਂ ਵੀ ਵਧ ਗਏ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਇਕ ਪਰਮਾਨੈਂਟ ਕਮਿਸ਼ਨ ਬਣਾਇਆ ਜਾਵੇ। ਉਸ ਦੇ ਵਿਚ ਭਾਵੇਂ ਕੋਈ ਅਫਸਰ ਹੋਵੇ ਜਾਂ ਪੋਲੀਟੀਕਲ ਆਦਮੀ ਹੋਵੇ, ਕੋਈ ਐਮ.ਐਲ.ਏ. ਹੋਵੇ ਜਾਂ ਮੁੱਖ ਮੰਤਰੀ ਹੋਵੇ, ਕਿਸੇ ਦੀ ਵੀ ਸ਼ਿਕਾਇਤ ਕੁਝ ਪੈਸੇ ਗਰੰਟੀ ਰਖ ਕੇ ਕੀਤੀ ਜਾ ਸਕੇ ਅਤੇ ਉਸ ਸ਼ਿਕਾਇਤ ਦੀ ਬਕਾਇਦਾ ਪੜਤਾਲ ਹੋਵੇ। ਇਸ ਲਈ ਇਕ ਪਰਮਾਨੈਂਟ ਕਮਿਸ਼ਨ ਬਣਾਇਆ ਜਾਵੇ। (ਵਿਘਨ)

ਬੱਸ ਜੀ, ਆਖ਼ਰੀ ਗੱਲ ਕਹਿ ਕੇ ਮੈਂ ਬੈਠ ਜਾਵਾਂਗਾ। ਇਥੇ ਡੈਮੋਕਰੇਸੀ ਦੀ ਬੜੀ ਗੱਲ ਕੀਤੀ ਜਾਂਦੀ ਹੈ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਅਤੇ ਐਫ.ਐਮ. ਸਾਹਿਬ ਇਸ ਗੱਲ ਦਾ ਜਵਾਬ ਦੇਣ ਕਿ ਪਟਿਆਲੇ ਵਿਚ ਮੁਲਾਜ਼ਮਾਂ ਨੇ ਧਰਨੇ ਮਾਰੇ ਸਨ ਤਾਂ ਕੀ ਇਹੀ ਡੈਮੋਕਰੇਸੀ ਕਹਿੰਦੀ ਹੈ ਕਿ ਜੇਲ੍ਹਾਂ ਵਿਚ ਦੇ ਦਿਓ, ਕੀ ਇਹੋ ਡੈਮੋਕਰੇਸੀ ਕਹਿੰਦੀ ਹੈ ਕਿ ਗੋਡੇ ਬਾਹਾਂ ਤੋੜ ਦਿਓ, ਕੀ ਇਹੀ ਡੈਮੋਕਰੇਸੀ ਕਹਿੰਦੀ ਹੈ ਕਿ ਕਤਲ ਕਰਵਾ ਦਿਓ ? (ਵਿਘਨ) ਇਸ ਡੈਮੋਕਰੇਸੀ ਨੂੰ ਤੁਸੀਂ ਆਪਣੇ ਕੋਲ ਸੰਭਾਲ ਕੇ ਰਖੋ,

ਲੋਕ ਤੁਹਾਨੂੰ ਜਵਾਬ ਦੇਣਗੇ ।

**ਵੈਦ ਗਿਆਨ ਚੰਦ** (ਦੀਨਾ ਨਗਰ, ਐਸ.ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਮੈਨੂੰ ਬੜੀ ਦੇਰ ਬਾਦ ਬੋਲਣ ਦਾ ਟਾਈਮ ਦਿੱਤਾ ਹੈ, ਬੜੀ ਕਿਰਪਾ ਕੀਤੀ ਹੈ। ਮੈਂ ਪੰਜਾਬ ਸਰਕਾਰ ਦਾ ਬਹੁਤ ਧੰਨਵਾਦੀ ਹਾਂ ਉਨ੍ਹਾਂ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਇਹ ਗਰੀਬ ਲੋਕਾਂ ਦਾ ਹੈ ਔਰ ਖਾਸ ਕਰਕੇ ਹਰੀਜਨਾਂ ਦਾ ਯਾਨੀ ਤਮਾਮ ਪ੍ਰੋਗਰਾਮ ਜਿਹੜਾ ਬਜਟ ਵਿਚ ਦਿਤਾ ਹੈ। ਇਹ ਜਨਤਾ ਵਾਸਤੇ ਮੁਫ਼ੀਦ ਹੈ । ਸਾਡੇ ਪੰਜਾਬ ਵਿਚ ਕ੍ਰਿਸ਼ੀ ਉਤਪਾਦਨ ਬਹੁਤ ਹੋਇਆ ਹੈ । ਪੰਜਾਬ ਨੇ ਇਤਨਾ ਅਨਾਜ ਪੈਦਾ ਕੀਤਾ ਹੈ ਕਿ ਅੰਨ ਦੇ ਸਾਰੇ ਭੰਡਾਰ ਭਰ ਦਿਤੇ ਹਨ ਅਤੇ ਹੁਣ ਇਨ੍ਹਾਂ ਕੋਲੋਂ ਸੰਭਾਲਿਆ ਤਕ ਨਹੀਂ ਜਾਂਦਾ। ਪੰਜਾਬ ਨੇ ਅਨਾਜ ਪੈਦਾ ਕਰਕੇ ਕੇਂਦਰ ਦੇ ਭੰਡਾਰ ਭਰ ਦਿਤੇ ਹਨ । ਹੁਣ ਹਾਲਤ ਇਹ ਹੈ ਕਿ ਪਤਾ ਲਗਾ ਹੈ ਕਿ ਪਿੰਡ ਗੁਰੂ ਕੇ ਜੰਡਿਆਲਾ ਵਿਚ ਦਸ ਹਜ਼ਾਰ ਬੋਰੀ ਕਣਕ ਦੀ ਖਰਾਬ ਹੋ ਗਈ ਹੈ। ਹੋਰ ਵੀ ਕਈ ਸੈਂਟਰਜ਼ ਹਨ ਜਿਥੇ ਸਰਕਾਰੀ ਕਰਮਚਾਰੀਆਂ ਦੀ ਅਣਗਹਿਲੀ ਕਾਰਨ ਜਾਂ ਹੋਰ ਕਾਰਨਾਂ ਕਰਕੇ ਅਨਾਜ ਖਰਾਬ ਹੋ ਰਿਹਾ ਹੈ । ਮੈਂ ਆਪਣੀ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਅੰਨ ਚੂੰਕਿ ਭੰਡਾਰਾਂ ਵਿਚ ਖਰਾਬ ਹੋ ਰਿਹਾ ਹੈ ਇਸ ਲਈ ਇਸ ਦੀ ਬਜਾਏ ਉਹ ਗਰੀਬ ਲੋਕਾਂ ਵਿਚ ਫ੍ਰੀ ਵੰਡ ਦਿੱਤਾ ਜਾਵੇ, ਜੇ ਫ੍ਰੀ ਨਹੀਂ ਦੇ ਸਕਦੇ ਤਾਂ ਥੋਹੜੀ ਕੀਮਤ ਤੇ ਦਿੱਤਾ ਜਾਵੇ। ਸ੍ਰੀ ਲੰਕਾ ਇਕ ਛੋਟਾ ਜਿਹਾ ਮੁਲਕ ਹੈ ਅਗਰ 22 ਇਹੋ ਜਿਹੇ ਦੇਸ਼ ਹੋਣ ਤਾਂ ਇਕ ਹਿੰਦੁਸਤਾਨ ਬਣਦਾ ਹੈ । ਉਸ ਦੇਸ਼ ਵਿਚ ਸਾਰੀ ਜਨਤਾ ਨੂੰ ਹਰ ਹਫਤੇ ਫਰੀ ਅਨਾਜ ਦਿੱਤਾ ਜਾਂਦਾ ਹੈ। ਅਗਰ ਪੰਜਾਬ ਸਰਕਾਰ ਇਹ ਕਦਮ ਉਠਾਏ ਔਰ ਹਰ ਇਕ ਨੂੰ ਨਹੀਂ, ਤਾਂ ਖਾਸ ਕਰਕੇ ਗਰੀਬਾਂ ਨੂੰ, ਹਰੀਜਨਾਂ ਨੂੰ, ਫ਼ਰੀ ਅਨਾਜ ਦੇਵੇ ਔਰ ਅਗਰ ਫ਼ਰੀ ਨਹੀਂ ਦੇ ਸਕਦੀ ਤਾਂ ਥੋਹੜੇ ਪੈਸਿਆਂ ਤੇ ਦੇਵੇ ਤਾਂ ਇਸ ਦੀ ਸਾਰੇ ਮੁਲਕਾਂ ਵਿਚ ਸ਼ਾਨ ਵੱਧੇਗੀ। ਹੁਣ ਜਿਸ ਤਰ੍ਹਾਂ ਅਨਾਜ ਦੀਆਂ ਕੀਮਤਾਂ ਵੱਧ ਰਹੀਆਂ ਹਨ, ਕਪੜੇ ਦੀਆਂ ਕੀਮਤਾਂ ਵਧ ਰਹੀਆਂ ਹਨ, ਹੋਰ ਜ਼ਰੂਰੀ ਵਸਤਾਂ ਦੀਆਂ ਕੀਮਤਾਂ ਵੱਧ ਰਹੀਆਂ ਹਨ ਇਨ੍ਹਾਂ ਚੀਜ਼ਾਂ ਨਾਲ ਜਿਹੜਾ ਮਿਡਲ ਤਬਕਾ ਹੈ ਉਹ ਕਮਜ਼ੋਰ ਹੋ ਰਿਹਾ ਹੈ । ਇਨ੍ਹਾਂ ਨੂੰ ਅਨਾਜ ਸਸਤੇ ਰੇਟ ਤੇ ਸਪਲਾਈ ਕੀਤਾ ਜਾਵੇ ਤਾਕਿ ਉਹ ਲੋਕ ਆਪਣੇ ਆਪ ਨੂੰ ਕਾਇਮ ਰਖ ਸਕਣ।

ਦੂਸਰੇ, ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨਾਂ ਵਾਸਤੇ ਕੁਝ ਕਹਿਣਾ ਚਾਹੁੰਦਾ ਹਾਂ । ਸਾਡੀ ਸਰਕਾਰ ਨੇ ਉਨ੍ਹਾਂ ਵਾਸਤੇ ਬੜੇ ਅੱਛੇ ਕਦਮ ਚੁੱਕੇ ਹਨ। ਉਨ੍ਹਾਂ ਵਾਸਤੇ ਬਹੁਤ ਸਾਰੀਆਂ ਸਹੂਲਤਾਂ ਦਿੱਤੀਆਂ ਹਨ। ਉਨ੍ਹਾਂ ਵਾਸਤੇ ਕਾਰਪੋਰੇਸ਼ਨ ਬਣਾਈ ਅਤੇ ਉਥੋਂ ਉਨ੍ਹਾਂ ਨੂੰ ਕਰਜ਼ੇ ਦਿਤੇ ਜਾਂਦੇ ਹਨ। ਔਰ ਹੋਰ ਵੀ ਕਈ ਯੋਜਨਾਵਾਂ ਬਣਾਈਆਂ ਹਨ ਉਨ੍ਹਾਂ ਵਾਸਤੇ । ਮੈਂ ਇਹ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਜਿਥੇ ਸਾਡੀ ਸਰਕਾਰ ਨਵੀਆਂ ਯੋਜਨਾਵਾਂ ਬਣਾ ਰਹੀ ਹੈ ਅਤੇ ਬਹੁਤ ਸਾਰੇ ਨਵੇਂ ਕੰਮ ਕਰ ਰਹੀ ਹੈ ਉਥੇ ਇਹ ਵੀ ਵੇਖੇ ਕਿ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਕਿਸ ਤਰ੍ਹਾਂ ਹੋ ਰਹੀ ਹੈ, ਕਿਸ ਤਰ੍ਹਾਂ ਪੈਸਾ ਖਰਚ ਹੋ ਰਿਹਾ ਹੈ । ਪਿਛੇ ਜਿਹੇ ਸਾਡੇ ਹਰੀਜਨ ਵੈਲਫੇਅਰ ਦੇ ਡਾਇਰੈਕਟਰ ਗੁਰਦਾਸਪੁਰ ਵਿਚ ਗਏ । ਡਿਸਟ੍ਰਿਕਟ ਵੈਲਫੇਅਰ ਅਫ਼ਸਰ ਨੂੰ ਕਿਹਾ ਕਿ ਡੀ.ਸੀ. ਸਾਹਿਬ ਕੋਲ ਲੈ ਚਲ ਤਾਂ ਉਹ ਕਹਿਣ ਲਗਾ ਕਿ ਮੈਨੂੰ ਤਾਂ ਪਤਾ ਹੀ ਨਹੀਂ ਕਿ ਕਿਥੇ ਹੈ। ਫਿਰ ਕਿਹਾ ਕਿ ਐਸ.ਪੀ. ਸਾਹਿਬ ਕੋਲ ਲੈ ਚਲ ਤਾਂ ਉਹ ਕਹਿਣ ਲਗਾ ਕਿ ਮੈਨੂੰ ਤਾਂ ਉਨ੍ਹਾਂ ਦੇ ਦਫ਼ਤਰ ਦਾ ਵੀ ਪਤਾ ਨਹੀਂ ਹੈ । ਮੈਂ .ਹੈਰਾਨ ਹਾਂ ਕਿ ਇਹੋ ਜਿਹੇ ਸੋਸ਼ਲ ਵੈਲਫੇਅਰ ਅਫਸਰ ਹਨ । ਉਹ ਕਿਸ ਤਰ੍ਹਾਂ ਗਰੀਬਾਂ ਦਾ ਕੰਮ ਕਰ ਸਕਣਗੇ ਔਰ ਕਿਸ ਤਰ੍ਹਾਂ ਗਰੀਬਾਂ ਨੂੰ ਸਹਾਰਾ ਦੇ ਸਕਣਗੇ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਰੁਪਈਆ ਹਰੀਜਨਾਂ ਦੀ ਵੈਲ-ਫ਼ੇਅਰ ਵਾਸਤੇ ਰਖਿਆ ਗਿਆ ਹੈ ਇਸ ਦਾ ਪਤਾ ਹੋਣਾ ਚਾਹੀਦਾ ਹੈ ਕਿ ਇਹ ਕਿਥੇ ਖਰਚ ਹੋਇਆ ਹੈ ਅਤੇ ਕਿਥ ਨਹੀਂ। ਅਸੀਆਂ ਸ਼ਕਾਇਤਾਂ ਆਉਂਦੀਆਂ ਹਨ ਕਿ ਫਲਾਣੇ ਪਿੰਡ ਵਿਚ ਧਰਮਸ਼ਾਲਾ ਨਹੀਂ ।

[ਵੇਦ ਗਿਆਨ ਚੰਦ]

ਫਲਾਣੇ ਪਿੰਡ ਵਿਚ ਫਲਾਣੇ ਕੰਮ ਲਈ ਰੁਪਈਆ ਦਿੱਤਾ ਗਿਆ ਪਰ ਉਹ ਉਥੇ ਲਗਿਆ ਹੀ ਨਹੀਂ, ਇਹ ਚੀਜ਼ਾਂ ਵੇਖਣੀਆਂ ਚਾਹੀਦੀਆਂ ਹਨ । ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਰੁਪਈਆ ਹਰੀਜਨਾਂ ਵਾਸਤੇ ਵੰਡਿਆ ਜਾਂਦਾ ਹੈ ਇਹ ਵੇਖਿਆ ਜਾਵੇ ਕਿ ਐਕਚੂਅਲ ਬੰਦਿਆਂ ਨੂੰ ਦਿਤਾ ਜਾਂਦਾ ਹੈ ਕਿ ਨਹੀਂ । ਇਹ ਜਿਹੜੀ ਦੋ ਹਜ਼ਾਰ ਰੁਪਈਆ ਖੂਹਾਂ ਆਦਿ ਲਈ ਗ੍ਰਾਂਟ ਦਿੱਤੀ ਜਾਂਦੀ ਹੈ ਇਹ ਹਰੀਜਨਾਂ ਨੂੰ ਵੀ ਦਿਤੀ ਜਾਵੇ। ਫਿਰ ਪਕੇ ਮਕਾਨਾਂ ਲਈ ਗ੍ਰਾਂਟ ਦਿਤੀ ਜਾਂਦੀ ਹੈ। ਮੈਂ ਬੇਨਤੀ ਕਰਾਂਗਾ ਕਿ ਚਮੜੇ ਦੇ ਕੰਮ ਕਰਨ ਵਾਲੇ ਜਿਹੜੇ ਹਰੀਜਨ ਹਨ ਉਨ੍ਹਾਂ ਦੇ ਤਾਂ ਪਹਿਲੋਂ ਹੀ ਪੱਕੇ ਮਕਾਨ ਹਨ ਕਿਉਂਕਿ ਚਮੜੇ ਦੀ ਇੰਡਸਟਰੀ ਬੜੀ ਫਾਇਦੇਮੰਦ ਹੈ । ਹੋਰ ਜਿਹੜੇ ਹਰੀਜਨ ਹਨ ਜਿਨ੍ਹਾਂ ਦੇ ਮਕਾਨ ਬਿਲਕੁਲ ਨਹੀਂ ਹਨ, ਅਗਰ ਹਨ, ਤਾਂ ਬਿਲਕੁਲ ਕੱਚੇ ਹਨ, ਉਨ੍ਹਾਂ ਵਲ ਸਰਕਾਰ ਦਾ ਕੋਈ ਧਿਆਨ ਨਹੀਂ ਹੈ। ਉਨ੍ਹਾਂ ਨੂੰ ਵੀ 2 ਹਜ਼ਾਰ ਰੁਪਏ ਦੀ ਗ੍ਰਾਂਟ ਦਿੱਤੀ ਜਾਣੀ ਚਾਹੀਦੀ ਹੈ । ਸਿਰਫ ਚਮੜੇ ਦੇ ਕੰਮ ਕਰਨ ਵਾਲੇ ਹੀ ਨਹੀਂ ਬਲਕਿ ਹਰ ਹਰੀਜਨ ਨੂੰ ਇਹ ਦੋ ਹਜ਼ਾਰ ਰੁਪਏ ਦੀ ਗ੍ਰਾਂਟ ਦਿੱਤੀ ਜਾਣੀ ਚਾਹੀਦੀ ਹੈ ।

ਪਸ਼ੂ ਪਾਲਣ ਦੇ ਵਿਸ਼ੇ ਵਿਚ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਸਾਡੀ ਸਰਕਾਰ ਨੇ ਪਸ਼ੂ ਪਾਲਣ ਵਾਸਤੇ ਔਰ ਡੇਰੀ ਵਾਸਤੇ ਕਾਫੀ ਪ੍ਰਬੰਧ ਕੀਤਾ ਹੈ ਔਰ ਕਾਫੀ ਰੁਪਏ ਲਗਾਏ ਹਨ । ਪਰ ਮੈਂ ਅਰਜ਼ ਕਰਾਂ ਕਿ ਜਿਹੜਾ ਦੁਧ ਸ਼ਹਿਰਾਂ ਵਿਚ ਸਪਲਾਈ ਹੁੰਦਾ ਹੈ ਪਿੰਡਾਂ ਵਿਚੋਂ ਉਹ ਸਾਰਾ ਹੀ ਸਪਰੇਟਾ ਹੁੰਦਾ ਹੈ । ਜਿਹੜੇ ਦੁਧ ਵੇਚਣ ਵਾਲੇ ਹਨ ਉਨ੍ਹਾਂ ਦੇ ਢੋਲਾਂ ਤੇ ਲਿਖਿਆ ਹੋਇਆ ਹੁੰਦਾ ਹੈ ਕਿ **ਇਹ** ਗਊ ਦਾ ਦੁਧ ਹੈ । ਜਿਸ ਦਿਨ ਇੰਸਪੈਕਟਰ ਚੈਕਿੰਗ ਵਾਸਤੇ ਆਉਂਦਾ ਹੈ ਤਾਂ ਉਹ ਦੋਧੀ ਆਪਣੇ ਢੋਲ ਸੁਟ ਕੇ ਤੁਰ ਜਾਂਦੇ ਹਨ ਕੋਈ ਮਾਲਕ ਵੀ ਨਹੀਂ ਬਣਦਾ। ਮੈਂ ਕਹਿੰਦਾ ਹਾਂ ਕਿ ਸਾਡੇ ਸੂਬੇ ਦੇ ਲੋਕਾਂ ਨੂੰ ਅੱਛੀ ਔਰ ਸ਼ੁੱਧ ਖੁਰਾਕ ਮਿਲਣੀ ਚਾਹੀਦੀ ਹੈ। ਜਿਸ ਦੇਸ਼ ਵਿਚ ਅੱਛੀ ਖੁਰਾਕ ਨਹੀਂ ਮਿਲਦੀ ਉਸ ਦੇਸ਼ ਦੇ ਬੱਚੇ ਕਿਸ ਤਰ੍ਹਾਂ ਵੱਧ ਫੁਲ ਸਕਣਗੇ । ਜਿਥੇ ਸਾਡੀ ਸਰਕਾਰ ਇਤਨਾ ਕੁਝ ਕਰ ਰਹੀ ਹੈ ਉਥੇ ਇਸ ਪਾਸੇ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਸਾਡੇ ਵਜ਼ੀਰ ਸਾਹਿਬ ਜਦ ਕਿਸੇ ਸਭਾ ਵਿਚ ਭਾਸ਼ਣ ਦਿੰਦੇ ਹਨ ਜਾਂ ਕੋਈ ਉਦਘਾਟਨ ਕਰਨ ਜਾਂਦੇ ਹਨ ਅਤੇ ਕੁਝ ਆਸ਼ਵਾਸਨ ਦਿੰਦੇ ਹਨ, ਉਹ ਬਾਦ ਵਿਚ ਵੇਖਣ ਅਤੇ ਆਪਣੇ ਕੰਮ ਨਾਲ ਸਬੰਧਤ ਅਧਿਕਾਰੀ ਨੂੰ ਦੱਸਣ **ਅਤੇ** ਉਸ ਤੋਂ ਬਾਅਦ ਪੁੱਛਣ ਆਇਆ ਉਹ ਕੰਮ ਹੋ ਗਿਆ ਜਾਂ ਨਹੀਂ। ਵਜ਼ੀਰਾਂ ਨੂੰ ਚਾਹੀਦਾ ਹੈ ਕਿ ਜਿਥੇ ਵੀ ਜਾਣ ਜਨਤਾ ਤੋਂ ਪੁਛਣ ਕਿ ਉਸ ਨੂੰ ਕੀ ਤਕਲੀਫ ਹੈ ਔਰ ਜੋ ਜਾਇਜ਼ ਤਕਲੀਫਾਂ ਹਨ ਉਹ ਦੂਰ ਕਰਨ ।

12.26 ਬਾਅਦ ਦੁਪਹਿਰ) (ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਹਾਕਮਾਂ ਨੂੰ ਵੀ ਸਮਝਾਉਣਾ ਚਾਹੀਦਾ ਹੈ ਕਿ ਉਹ ਜਿੰਨਾ ਹੋ ਸਕੇ ਜਨਤਾ ਦੀਆਂ ਤਕਲੀਫਾਂ ਦੂਰ ਕਰਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ ।

**Mr. Chairman:** Doctor Bhagat Singh.

**Shri Manmohan Kalia:** Sir, On a point of Order. My submission is....

**Finance Minister:** I request that Sri A. Vishwanathan may be given time to speak.

**Shri Manmohan Kalia:** Sir, this is what I wanted to say.

**Shri Hans Raj Sharma :** The Chairman has already called upon the hon. Member Doctor Bhagat Singh.

**ਡਾਕਟਰ ਭਗਤ ਸਿੰਘ (ਕਰਤਾਰਪੁਰ, ਐਸ.ਸੀ.) :** ਚੇਅਰਮੈਨ ਸਾਹਿਬ, ਬੜਾ ਸ਼ੁਕਰੀਆ ਬੋਲਣ ਦਾ ਸਮਾਂ ਤਾਂ ਦਿੱਤਾ ਹੈ। ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਡਿਪਟੀ ਸਪੀਕਰ ਸਾਹਿਬ ਦਾ ਸੁਨੇਹਾ ਆ ਜਾਂਦਾ ਹੈ ਕਿ ਚੈਂਬਰ ਵਿਚ ਆਕੇ ਮਿਲੋ। ਮੈਂ ਸਪੀਚ ਚੈਂਬਰ ਵਿਚ ਕਰਨੀ ਹੈ ਜਾਂ ਇਥੇ ਹਾਊਸ ਵਿਚ ਕਰਨੀ ਹੈ ? ਮੈਨੂੰ ਸਪੀਚਾਂ ਕਰਨ ਦਾ ਬਹੁਤਾ ਸ਼ੌਕ ਨਹੀਂ, ਮੈਂ ਬੜੀਆਂ ਸਪੀਚਾਂ ਕਰ ਚੁਕਾ ਹਾਂ। ਮੈਂ ਤੇ ਕੁਝ ਫੰਡਾਮੈਂਟਲ ਗੱਲਾਂ ਹੀ ਕਰਨੀਆਂ ਹਨ ਅੱਜ ਪੰਜਾਬ ਦੀ ਜਿਹੜੀ ਅਕਾਨੋਮੀ ਹੈ ਇਸ ਦੇ ਵਿਚ ਕਿਵੇਂ ਸੁਧਾਰ ਕੀਤਾ ਜਾਵੇ। ਜੋ ਸਥਿਤੀ ਇਸ ਵੇਲੇ ਹੈ ਇਹ ਆਉਣ ਵਾਲੇ 2, 3 ਸਾਲਾਂ ਵਿਚ ਚਿੰਤਾਜਨਕ ਹੁੰਦੀ ਨਜ਼ਰ ਆਉਂਦੀ ਹੈ।

ਮੈਂ ਅਰਜ਼ ਕਰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਨੇ ਪਹਿਲਾਂ ਗਵਰਨਰ ਸਾਹਿਬ ਦੇ ਐਡਰੈਸ ਤੇ ਜਵਾਬ ਦਿੰਦੇ ਹੋਇਆਂ ਬੜੀ ਸੋਹਣੀ ਗੱਲ ਕੀਤੀ ਸੀ ਕਿ ਸਾਡੀ ਜਿਹੜੀ ਨੀਤੀ ਹੈ ਉਹ ਸਾਹੀ ਰਿਜ਼ਲਟ ਔਰੀਐਂਟਿਡ ਹੈ ਔਰ ਫੈਕਟਸ ਐਂਡ ਫਿਗਰਜ਼ ਨਾਲ ਦਿਤੇ ਹਨ। ਉਨ੍ਹਾਂ ਨੇ ਇਸ ਹਾਊਸ ਦੇ ਸਾਹਮਣੇ ਆਪਣੇ ਸਾਰੇ ਰਿਜ਼ਲਟਸ ਪੇਸ਼ ਕੀਤੇ। ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। ਪਰ ਇਹ ਜਿਹੜਾ ਬਜਟ ਪੇਸ਼ ਹੋਇਆ ਹੈ ਇਸ ਬਾਰੇ ਕਿਹਾ ਹੈ ਕਿ ਪਹਿਲੇ 4 ਮਹੀਨੇ ਦਾ ਪਾਸ ਕਰ ਦਿਓ, ਮੈਂ ਕੋਈ ਟੈਕਸ ਨਹੀਂ ਲਾਉਂਦਾ। ਮਗਰੋਂ ਜੇਬ ਵਿਚੋਂ ਕੱਢ ਕੇ ਟੈਕਸ ਲਗਾ ਦੇਣੇ ਹਨ। ਲੋਕਾਂ ਨੂੰ ਪਤਾ ਤਾਂ ਲਗ ਜਾਵੇ ਕਿ ਅਸੀਂ ਕਿਥੇ ਹਾਂ। ਇਥੇ ਆਲੂਆਂ ਦੀ ਗੱਲ ਕੀਤੀ ਗਈ। ਮੈਂ ਕਹਿੰਦਾ ਹਾਂ ਕਿ ਮੇਰੀ ਸਟੇਟ ਦੀ ਪ੍ਰਾਇਮੈਰਿਲੀ ਐਗਰੀਕਲਚਰਲ ਅਕਾਨੋਮੀ ਹੈ। ਮੈਂ ਸੈਵੰਥ ਫਾਈਨਾਂਸ ਕਮਿਸ਼ਨ ਕੋਲ ਇਸ ਸਰਕਾਰ ਦੇ ਕਹਿਣ ਤੇ ਪੰਜਾਬ ਦਾ ਪੱਖ ਪੇਸ਼ ਕਰਨ ਲਈ ਪੇਸ਼ ਹੋਇਆ ਸੀ। ਇਸ ਤੋਂ ਅੱਗੇ ਜਿਹੜੀ ਇਕ ਸ੍ਰੀ ਅਸ਼ੋਕ ਮਹਿਤਾ ਕਮੇਟੀ (ਡਿਵੈਲਪਮੈਂਟ ਕਮੇਟੀ) ਬਣੀ ਮੈਂ ਉਥੇ ਵੀ ਪੇਸ਼ ਹੋਇਆ। ਹਾਲਾਤ ਜਿਹੜੇ ਹਨ ਉਹ ਇਹ ਨਹੀਂ ਜਿਹੜੇ ਕਿ ਇਥੇ ਦਸੇ ਜਾਂਦੇ ਹਨ। ਅਸਲ ਗੱਲ ਇਹ ਹੈ ਕਿ ਆਰਟੀਕਲ ਜਿਹੜੀ 275 ਹੈ ਇਹ ਪਹਿਲਾਂ ਅਮੈਂਡ ਹੋਵੇ ਤਾਂ ਫਿਰ ਸਾਨੂੰ ਕੁਝ ਮਿਲੇ। ਕਿਉਂਕਿ ਇਸ ਆਰਟੀਕਲ ਥੱਲੇ ਹਮੇਸ਼ਾਂ ਅਜ ਤਕ ਪੰਜਾਬ ਨਾਲ ਵਿਤਕਰਾ ਹੁੰਦਾ ਆਇਆ ਹੈ। ਪੰਜਾਬ ਨੂੰ ਉਹ ਲੁਧਿਆਣਾ ਤੋਂ ਲੈ ਕੇ ਚੰਡੀਗੜ੍ਹ ਤਕ ਰੇਲਵੇ ਲਿੰਕ ਤਾਂ ਦੇਣ ਲਈ ਤਿਆਰ ਨਹੀਂ ਉਹ ਆਰਟੀਕਲ ਕਦੋਂ ਸਾਡੇ ਲਈ ਅਮੈਂਡ ਕਰ ਦੇਣਗੇ ? ਮੈਂ ਅਰਜ਼ ਕਰਦਾ ਹਾਂ ਕਿ ਇਸ ਬਜਟ ਵਿਚ ਬਹੁਤੇ ਪੁਆਇੰਟ ਚੰਗੇ ਹਨ। ਮੈਂ ਇਹ ਗੱਲਾਂ ਇਸ ਲਈ ਕਰਦਾ ਹਾਂ ਕਿ ਚੂੰਕਿ ਮੈਂ ਇਥੇ ਦਾ ਵਸਨੀਕ ਹਾਂ, ਇਹ ਮੇਰਾ ਸੂਬਾ ਹੈ, ਇਹ ਮੇਰੀ ਹੋਮ ਲੈਂਡ ਹੈ, ਇਸ ਦਰਦ ਨਾਲ ਮੈਂ ਗੱਲਾਂ ਕਰਦਾ ਹਾਂ ਹੋਰ ਕਿਸੇ ਜ਼ਾਤੀ ਤੌਰ ਤੇ ਨਹੀਂ।

ਪੋਟੈਟੋਜ਼ ਦੀ ਗੱਲ ਹੈ, ਕਪਾਹ ਹੈ, ਕਣਕ ਦੀ ਜਿਹੜੀ ਗੱਲ ਹੈ, ਇਨ੍ਹਾਂ ਬਾਰੇ ਮੈਂ ਕਹਾਂਗਾ ਕਿ ਸਾਡੇ ਸਾਹਮਣੇ ਹੁਣ ਸੁਆਲ ਜ਼ਿਮੀਂਦਾਰ ਦਾ ਨਹੀਂ, ਉਸ ਨੇ ਤਾਂ ਜਿੰਨੀ ਪੈਦਾਵਾਰ ਕੀਤੀ, ਉਸ ਨੇ ਤਾਂ ਕਮਾਲ ਕਰ ਦਿੱਤੀ। ਐਗਰੀਕਲਚਰ ਮਨਿਸਟਰ ਨੇ ਥੋਹੜੇ ਦਿਨ ਹੋਏ ਕਿਹਾ ਸੀ ਕਿ ਇਹ ਸੰਸਾਰ ਦੇ ਵਿਚ ਸਭ ਤੋਂ ਜ਼ਿਆਦਾ ਯੀਲਡ ਪਰ ਏਕੜ ਜੋ ਕਣਕ ਦੀ ਕੀਤੀ ਹੈ ਉਹ ਮੇਰੇ ਪੰਜਾਬ ਨੇ ਕੀਤੀ ਹੈ। ਪਰ ਉਸਦੇ ਇਵਜ਼ ਵਿਚ ਕੀ ਮਿਲਿਆ? ਉਸਨੂੰ ਕਰਜ਼ਾ ਮਿਲਿਆ। ਅੱਜ ਪੰਜਾਬ ਦੇ ਘਰ ਘਰ ਵਿਚ ਵੇਖ ਲਵੋ, ਹਰ ਇੱਕ ਦੀ ਜ਼ਮੀਨ ਗਹਿਣੇ ਰਖੀ ਹੋਈ ਹੈ। ਆਲੂ ਵੱਡੇ ਵੱਡੇ ਸ਼ਾਹੂਕਾਰਾਂ ਤੇ ਜਾਗੀਰਦਾਰਾਂ ਨੇ ਪਹਿਲੇ 25 ਦਿਨ 50 ਰੁਪਏ ਕੁਇੰਟਲ ਦੇ ਹਿਸਾਬ ਨਾਲ ਸਰਕਾਰ ਕੋਲ ਵੇਚ ਲਏ। ਜਦੋਂ ਉਨ੍ਹਾਂ ਦੇ ਵਿੱਕ ਗਏ ਤਾਂ ਫਿਰ ਸਰਕਾਰ ਨੇ ਖਰੀਦ ਬੰਦ ਕਰ ਦਿਤੀ ਅਤੇ ਕਹਿਣ ਲਗੇ ਕਿ 36 ਰੁਪਏ ਦੇ ਹਿਸਾਬ ਨਾਲ ਆਲੂ ਲੈਣੇ ਹਨ। ਕਈ ਮਨਿਸਟਰ ਸਾਹਿਬ ਇਥੇ ਮੌਜੂਦ ਹਨ ਜਿਨ੍ਹਾਂ

[ਡਾਕਟਰ ਭਗਤ ਸਿੰਘ]

ਨੇ ਆਪਣੇ ਆਲੂ 50 ਰੁਪਏ ਵੇਚ ਕੇ ਕਿਹਾ ਕਿ ਸਾਧਾਰਨ ਕਿਸਾਨ ਦੇ ਆਲੂ ਦਾ ਮੁੱਲ ਵਪਾਰੀਆਂ ਨਾਲ ਰਲ ਕੇ 36 ਰੁਪਏ ਕਰ ਦਿਤਾ । ਮੈਂ ਕਹਿੰਦਾ ਹਾਂ ਕਿ ਜਿਸ ਵੇਲੇ ਗਰੀਬ ਕਿਸਾਨਾਂ ਦਾ ਆਲੂ ਵਿੱਕ ਜਾਵੇਗਾ ਫਿਰ ਦੁਬਾਰਾ ਇਨ੍ਹਾਂ ਨੇ 50 ਰੁਪਏ ਕੁਇੰਟਲ ਦੇ ਹਿਸਾਬ ਨਾਲ ਆਲੂ ਲੈਣਾ ਸ਼ੁਰੂ ਕਰ ਦੇਣਾ ਹੈ । ਪਰ ਆਫਰੀਨ ਹੈ ਚੀਫ਼ ਮਨਿਸਟਰ ਤੇ । ਉਸਨੇ ਇੱਕ ਮੀਟਿੰਗ ਬੁਲਾਈ । ਇਸਦੇ ਵਿਚ ਸਾਰੀਆਂ ਪਾਰਟੀਆਂ, ਭਾਵੇਂ ਕੋਈ ਕਮਿਊਨਿਸਟ ਹੋਵੇ, ਕਾਂਗਰਸੀ ਹੋਵੇ ਜਾਂ ਅਕਾਲੀ ਹੋਵੇ, ਸਾਰਿਆਂ ਨੂੰ ਬੁਲਾਇਆ । ਪੰਜਾਬ ਦੇ ਸਾਰੇ ਕਿਸਾਨਾਂ ਨੂੰ ਇੱਕ ਮੁੱਠ ਹੋਣਾ ਚਾਹੀਦਾ ਹੈ ਇਸ ਬੇਸਿਜ਼ ਤੇ ਇਹ ਮੀਟਿੰਗ ਹੋਈ ਅਤੇ ਚੀਫ਼ ਮਨਿਸਟਰ ਨੇ ਲਿਬਰਲੀ ਇਹ ਗੱਲ ਕਹੀ ਕਿ ਮੈਨੂੰ ਤੁਹਾਡੇ ਨਾਲ ਪੂਰੀ ਹਮਦਰਦੀ ਹੈ। ਭਾਵੇਂ ਇੱਕ ਕਰੋੜ, 2 ਕਰੋੜ ਜਾਂ ਤਿੰਨ ਕਰੋੜ ਰੁਪਿਆ ਖਰਚ ਹੋਵੇ, ਮੈਨੂੰ ਕੋਈ ਪਰਵਾਹ ਨਹੀਂ ਪਰ ਜ਼ਿਮੀਦਾਰ ਦੀ ਭਲਾਈ ਹੋਣੀ ਚਾਹੀਦੀ ਹੈ । ਇੱਕ ਪੁਆਇੰਟ ਜਿਹੜਾ ਇਨਵਾਲਵਡ ਹੈ ਉਹ ਇਹ ਹੈ ਕਿ ਮੇਰੀ ਸਟੇਟ ਦੀ ਪਲਾਨਿੰਗ ਬਿਲਕੁਲ ਕੋਈ ਨਹੀਂ । ਅਸੀਂ ਜਾਣਾ ਕਿਥੇ ਹੈ ? ਮੈਂ ਇਹ ਕਹਿੰਦਾ ਹਾਂ ਕਿ ਇੱਕ ਸਾਲ ਪਹਿਲਾਂ ਜ਼ਿਮੀਦਾਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੇਰੀ ਪ੍ਰੋਡਿਊਸ ਦੀ ਜਿਸ ਵੇਲੇ ਉਹ ਮੰਡੀ ਵਿਚ ਆਵੇਗੀ ਤਾਂ ਇਹ ਕੀਮਤ ਹੋਵੇਗੀ । ਇਸ ਲਈ ਚਾਹੇ ਉਹ ਆਲੂ ਬੀਜੇ, ਗਾਜਰ ਬੀਜੇ ਜਾਂ ਕਣਕ ਬੀਜੇ । ਸਰਕਾਰ ਵਲੋਂ ਕੋਈ ਅਸ਼ੋਰੈਂਸ ਹੋਵੇ । ਇਸ ਤਰ੍ਹਾਂ ਦੀ ਪਲਾਨਿੰਗ ਹੋਵੇ । ਉਸਦੇ ਬਾਅਦ ਵੱਡਾ ਦੁੱਖ ਮੈਨੂੰ ਇਹ ਹੈ ਕਿ ਐਨੇ-ਹਾਈ-ਨਿਊਟਰੈਂਟਸ ਅਸੀਂ ਜ਼ਮੀਨ ਵਿੱਚ ਪਾਏ ਹਨ ਕਿ ਆਉਣ ਵਾਲੇ ਤਿੰਨ ਚਾਰ ਸਾਲਾਂ ਵਿਚ ਜ਼ਮੀਨ ਦੇ ਮਾਈਕਰੋ-ਨਿਊਟਰੈਂਸ ਖਤਮ ਹੋ ਜਾਣਗੇ ਅਤੇ ਉਪਜ ਘੱਟ ਜਾਵੇਗੀ । ਇਸ ਨੂੰ ਰਿਪਲੇਸ ਕਰਨ ਵਾਸਤੇ ਇੰਡਸਟਰੀ ਮਹਿਕਮੇ ਦੇ ਮਨਿਸਟਰ ਨੇ ਇੰਡਸਟਰੀ ਦੇ ਵਿਕਾਸ ਵੱਲ ਕੋਈ ਤਵੱਜੋ ਨਹੀਂ ਦਿੱਤੀ । ਇੰਡਸਟਰੀ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ ਹਨ । ਉਨ੍ਹਾਂ ਦੀ ਕੋਈ ਸਟੇਟਮੈਂਟ ਵੀ ਇਸ ਸਬੰਧ ਵਿਚ ਨਹੀਂ ਆਈ । ਪਿਛਲੇ ਸਾਲ ਦੀ ਸਟੇਟਮੈਂਟ ਮੇਰੇ ਕੋਲ ਪਈ ਹੈ । ਬੜੇ ਵਾਅਦੇ ਕੀਤੇ ਗਏ ਸਨ ਕਿ ਅਸੀਂ ਪਿੰਡਾਂ ਵਿੱਚ ਕਾਰਖਾਨੇ ਲਾਵਾਂਗੇ । ਅਸੀਂ ਆਪਣੀ ਇੰਡਸਟਰੀਅਲ ਗਰੋਥ 5% ਤੋਂ 15 % ਤੱਕ ਲੈ ਜਾਵਾਂਗੇ । ਮੈਂ ਕਹਿੰਦਾ ਹਾਂ ਕਿ ਇਸ ਬਾਰੇ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ । ਮੇਰਾ ਸਵਾਲ ਇਹ ਹੈ ਕਿ ਮੇਰੀ ਸਟੇਟ ਦੀ ਇਕਾਨੋਮੀ ਕਿਹੜੇ ਪਾਸੇ ਜਾ ਰਹੀ ਹੈ । ਇਸ ਨੂੰ ਸੰਭਾਲਣਾ ਚਾਹੀਦਾ ਹੈ । ਇਹ ਕਿਸੇ ਪਾਰਟੀ ਦਾ ਸਵਾਲ ਨਹੀਂ ਇਹ ਸਾਰੇ ਹਾਊਸ ਦਾ, ਸਾਰੇ ਪੰਜਾਬ ਦਾ ਸਵਾਲ ਹੈ । ਇਥੇ ਕੋਈ ਚੰਗਾ ਜਿਹਾ ਪਲਾਨਰ ਲਿਆਓ । ਇੱਕ ਇਨ੍ਹਾਂ ਨੇ ਪਲਾਨਿੰਗ ਕਮਿਸ਼ਨ ਵਿਚੋਂ ਇਕ ਪਲਾਨਰ ਲੈ ਆਂਦਾ ** ** ** ਬੰਦਾ ਤਾਂ ਚੰਗਾ ਸੀ ਪਰ ਉਸ ਨੇ ਕਿਹਾ ਕਿ ਮੈਨੂੰ ਸੈਕਟਰੀ ਦਾ ਰੈਂਕ ਦਿਓ ਮੈਂ ਤਾਂ ਕੰਮ ਕਰਾਂਗਾ । ਉਸਨੂੰ ਸੈਕਟਰੀ ਦਾ ਰੈਂਕ ਵੀ ਦੇ ਦਿੱਤਾ ਗਿਆ, ਪਰ ਉਸਨੇ ਆਪਣੇ ਦਫਤਰ ਵਿਚ ਹੀ ਪਲਾਨਿੰਗ ਕਰਨੀ ਸ਼ੁਰੂ ਕਰ ਦਿੱਤੀ । 1200-1800 ਗਰੇਡ ਦੀਆਂ 12 ਪੋਸਟਾਂ ਕ੍ਰੀਏਟ ਕਰ ਦਿੱਤੀਆਂ ।

**ਸ੍ਰੀ ਸਭਾਪਤੀ** : ਇਹ ਨਾਂ ਐਕਸਪੰਜ ਕਰ ਦਿੱਤਾ ਜਾਵੇ ।

**ਡਾਕਟਰ ਭਗਤ ਸਿੰਘ** : ਉਸ ਨੂੰ ਕਿਸ ਪਰਪਜ਼ ਵਾਸਤੇ ਲਗਾਇਆ ਗਿਆ ਸੀ ? ਦੁਖ ਹੁੰਦਾ ਹੈ ਜਦੋਂ ਮੇਰੀ ਸਟੇਟ ਦਾ ਪੈਸਾ ਇਸ ਤਰ੍ਹਾਂ ਜ਼ਾਇਆ ਹੁੰਦਾ ਹੈ । ਫਿਰ ਉਸਨੂੰ ਗੁਰੂ ਨਾਨਕ ਯੂਨੀਵਿਰਸਟੀ ਦੇ ਵਿੱਚ ਵਾਈਸ ਚਾਂਸਲਰ ਲਾ ਦਿੱਤਾ । ਇੰਡਸਟਰੀ ਵਿੱਚ ਤਾਂ ਪੈਸਾ ਰਿਹਾ ਨਹੀਂ । ਇਹ ਜਿਤਨਾ ਖਰਚਾ ਹੈ ਇਹ ਮੇਰੇ ਵੀਰ ਕਿਸਾਨ ਤੇ ਪੈਣਾ ਹੈ । ਉਸਦੀ ਸਹੂਲਤ ਵਾਸਤੇ ਸਰਦਾਰ ਬਲਵੰਤ ਸਿੰਘ ਜੀ ਨੂੰ ਮੈਂ ਕਹਾਂਗਾ ਕਿ ਅਫਸਰਾਂ ਨੇ ਕਾਗਜ਼ਾਂ ਵਿੱਚ ਬਹੁੱਤ ਸੋਹਣੀਆਂ ਗੱਲਾਂ ਲਿਖ ਦਿਤੀਆਂ ਹਨ, ਪਰ ਅਮਲ ਵਿੱਚ ਕੁਝ ਵੀ ਨਹੀਂ ਹੈ । ਇਹ ਪੰਜਾਬ ਦਾ ਸਵਾਲ ਹੈ । ਮੈਂ ਆਪਣੀ ਸਟੇਟ ਵਾਸਤੇ ਡੈਡੀਕੇਟਿਡ

**Expunged as ordered by the Chair.

ਹਾਂ । ਅੱਜ ਏਥੇ ਡੈਮੋਕਰੇਸੀ ਹੈ । (ਵਿਘਨ) ਇਥੇ ਕਾਂਗਰਸ ਰਾਜ ਵਾਂਗ ਐਮਰਜੈਂਸੀ ਤਾਂ ਹੈ ਨਹੀਂ ਕਿ ਜੇ ਗੱਲਾਂ ਕਰਾਂਗੇ ਤਾਂ ਗਲਾ ਘੁੱਟ ਦੇਣਗੇ । ਮੇਰੀ ਗੌਰਮਿੰਟ ਨੇ ਮੈਨੂੰ ਗੱਲ ਕਰਨ ਦੀ ਤਾਂ ਲਿਬਰਟੀ ਦਿੱਤੀ ਹੈ । ਮੈਂ ਤਾਂ ਕ੍ਰਿਟੀਕਲ ਅਨੈਲਸਿਜ਼ ਕਰਕੇ ਕ੍ਰੀਏਟਿਵ ਸੁਜੈਸ਼ਨਾਂ ਦੇ ਰਿਹਾ ਹਾਂ । ਪੰਜਾਬ ਸਾਂਝਾ ਹੈ ਹਰ ਇਕ ਕਲਾਸ ਦੀ ਬੇਹਤਰੀ ਹੋਣੀ ਚਾਹੀਦੀ ਹੈ, ਠੀਕ ਹੈ, ਪਰ ਵਰਕਿੰਗ ਕਲਾਸ ਦੀ ਵੀ ਬੇਹਤਰੀ ਬਹੁਤ ਜ਼ਰੂਰੀ ਹੈ ।

ਚੇਅਰਮੈਨ ਸਾਹਿਬ, ਐਜੂਕੇਸ਼ਨ ਤੇ ਇਸ ਵੇਲੇ ਅਸੀਂ 82 ਕਰੋੜ ਰੁਪਿਆ ਖਰਚ ਕਰ ਰਹੇ ਹਾਂ । ਢਾਈ ਕਰੋੜ ਰੁਪਿਆ ਉਨ੍ਹਾਂ ਪ੍ਰਾਈਵੇਟ ਕਾਲਜਾਂ ਨੂੰ ਦੇਣਾ ਹੈ । ਇਨ੍ਹਾਂ ਕਾਲਜਾ ਵਿੱਚ ਜਿਹੜਾ ਖਰਚੇ ਵਿਚ ਡੈਫੀਸਿਟ ਆਵੇਗਾ ਉਸਦਾ 95 ਪ੍ਰਤੀਸ਼ਤ ਸਰਕਾਰ ਦੇਵੇਗੀ । ਮੈਂ ਕਹਿੰਦਾ ਹਾਂ ਕਿ ਇਹ ਢਾਈ ਕਰੋੜ ਰੁਪਿਆ ਪਿੰਡਾਂ ਵਿੱਚ ਜਿਹੜੇ ਟਾਵੇਂ ਟਾਵੇ ਕਾਲਜ ਹਨ ਉਨ੍ਹਾਂ ਨੂੰ ਨਹੀਂ ਜਾਣਾ । ਉਨ੍ਹਾਂ ਦਾ ਤਾਂ ਬਜਟ ਹੀ ਹਜ਼ਾਰਾਂ ਰੁਪਏ ਵਿੱਚ ਹੁੰਦਾ ਹੈ । ਇਹ ਪੈਸਾ ਉਨ੍ਹਾਂ ਕਾਲਜਾਂ ਨੂੰ ਜਾਵੇਗਾ ਜਿਨ੍ਹਾਂ ਨੂੰ ਵੱਡੇ ਵੱਡੇ ਮਗਰਮੱਛ ਸ਼ਹਿਰਾਂ ਵਿੱਚ ਖੋਹਲ ਕੇ ਬੈਠੇ ਹਨ । ਇਹ ਸਾਰਾ ਪੈਸਾ ਉਨ੍ਹਾਂ ਨੇ ਲੈ ਜਾਣਾ ਹੈ । ਪਿੰਡਾਂ ਦੇ ਕਾਲਜਾਂ ਨੂੰ ਇੱਕ ਪੈਸਾ ਨਹੀਂ ਜਾਣਾ । ਜੇ ਕੋਈ ਵਜ਼ੀਰ ਜਾਂ ਐਮ.ਐਲ.ਏ. ਬਣ ਜਾਂਦਾ ਹੈ ਤਾਂ ਸਭ ਤੋਂ ਪਹਿਲੀ ਕੋਸ਼ਿਸ਼ ਉਸਦੀ ਇਹ ਹੁੰਦੀ ਹੈ ਕਿ ਉਸਦਾ ਬੱਚਾ ਜਿਹੜਾ ਕਿਸੇ ਗੌਰਮਿੰਟ ਪੇਂਡੂ ਸਕੂਲ ਵਿੱਚ ਪੜ੍ਹਦਾ ਹੈ ਉਹ ਸਨਾਵਰ, ਮਸੂਰੀ ਜਾਂ ਡਲਹੌਜੀ ਦੇ ਵਿੱਚ ਪੜ੍ਹੇ । ਅੱਜ ਪੰਜਾਬ ਵਿਚ ਐਜੂਕੇਸ਼ਨ ਤੇ 82 ਕਰੋੜ ਰੁਪਿਆ ਖਰਚ ਹੋਣਾ ਹੈ । ਕਿਸਾਨ ਦੇ ਮੁੰਡੇ ਨੇ ਪੜ੍ਹ ਕੇ ਆਪਣੀ ਇਕਨਾਮਿਕਸ ਸਮਝਣੀ ਹੈ ਕਿ ਮੈਨੂੰ ਕਿਥੇ ਨਫਾ, ਨੁੱਕਸਾਨ ਹੁੰਦਾ ਹੈ। ਜਿਹੜੇ ਮਾਡਲ ਸਕੂਲ ਬਲਾਕਾਂ ਵਿੱਚ ਖੋਲ੍ਹਣੇ ਹਨ, ਮੇਰੇ ਕਾਂਗਰਸੀ ਵੀਰਾਂ ਨੇ ਗਲਤ ਨੋਸ਼ਨ ਇਸਦੀ ਲਈ ਸੀ । ਜਿਹੜੇ ਚੰਗੇ ਬੱਚੇ ਹੋਣਗੇ ਉਨ੍ਹਾਂ ਨੂੰ ਇਨ੍ਹਾ ਸਕੂਲਾਂ ਵਿੱਚ ਮੁਫਤ ਵਿਦਿਆ ਦਿੱਤੀ ਜਾਵੇਗੀ। ਇਹ ਸਕੀਮ ਵੀ ਬੜੀ ਸ਼ਲਾਘਾਯੋਗ ਹੈ । ਜਿਹੜੇ ਬੱਚੇ ਸਨਾਵਰ ਨਹੀਂ ਜਾ ਸਕਦੇ ਉਹ ਉਥੇ ਹੀ ਆਪਣੇ ਪਿੰਡ ਵਿੱਚ ਹੀ ਬੈਸਟ ਐਜੂਕੇਸ਼ਨ ਲੈ ਸਕਣਗੇ । ਇਸ ਲਈ ਮੈਂ ਕਹਿੰਦਾ ਹਾਂ ਕਿ ਐਜੂਕੇਸ਼ਨ ਦਾ ਜਿਹੜਾ ਸਬਜੈਕਟ ਹੈ ਇਹ ਸਟੇਟ ਨੂੰ ਆਪਣੇ ਕਬਜ਼ੇ ਵਿੱਚ ਲੈਣਾ ਚਾਹੀਦਾ ਹੈ ਅਤੇ ਮੈਟ੍ਰਿਕ ਸਟੈਂਡਰਡ ਤੱਕ ਕੰਪਲਸਰੀ ਐਜੂਕੇਸ਼ਨ ਦੇਣੀ ਚਾਹੀਦੀ ਹੈ । ਵੋਕੇਸ਼ਨੇਲਾਈਜ਼ੇਸ਼ਨ ਪਹਿਲੀ ਜਮਾਤ ਤੋਂ ਹੋਵੇ । ਇਸ ਤੋਂ ਬਾਅਦ ਬੜੀ ਜ਼ਰੂਰੀ ਗੱਲ ਇਹ ਹੈ ਕਿ ਐਜੂਕੇਸ਼ਨ ਯੂਨੀਫਾਰਮ ਹੋਵੇ । ਇਕੋ ਜਿਹੇ ਸਕੂਲ ਵਿੱਚ ਐਜੂਕੇਸ਼ਨ ਸਭ ਨੂੰ ਮਿਲੇ, ਚਾਹੇ ਉਹ ਚੀਫ ਮਨਿਸਟਰ ਦਾ ਪੁੱਤਰ ਹੋਵੇ ਜਾਂ ਚੀਫ਼ ਕਮਿਸ਼ਨਰ ਦਾ ਜਾਂ ਚਪੜਾਸੀ ਦਾ ਇੱਕ ਸਕੂਲ ਵਿੱਚ ਸਭ ਦੇ ਬੱਚੇ ਪੜ੍ਹਨ । ਜਿਹੜਾ ਪੜ੍ਹਾਈ ਵਿੱਚ ਤਕੜਾ ਹੋਵੇਗਾ ਉਹ ਆਪਣੇ ਆਪ ਅੱਗੇ ਨਿਕਲ ਜਾਵੇਗਾ । ਮੈਨੂੰ ਦੁੱਖ ਹੈ ਕਿ ਪਿੰਡਾਂ ਵਿੱਚ ਪੜ੍ਹਨ ਵਾਲੇ ਬੱਚਿਆਂ ਨੂੰ ਬੈਠਣ ਲਈ ਤਪੜ ਤਾਂ ਨਹੀਂ ਮਿਲਦੇ ਅਤੇ ਵਿਦਿਆ ਵਲ ਕੋਈ ਚੰਗਾ ਖਿਆਲ ਨਹੀਂ ਦਿਤਾ ਜਾਂਦਾ । ਅਸੀਂ ਸੋਸ਼ਲਿਜ਼ਮ ਵੱਲ ਜਾਣਾ ਹੈ । ਕਾਂਗਰਸ ਵਾਲੇ ਵੀਰ ਪੰਜਾਬ ਵਿੱਚ ਪਹਿਲਾਂ ਕਹਿੰਦੇ ਸਨ ਕਿ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ । ਫਿਰ 5,10 ਸਾਲ ਬਾਅਦ ਕਹਿਣ ਲੱਗ ਪਏ ਕਿ ਅਸੀਂ ਸੋਸ਼ਲਿਸਟਿਕ ਪੈਟਰਨ ਤੇ ਚਲ ਰਹੇ ਹਾਂ । ਉਹ ਸੋਸ਼ਲਿਜ਼ਮ ਤਾਂ ਇੱਕ ਪਾਸੇ ਰਿਹਾ ਸੋਸ਼ਲਿਸਟਿਕ ਪੈਟਰਨ ਵੀ ਨਹੀਂ ਦੇ ਸਕੇ । ਸਾਡੇ ਤੇ ਸਿੱਖੀ ਦਾ ਪ੍ਰਭਾਵ ਹੈ । ਗੁਰੂਆਂ ਨੇ ਸਾਨੂੰ ਇਹ ਸ਼ਿਖਸ਼ਾ ਦਿੱਤੀ ਹੈ ਕਿ ਕਾਮਨਮੈਨ ਦੀ ਮਦੱਦ ਕਰਨੀ ਹੈ । ਸਾਂਝੀ-ਵਾਲਤਾ ਅਪਣਾਉਣੀ ਹੈ । ਜੋ ਉਪਜ ਅਤੇ ਸਮਾਜਿਕ ਤਬਦੀਲੀ ਪੰਜਾਬ ਵਿੱਚ ਹੋ ਸਕਦੀ ਹੈ ਉਹ ਹਿੰਦੁਸਤਾਨ ਦੀ ਕਿਸੇ ਹੋਰ ਸਟੇਟ ਵਿੱਚ ਨਹੀਂ ਹੋ ਸਕਦੀ । ਇਸ ਫਰੰਟ ਤੇ ਅੱਜ ਕੀ ਹੋ ਰਿਹਾ ਹੈ । ਅੱਜ ਪੰਜਾਬ ਨੂੰ ਹਿੰਦੁਸਤਾਨ ਦੀਆਂ ਬਾਕੀ ਸਟੇਟਾਂ ਨਾਲ ਨੱਥੀ ਕੀਤਾ ਹੈ ਅੱਜ ਉਹ ਬਾਕੀ ਸੂਬਿਆਂ ਦੇ ਲੋਕ ਕਹਿੰਦੇ ਹਨ ਕਿ ਦਬਾ ਕੇ ਕਮਾ, ਸਾਨੂੰ ਭੇਜ ਅਤੇ ਅਸੀਂ ਤੈਨੂੰ ਕੰਟਰੋਲ ਕਰਾਂਗੇ । ਇਸ ਲਈ ਹਾਲਤ ਐਸੇ ਆ ਗਏ ਹਨ ਕਿ ਅਸੀਂ ਕਿਹਾ ਹੈ ਕਿ ਸਾਡੀ ਜੋ ਫਿਸਕਲ ਰਿਲੇਸ਼ਨਸ਼ਿਪ ਹੈ ਦਿੱਲੀ ਨਾਲ

[ਡਾਕਟਰ ਭਗਤ ਸਿੰਘ]

ਇਸ ਵਿਚ ਸੁਧਾਰ ਕਰੋ । ਗੱਲ ਬਾਤ ਨਾਲ ਕੁਝ ਨਹੀਂ ਹੁੰਦਾ । ਜੇ ਸਟੇਟ ਦੀ ਪੁਲੀਟੀਕਲ ਅਟਾਨੋਮੀ ਦੇ ਬੇਸਿਜ਼ ਤੇ ਵੀ ਫੈਸਲਾ ਕਰੀਏ ਤਾਂ ਵੀ ਹਿੰਦੁਸਤਾਨ ਸਾਡਾ ਹੈ । ਹਿੰਦੁਸਤਾਨ ਦੇ ਨਾਲ ਮਰਨਾ ਜੀਣਾ ਸਾਡਾ ਹੈ । ਇਸ ਚੀਜ਼ ਨੂੰ ਕੋਈ ਦੂਰ ਨਹੀਂ ਕਰ ਸਕਦਾ । ਮਗਰ ਜਿਥੇ ਲੋਕਾਂ ਦੀ ਮਿਹਨਤ ਦਾ ਫਲ ਦੇਣ ਦਾ ਸਵਾਲ ਹੁੰਦਾ ਹੈ ਉਥੇ ਸਾਡੇ ਨਾਲ ਵਿਤਕਰਾ ਹੁੰਦਾ ਹੈ । ਕੰਸਟੀਚਿਊਐਂਟ ਅਸੈਂਬਲੀ ਵਿੱਚ 4 ਮਹਿਕਮੇ ਰਖੇ ਸਨ, ਕਮਿਊਨੀਕੇਸ਼ਨ, ਡਿਫੈਂਸ, ਫਾਰਨ ਪਾਲਿਸੀ ਅਤੇ ਕਰੰਸੀ ਇਨ੍ਹਾਂ ਵਾਸਤੇ ਲੋੜੀਂਦੀ ਰਕਮ ਅਸੀਂ ਕਹਿੰਦੇ ਹਾਂ ਕਿ ਇਹ ਚਾਰੋਂ ਮਹਿਕਮੇ ਰੱਖ ਲੈਣ । ਅਸੀਂ ਇਨ੍ਹਾਂ ਨਾਲ ਇਕ ਸੁਰ ਰਹਿਣਾ ਹੈ । ਪਰ ਬਾਕੀ ਪਾਵਰਜ਼ ਸਾਨੂੰ ਦੇਣ । ਅੱਜ ਮੇਰੇ ਕਿਸਾਨ ਦਾ ਆਲੂ ਜਲੰਧਰ ਵਿਚ ਸੜ ਰਿਹਾ ਹੈ । ਇਰਾਨ ਵਿੱਚ ਨਵੀ ਗੌਰਮਿੰਟ ਬਣੀ ਹੈ । ਉਥੇ ਬੜੀ ਤਬਾਹੀ ਹੋਈ ਹੈ । ਮਿਡਲ ਈਸਟ ਵਿੱਚ ਵੀ ਆਲੂਆਂ ਦੀ ਬਹੁਤ ਡੀਮਾਂਡ ਹੈ । ਪਿਛੇ ਦੋ ਸਾਲ ਹੋਏ 700 ਰੁਪਏ ਕੁਇੰਟਲ ਦੇ ਹਿਸਾਬ ਈਰਾਨ ਵਿੱਚ ਇਥੋਂ ਦਾ ਆਲੂ ਵਿਕਿਆ ਕੀ ਅੱਜ ਉਹ ਨਹੀਂ ਭਰ ਸਕਦੇ ਹਨ । ਅਸੀਂ ਆਪ ਭੇਜ ਨਹੀਂ ਸਕਦੇ ਕਿਉਂਕਿ ਸਾਨੂੰ ਦਿੱਲੀ ਸਰਕਾਰ ਤੋਂ ਪਰਮਿਟ ਲੈਣਾ ਪੈਂਦਾ ਹੈ । ਮੈਂ ਪੁਛਦਾ ਹਾਂ ਕਿ ਜਦੋਂ ਵੀ ਅਸੀਂ ਕਹਿੰਦੇ ਹਾਂ ਕਿ ਸਟੇਟਸ ਨੂੰ ਮੋਰ ਪਾਵਰਜ਼ ਦਿਓ ਤਾਂ ਇਹ ਸਾਡੀ ਮੁਖ਼ਾਲਫਤ ਕਰਦੇ ਹਨ । ਮੇਰੇ ਨਾਲ ਮੇਰੇ ਦੋਸਤ ਬੈਠੇ ਹਨ । ਇਹ ਤਾਂ ਵਿਚਾਰੇ ਚੰਗੇ ਹਨ ** ** ** ** ** ਜਿਸ ਵੇਲੇ ਅਸੀਂ ਇਹ ਗੱਲ ਕਰਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਗੱਲ ਤਾਂ ਤੁਹਾਡੀ ਬੜੀ ਠੀਕ ਹੈ ਮਗਰ ਮੈਂ ਇਸ ਕਰਕੇ ਇਸਦੀ ਵਿਰੋਧਤਾ ਕਰਦਾ ਹਾਂ ।

**ਸ੍ਰੀ ਰਮੇਸ਼ ਚੰਦਰ** : ਚੇਅਰਮੈਨ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਜਿਹੜਾ ਆਦਮੀ ਹਾਊਸ ਵਿੱਚ ਹਾਜ਼ਰ ਨਾ ਹੋਵੇ, ਉਸਦੇ ਮੁਤੱਲਕ ਰਿਮਾਰਕਸ ਨਹੀਂ ਦੇਣੇ ਚਾਹੀਦੇ । ਦੂਸਰੀ ਗੱਲ ਇਹ ਹੈ ਕਿ ਸਾਰੀ ਸਪੀਚ ਹੀ ਇਨ੍ਹਾਂ ਦੀ ਨਾ-ਪਸੰਦੀ ਵਾਲੀ ਹੋ ਰਹੀ ਹੈ । ਹਾਊਸ ਇਸ ਨੂੰ ਸੁਣ ਹੀ ਨਹੀਂ ਰਿਹਾ । ਇਨ੍ਹਾਂ ਦਾ ਕੰਮ ਹੀ ਇਹੀ ਹੈ ।

**ਸ੍ਰੀ ਸਭਾਪਤੀ** : ਇਹ ਰਿਮਾਰਕਸ ਐਕਸਪੰਜ ਕਰ ਦਿੱਤੇ ਜਾਣ ।

**ਡਾਕਟਰ ਭਗਤ ਸਿੰਘ** : ਜੇ ਇਹ ਅਲਹਿਦਗੀ ਵਾਲੀ ਗਲ ਹੈ ਤਾਂ ਫਿਰ ....

**ਆਬਕਾਰੀ ਤੇ ਕਰ ਮੰਤਰੀ**: ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਆਪ ਦੋ ਜਣੇ ਇਕਠੇ ਨਹੀਂ ਹੋਏ । ਇਸ ਲਈ ਇਹ ਅਲਹਿਦਗੀ ਵਾਲੀ ਗੱਲ ਕਰਦੇ ਹਨ । ਹੋਰ ਇਨ੍ਹਾਂ ਨੇ ਕਰਨਾ ਵੀ ਕੀ ਹੈ ।

**ਡਾਕਟਰ ਭਗਤ ਸਿੰਘ** : ਚੇਅਰਮੈਨ ਸਾਹਿਬ, ਪਤਾ ਨਹੀਂ ਹੈ ਕਿ ਹਿੱਤ ਅਭਿਲਾਸ਼ੀ ਸਾਹਿਬ ਨੇ ਇਸ ਵਾਰ ਕਪਾਹ ਕਾਫੀ ਸਸਤੇ ਮੁਲ ਤੇ ਇੱਕਠੀ ਕੀਤੀ ਹੈ, ਉਸ ਦੇ ਨਸ਼ੇ ਵਿਚ ਗਲ ਕਰ ਰਹੇ ਹਨ ਜਾਂ ਕਿਸੇ ਹੋਰ ਨਸ਼ੇ ਵਿਚ ਗੱਲ ਕਰ ਰਹੇ ਹਨ । (ਹਾਸਾ)

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ ।

**ਡਾਕਟਰ ਭਗਤ ਸਿੰਘ**: ਮੇਰੇ ਭਰਾਵੋ, ਗੱਲ ਇਹ ਸੀ ਕਿ ਮੇਰੀ ਪਾਰਟੀ ਸ਼੍ਰੋਮਣੀ ਅਕਾਲੀ ਕਮਿੱਟਿਡ ਹੈ । .. ...

**ਸਰਦਾਰ ਬਲਬੀਰ ਸਿੰਘ**: ** ** **

---

**Expunged as ordered by the Chair.

**Mr. Chairman**: This is no point of order.

**ਡਾਕਟਰ ਭਗਤ ਸਿੰਘ**: ਚੇਅਰਮੈਨ ਸਾਹਿਬ, ਮੈਨੂੰ ਤਾਂ ਇਹ ਪਤਾ ਨਹੀਂ ਲਗਦਾ ਕਿ ਮੈਨੂੰ ਇਹ ਕਿਹੜੇ ਪੁਆਇੰਟ ਤੋਂ ਇੱਕਲਾ ਗਿਣਦੇ ਹਨ। ਸੋ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਸਾਹਮਣੇ ਆਇਆ ਸੀ ਸ੍ਰੀ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਔਰ ਚੀਫ਼ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦਿੱਤੀ ਸੀ ਕਿ ਉਸ ਉਤੇ ਪੂਰਾ ਅਮਲ ਕੀਤਾ ਜਾਵੇਗਾ। ਜਨਤਾ ਪਾਰਟੀ ਦੇ ਭਰਾਵਾਂ ਨੇ ਉਸ ਵੇਲੇ ਸਹਿਯੋਗ ਦਿੱਤਾ ਸੀ ਪਰ ਹੁਣ ਜਨ ਸੰਘ ਦੇ ਬੰਦੇ ਜਾਂ ਆਰ. ਐਸ. ਐਸ. ਨਾਲ ਸਬੰਧ ਰਖਣ ਵਾਲੇ ਬੰਦੇ ਕਿਉਂ ਪਿੱਛੇ ਖਿਸਕਦੇ ਜਾ ਰਹੇ ਹਨ। . . . .

**ਸ੍ਰੀ ਮਨਮੋਹਨ ਕਾਲੀਆ** : ਚੇਅਰਮੈਨ ਸਾਹਿਬ, ਪਤਾ ਲੱਗਿਆ ਹੈ ਕਿ ਕੱਲ੍ਹ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਆ ਰਿਹਾ ਹੈ More powers to States ਦੇ ਸਬੰਧ ਵਿਚ। ਇਸ ਵੇਲੇ ਇਹ ਇਸ਼ੂ ਨਹੀਂ ਹੈ। ਉਸ ਰੈਜ਼ੋਲਿਊਸ਼ਨ ਵਿਚ ਬਾਕੀ ਲੋਕਾਂ ਦਾ ਵੀ ਹੱਕ ਬਣ ਜਾਂਦਾ ਹੈ ਕਿ ਉਹ ਵੀ ਉਸ ਵਿਚ ਆਪਣੇ ਵਿਚਾਰ ਦੱਸ ਦੇਣ। ਇਸ ਤਰ੍ਹਾਂ ਦਾ ਇਕ ਦੂਸਰੇ ਤੇ ਪਾਰਟੀ ਕਰਿਟੀਸਿਜ਼ਮ ਦਾ ਫਾਇਦਾ ਨਹੀਂ ਹੈ।

**ਸਾਥੀ ਰੂਪ ਲਾਲ** ** ** **

**Mr. Chairman**: This is no point of order.

**ਡਾਕਟਰ ਭਗਤ ਸਿੰਘ**: ਸੋ, ਚੇਅਰਮੈਨ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਪਿਛਲੀ ਵਾਰੀ 40 ਕਰੋੜ ਰੁਪਿਆ ਪੈਡੀ ਦਾ ਮੇਰੀ ਸਟੇਟ ਵਿਚ ਕਿਸਾਨ ਪਾਸ ਆਇਆ ਹੈ, ਆਲੂਆਂ ਦਾ ਵੀ ਆਇਆ ਹੈ। ਉਸ ਵੇਲੇ ਵੀ ਮੈਂ ਚੀਫ਼ ਮਨਿਸਟਰ ਸਾਹਿਬ ਨੂੰ, ਵਿੱਤ ਮੰਤਰੀ ਸਾਹਿਬ ਨੂੰ ਅਰਜ਼ ਕੀਤੀ ਕਿ ਤੁਹਾਡੇ ਕੋਲ ਕੀ ਪਲਾਨ ਹੈ ਜਿਸ ਨਾਲ ਤੁਹਾਨੂੰ ਤਸੱਲੀ ਹੋਵੇ ਕਿ ਇਹ 40 ਕਰੋੜ ਰੁਪਿਆ ਸਾਡੀ ਸਟੇਟ ਵਿਚ ਹੀ ਖਰਚ ਹੋਵੇਗਾ। ਇਸ ਲਈ ਤੁਸੀਂ ਕੋਈ ਪਲਾਨ ਬਣਾਓ, ਪਰ ਕੋਈ ਪਲਾਨ ਨਹੀਂ ਬਣਾਈ ਗਈ। ਇਹ ਬੇਨਤੀ ਮੈਂ ਤਿੰਨ ਮਹੀਨੇ ਪਹਿਲਾਂ ਕੀਤੀ ਸੀ ਔਰ ਫਿਰ ਉਸ ਰੁਪਏ ਦਾ ਹੋਇਆ ਕੀ; ਮਹਾਰਾਸ਼ਟਰਾ, ਗੁਜਰਾਤ ਅਤੇ ਹੋਰ ਸਟੇਟਾਂ ਵਿਚ ਬੈਂਕਾਂ ਰਾਹੀਂ ਚਲਾ ਗਿਆ। ਮੈਂ ਇਸ ਲਈ ਇਹ ਸੁਝਾਓ ਦਿੰਦਾ ਹਾਂ ਕਿ ਅਗਰ ਸਟੇਟ ਦੀ ਅਕਾਨੋਮੀ ਨੂੰ ਬੜ੍ਹਾਵਾ ਦੇਣਾ ਹੈ ਤਾਂ ਕੋਆਪ੍ਰੇਟਿਵ ਬੈਂਕਾਂ ਵਿਚ ਪੈਸਾ ਜਮ੍ਹਾਂ ਕਰਾਉਣ ਲਈ ਲੋਕਾਂ ਦਾ ਭਰੋਸਾ ਪੈਦਾ ਕਰੋ। ਇਹ ਸਾਡੀ ਪੰਜਾਬ ਵਿੱਤ ਕਾਰਪੋਰੇਸ਼ਨ ਨੇ ਲੋਕਾਂ ਨੂੰ ਖਾਸ ਕਰਕੇ ਕਿਸਾਨਾਂ ਨੂੰ ਕੋਈ ਰੁਪਿਆ ਨਹੀਂ ਦਿਤਾ ਜਿਨ੍ਹਾਂ ਕਿ ਸ਼ੈਲਰ ਲਾਏ ਹਨ। ਉਸ ਨੇ ਕੀ ਕੰਮ ਕੀਤਾ ਹੈ ? ਉਸ ਨੇ ਇਕ ਵੀ ਬੰਦੇ ਨੂੰ ਪੈਸਾ ਐਡਵਾਂਸ ਨਹੀਂ ਦਿਤਾ ਔਰ ਲੋਕਾਂ ਨੇ ਮਜਬੂਰ ਹੋਕੇ ਮੰਗ ਕੀਤੀ ਕਿ ਉਸ ਤੇ ਚੇਅਰਮੈਨ ਨੂੰ ਹਟਾਉ। ਸੋ ਕਿਸਾਨਾਂ ਨੇ ਸ਼ੈਲਰ ਲਗਾਉਣ ਖਾਤਰ ਪ੍ਰਾਈਵੇਟ ਬੈਂਕਾਂ ਤੋਂ ਕਰਜ਼ਾ ਲੈਣ ਲਈ ਆਪਣੇ ਰਿਸ਼ਤੇਦਾਰਾਂ ਨੂੰ ਮਜਬੂਰ ਕਰਕੇ ਬੈਂਕਾਂ ਵਿਚ ਕਾਫੀ ਪੈਸੇ ਜਮ੍ਹਾਂ ਕਰਵਾਕੇ ਉਸਦੇ ਇਵਜ਼ ਵਿਚ ਉਹਨਾਂ ਨੂੰ ਬਹੁਤ ਥੋੜ੍ਹਾ ਕਰਜ਼ਾ ਮਿਲਿਆ ਉਹ ਕਮਲੇ ਕਿਸਾਨ ਇਸ ਜਮ੍ਹਾਂ ਕਰਵਾਈ ਰਕਮ ਦਾ ਵਾਜਬ ਕਮਸ਼ਿਨ ਭੀ ਨਾ ਲੈ ਸਕੇ। ਇਸ ਤਰ੍ਹਾਂ ਨਾਲ ਮੇਰੀ ਸਟੇਟ ਦਾ ਰੁਪਿਆ ਬਾਹਰ ਗਿਆ। ਇਹ ਅਯੋਗ ਪਲੈਨ ਦੇ ਕਾਰਨ ਵਾਪਰਿਆ। ਮੈਂ ਕਹਿੰਦਾ ਹਾਂ ਕਿ ਅਗਰ ਅਸੀਂ ਅਪਣਾ ਬੈਂਕਿੰਗ ਸਿਸਟਮ ਠੀਕ ਕਰੀਏ, ਉਸ ਪੈਸੇ ਨੂੰ ਅਸੀਂ ਬਾਹਰ ਨਾ ਜਾਣ ਦੇਈਏ, ਆਪਣੇ ਪਾਸ ਰਖੀਏ ਤਾਂ ਸਾਨੂੰ ਬਾਹਰੋਂ ਪੈਸਾ ਲੈਣ ਦੀ ਲੋੜ ਹੀ ਨਾ ਪਵੇ।

---

** Expunged as ordered by the Chair.

[ਡਾਕਟਰ ਭਗਤ ਸਿੰਘ]

ਹੁਣ ਮੈਂ ਇੰਡਸਟਰੀ ਦੇ ਗਰੋਥ ਦੀ ਵੀ ਅਰਜ਼ ਕਰ ਦੇਵਾਂ । ਪਿਛਲੇ ਸਾਲ ਟੰਡਨ ਸਾਹਿਬ ਨੇ ਕਿਹਾ ਸੀ ਕਿ ਸਾਡਾ ਗਰੋਥ ਰੇਟ ਸਾਢੇ ਬਾਰਾਂ ਪਰਸੈਂਟ ਹੈ ਔਰ ਨੈਸ਼ਨਲ ਗਰੋਥ ਰੇਟ 16 ਪਰਸੈਂਟ ਹੈ, ਮਹਾਰਾਸ਼ਟਰ ਦਾ 26 ਪਰਸੈਂਟ ਹੈ, ਇਨ੍ਹਾਂ ਨੇ ਕਿਹਾ ਸੀ ਕਿ ਮੈਂ ਇਹ ਗਰੋਥ ਰੇਟ ਹਰ ਸਾਲ 5 ਪਰਸੈਂਟ ਹੋਰ ਵਧਾਵਾਂਗਾ ਇਸ ਤਰ੍ਹਾਂ ਨਾਲ ਤਿਨ ਸਾਲਾਂ ਵਿਚ 15 ਪਰਸੈਂਟ ਤਕ ਲੈ ਜਾਵਾਂਗਾ । ਹੁਣ ਤੁਸੀਂ ਵੇਖ ਲਵੋ ਇੰਡਸਟਰੀ ਦੀ ਪਰਫਾਰਮੈਂਸ ਕੀ ਹੈ । ਇਸ ਬਾਰੇ ਮਨਿਸਟਰ ਵਲੋਂ ਕੋਈ ਜ਼ਿਕਰ ਤਕ ਨਹੀਂ ਹੋਇਆ । ਹੁਸ਼ਿਆਰਪੁਰ ਜੇ ਕਰ ਇੰਡਸਟਰੀ ਲਗਾਈ ਹੈ, 15, 16 ਪਰਸੈਂਟ ਕਨਸੈਸ਼ਨ ਦਿਤਾ ਹੈ, ਪਰ ਉਹ ਕਨਸੈਸ਼ਨ ਕੌਣ ਲੈ ਗਿਆ, ਕਿਸ ਨੂੰ ਦਿਤਾ, ਕੋਈ ਬਿਰਲਾ ਹੈ ਜਾਂ ਥਾਪਰ ਜਾਂ ਕੋਈ ਹੋਰ ਵੱਡਾ ਆਦਮੀ ਹੈ, ਉਹ ਲੈ ਗਿਆ ਹੈ । ਅਗਰ ਇਸ ਤਰੀਕੇ ਨਾਲ ਪੰਜਾਬ ਦੀ ਦੌਲਤ, ਜੋ ਕਿਸਾਨ ਪੈਦਾ ਕਰ ਰਿਹਾ ਹੈ, ਉਹ ਇੰਡਸਟਰੀ ਡਿਪਾਰਟਮੈਂਟ ਨੇ ਲੁਟਾਉਣੀ ਹੈ ਤਾਂ ਫਿਰ ਮੇਰੇ ਪੰਜਾਬ ਦੀ ਬੈਂਕਰਪਟਸੀ ਸਮਝੋ ਆਈ ਕਿ ਕਿ ਆਈ ਉਸ ਨੂੰ ਕੋਈ ਰੋਕ ਨਹੀਂ ਸਕਦਾ ।

ਓਵਰ ਡਰਾਫਟ ਦੀ ਗੱਲ ਹੈ । ਖੈਰ ਓਵਰ ਡਰਾਫਟ ਤਾਂ ਹੁੰਦਾ ਰਹਿੰਦਾ ਹੈ । ਪਰ ਓਵਰ-ਡਰਾਫਟ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਦਾ ਬੇਸ ਸਾਊਂਡ ਹੋਵੇ । ਈਵਨ ਇੰਡੀਵਿਜੂਅਲ ਦੇ ਵਾਸਤੇ ਵੀ ਪੈਸੇ ਦੀ ਕਰੈਡਿਟ ਲਿਮਿਟ ਹੁੰਦੀ ਹੈ । ਵਪਾਰੀਆਂ ਵਾਸਤੇ ਬਣਿਆ ਹੋਇਆ ਹੈ ਕਿ ਉਹ ਇਤਨੇ ਰੁਪਏ ਓਵਰ-ਡਰਾਫਟ ਕਰ ਸਕਦੇ ਹਨ । ਅਗਰ ਓਵਰ ਡਰਾਫਟ ਕਰਕੇ ਵੈਲਫੇਅਰ ਸਟੇਟ ਬਨਾਉਣੀ ਹੈ ਤਾਂ ਤੇ ਗਲ ਠੀਕ ਹੈ, ਕੋਈ ਗਲ ਨਹੀਂ ਹੈ । ਪਰ ਵੈਲਫੇਅਰ ਸਟੇਟ ਬਨਾਉਣ ਵਲ ਧਿਆਨ ਘੱਟ ਦਿੱਤਾ ਜਾ ਰਿਹਾ ਹੈ । ਬਹੁਤ ਸਾਰੀਆਂ ਗੱਲਾਂ ਨਾ ਕਰਦਾ ਹੋਇਆ ਸਮੇਂ ਦੀ ਥੁੜ ਕਾਰਨ ਮੈਂ ਹੁਣ ਸ਼ਡਿਊਲਡ ਕਾਸਟਸ ਦੀ ਵੀ ਗੱਲ ਕਰ ਦਿਆਂ । ਬੀਬੀ ਵਿਚਾਰੀ ਨੂੰ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਇਸ ਦੇ ਵਸ ਦਾ ਰੋਗ ਨਹੀਂ । ਮੈਂ ਬਾਦਲ ਸਾਹਿਬ ਨੂੰ ਮੁਖਾਤਬ ਕਰਾਂਗਾ । ਇਨ੍ਹਾਂ ਨੇ 25 ਕਰੋੜ ਰੁਪਿਆ ਸਾਨੂੰ ਦਿਤਾ ਹੈ ਪਰ ਸਕੀਮ ਕਿਹੜੀ ਦਿਤੀ ਹੈ, ਜਿਸ ਉਤੇ ਖਰਚ ਕਰਨਾ ਹੈ, ਉਹ ਕਿਹੜੀ ਪਲਾਨ ਹੈ ? ਇਸ ਦੇ ਖਰਚ ਕਰਨ ਵਾਸਤੇ ਸਕੀਮ ਹੋਣੀ ਚਾਹੀਦੀ ਸੀ । ਫਿਰ ਇਨ੍ਹਾਂ ਨੇ ਪੰਜਾਬ ਸਟੇਟ ਸ਼ਡਿਊਲਡ ਕਾਸਟਸ ਲੈਂਡ ਡਿਵੈ-ਲਪਮੈਂਟ ਐਂਡ ਫਾਇਨੈਂਸ ਕਾਰਪੋਰੇਸ਼ਨ ਦਾ ਪੈਸਾ ਵੀ ਹੁਣ 10 ਕਰੋੜ ਕਰ ਦਿੱਤਾ ਹੈ । ਇਹ ਬਾਰਾਂ ਐਮ. ਐਲ. ਏਜ਼ ਜਿਤਨੇ ਵੀ ਸ਼ਡਿਊਲਡ ਕਾਸਟਸ ਹਨ, ਉਨ੍ਹਾਂ ਨੇ ਲਿਖ ਕੇ ਦਿਤਾ ਹੈ ਕਿ ਜਿਹੜਾ ਚੇਅਰਮੈਨ ਉਸ ਕਾਰਪੋਰੇਸ਼ਨ ਦਾ ਬਣਾਇਆ ਹੋਇਆ ਹੈ ਉਹ ਕਾਰਪੋਰੇਸ਼ਨ ਦੇ ਪੈਸੇ ਨੂੰ ਲੁਟ ਕੇ ਖਾ ਗਿਆ ਹੈ, ਉਸ ਨੂੰ ਹਟਾਉ ਪਰ ਅਫਸੋਸ ਹੈ ਕਿ ਇਸ ਸਰਕਾਰ ਦੇ ਕੰਨ ਤੇ ਜੂੰ ਤਕ ਨਹੀਂ ਸਰਕੀ । ਪੰਜ ਕਰੋੜ ਰੁਪਏ ਨਾਲ ਅਸੀਂ 20 ਕਰੋੜ ਰੁਪਏ ਦੀ ਰੋਟੇਸ਼ਨ ਕਰ ਸਕਦੇ ਹਾਂ ਪਰ ਜੇ ਕਰ ਉਥੇ ਕਾਰਪੋਰੇਸ਼ਨ ਵਿਚ ਕੋਈ ਅਕਲਮੰਦ ਬੰਦਾ ਬੈਠਾ ਹੋਵੇ । ਇਸ ਲਈ ਮੈ ਇਹ ਕਹਾਂਗਾ ਕਿ ਜੇ ਕਰ ਪੰਜ ਕਰੋੜ ਰੁਪਿਆ ਹੋਰ ਹੁਣੇ ਹੀ ਉਸ ਦੇ ਹੁੰਦਿਆਂ ਹੁੰਦਿਆਂ ਦੇ ਦਿਤਾ ਤਾਂ ਉਹ ਦੋ ਮਹੀਨਿਆਂ ਵਿਚ ਉਸ ਨੇ ਛਕ ਛਕਾ ਜਾਣਾ ਹੈ, ਘਰੋ ਘਰੀ ਪਹੁੰਚਾ ਦੇਣਾ ਹੈ । ਫਿਰ ਉਸ ਦੀ ਰਿਕਵਰੀ ਨਹੀਂ ਹੋਣੀ । ਇਸ ਲਈ ਮੈਂ ਇਹ ਕਹਾਂਗਾ ਕਿ ਪਿਛਲੇ ਕਰਜ਼ਿਆਂ ਦੀ ਰਿਕਵਰੀ ਹੋਣੀ ਚਾਹੀਦੀ ਹੈ ਤਾਂ ਜੋ ਪੈਸਾ ਰੋਟੇਸ਼ਨ ਵਿਚ ਆ ਕੇ ਦੂਜੇ ਗਰੀਬਾਂ ਦਾ ਵੀ ਭਲਾ ਹੁੰਦਾ ਰਹੇ । ਪੰਜਾਬੀ ਲੋਕਾਂ ਨਾਲ ਜ਼ਾਤ ਪਾਤ ਦਾ ਇਮਤਿਆਜ਼ ਨਾ ਕਰੋ । ਤੁਸੀਂ ਵੇਖੋ ਮਾਲੇਰਕੋਟਲਾ ਵਿਚ ਬਹੁਤ ਸਾਰੇ ਮੁਸਲਮਾਨ ਵੀ ਗਰੀਬ ਆਦਮੀ ਹਨ । (ਥੰਪਿੰਗ) ਇਸ ਤਰ੍ਹਾਂ ਮੁਸਲਮਾਨ ਕੰਬੋਜ ਵੀ ਹਨ ਪਰ ਉਨ੍ਹਾਂ ਨੂੰ ਸ਼ਡਿਊਲਡ ਕਾਸਟਸ ਨਹੀਂ ਕਰਦੇ । ਇਸ ਲਈ ਉਨ੍ਹਾਂ ਲਈ ਵੀ ਕੋਈ ਸਕੀਮ ਬਣਨੀ ਚਾਹੀਦੀ ਹੈ । ਇਕ ਹੋਰ ਗੱਲ ਇਹ ਹੈ ਕਿ ਜੇਕਰ ਤੁਸੀਂ ਕੋਈ ਸਕੀਮ ਬਣਾਉਂਦੇ ਹੋ ਤਾਂ ਉਸ ਨੂੰ ਅਮਲ ਵਿਚ ਲਿਆਵੋ । ਪਰ ਇਥੇ ਕੋਈ ਗੱਲ ਸੁਣੇ ਤਾਂ ਹੀ ਕੋਈ ਕਰੇ । ਇਨ੍ਹਾਂ ਲਫਜ਼ਾਂ ਨਾਲ, ਮੈਂ, ਚੇਅਰਮੈਨ ਸਾਹਿਬ, ਆਪ ਦਾ ਧੰਨਵਾਦ ਕਰਦਾ ਹਾਂ । ਅੰਤ ਵਿਚ ਇਹ ਕਹਾਂਗਾ ਕਿ ਅਗਰ ਕੋਈ ਐਸੇ ਸ਼ਬਦ ਬੋਲ ਚੁਕਾ ਹੋਵਾਂ ਜੋ ਕਿ ਜ਼ਾਤੀ ਤੌਰ ਤੇ ਕਿਸੇ ਨੂੰ ਪਿੰਚ ਕੀਤੇ ਹੋਣ ਉਸ

ਦੇ ਵਾਸਤੇ ਮੈਂ ਮੁਆਫੀ ਚਾਹੁੰਦਾ ਹਾਂ ਪਰ ਵਿਡੋਂ ਕੋਈ ਐਸੀ ਗੱਲ ਮੈਂ ਨਹੀਂ ਕਹੀ । ਬਾਕੀ ਕੋਈ ਵਜ਼ੀਰ ਹੈ, ਕੋਈ ਅਫਸਰ ਹੈ, ਜੇਕਰ ਉਹ ਕੋਈ ਗਲਤ ਕੰਮ ਕਰਦਾ ਹੈ ਤਾਂ ਜਿਤਨੀ ਦੇਰ ਤਕ ਮੈਂ ਇਥੇ ਮੌਜੂਦ ਹਾਂ ਉਸ ਨੂੰ ਸਪੇਅਰ ਨਹੀਂ ਕਰ ਸਕਦਾ ਅਗਾਂਹ ਜੋ ਮਰਜ਼ੀ ਹੋ ਜਾਵੇ ।

(ਇਸ ਸਮੇਂ ਕਈ ਮਾਨਯੋਗ ਮੈਂਬਰਜ਼ ਸਹਿਬਾਨ ਬੋਲਣ ਲਈ ਖੜ੍ਹੇ ਹੋਏ ।)

ਚੇਅਰਮੈਨ ਸਾਹਿਬ, ਇਕ ਬਹੁਤ ਹੀ ਜ਼ਰੂਰੀ ਗੱਲ ਮੈਂ ਕਰਨੀ ਭੁੱਲ ਗਿਆ ਹਾਂ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ..........

**ਸ੍ਰੀ ਸਭਾਪਤੀ** : ਠੀਕ ਹੈ, ਡਾਕਟਰ ਸਾਹਿਬ, ਤੁਸੀਂ ਇਕ ਅੱਧ ਮਿੰਟ ਵਿਚ ਕਹਿ ਲਵੋ ।

**ਡਾਕਟਰ ਭਗਤ ਸਿੰਘ** : ਚੇਅਰਮੈਨ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੇਰੇ ਪਾਸ ਵੈਲਫੇਅਰ ਦਾ ਮਹਿਕਮਾ ਸੀ ਤਾਂ ਮੈਂ ਹੋਰ ਕਾਨੂੰਨਾਂ ਦੇ ਨਾਲ ਇਕ ਐਕਟ ਬਣਾਇਆ ਸੀ "ਪ੍ਰਿਵੈਨਸ਼ਨ ਆਫ ਬੈਗਰੀਜ਼ ਐਕਟ" । ਸਾਰੇ ਹਾਊਸ ਨੇ ਉਸ ਨੂੰ ਯੂਨਾਨੀਮਸਲੀ ਪਾਸ ਕੀਤਾ ਸੀ । ਪੰਜ ਸਾਲ ਉਸ ਤੋਂ ਬਾਅਦ ਇਨ੍ਹਾਂ (ਵਿਰੋਧੀ ਧਿਰ ਵੱਲ ਇਸ਼ਾਰਾ) ਦੀ ਕਾਂਗਰਸੀ ਸਰਕਾਰ ਰਹੀ ਹੈ ਪਰ ਇਨ੍ਹਾਂ ਨੇ ਉਸ ਨੂੰ ਨੋਟੀਫਾਈ ਹੀ ਨਹੀਂ ਕੀਤਾ ਔਰ ਦੋ ਸਾਲ ਹੁਣ ਹੋ ਗਏ ਹਨ ਪਰ ਇਹ ਫਿਰ ਵੀ ਬਾਦਲ ਸਰਕਾਰ ਨੇ ਲਾਗੂ ਨਹੀਂ ਕੀਤਾ । ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਸਾਡੀ ਸਰਪਲੱਸ ਸਟੇਟ ਹੈ ਤਾਂ ਫਿਰ ਇਸ ਐਕਟ ਨੂੰ ਕਿਉਂ ਨਾ ਲਾਗੂ ਕੀਤਾ ਜਾਵੇ । ਇਹ ਬੜੀ ਦੁਖਦਾਇਕ ਗੱਲ ਹੈ । ਦੂਸਰਾ ਐਕਟ ਆਰਟੀਕਲ 335/338 ਅਤੇ ਆਰਟੀਕਲ 16 ਆਫ ਕੰਸਟੀਚਿਊਸ਼ਨ ਦੇ ਬਾਰੇ ਸੀ । ਮੈਂ ਕਹਿੰਦਾ ਹਾਂ ਕਿ ਜਾਂ ਤਾਂ ਤੁਸੀਂ ਕਾਨਸਟੀਚਿਊਸ਼ਨ ਨੂੰ ਰੱਦ ਕਰ ਦਿਓ ਪਰ ਜੇਕਰ ਤੁਸੀਂ ਉਸ ਨੂੰ ਮੰਨਦੇ ਹੋ ਤਾਂ ਫਿਰ ਸ਼ਡਿਊਲਡ ਕਾਸਟਸ ਵਾਸਤੇ ਰਿਜ਼ਰਵੇਸ਼ਨ ਇੰਨ ਪੋਸਟਸ ਦਾ ਐਕਟ ਹਾਊਸ ਵਿਚੋਂ ਪਾਸ ਕਿਉਂ ਨਹੀਂ ਕਰਵਾਉਂਦੇ ? ਹਰ ਵਾਰੀ ਟਾਲ ਕਿਉਂ ਦਿੰਦੇ ਹੋ । ਉਹ ਹੀ ਇਨਸਟਰੱਕਸ਼ਨਜ਼ ਹਨ ਜੋ ਗੌਰਮਿੰਟ ਨੇ ਦਿੱਤੀਆਂ ਹੋਈਆਂ ਹਨ ਅਗਰ ਤੁਸੀਂ ਉਨ੍ਹਾਂ ਨੂੰ ਕਾਨੂੰਨ ਦੀ ਸ਼ਕਲ ਦੇ ਦਿਓ ਤਾਂ ਕੀ ਹਰਜ ਹੈ, ਜੇਕਰ ਇਹ ਐਕਟ ਬਣ ਜਾਵੇ ਤਾਂ ਜਿਸ ਕਿਸੇ ਵਿਅਕਤੀ ਨੂੰ ਗਰੀਵੈਂਸ ਹੋਵੇ ਉਹ ਕੋਰਟ ਵਿਚ ਚਲਾ ਜਾਵੇ । ਇਸ ਤੋਂ ਬਿਨਾਂ ਪੋਸਟਾਂ ਹੋਰ ਲੋਕ ਲੈ ਜਾਂਦੇ ਹਨ । ਇਸ ਕਰਕੇ ਅਸੀਂ ਸਮੁੱਚੇ ਤੌਰ ਤੇ ਵੇਖਿਆ ਹੈ ਕਿ ਬੜੀ ਅਨਫਾਰਚੂਨੇਟ ਸਥਿੱਤੀ ਆ ਰਹੀ ਹੈ ਅਤੇ ਇਨ੍ਹਾਂ ਗਰੀਬ ਲੋਕਾਂ ਨਾਲ ਸਖਤ ਅੰਨਿਆਂ ਹੋ ਰਿਹਾ ਹੈ ।

---

## EXTENSION OF TIME OF THE SITTING

**ਸ੍ਰੀ ਸਭਾਪਤੀ** : ਹਾਊਸ ਦਾ ਟਾਇਮ 1-30 ਵਜੇ ਤਕ ਦਾ ਸੀ ਪਰ ਹਾਊਸ ਦੇ ਮੈਂਬਰਾਂ ਦੀ ਡੀਜ਼ਾਇਰ ਹੈ ਕਿ ਇਸ ਨੂੰ 2.00 ਵਜੇ ਤਕ ਐਕਸਟੈਂਡ ਕਰ ਦਿੱਤਾ ਜਾਵੇ । ਜੇ ਸਾਰੇ ਮੈਂਬਰ ਇਤਫਾਕ ਕਰਦੇ ਹੋਣ ਤਾਂ ਇਹ ਟਾਈਮ 2.00 ਵਜੇ ਤਕ ਐਕਸਟੈਂਡ ਕਰ ਦਿੱਤਾ ਜਾਵੇ ।

(ਆਵਾਜ਼ਾਂ : ਯੈਸ., ਯੈਸ.)

ਹਾਊਸ ਦਾ ਟਾਈਮ 2.00 ਵਜੇ ਤਕ ਐਕਸਟੈਂਡ ਕੀਤਾ ਜਾਂਦਾ ਹੈ ।

## VOTE-ON-ACCOUNT BUDGET FOR THE YEAR 1979-80.
(*Resumption of discussion*)

श्री ग्र. विश्वनाथन (लुधियाना पश्चिम) . चेयरमैन साहिब, पिछले कई दिनों से पंजाब में आंधी, बारिश, धुन्ध और तूफान का वातावरण चल रहा है । आज पहला दिन है कि कुछ धूप निकली है । इस से ऐसा लगता है कि केंद्रीय बजट से लोगों के ऊपर जो धुन्ध छा गई थी, वह आज स्टेट के बजट आने पर उन को कुछ धूप दिखाई दी है अर्थात उनको कुछ राहत मिली है । ऐसा नज़र आ रहा है । (तालियां)

कल हमारे वित्त मंत्री ने बजट पर बोलते हुए कहा था कि पंजाब के अन्दर पर कैपिटा इन्कम 2,000·/ रुपया by the end of this year हो जायगी । इस के लिए मैं अपने वित्त मंत्री साहिब को पंजाब के सारे किसानों मज़दूरों और कारखानेदारों की तरफ से बधाई देता हूँ । पर जहां यह बधाई के पात्र हैं वहां मैं इन को इस में एक थोड़ी सी अड़चन भी बताता हूँ । Per capita income means average income of a Punjabi and not the income of an average Punjabi. There is a difference between the two एक औसत पंजाबी की आमदनी में और पंजाबी की औस्त आमदनी में बहुत अन्तर है । यह दो हज़ार रूपया Per capita income जो है इस के अन्दर वह लोग भी आ जाते हैं जो Chain of Industries चला रहे हैं और उन का सारा नफ़ा अपनी जेबों में डाल रहे हैं । वह अपनी ऐक्सपैनशन जो सरकारी सोरसिज़ से कर रहे हैं लेकिन उस का जो बोझ है वह मेरे जैसे और आप जैसे आम जनता पर पड़ रहा है । इस के अन्दर वह लोग भी शामिल हैं, जिन का ज़िकर यहां पर कई दिन होता रहा है वे भी हैं जैसे झोटा सिंह और मझ कौर जिन पर एक पैसे का भी टैक्स नहीं लग रहा सिवाय आबियाना के और मालिए के । जिन्होंने कानून से बचने के लिए ऐसे काम किये हुए हैं, लाखों रुपयों की उन्होंने ज़मीनें सम्भाली हुई हैं और हज़ारों रूपये वह राज्यपाल बन कर एक प्रान्त से तनखाह के ले रहे हैं । कई आदमी तो ऐसे हैं जिन का बाप किसी स्टेट का गवर्नर है, उन के पास हज़ारों एकड़ ज़मीन है और फिर बेटा किसी दूसरी स्टेट के चीफ़ मिनिस्टर की कुर्सी पर बैठने की तैयारी कर रहा है । आप देखें उन की आमदनी क्या होगी । इस का मतलब यह है that the income of an average Punjabi should increase alongwith the average income of a Punjabi यह बढ़नी चाहिए । इस लिए इस के बारे में income groups का survey करवाया जाये ।

चेयरमैन साहिब, मैं इस बजट को बड़ा अच्छा बजट कहता हूँ और इस के लिए मैं अपने वित्त मंत्री साहिब को, लुधियाना शहर, जो कि पंजाब में बहुत प्रगतिशील हैं, जहां कारपोरेशन कायम की गई है, उन शहरियों की तरफ से व बाकी सारे पजाब की तरफ से बधाई देता हूँ ।

I am glad to say that a large project involving an outlay of Rs. 66.70 crore for development of sewerage etc. is being implemented.

चेयरमैन साहिब, आज सवेरे मेरे मोहतरम दोस्त श्री हंस राज शर्मा, बड़े मुस्करा मुस्करा कर, हाथ हिला हिला कर, गर्दन घुमा घुमा कर और आंखें मटका मटका कर बोल रहे थे। (हंसी) उस समय वह बहुत सुन्दर लग रहे थे लेकिन मैं उन्हें बताना चाहता हूँ, वह खुद भी वित्त मंत्री रहे हैं, कि पिछले 30 सालों में पंजाब की मयुन्सीपलिटी को इतना रुपया नहीं मिला जितना एक साल में 10 मयुन्सीपैलिटीज़ को डिफरैंट प्राजैक्टस के लिए मिल गया है। (तालियां) और अब उन को इस बजट पर नाराज़गी हो रही है। (विघन) चेयरमैन साहिब, मेरे एक दोस्त कह रहे हैं कि It is loan लेकिन मैं कहता हूं कि यह Loan जब वापिस दिया जायेगा तब हम इस का जवाब देंगे। परन्तु मैं यह बताना चाहता हूं कि March, 1977 के चुनावों तक world Bank से, I. M. F. से, West Germany से, East Germany से, U.K. से, United States से और दूसरी International private and State Agency से जितनी इन्हों ने ग्रांट ली है, वह छोड़ कर केवल लोन भी गिने जायें, अगर उस सारे पैसे का हमें इन्ट्रैस्ट आज देना पड़े तो हिन्दोस्तान की 62 करोड़ की आबादी के अतिरिक्त जो बच्चा आज पैदा हो रहा है उस पर भी 350/- रुपये का कर्ज़ा चढ़ जायेगा। इस लिए अब आप आराम से सुनिऐ। हम ने भी अब तक आप का नाटक देखा है।

इस के बाद, चेयरमैन साहिब, इस भाषण में Agricultural Diversification की बहुत अच्छी बात की गई है। वास्तव में Economists are not Botanists and Botanists are not Economists. But if both are there, they are not publicmen. इस लिए मैं यह चाहता हूँ कि जहां पर गेहूँ बोने योग्य धरती है, वहां गेहूँ बोना चाहिए। जहां गन्ना ज़्यादा पैदा होता है, वहां गन्ना लगाना चाहिए। यह अकलमंदी की बात है कि जहां पर चावल ज़्यादा होता है वहां चावल ही लगाना चाहिए। अगर हिमाचल प्रदेश में फल ज़्यादा होता है, तो वहां फल ही ज़्यादा पैदा करना चाहिए। यह नहीं करना चाहिए कि वहां पर चावल पैदा किया जाये। इस लिये मैं वित मंत्री साहिब से यह कहता हूँ कि वह कोई स्कीम बना कर सैन्टर को पेश करें। इस से हमारी तरक्की होगी।

यहां पर मेरे सामने बैठे दोस्तों ने कहा कि पंजाब में दालें महंगी हो गई हैं। शायद इन में से कोई भी ऐसा मैंबर न हो जो दालें खाता हो। यह तो सब मुर्ग ही खाने वाले हैं। परन्तु फिर भी यह दालों की बातें करते हैं। चेयरमैन साहिब, मैं भी कहता हूँ कि दालों और लिन्टलज़ की प्रोडक्शन बढ़ाने के लिए ज़्यादा ध्यान देना चाहिए। इस के लिए पंजाब के अन्दर जितना भी Sub-mountaneous area है, रोपड़ से लेकर पठानकोट तक, यह area खास कर पलसिज़ और लिन्टलज़ के लिए उपयोगी हो सकता है यदि इस की तरफ ज़्यादा ध्यान दिया जाये।

एक बात और कही गई है, वह यह है कि it is reckoned that a sum of about Rs. 200 crores a year is coming from abroad in the State of

[श्री अ. विश्वानाथन]

Punjab for capital formation लेकिन, चेयरमैन साहिब, मैं वित्त मंत्री साहिब के नोटिस में यह बात लाना चाहता हूँ कि यहां पंजाब में हर साल विदेशों से बहुत सारे नवयुवक आते हैं जो यहां पर अपना उद्योग लगाना चाहते हैं, वह अपने साथ पैसा भी लाते हैं। वह केवल इंजीनियर ही नहीं होते बल्कि अपने काम में ऐक्सपर्ट भी होते हैं। लेकिन उन को हमार डिपार्टमैंटस की ब्यूरोक्रेसी यहां रहने नहीं देती। किसी आदमी के लिए किसी मिनिस्टर का फोन हो जाये तो ठीक है, नहीं तो वह बेचारे धक्के खा कर वापिस चले जाते हैं। और यह कह कर चले जाते हैं कि Dam your country and your patriotism. They are driven from pillar to post परन्तु नराज़ हो कर वापिस चले जाते हैं। इस लिए मैं यह कहना चाहता हूँ कि एडमिनिस्ट्रेशन को सट्रीमलाईन किया जाये।

एक बात मैं और कहना चाहता हूं। लुधियाना हिन्दोस्तान का मानचस्टर है, जिस को लिटल जापान भी कहा जाता है। वहां पर एक स्टाक ऐकसचेज खोला गया है इस से हमारे पंजाब में Automatic Stabilization होगी। आज तक यह दोस्त यहां पर जूए के अड्डे ही खोलते रहें होगें परन्तु अब यहां पर स्टाक एक्सचेंज खोलें गये हैं।

ਡਾਕਟਰ ਕੇਵਲ ਕ੍ਰਿਸ਼ਨ : ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਥੇ ਅਸੀਂ ਜੂਏ ਦੇ ਅੱਡੇ ਖੋਲ੍ਹੇ ਸਨ। ਇਹ ਐਕਸਪੰਜ ਕਰ ਦਿੱਤਾ ਜਾਵੇ, ਇਹ ਵਰਡਜ਼ ਠੀਕ ਨਹੀਂ ਹਨ।

श्री अ. विश्वनाथन : मैंने यह कहा है कि यहां पर जूए के अंड्डे ही खोलते रहे होंगे।

ਸ੍ਰੀ ਸਭਾਪਤੀ : ਤੁਸੀਂ ਬਾਅਦ ਵਿਚ ਕਹਿ ਲੈਣਾ।

**Sri. A. Vishvanathan** : For the first time it has been stated in the Budget Speech :

> This will not only develop a share market in the State, but will also change the attitude of Punjabis from the conservative agrarian outlook to modern industrial and commercial outlook.

Agrarian outlook की बात हुई है। मैं वित्त मंत्री जी को कहना चाहता हूँ कि सड़कें बनाने में हम पीछे रहे हैं। पहले हमें यह 30 साल पीछे छोड़ गये थ और अब इन को ठीक करते हुए 10 साल और लग जायेंगें। इस तरह 50 साल लग जायेंगे और हम दुनियां से फिर पीछे रह जायेंगे क्योंकि यूरोपियन कन्टरीज़ अपने पलान रिवाईज़ करके हम से फिर आगे निकल जायेंगे।

We should plan economic schemes and other projects in such a way that we should start from the place where the progressive

countries of the world stand today. यह तो agrarian outlook modern Industrial and commercial outlook में बदलने का है इस में ज़्यादा प्रयत्न करने की ज़रुरत है । एक और बात जो Dr. Bhagat Singh ने कहीं थी उन्होंनें इस बात को तोड़ने मरोड़ने की कोशिश की है । मेरे दोस्त शर्मा साहिब ने भी अपने विचार पेश किये थे । लेकिन हमारे C. P. I. और C. P. I. (M) दोस्तों को पता नहीं क्यों ठेस पहुंची है ।

Sardar Balwant Singh, Finance Minister, has stated in his speech:

I had pleaded for the review of fiscal relations between the Centre and the States and for radical decentralisation of financial powers.

चेयरमैन साहिब, कई बातें जनता पार्टी के मैंबरों की तरफ से भी की गई हैं इस में मुझे कोई इतराज़ नहीं है । जनता पार्टी के मैनीफसटो को जिस ने पढ़ा है वह तो समझता है कि उस में Economic decentralisation, Financial decentralisation की बात है । The concepts of economic decentralisation financial decentralisation are different from the concept of financial autonomy and financial autonomy is an absolutely different concept from total political autonomy and the total political autonomy is different from the homeland of Dr. Bhagat Singh.

यह चार चीजें अलग अलग हैं । इस में पहली बार सरदार बलवंत सिंह ने कहा है कि The State Govt consistently and effectively Pursued this view point both in National Development Council as also before the Seventh Finance Commission. यह बातें इन्होंने अगर वहां पर जाकर की हैं तो उन बातों का आदर भी हुआ है । It is clear from the budget speech. The Finance Minister has said.—

Therefore, I had pleaded for the review of fiscal relations between the Centre and the States and for radical decentralisation of financial Powers. The State Government consistently and effectively pursued this viewpoint both in the National Development Council as also before the Seventh Finance Commission.

यह Financial decentralisation और Economic decentralisation है । इस से हमें पहिले से ज़्यादा मिला है और जो कुछ पंजाब को इससे मिला है वह यह है ।

"A welcome feature of the recommendations of the Seventh Finance Commission is that for the first time the amount of grants-in-aid under Art. 275 of the Constitution has been cut down.........."

"It is also noteworthy that the share of States in the Union excise duties has been increased from 20% to 40%." This is economic decentralisation This is financial decentralisation.

Further, "the Punjab's share in this is Rs. 60.57 crores as against Rs. 15.18 crores in the Sixth Finance Commission."

[श्री अ. विश्वनाथन]

इस तरह से पंजाब को और पैसा मिल रहा है। इस Financial decentralisation की बात करने के बाद हमें Central Govt. से aid, Assistance and Subsidy मिलती थी उस में सभी चीजें बढ़ी हैं। दिल्ली से यह कभी नानी को और कभी पंजाब के जवाई को यहां लाते रहे लेकिन फिर भी कुछ नहीं ले सके थे। अब तो न किसी की नानी यहां आती है और ना किसी का जवाई आता है लेकिन aid and subsidy ज्यादा फिर भी मिल रही है। One was the exhibit the other was doll. यह तो छनकना लेकर देखाते रहे हैं। इस बात को अब यह भूल गये हैं। यह जो शर्मा साहिब ने सुबह स्पीच की थी और जिस तरह इन्होंनें राजनैतिक तौर पर स्पीच की थी उस का अब मैं जवाब दे रहा हूँ। इन की बातों का जवाब मुझे ही देना पड़ रहा है। शर्मा जी, आपने मेरी स्पीच पसंद की है। I was not only appreciated but I was also entetarined इस से पहले मैं और बात करना चाहता हूँ। पंजाब के अन्दर कृषि के लिये कीमियाई खादें और Chemical Fertilizers का इस्तेमाल बढ़ा है। कृषि के बारे कहा गया है कि हम दुनियां से 40 साल पीछे हैं।

**Mr. Chairman**: Please try to wind up now.

**श्री अ. विश्वनाथन** : चेयरमैन साहिब, मेरा तो टाईम पहले था लेकिन अब आप मेरा टाईम कम कर रहे हैं। रासायनिक खादों का इस्तेमाल बहुत ज्यादा नहीं करना चाहिये। इस बारे सर्वे किया जा रहा है। इस तरफ ध्यान देने की जरूरत है।

अब मैं डेयरी डिवैल्पमैंट की बात करता हूँ। सरकार को Dung revolution लाना चाहिये। white revolution तो आ चुका है। U. S. A. में महिलाओं ने Agitation किया कि ज्यादा खादें इस्तेमाल करने से उपज में करापस में Poison आने से उन माताओं के दूध में पुआइज़न आ जाती है जिस से उन के दूध से बच्चों में बिमारी फैलने का डर है। इस लिये इन खादों का इस्तेमाल कम होना चाहिये। Those women are demonstrating in America इस के साथ D.D.T. का असर भी लोगों के शरीर पर पड़ेगा। Ludhiana Agricultural University ने इस बारे में फैक्टस एण्ड फिगर्ज़ दिये थे। कुछ महीने पहले अखबारों में आया था कि धीरे धीरे हमें कृषि में खादों का इस्तेमाल कम करना चाहिये।

डेयरी डिवैल्पमैंट की बात की गई है। इसी तरह Poultry Corporation में हर साल नफा होना था लेकिन पी.सी.एस. अफसर बैठा हुआ था वहां पर आई.ए.एस. अफसर नहीं था। वहां पर एक पोलिटीकल चेयरमैन लग गया और उसके साथ उसकी बनी नहीं जिस करके उसको बाहर जाना पड़ा। अगर आई.ए.एस. अफसर मैनेजिंग डाइरैक्टर होता तो शायद चेयरमैन को बाहर जाना पड़ता। डेयरी डिवैल्पमैंट में पहले

14 लाख रुपये का घाटा पड़ रहा था । उस कार्पोरेशन में चेयरमैन लगने के बाद उस ने कार्पोरेशन के घाटे को पूरा किया और इसके साथ मुनाफा कमाया है । यह सारा कुछ नौ महीने में किया था । और यह 5 महीने में 2 करोड़ रुपये घाटा बढ़ जाना था क्योंकि एक कार्पोरेशन में चेयरमैन कमज़ोर था और पी.सी.ऐस. अफसर मैनेजिंग डाइरैक्टर नहीं था, वहां पर आई.ऐ.ऐस. अफसर ऐम.डी. था, इस लिये चेयरमैन को बाहर जाना पड़ा ।

We should see the performance of the Corporations on the basis of the profits shown and not on the basis of who holds the Chair.

We should also remember that a P.C.S. Officer, I.A.S. Officer, Minister, M. L. A. or politician or bureaucrat is not a multipurpose man.

चेयरमैन साहिब, इस के बाद कोआप्रेटिव बैंक्स का ज़िक्र करता हूँ । डिपार्टमैंट के हैड को प्रमोट करके इन बैंकों में लगाया जाता है । मैं सुजैशन देना चाहता हूँ कि डिपार्टमैंट के हैडज़ जो मैनेजर लगे हुए हैं, वह खतम होने चाहियें । उन लोगों को बैंकिंग के बारे में कुछ पता नहीं होता । कोआप्रेटिव बैंक्स में गड़बड़ हो रही है क्योंकि वह Banks Principle of economics of Banking के मुताबिक नहीं कर रहे ? इसके लिए कोआप्रेटिव बैंकस में एक्सपर्टस लगाने चाहिएं । (घंटी) दो तीन छोटी छोटी बातें कह कर मैं खतम करता हूँ ।

इन्डस्ट्री की पालिसी बता कर लोगों को कहा कि अपलाई करें । आपको सारी फैसिलिटीज़ दी जायेंगी । चेयरमैन साहिब, 3,500 बिजली के कुनैक्शन देने हैं । यह एलैक्ट्रिस्टी के कुनैक्शन अगर कुछ ज्यादा दिये जाये तो अच्छी बात होगी । यह न हो कि इन्डस्ट्री की पालिसी घोषित हो जाए परन्तु रूलज़ फाइनालाईज़ ही न हों । बाकी स्टेटस में यह Finalise हो गए हैं । लोगों ने लोनज़ ले लिये हैं । उन्होंने इन्डस्ट्री भी शुरू कर दी लेकिन यहां पर एक एक साल रूलज़ बनाने में लग जाते हैं । एक साल पहले पालिसी बनाने में लग जाता है और दूसरा साल बिजली के कुनक्शन देने में लग जाता है । और तीसरा साल शैडज़ बनानें में लग जाता है । इस तरह चार पांच साल लग जाते हैं । फिर बैंक का इन्ट्रेस्ट सामने आ जाता है और वह अपनी बीवी के गहनों को बेचकर बाहर चला जाता है। चेयरमैन साहिब, सरकार की पालिसी तो ठीक होती है, पालिसी तो खराब नहीं होती, लेकिन उसकी इम्पलीमैंटेशन ठीक नहीं होती । अगर सरकार की पालिसी ठीक तरह स इम्पलीमैंट न हो तो पालिसी का मकसद ही खतम हो जाता है ।

इसके आगे मैं कहना चाहता हूँ कि सरकार ने 1.25 लाख नौकरियां देने की योजना बनाई है । यह बहुत अच्छी बात है, इस की मैं सराहना करता हूँ । चेयरमैन साहिब, बिलडिंग एक्टिवटी को और तेज़ किया जाये । (विघन)

**Mr. Chairman**: Please wind up.

श्री. ग्र. विश्वनाथन : मैं चेयरमैन साहिब, ट्रांस्पोर्ट के बारे में काफी कुछ कहा गया है । मैं कहना चाहता हूँ कि लुधियाना-चंडीगढ़ की रेलवे लिंक लाईन के बारे में बादल साहिब को लिखती रूप में भी दिया है। इस के बारे में सैन्ट्रल गवर्नमैंट को भी लिखती । रूप में दिया है । चेयरमैन साहिब, इसी तरह नंगल-तलवाड़ा की रेलवे लिंक होनी चाहिएं । लुधियाना से दिल्ली ग्रौर ग्रमृतसर से दिल्ली एयर-सर्विस बनाना चाहिये ।

चेयरमैन साहिब, लुधियाना कैपीटल के लिए फिट है लेकिन यह पुलिटीकल कैपीटल नहीं बन सकता । मैं ग्रर्ज करूंगा कि इस को इक्नामिक फाईनान्शल एण्ड इन्डस्ट्रीयल कैपीटल बनाया जाये । ग्रागे मेरी प्रार्थना यह है कि लुध्याना को ड्राई पोर्ट बनाना चाहिए ।

चेयरमैन साहिब, ऐजूकेशन के लिए भी बजट रखा गया है । यह ग्रच्छा किया है कि प्राईमरी ऐजूकेशन का डायरैक्टर ग्रलग बनाया है ग्रौर कालजिज़ का ग्रलग डायरैक्टर है । लेकिन डी.ई.उज़ में खींचातानी चल रही है क्योंकि प्राईमरी स्कूलज़ का स्टाफ ज्यादा है ग्रौर कालिजिज़ का स्टाफ कम है । लेकिन बजट में प्राईमरी स्कूलज़ के डायरैक्टोरेट के लिए कम पैसा ग्रौर कालिजिज़ के लिए ज्यादा है । मैं ग्रर्ज करता हूं कि एजूकेशन का बजट जो है यह नम्बर ग्राफ पियूपलज़ एण्ड टीचज़ के हिसाब से होना चाहिए । जो फैसिलिटीज़ उन्हें मिलनी चाहिएं उस हिसाब से बजट होना चाहिए ।

एक बात मैं स्पोर्टस के बारे में कहना चाहता हूँ । स्पोर्टस में ग्राई.ए.ऐस. तथा ग्राई.पी.ऐस. की डामीनेशन खतम होनी चाहिए । स्पोर्टस का जो काम है वह स्पोर्टसमैन को ग्रौर जो स्पोर्टस को प्रोमोट करते हैं, उन्हें सौंपा जाना चाहिए ।

ग्रगली बात मैं मैडीकल कालिजिज़ के बारे में करना चाहता हूँ । डाक्टर जो हस्पताल में काम करते हैं, उनमें ज्यादा गिनती उनकी है जो प्राईवेट कालिजज़ से पढ़ कर ग्राते हैं । लेकिन जो प्राईवेट मैडीकल कालिजिज़ को सरकार की तरफ से पैसा दिया जाता है, वह गवर्नमैंट कालिजिज़ के मुकाबले में नैगलीजीबल है । लुधियाना में दो मैडीकल कालिजिज़ हैं । एक दया नंद मैडीकल कालिज ग्रौर दूसरा क्रिस्चियन मैडीकल कालिज है । यहां से काफी स्टूडैन्टस ट्रेनिंग लेते हैं लेकिन इनको सरकार की तरफ़ से ग्रांट बहुत कम दी जाती है । यह तो ऊँट के मूंह में ज़ीरा डालने वाली बात है ।

दूसरी ग्रर्ज मैं यह करता हूँ कि नेचरोपैथी, होमिग्रोपैथी एण्ड ग्रायुर्वेदिक की ग्रांट को बढ़ाना चाहिए । (विघन)

**Mr. Chairman** Please wind up.

श्री ग्र. विश्वनाथन : चेयरमैन साहिब, ग्रब समय खत्म हो गया है । मैं सिर्फ ऐक बात कहना चाहता हूं कि रोज़ रोज़ के मुज़ाहरों से बचा जा सकता है । उस का तरीका

यह है कि "Equal pay for equal work" होनी चाहिए, चाहे वह म्यूनिस्पल कमेटीज़ का मुलाजम है, या सैंटरल गवर्नमैंट का मुलाज़म हो, हस्पताल में हो या स्कूल में हो, या किसी और डिपार्टमैंट में हो, वह कोई भी काम करे, वहां equal pay for equal work होनी चाहिए। एडहाक अपवाईंटमैंट खतम होनी चाहिएं। जैसें कि कांग्रसियों ने पीछे अपने भाई, बहिन, भतीजे, भरती किये थे। यह सब एडहाक-अपवाइंटमैंट खतम होनी चाहिएं।

1.17 ਬਾਅਦ ਦੁਪਿਹਰ | (ਇਸ ਵੇਲੇ ਸ਼੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਰਧਾਰਾ ਸਿੰਘ** (ਫਿਰੋਜ਼ਪੁਰ) : ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਜੋ ਬਜ਼ਟ ਪੇਸ਼ ਕੀਤਾ ਹੈ ਇਸ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਆਪੋਜ਼ੀਸ਼ਨ ਵਲੋਂ ਬੱਜਟ ਤੇ ਨੁਕਤਾਚੀਨੀ ਕੀਤੀ ਗਈ ਹੈ ਪਰ ਆਪੋਜ਼ੀਸ਼ਨ ਵਾਲਿਆਂ ਨੂੰ ਇਸ ਦੀ ਸਰਾਹਣਾ ਕਰਨੀ ਚਾਹੀਦੀ ਸੀ। ਕਾਂਗਰਸੀ ਆਪਣੇ ਪਿਛਲੇ ਕਾਰਨਾਮੇ ਵੇਖਣ ਕਿ ਕੀ ਹਨ ? ਗੰਗਾ ਵਾਲੇ ਗੰਗਾ ਜਾਣ ਤੇ ਮੱਕੇ ਵਾਲੇ ਮੱਕੇ ਜਾਣ ਅਤੇ ਆਪਣੇ ਮਨ ਸਾਫ ਕਰਕੇ ਫਿਰ ਸਾਡੇ ਸਾਹਮਣੇ ਆਉਣ। (ਥੰਪਿੰਗ) ਮੈਂ ਫਿਗਰਜ਼ ਦੇਣ ਦੀ ਬਜਾਏ ਇਹੀ ਕਹਾਂਗਾ ਕਿ ਜੋ ਸਹੂਲਤਾਂ ਗ਼ਰੀਬਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਸਨ, ਉਹ ਇਸ ਬਜਟ ਵਿਚ ਦਿੱਤੀਆਂ ਗਈਆਂ ਹਨ। ਪੰਜਾਬ ਦੇ ਵਿਚ 80% ਵਸੋਂ ਜ਼ਿਮੀਦਾਰਾਂ ਦੀ ਪਿੰਡਾਂ ਵਿਚ ਹੈ। ਜ਼ਿਮੀਂਦਾਰਾਂ ਨੂੰ ਬਿਜਲੀ ਅਤੇ ਪਾਣੀ ਚਾਹੀਦਾ ਹੈ ਜਿਸਦਾ ਇਸ ਬਜਟ ਵਿਚ ਉਨ੍ਹਾਂ ਲਈ ਪ੍ਰਬੰਧ ਕੀਤਾ ਗਿਆ ਹੈ। ਪਿਛਲੇ ਸਾਲਾਂ ਵਿਚ ਜਿਥੇ ਬਿਜਲੀ 6 ਘੰਟੇ ਮਿਲਦੀ ਸੀ ਉਥੇ ਹੁਣ ਬਿਜਲੀ 24 ਘੰਟੇ ਮਿਲਦੀ ਹੈ। ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ ਕਿ ਸਸਤੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ। ਖਾਲੇ ਪੱਕੇ ਕੀਤੇ ਗਏ ਹਨ ਔਰ ਕੀਤੇ ਜਾ ਰਹੇ ਹਨ। ਇਸ ਕਰਕੇ ਪਾਣੀ ਦੀ ਜ਼ਿਆਦਾ ਕਮੀ ਮਹਿਸੂਸ ਨਾ ਹੋਵੇ। ਲੇਕਿਨ ਇਹ ਕਹਿਣਾ ਕਿ ਖਾਲੇ ਪੱਕੇ ਨਹੀਂ ਕੀਤੇ ਜਾ ਰਹੇ ਇਹ ਗਲਤ ਗੱਲ ਹੈ। ਇਹ ਮੈਂ ਸਮਝਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਜੀ ਨੇ ਜਿੰਨਾ ਖਜ਼ਾਨੇ ਦਾ ਬੋਝ ਸੀ ਉਹ ਆਪਣੇ ਸਿਰ ਤੇ ਉਠਾਇਆ ਹੈ। ਔਰ ਪਬਲਿਕ ਤੇ ਟੈਕਸ ਫਿਲਹਾਲ ਨਹੀਂ ਲਗਾਏ ਹਨ। (ਵਿਘਨ) ਲੇਕਿਨ ਟੈਕਸ ਬਗੈਰ ਸਰਕਾਰ ਚਲ ਕਿਵੇਂ ਸਕਦੀ ਹੈ। ਇਸ ਗਲ ਬਾਰੇ ਨਹੀਂ ਕਿਹਾ ਜਾ ਸਕਦਾ ਕਿ ਟੈਕਸ ਨਹੀਂ ਲਗਾਣਗੇ। ਟੈਕਸ ਤੋਂ ਬਗੈਰ ਕੋਈ ਸਰਕਾਰ ਨਹੀਂ ਚਲ ਸਕਦੀ ਹੈ। ਪਿਛਲੇ ਬਜਟ ਤੋਂ ਲੈ ਕੇ ਹੁਣ ਤਕ ਇਹ ਪੰਜਾਬ 11 ਜ਼ਿਲ੍ਹਿਆਂ ਦਾ ਹੀ ਸਮਝਿਆ ਜਾਂਦਾ ਹੈ। 12ਵਾਂ ਜ਼ਿਲ੍ਹਾ ਫਿਰੋਜ਼ਪੁਰ ਛੱਡ ਦਿੱਤਾ ਜਾਂਦਾ ਹੈ। ਬਜਟ ਵਿਚ ਗਿਆਰਾਂ ਜ਼ਿਲ੍ਹਿਆਂ ਦਾ ਜ਼ਿਕਰ ਕੀਤਾ ਜਾਂਦਾ ਹੈ ਔਰ ਫਿਰੋਜ਼ਪੁਰ ਦਾ ਜ਼ਿਲ੍ਹਾ ਜੋ ਕਿ ਇਕ ਬਾਰਡਰ ਤੇ ਹੈ, ਉਸ ਨੂੰ ਇਗਨੋਰ ਕਰ ਦਿੱਤਾ ਜਾਂਦਾ ਹੈ। ਫਿਰੋਜ਼ਪੁਰ ਦਾ ਉਹ ਜ਼ਿਲ੍ਹਾ ਹੈ ਜਿਸ ਦੇ ਸੂਰਮੇ ਮਹਾਰਾਜਾ ਰਣਜੀਤ ਸਿੰਘ ਤੋਂ ਲੈ ਕੇ ਅੰਗਰੇਜ਼ਾਂ ਦੇ ਵਕਤ ਤਕ ਕਾਬਲ ਕੰਧਾਰ ਵਿਚ ਜਾਕੇ ਆਪਣੀਆਂ ਧੁੰਮਾਂ ਪਾਉਂਦੇ ਰਹੇ ਹਨ। ਉਸ ਬਾਰਡਰ ਦੇ ਜ਼ਿਲ੍ਹੇ ਨੇ ਖੁਰਾਕ ਵਿਚ ਕਮੀ ਨੂੰ ਦੂਰ ਕਰਨ ਵਿਚ ਸਹਾਇਤਾ ਕੀਤੀ ਹੈ। ਆਸਮਾਨਾਂ ਆਫਤ ਜਦੋਂ ਹੜ੍ਹ ਆਦਿ ਆਉਂਦੇ ਹਨ ਤਾਂ ਇਸ ਜ਼ਿਲ੍ਹੇ ਤੇ ਮਾਰ ਪੈਂਦੀ ਹੈ। ਜੇ ਪਾਕਿਸਤਾਨੀ ਤੋਂ ਹਮਲਾ ਹੁੰਦਾ ਹੈ, ਤਾਂ ਉਸ ਹਮਲੇ ਤੋਂ ਬਚਣ ਲਈ, ਉਸ ਹਮਲੇ ਦਾ ਮੁਕਾਬਲਾ ਇਸ ਜ਼ਿਲ੍ਹੇ ਦੇ ਲੋਕ ਕਰਦੇ ਹਨ। ਜੇ ਬਾਰਸ਼ਾਂ ਆਉਂਦੀਆਂ ਹਨ ਤਾਂ ਫਿਰੋਜ਼ਪੁਰ ਦਾ ਇਲਾਕਾ ਇਕ ਆਈਲੈਂਡ ਬਣ ਜਾਂਦਾ ਹੈ। ਮਿਤੀ 22-7-1978 ਨੂੰ ਸਾਡੇ ਮੁੱਖ ਮੰਤਰੀ ਜੀ ਉਥੇ ਮੌਕੇ ਤੇ ਗਏ ਤਾਂ ਉਹ ਸਾਰੀਆਂ ਚੀਜ਼ਾਂ ਉਨ੍ਹਾਂ ਨੇ ਆਪ ਦੇਖੀਆਂ ਸਨ (ਵਿਘਨ)

**ਸ਼੍ਰੀ ਸਪੀਕਰ** : ਹੁਣ ਤੁਸੀਂ ਵਾਈਂਡ ਅਪ ਕਰੋ ਜੀ।

**ਸਰਦਾਰ ਗੁਰਧਾਰਾ ਸਿੰਘ** : ਅਗਰ ਫਿਰੋਜ਼ਪੁਰ ਦੇ ਬਾਰਡਰ ਦੇ ਇਲਾਕੇ ਨੂੰ ਇਗਨੋਰ ਕੀਤਾ ਗਿਆ ਤਾਂ ਇਕੱਲਾ ਪੰਜਾਬ ਹੀ ਨਹੀਂ ਬਲਕਿ ਸਾਰਾ ਹਿੰਦੁਸਤਾਨ ਤਕਲੀਫ ਵਿਚ ਹੋਏਗਾ। ਹਿੰਦੁਸਤਾਨ ਦਾ ਸਾਰਾ ਦਾਰੋਮਦਾਰ ਪਬਲਿਕ, ਅਫਸਰ ਔਰ ਗੌਰਮਿੰਟ ਤੇ ਚਲਦਾ ਹੈ। ਪਬਲਿਕ ਆਪਣੀ ਵੋਟ ਦੇ ਕੇ ਅੱਛੀ ਸਰਕਾਰ ਬਣਾਉਂਦੀ ਹੈ। ਗੌਰਮਿੰਟ ਨੂੰ ਚਲਾਉਣ ਵਾਸਤੇ ਅਫਸਰਾਂ ਦੀ ਲੋੜ ਹੈ। ਜਿਸ ਵੇਲੇ ਕੋਈ ਸਕੀਮ ਬਣਦੀ ਹੈ ਤਾਂ ਉਸ ਵੇਲੇ ਚੰਦ ਅਫਸਰ ਹੀ ਫੈਸਲਾ ਕਰਦੇ ਹਨ। ਜੇ ਅਫਸਰ ਇਥੇ ਚੰਗਾ ਕੰਮ ਕਰਨ ਤਾਂ ਕੋਈ ਵਜ੍ਹਾ ਨਹੀਂ ਕਿ ਪੰਜਾਬ ਇਕ ਅੱਛੀ ਸਟੇਟ ਨਾ ਬਣੇ। ਨਹਿਰ ਦੇ ਅਫਸਰ ਹਨ, ਬਜਾਏ ਉਹ ਕੋਈ ਸਾਡੇ ਤੇ ਬੋਝ ਸੁੱਟਣ, ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਪਿੰਡਾਂ ਵਿਚ ਜਾ ਕੇ ਦੇਖਣ ਕਿ ਕੀ ਹੋ ਰਿਹਾ ਹੈ। ਇਸ ਤਰ੍ਹਾਂ ਪੁਲਿਸ ਬਜਾਏ ਕਿਸੇ ਨੂੰ ਕੁੱਟਣ ਦੇ ਜਾ ਕੇ ਦੇਖੇ ਕਿ ਕੀ ਹੋ ਰਿਹਾ ਹੈ। ਬੀ.ਡੀ.ਓਜ਼. ਜਾ ਕੇ ਦੇਖਣ ਕਿ ਸੜਕਾਂ ਕਿਥੇ ਬਣਨੀਆਂ ਚਾਹੀਦੀਆਂ ਹਨ ਔਰ ਮਿੱਟੀ ਕਿੱਥੇ ਪਾਉਣੀ ਚਾਹੀਦੀ ਹੈ। ਅਗਰ ਇਸੇ ਤਰ੍ਹਾਂ ਹੀ ਸਾਰੇ ਅਫਸਰ ਆਪਣੀ ਆਪਣੀ ਜ਼ਿਮੇਵਾਰੀ ਸੰਭਾਲ ਲੈਣ ਔਰ ਠੀਕ ਤਰ੍ਹਾਂ ਨਾਲ ਕੰਮ ਕਰਨ ਤਾਂ ਕੋਈ ਵਜ੍ਹਾ ਨਹੀਂ ਕਿ ਪੰਜਾਬ ਇਕ ਅੱਛੀ ਸਟੇਟ ਨਾ ਬਣ ਸਕੇ। ਨੁਕਤਾ ਚੀਨੀ ਕਰਨ ਦੀ ਬਜਾਏ ਹਰ ਇਕ ਨੂੰ ਠੀਕ ਤਰ੍ਹਾਂ ਨਾਲ ਕੰਸਟ੍ਰਕਟਿਵ ਕੰਮ ਵਲ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਚੀਫ ਮਨਿਸਟਰ ਸਾਹਿਬ ਔਰ ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ 66 ਕਰੋੜ ਰੁਪਏ ਦੇ ਕੇ ਇਨ੍ਹਾਂ ਨੇ ਮਿਉਂਸਪਲ ਕਮੇਟੀਆਂ ਨੂੰ ਅਮੀਰ ਬਨਾਉਣ ਦੀ ਕੋਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਦੀ ਸਾਡੀ ਕਮੇਟੀ ਨੂੰ ਵੀ ਵਧ ਪੈਸਾ ਦੇ ਕੇ ਉਥੋਂ ਦਾ ਪਾਣੀ ਦਾ ਨਿਕਾਸ ਦਾ ਪ੍ਰਬੰਧ ਕਰਕੇ, ਉਸ ਇਲਾਕੇ ਨੂੰ, ਜਿਥੇ ਕਿ ਹਰੀਜਨ ਅਤੇ ਹੋਰ ਗਰੀਬ ਭਰਾ ਰਹਿੰਦੇ ਹਨ, ਉਨ੍ਹਾਂ ਨੂੰ ਬਚਾਇਆ ਜਾਏ। ਫਿਰੋਜ਼ਪੁਰ ਬਾਰਡਰ ਦਾ ਜ਼ਿਲ੍ਹਾ ਹੈ। ਇਸ ਨੂੰ ਧਿਆਨ ਵਿਚ ਰਖਦੇ ਹੋਏ ਅਤੇ ਪੂਰਾ ਪੂਰਾ ਸਹਿਯੋਗ ਦੇ ਕੇ ਇਸ ਜ਼ਿਲ੍ਹੇ ਨੂੰ ਵੀ ਹੋਰ ਪੰਜਾਬ ਦੇ ਜ਼ਿਲ੍ਹਿਆਂ ਦੇ ਬਰਾਬਰ ਬਣਾਇਆ ਜਾਵੇ।

ਧੰਨਵਾਦ।

**ਡਾਕਟਰ ਜੋਧ ਸਿੰਘ** : ਸਪੀਕਰ ਸਾਹਿਬ, ਮੈਨੂੰ ਵੀ ਬੋਲ ਲੈਣ ਦਿਓ।

**ਸ਼੍ਰੀ ਸਪੀਕਰ** : ਇਸ ਵੇਲੇ ਟਾਈਮ ਨਹੀਂ ਹੈ। ਤੁਸੀਂ ਕੱਲ੍ਹ ਨੂੰ ਬੋਲ ਲੈਣਾ। ਵਿੱਤ ਮੰਤਰੀ ਸਾਹਿਬ, ਤੁਸੀਂ ਬੋਲੋ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਪੀਕਰ ਸਾਹਿਬ, ਵੋਟ ਆਨ ਅਕਾਊਂਟ ਉਤੇ ਕਾਫੀ ਲੰਮੀ ਚੌੜੀ ਬਹਿਸ ਹੋਈ ਹੈ ਔਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਸ ਹਾਊਸ ਵਿਚ ਦੋਨਾਂ ਸਾਈਡਜ਼ ਤੋਂ ਬਜਟ ਬਾਰੇ ਕਾਫੀ ਕੁਝ ਕਿਹਾ ਗਿਆ ਹੈ। ਪਿਛਲੇ ਦੋ ਸਾਲਾਂ ਵਿਚ ਪੰਜਾਬ ਦੀ ਟੋਟਲ ਗਰੋਥ 16.3% ਹੋਈ ਹੈ ਔਰ ਇਹ ਮੈਂ ਬਜਟ ਵਿਚ ਦਿੱਤਾ ਹੈ। ਜੇ ਐਵਰੇਜ ਤੌਰ ਤੇ ਭਾਲਣ ਦੀ ਕੋਸ਼ਿਸ਼ ਕਰੀਏ ਤਾਂ ਪਤਾ ਲਗਦਾ ਹੈ ਕਿ ਪੰਜਾਬ ਵਿਚ ਗਰੋਥ ਰੇਟ ਦਾ ਨਿਸ਼ਾਨਾ 7% ਰੱਖਿਆ ਸੀ। ਇਸ ਦੇ ਮੁਤਾਬਿਕ ਇਹ 8% ਬਣ ਜਾਂਦਾ ਹੈ। ਜੇ ਦੇਖਿਆ ਜਾਏ ਤਾਂ ਏਸ਼ੀਆ ਵਿਚੋਂ ਤਾਈਵਾਨ ਔਰ ਕੋਰੀਆ ਨੇ ਇਹ ਗਰੋਥ ਰੇਟ ਅਚੀਵ ਕੀਤਾ ਹੈ। ਸ਼ਰਮਾ ਜੀ ਨੇ ਸਲਾਹ ਮਸ਼ਵਰਾ ਦਿੱਤਾ ਹੈ। ਇਨ੍ਹਾਂ ਨੇ ਕੁਝ ਗਲਾਂ ਹੋਰ ਵੀ ਕੀਤੀਆਂ ਹਨ। ਇਨ੍ਹਾਂ ਨੇ ਕੁਝ ਅੰਕੜੇ ਕਢ ਕੇ ਵੀ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਨੇ ਕਾਂਗਰਸ ਦੇ ਜ਼ਮਾਨੇ ਵਿਚ ਗਰੋਥ ਰੇਟ ਬਹੁਤ ਹਾਈ ਦਸਿਆ ਹੈ। ਇਸ ਨਾਲ ਮੈਂ ਇਤਫਾਕ ਨਹੀਂ ਕਰਦਾ ਹਾਂ। ਅੰਕੜੇ ਆਪ ਬੋਲਦੇ ਹਨ। ਇਹ ਅੰਕੜੇ ਮੈਂ ਨਹੀਂ ਬਣਾਏ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਅੰਕੜੇ

ਅਜਿਹੇ ਹਨ ਜਿਹੜੇ ਕਿ ਇਨ੍ਹਾਂ ਦੇ ਜ਼ਮਾਨੇ ਦੇ ਹਨ । 1965-66 ਤੋਂ ਲੈ ਕੇ 1971-72 ਤਕ ਐਗਰੀ-ਕਲਚਰ ਦਾ ਗਰੋਥ ਰੇਟ 5.7% ਸੀ । ਇਹ ਕਾਫੀ ਸੀ । ਉਸ ਤੋਂ ਬਾਅਦ 1971-72 ਤੋਂ ਲੈ ਕੇ 1976-77 ਤਕ ਐਗਰੀਕਲਚਰ ਗਰੋਥ ਰੇਟ ਘਟ ਕੇ 2.5% ਹੋ ਗਿਆ । ਇਹ ਇਕ ਰਸਾ ਲਾ ਹੈ "ਇੰਡੀਆ ਟੂਡੇ" ਉਸ ਵਿਚ ਪੰਜਾਬ ਤੇ ਇਕ ਆਰਟੀਕਲ ਲਿਖਿਆ ਹੋਇਆ ਹੈ । ਪੰਜਾਬ ਬਾਰੇ ਕਿਹਾ ਹੈ ਕਿ ਇਹ ਇਕ ਇਨ-ਫਲੂਐਂਸ਼ਲ ਸਟੇਟ ਹੈ । ਪਰ ਇਥੇ ਪਲੈਂਟੀ ਆਫ ਪ੍ਰਾਬਲਮਜ਼ ਹਨ । ਇਸ ਵਿਚੋਂ ਮੈਂ ਕੋਟ ਕਰਦਾ ਹਾਂ :—

> After a marginal fall in the growth rate during the Congress regime from 1974 to 1977, it has once again shown a sign of picking up .

ਇਹ ਵੀ ਕਹਿੰਦੇ ਹਨ ਕਿ ਕਾਂਗਰਸ ਦੇ ਜ਼ਮਾਨੇ ਵਿਚ ਮਾਰਜੀਨਲ ਫਾਲ ਹੋ ਗਈ । ਪਰ ਹੁਣ ਉਤੇ ਹੋਣ ਲਗ ਪਈ ਹੈ । ਇਸ ਕਰਕੇ ਮੈਂ ਕਹਿੰਦਾ ਹਾਂ ਕਿ ਮੈਨੂੰ ਇਸ ਗੱਲ ਦੀ ਤਸੱਲੀ ਹੈ ਕਿ ਜਿਹੜਾ ਇਨ੍ਹਾਂ ਵੇਲੇ ਘਾਟਾ ਪੈ ਰਿਹਾ ਸੀ, ਸਟੇਟ ਥੱਲੇ ਨੂੰ ਜਾ ਰਹੀ ਸੀ, ਇਕਾਨੋਮੀ ਵਿਚ ਸਟੈਗਨੈਂਸੀ ਆ ਗਈ ਸੀ, ਸਾਡੀ ਖਸਤਾ ਹਾਲਤ ਹੋ ਗਈ ਸੀ, ਅਸੀਂ ਬੜੀ ਮਿਹਨਤ ਕਰਕੇ ਇਸ ਨੂੰ ਉਪਰ ਨੂੰ ਚੁਕਿਆ ਹੈ ।

**Chaudhri Bal Ram Jakhar:** I want one clarification, Sir.

**Mr. Speaker:**-I do not want to interrupt you but this will be very wrong precedent. When the Minister is speaking no one is allowed to raise a point of order. (Interruption) I also do not allow any person to raise any point of order when you make speech. I will give you time at the end of the speech of the Finance Minister and you may please make a note of the point which you want to raise.

**ਵਿੱਤ ਮੰਤਰੀ** : ਜੇ ਅਸੀਂ ਭਾਰਤ ਦੀ ਜਨਰਲ ਤਸਵੀਰ ਨੂੰ ਦੇਖੀਏ ਤਾਂ ਪਤਾ ਲਗਦਾ ਹੈ ਕਿ ਪਿਛਲੇ 30 ਸਾਲਾਂ ਵਿਚ ਸਾਡੇ ਲੋਕ ਬੀਲੋ ਪਾਵਰਟੀ ਲਾਈਨ ਰਹੇ ਹਨ :—

| | |
|---|---|
| ਬੰਗਾਲ | 62.28% |
| ਉਤਰ ਪ੍ਰਦੇਸ਼ | 50% |
| ਤਾਮਿਲਨਾਡੂ | 60% |
| ਰਾਜਿਸਥਾਨ | 43% |
| ਮੱਧ ਪ੍ਰਦੇਸ਼ | 57% |
| ਕੇਰੇਲਾ | 62% |

ਅੱਜ 30, 32 ਸਾਲਾਂ ਦੇ ਰਾਜ ਤੋਂ ਬਾਅਦ 50% ਲੋਕ ਬੀਲੋ ਪਾਵਰਟੀ ਲਾਈਨ ਵਿਚ ਰਹਿ ਰਹੇ ਹਨ । ਪਰ ਇਸ ਗੱਲ ਦੀ ਮੈਨੂੰ ਖੁਸ਼ੀ ਹੈ ਕਿ ਮੇਰੇ ਮਿੱਤਰ ਸ਼ਰਮਾ ਜੀ ਨੇ ਜ਼ਿਆਦਾ ਫਾਈਨੈਂਸ਼ਿਅਲ ਪਾਵਰਜ਼ ਦੀ ਹਿਮਾਇਤ ਕੀਤੀ ਹੈ । ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਵੀ ਇਸ ਦੇ ਹਾਮੀ ਹਾਂ ਔਰ ਸਾਨੂੰ ਵੀ ਨਾਲ ਜੋੜੋ । ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਦੇ ਐਟੀਚੂਡ ਵਿਚ ਤਬਦੀਲੀ ਆਈ ਹੈ । ਇਨ੍ਹਾਂ ਦੀ ਸੋਚਣੀ ਵਿਚ ਤਬਦੀਲੀ ਆਈ ਹੈ । ਪਰ ਮੈਨੂੰ ਸ਼ਕ ਹੈ ਕਿ ਜਿਹੜੇ ਲੋਕ ਇਕ ਵਿਅਕਤੀ ਨੂੰ ਮੰਨਦੇ ਹੋਣ, ਜਿਹੜੇ ਲੋਕ ਜਮਹੂਰੀਅਤ ਵਿਚ ਵਿਸ਼ਵਾਸ਼ ਨਾ ਰਖਦੇ ਹੋਣ, ਜਿਹੜੇ ਇਹ ਕਹਿਣ ਕਿ "ਇੰਡੀਆ ਇਜ਼ ਇੰਦਰਾ ਔਰ ਇੰਦਰਾ ਇਜ਼ ਇੰਡੀਆ" (ਵਿਘਨ) (ਕੁਝ ਆਵਾਜ਼ਾਂ : ਇਹ ਤਾਂ ਖਾਨਦਾਨੇ ਗੁਲਾਮਾਂ ਹਨ) ਇਹ ਲੋਕ ਕਿਵੇਂ ਜ਼ਿਆਦਾ ਫਾਈਨੈਂਸ਼ਿਅਲ ਪਾਵਰਜ਼ ਦੇ ਹਾਮੀ ਹੋ ਸਕਦੇ ਹਨ । ਇਨ੍ਹਾਂ ਨੇ ਕਿਹਾ ਹੈ ਕਿ ਲੁਧਿਆਣ ਕਾਨਫਰੰਸ ਦੇ ਰੈਜ਼ੋਲਿਊਸ਼ਨ ਤੋਂ ਪਿਛੇ ਹਟ ਗਏ ਹਨ, ਫਤਿਹਗੜ੍ਹ ਸਾਹਿਬ ਕਾਨਫਰੰਸ ਦੇ ਰੈਜ਼ੋਲਿਊਸ਼ਨ ਤੋਂ ਪਿਛੇ ਹਟ ਗਏ ਹਨ । ਇਸ ਬਾਰੇ ਮੈਂ ਸਦਨ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡਾ ਲੁਧਿਆਣਾ

[ਵਿੱਤ ਮੰਤਰੀ]

ਦਾ ਰੈਜ਼ੋਲਿਊਸ਼ਨ ਬੜਾ ਕਲੀਅਰ ਹੈ । ਅਸੀਂ ਕਿਹਾ ਹੈ ਕਿ ਹਿੰਦੁਸਤਾਨ ਵਿਚ ਫੈਡਰਲ ਵਿਧਾਨ ਐਸਾ ਫੈਡਰਲ ਵਿਧਾਨ ਜਿਸ ਵਿਚ ਕਿ ਦੇਸ਼ ਮਜ਼ਬੂਤ ਹੋਵੇ ਔਰ ਸੂਬਿਆਂ ਦਾ ਇਨੀਸ਼ਿਏਟਿਵ ਸੂਬੇ ਹੀ ਲੈ ਸਕਣ (ਥੰਪਿੰਗ) ਮੈਨੂੰ ਪਤਾ ਹੈ ਕਿ ਪਿਛਲੇ 30 ਸਾਲਾਂ ਵਿਚ ਜਿਹੜੀ ਫੈਡਰਲ ਵਿਧਾਨ ਦੀ ਗੌਰ-ਮਿੰਟ ਬਣੀ ਸੀ, ਉਸ ਨੂੰ ਮਸਲ ਕੇ ਰਖ ਦਿੱਤਾ ਗਿਆ ਸੀ । ਐਜੂਕੇਸ਼ਨ ਨੂੰ ਐਮਰਜੰਸੀ ਵਿਚ ਕਨਕਰੰਟ ਲਿਸਟ ਵਿਚ ਪਾ ਦਿੱਤਾ ਸੀ । ਅਤੇ ਐਗਰੀਕਲਚਰ ਸਟੇਟ ਸਬਜੈਕਟ ਦੇ ਕੇ ਸਟੇਟ ਨੂੰ ਪਾਵਰਜ਼ ਨਹੀਂ ਦਿੱਤੀਆਂ ਗਈਆਂ । ਸੈਂਟਰਲ ਸਪਾਂਸਰਡ 52 ਸਕੀਮਾਂ ਬਣਾਈਆਂ ਗਈਆਂ । ਐਗਰੀਕਲਚਰ ਡਿਪਾਰਟ-ਮੈਂਟ ਦੇ ਥਰੂ ਕੰਟ੍ਰੋਲ ਕਰਨ ਦੀ ਕੋਸ਼ਿਸ਼ ਕੀਤੀ ਗਈ। ਇਹੀ ਵਜ੍ਹਾ ਸੀ ਕਿ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਸਾਡੇ ਚੀਫ਼ ਮਨਿਸਟਰ ਸਾਹਿਬ ਦਾ ਭਾਸ਼ਨ, ਜਿਸ ਨੂੰ ਸ਼ਰਮਾ ਜੀ ਨੇ ਨੋਟ ਕੀਤਾ ਹੈ, ਬੜਾ ਕਲੀਅਰ ਸੀ । ਉਹ ਸੈਂਟਰ-ਸਟੇਟ ਦੇ ਫਿਸਕਲ ਰਿਲੇਸ਼ਨਜ਼ ਬਾਰੇ ਸੀ । ਉਸ ਵਿਚ ਅਸੀਂ ਕਲੀਅਰਲੀ ਕਿਹਾ ਹੈ ਕਿ ਕਿਹੜੀਆਂ ਕਿਹੜੀਆਂ ਫਾਈਨੈਂਸ਼ਲ ਪਾਵਰਜ਼ ਸਾਡੇ ਕੋਲ ਹੋਣੀਆਂ ਚਾਹੀਦੀਆਂ ਹਨ ਅਤੇ ਕਿਹੜੀਆਂ ਕਿਹੜੀਆਂ ਸੈਂਟਰ ਕੋਲ ਹੋਣੀਆਂ ਚਾਹੀਦੀਆਂ ਹਨ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਬੜੇ ਰਿਸਪਾਂਸਿਵ ਸਨ । ਉਥੇ ਕਨਸੈਂਸਿਜ ਐਮਰਜ ਹੋਈ । ਸ਼ਰਮਾ ਜੀ ਨੇ ਕਿਹਾ ਕਿ ਇਹ ਚੀਫ਼ ਮਨਿਸਟਰ ਕਾਨਫਰੰਸ ਬੁਲਾਉਣ ਤੋਂ ਭੱਜ ਗਏ ਹਨ ਅਤੇ ਫਾਈਨੈਂਸ ਮਨਿਸਟਰਜ਼ ਕਾਨਫਰੰਸ ਬੁਲਾਉਣ ਤੋਂ ਭੱਜ ਗਏ । ਮੈਂ ਦੱਸਦਾ ਹਾਂ ਕਿ ਅਸੀਂ ਚੀਫ਼ ਮਨਿਸਟਰਜ਼ ਕਾਨਫਰੰਸ ਬੁਲਾਉਣ ਦਾ ਫੈਸਲਾ ਕੀਤਾ ਪਰ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਵਿਚ ਫੈਸਲਾ ਕਰ ਲਿਆ ਗਿਆ ਅਤੇ ਸਾਡੀ ਗਲ ਨੂੰ ਸਾਹਮਣੇ ਰੱਖਕੇ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਦੀ ਇਕ ਸਬ-ਕਮੇਟੀ ਬਣਾ ਦਿਤੀ ਜਿਸ ਦਾ ਪੰਜਾਬ ਮੈਂਬਰ ਸੀ । ਫਿਰ ਅਸੀਂ ਕਿਹਾ ਕਿ ਚੀਫ਼ ਮਨਿਸਟਰਜ਼ ਅਤੇ ਫਾਈਨੈਂਸ ਮਨਿਸਟਰਜ਼ ਦੀ ਕਾਨਫਰੰਸ ਬੁਲਾਉਣੀ ਠੀਕ ਨਹੀਂ ਹੈ । ਮੈਨੂੰ ਖੁਸ਼ੀ ਹੈ ਕਿ ਅਸੀਂ ਤਕੜੇ ਹੋ ਕੇ ਗੱਲ ਕੀਤੀ ਪਰ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਗਲ ਨਹੀਂ ਕੀਤੀ । ਜਦੋਂ 1976 ਵਿਚ ਰਾਵੀ ਬਿਆਸ ਵਾਟਰ ਦੇ ਉਤੇ ਐਵਾਰਡ ਦਿਤਾ ਗਿਆ ਤਾਂ ਕੀ ਇਨ੍ਹਾਂ ਨੇ ਪਰੋਟੈਸਟ ਕੀਤਾ ? ਨਹੀਂ ਕੀਤਾ। (ਵਿਘਨ) ਪਰ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਅਸੰਬਲੀ ਵਿਚ ਰੈਜ਼ੋਲਿਊਸ਼ਨ ਪਾਸ ਕੀਤਾ ਅਤੇ ਸੈਂਟਰ ਨੂੰ ਭੇਜਿਆ ਕਿ ਪੰਜਾਬ ਨਾਲ ਟਰੀਟਮੈਂਟ ਠੀਕ ਨਹੀਂ ਹੋਇਆ । ਅਸੀਂ ਪਰੋਟੈਸਟ ਕੀਤਾ ਕੇਸ ਰੀਓਪਨ ਕਰਾਇਆ । ਇਹ ਇਤਨਾ ਡੈਮੇਜਿੰਗ ਫੈਸਲਾ ਕੀਤਾ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ ਜਿਸ ਨਾਲ ਪੰਜਾਬ ਦੀ ਫਾਊਂਡੇਸ਼ਨ ਹਿੱਲ ਗਈ । ਪਹਿਲਾਂ 1955 ਵਿਚ ਅਜਿਹਾ ਫੈਸਲਾ ਹੋਇਆ ਅਤੇ ਫਿਰ 1976 ਵਿਚ ਇਨ੍ਹਾਂ ਦੇ ਰਾਜ ਵਿਚ ਫੈਸਲਾ ਹੋਇਆ ਜਿਸ ਨਾਲ ਪੰਜਾਬ ਦ ਫਾਊਂਡੇਸ਼ਨ ਹਿੱਲ ਗਈ। (ਵਿਘਨ) ਇਨ੍ਹਾਂ ਨੇ ਦੇਸ਼ ਵਿਚ ਕੈਪੀਟਿਲਿਜ਼ਮ ਨੂੰ ਤਕੜਾ ਕੀਤਾ । ਮੈਂ ਪਿਛਲੀ ਵਾਰ ਵੀ ਬੋਲਦੇ ਹੋਏ ਕਿਹਾ ਸੀ ਕਿ 1947 ਵਿਚ ਜਦੋਂ ਅੰਗਰੇਜ਼ ਹਿੰਦੁਸਤਾਨ ਵਿਚੋਂ ਗਏ ਤਾਂ ਉਦੋਂ ਇਥੇ ਮਨਾਪਲਿਸਟ, ਕੈਪੀਟਿਲਿਸਟ ਕਿੰਨੇ ਸਨ ਅਤੇ ਅੱਜ ਕਿੰਨੇ ਹਨ । ਉਦੋਂ ਬਿਰਲੇ ਅਤੇ ਟਾਟੇ ਵਰਗੇ ਇਸ ਦੇਸ਼ ਵਿਚ ਕਿੰਨੇ ਸਨ ਅਤੇ ਅੱਜ ਕਿੰਨੇ ਹਨ । ਅੱਜ 74 ਬਿੱਗ ਬਿਜ਼ਨੈਸ ਹਾਊਸਿਜ਼ ਹਿੰਦੁਸਤਾਨ ਵਿਚ ਹਨ ਪਰ ਜਦੋਂ ਅੰਗਰੇਜ਼ ਇਥੋਂ ਗਏ ਸੀ ਤਾਂ ਉਸ ਸਮੇਂ ਸਿਰਫ ਦੋ ਬਿੱਗ ਬਿਜ਼ਨੈਸ ਹਾਊਸਿਜ਼ ਸਨ । ਇਹ ਕੈਪੀਟਿਲਿਜ਼ਮ ਵਿਚ ਵਿਸ਼ਵਾਸ ਰਖਦੇ ਹਨ । ਅੱਜ 60% ਲੋਕ ਬਿਲੋ ਪਾਵਰਟੀ ਲਾਈਨ ਹਨ । (ਵਿਘਨ) ਅੱਜ ਪੰਜਾਬ ਵਿਚ 45% ਐਸੇ ਲੋਕ ਹਨ ਜਿਨ੍ਹਾਂ ਕੋਲ ਪਰੋਡਕਸ਼ਨ ਕਰਨ ਦਾ ਕੋਈ ਸਾਧਨ ਨਹੀਂ, ਜਿਨ੍ਹਾਂ ਕੋਲ ਕੰਮ ਕਰਨ ਦਾ ਕੋਈ ਸਾਧਨ ਨਹੀਂ, ਜਿਨ੍ਹਾਂ ਲਈ ਅਸੀਂ 25 ਕਰੋੜ ਰੁਪਿਆ ਕਰਜ਼ਾ ਰਖਿਆ ਹੈ । (ਵਿਘਨ) ਪਰ ਇਹ 30 ਸਾਲ ਇਨ੍ਹਾਂ ਲੋਕਾਂ ਲਈ ਕੁਝ ਨਹੀਂ ਕਰ ਸਕੇ ।

ਇਨ੍ਹਾਂ ਨੇ ਅਰਬਨ ਸੀਲਿੰਗ ਐਕਟ ਦੀ ਗੱਲ ਕੀਤੀ ਹੈ । ਸਪੀਕਰ ਸਾਹਿਬ, ਮੈਂ ਇਸ ਬਾਰੇ ਇਕ ਇੰਟਰੈਸਟਿੰਗ ਗੱਲ ਦਸਣੀ ਚਾਹੁੰਦਾ ਹਾਂ । ਸ਼ਰਮਾ ਜੀ ਨੇ ਇਸ ਦਾ ਜ਼ਿਕਰ ਕੀਤਾ ਹੈ । ਉਹ ਆਪ

ਪਹਿਲਾਂ ਇਸ ਪਾਸੇ ਰਹਿ ਚੁਕੇ ਹਨ। ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਜਿਹੜਾ ਅਰਬਨ ਸੀਲਿੰਗ ਕਾਨੂੰਨ ਬਣਾਇਆ ਸੀ ਉਹ ਅਕਾਲੀ-ਜਨਤਾ ਸਰਕਾਰ ਨੇ ਖਤਮ ਕਰ ਦਿੱਤਾ ਹੈ। (ਵਿਘਨ) ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੂੰ ਕਿਸ ਨੇ ਖਤਮ ਕੀਤਾ ਸੀ ? ਸਾਡੀ ਇਹ ਮੰਗ ਰਹੀ ਹੈ ਕਿ ਜੇ ਰੂਰਲ ਏਰੀਆ ਵਿਚ ਕੋਈ ਸੀਲਿੰਗ ਲਗਦੀ ਹੈ ਤਾਂ ਉਹ ਸ਼ਹਿਰੀ ਜਾਇਦਾਦ ਤੇ ਵੀ ਸੀਲਿੰਗ ਹੋਣੀ ਚਾਹੀਦੀ ਹੈ। ਇਥੇ ਅਸੰਬਲੀ ਵਿਚ ਪਾਸ ਕੀਤਾ ਗਿਆ ਕਿ ਦਿੱਲੀ ਦੀ ਸਰਕਾਰ ਇਸ ਬਾਰੇ ਕਾਨੂੰਨ ਬਣਾਵੇ। ਦਿੱਲੀ ਦੀ ਸਰਕਾਰ ਨੇ ਕਾਨੂੰਨ ਬਣਾ ਦਿੱਤਾ। ਅੱਜ ਇਹ ਕਹਿੰਦੇ ਹਨ ਕਿ ਅਸੀਂ ਉਸ ਫੈਸਲੇ ਨੂੰ ਇੰਪਲੀਮੈਂਟ ਨਹੀਂ ਹੋਣ ਦਿੰਦੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੌਣ ਰੁਕਾਵਟ ਪਾਉਂਦਾ ਹੈ ? ਇਹ ਲੋਕ ਰੁਕਾਵਟ ਪਾਉਂਦੇ ਹਨ। ਜਦੋਂ ਅਰਬਨ ਸੀਲਿੰਗ ਐਕਟ ਬਣ ਗਿਆ ਤਾਂ ਉਸ ਦੇ ਬਾਅਦ ਕਾਂਗਰਸ ਸਰਕਾਰ ਨੇ ਸਬ-ਕਮੇਟੀ ਬਣਾ ਦਿੱਤੀ। ਉਸ ਕਮੇਟੀ ਦੇ ਸ਼ਰਮਾ ਜੀ ਚੇਅਰਮੈਨ ਸੀ। ਉਹ ਸਬ ਕਮੇਟੀ 28-7-1976 ਨੂੰ ਬਣੀ ਸੀ। ਉਸ ਕਮੇਟੀ ਦੇ ਸਰਦਾਰ ਉਮਰਾਓ ਸਿੰਘ, ਸ੍ਰੀ ਗੁਰਮੇਲ ਸਿੰਘ, ਮਾਸਟਰ ਗੁਰਬੰਤਾ ਸਿੰਘ, ਸ੍ਰੀ ਯਸ਼ ਪਾਲ, ਸਰਦਾਰ ਦਿਲਬਾਗ ਸਿੰਘ, ਸਰਦਾਰ ਬਲਬੀਰ ਸਿੰਘ, ਸਰਦਾਰ ਗੁਰਬਖਸ਼ ਸਿੰਘ ਸੀਬੀਆ, ਸਰਦਾਰ ਗੁਰਦਰਸ਼ਨ ਸਿੰਘ ਅਤੇ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਮੈਂਬਰ ਸਨ। ਉਸ ਸਬ-ਕਮੇਟੀ ਦਾ ਇਹ ਮਕਸਦ ਸੀ ਕਿ ਕਿਸ ਢੰਗ ਨਾਲ ਇਸ ਕਾਨੂੰਨ ਨੂੰ ਖਤਮ ਕੀਤਾ ਜਾ ਸਕਦਾ ਹੈ। (ਵਿਘਨ) ਮੇਰੇ ਕੋਲ ਫਾਈਲ ਹੈ........

**ਸ੍ਰੀ ਹੰਸ ਰਾਜ ਸ਼ਰਮਾ** : ਅਸੀਂ ਕੋਈ ਐਗਰੀ ਨਹੀਂ ਕੀਤਾ।

**ਵਿੱਤ ਮੰਤਰੀ** : ਸ਼ਰਮਾ ਜੀ ਕਹਿੰਦੇ ਹਨ ਕਿ ਅਸੀਂ ਕੋਈ ਐਗਰੀ ਨਹੀਂ ਕੀਤਾ। ਮੈਂ ਦਸਦਾ ਹਾਂ ਕਿ ਉਸ ਸਬ-ਕਮੇਟੀ ਦੀਆਂ ਦੋ ਤਿੰਨ ਮੀਟਿੰਗਾਂ ਹੋਈਆਂ। ਉਸ ਦੇ ਬਾਅਦ ਕੌਂਸਿਲ ਆਫ਼ ਮਨਿਸਟਰਜ਼ ਦੀ ਮੀਟਿੰਗ ਹੋਈ (ਵਿਘਨ) ਫਿਰ ਸਬ-ਕਮੇਟੀ ਦੀ ਰਿਪੋਰਟ ਕੈਬਨਿਟ ਵਿਚ ਗਈ।

**ਸ੍ਰੀ ਹੰਸ ਰਾਜ ਸ਼ਰਮਾ** : ਕੈਬਨਿਟ ਵਿਚ ਨਹੀਂ ਗਈ।

**ਵਿੱਤ ਮੰਤਰੀ** : ਸ਼ਰਮਾ ਜੀ ਕਹਿੰਦੇ ਹਨ ਕਿ ਕੈਬਨਿਟ ਵਿਚ ਨਹੀਂ ਗਈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਕੈਬਨਿਟ ਵਿਚ ਕਦੋਂ ਗਈ। ਇਹ 20 ਅਪ੍ਰੈਲ ਨੂੰ ਕੈਬਨਿਟ ਵਿਚ ਗਈ। ਸ਼ਰਮਾ ਜੀ ਉਸ ਕੈਬਨਿਟ ਮੀਟਿੰਗ ਵਿਚ ਸ਼ਾਮਲ ਸਨ। (ਵਿਘਨ) ਅੱਜ ਸਾਡੇ ਕੋਲ ਲੋਕ ਆਉਂਦੇ ਹਨ ਅਤੇ ਉਹ ਕਹਿੰਦੇ ਹਨ ਕਿ ਉਹ ਫੈਸਲਾ ਲਾਗੂ ਕਰੋ ਫਿਰ ਕੰਮ ਠੀਕ ਹੋ ਜਾਵੇਗਾ। ਉਸ ਕੈਬਨਿਟ ਨੇ ਫੈਸਲਾ ਕੀਤਾ ਕਿ The draft Master Plan prepared by the Urban Development Depatment for Amritsar, Jullundur and Ludhiana shall not be deemed to be Master Plan ਯਾਨੀ ਕਿ ਮਾਸਟਰ ਪਲਾਨ ਜਿਹੜੀ ਉਸ ਏਰੀਆ ਤੇ ਲਾਗੂ ਹੋਣੀ ਸੀ ਉਹ ਵੀ ਇਨ੍ਹਾ ਨੇ ਤਿੰਨ ਸ਼ਹਿਰਾਂ ਦੀ ਖਤਮ ਕਰ ਦਿੱਤੀ।

**ਸਰਦਾਰ ਉਮਰਾਓ ਸਿੰਘ**: ਐਕਟ ਵਿਚ ਤਿੰਨ ਸ਼ਹਿਰ ਦਿੱਤੇ ਹਨ। ਉਸ ਵਿਚ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਹਨ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੇਰਾ ਤਾਂ ਇੰਪਰੈਸ਼ਨ ਸੀ ਕਿ ਸਰਦਾਰ ਉਮਰਾਓ ਸਿੰਘ ਅੰਗਰੇਜ਼ੀ ਜਾਣਦੇ ਹਨ। (ਹਾਸਾ) (ਵਿਘਨ) ਇਨ੍ਹਾਂ ਨੇ ਫੈਸਲਾ ਕੀਤਾ ਕਿ ਉਹ ਮਾਸਟਰ ਪਲਾਨ ਨਹ ਹਨ। ਇਹ ਇਨ੍ਹਾਂ ਦੀ ਕੈਬਨਿਟ ਨੇ ਫੈਸਲਾ ਕੀਤਾ ਸੀ। (ਵਿਘਨ)

**ਸ੍ਰੀ ਹੰਸ ਰਾਜ ਸ਼ਰਮਾ**: ਸਰਦਾਰ ਬਲਵੰਤ ਸਿੰਘ ਜੀ, ਤੁਸੀਂ ਇਹ ਸਾਰਾ ਪੜ੍ਹ ਦਿਓ।

**ਵਿੱਤ ਮੰਤਰੀ** : ਅੱਛਾ, ਮੈਂ ਸਾਰਾ ਹੀ ਪੜ੍ਹ ਦਿੰਦਾ ਹਾਂ ।

**Sardar Umrao Singh** : He is in correct.

**Finance Minister** : I will read again. The draft Master Plan shall not be deemed....ਕਿ ਮਾਸਟਰ ਪਲਾਨਜ਼ ਨਹੀਂ ਹੋਣਗੀਆਂ ।

> "The development plan, by whatever name called, prepared under the State enactments, such as the Punjab Scheduled Roads and Controlled Areas Restriction of Unregulated Development Act, 1963, the Punjab Town Improvement Act, 1922 and the Punjab Municipal Act, 1911, with reference to the Urban needs for more than next five years, shall be revised with reference to the urban needs."

ਇਨ੍ਹਾਂ ਦਾ ਇਹ ਮਕਸਦ ਸੀ ਕਿ ਉਸ ਐਕਟ ਦੇ ਪਰਪਜ਼ ਨੂੰ ਨੱਲ ਐਂਡ ਵੁਆਇਡ ਕਰਨਾ, ਪਰ ਜਦੋਂ ਉਹ ਗਵਰਨਰ ਕੋਲ ਗਿਆ ਤਾਂ ਉਸ ਨੇ ਦੇਖਿਆ ਕਿ ਐਕਟ ਦਾ ਮਕਸਦ ਹੀ ਕਿੱਲ ਕਰ ਦਿੱਤਾ ਹੈ ਤਾਂ ਉਹ ਨਹੀਂ ਮੰਨਿਆ । (ਵਿਘਨ) ਅੱਜ ਇਹ ਸਾਨੂੰ ਕਹਿੰਦੇ ਹਨ ਕਿ ਅਸੀਂ ਇਸ ਕਾਨੂੰਨ ਦੀ ਸਪਿਰਿਟ ਨੂੰ ਖਤਮ ਕਰ ਰਹੇ ਹਾਂ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਹੀ ਉਸ ਕਾਨੂੰਨ ਦੀ ਸਪਿਰਿਟ ਨੂੰ ਖਤਮ ਕੀਤਾ ਸੀ । Because it was a wrong decision. It was not in consonance with the spirit of the Act.

ਮੇਰੇ ਮਿੱਤਰ ਸ਼ਰਮਾ ਜੀ ਨੇ ਇੰਡਸਟਰੀ ਦੇ ਬਾਰੇ ਕਿਹਾ ਕਿ 1% ਇੰਡਸਟਰੀ ਉਤੇ ਖਰਚ ਕਰਨਾ ਹੈ ਅਤੇ ਇਹ ਡਾਈਵਰਸੀਫੀਕੇਸ਼ਨ ਚਾਹੁੰਦੇ ਹਨ । because they are capitalists, they are feudal.

ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਮਾਲ ਸਕੇਲ ਇੰਡਸਟਰੀ ਚਾਹੁੰਦੇ ਹਾਂ । ਇਸੇ ਕਰਕੇ ਅਸੀਂ ਇੰਡਸਟਰੀ ਤੇ ਜ਼ੋਰ ਦਿੱਤਾ ਹੈ ਅਤੇ ਇੰਡਸਟਰੀਅਲ ਪਾਲਿਸੀ ਲਿਆਂਦੀ ਹੈ । ਪਰ ਜਿਹੜੀਆਂ ਸ਼ਰਮਾ ਜੀ ਨੇ ਫਿੱਗਰਜ਼ ਪੜ੍ਹੀਆਂ ਹਨ ਉਹ ਪਤਾ ਨਹੀਂ ਉਨ੍ਹਾਂ ਨੇ ਕਿਥੋਂ ਲੈ ਲਈਆਂ ਹਨ । ਇਹ ਫਿੱਗਰਜ਼ ਉਨ੍ਹ ਨੇ ਰੈਵਨਿਊ ਐਕਸਪੈਂਡੀਚਰ ਸਾਈਡ ਦੀਆਂ ਪੜ੍ਹੀਆਂ ਹਨ । ਉਨ੍ਹਾਂ ਨੇ ਕੈਪੀਟਲ ਸਾਈਡ ਦੀਆਂ ਫਿੱਗਰਜ਼ ਨਹੀਂ ਪੜ੍ਹੀਆਂ ਜੋ ਕਿ 13 ਪੇਜ਼ ਤੇ ਦਿੱਤੀਆਂ ਗਈਆਂ ਹਨ । (ਵਿਘਨ) ਉਸ ਦੇ ਮੁਤਾਬਿਕ 13 ਕਰੋੜ ਰੁਪਿਆ ਇੰਸਡਸਟਰੀ ਦੀ ਡਿਵੈਲਪਮੈਂਟ ਵਾਸਤੇ ਇਸ ਸਾਲ ਖਰਚ ਕਰਨਾ ਹੈ । ਇਸ ਦੇ ਇਲਾਵਾ ਬਾਰੋਇੰਗ ਅਤੇ ਇੰਸਟੀਚਿਊਸ਼ਨਲ ਫਾਈਨੈਂਸਿਜ਼ ਇਸ ਵਿਚ ਕਵਰਡ ਨਹੀਂ ਹਨ । (ਵਿਘਨ) ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਉਹ ਇਸ ਨੂੰ ਪੜ੍ਹ ਲੈਣ । (ਵਿਘਨ) ਮੈਂ ਦਸਣਾ ਚਾਹੁੰਦਾ ਹਾਂ ਕਿ 1977-78 ਦਾ ਬਜਟ ਇਨ੍ਹਾਂ ਨੇ ਬਣਾਇਆ ਸੀ ਅਤੇ ਉਹ ਅਸੈਂਬਲੀ ਵਿਚ ਆਇਆ ਅਤੇ ਵੋਟ-ਆਨ-ਅਕਾਊਂਟ ਪਾਸ ਕਰਾਇਆ । ਫਿਰ ਸਾਡੀ ਗੌਰਮਿੰਟ ਬਣੀ ਤਾਂ ਫਾਈਨਲ ਬਜਟ ਮੈਨੂੰ ਪੇਸ਼ ਕਰਨਾ ਪਿਆ । ਉਦੋਂ ਮੈਂ ਕਿਹਾ ਸੀ ।......

**ਸਰਦਾਰ ਉਮਰਾਓ ਸਿੰਘ** : ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੇ ਕੋਈ ਬਜਟ ਪੇਸ਼ ਨਹੀ ਕੀਤਾ ।

**ਵਿੱਤ ਮੰਤਰੀ**: ਫਿਰ ਮੈਂ ਇਹ ਕਹਿ ਸਕਦਾ ਹਾਂ ਕਿ ਬਜਟ ਇਨ੍ਹਾਂ ਦਾ ਸੀ ਜਿਹੜਾ ਕਿ ਸਾਡੇ ਪੱਲੇ ਪਿਆ । (ਹਾਸਾ) ਇਨ੍ਹਾਂ ਦੇ ਬੱਜਟ ਵਿਚ ਜਿਹੜਾ ਗੈਪ ਸੀ ਉਹ ਕਿਉਂ ਆਇਆ ਕਿਉਂਕਿ ਇਨ੍ਹਾਂ ਨੇ ਜਿੰਨੀ ਰਸੀਟ ਸੀ ਉਸ ਦੀ ਰਿਕਵਰੀ ਘੱਟ ਕੀਤੀ ਸੀ । ਇਨ੍ਹਾਂ ਨੇ ਜਿਸ ਤਰ੍ਹਾਂ ਸ਼ੋ ਕੀਤਾ ਸੀ ਕਿ ਕਣਕ ਤੇ ਬੋਨਸ ਮਿਲੇਗਾ, ਉਹ ਨਹੀਂ ਮਿਲਿਆ । ਇਨ੍ਹਾਂ ਨੇ ਰਿਕਵਰੀਜ਼ ਬਹੁਤ ਜ਼ਿਆਦਾ ਸ਼ੋ ਕੀਤੀਆ ਹਨ । ਸਭ ਤੋਂ ਪਹਿਲੀ ਗੱਲ ਇਹ ਹੈ 62

ਕਰੋੜ ਰੁਪਏ ਦੀ ਹੇਰਾਫੇਰੀ ਬਿਲਕੁਲ ਬਜਟ ਵਿਚ ਨਹੀਂ ਲਿਆਂਦੀ ਦੱਸੀ ਗਈ । 123 ਕਰੋੜ ਰੁਪਏ ਗੌਰਮਿੰਟ ਆਫ ਇੰਡੀਆ ਨੇ ਦਾਣੇ ਖਰੀਦਣ ਵਾਸਤੇ ਦਿੱਤੇ ਸੀ ਔਰ ਦਾਣੇ ਖਰੀਦੇ ਕਿੰਨੇ 61 ਕਰੋੜ ਰੁਪਏ ਦੇ ਅਤੇ ਬਾਕੀ ਦਾ 62 ਕਰੋੜ ਰੁਪਿਆ ਬਜਟਰੀ ਤੌਰ ਤੇ ਇਸਤੇਮਾਲ ਕੀਤਾ ਗਿਆ । ਫਿਰ ਉਸ ਤੇ ਸੂਦ 12 ਪ੍ਰਤੀਸ਼ਤ ਤਾਂ ਨਾਰਮਲ ਦੇਣਾ ਸੀ ਉਸ ਤੇ 3 ਪ੍ਰਤੀਸ਼ਤ ਪੀਨਲ ਯਾਨੀ 15 ਪ੍ਰਤੀਸ਼ਤ ਸੂਦ ਦੇਣਾ ਪਿਆ ਜਿਹੜਾ ਕਿ 8 ਕਰੋੜ ਰੁਪਿਆ ਸੂਦ ਦਾ ਬਣਦਾ ਹੈ । ਇਹ ਜਿਹੜਾ 8 ਕਰੋੜ ਰੁਪਿਆ ਸੂਦ ਦਾ ਦਿੱਤਾ, ਸ਼ੋ ਨਹੀਂ ਸੀ ਕੀਤਾ । (ਵਿਘਨ) (ਇਕ ਆਵਾਜ਼ : ਪੰਜਾਬ ਦੀ ਡਿਵੈਲਪਮੈਂਟ ਕੀਤੀ ਸੀ) ਡਿਵੈਲਪਮੈਂਟ ਤੇ ਕੀ ਖਰਚ ਕੀਤਾ ਸੀ, ਤਨਖਾਹਾਂ ਤੇ ਲਾ ਲਿਆ ਸਾਰਾ ਰੁਪਿਆ ਡਿਵੈਲਪਮੈਂਟਲ ਐਕਸਪੈਂਡੀਚਰ ਲੋਨ ਉਹ ਹੁੰਦਾ ਹੈ ਜਿਹੜਾ ਲੰਮੇ ਸਮੇਂ ਲਈ ਹੋਵੇ । ਜਿਹੜਾ ਰੁਪਿਆ ਇਕ ਸਾਲ ਵਿਚ ਮੋੜਨਾ ਹੈ ਉਹ ਡਿਵੈਲਪਮੈਂਟ ਵਾਸਤੇ ਕਿਸ ਤਰ੍ਹਾਂ ਹੋ ਸਕਦਾ ਹੈ । ਸਰ, ਇਹੀ ਵਜ੍ਹਾ ਹੈ ਕਿ ਇਤਨੇ ਕਰੋੜ ਰੁਪਏ ਦੇ ਘਾਟੇ ਦਾ ਬਜਟ ਸੀ । ਮੈਨੂੰ ਇਸ ਗੱਲ ਨੂੰ ਦੱਸਣ ਵਿਚ ਖੁਸ਼ੀ ਹੈ ਕਿ ਸਾਡੀ ਸੈਂਟਰਲ ਗੌਰਮਿੰਟ ਨੇ ਮਦੱਦ ਕੀਤੀ । ਅਸੀਂ ਸੈਂਟਰਲ ਗੌਰਮਿੰਟ ਤੋਂ ਮਦੱਦ ਮੰਗੀ ਉਸ ਨੇ ਸਾਡੀ ਮਦੱਦ ਕੀਤੀ ਵੀ ਔਰ ਅਸੀਂ ਖਰਚ ਵੀ ਵੱਧ ਕੀਤੇ । ਅਸੀਂ ਪਿਛਲੇ ਦੋ ਸਾਲਾਂ ਵਿਚ ਸੈਂਟਰਲ ਗੌਰਮਿੰਟ ਤੋਂ 100 ਕਰੋੜ ਰੁਪਿਆ ਮੀਡੀਅਮ ਟਰਮ ਲੋਨ ਲਿਆ ਹੈ । ਸਪੀਕਰ ਸਾਹਿਬ, ਜੋ ਡਾਕਟਰ ਭਗਤ ਸਿੰਘ ਜੀ ਨੇ ਕਿਹਾ, ਜੋ ਓਵਰ ਡਰਾਫਟਿੰਗ ਦਾ ਜ਼ਿਕਰ ਉਨ੍ਹਾਂ ਨੇ ਕੀਤਾ ਹੈ ਉਸ ਦੇ ਨਾਲ ਮੈਂ ਸਹਿਮਤ ਨਹੀਂ ਹਾਂ । ਜਿੰਨੀ ਵੀ ਓਵਰ ਡਰਾਫਟਿੰਗ ਹੁੰਦੀ ਹੈ ਉਸ ਦੇ ਨਾਲ ਸਾਊਂਡ ਇਕਾਨਮੀ ਡਾਊਨ ਹੁੰਦੀ ਹੈ । ਅਸੀਂ ਸਾਢੇ 12 ਕਰੋੜ ਰੁਪਏ ਤਕ ਓਵਰ ਡਰਾਫਟਿੰਗ ਕਰ ਸਕਦੇ ਹਾਂ ਔਰ ਜੇ ਇਸ ਤੋਂ ਉਤੇ ਹੋ ਜਾਏ ਤਾਂ ਰੇਟ ਆਫ ਇੰਟਰੈਸਟ 15 ਪ੍ਰਤੀਸ਼ਤ ਹੋ ਜਾਂਦਾ ਹੈ । ਫਰਜ਼ ਕੀਤਾ 100 ਕਰੋੜ ਰੁਪਿਆ ਇਕ ਸਾਲ ਦਾ ਕਰਨਾ ਹੈ ਤਾਂ ਉਸ ਤੇ 15 ਕਰੋੜ ਰੁਪਿਆ ਸੂਦ ਦਾ ਬਣ ਜਾਂਦਾ ਹੈ । ਇਸ ਕਰਕੇ Over drafting is not a sound economic system. This is my feeling.

ਫਿਰ, ਸਪੀਕਰ ਸਾਹਿਬ, ਐਗਰੀਕਲਚਰ ਦੇ ਬਾਰੇ ਮੇਰੇ ਕੁਝ ਮਿੱਤਰਾਂ ਨੇ ਜ਼ਿਕਰ ਕੀਤਾ ਹੈ । ਮੈਂ ਸੋਚਦਾ ਹਾਂ ਕਿ ਇਹ ਅੱਛੀ ਗੱਲ ਹੈ ਕਿ ਸ਼ਰਮਾ ਜੀ ਨੂੰ ਹੁਣ ਖੇਤੀ ਕਰਨ ਵਾਲਿਆਂ ਦਾ ਕੁਝ ਖਿਆਲ ਆਇਆ ਹੈ, ਦਰਦ ਆਇਆ ਹੈ ਪਰ ਇਨ੍ਹਾਂ ਨੇ ਦੇਖਿਆ ਕੁਝ ਨਹੀਂ ਕੀ ਹੋ ਰਿਹਾ ਹੈ । ਇਨ੍ਹਾਂ ਨੇ ਸਟੈਟਿਸਟਿਕਸ ਨਹੀਂ ਪੜ੍ਹੇ । ਸਪੀਕਰ ਸਾਹਿਬ, ਅਸੀਂ ਪਿਛਲੇ 1-2 ਸਾਲਾਂ ਵਿਚ ਪੰਜਾਬ ਦੇ ਕਿਸਾਨ ਨੂੰ 176 ਕਰੋੜ ਰੁਪਏ ਵਾਧੂ ਲਿਆ ਕੇ ਦਿੱਤਾ ਹੈ । (ਥੰਪਿੰਗ) ਇਸ ਦੇ ਨਾਲ ਹੀ ਮੈਂ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਅਸੀਂ ਕਣਕ ਦੀ ਕੀਮਤ ਵੀ ਵਧਾਈ ਹੈ । ਸ਼ਰਮਾ ਜੀ ਦੇ ਵਕਤ ਪੈਡੀ ਦੀ ਕੀਮਤ 74 ਰੁਪਏ ਪਰ ਕੁਇੰਟਲ ਸੀ ਪਰ ਹੁਣ 87 ਰੁਪਏ ਸੈਂਟਰਲ ਗੌਰਮਿੰਟ ਨੇ ਫਿਕਸ ਕੀਤੀ ਹੈ । ਇਕ ਚੀਜ਼ ਮੈਂ ਹੋਰ, ਸਪੀਕਰ ਸਾਹਿਬ, ਦਸਣਾ ਚਾਹੁੰਦਾ ਹਾਂ ਯੂਰਿਆ ਖਾਦ ਅਤੇ ਹੋਰ ਦੂਸਰੀਆਂ ਖਾਦਾਂ ਵਾਸਤੇ ਅਸੀਂ ਕੋਸ਼ਿਸ਼ ਕੀਤੀ ਹੈ ਕਿ ਭਾਅ ਘਟੇ । ਇਥੇ ਮੈਂ ਸਰਦਾਰ ਉਮਰਾਓ ਸਿੰਘ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਬਜਟ ਚੌਧਰੀ ਚਰਨ ਸਿੰਘ ਜੀ ਨੇ ਦਿੱਲੀ ਵਿਚ ਪੇਸ਼ ਕੀਤਾ ਹੈ ਉਸ ਦੇ ਨਾਲ ਇਕੱਲੇ ਪੰਜਾਬ ਨੂੰ 15 ਕਰੋੜ ਦਾ ਫਾਇਦਾ ਇਸ ਵਿਚ ਹੋਵੇਗਾ । ਇਸੇ ਤਰ੍ਹਾਂ ਬਿਜਲੀ ਵਿਚ ਵੀ ਕਿਸਾਨਾਂ ਨੂੰ ਰਿਆਇਤਾਂ ਦਿਤੀਆਂ ਹਨ । 9 ਕਰੋੜ ਰੁਪਿਆ ਇਸ ਬਜਟ ਵਿਚ ਕਿਸਾਨ ਵਾਸਤੇ ਬਿਜਲੀ ਲਈ ਫਾਇਦਾ ਦਿਤਾ ਹੈ, ਕਿਸਾਨ ਤੇ ਬੋਝ ਘਟਾਇਆ ਹੈ । ਜੇ ਇਹ ਸਾਰੀਆਂ ਚੀਜ਼ਾਂ ਗਿਣੀਏ, ਸਪੀਕਰ ਸਾਹਿਬ, ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਇਹ ਸਰਕਾਰ ਕਿੰਨੇ ਚੰਗੇ ਕੰਮ ਕਰ ਰਹੀ ਹੈ । ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਕਾਟਨ ਦਾ ਰੇਟ ਕਿਸਾਨ ਨੂੰ ਘੱਟ ਮਿਲਿਆ ਹੈ । ਸਪੀਕਰ ਸਾਹਿਬ, ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ ਕਿ 1972 ਵਿਚ ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਉਦੋਂ ਕਾਟਨ ਦੀ ਕੀ ਕੀਮਤ ਸੀ । ਅੱਜ ਇਹ ਗੱਲਾਂ ਕਰਦੇ ਹਨ ।

[ਵਿੱਤ ਮੰਤਰੀ]

(ਵਿਘਨ) 1972-73 ਵਿਚ ਕਾਟਨ ਦੇ ਰੇਟ 212 ਰੁਪਏ ਸੀ ਔਰ 10.77 ਲੱਖ ਬੇਲਾਂ ਪੰਜਾਬ ਵਿਚ ਖਰੀਦੀਆਂ ਗਈਆਂ। 1975-76 ਵਿਚ ਉਦੋਂ ਵੀ ਇਨ੍ਹਾਂ ਦੀ ਹੀ ਸਰਕਾਰ ਸੀ ਉਦੋਂ 255 ਰੁਪਏ ਰੇਟ ਸੀ ਔਰ ਸਾਢੇ 12 ਲੱਖ ਬੇਲਾਂ ਖਰੀਦੀਆਂ ਗਈਆਂ। ਅੱਜ ਨਾ ਰੇਟ 212 ਹੈ ਅਤੇ ਨਾ 255 ਅੱਜ ਐਵਰੇਜ 289 ਰੁਪਏ ਭਾਅ ਹੈ ਯਾਨੀ 250 ਰੁਪਏ ਤੋਂ ਲੈਕੇ 320-22 ਰੁਪਏ ਤਕ ਭਾਅ ਹੈ ਅਤੇ 13.75 ਲੱਖ ਬੇਲਜ਼ ਹਨ। (ਵਿਘਨ)

**Chaudhri Bal Ram Jakhar** : It is an insult to the House and to the people. It is too much.

**ਵਿੱਤ ਮੰਤਰੀ** : ਸਪੀਕਰ ਸਾਹਿਬ, ਸਚਾਈ ਕੌੜੀ ਹੁੰਦੀ ਹੈ। ਇਹ ਕਿਸਾਨਾਂ ਦੇ ਆਪਣੇ ਆਪ ਨੂੰ ਹਾਮੀ ਕਹਿੰਦੇ ਹਨ। (ਵਿਘਨ) ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਇਹ ਭਾਅ ਠੀਕ ਨਹੀਂ ਔਰ ਇਹੀ ਵਜ੍ਹਾ ਹੈ, ਸਰ, ਕਿ ਅਸੀ ਮਾਰਕਫੈਡ ਦੇ ਜ਼ਰੀਏ ਵੀ ਕੋਸ਼ਿਸ਼ ਕੀਤੀ ਔਰ ਅਸੀਂ ਇਹ ਵੀ ਸੋਚ ਰਹੇ ਹਾਂ ਕਿ ਐਤਕੀ ਕੁਝ ਸੂਬੇ ਇਕੱਠੇ ਹੋ ਕੇ ਮਨਾਪਲੀ ਪ੍ਰੋਕਿਓਰਮੈਂਟ ਦੀ ਸਕੀਮ ਸ਼ੁਰੂ ਕੀਤੀ ਜਾਵੇ। ਇਹੀ ਨਹੀਂ, ਸਰ, ਸਾਡੇ ਚੀਫ ਮਨਿਸਟਰ ਸਾਹਿਬ ਅਤੇ ਚਾਰ ਪੰਜ ਸਟੇਟਾਂ ਦੇ ਹੋਰ ਚੀਫ ਮਨਿਸਟਰ ਸਾਹਿਬਾਨ ਨੇ ਇਹ ਮਹਿਸੂਸ ਕੀਤਾ ਹੈ, ਇਹ ਗਲ ਕੀਤੀ ਹੈ ਕਿ ਇਸ ਦੇ ਰੇਟ ਘੱਟ ਹਨ, ਅਸੀਂ ਸਮਝਦੇ ਹਾਂ ਕਿ ਇਸ ਦੇ ਘੱਟ ਰੇਟ ਹਨ ਐਂਡ ਦੀ ਫਾਰਮਰਜ਼ ਹੈਵ ਬੀਨ ਚੀਟਿਡ। ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਜਿਹੜੀ ਬਣਾਈ ਗਈ ਹੈ, ਇਸ ਦਾ ਕੀ ਰੋਲ ਹੈ? ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਇੰਡਸਟਰੀਜ਼ ਦੀ ਏਜੰਟ ਹੈ ਇਸ ਨੇ ਗਰੀਬ ਲੋਕਾਂ ਨੂੰ ਚੀਟ ਕੀਤਾ ਹੈ, ਫਾਰਮਰਜ਼ ਨੂੰ ਚੀਟ ਕੀਤਾ ਹੈ। ਜੇ ਇਹ ਕਾਰਪੋਰੇਸ਼ਨ, ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਇੰਡਸਟਰੀਜ਼ ਮਨਿਸਟਰੀ ਵਿਚ ਨਾ ਹੁੰਦੀ ਅਤੇ ਇਹ ਐਗਰੀਕਲਚਰਲ ਮਨਿਸਟਰੀ ਵਿਚ ਹੁੰਦੀ ਤਾਂ ਕਿਸਾਨ ਨੂੰ ਕੁਝ ਫਾਇਦਾ ਪਹੁੰਚਾ ਸਕਦੀ ਸੀ। ਇਨ੍ਹਾਂ ਨੇ ਇਸ ਗੱਲ ਵਲ ਕੋਈ ਧਿਆਨ ਨਹੀਂ ਦਿੱਤਾ। ਅਸੀਂ ਉਸ ਨੂੰ ਹੁਣ ਕੁਝ ਨੱਥ ਪਾਈ ਹੈ। ਸਪੀਕਰ ਸਾਹਿਬ, ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਨੇ ਕੀ ਕੀਤਾ ਕਿ ਇੰਡੀਆ ਵਿਚੋਂ ਸਸਤੀ ਕਾਟਨ ਖਰੀਦੀ ਅਤੇ ਬਾਹਰੋਂ ਵੀ ਇਮਪੋਰਟ ਕੀਤੀ ਅਤੇ ਉਹ ਮਹਿੰਗੀ ਕੀਤੀ ਔਰ ਸਬਸੀਡਾਈਜ਼ਡ ਕਰਕੇ ਟੈਕਸਟਾਇਲ ਇੰਡਸਟਰੀਜ਼ ਨੂੰ ਦਿੱਤੀ। ਅਸੀਂ ਸੈਂਟਰਲ ਗੌਰਮਿੰਟ ਤੇ ਜ਼ੋਰ ਪਾ ਰਹੇ ਹਾਂ ਕਿ ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਨੂੰ ਐਗਰੀਕਲਚਰਲ ਮਨਿਸਟਰੀ ਦੇ ਹੇਠਾਂ ਬਣਾਇਆ ਜਾਵੇ ਤਾਂ ਕਿ ਫਾਰਮਰਜ਼ ਦੀ ਰਾਖੀ ਕੀਤੀ ਜਾ ਸਕੇ।

**ਇਕ ਆਵਾਜ਼** : ਤੁਹਾਡੀ ਕਾਰਪੋਰੇਸ਼ਨ ਕਿਹੜੇ ਖੂਹ ਵਿਚ ਜਾ ਪਈ ?

**ਇਕ ਹੋਰ ਆਵਾਜ਼** : ਜਿਥੇ ਤੁਸੀਂ ਡਿੱਗ ਪਏ ਹੋ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਆਪਣੇ ਭਾਸ਼ਣ ਵਿਚ ਜ਼ਿਕਰ ਕੀਤਾ ਹੈ ਕਿ ਅਸੀਂ ਕਿਸ ਢੰਗ ਦੇ ਨਾਲ ਫਾਈਨਾਂਸ ਕਮਿਸ਼ਨ ਦੇ ਸਾਹਮਣੇ ਕੇਸ ਪੇਸ਼ ਕੀਤਾ। ਉਸ ਨਾਲ ਪੰਜਾਬ ਨੂੰ ਢਾਈ ਗੁਣਾ ਲਾਭ ਹੋਇਆ ਹੈ। ਦੋ ਵੱਡੀਆ ਅਚੀਵਮੈਂਟਸ ਹਨ। ਆਰਟੀਕਲ 275 ਥਲੇ ਪਹਿਲਾਂ ਫਾਈਨਾਂਸ ਕਮਿਸ਼ਨ ਕੋਲ ਜਿੰਨੇ ਟੋਟਲ ਰਿਸੋਰਸਿਜ਼ ਸਨ ਉਸ ਦਾ 25-26 ਫੀ ਸਦੀ ਗਰਾਂਟਸ ਦੇ ਤੌਰ ਤੇ ਦਿੱਤਾ ਸੀ। ਪਰ ਉਸ ਗਰਾਂਟ ਦੇ ਸਿਲਸਿਲੇ ਵਿਚ ਪੰਜਾਬ ਨੂੰ ਕੋਈ ਪੈਸਾ ਨਹੀਂ ਸੀ ਮਿਲਦਾ। ਇਨ੍ਹਾਂ ਦਾ ਵੀ ਕੋਈ ਕਸੂਰ ਨਹੀਂ ਸੀ ਕਿਉਂਕਿ ਉਨ੍ਹਾਂ ਦੀ ਟਰਮ ਆਫ਼ ਰੈਫਰੈਂਸ ਹੀ ਐਸੀ ਸੀ ਕਿ ਜਿਸ ਵਿਚ ਪੰਜਾਬ ਨਹੀਂ ਸੀ ਆਉਂਦਾ। ਡੈਫੀਸਿੱਟ ਸਟੇਟਸ ਹੀ ਆਉਂਦੀਆਂ ਸਨ। ਇਹ ਪਹਿਲੀ ਦਫ਼ਾ ਹੈ ਕਿ ਜਿਹੜੀ ਗਰਾਂਟ 25-26 ਫੀ ਸਦੀ ਹੁੰਦੀ ਸੀ ਉਹ ਹੁਣ 5 ਫੀ ਸਦ

ਰਹਿ ਗਈ ਹੈ । ਇਸ ਦੇ ਨਾਲ ਸਾਨੂੰ ਬਹੁਤ ਵੱਡਾ ਲਾਭ ਹੋਇਆ ਹੈ । ਫਿਰ, ਸਪੀਕਰ ਸਾਹਿਬ, ਜਿਹੜਾ ਸੈਂਟਰਲ ਟੈਕਸ ਐਂਡ ਬੇਸਿਕ ਐਕਸਾਈਜ਼ ਡਿਊਟੀ 50 ਫੀਸਦੀ ਸੈਂਟਰਲ ਪੂਲ ਵਿਚ ਹੁੰਦੀ ਸੀ ਔਰ ਅਗੇ ਡਿਵੇਜ਼ੀਬਲ ਪੂਲ ਵਿਚ 20 ਪ੍ਰਤੀਸ਼ਤ ਹੁੰਦਾ ਸੀ, ਭਾਵੇਂ ਉਹ ਸਾਡੀ ਪੂਰੀ ਗਲ ਨਹੀਂ ਮੰਨੇ ਪਰ 20 ਫੀ ਸਦੀ ਤੋਂ 40 ਫੀ ਸਦੀ ਕਰ ਦਿੱਤਾ ਹੈ । (ਥੰਪਿੰਗ)

ਤੀਸਰੀ ਗੱਲ, ਸਪੀਕਰ ਸਾਹਿਬ, ਇਹ ਕਹਿੰਦੇ ਸੀ ਕਿ ਤਮਾਕੂ ਤੇ ਸਰਕਾਰ ਦਾ ਸੇਲਜ਼ ਟੈਕਸ ਹੁੰਦਾ ਸੀ, ਸਾਰੇ ਸੂਬਿਆਂ ਦੀ ਅਤੇ ਸੈਂਟਰਲ ਗੌਰਮਿੰਟ ਦੀ ਇਸ ਤੇ ਗਲ ਬਾਤ ਹੋਈ ਅਤੇ ਹੁਣ ਉਹ ਸੇਲਜ਼ ਟੈਕਸ ਹਟਾ ਦਿੱਤਾ ਅਤੇ ਐਡੀਸ਼ਨਲ ਐਕਸਾਈਜ਼ ਡਿਊਟੀ ਲਗਾ ਦਿੱਤੀ । (ਵਿਘਨ) ਇਸ ਦਾ ਕੰਪਨਸੇਸ਼ਨ ਫਾਰਮੂਲਾ ਬਣਾਇਆ ਗਿਆ । ਅਸੀਂ ਇਸ ਦੇ ਲਈ ਜ਼ੋਰ ਲਾਇਆ ਸੀ, ਔਰ ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਸਾਡੀ ਗਲ ਨੂੰ ਮੰਨ ਲਿਆ ਹੈ । (ਥੰਪਿੰਗ) ਸਪੀਕਰ ਸਾਹਿਬ, ਇਸ ਵੇਲੇ ਦੇਸ਼ ਦੀ ਖੰਡ 6.22 ਪ੍ਰਤੀਸ਼ਤ ਪੰਜਾਬੀ ਖਾਂਦਾ ਹੈ, 4.2 ਫੀਸਦੀ ਤਮਾਕੂ ਵੀ ਅਸੀਂ ਪੀਂਦੇ ਹਾਂ, 5 ਪ੍ਰਤੀਸ਼ਤ ਟੈਕਸਟਾਈਲ ਵੀ ਵਰਤਦੇ ਹਾਂ । ਇਸ ਬੇਸਿਜ਼ ਤੇ ਸਾਨੂੰ ਪੈਸੇ ਮਿਲੇ । ਇਸ ਕਰਕੇ ਸਾਨੂੰ ਵਧੇਰੇ ਮਾਰਕਿਟ ਬਾਰੋਇੰਗ ਹੋਈ ਹੈ। ਜੋ ਇਨ੍ਹਾਂ ਦੇ ਜ਼ਮਾਨੇ ਵਿਚ ਸੀ ਇਨ੍ਹਾਂ ਨਾਲੋਂ ਚਾਰ ਗੁਣਾ ਵਧ ਹੁਣ ਫਾਈਨਾਂਸਿਜ਼ ਸਾਊਂਡ ਹਨ । ਇਸ ਦੇ ਲਈ ਸਾਡੇ ਠੋਸ ਰੀਜ਼ਨਜ਼ ਹਨ । ਮੈਨੂੰ ਖੁਸ਼ੀ ਹੈ ਕਿ ਸ੍ਰੀ ਵਿਸ਼ਵਨਾਥਨ ਜੀ ਨੇ, ਡਾਕਟਰ ਭਗਤ ਸਿੰਘ ਜੀ ਨੇ ਔਰ ਫਿਰੋਜ਼ਪੁਰ ਤੋਂ ਐਮ. ਐਲ. ਏ. ਸਾਹਿਬਾਨ ਨੂੰ ਬਜਟ ਦੇ ਬਾਰੇ ਵਿਚ ਕੁਝ ਅੱਛੀਆਂ ਗਲਾਂ ਕੀਤੀਆਂ ਹਨ, ਕੁਝ ਅੱਛੇ ਸੁਝਾਓ ਦਿਤੇ ਹਨ । ਮੈਂ ਖਾਸ ਤੌਰ ਤੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ ਦਾ ਜੋ ਬਜਟ ਹੈ ਉਹ ਬੁਨਿਆਦੀ ਤੌਰ ਤੇ ਗਰੀਬਾਂ ਦਾ ਬਜਟ ਹੈ ।

ਡਾਕਟਰ ਭਗਤ ਸਿੰਘ ਜੀ ਨੇ ਮਲੇਰਕੋਟਲੇ ਦੇ ਮੁਸਲਮਾਨਾਂ ਦਾ ਜ਼ਿਕਰ ਕੀਤਾ । ਮੈਂ ਅਰਜ਼ ਕਰਦਾ ਹਾਂ ਕਿ 25 ਕਰੋੜ ਰੁਪਏ ਇੰਸਟੀਚਿਊਸ਼ਨਲ ਫਾਈਨਾਂਸ ਕਰਨੇ ਹਨ । ਉਸ ਵਿਚ ਹਰੀਜਨਾਂ ਤੋਂ ਇਲਾਵਾ ਜਿਹੜੇ ਇਕਨਾਮੀਕਲੀ ਪੂਅਰ ਹਨ ਉਨ੍ਹਾਂ ਵਾਸਤੇ ਵੀ ਰਖਣਾ ਹੈ । ਜਿਹੜੇ ਵੀ ਗਰੀਬ ਲੋਕ ਹਨ, ਬਿਲੋ ਪਾਵਰਟੀ ਲਾਈਨ ਹਨ, ਭਾਵੇਂ ਕਿਸੇ ਵੀ ਕਮਿਊਨਿਟੀ ਨਾਲ ਸਬੰਧ ਰਖਦੇ ਹਨ ਉਨ੍ਹਾਂ ਦੀ ਇਕਨਾਮਿਕ ਅੱਪਲਿਫਟ ਦੀ ਸਰਕਾਰ ਦੀ ਜ਼ਿੰਮੇਵਾਰੀ ਹੈ । ਮੈਂ ਸਦਨ ਨੂੰ ਵਿਸ਼ਵਾਸ ਦਿਲਾਉਂਦਾ ਹਾਂ ਕਿ ਅਗਰ ਜ਼ਿਆਦਾ ਰਕਮ ਦੀ ਜ਼ਰੂਰਤ ਪਈ ਤਾਂ ਹੋਰ ਵੀ ਦਿਆਂਗੇ । ਸ੍ਰੀ ਵਿਸ਼ਵਾਨਾਥਨ ਜੀ ਨੇ ਕਿਹਾ ਹੈ ਕਿ ਪਰ ਕੈਪੀਟਾ ਇੰਨਕਮ ਦੋ ਹਜ਼ਾਰ ਰੁਪਏ ਦੇ ਕਰੀਬ ਹੈ । ਇਹ ਜਿਹੜੀ ਪਰ ਕੈਪੀਟਾ ਇੰਨਕਮ ਹੈ ਇਹ ਐਵਰੇਜ ਇੰਨਕਮ ਪੰਜਾਬ ਦੀ ਹੈ ਔਰ ਨਾ ਕਿ ਐਵਰੇਜ ਪੰਜਾਬੀ ਦੀ ਹੈ ਇਸ ਵੱਲ ਧਿਆਨ ਦੇਣ ਦੀ ਲੋੜ ਹੈ । ਅਸੀਂ ਕਮਿਟਿਡ ਹਾਂ ਸੋਸ਼ਲਿਜ਼ਮ ਦੇ, ਰੈਡੀਕਲ ਪਾਲਸੀਆਂ ਦੇ । ਜਿਹੜਾ ਸਾਡਾ ਪਿਛਲੇ ਸਾਲ ਦਾ ਬਜਟ ਸੀ ਉਸ ਦੇ ਵਿਚ ਜਿੰਨੀਆਂ ਸਾਡੀਆਂ ਪਰਪੋਜ਼ਲਜ਼ ਸਨ ਉਨ੍ਹਾਂ ਦਾ ਅਫੈਕਟ ਸਰਮਾਇਦਾਰਾਂ ਅਤੇ ਤਕੜੇ ਲੋਕਾਂ ਤੇ ਪਿਆ ਜਿਸ ਤਰਾਂ ਸਿਨਮੇ ਵਾਲੇ ਸਨ, ਟਰਾਂਸਪੋਰਟ ਵਾਲੇ ਸਨ । ਉਨ੍ਹਾਂ ਦੀਆਂ ਰਗਾਂ ਵਿਚੋਂ ਖੂਨ ਕੱਢ ਕੇ ਗਰੀਬਾਂ ਦੀਆਂ ਰਗਾਂ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਸੀ ।

ਇਥੇ ਟੈਕਸਾਂ ਬਾਰੇ ਗੱਲ ਕੀਤੀ ਗਈ ਹੈ । ਮੈਨੂੰ ਦਸਦੇ ਹੋਏ ਇਹ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਅਗਰ ਮੌਜੂਦਾ ਸਾਧਨਾਂ ਨਾਲ ਕੰਮ ਪੂਰਾ ਨਾ ਹੋਇਆ ਤਾਂ ਜਿਹੜੇ ਟੈਕਸ ਲਾਵਾਂਗੇ ਉਹ ਅਮੀਰਾਂ ਤੇ ਲਾਵਾਂਗੇ ਗਰੀਬਾਂ ਤੇ ਨਹੀਂ ਲਾਵਾਂਗੇ । ਇਹ ਸਾਡਾ ਫੈਸਲਾ ਹੈ, ਸਟੇਟ ਦੀ ਕੈਪੀਟਲ ਫ਼ਾਰਮੇਸ਼ਨ ਵਾਸਤੇ ਹੈ । ਅਸੀਂ ਲੁਧਿਆਣਾ ਪੰਜਾਬ ਦਾ ਫ਼ਾਈਨਾਂਸ਼ਲ ਸੈਂਟਰ ਬਣਾਉਣਾ ਹੈ । ਇਸ ਨੂੰ ਹਿੰਦੁਸਤਾਨ ਦਾ ਮਾਨਚੈਸਟਰ ਕਿਹਾ ਜਾਂਦਾ ਹੈ । ਇਥੇ ਅਸੀਂ ਸਟਾਕ ਐਕਸਚੇਂਜ ਖੋਲ੍ਹਣਾ ਹੈ । ਜਿਹੜੇ ਲੋਕ ਪੈਸਾ

[ਵਿੱਤ ਮੰਤਰੀ]

ਇਨਵੈਸਟ ਕਰਨਾ ਚਾਹੁੰਦੇ ਹਨ ਉਹ ਲੁਧਿਆਣਾ, ਜਲੰਧਰ, ਚੰਡੀਗੜ੍ਹ ਦੁਕਾਨਾਂ ਖਰੀਦ ਕਰੀ ਜਾਂਦੇ ਹਨ । ਮੈਂ ਅਰਜ਼ ਕਰਾਂ ਕਿ 200 ਕਰੋੜ ਰੁਪਏ ਹਰ ਸਾਲ ਬਾਹਰੋਂ ਰਮੀਟੈਂਸ ਆਉਂਦੀ ਹੈ। ਉਹ ਪੈਸਾ ਪੰਜਾਬ ਵਿਚ ਫਲੋਟ ਹੋਣਾ ਚਾਹੀਦਾ ਹੈ। ਸਾਡੇ ਕੋਲ ਕੋਈ ਫ਼ਾਈਨਾਂਸ਼ਲ ਇੰਸਟੀਚਿਊਸ਼ਨ ਨਹੀਂ ਹੈ ਇਸ ਪੈਸੇ ਨੂੰ ਫਲੋਟ ਕਰਨ ਲਈ। ਹੌਲੀ ਹੌਲੀ ਉਹ ਪੈਸਾ ਬਾਹਰ ਫਲੋਟ ਕਰ ਜਾਂਦਾ ਹੈ। ਅਗਰ 100 ਰੁਪਏ ਪੰਜਾਬ ਵਿਚ ਜਮਾਂ ਹੁੰਦੇ ਹਨ ਤਾਂ ਉਸ ਵਿਚ 40 ਰੁਪਏ ਪੰਜਾਬ ਵਿਚ ਰਹਿ ਜਾਂਦੇ ਹਨ ਅਤੇ 60 ਰੁਪਏ ਬਾਹਰ ਚਲੇ ਜਾਂਦੇ ਹਨ। ਇਹ ਜਿਹੜਾ ਪੈਸਾ ਹੈ ਇਹ ਪੰਜਾਬ ਦੀ ਇੰਡਸਟਰੀ ਵਾਸਤੇ, ਟਰੇਡ ਵਾਸਤੇ ਅਤੇ ਟਰਾਂਸਪੋਰਟ ਵਾਸਤੇ ਮੋਬੇਲਾਈਜ਼ ਕਰਨਾ ਚਾਹੁੰਦੇ ਹਾਂ। ਪੰਜਾਬ ਦੀ ਅਕਾਨੋਮੀ ਨੂੰ ਮਜ਼ਬੂਤ ਨੀਹਾਂ ਤੇ ਖੜਾ ਕਰਨਾ ਚਾਹੁੰਦੇ ਹਾਂ। ਪੰਜਾਬ ਮਾਡਲ ਸਟੇਟ ਬਣ ਜਾਏ, ਇਸ ਦੇ ਵਾਸਤੇ ਮੈਂ ਸਾਰਿਆਂ ਨੂੰ ਅਪੀਲ ਕਰਾਂਗਾ ਕਿ ਜਿਥੇ ਤਕ ਇਸ ਦੀ ਅਕਾਨੋਮੀ ਦਾ ਤੁਅੱਲਕ ਹੈ ਉਸ ਦੇ ਲਈ ਕੋਈ ਠੋਸ ਸੁਝਾਓ ਦਿੱਤੇ ਜਾਣ ਔਰ ਸਾਡੀ ਪੂਰੀ ਮੱਦਦ ਕੀਤੀ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਅਰਜ਼ ਕਰਦਾ ਹਾਂ ਕਿ ਇਹ ਵੋਟ ਆਨ ਅਕਾਊਂਟ ਪਾਸ ਕਰ ਦਿੱਤਾ ਜਾਏ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਨੂੰ ਬਤੌਰ ਇਕ ਕਮੇਟੀ ਦੇ ਚੇਅਰਮੈਨ ਕਬੂਲ ਕਰਨ ਨੂੰ ਤਿਆਰ ਹਾਂ ਜਿਸਦੇ ਮੈਂਬਰ ਇਕ ਸਰਦਾਰ ਬਲਵੰਤ ਸਿੰਘ ਜੀ ਹੋਣ ਅਤੇ ਇਕ ਮੈਂ ਨਰਮੇ ਦੀ ਉਪਜ ਵਾਸਤੇ ਤਿੰਨ ਜ਼ਿਲ੍ਹੇ ਹਨ ਬਠਿੰਡਾ, ਫਿਰੋਜ਼ਪੁਰ ਅਤੇ ਫਰੀਦਕੋਟ । ਇਨ੍ਹਾਂ ਤਿੰਨਾਂ ਮੰਡੀਆਂ ਦੇ ਚੱਲ ਕੇ ਰੇਟ ਵੇਖ ਲੈਂਦੇ ਹਾਂ। ਇਨ੍ਹਾਂ ਨੇ ਜੋ 289/- ਰੁਪਏ ਕਹੇ ਹਨ ਇਹ ਗਲਤ ਬਿਆਨੀ ਕੀਤੀ ਹੈ। ਇਹ ਘੀ ਵੀ ਪਾਉਂਦੇ ਹਨ ਅਤੇ ਨਮਕ ਵੀ ਛਿੜਕਦੇ ਹਨ । ਮੈਂ ਕਹਿੰਦਾ ਹਾਂ ਕਿ ਕੀ ਉਹ ਇਹ ਕਮੇਟੀ ਕਬੂਲ ਕਰਨ ਨੂੰ ਤਿਆਰ ਹਨ ?

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਇਹ ਜਾਨਣਾ ਚਾਹਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ 25 ਕਰੋੜ ਰੁਪਏ ਹਰੀਜਨਾ ਲਈ ਔਰ ਇਕਨਾਮੀਕਲੀ ਪੂਅਰ ਜਿਹੜੇ ਲੋਕ ਹਨ ਉਨ੍ਹਾਂ ਨੂੰ ਫਰੀ ਆਫ਼ ਇੰਟਰੈਸਟ ਲੋਨ ਦੇਣਾ ਹੈ। ਉਸ ਇਕਨਾਮੀਕਲੀ ਪੂਅਰ ਦੀ ਕੀ ਲਿਮਟ ਰੱਖੀ ਹੈ 3600 ਜਾਂ 6 ਹਜ਼ਾਰ ਰੁਪਏ ? ਦੂਸਰੇ ਮੈਂ ਪ੍ਰੋਹਿਬੀਸ਼ਨ ਬਾਰੇ ਜਾਣਨਾ ਚਾਹੁੰਦਾ ਹਾਂ ਜਿਸ ਬਾਰੇ ਬਜਟ ਵਿਚ ਕੋਈ ਜ਼ਿਕਰ ਨਹੀਂ ਕਿ ਰੈਵੀਨਿਊ ਵਿਚ ਕਿੰਨਾ ਘਾਟਾ ਪਏਗਾ ਔਰ ਉਹ ਘਾਟਾ ਕਿਸ ਤਰ੍ਹਾਂ ਪੂਰਾ ਕੀਤਾ ਜਾਏਗਾ, ਕਿਉਂਕਿ ਇਹ ਪਾਲਿਸੀ ਤਾਂ ਸੈਂਟਰ ਦੀ ਹੀ ਹੈ ?

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਸ਼ਰਮਾ ਜੀ ਨੇ ਆਪਣੀ ਸਪੀਚ ਵਿਚ ਕਿਹਾ ਸੀ ਕਿ ਪੰਜਾਬ ਦੇ ਡਿਪਾਜ਼ਿਟਸ ਕਰੈਡਿਟ ਰਿਲੇਸ਼ਨਜ਼ 42 ਪ੍ਰਤੀਸ਼ਤ ਸਨ । ਸਰਦਾਰ ਬਲਵੰਤ ਸਿੰਘ ਜੀ ਨੇ ਕਿਹਾ ਹੈ ਕਿ 40 ਪ੍ਰਤੀਸ਼ਤ ਰਹਿ ਗਏ ਹਨ । ਮੈਂ ਪੁਛਦਾ ਹਾਂ ਕਿ ਕੀ ਇਹ ਦੋ ਸਾਲਾਂ ਵਿਚ ਤਰੱਕੀ ਹੋਈ, ਜਾਂ ਕਮੀ ਹੋਈ ਜੇ ਕਮੀ ਹੋਈ ਤਾਂ ਇਸ ਦੇ ਕੀ ਕਾਰਨ ਹਨ?

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਮੋਸ਼ਲਿਜ਼ਮ ਦੀ ਗੱਲ ਕੀਤੀ ਹੈ। ਕੀ ਇਹ 18 ਸਾਲ ਦੇ ਨੌਜਵਾਨਾਂ ਨੂੰ ਲੋਕਲ ਬਾਡੀਜ਼ ਦੇ ਇਲੈਕਸ਼ਨਾਂ ਵਿਚ ਵੋਟ ਦਾ ਹੱਕ ਦੇਣ ਲਈ ਤਿਆਰ ਹਨ ?

**ਸ਼੍ਰੀ ਓਮ ਪ੍ਰਕਾਸ਼ ਗੁਪਤਾ:** ਫਾਈਨਾਂਸ ਮਨਿਸਟਰ ਸਾਹਿਬ ਨੇ ਸਟਾਕ ਐਕਸਚੇਂਜ਼ ਖੋਲ੍ਹਣ ਦੀ ਗੱਲ ਕੀਤੀ ਹੈ ਜਿਥੋਂ ਤਕ ਮੇਰੀ ਇਤਲਾਹ ਹੈ ਇਸ ਦੀ ਇਜਾਜ਼ਤ ਨਹੀਂ ਮਿਲੀ । ਇਸ ਦੇ ਨਾਲ ਪੰਜਾਬ ਦੀ

ਇਕੋਨਮੀ ਨੂੰ ਕੀ ਫਾਇਦਾ ਹੋਵੇਗਾ? ਇਸ ਨਾਲ ਸਰਮਾਏਦਾਰ ਸੱਟੇ ਦਾ ਹੀ ਕੰਮ ਕਰਿਆ ਕਰਨਗੇ ਹੋਰ ਕੁਝ ਵੀ ਨਹੀਂ ਹੋਣਾ ।

**ਵਿੱਤ ਮੰਤਰੀ** : ਸਪੀਕਰ ਸਾਹਿਬ, 5, 6 ਸੁਆਲ ਕੀਤੇ ਗਏ ਹਨ । ਇਕ ਤਾਂ ਇਕਨਾਮੀਕਲ ਪੂਅਰ ਦੀ ਡੈਫੀਨੇਸ਼ਨ ਬਾਰੇ ਹੈ। ਇਸ ਵੇਲੇ ਉਹ ਲਿਮਿਟ 3600 ਰੁਪਏ ਹੀ ਹੈ .. .. ..

**ਕਾਮਰੇਡ ਸੱਤ ਪਾਲ ਡਾਂਗ** : ਇਹ 4800/- ਰੁਪਏ ਕਰ ਦਿਤੀ ਜਾਏ ।

**ਵਿੱਤ ਮੰਤਰੀ** : ਇਸ ਸੁਝਾਅ ਤੇ ਵੀ ਵਿਚਾਰ ਕਰ ਲਵਾਂਗੇ ।

ਦੂਸਰਾ ਸੁਆਲ ਕਰੈਡਿਟ ਡਿਪਾਜ਼ਿਟਸ ਰਿਲੇਸ਼ਨਜ਼ ਬਾਰੇ ਕੀਤਾ ਗਿਆ ਹੈ । ਪਹਿਲਾਂ 23 ਤੋਂ 38 ਪਰਸੈਂਟ ਸੀ ਹੁਣ 40 ਪਰਸੈਂਟ ਹੈ। ਪਰੋਹਿਬਸ਼ਨ ਬਾਰੇ ਸੁਆਲ ਆਇਆ ਹੈ ਕਿ ਇਸ ਬਾਰੇ ਬਜਟ ਵਿਚ ਨਹੀਂ ਦਸਿਆ । ਅਨੁਮਾਨ ਦੇ ਮੁਤਾਬਕ 80 ਕਰੋੜ ਰੁਪਏ ਆਉਣੇ ਚਾਹੀਦੇ ਸਨ । ਅਗਰ ਪਰੋਹਿਬਸ਼ਨ ਦੀ ਪਾਲਸੀ ਅਡਾਪਟ ਕਰਦੇ ਹਾਂ ਤਾਂ 60 ਕਰੋੜ ਰੁਪਏ ਆਉਣੇ ਹਨ ।

ਸਟਾਕ ਐਕਸਚੇਂਜ ਬਾਰੇ ਡਾਊਟਸ ਕਰੀਏਟ ਕੀਤੇ ਹਨ, ਮੈਂ ਦੱਸਦਾ ਹਾਂ ਕਿ ਸੱਟਾ ਮਾਰਕਿਟ ਨਹੀਂ ਹੈ ।

**Mr. Speaker:** Question is—

That Vote-on-Account for four months (viz. April, May, June and July, 1979) amounting to Rs. 5,73,46,85,000 as in the attached schedule be taken into consideration at once and passed.

*The motion was carried.*

[Mr. Speaker

SCHEDULE

| Demand No. | Services/Departments | Major Heads | Amount required on Account | | |
|---|---|---|---|---|---|
| | | | Voted | *Charged* | Total |
| | | | Rs. | Rs. | Rs. |
| | State Legislatures | 211—State Legislatures .. | 22,03,000 | *33,000* | 22,36,000 |
| | | Total Demand (Revenue) .. | 22,03,000 | *33,000* | 22,36,000 |
| 1 | Staff Household and Allowances of the Governor | 212—Governor .. | .. | *4,43,000* | 4,43,000 |
| | | Total Appropriation (Revenue) .. | .. | *4,43,000* | 4,43,000 |
| 2 | Council of Ministers | 213—Council of Ministers | 24,00,000 | .. | 24,00,000 |
| | | Total Demand (Revenue) .. | 24,00,000 | .. | 24,00,000 |
| 3 | Administration of Justice | 214—Administration of Justice .. | 76,91,000 | *18,43,000* | 95,34,000 |
| | | 288—Social Security and Welfare .. | 3,37,000 | .. | 3,37,000 |
| | | Total Demand (Revenue) .. | 80,28,000 | *18,43,000* | 98,71,000 |
| 4 | Elections | 215—Elections .. | 4,08,000 | .. | 4,08,000 |
| | | Total Demand (Revenue) .. | 4,08,000 | .. | 4,08,000 |
| 5 | Revenue | 229—Land Revenue .. | 1,50,31,000 | *12,000* | 1,50,43,000 |
| | | 230—Stamps and Registration .. | 10,99,000 | .. | 10,99,000 |
| | | 252—Secretariat—General Services—Board of Revenue .. | 18,78,000 | *2,000* | 18,80,000 |

(b) Whether any amount in the form of arrears of rent is due from any contractor of the New Bus Stand ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਪੰਜਾਬ ਰੋਡਵੇਜ਼ ਜਲੰਧਰ ਦੇ ਨਵੇਂ ਅੱਡੇ ਦੀਆਂ ਦੁਕਾਨਾਂ ਦੀ ਸਾਲ 1977-78 ਲਈ ਬੋਲੀ ਕੀਤੀ ਗਈ ਸੀ, ਪਰੰਤੂ ਉਹ ਦੁਕਾਨਾਂ ਕਿਸੇ ਠੇਕੇਦਾਰ ਦੇ ਬੋਲੀ ਲਈ ਅੱਗੇ ਨਾਂ ਆਉਣ ਕਾਰਣ ਠੇਕੇ ਤੇ ਨਾਂ ਦਿੱਤੀਆਂ ਜਾ ਸਕੀਆਂ ਕਿਉਂਕਿ ਪੁਰਾਣੇ ਠੇਕੇਦਾਰਾਂ ਨੇ ਨਵੀਆਂ ਬਣੀਆਂ ਦੁਕਾਨਾਂ ਅਗੇ ਆਪਣੇ ਖੋਖੇ ਲਾ ਲਏ ਸਨ ਅਤੇ ਆਪਣੇ ਠੇਕੇ ਚਾਲੂ ਰਖਣ ਲਈ ਅਦਾਲਤ ਵਿੱਚ ਮੁਕੱਦਮਾਂ ਕਰ ਚੁੱਕੇ ਸਨ ਅਤੇ ਉਕਤ ਮੁਕੱਦਮਾਂ ਸੁਪਰੀਮ ਕੋਰਟ ਤੱਕ ਗਿਆ ਜਿਸ ਨੇ ਇਸ ਦਾ ਫੈਸਲਾ ਸਟੇਟ ਦੇ ਹੱਕ ਵਿੱਚ ਅਪ੍ਰੈਲ, 1978 ਵਿੱਚ ਕੀਤਾ ।

(ਅ) ਦੋ ਠੇਕੇਦਾਰਾਂ ਕੋਲੋਂ ਰੁ: 45,230/- ਦੀ ਰਕਮ ਕਰਾਏ ਦੇ ਬਕਾਏ ਵਜੋਂ ਬਾਕੀ ਰਹਿੰਦੀ ਹੈ ।

**ਸ੍ਰੀ ਮਨਮੋਹਨ ਕਾਲੀਆ** : ਠੇਕੇਦਾਰ ਉਹੀ ਹਨ ਜਿਨ੍ਹਾਂ ਨੇ ਉਥੇ ਖੋਖੇ ਪਾਏ ਹਨ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਕੋਲੋਂ ਕਿਤਨੇ ਪੈਸੇ ਲੈਣੇ ਰਹਿੰਦੇ ਹਨ ?

**ਰਾਜ ਮੰਤਰੀ** : ਸ੍ਰੀ ਪ੍ਰੇਮ ਨਾਥ ਤੋਂ 31,500/-, ਸ੍ਰੀ ਦਰਸ਼ਨ ਲਾਲ ਤੋਂ 22,200/- ਰੁਪਏ ਅਤੇ ਸ੍ਰੀ ਦਰਸ਼ਨ ਲਾਲ ਇੱਕ ਹੋਰ ਹੈ ਜਿਸ ਤੋਂ 1,530/- ਰੁਪਏ ਲੈਣੇ ਹਨ ।

**ਸ੍ਰੀ ਮਨਮੋਹਨ ਕਾਲੀਆ** : ਉਨ੍ਹਾਂ ਠੇਕੇਦਾਰਾਂ ਨੇ ਮਨਾਪਲੀ ਬਣਾਈ ਹੋਈ ਹੈ । ਪਿਛਲੇ ਸਾਲ ਉਨ੍ਹਾਂ ਨੇ ਵਾਟਰ ਕੂਲਰ ਵੀ ਨਹੀਂ ਸੀ ਲਗਣ ਦਿਤੇ ।

**ਰਾਜ ਮੰਤਰੀ** : ਦੁਬਾਰਾ ਬੋਲੀ ਹੋਈ ਸੀ ਅਤੇ ਇਹ ਨੋਟਿਸ ਵਿਚ ਆਇਆ ਸੀ ਕਿ ਜੀ. ਐਮ. ਨੇ ਹੇਰਾ-ਫੇਰੀ ਕੀਤੀ ਹੈ ਔਰ ਉਸ ਕੇਸ ਦੀ ਵਿਜੀਲੈਂਸ ਡਿਪਾਰਟਮੈਂਟ ਦੇ ਕੋਲੋਂ ਇਨਕੁਆਇਰੀ ਕਰਵਾ ਰਹੇ ਹਾਂ । ਜਦੋਂ ਜਵਾਬ ਆ ਜਾਵੇਗਾ ਤਾਂ ਦੱਸ ਦੇਵਾਂਗੇ ।

**ਸ੍ਰੀ ਹੁਕਮ ਚੰਦ** : ਠੇਕੇਦਾਰ ਜੋ ਪਹਿਲਾਂ ਸਨ, ਉਹੀ ਹੁਣ ਹਨ ਅਤੇ ਉਨ੍ਹਾਂ ਲੋਂ ਪੈਸੇ ਲੈਣੇ ਹਨ ਅਤੇ ਉਹੀ ਠੇਕੇਦਾਰ ਸੁਪਰੀਮ ਕੋਰਟ ਦੇ ਵਿਚ ਚਲੇ ਗਏ । ਇਸ ਤਰ੍ਹਾਂ ਲਗਦਾ ਹੈ ਕਿ ਇਸ ਵਿਚ ਕੋਈ ਇਨਟਰੈਸਟ ਕੰਮ ਕਰ ਰਿਹਾ ਹੈ ਜੋ ਕਿ ਕੰਮ ਹੋਣ ਨਹੀਂ ਦਿੰਦੇ । ਕੀ ਮਨਿਸਟਰ ਸਾਹਿਬ, ਇਸ ਚੀਜ਼ ਦੀ ਇਨਕੁਆਇਰੀ ਕਰਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਵਿਜੀਲੈਂਸ ਡਿਪਾਰਟਮੈਂਟ ਨੂੰ ਇਨਕੁਆਇਰੀ ਦਿੱਤੀ ਹੋਈ ਹੈ ।

**ਸ੍ਰੀ ਰਮੇਸ਼ ਚੰਦਰ** : ਜਦ ਸੁਪਰੀਮ ਕੋਰਟ ਦਾ ਫੈਸਲਾ ਗੌਰਮਿੰਟ ਦੇ ਹੱਕ ਵਿਚ ਹੋ ਗਿਆ ਹੈ ਤਾਂ ਕੀ ਸਰਕਾਰ ਨੇ ਉਥੋਂ ਹੁਣ ਖੋਖੇ ਉਠਵਾ ਦਿੱਤੇ ਹਨ ਔਰ ਪੈਸੇ ਰਿਕਵਰ ਕਰਨ ਵਾਸਤੇ ਕੀ ਸਟੈਪਸ ਲਏ ਹਨ ?

**ਰਾਜ ਮੰਤਰੀ** : ਕਾਨੂੰਨ ਦੇ ਮੁਤਾਬਿਕ ਨੋਟਿਸ ਦਿੱਤਾ ਹੋਇਆ ਹੈ । ਜੋ ਵੀ ਮੰਥਲੀ ਇਨਸਟਾਲਮੈਂਟ ਬਣੇਗੀ, ਉਸ ਦੇ ਮੁਤਾਬਿਕ ਰਿਕਵਰੀ ਕਰ ਲਈ ਜਾਵੇਗੀ ।

**ਸਰਦਾਰ ਗੁਰਧਾਰਾ ਸਿੰਘ :** ਸਾਡੇ ਇਲਾਕੇ ਵਿਚ 1,000 ਰੁਪਏ ਵਾਲੇ ਨੂੰ ਵੀ ਜੇਲ੍ਹਾਂ ਦੇ ਅੰਦਰ ਰਖਿਆ ਗਿਆ ਹੈ ਅਤੇ ਸ਼ਹਿਰਾਂ ਦੇ ਵਿਚ ਹਜ਼ਾਰਾਂ ਰੁਪਏ ਲੈਣੇ ਰਹਿੰਦੇ ਹਨ । ਕੀ ਉਨ੍ਹਾਂ ਲਈ ਕਾਨੂੰਨ ਖਤਮ ਹੋ ਗਏ ਹਨ ? ਉਨ੍ਹਾਂ ਤੇ ਕੀ ਐਕਸ਼ਨ ਲਿਆ ਜਾ ਰਿਹਾ ਹੈ ?

**ਰਾਜ ਮੰਤਰੀ :** ਰੂਲਜ਼ ਦੇ ਤਹਿਤ ਨੋਟਿਸ ਦਿੱਤੇ ਹੋਏ ਹਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਰਕਾਰ ਨੇ ਪੈਸੇ ਠੇਕੇਦਾਰਾਂ ਕੋਲੋਂ ਲੈਣੇ ਹਨ ਅਤੇ ਉਥੇ ਖੋਖੇ ਪਏ ਹਨ। ਉਹ ਸਾਰਿਆਂ ਦੇ ਖੋਖੇ ਉਥੇ ਬਣੇ ਹੋਏ ਹਨ ਕਿਉਂਕਿ ਜਿਥੇ ਵੀ ਦਿਲ ਕਰਦਾ ਹੈ, ਉਹ ਆਪਣਾ ਖੋਖਾ ਰਖ ਲੈਂਦੇ ਹਨ । ਕੀ ਇਸ ਬਾਰੇ ਮਨਿਸਟਰ ਸਾਹਿਬ ਇਨਕੁਆਇਰੀ ਕਰਵਾਉਣਗੇ ? ਸਪੀਕਰ ਸਾਹਿਬ, ਜਦ ਦੁਕਾਨਾਂ ਉਥੋਂ ਹਟ ਸਕਦੀਆਂ ਹਨ ਤਾਂ ਕੀ ਖੋਖੇ ਉਥੋਂ ਨਹੀਂ ਹਟ ਸਕਦੇ ? (ਵਿਘਨ)

**ਸ੍ਰੀ ਸਪੀਕਰ:** ਇਸ ਸਵਾਲ ਦਾ ਜਵਾਬ ਪਹਿਲਾਂ ਹੀ ਆ ਗਿਆ ਹੈ ।

**ਸ੍ਰੀ ਹਰਬੰਸ ਲਾਲ ਖੰਨਾ :** ਹੁਣ ਹੀ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਨੋਟਿਸ ਦਿਤੇ ਹੋਏ ਹਨ ਔਰ ਮੰਥਲੀ ਇਨਸਟਾਲਮੈਂਟ ਲੈਣ ਦਾ ਪਰਬੰਧ ਕੀਤਾ ਗਿਆ ਹੈ । ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਕਿਤਨਾ ਰੁਪਿਆ ਮੰਥਲੀ ਲੈਣਗੇ ? ਦੂਜਾ ਸਵਾਲ ਇਹ ਹੈ ਕਿ ਜਦੋਂ ਸੁਪਰੀਮ ਕੋਰਟ ਦਾ ਫੈਸਲਾ ਹੋ ਗਿਆ ਤਾ ਫਿਰ ਇਮੀਜੀਏਟਲੀ ਰਿਕਵਰੀ ਕਿਉਂ ਨਹੀਂ ਕੀਤੀ ਜਾਂਦੀ ।

**ਰਾਜ ਮੰਤਰੀ :** ਨੋਟਿਸ ਦਿੱਤਾ ਹੋਇਆ ਹੈ ਅਤੇ ਜਦੋਂ ਵੀ ਨੋਟਿਸ ਦੀ ਮਿਆਦ ਖਤਮ ਹੋ ਗਈ ਤਾਂ ਉਸ ਤੋਂ ਬਾਅਦ ਐਕਸ਼ਨ ਲਿਆ ਜਾਵੇਗਾ ।

**ਸ੍ਰੀ ਮਨਮੋਹਨ ਕਾਲੀਆ :** ਜਿਹੜੀ ਰਿਕਵਰੀ ਕਰਨੀ ਹੈ ਇਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਵਕਤ ਨਿਕਲ ਗਿਆ ਤਾਂ ਇਹ ਟਾਈਮ ਬਾਰਡ ਤਾਂ ਨਹੀਂ ਹੋ ਜਾਵੇਗੀ ?

**ਰਾਜ ਮੰਤਰੀ :** ਐਸਾ ਨਹੀਂ ਹੋਣ ਦਿੱਤਾ ਜਾਵੇਗਾ ।

**ਸਰਦਾਰ ਉਮਰਾਓ ਸਿੰਘ :** ਇਕ ਪਾਸੇ ਕਿਹਾ ਹੈ ਕਿ ਇਨਸਟਾਲਮੈਂਟ ਕਰ ਦਿੱਤੀ ਹੈ ਅਤੇ ਦੂਜੇ ਪਾਸੇ ਕਿਹਾ ਹੈ ਕਿ ਨੋਟਿਸ ਦਿੱਤਾ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਕਿਹੜੀ ਗਲ ਕੁਰੈਕਟ ਹੈ । ਕੀ ਸਰਕਾਰ ਇਹ ਪੈਸਾ ਲੈਂਡ ਰੈਵੇਨਿਊ ਦੇ ਤੌਰ ਤੇ ਉਨ੍ਹਾਂ ਤੋਂ ਲੈਣ ਨੂੰ ਤਿਆਰ ਹੈ ?

**ਰਾਜ ਮੰਤਰੀ :** ਕਾਨੂੰਨ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਬਲਦੇਵ ਸਿੰਘ ਲੂੰਬਾ ।** ਵਜ਼ੀਰ ਸਾਹਿਬ ਨੇ ਹੁਣੇ ਹੀ ਦੱਸਿਆ ਹੈ ਕਿ ਇਸ ਵਿਚ ਜਲੰਧਰ ਦਾ ਇੱਕ ਅਫ਼ਸਰ ਇਨਵਾਲਵਡ ਹੈ । ਇਹ ਬੜਾ ਗੰਭੀਰ ਮਸਲਾ ਹੈ । ਪਟਿਆਲੇ ਵਲੋਂ ਵੀ ਕਈ ਸ਼ਿਕਾਇਤਾਂ ਆਈਆਂ ਹਨ । ਬੋਲੀ ਅੰਦਰ ਹੀ ਬਹਿ ਕੇ ਹੋ ਜਾਂਦੀ ਹੈ । ਇਸ ਤਰ੍ਹਾਂ ਕਰਕੇ ਸਰਕਾਰ ਨੂੰ ਘਾਟਾ ਪੈਂਦਾ ਹੈ । ਕੀ ਇਹ ਗੌਰਮਿੰਟ ਦੀ ਇਨਕਮ ਵਧਾਉਣ ਵਾਸਤੇ ਕੋਈ ਸਟੈਪਟਸ ਲੈਣਗੇ ?

**ਰਾਜ ਮੰਤਰੀ :** ਪਟਿਆਲੇ ਬਾਰੇ ਮੈਂ ਜਵਾਬ ਦੇ ਚੁੱਕਾ ਹਾਂ ।

## STARRED QUESTIONS AND ANSWERS

### ਲੜਕਿਆਂ ਦੇ ਗੁਰੂ ਨਾਨਕ ਕਾਲਜ ਅਤੇ ਲੜਕੀਆਂ ਦੇ ਗੁਰੂ ਨਾਨਕ ਕਾਲਜ ਨੂੰ ਅਧਿਕਾਰ ਹੇਠ ਲੈਣਾ ।

*1373. **ਸਰਦਾਰ ਉਮਰਾਓ ਸਿੰਘ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੇ ਨਕੋਦਰ ਵਿਖੇ ਲੜਕਿਆਂ ਦੇ ਗੁਰੂ ਨਾਨਕ ਕਾਲਜ ਅਤੇ ਲੜਕੀਆਂ ਦੇ ਗੁਰੂ ਨਾਨਕ ਕਾਲਜ ਨੂੰ ਆਪਣੇ ਅਧਿਕਾਰ ਹੇਠ ਲੈਣ ਦਾ ਫੈਸਲਾ ਕੀਤਾ ਹੈ । ਜੇਕਰ ਕੀਤਾ ਹੈ, ਤਾਂ ਉਕਤ ਕਾਲਜਾਂ ਨੂੰ ਕਿਸ ਸਮੇਂ ਤਕ ਅਧਿਕਾਰ ਹੇਠ ਲਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਸਿਖਿਆ) : ਨਹੀਂ ਜੀ ।

ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਇਹ ਗਲਤ ਜਵਾਬ ਦਿੱਤਾ ਗਿਆ ਹੈ । ਪਿਛਲੀ ਸਰਕਾਰ ਨੇ ਕਾਲਜਾਂ ਨੂੰ ਟੇਕ-ਓਵਰ ਕਰਨ ਦਾ ਫੈਸਲਾ ਕੀਤਾ ਸੀ । ਜੇ ਇਹ ਫੈਸਲਾ ਕੀਤਾ ਗਿਆ ਸੀ ਤਾਂ ਕੀ ਉਹ ਫੈਸਲਾ ਕਾਇਮ ਹੈ ਜਾਂ ਬਦਲ ਦਿੱਤਾ ਗਿਆ ਹੈ, ਜੇਕਰ ਫੈਸਲਾ ਬਦਲ ਦਿੱਤਾ ਗਿਆ ਤਾਂ ਉਸ ਦੀ ਕੀ ਵਜ੍ਹਾ ਸੀ?

**ਰਾਜ ਮੰਤਰੀ ਸਿਖਿਆ**: ਪਹਿਲਾਂ ਕੈਬਨੇਟ ਨੇ ਫੈਸਲਾ ਜ਼ਰੂਰ ਕੀਤਾ ਸੀ ਪਰ ਫਾਈਨਾਂਸ ਡਿਪਾਰਟਮੈਂਟ ਵਾਲਿਆਂ ਕੋਲੋਂ ਸੈਂਕਸ਼ਨ ਨਹੀਂ ਸੀ ਲਈ । ਉਨ੍ਹਾਂ ਨੇ ਕਿਹਾ ਕਿ ਇਹ ਪੈਸਾ ਪਲੈਨ ਵਿਚੋਂ ਖ਼ਰਚ ਕੀਤਾ ਜਾਵੇ, ਲੇਕਿਨ ਬਜਟ ਵਿਚ 20 ਪ੍ਰਤੀਸ਼ਤ ਦੀ ਕੱਟ ਲੱਗ ਚੁਕੀ ਸੀ । ਇਸ ਵਾਸਤੇ ਪੈਸਾ ਨਹੀਂ ਸੀ । ਦੂਜਾ ਜੋ ਪ੍ਰਾਈਵੇਟ ਕਾਲੇਜਿਜ਼ ਦਾ ਡੈਫੀਸਿਟ ਹੈ, ਉਹ 95 ਪ੍ਰਤੀਸ਼ਤ ਗੌਰਮਿੰਟ ਨੇ ਮੀਟ ਵਿਦ ਕਰਨਾ ਹੈ । ਇਸ ਲਈ ਫਿਰ ਕੈਬਨਿਟ ਨੇ ਦੁਬਾਰਾ ਫੈਸਲਾ ਕੀਤਾ ਕਿ ਕਾਲਜਾਂ ਨੂੰ ਟੇਕ-ਓਵਰ ਨਾ ਕੀਤਾ ਜਾਵੇ ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਫੈਸਲਾ ਕੈਬਨਿਟ ਨੇ ਐਜੂਕੇਸ਼ਨ ਡਿਪਾਰਟਮੈਂਟ ਐਂਰ ਫਾਈਨਾਂਸ ਡਿਪਾਰਟਮੈਂਟ ਤੋਂ ਬਗ਼ੈਰ ਪੁਛੇ ਕੀਤਾ ਸੀ । ਮੈਂ ਇਹ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜੇ ਇਹ ਫੈਸਲਾ ਬਕਾਇਦਾ ਮਹਿਕਮੇ ਦੇ ਮੈਮੋਰੈਂਡਮ ਦੇ ਮੁਤਾਬਿਕ ਐਂਰ ਫਾਈਨਾਂਸ ਡਿਪਾਰਟਮੈਂਟ ਦੀ ਐਪਰੂਵਲ ਦੇ ਮੁਤਾਬਿਕ ਕੀਤਾ ਗਿਆ ਹੋਵੇ ਤਾਂ ਕੀ ਇਹ ਇਸ ਬਾਰੇ ਦੁਬਾਰਾ ਵਿਚਾਰ ਕਰਨ ਨੂੰ ਤਿਆਰ ਹਨ? ਕੀ ਉਨ੍ਹਾਂ ਕਾਲਜਾਂ ਨੂੰ ਟੇਕ ਓਵਰ ਕਰਨ ਨੂੰ ਤਿਆਰ ਹਨ?

**ਰਾਜ ਮੰਤਰੀ**: ਨਹੀਂ ਜੀ, ਹੁਣ ਅਸੀਂ ਨਹੀਂ ਲੈਣੇ ਹਨ ।

**ਸਰਦਾਰ ਬੇਅੰਤ ਸਿੰਘ**: ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿਉਂਕਿ ਮਸਲਾ ਬੜਾ ਗੰਭੀਰ ਹੈ, ਕਾਲਿਜਿਜ਼ ਭੈੜੀ ਹਾਲਤ ਵਿਚ ਹਨ । ਇਨ੍ਹਾਂ ਨੇ ਫੈਸਲਾ ਕੀਤਾ ਹੈ ਕਿ 95 ਪ੍ਰਤੀਸ਼ਤ ਦੇ ਹਿਸਾਬ ਨਾਲ ਗਰਾਂਟ ਦੇਣੀ ਹੈ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਫੈਸਲੇ ਨੂੰ ਰਿਵਾਈਜ਼ ਕਰਨਗੇ ਅਤੇ ਜਿਥੇ 95 ਪ੍ਰਤੀਸ਼ਤ ਗਰਾਂਟ ਦੇਣੀ ਹੈ ਕਿਉਂ ਨਾ ਇਹ ਅਜਿਹ ਸਾਰੇ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰਕੇ ਸਾਰੇ ਕਾਲਜ ਆਪਣੇ ਅਖਤਿਆਰ ਵਿਚ ਲੈ ਲੈਣ । ਕੀ ਇਸ ਤਰ੍ਹਾਂ ਦਾ ਵਿਚਾਰ ਕਰਨਗੇ?

**ਰਾਜ ਮੰਤਰੀ:** ਕਿਸੇ ਖਾਸ ਕਾਲਜ ਦੀ ਅਗਰ ਪਤਲੀ ਹਾਲਤ ਹੋਵੇ ਤਾਂ ਹੀ ਅਸੀਂ ਲੈ ਸਕਦੇ ਹਾਂ ।

**श्री ग्र. विश्वनाथन :** मैं यह पूछना चाहता हूँ कि कई ऐसे छोटे स्थान हैं, जहां पर सरकार कालेज खोलना नहीं चाहती ग्रौर डिपार्टमैंट इस चीज़ की वहां पर इजाज़त नहीं देता । पर कई लोगों ने मिल कर ऐसी मुहिम चलाई हुई है कि वह मिल कर वहां पर बैकडोर के ज़रिये कालेज खोल लेते हैं ग्रौर फिर उनको टेक ग्रोवर करने के लिये कहते हैं । कई ऐसे कालेज टेक ग्रोवर हो भी चुके हैं । मैं यह ग्रर्ज़ करना चाहता हू कि इस मुहिम को बन्द करने के लिये सरकार क्या कार्यवाई कर रही है ?

ਰਾਜ ਮੰਤਰੀ: ਕਿਸੇ ਖਾਸ ਕੇਸ ਵਿੱਚ ਇਸ ਤਰ੍ਹਾਂ ਕੀਤਾ ਜਾਂਦਾ ਹੈ ।

**ਸਰਦਾਰ ਕਿਰਪਾਲ ਸਿੰਘ:** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਗਰ ਕਿਸੇ ਕਾਲਜ ਵਿਚ ਬੱਚਿਆਂ ਦੀ ਨਸੈਸਿਟੀ ਹੋਵੇ ਔਰ ਉਸ ਕਾਲਜ ਦੀ ਫਾਈਨੈਂਸ਼ਿਅਲ ਪੁਜ਼ੀਸ਼ਨ ਖ਼ਰਾਬ ਹੋਵੇ ਤਾਂ ਕੀ ਉਸ ਹਾਲਤ ਵਿਚ ਉਸ ਕਾਲਜ ਨੂੰ ਟੇਕ ਓਵਰ ਕੀਤਾ ਜਾ ਸਕਦਾ ਹੈ?

**ਰਾਜ ਮੰਤਰੀ:** ਮੈਂ ਅੱਗੇ ਹੀ ਦਸ ਦਿੱਤਾ ਹੈ ਕਿ ਕਿਸੇ ਖਾਸ ਕੇਸ ਵਿੱਚ ਮੂਵ ਕੀਤਾ ਜਾ ਸਕਦਾ ਹੈ ।

**ਸਰਦਾਰ ਉਮਰਾਓ ਸਿੰਘ:** ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 95 ਪ੍ਰਤੀਸ਼ਤ ਗਰਾਂਟ ਦਿੰਦੇ ਹਾਂ । ਪਰ ਇਨ੍ਹਾਂ ਕਾਲਜਾਂ ਵਿਚ 95 ਪ੍ਰਤੀਸ਼ਤ ਗਰਾਂਟ ਮਿਲਣੀ ਸ਼ੁਰੂ ਨਹੀਂ ਹੋਈ । ਕੀ ਇਨ੍ਹਾਂ ਕਾਲਜਾਂ ਨੂੰ ਗਰਾਂਟ 95 ਪ੍ਰਤੀਸ਼ਤ ਦੇ ਹਿਸਾਬ ਨਾਲ ਦਿਵਾਈ ਜਾਏਗੀ?

(ਕੋਈ ਉੱਤਰ ਨਹੀਂ ਆਇਆ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1382**

**(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)**

---

ESTABLISHMENT OF NEW SIX TEXTILE MILLS IN THE STATE

*1437. **Sardar Prehlad Singh | Doctor Devraj Nasrala |** : Will the Minister for Industries be pleased to state :—

(a) whether there is any proposal under the consideration of the Government to establish new six Textile Mills in the State;

(b) whether the Government of India has given the sanction for the said new Mills;

(c) the names of the cities or Towns where these six Mills are proposed to be established.

**ਸ੍ਰੀ ਬਲਰਾਮਜੀ ਦਾਸ ਟੰਡਨ :** (ੳ) ਜੀ ਹਾਂ ।

(ਅ) ਜੀ ਹਾਂ

(ੲ) ਆਰਜ਼ੀ ਥਾਵਾਂ. ਪਟਿਆਲਾ, ਫਰੀਦਕੋਟ, ਅਨੰਦਪੁਰ ਸਾਹਿਬ, ਬਠਿੰਡਾ, ਬਰਨਾਲਾ ਅਤੇ ਜ਼ਿਲਾ ਹੁਸ਼ਿਆਰਪੁਰ ।

**ਡਾਕਟਰ ਦੇਵ ਰਾਜ ਨਸਰਾਲਾ** : ਇਹ ਮਿਲਾਂ ਖੋਲ੍ਹਣ ਦੀ ਮੰਨਜ਼ੂਰੀ ਕਦੋਂ ਮਿਲੀ ਹੈ ਔਰ ਇਹ ਮਿਲਾਂ ਕਦੋਂ ਤਕ ਚਾਲੂ ਕਰ ਦਿੱਤੀਆਂ ਜਾਣਗੀਆਂ?

**ਮੰਤਰੀ:** ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਇਹ ਮੈਨੂੰ ਨੋਟਿਸ ਦੇਣ ਅਤੇ ਮੈਂ ਡੇਟ ਡੈਫੇਨਿਟਲੀ ਦੱਸ ਦਿਆਂਗਾ । ਪੀ. ਐਸ. ਆਈ. ਡੀ. ਸੀ. ਨੂੰ ਮਨਜ਼ੂਰੀ ਮਿਲੀ ਹੈ ਅਤੇ ਇਨ੍ਹਾਂ ਮਿਲਾਂ ਨੂੰ ਚਲਾਉਣ ਵਾਸਤੇ ਸਟੈਪਸ ਲੈ ਰਹੇ ਹਾਂ ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਮੰਨਜ਼ੂਰੀ ਕਦੋਂ ਮਿਲੀ ਔਰ ਇਸ ਦੇ ਨਾਲ ਹੀ ਇਹ ਦੱਸਣ ਦੀ ਕਿਰਪਾਲਤਾ ਕਰਨ ਕਿ ਇਹ ਸ਼ਹਿਰ ਜਿਥੇ ਇਹ ਲਗਾਉਣੀਆਂ ਹਨ, ਚੁਣਨ ਵੇਲੇ ਕਿਹੜੀਆਂ ਗਲਾਂ ਦਾ ਧਿਆਨ ਰਖਿਆ ਗਿਆ ਹੈ?

**ਮੰਤਰੀ:** ਮਨਜ਼ੂਰੀ ਕਦੋਂ ਮਿਲੀ ਸੀ, ਇਸ ਦੀ ਡੇਟ ਵਾਸਤੇ ਪਹਿਲਾਂ ਪੁਛਿਆ ਨਹੀਂ ਸੀ ਗਿਆ । ਬਾਕੀ ਜਿਥੋਂ ਤਕ ਇਹ ਮਿਲਾਂ ਲਗਾਉਣ ਦਾ ਸਬੰਧ ਹੈ, ਅਸੀਂ ਸਟੈਪਸ ਲੈ ਰਹੇ ਹਾਂ ਅਤੇ ਆਰੰਭਕ ਕੰਮ ਹੋ ਗਏ ਹਨ ।

**ਹਾਜੀ ਅਨਵਰ ਅਹਿਮਦ ਖਾਨ:** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਹਿਰਾਂ ਵਿਚ ਇਹ ਮਿਲਾਂ ਲਗਾਉਣੀਆਂ ਹਨ, ਉਨ੍ਹਾਂ ਵਿਚ ਮਲੇਰ-ਕੋਟਲੇ ਦਾ ਨਾਂ ਕਿਉਂ ਨਹੀਂ ਅਨਾਉਂਸ ਕੀਤਾ ਗਿਆ । ਕੀ ਇਹ ਇਸ ਕਰਕੇ ਨਹੀਂ ਲਿਆ ਗਿਆ ਕਿਉਂਕਿ ਉਥੇ ਮੁਸਲਿਮ ਆਬਾਦੀ ਰਹਿੰਦੀ ਹੈ?

(ਕੋਈ ਉਤਰ ਨਹੀਂ ਆਇਆ ।)

**ਕਾਮਰੇਡ ਸੱਤਪਾਲ ਡਾਂਗ:** ਇਹ ਛੇ ਟੈਕਸਟਾਈਲ ਮਿਲਾਂ ਦੀ ਪਰਮਿਸ਼ਨ ਮਿਲੀ ਹੈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਕਿੰਨੀਆਂ ਪਬਲਕ ਸੈਕਟਰ ਵਿਚ, ਕਿੰਨੀਆਂ ਪ੍ਰਾਈਵੇਟ ਸੈਕਟਰ ਵਿਚ ਔਰ ਕਿੰਨੀਆਂ ਜੁਆਇੰਟ ਸੈਕਟਰ ਵਿਚ ਲਗਾਉਣੀਆਂ ਹਨ ਔਰ ਇਨ੍ਹਾਂ ਵਿਚ ਐਂਪਲਾਈਮੈਂਟ ਪੋਟੈਂਸ਼ਿਅਲ ਕੀ ਹੋਵੇਗੀ?

**ਮੰਤਰੀ:** ਤਕਰੀਬਨ ਦੋ ਨੂੰ ਛੱਡ ਕੇ ਬਾਕੀ ਦੀਆਂ ਜੁਆਇੰਟ ਸੈਕਟਰ ਵਿੱਚ ਹਨ । ਜਿਥੋਂ ਤਕ ਐਂਪਲਾਇਮੈਂਟ ਦਾ ਤੁਅੱਲਕ ਹੈ ਕਿ ਐਗਜ਼ੈਕਟ ਨੰਬਰ ਹਰ ਮਿਲ ਵਿਚ ਕਿੰਨਾਂ ਹੋਏਗਾ, ਇਸ ਬਾਰੇ ਮੈਂ ਹਾਲ ਦੀ ਘੜੀ ਨਹੀਂ ਦਸ ਸਕਦਾ । ਪਰ ਐਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਥੇ 25,000 ਸਪਿੰਡਲ ਹੋਏਗਾ, ਉਥੇ 1,000 ਦੇ ਕਰੀਬ ਐਂਪਲਾਇਮੈਂਟ ਹੋਏਗੀ ।

SHIFTING OF THE PROPOSED ELECTRONIC PROJECT AT MOHALI TO SOME OTHER STATE

*1438. **Sardar Prehlad Singh**
**Doctor Devraj Nasrala** } Will the Minister for Industries be pleased to state :—

(a) whether the Electronic Project which was to be established at Mohali, district Ropar, is now being shifted to some other State, if so, the reasons therefor;

(b) whether any steps have been taken so that the project is not shifted, if so, the details and result thereof ?

**ਸ੍ਰੀ ਬਲਰਾਮਜੀ ਦਾਸ ਟੰਡਨ:** (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਡਾਕਟਰ ਦੇਵ ਰਾਜ ਨਸਰਾਲਾ:** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਪ੍ਰਾਜੈਕਟ ਕਦੋਂ ਤਕ ਚਾਲੂ ਹੋ ਜਾਏਗਾ ?

**ਮੰਤਰੀ :** ਇਸ ਸਬੰਧੀ ਸਟੈਪਸ ਉਠਾਏ ਜਾ ਰਹੇ ਹਨ । ਇਸ ਬਾਰੇ ਪੰਜਾਬ ਸਰਕਾਰ ਨੇ 50 ਏਕੜ ਜ਼ਮੀਨ ਦੇ ਦਿੱਤੀ ਹੈ। ਉਥੇ ਕੰਮ ਚਾਲੂ ਹੋ ਰਿਹਾ ਹੈ, ਬਿਲਡਿੰਗ ਬਣ ਰਹੀ ਹੈ ਔਰ ਉਨ੍ਹਾਂ ਦਾ ਆਫਿਸ ਸੈਕਟਰ-17 ਵਿਚ ਖੁਲ੍ਹ ਗਿਆ ਹੈ, ਕੁੱਝ ਬੰਦੇ ਐਂਪਲਾਏ ਹੋ ਗਏ ਹਨ ।

**ਕਾਮਰੇਡ ਸੱਤਪਾਲ ਡਾਂਗ :** ਇਹ ਖਬਰ ਕਿ ਇਹ ਪ੍ਰਾਜੈਕਟ ਪੰਜਾਬ ਕੋਲੋਂ ਲੈਕੇ ਕਿਸੇ ਹੋਰ ਸਟਟ ਨੂੰ ਦਿੱਤਾ ਜਾ ਰਿਹਾ ਹੈ, ਇਹ ਨਵੀਂ ਦਿੱਲੀ ਤੋਂ ਐਮੀਨੇਟ ਹੋਈ ਸੀ । ਇਹ ਖਬਰ ਕਿਥੋਂ ਨਿਕਲੀ ਔਰ ਇਸ ਵਿਚ ਕੋਈ ਸਚਾਈ ਹੈ ਜਾਂ ਨਹੀਂ ਔਰ ਇਹ ਪ੍ਰਾਜੈਕਟ ਡੈਫੇਨਿਟਲੀ ਕਦੋਂ ਤਕ ਚਾਲੂ ਹੋ ਜਾਏਗਾ, ਇਨ੍ਹਾਂ ਗੱਲਾਂ ਬਾਰੇ ਦਸਿਆ ਜਾਏ ।

**ਮੰਤਰੀ :** ਜਿਥੋਂ ਤਕ ਇਸ ਗੱਲ ਦਾ ਤੁਅੱਲਕ ਹੈ ਕਿ ਇਹ ਖਬਰ ਕਿਥੋਂ ਨਿਕਲੀ, ਮੈਂ ਕਹਿ ਦੇਣਾ ਚਾਹੁੰਦਾ ਹਾਂ ਕਿ ਕੁੱਝ ਲੋਕ ਜ਼ਰੂਰ ਇਸ ਵਿਚ ਇੰਟ੍ਰਸਟਿਡ ਸਨ ਕਿ ਇਸ ਨੂੰ ਟਾਰਪੀਡੋ ਕੀਤਾ ਜਾਏ ਔਰ ਉਨ੍ਹਾਂ ਲੋਕਾਂ ਨੇ ਐਵੇਂ ਖਬਰਾਂ ਕਢਾਉਣ ਦੀ ਕੋਸ਼ਿਸ਼ ਕੀਤੀ । ਪਰ ਪਿਛਲੇ ਦਿਨਾਂ ਵਿਚ ਪ੍ਰਾਈਮ ਮਨਿਸਟਰ ਸਾਹਿਬ ਨਾਲ ਇਸ ਸਬੰਧੀ ਗਲਬਾਤ ਹੋਈ ਸੀ । ਸੀ.ਐਮ. ਸਾਹਿਬ ਵੀ ਉਥੇ ਗਏ ਸਨ ਔਰ ਮੈਂ ਵੀ ਉਥੇ ਗਿਆ ਸੀ । ਜਨਵਰੀ ਦੇ ਅਖੀਰ ਵਿਚ ਪ੍ਰਾਈਮ ਮਨਿਸਟਰ ਸਾਹਿਬ ਦੀ ਇਸ ਬਾਰੇ ਚਿੱਠੀ ਆ ਗਈ ਹੈ, ਜਿਸ ਵਿਚ ਕੈਟੇਗੋਰੀਕਲ ਲਿਖਿਆ ਹੋਇਆ ਹੈ ਕਿ ਇਸ ਇਲੈਕਟ੍ਰਾਨਿਕ ਪ੍ਰਾਜੈਕਟ ਨੂੰ ਕਿਤੇ ਸ਼ਿਫਟ ਕੀਤਾ ਜਾਏ, ਇਸ ਚੀਜ਼ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਮਦਨ ਮੋਹਨ ਮਿੱਤਲ :** ਨੰਗਲ ਵਿਚ ਫਰਟੇਲਾਈਜ਼ਰ ਬਹੁਤ ਜ਼ਿਆਦਾ ਪ੍ਰੋਡਿਊਸ ਹੁੰਦਾ ਹੈ । ਕੀ ਉਥੇ ਇਲੈਕਟ੍ਰਾਨਿਕ ਪ੍ਰਾਜੈਕਟ ਲਗਾਉਣ ਵਾਸਤੇ ਕੋਈ ਸਰਵੇ ਕਰਾਇਆ ਜਾਏਗਾ ?

**ਮੰਤਰੀ :** ਇਹ ਨੋਟਿਸ ਮੈਨੂੰ ਦੇ ਦੇਣ, ਮੈਂ ਜਵਾਬ ਦੇ ਦਿਆਂਗਾ ।

## APPOINTMENT OF GOVT. EMPLOYEES IN THE EXCISE AND TAXATION DEPARTMENT.

*1415. **Sathi Rup Lal**
**Sardar Gurdev Singh Shant** } : Will the Minister for Excise and Taxation be pleased to state the number of employees appointed in the Excise and Taxation Department categorywise during the current financial year together with the number categorywise of those who belong to Scheduled Castes or Backward Classes ?

**Shri Hit Abhilashi** : A statement is laid on the Table of the House.

STATEMENT

| Sr. No. | Name of the Category | Total appointments made | In general Category | Scheduled Castes | Backward Classes. |
|---|---|---|---|---|---|
| 1. | Class I | Nil | Nil | Nil | Nil |
| 2. | Class II | Nil | Nil | Nil | Nil |
| 3. | Class III | | | | |
| | (1) Taxation Inspectors .. | 2 | 1 | 1 | — |
| | (2) Excise Inspectors .. | 1 | — | 1 | — |
| | (3) Clerks .. | 11 | 6 | 5 | — |
| | (4) Drivers .. | 3 | 1 | 1 | 1 |
| 4. | Class IV .. | 10 | 3 | 7 | — |
| | Total .. | 27 | 11 | 15 | 1 |

**ਸਾਥੀ ਰੂਪ ਲਾਲ** : ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਸ਼ਡਿਊਲਡ ਕਾਸਟਸ ਨੂੰ ਚਪੜਾਸੀਆਂ ਵਿਚ ਕਾਫੀ ਥਾਂ ਦਿੱਤੀ ਗਈ ਹੈ, ਕੀ ਇਨ੍ਹਾਂ ਸ਼ਡਿਊਲਡ ਕਾਸਟਸ ਵਾਸਤੇ ਹੋਰ ਕਿਸੇ ਕਾਡਰ ਵਿਚ ਕੋਈ ਥਾਂ ਨਹੀਂ ਸੀ ?

**ਮੰਤਰੀ** : ਅਗਰ ਚਪੜਾਸੀ ਦੀ ਲੋੜ ਪੈਂਦੀ ਹੈ ਤਾਂ ਚਪੜਾਸੀ ਰਖਦੇ ਹਾਂ ਔਰ ਅਗਰ ਕਲਰਕਾਂ ਦੀ ਲੋੜ ਪੈਂਦੀ ਹੈ ਜਾਂ ਅਫਸਰ ਦੀ ਲੋੜ ਪੈਂਦੀ ਹੈ ਤਾਂ ਇਹੋ ਜਿਹੇ ਬੰਦੇ ਰਖਦੇ ਹਾਂ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਹਰ ਕੈਟੇਗਰੀ ਵਿਚ ਚਾਹੇ ਉਹ ਚਪੜਾਸੀ ਹੋਣ ਜਾਂ ਕਲਰਕਸ ਹੋਣ ਜਾਂ ਕੋਈ ਹੋਰ ਕੈਟੇਗਰੀ ਹੋਵੇ ਕੀ ਰੂਲਜ਼ ਅਨੁਸਾਰ ਜੋ ਕਿ ਸਡਿਊਲਡ ਕਾਸਟਸ ਵਾਸਤੇ ਪਰਸੈਂਟੇਜ ਰਿਜ਼ਰਵੇਸ਼ਨ ਦੀ ਫਿਕਸ ਹੈ, ਕੀ ਉਸ ਮੁਤਾਬਕ ਹਰ ਕੈਟੇਗਰੀ ਵਿਚ ਇਨ੍ਹਾਂ ਦੀ ਰਿਜ਼ਰਵੇਸ਼ਨ ਪੂਰੀ ਹੈ ? ਜੇ ਨਹੀਂ, ਤਾਂ ਸ਼ਾਰਟਫਾਲ ਕਿੰਨੀ ਹੈ ਔਰ ਸਾਰਟਫਾਲ ਦੇ ਰੀਜ਼ਨਜ਼ ਕੀ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਵਾਸਤੇ ਨੋਟਿਸ ਚਾਹੀਦਾ ਹੈ । ਪਰ ਫਿਰ ਵੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਡਿਪਾਰਟਮੈਂਟ ਵਿਚ ਸ਼ਾਰਟਫਾਲ ਬਗੈਰ ਰੀਜ਼ਨਜ਼ ਤੋਂ ਨਹੀਂ ਰਹਿਣ ਦਿੰਦੇ ਔਰ ਸ਼ਡਿਊਲਡ ਕਾਸਟਸ ਨੂੰ ਇਨ੍ਹਾਂ ਦੀ ਪਰਸੈਂਟੇਜ਼ ਦੇ ਹਿਸਾਬ ਨਾਲ ਪੂਰਾ ਕੋਟਾ ਦਿੰਦੇ ਹਾਂ । ਇਹ ਜਿਹੜੀ ਸਟੇਟਮੈਂਟ ਦਿੱਤੀ ਗਈ ਹੈ, ਉਸ ਦੇ ਮੁਤਾਬਿਕ ਕਲਾਸ ਵਨ ਵਿਚ ਉਨ੍ਹਾਂ ਦਾ ਕੋਈ ਨਹੀਂ ਰੱਖਿਆ ਗਿਆ । ਕਲਾਸ ਟੂ ਵਿਚ ਵੀ ਕੋਈ ਨਹੀਂ ਰੱਖਿਆ । ਕਲਾਸ ਥਰੀ ਵਿਚ ਟੈਕਸੇਸ਼ਨ ਇਨਸਪੈਕਟਰਜ਼ 2 ਐਪੁਆਇੰਟ ਕੀਤੇ ਹਨ । ਇਨ੍ਹਾਂ ਵਿਚੋਂ ਇਕ ਜਨਰਲ ਕੈਟੇਗਰੀ ਦਾ ਅਤੇ ਇਕ ਸ਼ਡਿਊਲਡ ਕਾਸਟਸ ਦਾ ਹੈ । ਐਕਸਾਈਜ਼ ਇਨਸਪੈਕਟਰ ਇਕ ਰੱਖਿਆ ਹੈ ਅਤੇ ਉਹ ਸ਼ਡਿਊਲਡ ਕਾਸਟਸ ਦਾ ਰੱਖਿਆ ਹੈ । ਕਲਰਕ 11 ਰੱਖੇ ਹਨ ਅਤੇ ਇਨ੍ਹਾਂ ਵਿਚੋਂ 6 ਜਨਰਲ ਕੈਟੇਗਰੀ ਦੇ ਹਨ ਅਤੇ ਪੰਜ ਸ਼ਡਿਊਲਡ ਕਾਸਟਸ ਦੇ ਹਨ । ਡਰਾਈਵਰ ਤਿੰਨ ਰੱਖੇ ਹਨ । ਇਨ੍ਹਾਂ ਵਿਚੋਂ ਇਕ ਜਨਰਲ ਕੈਟੇਗਰੀ ਦਾ, ਇਕ ਸ਼ਡਿਊਲਡ ਕਾਸਟਸ ਅਤੇ ਇਕ ਬੈਕਵਰਡ ਕਲਾਸਿਜ਼ ਦਾ ਹੈ । ਕਲਾਸ ਫੋਰ ਦੇ 10 ਰੱਖੇ ਹਨ ਅਤੇ ਇਨ੍ਹਾਂ ਵਿਚੋਂ 3 ਜਨਰਲ ਕੈਟੇਗਰੀ ਦੇ ਹਨ ਅਤੇ ਸੱਤ ਸ਼ਡਿਊਲਡ ਕਾਸਟਸ ਹਨ । ਬਾਕੀ ਮੈਂ ਇਹ ਅਸ਼ੋਅਰ ਕਰਾਂਗਾ ਕਿ ਸ਼ਡਿਊਲਡ ਕਾਸਟਸ ਜਿੰਨੇ ਚਾਹੀਦੇ ਹਨ, ਉਸੇ ਹਿਸਾਬ ਨਾਲ ਹੀ ਰੱਖੇ ਜਾਣਗੇ ।

**ਸਰਦਾਰ ਦਲਬੀਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਦੇ ਜਿਹੜੇ ਚਪੜਾਸੀ ਰੱਖੇ ਗਏ ਹਨ, ਉਨ੍ਹਾਂ ਵਿਚ ਮੈਟਰਿਕ ਪਾਸ ਕਿੰਨੇ ਹਨ ਅਤੇ ਅਨਪੜ੍ਹ ਕਿੰਨੇ ਹਨ ?

**ਮੰਤਰੀ :** ਇਸ ਬਾਰੇ ਨੋਟਿਸ ਚਾਹੀਦਾ ਹੈ ।

**ਸ੍ਰੀ ਹੁਕਮ ਚੰਦ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸ਼ਡਿਊਲਡ ਕਾਸਟਸ ਰੱਖੇ ਜਾਂਦੇ ਹਨ, ਇਨ੍ਹਾਂ ਸ਼ਡਿਊਲਡ ਕਾਸਟਸ ਵਿਚ ਹੋਰ ਵੀ ਜਾਤੀਆਂ ਹਨ, ਜਿਸ ਤਰ੍ਹਾਂ ਕਿ ਬਾਲਮੀਕੀ ਹਨ । ਇਹ ਬਹੁਤ ਵੀਕ ਹਨ, ਗਰੀਬ ਹਨ । ਇਸ ਲਈ ਕੀ ਮਨਿਸਟਰ ਸਾਹਿਬ ਸ਼ਡਿਊਲਡ ਕਾਸਟਸ ਦੀ ਐਪੁਆਇੰਟਮੈਂਟ ਕਰਨ ਲੱਗੇ ਬਾਲਮੀਕੀ ਬਰਾਦਰੀ ਦਾ ਵੀ ਖਿਆਲ ਰੱਖਣਗੇ ? ਇਹ ਨਾ ਹੋਵੇ ਕਿ ਸ਼ਡਿਊਲਡ ਕਾਸਟਸ ਦੇ ਨਾਮ ਤੇ ਉਨ੍ਹਾਂ ਨੂੰ ਇਗਨੋਰ ਹੀ ਕੀਤਾ ਜਾਵੇ ।

**ਮੰਤਰੀ :** ਕੰਸਟੀਚਿਊਸ਼ਨ ਵਿਚ ਇਸ ਕਿਸਮ ਦੀ ਬਾਈਫਰਕੇਸ਼ਨ ਦਾ ਕੋਈ ਪ੍ਰਬੰਧ ਨਹੀਂ ਹੈ । ਜਿਹੜਾ ਸ਼ਡਿਊਲਡ ਕਾਸਟ ਜਾਤੀ ਦਾ ਹੋਵੇਗਾ, ਉਹੀ ਸ਼ਡਿਊਲਡ ਕਾਸਟ ਵਿਚ ਆਵੇਗਾ ।

**ਮਾਸਟਰ ਬਾਬੂ ਸਿੰਘ :** ਇਹ ਜਿਹੜੀ ਮਨਿਸਟਰ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ, ਉਸਦੇ ਵਿਚ ਜਿਹੜੇ ਇਨਸਪੈਕਟਰ ਅਤੇ ਕਲਰਕ ਰੱਖੇ ਗਏ ਹਨ, ਕੀ ਉਹ ਐਸ.ਐਸ.ਐਸ. ਬੋਰਡ ਤੋਂ ਸਿਲੈਕਟ ਹੋ ਕੇ ਆਏ ਜਾਂ ਇੰਪਲਾਇਮੈਂਟ ਐਕਸਚੇਂਜ ਦੇ ਰਾਹੀਂ ਰੱਖੇ ਗਏ ਹਨ ?

**ਮੰਤਰੀ :** ਇੰਪਲਾਇਮੈਂਟ ਐਕਸਚੇਂਜ ਦੇ ਰਾਹੀਂ ਕੋਈ ਨਹੀਂ ਰੱਖਿਆ ਗਿਆ ।

**ਹਾਜੀ ਅਨਵਰ ਅਹਿਮਦ ਖਾਨ** : ਇਹ ਜਿਹੜੇ ਕਲਰਕ ਅਤੇ ਡਰਾਈਵਰ ਆਦਿ ਰੱਖੇ ਗਏ ਹਨ ਜਾਂ ਰੱਖੇ ਜਾਂਦੇ ਹਨ, ਕੀ ਇਨ੍ਹਾਂ ਵਿਚ ਮੁਸਲਮਾਨ ਵੀ ਰੱਖਣ ਦਾ ਖਿਆਲ ਹੈ ?

**ਮੰਤਰੀ** : ਨਹੀਂ ਜੀ ?

---

AMOUNT OF TAX OUTSTANDING AGAINST THE NEW KARTAR BUS SERVICE PRIVATE LIMITED JULLUNDUR

***1123 Doctor Sadhu Ram**: Will the Minister for Excise and Taxation be pleased to state the total amount of tax outstanding against the New Kartar Bus Service Private Limiied, Jullundur ?

**Shri Hit Abhilashi**: There is no Transport Company named M/s New Kartar Bus Service Private Limited, Jullundur.

**ਡਾਕਟਰ ਸਾਧੂ ਰਾਮ** : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਸ ਨਾਮ ਦੀ ਬੱਸ ਸਰਵਿਸ ਨਹੀਂ ਚੱਲ ਰਹੀ । ਮੈਂ ਕਹਿੰਦਾ ਹਾਂ ਕਿ ਇਹ ਬੱਸ ਸਰਵਿਸ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੱਲ ਕਿੰਨਾ ਟੈਕਸ ਬਕਾਇਆ ਹੈ । ਇਹ ਬੱਸ ਸਰਵਿਸ ਚਲਦੀ ਪਈ ਹੈ ਅਤੇ ਉਸ ਦੀਆਂ 50 ਬੱਸਾਂ ਚਲਦੀਆਂ ਹਨ । ਉਸ ਦੇ ਵੱਲ ਕਿੰਨਾ ਟੈਕਸ ਬਕਾਇਆ ਹੈ ?

**ਮੰਤਰੀ** : ਮੈਂ ਅਰਜ਼ ਕੀਤੀ ਹੈ ਕਿ ਨਿਊ ਕਰਤਾਰ ਬੱਸ ਸਰਵਿਸ ਪ੍ਰਾਈਵੇਟ ਲਿਮਟਿਡ, ਜਲੰਧਰ ਨਾਂ ਦੀ ਜਲੰਧਰ ਵਿਖੇ ਕੋਈ ਕੰਪਨੀ ਨਹੀਂ ਹੈ । ਕਰਤਾਰ ਬੱਸ ਸਰਵਿਸ ਜ਼ਰੂਰ ਹੈ । ਇਸ ਕਰਤਾਰ ਬੱਸ ਸਰਵਿਸ ਵੱਲ ਜੋ ਬਕਾਇਆ ਹੈ, ਉਸ ਦੀ ਅਸੈਸਮੈਂਟ ਕੀਤੀ ਹੈ । ਉਸ ਵੱਲ 38,489 ਰੁਪਏ 43 ਪੈਸੇ ਬਕਾਇਆ ਹਨ । 10 ਹਜ਼ਾਰ ਰੁਪਿਆ ਉਸ ਦੇ ਖਿਲਾਫ ਪਨੈਲਿਟੀ ਦਾ ਲੱਗਿਆ ਹੈ ਅਤੇ ਇਸ ਤਰ੍ਹਾਂ 48,489/- ਰੁਪਏ 43 ਪੈਸੇ ਉਨ੍ਹਾਂ ਵੱਲ ਬਕਾਇਆ ਸੀ, ਜਿਨ੍ਹਾਂ ਵਿਚੋਂ 5 ਹਜ਼ਾਰ ਰੁਪਏ ਰਿਕਵਰ ਹੋਏ ਹਨ । ਬਾਕੀ ਪੈਸਿਆਂ ਬਾਰੇ ਮਹਿਕਮੇ ਨੂੰ ਹੁਕਮ ਦੇ ਦਿੱਤੇ ਗਏ ਹਨ ਕਿ ਜਲਦੀ ਤੋਂ ਜਲਦੀ ਰਿਕਵਰ ਕਰ ਲਏ ਜਾਣ ।

**ਡਾਕਟਰ ਸਾਧੂ ਰਾਮ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਪਨੀ ਦੀਆਂ ਕਿੰਨੀਆਂ ਬੱਸਾਂ ਕਿੰਨੇ ਰੂਟਾਂ ਤੇ ਚੱਲ ਰਹੀਆਂ ਹਨ ? ਉਸ ਦੀਆਂ ਤਿੰਨ ਰੂਟਾਂ ਤੇ ਜ਼ਿਆਦਾ ਬੱਸਾਂ ਚੱਲ ਰਹੀਆਂ ਹਨ, ਜਿਸ ਤਰ੍ਹਾਂ ਲੁਧਿਆਣਾ ਤੋਂ ਕਪੂਰਥਲਾ, ਪਟਿਆਲਾ ਤੋਂ ਕਪੂਰਥਲਾ ਅਤੇ ਪਟਿਆਲਾ ਤੋਂ ਹੁਸ਼ਿਆਰਪੁਰ (ਵਿਘਨ) ਕੀ ਇਹ ਠੀਕ ਹੈ ?

**ਮੰਤਰੀ** : ਅਗਰ ਕੋਈ ਇਸ ਕਿਸਮ ਦੀ ਗੱਲ ਹੈ ਤਾਂ ਇਹ ਸਾਡੇ ਨੋਟਿਸ ਵਿਚ ਲਿਆਉਣ, ਐਕਸ਼ਨ ਲਿਆ ਜਾਵੇਗਾ ।

**ਗਿਆਨੀ ਅਰਜਨ ਸਿੰਘ ਲਿੱਟ** : ਪੈਸੰਜਰ ਟੈਕਸ ਦੀ ਚੋਰੀ ਬਹੁਤ ਹੁੰਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡਿਪਾਰਟਮੈਂਟ ਨੇ ਕਿੰਨੇ ਇਸ ਕਿਸਮ ਦੇ ਚਲਾਨ ਕੀਤੇ ਹਨ ਜਿਨ੍ਹਾਂ ਪੈਸੰਜਰ ਟੈਕਸ ਨਹੀਂ ਦਿੱਤੇ ਅਤੇ ਕੀ ਮਨਿਸਟਰ ਸਾਹਿਬ ਇਸ ਦੀ ਪੜਤਾਲ ਕਰਨਗੇ ?

**ਮੰਤਰੀ :** ਜ਼ਰੂਰ ਪੜਤਾਲ ਕਰਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦੇ ਇਹ ਨੋਟਿਸ ਵਿਚ ਹੈ ਕਿ ਸਟਾਫ ਮੈਂਬਰ, ਪੁਲਿਸ ਦੇ ਸਾਰੇ ਕਰਮਚਾਰੀ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਦੇ ਸਾਰੇ ਕਰਮਚਾਰੀ ਪ੍ਰਾਈਵੇਟ ਬੱਸਾਂ ਅਤੇ ਸਰਕਾਰੀ ਬੱਸਾਂ ਵਿਚ ਮੁਫਤ ਸਫਰ ਕਰਦੇ ਹਨ । ਦੂਸਰਾ ਇਹ ਕਿ ਬੱਸਾਂ ਵਾਲੇ ਪੈਸੰਜਰ ਟੈਕਸ ਦੀ ਚੋਰੀ ਕਰਦੇ ਹਨ ਅਤੇ ਓਵਰ ਲੋਡਿੰਗ ਵੀ ਕਰਦੇ ਹਨ । ਇਹ ਚੀਜ਼ ਕਦੋਂ ਤਕ ਚਲਦੀ ਰਹੇਗੀ ?

**ਮੰਤਰੀ :** ਮੈਂ ਆਪਣੇ ਮਹਿਕਮੇ ਨੂੰ ਹਦਾਇਤ ਕੀਤੀ ਹੈ ਕਿ ਕਿਸੇ ਵੇਲੇ ਵੀ ਅਗਰ ਕੋਈ ਸਰਕਾਰੀ ਮੁਲਾਜ਼ਮ ਹੋਵੇ, ਚਾਹੇ ਉਹ ਟਰਾਂਸਪੋਰਟ ਕੰਪਨੀ ਦਾ ਹੋਵੇ ਜਾਂ ਉਨ੍ਹਾਂ ਦਾ ਆਪਣਾ ਬੰਦਾ ਹੋਵੇ, ਉਹ ਚੈਕਿੰਗ ਵੇਲੇ ਅਗਰ ਨੋਟਿਸ ਵਿਚ ਆ ਜਾਵੇ ਤਾਂ ਉਸ ਦੇ ਖਿਲਾਫ ਵੀ ਉਹੀ ਐਕਸ਼ਨ ਲਿਆ ਜਾਵੇ ਜਿਹੜਾ ਬਿਨਾਂ ਟਿਕਟ ਸਫਰ ਕਰਨ ਵਾਲੇ ਦੇ ਖਿਲਾਫ ਲਿਆ ਜਾਣਾ ਹੈ । ਬਾਕੀ ਜਿਥੋਂ ਤਕ ਉਨ੍ਹਾਂ ਨੇ ਪੈਸੰਜਰ ਟੈਕਸ ਦੀ ਚੋਰੀ ਬਾਰੇ ਕਿਹਾ ਹੈ, ਉਸ ਦੇ ਬਾਰੇ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਅਤੇ ਇਸ ਦੇ ਉਤੇ ਅਮਲ ਵੀ ਹੋ ਰਿਹਾ ਹੈ। ਬਾਕੀ ਗੱਲ ਇਹ ਵੀ ਹੈ ਕਿ ਜਿਹੜੀ ਟਿਕਟ ਉਤੇ ਪੈਸੰਜਰ ਟੈਕਸ ਵਾਲੀ ਟਿਕਟ ਲੱਗਦੀ ਹੈ, ਉਹ ਸਾਡੇ ਪਾਸ ਕਈ ਵਾਰ ਨਹੀਂ ਹੁੰਦੀ । ਇਹ ਨਾਸਕ ਤੋਂ ਛਪਦੀ ਹੈ । ਫਿਰ ਇਸ ਤਰ੍ਹਾਂ ਕਰਦੇ ਹਨ ਕਿ ਪੈਸੇ ਵਸੂਲ ਕਰ ਲੈਂਦੇ ਹਨ ਅਤੇ ਰਜਿਸਟਰ ਵਿਚ ਦਰਜ ਕਰ ਲੈਂਦੇ ਹਨ । ਪਰ ਆਮ ਪੈਸੰਜ਼ਰ ਨੂੰ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਟੈਕਸ ਦੀ ਚੋਰੀ ਹੁੰਦੀ ਹੈ ।

**ਸ਼੍ਰੀ ਹੁਕਮ ਚੰਦ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਪੰਜਾਬ ਦੇ ਅੰਦਰ ਜਿੰਨੇ ਟਰਾਂਸਪੋਰਟਰਜ਼ ਹਨ ਉਹ ਬੜੇ ਅਸਰ ਰਸੂਖ ਵਾਲੇ ਹਨ ਅਤੇ ਉਨ੍ਹਾਂ ਦੀ ਅੱਪ ਟੂ ਹਾਇਰ ਆਫੀਸਰਜ਼ ਤਕ ਐਪਰੋਚ ਹੁੰਦੀ ਹੈ । ਉਹ ਇਨ੍ਹਾਂ ਦੇ ਪੈਸੇ ਨੂੰ ਨਜਾਇਜ਼ ਤੌਰ ਤੇ ਇਸਤੇਮਾਲ ਕਰਦੇ ਹਨ । ਉਹ ਇਨਕਮ ਟੈਕਸ ਵੀ ਦਿੰਦੇ ਹਨ । (ਵਿਘਨ) ਜਿਸ ਤਰ੍ਹਾਂ ਇਥੇ ਕਰਤਾਰ ਬੱਸ ਸਰਵਿਸ ਬਾਰੇ ਦੱਸਿਆ ਗਿਆ ਕਿ 43 ਹਜ਼ਾਰ ਰੁਪਏ ਵਿਚੋਂ 5 ਹਜ਼ਾਰ ਰਿਕਵਰ ਹੋਇਆ ਹੈ ਅਤੇ ਬਾਕੀ ਨਹੀਂ ਹੋਇਆ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਬੱਸਾ ਕੁਰਕ ਕਰਕੇ ਪੈਸਾ ਵਸੂਲ ਕੀਤਾ ਜਾਵੇ ।

**ਮੰਤਰੀ :** ਪਹਿਲਾ ਉਨ੍ਹਾਂ ਨੂੰ ਨੋਟਿਸ ਦੇਣਾ ਪੈਂਦਾ ਹੈ । ਪਰ ਫਿਰ ਵੀ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਵਸੂਲੀ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਗਈ ।

---

### ਬੰਗਾ ਕਟਾਰੀਆਂ ਸੜਕ ਤੇ ਡਰੇਨ ਤੇ ਪੁੱਲ ਬਣਾਉਣਾ

*1153. ਕਾਮਰੇਡ ਹਰਬੰਸ ਸਿੰਘ ਬੀਕਾ : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਸਰਕਾਰ ਬੰਗਾ-ਕਟਾਰੀਆਂ ਸੜਕ ਤੇ ਡਰੇਨ ਤੇ ਪੁੱਲ ਬਣਾਉਣ ਲਈ ਕਿਸੇ ਤਜ਼ਵੀਜ਼ ਤੇ ਵਿਚਾਰ ਕਰ ਰਹੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਉਕਤ ਪੁੱਲ ਤੇ ਉਸਾਰੀ ਦਾ ਕੰਮ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੀ ਹਾਂ।

(ਅ) ਇਸ ਕੰਮ ਦਾ ਉਪਬੰਧ 1979-80 ਦੇ ਬਜਟ ਵਿਚ ਕੀਤਾ ਜਾ ਰਿਹਾ ਹੈ। ਬਜਟ ਪਾਸ ਹੋਣ ਉਪਰੰਤ ਅਗਲੀ ਕਾਰਵਾਈ ਕੀਤੀ ਜਾਵੇਗੀ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ, ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਕਟਾਰੀਆ ਵਿਚ ਰੋਕਲ ਪੁਆਇੰਟ ਬਣਾਉਣ ਲਈ ਇਲਾਕੇ ਦੀ ਬੜੀ ਮੰਗ ਹੈ। ਉਥੇ ਲੋਕਾਂ ਨੇ 1 ਲੱਖ 15 ਹਜ਼ਾਰ ਝੋਨੇ ਦੀ ਬੋਰੀ ਆਪਣੇ ਟਰੈਕਟਰਾਂ ਅਤੇ ਟਰਾਲੀਆਂ ਤੇ ਰੱਖ ਕੇ ਮੰਡੀ ਵਿਚ ਲਿਆਂਦੀ। ਪਰ ਮੀਂਹ ਪੈਣ ਕਾਰਨ ਉਥੇ 10 ਦਿਨਾਂ ਤੋਂ ਆਵਾਜਾਈ ਬੰਦ ਹੋ ਗਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਗਲੀਆਂ ਬਰਸਾਤਾਂ ਤੋਂ ਪਹਿਲਾਂ ਪਹਿਲਾਂ ਉਥੇ ਪੁਲ ਬਣ ਜਾਵੇਗਾ ?

**ਮੰਤਰੀ** : ਮੈਂ ਤਾਂ ਪਹਿਲਾਂ ਹੀ ਜਵਾਬ ਵਿਚ ਦੱਸਿਆ ਹੈ ਕਿ ਇਸ ਕੰਮ ਦਾ ਉਪਬੰਧ 1979-80 ਦੇ ਬਜਟ ਵਿਚ ਕੀਤਾ ਜਾ ਰਿਹਾ ਹੈ। ਬਜਟ ਪਾਸ ਹੋਣ ਉਪਰੰਤ ਅਗਲੀ ਕਾਰਵਾਈ ਕੀਤੀ ਜਾਵੇਗੀ।

**ਸ੍ਰੀ ਅ. ਵਿਸ਼ਵਾਨਾਥਨ** : ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਸ ਕਿਸਮ ਦੀ ਕਾਲੋਨੀ ਲੁਧਿਆਣਾ ਵਿਚ ਬਣਾਈ ਹੈ ਅਤੇ ਉਥੇ ਜਿਹੜਾ ਸੀਮੈਂਟ ਲਗਾਇਆ ਗਿਆ ਹੈ, ਉਹ ਪਤਾਸੇ ਦੀ ਤਰ੍ਹਾਂ ਟੁੱਟਦਾ ਹੈ। ਮੈਂ ਇਹ ਸੀਮੈਂਟ ਟੇਬਲ ਤੇ ਲੇ ਕਰਦਾ ਹਾਂ, ਸੀ. ਐਮ. ਸਾਹਿਬ ਇਸ ਦੀ ਇਨਕੁਆਇਰੀ ਕਰ ਲੈਣ। (ਵਿਘਨ) ਮੈਂ ਇਹ ਸੀਮੈਂਟ ਸੀ. ਐਮ. ਸਾਹਿਬ ਨੂੰ ਦਿੰਦਾ ਹਾਂ।

**Mr. Speaker** : Not allowed.

Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### HOUSE BUILDING SCHEMES IN THE STATE

*1419. **Sardar Swaran Singh** : Will the Minister for Public Works be pleased to state :—

(a) the number of various housing schemes with the Government

[Sardar Swaran Singh]

(b) the number of houses constructed and sold under each of the schemes referred to in part (a) above during the years 1975-76 and 1976-77 separately ;

(c) the number of houses referred to in part (b) above with regard to which the earnest money was deposited, but the applicants did not accept the allotted houses ;

(d) whether Government proposes to refund the amount referred to in part (c) above or allot houses of some other category according to the choice of the applicants ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ, ਕੋਲ ਨਿਮਨ ਲਿਖਤ ਸਕੀਮਾਂ ਮਕਾਨ ਬਨਾਉਣ ਲਈ ਚਲ ਰਹੀਆਂ ਹਨ :—

1. ਲੋ ਇਨਕਮ ਗਰੁੱਪ ਹਾਊਸਿੰਗ ਸਕੀਮ ।
2. ਸਬਸਿਡਾਇਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ।
3. ਕਰੈਸ਼ ਹਾਊਸਿੰਗ ਸਕੀਮ ।(ਸਰਕਾਰੀ ਮੁਲਾਜ਼ਮਾਂ ਲਈ)
4. ਪੇਂਡੂ ਮਕਾਨ ਉਸਾਰੀ ਸਕੀਮ ।
5. ਦਿਹਾਤੀ ਇਲਾਕਿਆਂ ਵਿਚ ਹਰੀਜਨਾਂ ਲਈ ਮਕਾਨ ਬਨਾਉਣ ਦੀ ਸਕੀਮ ।
6. ਈ. ਡਬਲਯੂ. ਐਸ. (ਇਕਨੌਮੀਕਲੀ ਵੀਕਰ ਸੈਕਸ਼ਨ)
7. ਐਲ. ਆਈ. ਜੀ. (ਲੋ ਇਨਕਮ ਗਰੁੱਪ ਸਕੀਮ ।)
8. ਐਮ. ਆਈ. ਜੀ. (ਮਿਡਲ ਇਨਕਮ ਗਰੁੱਪ ਸਕੀਮ)

} ਪੰਜਾਬ ਹਾਊਸਿੰਗ ਵਿਕਾਸ ਬੋਰਡ । (6–8)

(ਅ) ਲੋੜੀਂਦੀ ਸੂਚਨਾ ਨਾਲ ਨੱਥੀ ਸੂਚੀ (ੳ) ਵਿਚ ਦਿੱਤੀ ਗਈ ਹੈ ।

(ੲ) ਈ. ਡਬਲਯੂ. ਐਸ. .. 626

ਐਲ. ਆਈ. ਜੀ. .. 303

ਐਮ. ਆਈ. ਜੀ. .. 7,025

(ਸ) ਅਰਜ਼ੀਆਂ ਆਉਣ ਤੇ ਬਿਆਨਾ ਵਾਪਸ ਕੀਤਾ ਜਾਂਦਾ ਹੈ ਅਤੇ ਬਦਲਵੀਂ ਥਾਂ ਤੇ ਜਿੱਥੇ ਹੋ ਸਕੇ ਉਸੇ ਟਾਇਪ ਦਾ ਮਕਾਨ ਅਲਾਟ ਕੀਤਾ ਜਾਂਦਾ ਹੈ ।

ਸੂਚੀ 'ੳ'

ਭਾਗ (ਅ) ਸਾਲ 1975-76 ਅਤੇ 1976-77 ਵਿਚ ਪੰਜਾਬ ਹਾਊਸਿੰਗ ਵਿਕਾਸ ਬੋਰਡ ਵਲੋਂ ਹਰ ਇਕ ਸਕੀਮ ਅਧੀਨ ਹੇਠ ਲਿਖੇ ਮਕਾਨ ਬਣਾਏ ਅਤੇ ਵੇਚੇ ਗਏ :—

| ਸਾਲ | ਈ.ਡਬਲਯੂ.ਐਸ. | ਐਲ.ਆਈ.ਜੀ. | ਐਮ.ਆਈ.ਜੀ. | ਕੁੱਲ |
|---|---|---|---|---|
| 1975-76 .. | 880 | 393 | 269 | 1,542 |
| 1976-77 .. | 1,320 | 769 | 549 | 2,638 |
| | 2,200 | 1,162 | 818 | 4,180 |

ਰਾਜ ਸਰਕਾਰ ਅਧੀਨ ਲੜੀ ਨੰ: 1 ਤੋਂ 4 ਵਿਚ ਦਿੱਤੀਆਂ ਸਕੀਮਾਂ ਅਧੀਨ ਕੋਈ ਮਕਾਨ ਨਹੀਂ ਵੇਚੇ ਜਾਂਦੇ ਹਨ ।

ਜਿਥੋਂ ਤੱਕ ਸਕੀਮ ਨੰ: 5 ਦਾ ਸਬੰਧ ਹੈ ਹਰੀਜਨਾਂ ਲਈ ਮੁਫ਼ਤ ਦਿੱਤੇ ਪਲਾਟਾਂ ਤੇ ਮਕਾਨ ਬਣਾਏ ਜਾ ਰਹੇ ਹਨ ਜਿਸ ਦੀ ਕੀਮਤ ਦਾ 75% ਸਬਸਿਡੀ ਵਜੋਂ ਦਿੱਤਾ ਜਾਵੇਗਾ ਅਤੇ 25% ਅਲਾਟੀ ਕੋਲੋਂ ਵਸੂਲ ਕੀਤਾ ਜਾਵੇਗਾ ।

---

## POSSESSION GIVEN TO PLOT HOLDERS BY THE COLONISERS IN LUDHIANA, JULLUNDUR AND AMRITSAR

***1076. Principal Om Parkash Bagga**: Will the Minister for Health and Urban Development be pleased to state—

(a) the number of plot holders in Ludhiana, Jullundur and Amritsar who had been given possession of plots during 1970 to 1975 by the colonisers but their sale deeds were not registered due to the enforcement of the Punjab Regulation of Colonies Act, 1975.

(b) whether any steps have been taken by the Government to permit the said purchasers of the plots to get the sale deeds registered, if not, the reasons therefor ?

ਸ੍ਰੀ ਦੇਸ ਰਾਜ :—(ੳ) ਇਹ ਸੂਚਨਾ ਉਪਲੱਬਧ ਨਹੀਂ ਹੈ ਅਤੇ ਨਾ ਹੀ ਵਾਜਬ ਸਮੇਂ ਵਿਚ ਇਕੱਤਰ ਕਰਨੀ ਸੰਭਵ ਹੈ ।

(ਅ) ਹਾਂ ਜੀ, ਸਰਕਾਰ ਇਸ ਮਾਮਲੇ ਤੇ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ ।

---

**ਰਾਜ ਵਿਚ ਗਰੀਬ ਬੇਰੁਜ਼ਗਾਰਾਂ ਨੂੰ ਜੰਗਲਾਤੀ ਜ਼ਮੀਨ ਅਲਾਟ ਕਰਨਾ**

*1510. **ਸਰਦਾਰ ਦਲੀਪ ਸਿਘ ਪਾਂਧੀ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਰਾਜ ਵਿਚ ਗਰੀਬ ਬੇਰੁਜ਼ਗਾਰ ਮਜ਼ਦੂਰਾਂ ਨੂੰ ਜੰਗਲਾਤੀ ਜ਼ਮੀਨ ਅਲਾਟ ਕਰਨ ਲਈ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਬਲਵਿੰਦਰ ਸਿਘ ਭੂੰਦੜ** : ਸਰਕਾਰ ਕੋਲ ਅਜਿਹੀ ਕੋਈ ਤਜਵੀਜ਼ ਨਹੀਂ

---

**ਪਾਕਿਸਤਾਨ ਸਰਹੱਦ ਤੇ ਟਾਵਰ ਪਿਕਟ ਤੋਂ ਦਰਿਆ ਰਾਵੀ ਉਤੇ ਧੁੱਸੀ ਬੰਨ ਦੇ ਉਪਰਲੇ ਪਾਸੇ ਦੇ ਨਾਲ ਨਾਲ ਤਿੰਨ ਫੁਟ ਉਚੀ ਕੰਡੇਦਾਰ ਤਾਰ ਲਗਾਉਣਾ**

*1418 **ਸਰਦਾਰ ਸਵਰਣ ਸਿੰਘ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਪਿੰਡ ਠਾਠਰਕੇ ਦੀ ਹੱਦ ਦੇ ਨੇੜੇ ਤੋਂ ਪਿੰਡ ਰੋਸਾ ਪਕੀਵੇ ਤੱਕ ਮੁੱਖ ਫਸਲਾਂ ਨੂੰ ਜੰਗਲੀ ਸੂਰਾਂ ਦੁਆਰਾ ਤਬਾਹ ਕੀਤੇ ਜਾਣ ਤੋਂ ਬਚਾਉਣ ਲਈ ਪਾਕਿਸਤਾਨ ਸਰਹੱਦ ਤੇ ਟਾਵਰ ਪਿੱਕਟ ਤੋਂ ਦਰਿਆ ਰਾਵੀ ਉਤੇ ਧੁਸੀ ਬੰਨ ਦੇ ਉਪਰਲੇ ਪਾਸੇ ਦੇ ਨਾਲ ਨਾਲ ਤਿੰਨ ਫੁਟ ਉਚੀ ਕੰਡੇਦਾਰ ਤਾਰ ਦੀ ਵਾੜ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਬਲਵਿੰਦਰ ਸਿਘ ਭੂੰਦੜ** : ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਜੀ ।

---

**ਰਾਜ ਵਿਚ ਮਿਡਲ ਸਕੂਲਾਂ ਦੀਆਂ ਇਮਾਰਤਾਂ ਬਣਾਉਣ ਦੇ ਜ਼ਿਮੇਵਾਰ ਅਧਿਕਾਰੀ**

*1383 ਸਰਦਾਰ ਪ੍ਰਕਾਸ਼ ਸਿੰਘ ਮਜੀਠਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਮਿਡਲ ਸਕੂਲਾਂ ਦੀਆਂ ਇਮਾਰਤਾਂ ਬਣਾਉਣ ਦੇ ਜਿਮੇਵਾਰ ਅਧਿਕਾਰੀ ਦਾ ਨਾਂ ਕੀ ਹੈ;

(ਅ) ਰਾਜ ਵਿਚ ਕਿਨੇ ਮਿਡਲ ਸਕੂਲ ਇਮਾਰਤਾਂ ਤੋਂ ਬਿਨਾਂ ਹਨ;

(ੲ) ਕਿੰਨੇ ਮਿਡਲ ਸਕੂਲਾ ਦੀਆਂ ਇਮਾਰਤਾਂ ਨਾ ਕਾਫ਼ੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਸਿਖਿਆ) : (ੳ) ਸਬੰਧਤ ਗਰਾਮ ਪੰਚਾਇਤਾਂ ।

(ਅ) ਕੋਈ ਨਹੀਂ ।

(ੲ) 683 ।

---

## ਸੰਕਟਕਾਲ ਦੇ ਦੌਰਾਨ ਮੀਸਾ, ਭਾਰਤੀ ਦੰਡਵਲੀ ਜਾਂ ਜ਼ਾਬਤਾ ਫੌਜਦਾਰੀ ਅਧੀਨ ਗ੍ਰਿਫ਼ਤਾਰ ਕੀਤੇ ਗਏ ਵਿਅੱਕਤੀ।

*1358 ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ, ਸਾਥੀ ਰੂਪ ਲਾਲ } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੰਕਟ ਕਾਲ ਦੇ ਦੌਰਾਨ ਜੂਨ ਅਤੇ ਜੁਲਾਈ, 1975 ਦੇ ਮਹੀਨਿਆਂ ਵਿਚ ਗ੍ਰਿਫ਼ਤਾਰ ਕੀਤੇ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ;

(ਅ) ਸੰਕਟ ਕਾਲ ਦੇ ਦੌਰਾਨ ਮੀਸਾ ਅਤੇ ਫੌਜਦਾਰੀ ਕਾਨੂੰਨ ਦੇ ਵੱਖ ਵੱਖ ਉਪਬੰਧਾਂ ਅਧੀਨ ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ;

(ੲ) ਉਪਰੋਕਤ ਭਾਗ (ਅ) ਵਿਚ ਹਵਾਲਾ ਦਿੱਤੇ ਵਿਅਕਤੀਆਂ ਵਿਚੋਂ ਉਨ੍ਹਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਸਤਿਆਗ੍ਰਿਹ ਲਈ ਪੇਸ਼ ਕੀਤਾ ;

(ਸ) ਉਪਰੋਕਤ ਭਾਗ (ਅ) ਵਿਚ ਵਰਣਿਤ ਵਿਅਕਤੀਆਂ ਵਿਚੋਂ ਉਨ੍ਹਾਂ ਦੀ ਗਿਣਤੀ, ਨਾਂ ਤੇ ਪੂਰੇ ਪਤੇ ਕੀ ਕੀ ਹਨ, ਜਿਨ੍ਹਾਂ ਨੂੰ 31 ਅਕਤੂਬਰ, 1975 ਨੂੰ ਜ਼ਮਾਨਤ ਤੇ ਰਿਹਾਅ ਕਰ ਦਿੱਤਾ ਗਿਆ ਸੀ;

(ਹ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਵਿਅਕਤੀਆਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੇ ਸੰਕਟਕਾਲ ਦੇ ਦੌਰਾਨ ਰਾਜਨੀਤੀ ਵਿਚ ਹਿੱਸਾ ਨਾ ਲੈਣ ਸਬੰਧੀ ਵਚਨ ਦਿੱਤਾ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 1413. ਅੰਮ੍ਰਿਤਸਰ—179, ਹੁਸ਼ਿਆਰਪੁਰ—45, ਜਲੰਧਰ—77, ਗੁਰਦਾਸਪੁਰ—266, ਕਪੂਰਥਲਾ—31, ਬਠਿੰਡਾ—198, ਫ਼ਿਰੋਜ਼ਪੁਰ—61 ਫ਼ਰੀਦਕੋਟ—115, ਸੰਗਰੂਰ—210, ਰੋਪੜ—41, ਲੁਧਿਆਣਾ—90 ਅਤੇ ਪਟਿਆਲਾ—100

(ਅ) 6862 ।

(ੲ) 1799 । ਨਾਵਾਂ ਦੀ ਸੂਚੀ ਸਦਨ ਦੀ *ਮੇਜ਼ ਤੇ ਰੱਖੀ ਜਾਂਦੀ ਹੈ ਜੀ ।

(ਸ) 386 ਨਾਵਾਂ ਤੇ ਪੂਰੇ ਪਤੇ ਦੀ ਸੂਚੀ ਵੀ ਸਦਨ ਦੀ *ਮੇਜ਼ ਤੇ ਰੱਖੀ ਜਾਂਦੀ ਹੈ ਜੀ ।

(ਹ) 73

---

*Placed in the Library.

## DEMAND OF STEAM COAL AND HARD COKE FOR INDUSTRIES IN THE STATE.

*1113. **Shri Harbans Lal**: Will the Minister for Industries be pleased to state :—

(a) the total demand of Steam Coal and Hard Coke for industries for the year 1977 and 1978 separately and the actual supply received;

(b) whether he is aware of the fact that in some States like Bengal and Bihar, there is unrestricted supply of coal ; if so, the steps taken to get the required supply of coal for the State ?

**ਸ੍ਰੀ ਬਲਰਾਮਜੀ ਦਾਸ ਟੰਡਨ**: (ੳ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਹੀਂ ਜੀ । ਵੱਧ ਤੋਂ ਵੱਧ ਕੋਲਾ ਲੈਣ ਲਈ ਅਤੇ ਕੋਲੇ ਦੀ ਤੁਰੰਤ ਢੋਆ-ਢੋਆਈ ਲਈ ਮਾਮਲਾ ਭਾਰਤ ਸਰਕਾਰ ਨਾਲ ਅਤੇ ਡਾਇਰੈਕਟਰ ਰੇਲ ਮੂਵਮੈਂਟ ਨਾਲ ਵੀ ਉਠਾਇਆ ਗਿਆ ਸੀ ।

ਸੂਚਨਾ

| | | | ਮੰਗ | ਸਪਲਾਈ |
|---|---|---|---|---|
| (ੳ) ਸਾਲ 1977 | .. | ਸਟੀਮ ਕੋਲ | 34,930 ਵੈਗਨਜ਼ | 22,000 ਵੈਗਨਜ਼ ਲਗਭਗ |
| ,, | .. | ਹਾਰਡ ਕੋਕ | 7,356 ਵੈਗਨਜ਼ | ਅੰਕੜੇ ਉਪਲਬਧ ਨਹੀਂ ਹਨ । |
| ਸਾਲ 1978 | .. | ਸਟੀਮ ਕੋਲ | 46,669 ਵੈਗਨਜ਼ | 16,814 ਵੈਗਨਜ਼ ਲਗਭਗ । |
| ,, | .. | ਹਾਰਡ ਕੋਕ | 9,840 ਵੈਗਨਜ਼ | 4,600 ਵੈਗਨਜ਼ । |

## STARRED QUESTION No. 1477*

(Extension has been asked for in respect of Starred Question No. 1477)

*For Starred Question No. 1477 and reply thereto, please see Appendix to this Debate.

**ਮਾਰਕੀਟਿੰਗ ਕਮੇਟੀਆਂ ਅਤੇ ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਦੇ ਕਰਮਚਾਰੀਆਂ ਲਈ ਸੇਵਾ ਨਿਯਮ ਅਤੇ ਅੰਤਰੀਵੀ ਸੀਨੀਆਰਤਾ ।**

*1152 **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਖੇਤੀ ਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਮਾਰਕੀਟਿੰਗ ਕਮੇਟੀਆਂ ਅਤੇ ਪੰਜਾਬ ਰਾਜ ਖੇਤੀ ਬਾੜੀ ਮੰਡੀਕਰਣ ਬੋਰਡ ਦੇ ਕਰਮਚਾਰੀਆਂ ਲਈ ਇਸ ਸਮੇਂ ਰਾਜ ਪੱਧਰ ਤੇ ਵਿਭਾਗੀ ਸੇਵਾ ਨਿਯਮ ਨਹੀਂ ਹਨ ਅਤੇ ਅੰਤਰੀਵੀ ਸੀਨੀਆਰਤਾ ਸੂਚੀ ਨਹੀਂ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਰਾਜ ਪੱਧਰ ਤੇ ਵਿਭਾਗੀ ਨਿਯਮ ਬਣਾਉਣ ਅਤੇ ਅੰਤਰੀਵੀਂ ਸੀਨੀਆਰਤਾ ਸੂਚੀ ਤਿਆਰ ਕਰਨ ਲਈ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ੳ) ਹਾਂ ਜੀ ।

(ਅ) ਵਿਭਾਗੀ ਸੇਵਾ ਨਿਯਮ ਤਿਆਰ ਕੀਤੇ ਜਾ ਰਹੇ ਹਨ ਅਤੇ ਛੇਤੀ ਹੀ ਅਧਿਸੂਚਿਤ ਕਰ ਦਿੱਤੇ ਜਾਣਗੇ । ਅੰਤਮ ਸੀਨੀਆਰਤਾ ਸੂਚੀ ਇਨ੍ਹਾਂ ਨਿਯਮਾਂ ਅਨੁਸਾਰ ਤਿਆਰ ਕੀਤੀ ਜਾਵੇਗੀ ।

---

**ਰਾਜਪੁਰਾ ਅਤੇ ਚੰਡੀਗੜ੍ਹ ਵਿਚਕਾਰ ਰੇਲ ਲਿੰਕ**

*1112. **ਸ੍ਰੀ ਹਰਬੰਸ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਪੁਰਾ ਅਤੇ ਚੰਡੀਗੜ੍ਹ ਵਿਚਕਾਰ ਰੇਲ ਲਿੰਕ ਸਥਾਪਤ ਕਰਨ ਲਈ ਸਰਕਾਰ ਦੀ ਕੇਂਦਰੀ ਸਰਕਾਰ ਨੂੰ ਬਿਨੈ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ, ਤਾਂ ਇਸ ਸਬੰਧ ਵਿਚ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** (ਲੋਕ ਨਿਰਮਾਣ ਮੰਤਰੀ) : ਜੀ ਹਾਂ । ਚੰਡੀਗੜ੍ਹ-ਰਾਜਪੁਰਾ ਰੇਲ ਲਿੰਕ ਦਾ ਫਾਈਨਲ ਲੋਕੇਸ਼ਨ (ਇੰਜੀਨੀਅਰਿੰਗ ਐਂਡ ਟਰੈਫਿਕ) ਸਰਵੇ ਕਰਵਾਉਣ ਲਈ ਪੰਜਾਬ ਸਰਕਾਰ ਵਲੋਂ ਰੇਲ ਮੰਤਰਾਲੇ ਪਾਸ 5,69,526 ਰੁਪਏ ਜਮ੍ਹਾਂ ਕਰਵਾਏ ਜਾ ਚੁੱਕੇ ਹਨ ।

---

NATIONALISATION OF CINEMAS IN THE STATE

*1165. **Sardar Dalip Singh Pandhi** :- Will the Chief Minister be pleased to state :-

(a) whether there is any proposal under the consideration of the Government to nationalise Cinemas in the State; if so, the details thereof and the approximate time by which it is likely to be implemented;

(b) whether it is a fact that the above mentioned proposal was earlier under the consideration of the previous Ministry also; if so, the details thereof ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ਏ) ਨਹੀਂ ਜੀ ।

(ਬੀ) ਜੀ ਹਾਂ । ਅੰਤਮ ਫੈਸਲਾ ਲੈਣ ਤੋਂ ਪਹਿਲਾਂ ਇਸ ਮਾਮਲੇ ਵਿਚ ਭਾਰਤ ਸਰਕਾਰ ਤੋਂ ਸਲਾਹ ਲਈ ਗਈ ਸੀ ਅਤੇ ਉਨ੍ਹਾਂ ਦਾ ਵਿਚਾਰ ਸੀ ਕਿ ਰਾਜ ਦੇ ਸੀਮਤ ਖ਼ਰਚੇ ਦੇ ਸਾਧਨਾਂ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਇਸ ਰਾਜ ਦੇ ਹੋਰ ਜ਼ਰੂਰੀ ਟੀਚਿਆਂ ਤੇ ਵਧੇਰੇ ਖ਼ਰਚੇ ਲਈ ਸਿਨਮਿਆਂ ਦੇ ਕੌਮੀਕਰਨ ਦੇ ਵਿਸ਼ੇ ਨੂੰ ਬਹੁਤੀ ਮਹੱਤਤਾ ਨਾ ਦਿੱਤੀ ਜਾਵੇ । ਇਸ ਸਲਾਹ ਅਨੁਸਾਰ ਪਿਛਲੀ ਸਰਕਾਰ ਨੇ ਇਸ ਮਾਮਲੇ ਨੂੰ ਵਿਚਾਰਨ ਉਪਰੰਤ ਇਹ ਫੈਸਲਾ ਕੀਤਾ ਕਿ ਇਸ ਨੂੰ ਲੰਬਿਤ ਰੱਖਿਆ ਜਾਏ ।

---

## ENGAGEMENT OF COUNSELS FOR THE CONDUCT OF CASES BEFORE THE GURDEV SINGH COMMISSION/AUTHORITY

*1135. **Sardar Umrao Singh** : Will the Chief Minister be pleased to state—

(a) whether the Government has engaged any Counsels (lawyers) for the conduct of cases before the Gurdev Singh Commission/Authority; if so, their names and the dates of their appointment as such;

(b) the remuneration/salary being paid to each of the persons referred to in part (a) above and the total amount so far paid to each;

(c) the criteria adopted by the Government for making the said appointments;

(d) the details of experience of each of the Counsels referred to in part (a) above before his appointment as such ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਜੀ ਹਾਂ ।

(i) ਸ੍ਰ. ਮਨਜੀਤ ਸਿੰਘ ਖੈਹਰਾ, ਐਡਵੋਕੇਟ ਪੰਜਾਬ ਐਂਡ ਹਰਿਆਣਾ ਹਾਈ

ਕੋਰਟ ਮਿਤੀ 9 ਮਈ, 1978 ਨੂੰ ਬਤੌਰ ਸਟੇਟ ਕੌਂਸਲ ਨਿਯੁਕਤ ਕੀਤੇ ਗਏ ।

(ii) ਸ੍ਰ. ਦਲੀਪ ਸਿੰਘ ਕੰਗ, ਐਡਵੋਕੇਟ, ਪੰਜਾਬ ਐਂਡ ਹਰਿਆਣਾ ਹਾਈ ਕੋਰਟ ਮਿਤੀ 2 ਜੂਨ, 1978 (ਬ.ਦ.) ਤੋਂ ਬਤੌਰ ਕਮਿਸ਼ਨ/ਅਥਾਰਟੀ ਦੇ ਕੌਂਸਲ ਨਿਯੁਕਤ ਕੀਤੇ ਗਏ ।

(ਅ) ਹਰ ਇਕ ਕੌਂਸਲ ਨੂੰ 4,000/-ਰੁਪਏ ਪ੍ਰਤੀ ਮਹੀਨਾ ਫੀਸ ਵਜੋਂ ਅਤੇ ਉਸ ਦਾ 10% ਬਤੌਰ ਕਲਰਕੀ ਖ਼ਰਚਾ ।

ਮਿਤੀ 31 ਜਨਵਰੀ, 1979 ਤੱਕ ਅਦਾ ਕੀਤੀ ਗਈ ਰਕਮ (ਸਮੇਤ ਜਨਵਰੀ, 1979 ਦੇ ਮਿਹਨਤਾਨੇ ਦੇ)

(i) ਸ੍ਰ. ਮਨਜੀਤ ਸਿੰਘ ਖੇਹਰਾ, ਐਡਵੋਕੇਟ, ਪੰਜਾਬ ਐਂਡ ਹਰਿਆਣਾ ਹਾਈ ਕੋਰਟ 34,968/- ਰੁਪਏ ਬਤੌਰ ਫੀਸ ਅਤੇ 3,497/- ਰੁਪਏ ਬਤੌਰ ਕਲਰਕੀ ਖ਼ਰਚਾ;

(ii) ਸ੍ਰ. ਦਲੀਪ ਸਿੰਘ ਕੰਗ, ਐਡਵੋਕੇਟ, ਪੰਜਾਬ ਐਂਡ ਹਰਿਆਣਾ ਹਾਈ ਕੋਰਟ 31,733/- ਰੁਪਏ ਬਤੌਰ ਫੀਸ ਅਤੇ 3,173/-ਰੁਪਏ ਬਤੌਰ ਕਲਰਕੀ ਖ਼ਰਚਾ ।

(ੲ) ਐਡਵੋਕੇਟ ਪਰੈਕਟਿਸ ਕਰਦਾ ਹੋਵੇ । ਉਸ ਦੀ ਰੈਪੂਟੇਸ਼ਨ ਠੀਕ ਹੋਵੇ ।

(ਸ) (i) ਸ: ਮਨਜੀਤ ਸਿੰਘ ਖੈਹਰਾ 1962 ਤੋਂ ਪਰੈਕਟਿਸ ਕਰ ਰਹੇ ਹਨ ।

(ii) ਸ: ਦਲੀਪ ਸਿੰਘ ਕੰਗ 1956 ਤੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਪਰੈਕਟਿਸ ਕਰ ਰਹੇ ਹਨ ।

---

## NUMBER OF GOVERNMENT TUBEWELLS IN THE PHAGWARA ASSEMBLY CONSTITUENCY

*1124. **Doctor Sadhu Ram** : Will the Chief Minister be pleased to state the total number of Government Tube-wells in the Phagwara Assembly Constituency together with the number of (i) those which are in working order and (ii) those which are not in working order ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : 22 ਟਿਊਬਵੈਲ ਲਗਾਏ ਗਏ ਸਨ ਅਤੇ ਇਹ ਸਾਰੇ ਟਿਊਬਵੈਲ ਚਾਲੂ ਹਾਲਤ ਵਿਚ ਹਨ ਜੀ ।

---

## UNSTARRED QUESTIONS AND ANSWERS

ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਦੇ ਤਨਖਾਹ ਸਕੇਲਾਂ ਦਾ ਉਨ੍ਹਾਂ ਦੇ ਬਰਾਬਰ ਦੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਸਕੇਲਾਂ ਦੇ ਬਰਾਬਰ ਕਰਨਾ

284. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ—

(ੳ) ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਦੇ ਤਨਖਾਹ ਸਕੇਲ ਉਹਨਾਂ ਦੇ ਬਰਾਬਰ ਦੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਸਕੇਲਾਂ ਦੇ ਬਰਾਬਰ ਕਰਨ ਲਈ ਪੰਜਾਬ ਵਿਧਾਨ ਸਭਾ ਵਿਚ 8 ਮਾਰਚ, 1978 ਨੂੰ ਐਲਾਨ ਕੀਤੇ ਗਏ ਫੈਸਲੇ ਨੂੰ ਪੂਰੀ ਤਰ੍ਹਾਂ ਨਾਲ ਲਾਗੂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਅਧਿਆਪਕਾਂ ਦੀ ਹਰ ਇਕ ਸ਼੍ਰੇਣੀ ਸਬੰਧੀ ਵੇਰਵਾ ਕੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਨਾਂਹ ਵਿਚ ਹੋਵੇ ਤਾਂ ਅਧਿਆਪਕਾਂ ਦੀ ਹਰ ਇਕ ਸ਼੍ਰੇਣੀ ਲਈ ਉਪਰੋਕਤ ਫੈਸਲਾ ਲਾਗੂ ਨਾ ਕਰਨ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿੱਖਿਆ) (ੳ) ਅਤੇ (ਅ) ਏਡਿਡ ਸਕੂਲਾਂ ਦੇ ਅਧਿਆਪਕਾਂ ਦੀ ਤਨਖਾਹ ਦੇ ਸਕੇਲ ਉਹਨਾਂ ਦੇ ਬਰਾਬਰ ਦੇ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਸਕੇਲਾਂ ਦੇ ਬਰਾਬਰ ਕਰਨ ਦੇ ਫੈਸਲੇ ਨੂੰ ਹੇਠ ਲਿਖੇ ਅਨੁਸਾਰ ਲਾਗੂ ਕੀਤਾ ਗਿਆ ਹੈ :—

| | | ਗੌਰਮਿੰਟ ਸਕੂਲਜ਼ | ਏਡਿਡ ਸਕੂਲਜ਼ |
|---|---|---|---|
| ਜੇ.ਬੀ.ਟੀ. ਟੀਚਰਜ਼ | ਪੁਰਾਣਾ ਸਕੇਲ | 125-5-250/10-300 | 125-5-250/10-300 |
| | ਨਵਾਂ ਸਕੇਲ | 150-7-234/8-250/ 10-300 ਜੁਲਾਈ, 75 ਤੋਂ | 150-7-234/8-250/ 10-300 ਅਪ੍ਰੈਲ, 78 ਤੋਂ |
| ਮਾਸਟਰਜ਼ | ਪੁਰਾਣਾ ਸਕੇਲ | 220-8-300/10-400/ 20-500 | 220-8-300/10-400/ 20-500 |
| | ਨਵਾਂ ਸਕੇਲ | 220-12-340/15-400/ 20-500 ਜੁਲਾਈ, 75 ਤੋਂ | 220-12-340/15-400/ 20-500 ਅਪ੍ਰੈਲ, 78 ਤੋਂ |

ਤੀਸਰ ਦਰਜੇ ਦੇ ਲੈਕਚਰਾਰਾਂ ਅਤੇ 31 ਜੇ.ਐਸ.ਟੀ.ਸੀ./ਜੇ.ਈ.ਵੀ. ਦੇ ਕੇਸ ਵਿਚਾਰ ਅਧੀਨ ਹਨ ।

---

1978 ਵਿਚ ਹੋਈਆਂ ਗ੍ਰਾਮ ਪੰਚਾਇਤ ਚੋਣਾਂ ਦੇ ਦੌਰਾਨ ਅਤੇ ਉਨ੍ਹਾਂ ਦੇ ਸਬੰਧ ਵਿਚ ਮਰੇ ਵਿਅਕਤੀ

286. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ.—

(ੳ) ਗ੍ਰਾਮ ਪੰਚਾਇਤਾਂ ਦੀਆਂ 1978 ਵਿਚ ਹੋਈਆਂ ਚੋਣਾਂ ਦੇ ਦੌਰਾਨ ਅਤੇ ਉਨ੍ਹਾਂ ਦੇ ਸਬੰਧ ਵਿਚ ਅਤੇ ਇਸ ਤੋਂ ਪਹਿਲਾਂ ਗ੍ਰਾਮ ਪੰਚਾਇਤ ਚੋਣਾਂ ਦੇ ਦੌਰਾਨ ਕਿੰਨੇ ਕਿੰਨੇ ਵਿਅਕਤੀ ਮਰੇ ;

(ਅ) ਇਸ ਤੋਂ ਪਹਿਲਾਂ ਗ੍ਰਾਮ ਪੰਚਾਇਤਾਂ ਦੀਆਂ ਚੋਣਾਂ ਕਿਸ ਤਰੀਕ/ਤਰੀਕਾਂ ਨੂੰ ਹੋਈਆਂ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਤਰਤੀਬਵਾਰ 8 ਅਤੇ 3 ਵਿਅਕਤੀ ਮਰੇ ਸਨ ।

(ਅ) ਜੂਨ 21 ਤੋਂ ਜੂਨ 30, 1972 ਤੱਕ ।

---

GRANTS TO PANCHAYATS ELECTED UNANIMOUSLY AND ALSO TO THOSE WHERE SCHEDULED CASTES SARPANCHES ARE ELECTED IN THE STATE

301. **Comrade Satya Pal Dang** : Will the Minister for Development be pleased to state :—

(a) Whether the Government has announced its decision to give grants of Rs, 5000/ each to such Panchayats as would be elected unanimously and Rs. 7000/ each to such Panchayats which elected persons belonging to the Scheduled Castes as their Sarpanches in connection with the elections to the Gram Panchayats held in 1978; if so, the details of the decision:

(b) the names of Panchayats in Amritsar district which became entitled to get these grants together with the names of those which have been actually disbursed these grants and the total amount so disbursed;

[Comrade Satya Pal Dang]

(c) the number of the Panchayats in State which became entitled to get such grants and the total amount required for the purpose;

(d) the number of those Panchayats referred to in part (c) which have already been given those grants and the total amount so disbursed;

(e) the date by which all the Panchayats referred to in part (c) would get the grants?

**ਸਰਦਾਰ ਆਤਮਾ ਸਿੰਘ:** (ੳ) ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਤੋਂ (ਹ) ਉਪਰ 'ੳ' ਤੇ ਦੱਸੀ ਸਥਿਤੀ ਅਨੁਸਾਰ ਇਨ੍ਹਾਂ ਮੱਦਾਂ ਦਾ ਉੱਤਰ ਦੇਣਾ ਹਾਲੇ ਸੰਭਵ ਨਹੀਂ ।

---

**ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਆਮਦਨ ਅਤੇ ਖਰਚ**

302 **ਕਾਮਰੇਡ ਸੱਤ ਪਾਲ ਡਾਂਗ** : ਕੀ ਟ੍ਰਾਂਸਪੋਰਟ, ਸੈਰਸਪਾਟਾ ਅਤੇ ਖੇਡਾਂ ਬਾਰੇ ਮੰਤਰੀ ਇਹ ਦਸੱਣ ਦੀ ਖੇਚਲ ਕਰਨਗੇ:—

(ੳ) ਪੈਸਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ ਪਿਛਲੇ **ਪੰਜ** (5) ਵਿੱਤੀ ਸਾਲਾਂ ਦੌਰਾਨ ਡਿਪੂ-ਵਾਈਜ਼ ਆਮਦਨ ਅਤੇ ਖਰਚਾ;

(ਅ) ਉਪਰੋਕਤ ਹਰ ਸਾਲ ਵਿਚ ਨਿਰੋਲ ਲਾਭ ਜਾਂ ਹਾਨੀ;

(ੲ) ਕਾਰਪੋਰੇਸ਼ਨ ਵਲੋਂ ਉਪਰੋਕਤ ਹਰ ਸਾਲ ਵਿਚ ਜਿੱਨਾਂ ਸਰਕਾਰ ਨੂੰ ਵਿਆਜ ਦਿਤਾ ਗਿਆ;

(ਸ) ਕਾਰਪੋਰੇਸ਼ਨ ਵਲੋਂ ਉਪਰੋਕਤ ਹਰ ਸਾਲ ਵਿਚ ਜਿਨ੍ਹਾਂ ਸਰਕਾਰ ਅਤੇ ਰੇਲਵੇ ਨੂੰ ਲਾਭਾਂਸ਼ ਦਿੱਤਾ ਗਿਆ;

(ਹ) ਉਪਰੋਕਤ ਹਰ ਸਾਲ ਵਿਚ ਕਾਰਪੋਰੇਸ਼ਨ ਵਲੋਂ ਦਿੱਤਾ ਗਿਆ ਆਮਦਨ ਕਰ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਅਤੇ (ਅ) ਪੀ. ਆਰ. ਟੀ. ਸੀ. ਦੇ ਹਰ ਡਿਪੂ-ਵਾਰ ਅੰਕੜੇ ਨਹੀਂ ਰੱਖੇ ਜਾਂਦੇ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਹੀ ਸਮਹਕ ਤੌਰ ਤੇ ਲੇਖਾ ਰੱਖਣ ਯੋਗ ਇਕਾਈ ਸਮਝੀ ਜਾਂਦੀ ਹੈ । 1973-74 ਤੋਂ 1977-78 ਤਕ ਪ੍ਰਤੀ ਸਾਲ ਆਮਦਨ, ਖਰਚ ਅਤੇ ਘਾਟੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ.—

| ਲੜੀ ਨੰ: | ਸਾਲ | ਆਮਦਨ (ਰੁਪਏ) | ਖਰਚੇ (ਰੁਪਏ) | ਘਾਟਾ (ਰੁਪਏ) |
|---|---|---|---|---|
| 1 | 2 | 3 | 4 | 5 |
| 1. | 1973-74 | 6,05,35,434 | 6,25,47,194 | 20,11,760 |
| 2. | 1974-75 | 7,85,48,273 | 8,79,50,146 | 94,01,873 |
| 3. | 1975-76 | 8,09,37,816 | 9,38,93,526 | 1,29,55,710 |
| 4. | 1976-77 | 8,35,30,995 | 10,08,63,689 | 1,73,32,694 |
| 5. | 1977-78 | 9,41,58,773 | 10,79,49,500 | 1,37,90,727 |

(ੲ), (ਸ) ਅਤੇ ਹ) ਨਿੱਲ

PURCHASE/PROCUREMENT OF POTATOES IN THE STATE

400. **Master Babu Singh**: Will the Minister for Agriculture and Forests be pleased to State :—

(a) whether the Government has asked the NAFED to purchase/procure potatoes from the farmers/growers in the State;

(b) the names of the centres for purchase/procurement of potatoes set up by the Government in the State;

(c) the rate fixed for procuring potatoes at the centres as well as in the fields;

(d) the amount of subsidy, per quintal, being given by the Government to the growers ?

ਸਰਦਾਰ ਬਲਵਿੰਦਰ ਸਿੰਘ ਭੂੰਦੜ : (ੳ) ਨਹੀਂ ਜੀ। ਸਰਕਾਰ ਨੇ ਆਲੂ ਖਰੀਦਣ ਲਈ ਮਾਰਕਫੈਡ ਨੂੰ ਕਿਹਾ ਹੈ। ਮਾਰਕਫੈਡ ਅਤੇ ਨੇਫੈਰ ਇਹ ਕੰਮ ਇੱਕਠੇ ਹੀ ਕਰ ਰਹੇ ਹਨ।

(ਅ) ਆਲੂ ਖਰੀਦਣ ਲਈ ਜੋ ਕੇਂਦਰ ਸਰਕਾਰ ਵਲੋਂ ਬਣਾਏ ਗਏ ਹਨ ਉਹ ਹੇਠ ਲਿਖੇ ਅਨੁਸਾਰ ਹਨ:—ਜਲੰਧਰ, ਬੰਗਾ, ਨਵਾਂ ਸ਼ਹਿਰ, ਨਕੋਦਰ. ਅੰਮ੍ਰਿਤਸਰ, ਹੁਸ਼ਿਆਰਪੁਰ, ਟਾਂਡਾ, ਗੜ੍ਹਸ਼ੰਕਰ, ਮੁਕੇਰੀਆਂ, ਲੁਧਿਆਣਾ, ਰਾਮਪੁਰਾਫੂਲ, ਫਗਵਾੜਾ, ਆਦਮਪੁਰ, ਪੱਟੀ, ਕੁਰਾਲੀ, ਆਨੰਦਪੁਰ ਸਾਹਿਬ, ਖਰੜ, ਕਪੂਰਥਲਾ, ਰਾਜਪੁਰਾ, ਬਨੂੜ, ਡੇਰਾ ਬੱਸੀ, ਪੰਜ ਗਰਾਈਆਂ ਅਤੇ ਬਟਾਲਾ।

[ਜੰਗਲਾਤ ਅਤੇ ਖੇਤੀ ਬਾੜੀ ਮੰਤਰੀ]

(ੲ) ਰੇਲ ਗੱਡੀ ਦੇ ਡੱਬਿਆਂ ਤਕ ਪਹੁੰਚਾਣ ਤਕ, ਆਲੂ ਦੀ ਖ਼ਰੀਦ ਦਾ ਭਾਅ 50/- ਰੁਪਏ ਪ੍ਰਤੀ ਕੁਵਿੰਟਲ ਨਿਸਚਿਤ ਕੀਤਾ ਹੈ ਅਤੇ ਜੇਕਰ ਕੇਂਦਰਾਂ ਤੇ ਹੀ ਆਲੂ ਲੈ ਲਏ ਜਾਣ ਤਾਂ 80 ਕਿਲੋ ਦੇ ਬੋਰੇ ਵਿਚੋਂ 2 ਰੁਪਏ ਦੀ ਕਟੌਤੀ (2.50 ਪ੍ਰਤੀ ਕੁਵਿੰਟਲ) ਕਰ ਲਈ ਜਾਂਦੀ ਹੈ ।

(ਸ) ਵਾਹੀਕਾਰ ਨੂੰ ਕੋਈ ਸਿਧੀ ਸਬਸਿਡੀ ਸਰਕਾਰ ਵਲੋਂ ਨਹੀਂ ਦਿਤੀ ਜਾ ਰਹੀ ।

**ਸ਼੍ਰੀ ਚਮਨ ਲਾਲ:** * * * * * *

**Mr. Speaker**: This does not constitute a Point of Order. Please take your seat now,

**ਕਾਮਰੇਡ ਸੱਤ ਪਾਲ ਡਾਂਗ:** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਹ ਬਹੁਤ ਅਹਿਮ ਗਲ ਹੈ ਅਤੇ ਹਾਊਸ ਦੀ ਡਿਗਨਿਟੀ ਅਤੇ ਡੈਕੋਰਮ ਦਾ ਸਵਾਲ ਹੈ । ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਤਾਂ ਕੋਈ ਕੰਮ ਹੋਵੇਗਾ ਅਤੇ ਉਹ ਆ ਨਹੀਂ ਸਕੇ। ਉਨ੍ਹਾਂ ਦੀ ਜਗ੍ਹਾ ਤੇ ਸ਼੍ਰੀ ਹਿੱਤ ਅਭਿਲਾਸ਼ੀ ਜੀ ਨੇ ਜਵਾਬ ਦੇਣਾ ਸੀ ਅਤੇ ਉਹ ਵੀ ਲੇਟ ਆਏ ਹਨ ਅਤੇ ਫਿਰ ਜੋ ਸਵਾਲ ਦਾ ਹਸ਼ਰ ਹੋਇਆ ਹੈ, ਉਹ ਵੀ ਤੁਸੀਂ ਦੇਖਿਆ ਹੈ । ਕਮ-ਅਜ਼-ਕਮ ਇਨ੍ਹਾਂ ਨੂੰ ਇਨਸਟਰੱਕਟ ਤਾਂ ਕਰੋ .......... ।

**Mr. Speaker**: I think he had a call of nature,

**Voice**: This House is more important than the call of nature.

**ਆਬਕਾਰੀ ਤੇ ਕਰ ਮੰਤਰੀ:** ਸਪੀਕਰ ਸਾਹਿਬ, ਇਕ ਮਿੰਟ ਲੇਟ ਆਉਣ ਵਾਸਤੇ ਮੈਂ ਤੁਹਾਡੇ ਕੋਲੋਂ ਅਤੇ ਹਾਊਸ ਕੋਲੋਂ ਮੁਆਫ਼ੀ ਮੰਗਦਾ ਹਾਂ ।

(ਇਸ ਵਕਤ ਕਈ ਮਾਨਯੋਗ ਮੈਂਬਰ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਸਨ)

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਇਕ ਬਹੁਤ ਜ਼ਰੂਰੀ ਗੱਲ ਹੈ ।

**ਸ੍ਰੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਸਾਰੀਆਂ ਗੱਲਾਂ ਅਪੋਜ਼ੀਸ਼ਨ ਦੀਆਂ ਮੰਨੀਆਂ ਜਾਂਦੀਆਂ ਹਨ । ਮੋਸ਼ਨ ਅੰਡਰ ਰੂਲ 77 ਵੀ ਅੱਜ ਲਈ ਐਡਮਿਟ ਕਰ ਲਈ ਹੈ, ਡਿਸਕਸ਼ਨ ਅਲਾਓ ਕਰ ਦਿੱਤੀ ਹੈ । ਹਾਊਸ ਦਾ ਸਮਾਂ ਤੁਸੀਂ ਹਣ ਕਿਉਂ ਜ਼ਾਇਆ ਕਰਦੇ ਹੋ ? (ਵਿਘਨ)

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਜਿਹੜੇ ਗੜੇ ਪਏ ਹਨ, ਉਨ੍ਹਾਂ ਦੇ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਚੀਫ਼ ਮਨਿਸਟਰ ਸਾਹਿਬ ਨੇ ਰਿਲੀਫ ਦੇਣ ਦਾ ਐਲਾਨ ਇਥੇ ਕੀਤਾ ਸੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਫਲੱਡ ਰਿਲੀਫ਼ ਦੇਣਾ ਹੈ, ਕੀ ਇਸ ਸਬੰਧ ਵਿਚ ਵੀ ਇਹ ਇਸ ਤਰ੍ਹਾਂ ਹੀ ਦੇਣਾ ਹੈ ਜਾਂ ਫਿਰ ਕਿਸ ਤਰ੍ਹਾਂ ਦੇਣਾ ਹੈ । ਇਸ ਦੇ ਬਾਰੇ ਦੱਸਿਆ ਜਾਵੇ । (ਵਿਘਨ)

---

*Expunged as ordered by the Chair.

ਸ੍ਰੀ ਸਪੀਕਰ: ਜੋ ਵੀ ਕਾਨੂੰਨ ਹੈ, ਉਸ ਦੇ ਮੁਤਾਬਿਕ ਦਿੱਤਾ ਜਾਵੇਗਾ। They may announce the decision later on.

ਡਾਕਟਰ ਕੇਵਲ ਕ੍ਰਿਸ਼ਨ: * * * * * *

**Mr. Speaker**: This is no point of order. You may come to my Chamber and we will discuss the matter there.

ਮਾਸਟਰ ਚੰਦ ਸਿੰਘ: * * * * * *

**Mr. Speaker** I am sorry, this is no point of order.

ਸ੍ਰੀ ਹਰਬੰਸ ਲਾਲ ਖੰਨਾ: * * * * *

ਸ੍ਰੀ ਸਪੀਕਰ: ਤੁਸੀਂ ਆਪਣਾ ਪ੍ਰੁਆਇੰਟ ਆਫ ਆਰਡਰ ਦਸੋ, ਖੰਨਾ ਸਾਹਿਬ।

ਸ੍ਰੀ ਹਰਬਸ ਲਾਲ ਖੰਨਾ: * * * * *

**Mr. Speaker**: This is totally irrelevant-Disallowed.

ਸਰਦਾਰ ਸੁਖਦੇਵ ਸਿੰਘ ਢਿਲੋਂ: * * * * *

Mr. Speaker: This is no point of order,

---

## CALL ATTENTION NOTICES UNDER RULE 66

(Serial No. 90)

**Sardar Shashpal Singh**
**Comrade Dalip Singh Tapiala** : Sir, I beg to draw the attention of the Government towards a matter of urgent public importance, namely, it had been decided by the Government to permanently allot evacuee lands to the "abadkars", who had broken the same upto 5 acres. There is quite a large number of "abadkars" who have broken and cultivated Punjab Government lands in different areas of the State but they have not so far been granted proprietary/ownership rights thereof thereby causing great resentment amongst them.

In view of the importance of the matter the Government is requested to kindly make a statement on the floor of the House in this connection.

ਖੇਤੀਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਸਪੀਕਰ ਸਾਹਿਬ, ਇਹ ਗਲ ਠੀਕ ਹੈ ਕਿ ਰਾਜ ਦੇ ਮੁੜ ਵਸਾਊ ਵਿਭਾਗ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੀ ਨਿਕਾਸੀ ਭੋਂ ਆਬਾਦਕਾਰਾਂ ਨੇ ਅਬਾਦ ਕੀਤੀ ਹੈ ਉਹ ਉਨ੍ਹਾਂ ਨੂੰ 5 ਏਕੜ ਪ੍ਰਤੀ ਆਬਾਦਕਾਰ ਦੇ ਹਿਸਾਬ ਨਾਲ ਪੱਕੇ ਤੌਰ ਤੇ ਅਲਾਟ ਕਰ ਦਿੱਤੀ ਜਾਵੇ।

---

*Expunged as ordered by the Chair.

[ਖੇਤੀ ਬਾੜੀ ਮੰਤਰੀ]

ਇਸੇ ਤਰ੍ਹਾਂ ਸਰਕਾਰ ਪਾਸ ਮਹਿਕਮਾ ਮਾਲ ਵਿਚ ਇਸ ਸਮੇਂ ਘਟੀਆ ਨਿਕਾਸੀ ਜ਼ਮੀਨ 12,100 ਏਕੜ ਅਜਿਹੀ ਪਈ ਹੈ, ਜੋ ਕਿ ਅਲਾਟ ਕਰਨੀ ਬਾਕੀ ਰਹਿੰਦੀ ਹੈ। ਇਸ ਜ਼ਮੀਨ ਵਿਚੋਂ 8,804 ਏਕੜ ਜ਼ਮੀਨ ਉਤੇ ਲੋਕਾਂ ਦਾ ਨਾਜਾਇਜ਼ ਕਬਜ਼ਾ ਹੈ, ਜੋ ਉਸ ਉਪਰ ਕਈ ਸਾਲਾਂ ਤੋਂ ਬੈਠੇ ਹਨ। ਇਨ੍ਹਾਂ ਨਾਜਾਇਜ਼ ਕਾਬਜ਼ਾਂ ਦੀ ਗਿਣਤੀ 1,982 ਹੈ। ਸਰਕਾਰ ਇਸ ਮਾਮਲੇ ਤੇ ਵਿਚਾਰ ਕਰ ਰਹੀ ਹੈ ਕਿ ਇਨ੍ਹਾਂ ਨਾਜਾਇਜ਼ ਕਾਬਜ਼ਾਂ ਨੂੰ, ਜੋ ਕਿ ਇਸ ਨਾਜਾਇਜ਼ ਕਬਜ਼ਾ ਕੀਤੀ ਜ਼ਮੀਨ ਤੇ ਕਈ ਸਾਲਾਂ ਦੇ ਬੈਠੇ ਹਨ, ਕੁਝ ਕੀਮਤ ਲੈ ਕੇ ਇਹ ਜ਼ਮੀਨ ਪੱਕੇ ਤੌਰ ਤੇ ਦੇ ਦੇਣ, ਜਿਸ ਤਰ੍ਹਾਂ ਕਿ ਮੁੜ ਵਸਾਊ ਵਿਭਾਗ ਨੇ ਕੀਤਾ ਹੈ ਅਤੇ ਇਸ ਬਾਰੇ ਉਪਰੋਕਤ ਐਮ. ਐਲ. ਏਜ਼. ਨੇ ਜ਼ਿਕਰ ਕੀਤਾ ਹੈ। ਇਸ ਬਾਰੇ ਫੈਸਲਾ ਕਰਨ ਲਈ ਮਾਲ ਵਿਭਾਗ ਜਲਦੀ ਹੀ ਮਾਮਲਾ ਮੰਤਰੀ ਮੰਡਲ ਅਗੇ ਪੇਸ਼ ਕਰ ਰਿਹਾ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਛੇਤੀ ਹੀ ਇਸ ਸਬੰਧੀ ਮੁੜ ਵਸਾਊ ਵਿਭਾਗ ਵਾਂਗ ਯੋਗ ਫੈਸਲਾ ਲੈ ਲਿਆ ਜਾਵੇਗਾ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਹੜੇ ਸੈਂਟਰਲ ਗੌਰਮਿੰਟ ਦੇ ਆਬਾਦਕਾਰ ਸਨ, ਉਨ੍ਹਾਂ ਨੇ ਜ਼ਮੀਨ ਆਬਾਦ ਕੀਤੀ ਹੈ ਅਤੇ ਪੰਜਾਬ ਗੌਰਮਿੰਟ ਦੇ ਆਬਾਦਕਾਰਾਂ ਨੇ ਵੀ ਜ਼ਮੀਨ ਉਦੋਂ ਹੀ ਆਬਾਦ ਕੀਤੀ ਹੈ ਔਰ ਇਹ ਦੋਨੋਂ ਜੁੜੇ ਹੋਏ ਹਨ ਅਤੇ ਜਦੋਂ ਉਨ੍ਹਾਂ ਨੂੰ ਮਾਲਕੀ ਦੇ ਹੱਕ ਮਿਲ ਗਏ ਹਨ ਤਾਂ ਪੰਜਾਬ ਗੌਰਮਿੰਟ ਵੀ ਜਿਹੜੇ ਉਸ ਵੇਲੇ ਦੇ ਬੈਠੇ ਹਨ ਉਨ੍ਹਾਂ ਨੂੰ ਮਾਲਕ ਬਣਾ ਦੇਵੇ। ਇਹ ਉਨ੍ਹਾਂ ਨੂੰ ਮਾਲਕ ਕਿਉਂ ਨਹੀਂ ਬਣਾ ਰਹੇ ? ਮਾਲਕ ਬਣਾਉਣ ਲਈ ਉਨ੍ਹਾਂ ਦੀਆਂ ਦਰਖਾਸਤਾਂ ਵੀ ਐਂਟਰਟੇਨ ਨਹੀਂ ਕੀਤੀਆਂ ਗਈਆਂ ਸਨ। ਕੀ ਮਨਿਸਟਰ ਸਾਹਿਬ ਹੁਣ ਕੋਈ ਫੈਸਲਾ ਕਰਨਗੇ ਕਿ ਉਨ੍ਹਾਂ ਦੀਆਂ ਦਰਖਾਸਤਾਂ ਐਂਟਰਟੇਨ ਕੀਤੀਆਂ ਜਾਣ ਅਤੇ ਉਨ੍ਹਾਂ ਨੂੰ ਮਾਲਕੀ ਦੇ ਹੱਕ ਦਿੱਤੇ ਜਾਣ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਲਿਖਤੀ ਜਵਾਬ ਵਿਚ ਵੀ ਦੱਸ ਦਿੱਤਾ ਸੀ ਪਰ ਫਿਰ ਦੁਬਾਰਾ ਵੀ ਟਪਿਆਲਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ, ਛੇਤੀਂ ਹੀ ਇਹ ਮਾਮਲਾ ਕੈਬਨਿਟ ਦੇ ਪਾਸ ਲਿਆਂਦਾ ਜਾਵੇਗਾ ਅਤੇ ਕੋਸ਼ਿਸ਼ ਕਰਾਂਗੇ ਕਿ ਉਨ੍ਹਾਂ ਨੂੰ ਵੀ ਇਸੇ ਤਰ੍ਹਾਂ ਜਿਸ ਤਰ੍ਹਾਂ ਮਹਿਕਮਾ ਮੁੜ ਵਸਾਊ ਨੇ ਫੈਸਲਾ ਕੀਤਾ ਹੈ, ਉਸੇ ਤਰ੍ਹਾਂ ਕੀਤਾ ਜਾਵੇ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਅਪੋਜ਼ੀਸ਼ਨ ਪਾਰਟੀ ਵਲੋਂ ਸਪਲੀਮੈਂਟਰੀ ਕਰਨ ਲਈ ਖੜੇ ਸਨ)

**ਚੌਧਰੀ ਸੁੰਦਰ ਸਿੰਘ** : ਬੜਾ ਜ਼ਰੂਰੀ ਸਪਲੀਮੈਂਟਰੀ ਹੈ ਜੀ। (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਸਪਲੀਮੈਂਟਰੀ ਨਹੀਂ ਹੋ ਸਕਦਾ। ਮੈਂ ਅਲਾਓ ਨਹੀਂ ਕਰ ਸਕਦਾ। (ਵਿਘਨ) ਕਾਲ ਅਟੈਨਸ਼ਨ ਮੋਸ਼ਨ ਤੇ ਜਦੋਂ ਤਕ ਤੁਸੀਂ ਸਿਗਨੇਟਰੀ ਨਹੀਂ ਬਣਦੇ ਉਦੋਂ ਤਕ ਸਪਲੀਮੈਂਟਰੀ ਨਹੀਂ ਕਰ ਸਕਦੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹੁਣ ਦਸਤਖਤ ਕਰਵਾ ਲਓ ਜੀ। (ਹਾਸਾ) (ਵਿਘਨ)

(Serial No. 100)

**Doctor Kewal Krishan** : Sir, I beg to draw the attention of the Government towards a matter of urgent public importance, namely, incomplete question papers (March 1979) of Higher Secondary Part II Examination (Punjabi A Paper), which has created a strong resentment among the student community who have been deprived of 15 marks due to the incomplete nature of a question. This is a serious matter on which the Government should make a statement on the floor of the House.

ਰਾਜ ਮੰਤਰੀ, ਸਿੱਖਿਆ (ਸਰਦਾਰ ਸੁਖਦੇਵ ਸਿੰਘ ਢੀਂਡਸਾ) : ਪੰਜਾਬ ਸਕੂਲ ਸਿਖਿਆ ਬੋਰਡ ਦੀ ਹਾਇਰ ਸੈਕੰਡਰੀ ਪਾਰਟ-2 (ਗਿਆਰਵੀਂ ਕਲਾਸ) ਦੀ ਪ੍ਰੀਖਿਆ ਮਿਤੀ 1 ਮਾਰਚ, 1979 ਤੋਂ ਸ਼ੁਰੂ ਹੋਈ ਅਤੇ ਪੰਜਾਬੀ ਪੇਪਰ-ਏ ਮਿਤੀ 1 ਮਾਰਚ, 1979 ਨੂੰ ਸ਼ਾਮ ਦੇ 2.00 ਵਜੇ ਤੋਂ 5.00 ਵਜੇ ਤਕ ਹੋਇਆ। ਇਸ ਪੇਪਰ ਵਿਚ ਕੁਲ 6 ਸਵਾਲ ਸਨ ਅਤੇ ਉਹਨਾਂ ਦੇ ਕੁਲ ਨੰਬਰ ਸਕੂਲਾਂ ਦੇ ਵਿਦਿਆਰਥੀਆਂ ਲਈ 90 ਅਤੇ ਪ੍ਰਾਈਵੇਟ ਵਿਦਿਆਰਥੀਆਂ ਲਈ 100 ਸਨ। ਇਸ ਪੇਪਰ ਦਾ ਪ੍ਰਸ਼ਨ ਨੰ: 5 ਇਸ ਤਰ੍ਹਾਂ ਛਪਿਆ ਸੀ :—

> "ਹੇਠ ਲਿਖੇ ਵਾਰਤਕ ਲੇਖਕਾਂ ਵਿਚੋਂ ਕਿਸੇ ਇਕ ਦੀ ਜੀਵਨੀ ਲਿਖੋ ਅਤੇ ਵਾਰਤਕ ਸਾਹਿਤ ਰਚਨਾ ਵਿਚ ਉਸ ਦੀ ਦੇਣ ਬਾਰੇ ਵੀ ਖੋਲ੍ਹ ਕੇ ਲਿਖੋ।"

ਇਹ ਠੀਕ ਹੈ ਕਿ ਕਿਸੇ ਵਾਰਤਕ ਲੇਖਕ ਦਾ ਨਾਉਂ ਨਾ ਛੱਪਣ ਕਰਕੇ ਇਹ ਪ੍ਰਸ਼ਨ ਅਧੂਰਾ ਸੀ, ਜਿਸ ਕਰਕੇ ਵਿਦਿਆਰਥੀ ਇਸ ਸਵਾਲ ਦਾ ਕੋਈ ਉਤਰ ਨਾ ਦੇ ਸਕੇ।

2. ਪ੍ਰਸ਼ਨ ਪੱਤਰ, ਪੇਪਰ ਸੈਟਰ ਕੋਲੋਂ ਸੀਲ ਲਿਫ਼ਾਫੇ ਵਿਚ ਪ੍ਰਾਪਤ ਹੁੰਦਾ ਹੈ ਅਤੇ ਸੀਲ ਬੰਦ ਹਾਲਤ ਵਿਚ ਹੀ ਪਰੈਸ ਨੂੰ ਭੇਜ ਦਿੱਤਾ ਜਾਂਦਾ ਹੈ। ਪਰੈਸ ਕੋਲੋਂ ਛਪਿਆ ਹੋਇਆ ਪੇਪਰ ਵੀ ਸੀਲ ਬੰਦ ਹੋ ਕੇ ਹੀ ਪ੍ਰਾਪਤ ਹੁੰਦਾ ਹੈ। ਇਸ ਕਰਕੇ ਜੇਕਰ ਪ੍ਰਸ਼ਨ ਪੱਤਰ ਵਿਚ ਕੋਈ ਗਲਤੀ ਰਹਿ ਜਾਵੇ ਤਾਂ ਅਜਿਹੀ ਗਲਤੀ ਦਾ ਦਫ਼ਤਰ ਦੇ ਪੱਧਰ ਤੇ ਇਮਤਿਹਾਨ ਸ਼ੁਰੂ ਹੋਣ ਤੋਂ ਪਹਿਲਾਂ ਪਤਾ ਨਹੀਂ ਚਲ ਸਕਦਾ, ਕਿਉਂਕਿ ਪ੍ਰਸ਼ਨ ਪੱਤਰਾਂ ਦੀ ਛਪਾਈ ਵਿਚ ਪੂਰੀ ਸੀਕਰੇਸੀ ਰਖੀ ਜਾਂਦੀ ਹੈ। ਇਹ ਗਲਤੀ ਪੇਪਰ ਸੈਟਰ ਪਾਸੋਂ ਹੋਈ ਹੈ। ਫਿਰ ਵੀ ਵਿਦਿਆਰਥੀਆਂ ਦੇ ਹਿੱਤ ਨੂੰ ਮੁੱਖ ਰਖਦੇ ਹੋਏ ਇਸ ਪ੍ਰਸ਼ਨ ਦੇ 15 ਨੰਬਰਾਂ ਨੂੰ ਦੂਸਰੇ ਪ੍ਰਸ਼ਨਾਂ ਵਿਚ ਹੇਠ ਲਿਖੇ ਅਨੁਸਾਰ ਵੰਡ ਦਿੱਤਾ ਗਿਆ ਹੈ :—

ਪ੍ਰਸ਼ਨ ਨੰ: 2 ਪਹਿਲੇ ਦਿੱਤੇ ਅੰਕ 15 ਅਤੇ ਹੁਣ ਸੋਧੇ ਅੰਕ 18

ਪ੍ਰਸ਼ਨ ਨੰ: 3 ਪਹਿਲੇ ਦਿੱਤੇ ਅੰਕ 15 ਅਤੇ ਹੁਣ ਸੋਧੇ ਅੰਕ 18

ਪ੍ਰਸ਼ਨ ਨੰ: 4 ਪਹਿਲੇ ਦਿੱਤੇ ਅੰਕ 15 ਅਤੇ ਹੁਣ ਸੋਧੇ ਅੰਕ 20

ਪ੍ਰਸ਼ਨ ਨੰ: 6 ਪਹਿਲੇ ਦਿੱਤੇ ਅੰਕ 10 ਅਤੇ ਹੁਣ ਸੋਧੇ ਅੰਕ 14

ਪ੍ਰਸ਼ਨ ਨੰ: 1 ਦੇ ਅੰਕ ਪਹਿਲਾਂ ਜਿੰਨੇ 20 ਅੰਕ ਹੀ ਹਨ।

ਇਸ ਤਰ੍ਹਾਂ ਸਕੂਲ ਵਿਦਿਆਰਥੀਆਂ ਲਈ 5 ਪ੍ਰਸ਼ਨਾਂ ਦੇ ਕੁਲ ਅੰਕ 90 ਹੋ ਜਾਣਗੇ। ਇਸੇ ਤਰ੍ਹਾਂ ਪ੍ਰਾਈਵੇਟ ਵਿਦਿਆਰਥੀਆਂ ਦੇ ਅੰਕ ਅਨੁਪਾਤਕ ਤੌਰ ਤੇ ਵੱਧਾ ਦਿੱਤੇ ਜਾਣਗੇ। ਇਸ ਬਾਰੇ ਪ੍ਰੀਖਕਾਂ ਨੂੰ ਜ਼ਰੂਰੀ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਮੰਨਿਆ ਹੈ ਕਿ ਇਹ ਚੀਜ਼ ਪੇਪਰ ਸੈਟਰ ਦੀ ਅਣਗਹਿਲੀ ਨਾਲ ਹੋਈ ਹੈ। ਹੁਣ ਇਨ੍ਹਾਂ ਨੇ ਸਟੂਡੈਂਟਸ ਦੀ ਭਲਾਈ ਵਾਸਤੇ ਬਾਕੀ ਨੰਬਰ ਜਿਹੜੇ ਹਨ, ਉਹ ਡਿਵਾਈਡ ਕਰ ਦਿੱਤੇ ਹਨ। ਇਹ ਅੱਛੀ ਗਲ ਹੈ। ਸਟੂਡੈਂਟ ਕਮਿਊਨਿਟੀ ਵਿਚੋਂ ਰੀਜ਼ੈਂਟਮੈਂਟ ਹਟਾਉਣੀ ਚਾਹੀਦੀ ਹੈ। ਇਸ ਵਿਚ ਦੱਸਿਆ ਹੈ ਕਿ ਐਜੂਕੇਸ਼ਨ ਬੋਰਡ ਦੀ ਗਲਤੀ ਨਹੀਂ ਹੈ, ਪਰ ਉਨ੍ਹਾਂ ਨੇ ਅਜਿਹੇ ਪੇਪਰ ਸੈਟਰ ਲਗਾਏ ਹਨ ਜਿਨ੍ਹਾਂ ਨੇ ਲਾਪਰਵਾਹੀ ਦਾ ਸਬੂਤ ਦਿੱਤਾ ਹੈ। ਅੱਜ ਹੀ ਅਖਬਾਰ ਵਿਚ ਆਇਆ ਹੈ ਕਿ ਇੰਗਲਿਸ਼ ਦਾ ਪੇਪਰ ਮੁਸ਼ਕਲ ਆਇਆ ਹੈ ਅਤੇ ਵਿਦਿਆਰਥੀ ਉਠ ਕੇ ਚਲੇ ਗਏ। ਮੈਂ ਕਹਿੰਦਾ ਹਾਂ ਕਿ ਜਿਹੜੇ ਅਫਸਰ ਦੀ ਕੋਈ ਅਣਗਹਿਲੀ ਹੈ, ਕੀ ਉਸ ਦੇ ਖਿਲਾਫ ਕੋਈ ਕਾਰਵਾਈ ਕਰਨਗੇ ?

**ਰਾਜ ਮੰਤਰੀ** : ਜਿਹੜਾ ਵੀ ਐਕਸ਼ਨ ਅੰਡਰ ਰੂਲ ਹੋਇਆ, ਲਿਆ ਜਾਏਗਾ।

## RESOLUTION REGARDING GRAVE CONCERN AT THE RESOLUTION PASSED AT THE ALL INDIA AKALI CONFERENCE AT LUDHIANA

**Sri A. Vishwanathan**: The Resolution as it is worded has nothing to do with the policy of the State or the policy of the Government. The Chief Minister has categorically stated, the other day in the House, that they are not for Sikh State or Sikh Homeland. Finance Minister, in his budget speech, has clearly stated that they are for economic and financial decentralisation. This particular resolution pertains to a political party and this resolution does not form part of the Government. The Congress Party has been ruling party in the Country for the last 32 years and have been passing so many resolutions. Resolutions are passed by the Prime Minister also. It will be wasting the time of the House if the resolution of a political party is discussed here. If the Government says 'yes, they are going to implement the resolution or the Chief Minister says in the House that he stands for such a resolution', then it falls within the competence of this House.

ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਦਾ ਇਕ ਪੁਲੀਟੀਕਲ ਪਾਰਟੀ ਨਾਲ ਤੁਅੱਲਕ ਹੈ। ਇਥੇ ਇਸ ਤਰ੍ਹਾਂ ਸੈਂਕੜੇ ਪਾਰਟੀਆਂ ਰੈਜ਼ੋਲਿਊਸ਼ਨ ਲਿਆਉਂਦੀਆਂ ਹਨ, ਜੇ ਕਰ ਇਥੇ ਅਸੀਂ ਪੁਲੀਟੀਕਲ ਪਾਰਟੀਆਂ ਦੇ ਰੈਜ਼ੋਲਿਊਸ਼ਨ ਡਿਸਕਸ ਕਰਨ ਲਗ ਜਾਈਏ ਤਾਂ ਹਾਊਸ ਦਾ ਸਾਰਾ ਕੰਮ ਰਹਿ ਜਾਏਗਾ।

**ਸ੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਅੱਜ ਨਾਨ-ਆਫੀਸ਼ਿਅਲ ਡੇ ਹੈ ਭਾਵੇਂ ਅੱਜ ਆਫੀਸ਼ਿਅਲ ਕੰਮ ਨਾ ਵੀ ਹੋਵੇ ਔਰ ਭਾਵੇਂ ਇਹ ਸਰਕਾਰ ਨਾਲ ਸਬੰਧ ਨਾ ਵੀ ਰਖਦਾ ਹੋਵੇ, ਪਰ ਇਸ ਦੀ ਤਾਂ ਸਾਰੇ ਸੂਬੇ ਵਿਚ ਚਰਚਾ ਹੈ, ਇਹ ਨਾਨ-ਆਫੀਸ਼ਿਅਲ ਡੇ ਵਾਲੇ ਦਿਨ ਡਿਸਕਸ ਹੋ ਸਕਦਾ ਹੈ।

**Chaudhri Bal Ram Jakhar** (Abohar) : Sir, I beg to move—

> This House expresses its grave concern at the resolution passed at the All India Akali Conference at Ludhiana and further reiterated at Fatehgarh Sahib propounding the theory of India being a multination country, asking for a economic and financial autonomy for Punjab, and demanding the redrafting of the Constitution based on the demand made in the above mentioned resolution.

स्पीकर साहिब, इतराज़ करने वाले चले गये। वे ग्रानरेबल मैंबर्ज़ अगर यहां होते तो मैं उनसे ही बात शुरू करता।

10-16 A.M. | (इस समय श्री डिप्टी स्पीकर ने प्रधानगी की कुर्सी सम्भाली।)

डिप्टी स्पीकर साहिब, चीफ़ मिनिस्टर साहिब ने यहां कुछ वज़ाहत की थी ग्रौर उसके बाद हमारे फाईनांस मिनिस्टर साहिब ने भी कुछ फर्माया था। मान लें कि यह इनका ग्रसल स्टैन्ड है तो फिर ग्रागे बढ़ाने वाली बात रह नहीं जाती। लेकिन बात ग्रौर हो गई है। डिप्टी स्पीकर साहिब, ग्राज जिस पार्टी की हकूमत है वह ग्रकाली पार्टी है ग्रौर यह तो केवल कैबनिट में एगज़िस्ट ही करते हैं। (विघ्न) लेकिन इनकी इनमें चलती नहीं है।

डिप्टी स्पीकर साहिब, सब से बड़ी बात यह है कि उनकी जो पार्टी हाई कमांड कहती है उसको पार्टी गवर्नमेंट इम्पलीमैंट करती है। इसी लिये शक पैदा हुग्रा मुझे ग्रौर उस शक को लेकर मैं ग्राज इस रैज़ोलियूशन को लेकर ग्राया हूँ। यह मेरे पास कुछ रिकार्ड है, जिसमें कहा गया है कि :–

Talwandi Sahib is supreme. That the High Command of the Akali Party is supreme. It is clearly stated about the supremacy of the party. The Chief Minister and Sardar Gurcharan Singh has accepted that. Everybody has accepted that. It will be the President, Sardar Talwandi, who is the supreme authority.

मैं जानना चाहता हूँ जो तलवन्डी साहिब कह रहे है वह ठीक हैं या जो यह चीफ मिनिस्टर साहिब ग्रौर फाईनांस मिनिस्टर साहिब कह रहे हैं, वह टीक है। यह कहते हैं कि तलवन्डी साहिब सुप्रीम हैं यह इन्होंने 14 ग्रक्तूबर को कहा था।

इसके बाद, डिप्टी सपीकर साहिब, यह कहा कि–fight for more powers to the State and State autonomy

यह सब 18 तारीख की बात है। उसके बाद, डिप्टी स्पीकर साहिब, मल्टीनेशन थ्योरी के मुतग्रल्लक 26 ग्रौर 27 दिसंबर, 1978 की बात है जिसमें इन्होंने साफ कहा है कि यह जो मल्टीनेशन थ्योरी है, इसमें हम विश्वास रखते हैं। ग्रगर ग्राप कहें तो मैं इनका सारा रैज़ोल्यूशन पढ़ देता हूँ, which is simply political, economic autonomy that is what they say ग्रब ग्राग बढ़ें।

Here is a Resolution which was moved by Mr. Tohra and seconded by the Chief Minister on 27th December, 1978.

ਸਾਥੀ ਰੂਪ ਲਾਲ : ** ** **

ਸ੍ਰੀ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

** Expunged as ordered by the Chair.

चौधरी बलराम जाखड़ : डिप्टी स्पीकर साहिब, फिर 8 तारीख को अकाली दल के प्रैज़ीडैंट तलवंडी साहिब ने कहा कि Akalis demand for complete autonomy, political, economic and religious यह उन्होंने कहा अगर आप चाहते हैं तो मैं पढ़ देता हूँ। हमारे Industries Minister, Shri Balramji Dass Tandon ने 4 नवंबर, 1978 को इसके बारे में अपना ब्यान दिया कि Janata not to support Akali autonomy plan. इन्होंने आगे फिर कहा कि Autonomy will be the Dal's platform in S.G.P.C. polls इनका platform वह होगा। जो इस बात की हमायत करेगा उसको S.G.P.C. की election लड़ने के लिए टिकट दी जायेगी। 30 जनवरी, 1979 को Tribune में आया कि only those people would get tickets who support the autonomy plan इसके बाद, डिप्टी स्पीकर साहिब, चंदर शेखर जी का ब्यान आया 23 जनवरी, 1979 को। उन्होंने कहा कि एसी कोई बात नहीं होनी चाहिए लेकिन इसके खिलाफ उमरानंगल जी का जो ब्यान आया वह मेरे पास है। उन्होंने कहा कि चंदर शेखर जी ने बहुत गल्त बात की है। यह बिल्कुल इररैलेवैंट बात है। उन्होंने पंजाब के हितों के बहुत नुकसान पहुंचाने की कोशिश की है। इसलिये मैं इसकी मुखालफत करता हूं। बलरामजी दास टंडन ने 6 जनवरी, 1979 को इसको deplore किया। उन्होंने कहा कि this plan is a suicidal move for the whole State हमारे दोस्त कालिया जी जो कि जनता पार्टी के डिप्टी लीडर हैं, उन्होंने तो यहां तक कहा कि यह पंजाब में अफरातफरी फैलान की कोशिश कर रहे ह। इससे तनाव बढ़ रहा है। मिनारटीज़ में बहुत घबराहट है और यहां President Rule होना चाहिए। श्री रमेश चन्द्र, जिनकी आवाज़ में बहुत ताकत है और जिनके पेपर की ढाई लाख कापियां छपती हैं, उन्होंने अपने पेपर 'हिन्द समाचार' में यहां तक फरमाया है। 'बिल्ली थैले से बाहर आ गई'। इनका असली रूप सामने आ गया। संत फतिह सिंह जी ने ऐलान किया था कि किस तरीके से पंजाबी सूबा बनना है। उन्होंने जो फौंडेशन रखी थी, वह पंजाबी भाषा की थी।

डिप्टी स्पीकर साहिब, तलवंडी साहिब ने एक गुरुदवारे में कहा कि पंजाबी सूबा रिलिजन के आधार पर मिला है। इस बात से कौन इन्कार करेगा। जब इनकी पार्टी का President यह बात कहे तो हम क्या सोचेंगे। लोग क्या सोचेंगे? इसलिये यह रैज़ोल्यूशन बहुत अहम हो गया है। यह किस ज़बान से बात करना चाहते हैं। सी. एम. साहिब कुछ कहते हैं, एफ. एम. साहिब कुछ कहते हैं। उमरानंगल जी कुछ और कहते हैं। इनमें से कौन ठीक कहता है। उमरानंगल जी ने तो यहां तक कहा कि मैं डी.सी. के दफ्तर पर खालसा दल का झंडा लहराऊंगा। इस पर मुझे एक छोटी सी बात याद आ गई। एक बड़ा आदमी था, वह नवाब थे। वक्त के साथ हालात बदल जाते हैं। वह नवाब साहिब बेचारे गरीब हो गए। उनके यहां कोई दोस्त आ गया। उसने कहा कि नवाब साहिब शिकार पर चलना है। नवाब साहिब का नवाबी ठाठ तो मौजूद था। बेशक हालात बदल गए थे। उन्होंने अपने नौकर से कहा कि हमारी गाड़ी ले आओ। वह बड़ी पुरानी गाड़ी

ਮੈਨੂੰ ਇਹ ਗੱਲ ਕਹਿਣ ਵਿਚ ਕੋਈ ਝਿੱਝਕ ਨਹੀਂ ਕਿ ਇਸਦੇ ਬਗੈਰ ਕਈ ਮਸਲੇ ਸੂਬਿਆਂ ਦੇ ਹੱਲ ਨਹੀਂ ਹੋਣੇ । ਮੇਰੇ ਦੋਸਤ ਕਹਿੰਦੇ ਹਨ ਕਿ ਫਾਈਨਾਂਸ਼ਲ ਅਧਿਕਾਰਾਂ ਤੱਕ ਹੀ ਸਾਨੂੰ ਮਹਿਦੂਦ ਰਹਿਣਾ ਚਾਹੀਦਾ ਹੈ । ਇਸ ਨਾਲ ਦੇਸ਼ ਵਿਚ ਯੂਨਿਟੀ ਰਹੇਗੀ । ਲੇਕਿਨ ਇਨ੍ਹਾਂ ਬਗੈਰ ਮੈਂ ਕਹਾਂਗਾ ਕਿ ਕੋਈ ਫਾਇਦਾ ਨਹੀਂ । ਪੁਲੀਟੀਕਲ ਪਾਵਰ ਤੋਂ ਬਿਨਾਂ ਕੁਝ ਨਹੀਂ ਹੋਣਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸਦਾ ਮਤਲਬ ਇਹ ਨਹੀਂ ਕਿ ਅਗਰ ਪੁਲੀਟੀਕਲ ਅਧਿਕਾਰ ਸੂਬਿਆਂ ਨੂੰ ਜ਼ਿਆਦਾ ਮਿਲਣਗੇ ਤਾਂ ਜਿਹੜਾ ਸਾਡਾ ਇਹ ਡੈਮੋਕਰੈਟਿਕ ਸਿਸਟਮ ਹੈ, ਇਹ ਕਮਜ਼ੋਰ ਹੋ ਜਾਵੇਗਾ । ਇਹ ਕਮਜ਼ੋਰ ਨਹੀਂ ਹੋਵੇਗਾ ਸਗੋਂ ਮਜ਼ਬੂਤ ਹੋਵੇਗਾ । ਸੂਬੇ ਆਪਣੇ ਪੈਰਾਂ ਤੇ ਖੜੇ ਹੋਣਗੇ ਤਾਂ ਹੀ ਉਹ ਆਪਣੇ ਦੇਸ਼ ਦੇ ਹੱਕਾਂ ਦੀ ਰਾਖੀ ਕਰਨ ਵਾਸਤੇ ਜ਼ਿਆਦਾ ਤੋਂ ਜ਼ਿਆਦਾ ਹਿੱਸਾ ਪਾ ਸਕਣਗੇ । ਲੇਕਿਨ ਕਮਜ਼ੋਰ ਸੂਬੇ, ਜਿਤਨੀ ਕੰਟਰੀਬਿਊਸ਼ਨ ਚਾਹੀਦੀ ਹੈ, ਉਤਨੀ ਨਹੀਂ ਕਰ ਸਕਣਗੇ । ਇਸ ਲਈ ਜਿਹੜਾ ਆਦਮੀ ਸੂਬਿਆਂ ਨੂੰ ਜ਼ਿਆਦਾ ਪੁਲੀਟੀਕਲ ਅਧਿਕਾਰ ਦੇਣ ਦੀ ਮੰਗ ਨੂੰ ਫਿਰਕੂ ਕਹਿੰਦਾ ਹੈ, ਅਲਹਿਦਗੀ ਦੀ ਮੰਗ ਕਹਿੰਦਾ ਹੈ, ਮੈਂ ਉਸਨੂੰ ਕਹਾਂਗਾ ਕਿ ਆਪਣੀ ਇਹ ਪੁਰਾਣੀ ਸੋਚ ਛੋੜ ਦਿਓ । ਇਹ ਖੁਦਮੁਖਤਿਆਰੀ ਵਾਲੇ ਸੂਬਿਆਂ ਦੀ ਮੰਗ ਨਹੀਂ । ਦੇਸ਼ ਤੋਂ ਅਲੱਗ ਹੋਣ ਦੀ ਮੰਗ ਨਹੀਂ । ਕਾਂਸਟੀਚਿਊਸ਼ਨਲ ਫਰੇਮਵਰਕ ਵਿਚ ਰਹਿੰਦੇ ਹੋਏ ਜੇ ਸੂਬਿਆਂ ਨੂੰ ਜ਼ਿਆਦਾ ਅਧਿਕਾਰ ਮਿਲਣਗੇ ਤਾਂ ਉਹ ਸੂਬੇ ਵੀ ਜ਼ਿਆਦਾ ਮਜ਼ਬੂਤ ਹੋਣਗੇ ਅਤੇ ਨਾਲ ਹੀ ਦੇਸ਼ ਵੀ ਜ਼ਿਆਦਾ ਮਜ਼ਬੂਤ ਹੋਵੇਗਾ । ਇਸ ਨੂੰ ਗਲਤ ਤਰੀਕੇ ਨਾਲ ਪੇਸ਼ ਨਹੀਂ ਕਰਨਾ ਚਾਹੀਦਾ । ਡਾਂਗ ਸਾਹਿਬ ਮੇਰੇ ਦੋਸਤ ਹਨ । ਮੈਂ ਇਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ । ਇਕ ਦਿਨ ਗਵਰਨਰ ਸਾਹਿਬ ਦੇ ਭਾਸ਼ਣ ਤੇ ਉਹ ਬੋਲ ਰਹੇ ਸਨ । ਇਨ੍ਹਾਂ ਨੂੰ ਇਧਰੋਂ ਕਿਸੇ ਨੇ ਇੰਟਰੱਪਟ ਕੀਤਾ ਤਾਂ ਉਨ੍ਹਾਂ ਗੁੱਸੇ ਵਿੱਚ ਆ ਕੇ ਕਿਹਾ ਕਿ ਅਸੀਂ ਸਮਝਦੇ ਸੀ ਕਿ ਤੁਹਾਡੀ ਗੌਰਮਿੰਟ ਚੰਗੀ ਹੈ ਪਰ ਤੁਹਾਡੇ ਨਾਲੋਂ ਇਨ੍ਹਾਂ ਦੀ ਗੌਰਮਿੰਟ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਚੰਗੀ ਸੀ । ਇਹ ਖਿਆਲ ਉਨ੍ਹਾਂ ਨੂੰ ਮੁਬਾਰਿਕ ਹੋਣ । ਲੇਕਿਨ ਮੈਂ ਇਸ ਖ਼ਿਆਲ ਨੂੰ ਦਰੁਸਤ ਨਹੀਂ ਸਮਝਦਾ । ਮੈਂ ਇਹ ਸਮਝਦਾ ਹਾਂ ਕਿ ਗੌਰਮਿੰਟ ਅੱਜ ਵੀ ਉਸ ਪਹਿਲੀ ਗੌਰਮਿੰਟ ਨਾਲੋਂ ਹਰ ਹਾਲਤ ਵਿੱਚ ਅੱਛੀ ਹੈ (ਤਾੜੀਆਂ) ਕਿਉਂ ਚੰਗੀ ਹੈ ? ਅਸੀਂ ਕਦੇ ਵੀ ਇਸ ਸਰਕਾਰ ਦੀਆਂ ਗ਼ਲਤ ਪਾਲਿਸੀਆਂ ਦੀ ਆਲੋਚਨਾ ਕਰਨ ਵਿਚ ਲਿਹਾਜ਼ ਨਹੀਂ ਕੀਤਾ । ਪਰ ਅੱਜ ਇਹ ਵੇਖਣ ਕਿ ਅਸੰਬਲੀ ਦੇ ਬਾਹਰ ਕਿਤਨੇ ਲੋਕ ਧਰਨੇ ਤੇ ਬੈਠੇ ਹਨ, ਕਿਤਨੇ ਜਲੂਸ ਨਿਕਲ ਰਹੇ ਹਨ, ਕਿਤਨੀਆਂ ਡਿਮਾਂਸਟਰੇਸ਼ਨਾਂ ਹੋ ਰਹੀਆਂ ਹਨ । ਸਾਰੇ ਪੰਜਾਬ ਅੰਦਰ ਸਾਰਿਆਂ ਨੂੰ ਸਿਵਲ ਲਿਬਰਟੀਜ਼ ਹਨ । ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਤੁਹਾਨੂੰ ਪਹਿਲੀ ਗੌਰਮਿੰਟ ਦੇ ਰਾਜ ਨਾਲੋਂ ਹੁਣ ਦੇ ਰਾਜ ਵਿਚ ਕੋਈ ਫਰਕ ਨਜ਼ਰ ਨਹੀਂ ਆਉਂਦਾ । ਮੈਨੂੰ ਉਸ ਦਿਨ ਬੜੀ ਖੁਸ਼ੀ ਹੋਈ ਜਦੋਂ ਬਾਦਲ ਸਾਹਿਬ ਨੇ ਕਿਹਾ ਕਿ ਮੇਰੀ ਗੌਰਮਿੰਟ ਜਿਥੋਂ ਤਕ ਲੋਕਾਂ ਦੇ ਡੈਮੋਕਰੈਟਿਕ ਰਾਈਟਸ ਨੂੰ ਐਕਸਰਸਾਈਜ਼ ਕਰਨ ਦਾ ਤੁਅਲਕ ਹੈ, ਉਨ੍ਹਾਂ ਨੂੰ ਮੌਕਾ ਦੇਵੇਗੀ । ਮੈਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਗੱਲ ਤੇ ਹਿੰਮਤ ਨਾਲ ਕਾਇਮ ਰਹਿਣ । ਸਿਵਲ ਲਿਬਰਟੀਜ਼ ਹੋਣੀਆਂ ਚਾਹੀਦੀਆਂ ਹਨ । ਜੇ ਇਨ੍ਹਾਂ ਨੇ ਵੀ ਇਸ ਵਿਚ ਥੋੜੀ ਬਹੁਤੀ ਰੁਕਾਵਟ ਪਾਈ ਜਾਂ ਇਨ੍ਹਾਂ ਰਾਈਟਸ ਨੂੰ ਕਰਬ ਕਰਨ ਦੀ ਕੋਸ਼ਿਸ਼ ਕੀਤੀ ਤਾਂ ਲੋਕਾਂ ਨੇ ਇਨ੍ਹਾਂ ਨੂੰ ਵੀ ਕਾਂਗਰਸੀਆਂ ਵਾਂਗ ਉਧਰ ਬਿਠਾ ਦੇਣਾ ਹੈ । ਮੈਂ ਇਹ ਗੱਲ ਬੜੇ ਮੋਟੇ ਸ਼ਬਦਾਂ ਵਿਚ ਕਹਿੰਦਾ ਹਾਂ ਅਤੇ ਦਿਲੋਂ ਸਮਝਦਾ ਹਾਂ ਕਿ ਲੋਕਾਂ ਦੇ ਡੈਮੋਕਰੇਟਿਕ ਰਾਈਟਸ ਕਰਬ ਨਹੀਂ ਹੋਣੇ ਚਾਹੀਦੇ । ਇਹ ਤਬਦੀਲੀ ਇਨ੍ਹਾਂ ਨੂੰ ਵੇਖਣੀ ਚਾਹੀਦੀ ਹੈ ।

## EXTENSION OF TIME FOR DISCUSSION ON RESOLUTION

**ਸ੍ਰੀ ਡਿਪਟੀ ਸਪੀਕਰ :** ਮੈਂ ਸਮਝਦਾ ਹਾਂ ਕਿ ਅਜੇ ਕੁਝ ਪਾਰਟੀਆਂ ਨੇ ਆਪਣਾ ਪੱਖ ਪੇਸ਼ ਕਰਨਾ ਹੈ । ਇਸ ਲਈ ਅਗਰ ਹਾਊਸ ਚਾਹੇ ਤਾਂ ਇਸ ਰੈਜ਼ੋਲਿਊਸ਼ਨ ਵਾਸਤੇ ਅੱਧਾ ਘੰਟਾ ਟਾਈਮ ਹੋਰ ਵਧਾ ਦੇਈਏ ।

Is it the pleasure of the House ?

(Voices : Yes, yes.)

**Mr. Deputy Speaker**: The time for discussion on this Resolution is extended by half an hour.

---

## RESOLUTION REGARDING GRAVE CONCERN AT THE RESOLUTION PASSED AT THE ALL INDIA AKALI CONFERENCE AT LUDHIANA

(*Resumption of discussion*)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਇਸ ਵਾਸਤੇ ਮੈਂ ਇਹ ਬੇਨਤੀ ਕਰਾਂਗਾ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਚੌਧਰੀ ਸਾਹਿਬ ਨੇ ਲਿਆਂਦਾ ਹੈ, ਮੈਂ ਇਸ ਨੂੰ ਰੈਜ਼ੋਲਿਊਸ਼ਨ ਨਹੀਂ ਸਮਝਦਾ । ਜਾਂ ਤਾਂ ਇਹ ਅਜ ਦੇ ਕਿਸੇ ਮਸਲੇ ਉਤੇ ਰੈਜ਼ੋਲਿਊਸ਼ਨ ਲਿਆਉਂਦੇ । ਇਕ ਪਾਰਟੀ ਦੇ ਰੈਜ਼ੋਲਿਊਸ਼ਨ ਉਤੇ ਇਹ ਇਥੇ ਹਾਊਸ ਵਿੱਚ ਰੈਜ਼ੋਲਿਊਸ਼ਨ ਲਿਆਉਣ, ਇਹ ਇਸ ਹਾਊਸ ਦਾ ਵਕਤ ਜ਼ਾਇਆ ਕਰਨ ਵਾਲੀ ਗੱਲ ਹੈ । ਮੈਂ ਸਮਝਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਟਾਕ ਆਊਟ ਨਹੀਂ ਕਰਨਾ ਚਾਹੀਦਾ ਸਗੋਂ ਇਸਦੇ ਉਤੇ ਲੋਕਾਂ ਦਾ ਕਨਸੈਂਸਿਜ਼ ਲੈਣਾ ਚਾਹੀਦਾ ਹੈ । ਲੋਕਾਂ ਤੋਂ ਪੁਛ ਲਿਆ ਜਾਵੇ ਕਿ ਕਿਤਨੇ ਆਦਮੀ ਇਸ ਦੇ ਹੱਕ ਵਿਚ ਹਨ । ਮੈਂ ਨਹੀਂ ਸਮਝਦਾ ਕਿ ਅਕਾਲੀ ਪਾਰਟੀ ਦੇ ਰੈਜ਼ੋਲਿਊਸ਼ਨ ਵਿਚ ਕੋਈ ਗਲਤੀ ਨਹੀਂ ਹੋਵੇਗੀ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਤੁਹਾਡਾ ਆਪਣਾ ਲਾਈਨ ਆਫ਼ ਐਕਸ਼ਨ ਕੀ ਹੈ ? ਇਸ ਸਵਾਲ ਉਤੇ ਇਹ ਚੁੱਪ ਹਨ । ਮੈਂ ਇਸ ਰੈਜ਼ੋਲਿਊਸ਼ਨ ਦੀ ਪੁਰਜ਼ੋਰ ਮੁਖਾਲਫਤ ਕਰਦਾ ਹਾਂ । ਇਹੋ ਜਿਹਾ ਕੋਈ ਰੈਜ਼ੋਲਿਊਸ਼ਨ ਪੇਸ਼ ਨਹੀਂ ਕਰਨਾ ਚਾਹੀਦਾ, ਜਿਸ ਨਾਲ ਕਿ ਹਾਊਸ ਦਾ ਕੀਮਤੀ ਵਕਤ ਜ਼ਾਇਆ ਹੋਵੇ ।

**ਸਰਦਾਰ ਉਮਰਾਓ ਸਿੰਘ (ਨਕੋਦਰ) :** ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਦੀ ਸਪੀਚ ਮੈਂ ਬੜੇ ਧਿਆਨ ਨਾਲ ਸੁਣੀ ਹੈ । ਉਹ ਬੜੇ ਸਿਆਣੇ ਆਦਮੀ ਹਨ ਅਤੇ ਇਸ਼ ਮਨਿਸਟਰੀ ਦੇ ਸਪੋਕਸਮੈਨ ਕਹੇ ਜਾਂਦੇ ਹਨ । ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਦੋਂ ਉਨ੍ਹਾਂ ਨੇ ਆਪਣੀ ਸਪੀਚ ਵਿਚ ਅਟਾਨੋਮੀ ਦਾ ਜ਼ਿਕਰ ਕੀਤਾ ਤਾਂ ਮੈਨੂੰ ਬਾਰ ਬਾਰ ਇਹ ਧਿਆਨ ਆਉਂਦਾ ਸੀ ਕਿ ਉਹ ਐਸੀਆਂ ਮਿਸਾਲਾਂ ਜ਼ਰੂਰ ਦੇਣਗੇ ਜਿਸ ਤੋਂ ਉਨ੍ਹਾਂ ਦੀ ਇਸ ਮੰਗ ਨੂੰ ਸਪੋਰਟ ਮਿਲੇ । ਪਰ ਉਨ੍ਹਾਂ ਨੇ ਉਹ ਗੱਲ ਛੇੜੀ ਹੀ ਨਹੀਂ ਅਤੇ ਕੁਝ ਹੋਰ ਇਧਰ ਉਧਰ ਦੀਆਂ ਗੱਲਾਂ ਕਰਨ ਲੱਗੇ । ਡਿਪਟੀ ਸਪੀਕਰ ਸਾਹਿਬ ਇਹ ਰੈਜ਼ੋਲਿਊਸ਼ਨ ਦੇਸ਼ ਦੇ ਢਾਂਚੇ ਦੇ ਮੁਤੱਲਕ ਹੈ । ਮੇਰੇ ਕੋਲ ਇਹ ਕਾਂਸਟੀਚਿਊਸ਼ਨ ਦੀ ਕਾਪੀ ਹੈ । ਸਰਦਾਰ ਬਲਵੰਤ ਸਿੰਘ ਨੇ ਉਸ ਦੀ ਇਕ ਕਲਾਜ਼ ਵੀ ਆਪਣੀ ਸਪੀਚ ਵਿਚ ਰੈਫਰ ਨਹੀਂ ਕੀਤੀ । ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਇਸਦੇ ਵਿਚ ਇਹ ਅਦਲਾ ਬਦਲੀ ਹੋਣੀ ਚਾਹੀਦੀ ਹੈ। ਇਹ ਗਲਤ

ਹੈ ਅਤੇ ਇਹ ਠੀਕ ਹੈ । ਪਰ ਇਨ੍ਹਾਂ ਨੇ ਆਪਣੀ ਗੱਲ ਗੋਲ ਮੋਲ ਰੱਖੀ। ਇਸ ਕਰਕੇ ਹੀ ਜੰਨਤਾ ਪਾਰਟੀ ਦੇ ਲੀਡਰ ਸ਼੍ਰੀ ਚੰਦਰ ਸ਼ੇਖਰ ਨੇ ਇਨ੍ਹਾਂ ਦੀ ਡਿਮਾਂਡ ਬਾਰੇ ਕਿਹਾ ਕਿ ਇਹ ਇਕ ਜੈਨਰਲ ਸ਼ਟੇਟਮੈਂਟ ਹੈ, ਇਹ ਅਕਸੈਪਟ ਨਹੀਂ ਹੋ ਸਕਦੀ। ਮੈਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਨੇ ਕਿਉਂ ਇਕ ਜੈਨਰਲ ਮੰਗ ਰੱਖੀ ਹੈ, ਇਹ ਆਪਣੀ ਮੰਗ ਨੂੰ ਕੋਈ ਕਨਕਰੀਟ ਸ਼ੇਪ ਦੇਣ । ਹਿੰਦੁਸਤਾਨ ਵਿਚ ਅੱਗੇ ਵੀ ਫੈਡਰਲ ਸਿਸਟਮ ਹੈ । ਸਟੇਟਸ ਦੀਆਂ ਅਲੱਗ ਪਾਵਰਜ਼ ਹਨ ਅਤੇ ਸੈਂਟਰ ਦੀਆਂ ਅਲੱਗ ਪਾਵਰਜ਼ ਹਨ । ਤਿੰਨ ਤਰ੍ਹਾਂ ਦੀਆਂ ਪਾਵਰਜ਼ ਹਨ । ਕੁਝ ਸੈਂਟਰ ਕੋਲ ਹਨ ਅਤੇ ਕੁਝ ਸਟੇਟਸ ਕੋਲ ਹਨ । ਉਸਦੇ ਵਿਚ ਟੈਕਸ ਲਾਉਣ ਦੀਆਂ ਵੀ ਪਾਵਰਜ਼ ਹਨ । ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਆਪਣੇ, ਇਕਨਾਮਿਕਸ ਦੇ ਮਾਹਰ, ਦੋਸਤ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜੇ ਟੈਕਸ ਸੈਂਟਰ ਦੀ ਲਿਸਟ ਵਿਚੋਂ ਟਰਾਂਸਫਰ ਕਰਵਾਉਣਾ ਚਾਹੁੰਦੇ ਹਨ । ਇਕ ਵੀ ਟੈਕਸ ਲਾਉਣ ਦੀ ਪਾਵਰ ਲੈਣ ਦਾ ਇਨ੍ਹਾਂ ਨੇ ਨਾਂ ਨਹੀਂ ਲਿਆ । ਕਿਹੜਾ ਹੋਰ ਟੈਕਸ ਲਾਉਣ ਦਾ ਅਧਿਕਾਰ ਸੂਬਿਆਂ ਨੂੰ ਮਿਲਣਾ ਚਾਹੀਦਾ ਹੈ। ਮੇਰੇ ਮਾਨਯੋਗ ਦੋਸਤ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਕਿਹਾ ਕਿ ਅਸੀਂ ਵੀ ਚਾਹੁੰਦੇ ਹਾਂ ਕਿ ਪੰਜਾਬ ਵਿਚ ਹੋਰ ਫਾਇਨਾਂਸ਼ਲ ਰਿਸੋਰਸਿਜ਼ ਹੋਣੇ ਚਾਹੀਦੇ ਹਨ । ਫਾਇਨਾਂਸ਼ਲ ਰਿਸੋਰਸਿਜ਼ ਪੈਦਾ ਕਰਨਾ ਹੋਰ ਚੀਜ਼ ਹੈ ਅਤੇ ਅਟਾਨੋਮੀ ਮੰਗਣਾ ਕੋਈ ਹੋਰ ਚੀਜ਼ ਹੈ । ਅਟਾਨੋਮੀ ਤਾਂ ਸੂਬਿਆਂ ਨੂੰ ਆਲਰੇਡੀ ਗਾਰੰਟੀਡ ਹੈ। ਭਾਵੇਂ ਉਹ ਪੁਲੀਟੀਕਲ ਹੈ ਜਾਂ ਫਾਇਨਾਂਸ਼ਲ ਹੈ । ਸ਼ਾਇਦ ਇਨ੍ਹਾਂ ਨੇ ਕਾਂਸਟੀਚਿਊਸ਼ਨ ਦਾ ਆਰਟੀਕਲ 283 (2) ਨਹੀਂ ਪੜ੍ਹਿਆ। ਡਿਪਟੀ ਸਪੀਕਰ ਸਾਹਿਬ, ਇਹ ਬੜਾ ਕਲੀਅਰ ਹੈ । ਪੰਜਾਬ ਦਾ ਜਿਹੜਾ ਕਨਸੋਲੀਡੇਟਿਡ ਫੰਡ ਹੈ ਇਸ ਵਿਚੋਂ ਪੈਸਾ ਕਢਾਉਣ ਦਾ ਸਟੇਟ ਦੀ ਅਸੈਂਬਲੀ ਨੂੰ ਅਧਿਕਾਰ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੜ੍ਹ ਕੇ ਸੁਣਾਉਂਦਾ ਹਾਂ ।

Article 283 (2).

"The custody of the Consolidated Fund of a State and the Contingency Fund of a State, the payment of moneys into such Funds, the withdrawal of moneys therefrom, the custody of public moneys other than those credited to such Funds received by or on behalf of the Government of the State, their payment into the public account of the State and the withdrawal of moneys from such account and all other matters connected with or ancillary to matters aforesaid shall be regulated by law made by the Legislature of the State."

ਕੋਈ ਉਸ ਤੇ ਪਾਰਲੀਮੈਂਟ ਦੀ ਮਨਜ਼ੂਰੀ ਨਹੀਂ ਹੁੰਦੀ। ਪ੍ਰੈਜ਼ੀਡੈਂਟ ਸਾਹਿਬ ਕੋਲ ਬਿਲ ਨਹੀਂ ਜਾਂਦਾ ਕਿ ਇਹ ਟੈਕਸ ਹਨ, ਇਨ੍ਹਾਂ ਦੀ ਮਨਜ਼ੂਰੀ ਦੇ ਦਿਓ । ਜਿਥੋਂ ਤਕ ਫਿਸਕਲ ਅਟਾਨੋਮੀ ਦਾ ਤੁਅੱਲਕ ਹੈ, ਡਾਕਟਰ ਅੰਬੇਦਕਰ ਜੀ ਨੇ ਜੋ ਕਾਨਸਟੀਚਿਊਸ਼ਨ ਬਣਾਇਆ ਸੀ, ਉਹ ਸਾਡੀਆਂ ਪਾਵਰਜ਼ ਦੀ ਗਾਰੰਟੀ ਕਰਦਾ ਹੈ ਪਰ ਜੋ ਇਨ੍ਹਾਂ ਨੇ ਗਲਾਂ ਕਹੀਆਂ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਇਸ ਨੂੰ ਸਟੱਡੀ ਹੀ ਨਹੀਂ ਕੀਤਾ। ਸਾਡੀ ਫਿਸਕਲ ਪਾਲਿਸੀ ਗਰੰਟਿਡ ਹੈ । ਇਹ ਮੈਨੂੰ ਕੋਈ ਵੀ ਐਸੀ ਸੈਕਸ਼ਨ ਦੱਸਣ, ਜਿਸ ਨਾਲ ਪਾਬੰਧੀ ਲਗਾਈ ਗਈ ਹੈ । ਸਟੇਟ ਦੀਆਂ ਆਪਣੀਆਂ ਪਾਵਰਜ਼ ਹਨ, ਉਹ ਬੜੀਆਂ ਕਲੀਅਰ ਇਸ ਵਿਚ ਦਿੱਤੀਆਂ ਗਈਆਂ ਹਨ । ਸੋ, ਮੈਂ ਸਮਝਦਾ ਹਾਂ ਕਿ ਜੋ ਕਾਨਸਟੀਚਿਊਸ਼ਨ ਦਾ ਮੁੱਦਾ ਹੈ, ਜੋ ਸਪਿਰਟ ਹੈ, ਇਨ੍ਹਾਂ ਨੇ ਉਸ ਨੂੰ ਸਮੱਝਿਆ ਨਹੀਂ ਹੈ ਔਰ ਪੁਲੀਟੀਕਲ ਮਾਹੌਲ ਬਣਾਉਣ ਵਾਸਤੇ, ਗੁਰਦੁਵਾਰਾ ਇਲੈਕਸ਼ਨਾਂ ਵਾਸਤੇ ਲੋਕਾਂ ਨੂੰ ਮਗਰ ਲਾਉਣ ਵਾਸਤੇ, ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ।

[ਸਰਦਾਰ ਉਮਰਾਓ ਸਿੰਘ]

ਡਿਪਟੀ ਸਪੀਕਰ ਸਾਹਿਬ, ਇਹ ਮਲਟੀਨੇਸ਼ਨ ਦੀ ਗੱਲ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਉਹ ਰੈਜ਼ੋਲਿਊਸ਼ਨ ਪੜ੍ਹ ਕੇ ਵੇਖ ਲਓ; ਸਰਦਾਰ ਬਲਵੰਤ ਸਿੰਘ ਹੋਰਾਂ ਨੇ ਵੀ ਸੁਣਿਆ ਹੈ, ਫਿਰ ਮੂਵਰ ਦੀ ਸਪੀਚ ਪੜ੍ਹ ਲਓ, ਜੋ ਵੀ ਉਸ ਵਿਚ ਥਿਊਰੀ ਪ੍ਰਪੋਜ਼ ਕੀਤੀ ਗਈ ਹੈ, ਅਗਰ ਉਸ ਤੋਂ ਇਹ ਮੁਕਰਦੇ ਹਨ ਤਾਂ ਤੇ ਭਲੇ ਦੀ ਗੱਲ ਹੈ ਪਰ ਜਿਸ ਸੱਜਣ ਨੇ ਉਹ ਸਪੀਚ ਕੀਤੀ ਹੈ, ਜਿਸ ਨੇ ਉਹ ਰੈਜ਼ੋਲਿਊਸ਼ਨ ਪਾਸ ਕਰਵਾਇਆ ਹੈ, ਇਹ ਤਾਂ ਉਹ ਹੀ ਦੱਸ ਸਕਦਾ ਹੈ ਕਿ ਉਸ ਦੇ ਮਤੇ ਦੀ ਭਾਵਨਾ ਕੀ ਹੈ। ਸਰਦਾਰ ਬਲਵੰਤ ਸਿੰਘ ਹੋਰੀਂ ਤਾਂ ਨਾ ਮੂਵਰ ਸਨ ਤੇ ਨਾ ਹੀ ਸੈਕੰਡਰ ਸਨ। ਬਾਦਲ ਸਾਹਿਬ ਉਸ ਮੋਸ਼ਨ ਦੇ ਸੈਕੰਡਰ ਸਨ। ਜਿਨ੍ਹਾਂ ਨੇ ਮੋਸ਼ਨ ਮੂਵ ਕੀਤੀ ਸੀ ਰੈਜ਼ਲਿਊਸ਼ਨ ਪਾਸ ਕਰਾਉਣ ਵਾਸਤੇ, ਉਹ ਪਾਰਲੀਮੈਂਟ ਦੇ ਮੈਂਬਰ ਹਨ। ਵਿਧਾਨ ਨੂੰ ਬਦਲਣ ਲਈ ਜਿਹੜੀ ਅਕਾਲੀ ਕਾਨਫਰੰਸ ਹੋਈ ਉਥੇ ਜ਼ਿਕਰ ਹੋਇਆ ਹੈ। ਅੱਜ ਪਾਰਲੀਮੈਂਟ ਵਿਚ ਇਨ੍ਹਾਂ ਦੇ ਹੀ ਸਾਰੇ ਮੈਂਬਰ ਪੰਜਾਬ ਵਿਚੋਂ ਗਏ ਹੋਏ ਹਨ। ਮੈਨੂੰ ਇਹ ਦੱਸਣ ਕਿ ਕਿਤਨੀਆਂ ਅਮੈਂਡਮੈਂਟਾਂ ਉਨ੍ਹਾਂ ਨੇ ਵਿਧਾਨ ਵਾਸਤੇ ਦਿੱਤੀਆਂ ਹਨ, ਕਿਤਨੀ ਵਾਰੀ ਉਹ ਇਸ ਇਸ਼ੂ ਤੇ ਬੋਲੇ ਹਨ। ਇਸ ਗੱਲ ਲਈ ਮੈਂ ਚੈਲੰਜ ਕਰਦਾ ਹਾਂ ਜੇ ਉਹ ਇਕ ਵਾਰੀ ਵੀ ਬੋਲੇ ਹੋਣ। (ਥੰਪਿੰਗ) (ਵਿਘਨ) ਇਹ ਲੋਕਾਂ ਨੂੰ ਬੁੱਧੂ ਬਣਾਉਣ ਵਾਸਤੇ, ਲੋਕਾਂ ਨੂੰ ਗਲਤ ਪਾਸੇ ਲੈ ਜਾਣ ਵਾਸਤੇ, ਇਹੋ ਜਿਹਾ ਮਾਹੌਲ ਪੈਦਾ ਕਰਦੇ ਹਨ ਜਾਂ ਇਹੋ ਜਿਹੇ ਬੰਦੇ ਉਥੇ ਪਾਰਲੀਮੈਂਟ ਵਿਚ ਪੁਜੇ ਹਨ, ਜਿਨ੍ਹਾਂ ਨੂੰ ਵਿਧਾਨ ਦਾ ਪਤਾ ਨਹੀਂ ਹੈ ਔਰ ਉਹ ਸਮਝਦੇ ਹਨ ਕਿ ਅਸੀਂ ਗਲਤ ਥਾਂ ਤੇ ਆ ਗਏ ਹਾਂ। ਬਾਦਲ ਸਾਹਿਬ ਤਾਂ ਛੇਤੀ ਹੀ ਮੁੜ ਆਏ ਹਨ, ਚੰਗਾ ਕੀਤਾ ਹੈ, ਮਗਰ (ਹਾਸਾ) ਬਾਕੀ ਦੇ ਸੱਜਣ ਜਿਹੜੇ ਉਥੇ ਬੈਠੇ ਹਨ, ਉਨ੍ਹਾਂ ਨੂੰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੁਲੀਟੀਕਲ ਅਟਾਨੋਮੀ ਤੋਂ ਦੂਰ ਰਹਿ ਕੇ ਫਿਸਕਲ ਅਟਾਨੋਮੀ ਤੇ ਜੋ ਪ੍ਰੋਪੋਜ਼ਲ ਹੈ, ਕਮ-ਅਜ਼-ਕਮ, ਉਸ ਨੂੰ ਕਨਕਰੀਟ ਸ਼ੇਪ ਦੇ ਕੇ ਇਥੇ ਲਿਆਉਣ। ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਮਿਸਾਲ ਦਿੱਤੀ ਹੈ ਕਿ ਸਟੇਟ ਨੂੰ ਪਿੰਡ ਦੇ ਨਾਉਂ ਬਦਲਣ ਦਾ ਇਖਤਿਆਰ ਨਹੀਂ ਹੈ। ਸਾਡੇ ਵੇਲੇ ਅਸੀਂ ਮੁਹਾਲੀ ਦਾ ਨਾਮ ਬਦਲ ਕੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਰੱਖਿਆ ਹੈ ਔਰ ਉਸ ਨੂੰ ਸੈਂਟਰ ਨੇ ਮਨਜ਼ੂਰੀ ਦੇ ਦਿੱਤੀ। ਕੋਈ ਇਸ ਗੱਲ ਤੇ ਰੋਕ ਨਹੀਂ ਹੈ, ਸੈਂਟਰ ਦਾ ਇਖਤਿਆਰ ਨਹੀਂ ਹੈ। ਕਿਉਂਕਿ ਸਾਡਾ ਰੇਲਵੇ ਦਾ ਸੈਂਟਰ ਦੇ ਪਾਸ ਮਹਿਕਮਾ ਹੈ, ਇਸ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਉਸ ਤੋਂ ਅਪਰੂਵਲ ਲੈ ਲਈ ਜਾਵੇ, ਕਿਧਰੇ ਇਹ ਨਾ ਹੋਵੇ ਕਿ ਸੈਂਟਰ ਨੂੰ ਪਤਾ ਨਾ ਹੋਵੇ, ਰੇਲਵੇ ਨੂੰ ਪਤਾ ਨਾ ਹੋਵੇ, ਔਰ ਪਿੰਡ ਦਾ ਨਾਉਂ ਬਦਲ ਦਿੱਤਾ ਜਾਵੇ। ਜੇ ਕਿਸੇ ਨੇ ਕਿਸੇ ਪਿੰਡ ਜਾਣਾ ਹੋਵੇ, ਪਰ ਉਹ ਪੁਜ ਕਿਧਰੇ ਹੋਰ ਜਾਵੇ, ਤਾਂ ਇਹ ਠੀਕ ਨਹੀਂ ਹੋਵੇਗਾ। ਇਸ ਲਈ ਸੈਂਟਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਪਿੰਡ ਹੈ, ਇਸ ਦਾ ਨਾਉਂ ਹੁਣ ਇਹ ਹੋ ਗਿਆ ਹੈ। ਇਸ ਤਰ੍ਹਾਂ ਹੀ ਪੋਸਟ ਆਫਿਸਿਜ਼ ਸੈਂਟਰ ਪਾਸ ਹਨ। ਹੁਣ ਰੋਪੜ ਦਾ ਨਾਉਂ ਰੂਪਨਗਰ ਰੱਖਿਆ ਹੈ, ਸੈਂਟਰ ਦੀ ਅਪਰੂਵਲ ਲਈ ਗਈ ਹੈ। ਜੇਕਰ ਇਹ ਅਪਰੂਵਲ ਨਾ ਹੋਵੇ ਤਾਂ ਚਿੱਠੀ ਤੇ ਤਾਂ ਰੂਪਨਗਰ ਲਿਖਿਆ ਹੋਇਆ ਹੋਵੇਗਾ ਪਰ ਰੂਪਨਗਰ ਪੋਸਟ ਆਫਿਸ ਵਾਲਿਆਂ ਨੂੰ ਲੱਭੇ ਹੀ ਨਾ (ਹਾਸਾ) ਇਹ ਠੀਕ ਨਹੀਂ ਹੈ। ਉਹ ਲਭਦੇ ਰਹਿਣਗੇ ਕਿ ਰੂਪਨਗਰ ਕਿਥੇ ਹੈ। ਇਨ੍ਹਾਂ ਨੇ ਦੋ ਮਿਸਾਲਾਂ ਦਿੱਤੀਆਂ ਹਨ—ਇਕ ਤਾਂ ਮੈਂ ਦੱਸ ਦਿਤੀ ਹੈ ਤੇ ਦੂਜੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਨੋਟਰੀ ਪਬਲਿਕ ਨਹੀਂ ਲਗਾ ਸਕਦੇ। ਡਿਪਟੀ ਸਪੀਕਰ ਸਾਹਿਬ,

ਨੋਟਰੀ ਪਬਲਿਕ ਦੇ ਫੰਕਸ਼ਨ ਵੇਖ ਲਵੋ। ਐਸੇ ਸਰਟੀਫਿਕੇਟ ਹਨ ਜਿਨ੍ਹਾਂ ਦਾ ਸਬੰਧ ਸਾਰੇ ਹਿੰਦੁਸਤਾਨ ਦੀ ਨੈਸ਼ਨੈਲਿਟੀ ਨੂੰ ਸਰਟੀਫਾਈ ਕਰਨਾ ਹੁੰਦਾ ਹੈ। ਉਹ ਸਰਟੀਫਿਕੇਟ ਬਾਹਰਲੇ ਮੁਲਕਾਂ ਵਿਚ ਅਥਾਰਿਟੀ ਹਨ। ਐਸੇ ਆਦਮੀ ਨੂੰ ਇਸ ਕੰਮ ਲਈ ਆਥੋਰਾਈਜ਼ ਕਰਨ ਵਾਸਤੇ ਅਗਰ ਗੌਰਮਿੰਟ ਆਫ ਇੰਡੀਆ ਕੋਈ ਕੰਡੀਸ਼ਨ ਲਗਾਉਂਦੀ ਹੈ, ਮੈਂ ਸਮਝਦਾ ਹਾਂ ਕਿ ਉਹ ਕੋਈ ਪ੍ਰਾਬਲਮ ਵਾਲੀ ਗੱਲ ਨਹੀਂ ਹੈ। ਅਸਲ ਪ੍ਰਾਬਲਮ ਤਾਂ ਇਨ੍ਹਾਂ ਨੂੰ ਇਹ ਹੈ ਕਿ ਉਥੇ ਜਲੰਧਰ ਵਿਚ ਇਕ ਐਸੇ ਸੱਜਣ ਨੂੰ ਨੋਟਰੀ ਪਬਲਿਕ ਲਗਾਉਣਾ ਚਾਹੁੰਦੇ ਹਨ ਜਿਸ ਨੂੰ ਨਾ ਡਿਪਟੀ ਕਮਿਸ਼ਨਰ ਨੇ ਰਿਕੁਮੈਂਡ ਕੀਤਾ ਹੈ ਅਤੇ ਨਾ ਹੋਰ ਕਿਸੇ ਨੇ ਬਲਕਿ ਇਕ ਅਕਾਲੀ ਲੀਡਰ ਨੇ ਉਸ ਦਾ ਨਾਉਂ ਰਿਕੁਮੈਂਡ ਕੀਤਾ ਹੈ। ਉਸ ਦੀ ਵਕਾਲਤ ਨਹੀਂ ਚਲਦੀ।

**Sri A. Vishwanathan**: * * * * * *

**Mr. Deputy Speaker**: It is no point of order. I am sorry.

ਸਰਦਾਰ ਉਮਰਾਓ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਗੱਲ ਕੀਤੀ ਹੈ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਇਸ ਗੱਲ ਦੀ ਪ੍ਰੋੜ੍ਹਤਾ ਕਰ ਦਿੱਤੀ ਹੈ ਕਿ ਸੈਂਟਰ ਦੀਆਂ ਸਕੀਮਾਂ ਇਥੇ ਨਾ ਲਾਗੂ ਕੀਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਆਰਟੀਕਲ 275 (1) ਜਿਸ ਦਾ ਕਿ ਇਨ੍ਹਾਂ ਨੇ ਹਵਾਲਾ ਦਿੱਤਾ ਹੈ ਔਰ ਇਨ੍ਹਾਂ ਨੇ ਉਸ ਦੇ ਉਲਟ ਗੱਲ ਕੀਤੀ ਹੈ।

Article 275 (1) of the Constitution reads as under :—

> "Such sums as Parliament may by law provide shall be charged on the Consolidated Fund of India in each year as grants-in-aid of the revenues of such States as Parliament may determine to be in need of assistance, and different sums may be fixed for different States."

ਇਹ ਚੀਜ਼ ਤਾਂ ਕੰਨਸਟੀਚਿਊਸ਼ਨ ਵਿਚ ਪ੍ਰੋਵਾਈਡਿਡ ਹੈ ਕਿ ਸੈਂਟਰ ਅਗਰ ਸਟੇਟ ਦੀ ਕਿਸੇ ਸਕੀਮ ਨੂੰ ਅਪਰੂਵਲ ਦਿੰਦੀ ਹੈ ਤਾਂ ਉਸ ਦਾ ਪੈਸੇ ਦੇਣ ਦਾ ਫਰਜ਼ ਨਹੀਂ ਹੁੰਦਾ। ਇਹ ਕਹਿੰਦੇ ਹਨ ਕਿ ਸਕੀਮ ਬਣਾ ਕੇ ਭੇਜੀ ਸੈਂਟਰ ਨੂੰ ਔਰ ਉਸ ਨੇ ਕਹਿ ਦਿੱਤਾ ਕਿ ਸਕੀਮ ਅੱਛੀ ਹੈ, ਇਸ ਨੂੰ ਲਾਗੂ ਕਰੋ। ਜੋ ਸਕੀਮਾਂ ਉਨ੍ਹਾਂ ਨੇ ਬਣਾਉਣੀਆਂ ਹਨ, ਉਨ੍ਹਾਂ ਵਿਚ ਸੱਬਸਿਡੀ ਦੀ ਅਮਾਊਂਟ ਇਨਵਾਲਵ ਹੁੰਦੀ ਹੈ। ਸੈਂਟਰ ਉਨ੍ਹਾਂ ਲਈ ਪੈਸਾ ਦਿੰਦੀ ਹੈ। ਲੇਕਿਨ ਇਹ ਕਹਿਣ ਕਿ ਅਸੀਂ ਉਨ੍ਹਾਂ ਦੀਆਂ ਸਕੀਮਾਂ ਨੂੰ ਲਾਗੂ ਨਹੀਂ ਕਰਦੇ ਤਾਂ ਇਸ ਨਾਲ ਵੀ ਲੋਕਾਂ ਦਾ ਹੀ ਨੁਕਸਾਨ ਹੋਵੇਗਾ। ਮੈਂ ਸਮਝਦਾ ਹਾਂ ਕਿ ਜੋ ਵੀ ਲੋਕਾਂ ਦੇ ਭਲੇ ਦੀਆਂ ਸਕੀਮਾਂ ਹੋਣ, ਉਨ੍ਹਾਂ ਦੀ ਅਪਰੂਵਲ ਸੈਂਟਰ ਦਿੰਦੀ ਹੈ। ਅਗਰ ਇਨ੍ਹਾਂ ਦੀਆਂ ਕੋਈ ਹੋਰ ਆਪਣੀਆਂ ਹੀ ਸਕੀਮਾਂ ਹੋਣ ਤਾਂ ਉਨ੍ਹਾਂ ਨੂੰ ਸ਼ਾਇਦ ਸੈਂਟਰ ਨਾ ਮਨਜ਼ੂਰੀ ਦੇਵੇ। (ਹਾਸਾ) ਪਰ ਅਗਰ ਇਹ ਜ਼ਰੂਰੀ ਸਮਝਦੇ ਹਨ ਕਿ ਹਿੰਦੁਸਤਾਨ ਦੇ ਢਾਂਚੇ ਨੂੰ ਬਦਲਣਾ ਚਾਹੀਦਾ ਹੈ ਤਾਂ ਇਹ ਕਨਕਰੀਟ ਪ੍ਰਪੋਜ਼ਲ ਹਿੰਦੁਸਤਾਨ ਦੇ ਲੋਕਾਂ ਦੇ ਸਾਹਮਣੇ ਪੇਸ਼ ਕਰਨ। ਕੁਝ ਡਾਂਗ ਸਾਹਿਬ ਨੇ ਪ੍ਰਪੋਜ਼ਲਾਂ ਦਿੱਤੀਆਂ ਹਨ, ਉਨ੍ਹਾਂ ਵਿਚ ਤਾਂ ਮੈਂ ਸਮਝਦਾ ਹਾਂ ਵਜ਼ਨ ਹੋ ਸਕਦਾ ਹੈ, ਪਰ ਇਨ੍ਹਾਂ ਵੱਲੋਂ ਕੋਈ ਪ੍ਰਪੋਜ਼ਲ ਨਹੀਂ ਹੈ। ਜੇਕਰ ਕੋਈ ਹੈ

*Expunged as Ordered by the Chair.

[ਸਰਦਾਰ ਉਮਰਾਓ ਸਿੰਘ]

ਤਾਂ ਉਸ ਵਿਚ ਕੋਈ ਵਜ਼ਨ ਨਹੀਂ ਹੈ। ਪੰਜਾਬ ਇਕੱਲਾ ਹਿੰਦੁਸਤਾਨ ਦੇ ਢਾਂਚੇ ਨੂੰ ਨਹੀਂ ਬਦਲ ਸਕਦਾ। ਇਸ ਲਈ ਇਹ ਕਨਕਰੀਟ ਪ੍ਰਪੋਜ਼ਲ ਲਿਆਉਣ, ਬਹੁਸੰਮਿਤੀ ਨੂੰ ਨਾਲ ਲੈਣ, ਤਾਂ ਹੀ ਇਕ ਕੰਮ ਹੋ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਸਾਰੇ ਇਕੱਠੇ ਹੋ ਕੇ ਇਕ ਕਨਸੈਨਸਸ ਬਣ ਸਕਦੀ ਹੈ। ਇਹ ਕੋਈ ਐਸੀ ਧਾਰਮਿਕ ਪੁਸਤਕ ਨਹੀਂ ਹੈ, ਜੋ ਕਿ ਬਦਲੀ ਨਹੀਂ ਜਾ ਸਕਦੀ। ਫੈਡਰਲ ਢਾਂਚੇ ਨੂੰ ਬਦਲਿਆ ਜਾ ਸਕਦਾ ਹੈ। ਜੇਕਰ ਉਹ ਪਾਰਟੀ ਜੋ ਫਿਰਕਾਪ੍ਰਸਤੀ ਵਿਚੋਂ ਬਣੀ ਹੈ, ਉਹ ਆਪਣਾ ਉੱਲੂ ਸਿੱਧਾ ਕਰਨ ਵਾਸਤੇ ਕੋਈ ਨਾਹਰਾ ਲਗਾਉਂਦੀ ਹੈ ਤੇ ਇਹ ਸਮਝੇ ਕਿ ਬਾਕੀ ਪਾਰਟੀਆਂ ਵੀ ਉਸ ਦਾ ਸਮਰਥਨ ਕਰਨਗੀਆਂ, ਤਾਂ ਉਹ ਗਲਤਫਹਿਮੀ ਵਿਚ ਹਨ। ਜਿੱਥੇ ਇਹ ਇਸ ਤਰ੍ਹਾਂ ਦੇ ਇਖਤਿਆਰਾਤ ਮੰਗਦੇ ਹਨ ਤਾਂ ਇਨ੍ਹਾਂ ਨੂੰ ਵੀ ਚਾਹੀਦਾ ਹੈ ਕਿ ਇਹ ਵੀ ਮਿਉਂਸਪੈਲਿਟੀਆਂ ਨੂੰ, ਪੰਚਾਇਤਾਂ ਨੂੰ, ਬਲਾਕ ਸੰਮਿਤੀਆਂ ਨੂੰ ਇਖਤਿਆਰ ਦੇਣ। ਪਰ ਇਨ੍ਹਾਂ ਨੇ ਕਿਤਨੇ ਇਖਤਿਆਰ ਦਿੱਤੇ ਹਨ, ਇਹ ਦੱਸਣ। ਬਲਾਕ ਸੰਮਤੀਆਂ ਬਾਰੇ ਫੈਸਲਾ ਕੀਤਾ ਹੈ ਕਿ ਇਕ ਸਾਲ ਵਾਸਤੇ ਚੋਣਾਂ ਨਹੀਂ ਕਰਾਉਣੀਆਂ, ਹੋਰ ਡੀਸੈਂਟਰੇਲਾਈਜੇਸ਼ਨ ਇਨ੍ਹਾਂ ਨੇ ਕੀ ਕਰਨੀ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਨੇ ਇਕ ਮੀਟਿੰਗ ਕੀਤੀ ਹੈ ਕਿ ਯੂਨੀਵਰਸਿਟੀ ਦੀ ਅਟਾਨੋਮੀ ਜੋ ਕਿ ਕਾਨਸਟੀਚਿਊਸ਼ਨ ਗਰੰਟੀ ਕਰਦਾ ਹੈ ਉਸ ਨੂੰ ਖੋਹਿਆ ਜਾ ਰਿਹਾ ਹੈ ਕਨਸਟੀਚਿਊਸ਼ਨ ਗਰੰਟੀ ਕਰਦਾ ਰਿਹਾ ਹੈ ਔਰ ਹਰ ਪਾਰਟੀ ਨੇ ਗਰੰਟੀ ਦਿੱਤੀ ਹੈ ਕਿ ਯੂਨੀਵਰਸਿਟੀਆਂ ਅਟਾਨੋਮਸ ਹੋਣਗੀਆਂ। ਡਿਪਟੀ ਸਪੀਕਰ ਸਾਹਿਬ, ਇਹ ਵਾਈਸ ਚਾਂਸਲਰ ਜਿਹੜੇ ਇਨ੍ਹਾਂ ਨੇ ਆਪ ਲਾਏ ਹੋਏ ਹਨ, ਉਨ੍ਹਾਂ ਨੇ ਇਹ ਮੰਗ ਕੀਤੀ ਹੈ ਕਿ ਯੂਨੀਵਰਸਿਟੀਜ਼ ਨੂੰ ਅਟਾਨੋਮੀ ਮਿਲਣੀ ਚਾਹੀਦੀ ਹੈ। ਅੱਜ ਉਨ੍ਹਾਂ ਦੀ ਅਟਾਨੋਮੀ ਖੋਹੀ ਜਾ ਰਹੀ ਹੈ। ਉਨ੍ਹਾਂ ਯੂਨੀਵਰਸਿਟੀਆਂ ਦੇ ਉਤੇ ਕਈ ਕਮੇਟੀਆਂ ਬਣਾ ਕੇ ਠੋਸੀਆਂ ਜਾ ਰਹੀਆਂ ਹਨ, ਜਿਨ੍ਹਾਂ ਨਾਲ ਯੂਨੀਵਰਸਿਟੀਆਂ ਦੀ ਅਟਾਨੋਮੀ ਖ਼ਤਮ ਹੋ ਰਹੀ ਹੈ।

ਇਥੇ ਜਿਹੜੇ ਬੋਰਡ ਹਨ ਉਹ ਸੁਪਰਸੀਡ ਕੀਤੇ ਜਾਂਦੇ ਹਨ, ਉਨ੍ਹਾਂ ਦੀਆਂ ਇਲੈਕਸ਼ਨਾਂ ਨਹੀਂ ਹੁੰਦੀਆਂ। ਮੈਂ ਸਮਝਦਾ ਹਾਂ ਕਿ ਜੇ ਇਹ ਪਾਰਟੀ ਸਿਨਸੀਅਰ ਹੈ ਤਾਂ ਜਿਹੜਾ ਇਨ੍ਹਾਂ ਦਾ ਪਰਵਿਊ ਹੈ, ਸਟੇਟ ਦਾ ਪਰਵਿਊ ਹੈ, ਉਸ ਵਿਚ ਡੈਮੋਕਰੈਟਿਕ ਸੈਟ ਅੱਪ ਕ੍ਰਿਏਟ ਕਰਨ ਦੀ ਕੋਸ਼ਿਸ਼ ਕਰਨ। ਜੇ ਇਹ ਉਹ ਢਾਂਚਾ ਕ੍ਰਿਏਟ ਕਰ ਲੈਣਗੇ ਤਾਂ ਫਿਰ ਅਸੀਂ ਅੱਗੇ ਵੱਧ ਸਕਾਂਗੇ। ਇਹ ਦੋ ਪਾਰਟੀਆਂ ਦੀ ਸਰਕਾਰ ਹੈ ਅਤੇ ਇਨ੍ਹਾਂ ਦੇ ਵਿਊਜ਼ ਵੱਖਰੇ ਵੱਖਰੇ ਹਨ। ਇਹ ਮੇਰੇ ਕੋਲ ਅਖ਼ਬਾਰ ਦੀ ਕਟਿੰਗ ਹੈ। ਇਸ ਵਿਚ ਲਿਖਿਆ ਹੈ। 'Tandon Deplores Automomony' ਜੇ ਮੈਂ ਇਹ ਪੜ੍ਹ ਕੇ ਸੁਣਾਵਾਂ ਤਾਂ ਸਮਾਂ ਬਹੁਤ ਲਗਦਾ ਹੈ। ਇਸ ਲਈ ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਕੁਲੀਸ਼ਨ ਪਾਰਟੀ ਦੀ ਸਰਕਾਰ ਹੈ। ਇਹ ਇਕੱਠੇ ਹੋ ਜਾਣ ਫਿਰ ਇਹ ਸਾਨੂੰ ਵੀ ਬੁਲਾ ਲੈਣ ਜਿਸ ਵਿਚ ਇਹ ਰਾਏ ਦਿੱਤੀ ਜਾ ਸਕੇ ਕਿ ਸੂਬਿਆਂ ਨੂੰ ਜ਼ਿਆਦਾ ਅਖਤਿਆਰ ਦਿੱਤੇ ਜਾਣ। ਸਾਡਾ ਕੰਸਟੀਚਿਊਸ਼ਨ ਸਾਨੂੰ ਅਟਾਨੋਮੀ ਦਿੰਦਾ ਹੈ, ਇਸ ਲਈ ਸਾਨੂੰ ਇਹ ਕਨਸੈਂਸਸ ਕ੍ਰਿਏਟ ਕਰਨੀ ਚਾਹੀਦੀ ਹੈ। ਜੇ ਇਹ ਮਿਲ ਕੇ ਇਸ ਤਰ੍ਹਾਂ ਚਲਣਗੇ ਤਾਂ ਸਾਡਾ ਪੰਜਾਬ ਤਰੱਕੀ ਕਰ ਸਕੇਗਾ ਨਹੀਂ ਤਾਂ ਪੰਜਾਬ ਦਾ ਮਾਹੌਲ ਹੋਰ ਵਿਗੜੇਗਾ।

**ਉਦਯੋਗ ਮੰਤਰੀ (ਸ੍ਰੀ ਬਲਰਾਮ ਜੀ ਦਾਸ ਟੰਡਨ)** : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਜਿਹੜਾ ਰੈਜ਼ੋਲਿਊਸ਼ਨ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮੂਵ ਕੀਤਾ ਹੈ, ਜਿਹੜਾ ਕਿ ਹੁਣ ਹਾਊਸ ਦੇ ਸਾਹਮਣੇ ਹੈ, ਇਸ ਬਾਰੇ ਵਿਚ ਬਹੁਤ ਸਾਰੀਆਂ ਗੱਲਾਂ ਬਾਤਾਂ ਚੌਧਰੀ ਸਾਹਿਬ ਨੇ ਵੀ ਕਹੀਆਂ ਹਨ । ਕੁੱਝ ਗੱਲਾ ਬਾਤਾਂ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਕਹੀਆਂ ਹਨ ਅਤੇ ਇਨ੍ਹਾਂ ਤੋਂ ਇਲਾਵਾ ਡਾਂਗ ਸਾਹਿਬ ਅਤੇ ਟਪਿਆਲਾ ਸਾਹਿਬ ਨੇ ਵੀ ਕਈ ਗੱਲਾਂ ਬਾਤਾਂ ਕੀਤੀਆਂ ਹਨ । ਇਥੇ ਸਰਦਾਰ ਬਲਵੰਤ ਸਿੰਘ ਜੀ ਨੇ ਕਾਫ਼ੀ ਵਜੂਹਾਤ ਦੇ ਨਾਲ ਇਸ ਰੈਜ਼ੋਲਿਊਸ਼ਨ ਨੂੰ ਆਪਣੇ ਦਿਲੋਂ ਦਿਮਾਗ ਵਿਚ ਰੱਖ ਕੇ ਸਾਰੀ ਪੁਜ਼ੀਸ਼ਨ ਕਲੀਅਰ ਕੀਤੀ ਹੈ । ਉਨ੍ਹਾਂ ਨੇ ਦੱਸਿਆ ਕਿ ਅਸੀਂ ਮੁਲਕ ਨੂੰ ਇਕ ਕੌਮ ਸਮਝਦੇ ਹਾਂ । ਇਹ ਮੁਲਕ ਇੱਕ ਹੈ ਔਰ ਇਸ ਦੀ ਕੋਈ ਵੱਖਰੀ ਨੈਸ਼ਨੈਲਿਟੀ ਨਹੀਂ । ਵਨ ਕੰਟਰੀ, ਵਨ ਨੇਸ਼ਨ ਔਰ ਇਸ ਵਿਚ ਕੋਈ ਅਲਿਹਿਦਾਪਨ ਨਹੀਂ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਥੇ ਡਾਂਗ ਸਾਹਿਬ ਨੇ ਬੋਲਦੇ ਹੋਏ ਇਹ ਕਿਹਾ ਹੈ ਕਿ ਸੂਬਾ ਦੇਸ਼ ਦਾ ਇਕ ਹਿੱਸਾ ਹੈ । ਇਸ ਨੂੰ ਸੈਸੇਸ਼ਨ ਦੀ ਪਾਵਰ ਨਹੀਂ । ਇਹ ਅਲਹਿਦਾ ਨਹੀਂ ਹੋ ਸਕਦਾ । ਸੋ ਇਸ ਤਰ੍ਹਾਂ ਦੀਆਂ ਕਈ ਗੱਲਾਂ ਬਾਤਾਂ ਸਿਰਫ ਸੂਬਿਆਂ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਚਲਦੀਆਂ ਹਨ । ਨਵੀਂ ਸਰਕਾਰ ਸੈਂਟਰ ਵਿਚ ਆਈ ਹੈ । ਇਥੇ ਪਹਿਲੇ 30 ਸਾਲ ਕਾਂਗਰਸ ਦਾ ਰਾਜ ਰਿਹਾ । ਸਿਰਫ਼ ਸੈਂਟਰ ਵਿਚ ਹੀ ਨਹੀਂ, ਬਲਕਿ ਸਾਰੇ ਸੂਬਿਆਂ ਵਿਚ ਵੀ ਕਾਂਗਰਸ ਦੀ ਸਰਕਾਰ ਦੀ ਹਕੂਮਤ ਸੀ । ਥੱਲੇ ਸੂਬਿਆਂ ਵਿਚ ਵੀ ਕਾਂਗਰਸ ਦੀ ਹਕੂਮਤ ਸੀ ਅਤੇ ਉੱਪਰ ਸੈਂਟਰ ਵਿਚ ਵੀ ਕਾਂਗਰਸ ਦੀ ਹਕੂਮਤ ਸੀ । ਇਸ ਲਈ ਉਸ ਵੇਲੇ ਜੋ ਉਪਰੋਂ ਹੁੰਦਾ ਸੀ ਉਹ ਥੱਲੇ ਤਕ ਚਲਦਾ ਸੀ ਅਤੇ ਹੋਰ ਕੋਈ ਆਵਾਜ਼ ਨਹੀਂ ਉਠਦੀ ਸੀ । ਉਸ ਵੇਲੇ ਉਨ੍ਹਾਂ ਨੇ ਆਪਣੀਆਂ ਮਨਮਾਨੀਆਂ ਕੀਤੀਆਂ । ਮਗਰ ਅੱਜ ਸੈਂਟਰ ਵਿਚ ਜਨਤਾ ਪਾਰਟੀ ਦੀ ਸਰਕਾਰ ਹੈ । ਕਈ ਸੂਬਿਆਂ ਵਿਚ ਵੀ ਜਨਤਾ ਪਾਰਟੀ ਦੀ ਸਰਕਾਰ ਹੈ । ਪਰ ਕਈ ਸੂਬਿਆਂ ਵਿਚ ਜਨਤਾ ਪਾਰਟੀ ਤੋਂ ਇਲਾਵਾ ਕਈ ਹੋਰ ਪਾਰਟੀਆਂ ਦੀਆਂ ਸਰਕਾਰਾਂ ਚਲ ਰਹੀਆਂ ਹਨ ਜਿਵੇਂ ਕਿ ਕਿਤੇ ਏ. ਡੀ. ਐਮ. ਕੇ. ਦੀ ਸਰਕਾਰ ਹੈ, ਕਿਤੇ ਸੀ. ਪੀ. ਐਮ. ਦੀ ਸਰਕਾਰ ਹੈ, ਕਿਤੇ ਸੀ. ਪੀ. ਆਈ. ਦੀ ਕੁਲੀਸ਼ਨ ਹਕੂਮਤ ਚਲ ਰਹੀ ਹੈ ਔਰ ਜੰਮੂ ਕਸ਼ਮੀਰ ਵਿਚ ਨੈਸ਼ਨਲ ਕਾਨਫਰੰਸ ਦੀ ਹਕੂਮਤ ਚਲ ਰਹੀ ਹੈ । ਇਸ ਕਰਕੇ ਅੱਜ ਲੋਕਾਂ ਦੇ ਦਿਲ ਵਿਚ ਇਹ ਗੱਲ ਆ ਰਹੀ ਹੈ । ਅੱਜ ਸਵਾਲ ਇਹ ਹੈ ਕਿ ਦੇਸ਼ ਦੇ ਚਾਰੇ ਪਾਸੋਂ ਹੀ ਇਹ ਗਲ ਆ ਰਹੀ ਹੈ ਕਿ ਸਟੇਟਾਂ ਦੀ ਤਰੱਕੀ ਹੋਣੀ ਚਾਹੀਦੀ ਹੈ ਔਰ ਇਨ੍ਹਾਂ ਨੂੰ ਤਰੱਕੀ ਕਰਨ ਵਾਸਤੇ ਹੋਰ ਜ਼ਿਆਦਾ ਰਿਸੋਰਸਿਜ਼ ਮਿਲਣੇ ਚਾਹੀਦੇ ਹਨ । ਇਸ ਗੱਲ ਦੀ ਮੰਗ ਹੋ ਰਹੀ ਹੈ । ਇਹ ਬੜੀ ਭਾਰੀ ਆਵਾਜ਼ ਹੈ । ਪਰ ਅੱਜ ਜਿਸ ਤਰੀਕੇ ਨਾਲ ਦੇਸ਼ ਦੀ ਪਲੈਨਿੰਗ ਹੋ ਰਹੀ ਹੈ, ਮੈਂ ਨਹੀਂ ਸਮਝਦਾ ਕਿ ਇਸ ਵਿਚ ਕਿਸੇ ਵੀ ਪਾਰਟੀ ਦੀਆਂ ਦੋ ਰਾਵਾਂ ਹੋਣ । ਕੋਈ ਵੀ ਸਟੇਟ ਨੂੰ ਰਿਪ੍ਰੈਜ਼ੈਂਟ ਕਰਨ ਵਾਲੀ ਪਾਰਟੀ ਚਾਹੇ ਉਹ ਅਕਾਲੀ ਪਾਰਟੀ ਹੈ, ਚਾਹੇ ਉਹ ਸੀ. ਪੀ. ਐਮ. ਹੈ ਸਾਰੀਆਂ ਪਾਰਟੀਆਂ ਇਹ ਚਾਹੁੰਦੀਆਂ ਹਨ ਕਿ ਅਸੀਂ ਵੱਧ ਤੋਂ ਵੱਧ ਤਰੱਕੀ ਕਰੀਏ । ਉਹ ਨਹੀਂ ਚਾਹੁੰਦੀਆਂ ਕਿ ਆਪਣੇ ਤੌਰ ਤੇ ਤਰੱਕੀ ਹੋਵੇ ਜਾਂ ਆਪਣੇ ਸੂਬ ਦੀ ਜਾਂ ਆਪਣੀ ਕਾਂਸਟੀਚਿਊਐਂਸੀ ਦੀ ਤਰੱਕੀ ਹੋਵੇ ਬਲਕਿ ਉਹ ਸਮੁਚੇ ਦੇਸ਼ ਵਿਚ ਤਰੱਕੀ ਲਿਆਉਣ ਲਈ ਸੋਚ ਰਹੇ ਹਨ । ਹਾਂ, ਇਸ ਸੋਚ ਵਿਚ ਥੋੜਾ ਬਹੁਤ ਅੰਤਰ ਹੋ

[ਉਦਯੋਗ ਮੰਤਰੀ]

ਸਕਦਾ ਹੈ । ਕੋਈ ਕਹਿੰਦਾ ਹੈ ਕਿ ਸੂਬਿਆਂ ਨੂੰ ਫਾਈਨੈਂਸ਼ਿਅਲ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ, ਕੋਈ ਕਹਿੰਦਾ ਹੈ ਕਿ ਡਿਵੈਲਪਮੈਂਟ ਲਈ ਹੋਰ ਰਿਸੋਰਸਿਜ਼ ਸਟੇਟਾਂ ਨੂੰ ਮਿਲਣੇ ਚਾਹੀਦੇ ਹਨ, ਲੇਕਿਨ ਇਹ ਸਭ ਚਾਹੁੰਦੇ ਹਨ ਕਿ ਦੇਸ਼ ਦੀ ਤਰੱਕੀ ਹੋਵੇ ।

ਡਿਪਟੀ ਸਪੀਕਰ ਸਾਹਿਬ, ਹੁਣ ਜਿਹੜੀ ਇਲੈਕਸ਼ਨ ਹੋਈ ਹੈ ਜਿਸ ਵਿਚ ਜਨਤਾ ਪਾਰਟੀ ਨੇ ਹਕੂਮਤ ਸੰਭਾਲੀ ਹੈ, ਇਸ ਨੇ ਆਪਣੇ ਮੈਨੀਫੈਸਟੋ ਵਿਚ ਇਸ ਦਾ ਜ਼ਿਕਰ ਕੀਤਾ ਹੈ ਇਸੇ ਕਰਕੇ ਹੀ ਲੋਕਾਂ ਨੇ ਇਸ ਜਨਤਾ ਪਾਰਟੀ ਦੀ ਸਰਕਾਰ ਨੂੰ ਹਕੂਮਤ ਸੰਭਾਲੀ ਹੈ। ਕਾਂਗਰਸ ਸਰਕਾਰ ਜਿਸ ਨੇ ਇਥੇ 30 ਸਾਲ ਰਾਜ ਕੀਤਾ ਉਹ ਇਸੇ ਕਰਕੇ ਹੀ ਹੁਣ ਹਕੂਮਤ ਨਹੀਂ ਸੰਭਾਲ ਸਕੀ ਕਿਉਂਕਿ ਉਸ ਨੇ ਡੈਮੋਕਰੈਟਿਕ ਸਟਰੱਕਚਰ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਸੀ । ਉਸ ਨੇ ਸਿਰਫ਼ ਸੂਬਿਆਂ ਵਿਚ ਹੀ ਨਹੀਂ ਬਲਕਿ ਸੈਂਟਰ ਦੀਆਂ ਪਾਵਰਜ਼ ਨੂੰ ਵੀ ਕੁੱਝ ਹੱਥਾਂ ਵਿਚ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ ਸੀ । ਪਰ ਸਾਡੀ ਸਰਕਾਰ ਨੇ ਤਾਂ ਆਪਣੇ ਮੈਨੀਫੈਸਟੋ ਵਿਚ ਹੀ ਇਹ ਲਿਖਿਆ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਪਾਵਰਜ਼ ਦੀ ਡੀਸੈਂਟਰੇਲਾਈਜ਼ੇਸ਼ਨ ਹੋਵੇ । ਪਾਵਰ ਇਕ ਬੰਦੇ ਦੇ ਹੱਥ ਵਿਚ ਨਹੀਂ ਹੋਣੀ ਚਾਹੀਦੀ । ਪਾਵਰ ਮਾਸਿਜ਼ ਨੂੰ ਮਿਲਣੀ ਚਾਹੀਦੀ ਹੈ। ਜ਼ਿਲ੍ਹਾ ਪੱਧਰ ਤੇ ਪਾਵਰਜ਼ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਪੰਚਾਇਤਾਂ ਨੂੰ ਅਤੇ ਪੰਚਾਇਤ ਸੰਮਤੀਆਂ ਨੂੰ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ ਤਾਕਿ ਉਹ ਆਪਣੇ ਆਪਣੇ ਢੰਗ ਦੇ ਨਾਲ ਆਪਣੇ ਆਪਣੇ ਪਿੰਡ ਵਿਚ, ਆਪਣੇ ਆਪਣੇ ਹਲਕੇ ਵਿਚ, ਆਪ ਉਸ ਦੀ ਬਣਤਰ ਬਣਾ ਸਕਣ ਅਤੇ ਉਸ ਪਿੰਡ ਦੀ ਤਰੱਕੀ ਹੋ ਸਕੇ । ਅਸੀਂ ਆਪਣੇ ਮੈਨੀਫੈਸਟੋ ਵਿਚ ਇਹ ਲਿਖਿਆ ਸੀ :—

'A high degree of concentration or the centralisation of power is inconsistent with democracy'.

ਅਸੀਂ ਆਪਣੇ ਮੈਨੀਫੈਸਟੋ ਵਿਚ ਇਹ ਲਿਖਿਆ ਹੈ, ਜਿਸ ਉਪਰ ਜਨਤਾ ਪਾਰਟੀ ਦੀ ਹਕੂਮਤ ਬਣੀ ਹੈ ਅਤੇ ਲੋਕਾਂ ਨੇ ਸਾਨੂੰ ਵੋਟਾਂ ਦਿੱਤੀਆਂ ਹਨ । ਇਸ ਤੋਂ ਅੱਗੇ ਜਾਕੇ ਫਿਰ ਇਹ ਲਿਖਿਆ ਹੈ :—

'The party, therefore believes in a policy that ensures decentralisation of economic and political power.'

ਇਹ ਸਾਡਾ ਮੈਨੀਫੈਸਟੋ ਹੈ । ਇਥੇ ਸਰਦਾਰ ਉਮਰਾਓ ਸਿੰਘ ਜੀ ਨੇ ਕੰਸਟੀਚਿਊਸ਼ਨ ਦੀਆਂ ਬਹੁਤ ਸਾਰੀਆਂ ਧਾਰਾਵਾਂ ਦੱਸੀਆਂ ਹਨ । ਇਸ ਵਿਚ ਕੋਈ ਸ਼ੱਕ ਨਹੀਂ ਕਿ ਡਾਕਟਰ ਅੰਬੇਦਕਰ ਨੇ ਜਿਹੜੇ ਕਿ ਹਿੰਦੁਸਤਾਨ ਦੇ ਬੜੇ ਸਿਆਣੇ ਆਦਮੀ ਸਨ, ਉਨ੍ਹਾਂ ਨੇ ਇਹ ਸੰਵਿਧਾਨ ਬਣਾਇਆ ਅਤੇ ਇਹ ਸੰਵਿਧਾਨ ਬਣਾਉਣ ਵੇਲੇ ਦੁਨੀਆਂ ਦੇ ਹੋਰ ਬਹੁਤ ਸਾਰੇ ਦੇਸ਼ਾਂ ਦੇ ਸੰਵਿਧਾਨਾਂ ਦੀ ਵੀ ਸਟੱਡੀ ਕੀਤੀ ਗਈ । ਪਰ ਸੰਵਿਧਾਨ ਵਿਚ ਕੋਈ ਕਮੀ ਪੇਸ਼ੀ ਹੋ ਸਕਦੀ ਹੈ । ਉਸ ਸੰਵਿਧਾਨ ਵਿਚ ਸੰਸ਼ੋਧਨ ਹੋ ਸਕਦਾ ਹੈ । ਜਿਸ ਵੇਲੇ ਇਹ ਸੰਵਿਧਾਨ ਬਣਿਆ, ਉਸ ਵੇਲੇ ਜਿਸ ਪਾਰਟੀ ਦੀ ਹਕੂਮਤ ਸੀ ਉਸ ਦੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਉਸੇ ਸਾਲ ਦੇ ਅੰਦਰ ਹੀ ਇਸ ਵਿਚ ਅਮੈਂਡਮੈਂਟ ਦੇ ਦਿੱਤੀ । ਇਸ ਲਈ ਮੈਂ ਕਹਿੰਦਾ ਹਾਂ ਕਿ ਸੰਵਿਧਾਨ ਵਿਚ ਹਾਲਾਤ ਦੇ ਮੁਤਾਬਿਕ ਸੰਸ਼ੋਧਨ ਹੋ ਸਕਦਾ ਹੈ ਲੇਕਿਨ ਸਵਾਲ ਇਹ ਖੜਾ ਹੁੰਦਾ ਹੈ ਕਿ ਕਿਸ ਤਰੀਕੇ ਦੀ ਗੱਲ ਚਾਹੀਦੀ ਹੈ । ਇਸ ਦੇ ਵਿਚ ਅਸੀਂ ਬਹੁਤ ਕੁਝ ਕਰਨਾ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀ ਗੱਲ ਇਥੇ ਆਈ ਹੈ ਕਿ ਸਟੇਟ ਦੀ ਡਿਵੈਲਪਮੈਂਟ ਦੇ ਸਾਰੇ ਕੰਮ

ਸੂਬਿਆਂ ਦੀਆਂ ਸਰਕਾਰਾਂ ਕੋਲ ਹਨ। ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤਕਰੀਬਨ 97% ਕੰਮ ਐਸੇ ਹਨ ਜਿਵੇਂ ਕਿ ਸੜਕਾਂ ਬਣਾਉਣੀਆਂ, ਪਾਵਰ ਅਤੇ ਇਰੀਗੇਸ਼ਨ ਦਾ ਕੰਮ ਅਤੇ ਹੋਰ ਡਿਵੈਲਪਮੈਂਟ ਦੇ ਕੰਮਾਂ ਵਿਚ ਸਟੇਟ ਦੀਆਂ ਸਰਕਾਰਾਂ ਨੂੰ ਆਪਣਾ ਹਿੱਸਾ ਪਾਉਣਾ ਪੈਂਦਾ ਹੈ ਅਤੇ ਆਪਣੇ ਰਿਸੋਰਸਿਜ਼ ਤੇ ਡੀਪੈਂਡ ਕਰਨਾ ਪੈਂਦਾ ਹੈ। ਸਾਨੂੰ ਸੈਂਟਰ ਤੋਂ ਇਨ੍ਹਾਂ ਡਿਵੈਲਪਮੈਂਟ ਦੇ ਕੰਮਾਂ ਲਈ ਬਹੁਤ ਘਟ ਹਿੱਸਾ ਮਿਲਦਾ ਹੈ, ਜਿਸ ਦੇ ਲਈ ਵੱਧ ਮਾਲੀ ਅਧਿਕਾਰਾਂ ਦੀ ਗੱਲ ਆਈ ਸੀ। ਇਹ ਸਾਰਾ ਕੁੱਝ ਕਾਂਸਟੀਚਿਊਸ਼ਨ ਦੇ ਵਿਚ ਹੈ ਕਿ ਡਿਵਲੈਪਮੈਂਟ ਦੇ ਕੰਮਾਂ ਲਈ ਅਸੀਂ ਸੈਂਟਰ ਤੋਂ ਮਦੱਦ ਲਈ ਮੰਗ ਕਰ ਸਕਦੇ ਹਾਂ ਕਿਉਂਕਿ ਸਾਰੀ ਡਿਵਲੈਪਮੈਂਟ ਲਈ ਸਟੇਟਾਂ ਜ਼ਿੰਮੇਵਾਰ ਹੁੰਦੀਆਂ ਹਨ। ਸਾਡੇ ਚੀਫ ਮਨਿਸਟਰ ਸਾਹਿਬ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਦੀ ਮੀਟਿੰਗ ਵਿਚ ਆਪਣੇ ਵਿਚਾਰ ਰਖੇ ਸਨ ਅਤੇ ਦੂਜਿਆਂ ਸੂਬਿਆਂ ਦੇ ਚੀਫ਼ ਮਨਿਸਟਰਾਂ ਵੱਲੋਂ ਵੀ ਵਿਚਾਰ ਰਖੇ ਗਏ ਸਨ। ਉਸ ਮੀਟਿੰਗ ਵਿਚ ਮੈਂ ਵੀ ਗਿਆ ਸੀ। ਉਸ ਐਨ. ਡੀ. ਸੀ. ਦੀ ਮੀਟਿੰਗ ਵਿਚ ਕਿਹਾ ਸੀ—

"Divisible pool should include taxes on income in all forms In other words, it should include both income-tax and corporation tax including any sur-charge on this. The net proceeds of these taxes may be shared equally between the Centre and the States."

ਕੁੱਝ ਅਨੋਮਲੀਆਂ ਸਨ। ਇਨ੍ਹਾਂ ਅਨੋਮਲੀਆਂ ਨੂੰ ਅਸੀਂ ਮੀਟਿੰਗ ਵਿਚ ਉਠਾਇਆ ਸੀ ਅਤੇ ਸੈਂਟਰ ਤੋਂ ਮੰਗ ਕੀਤੀ ਸੀ ਕਿ ਸਾਨੂੰ ਕਾਰਪੋਰੇਸ਼ਨ ਟੈਕਸ ਵਿਚੋਂ ਸਟੇਟ ਨੂੰ ਕੋਈ ਹਿੱਸਾ ਨਹੀਂ ਮਿਲਦਾ ਹੈ। ਕਾਰਪੋਰੇਸ਼ਨ ਟੈਕਸ ਦੇ ਰਾਹੀਂ ਸੈਂਟਰ ਨੂੰ ਕਾਫੀ ਆਮਦਨੀ ਹੁੰਦੀ ਹੈ ਜਿਸ ਵਿਚੋਂ ਸਾਨੂੰ ਹਿੱਸਾ ਜ਼ਰੂਰੀ ਮਿਲਣਾ ਚਾਹੀਦਾ ਹੈ। ਇਸੇ ਤਰ੍ਹਾਂ ਇਨਕਮ ਟੈਕਸ ਵਿਚੋਂ ਸੂਬਿਆਂ ਨੂੰ ਕੁੱਝ ਹਿੱਸਾ ਮਿਲਦਾ ਹੈ ਅਤੇ ਐਕਸਾਈਜ਼ ਡਿਊਟੀ ਵਿਚੋਂ ਬਹੁਤ ਥੋੜ੍ਹ ਜਿਹਾ ਹਿੱਸਾ ਮਿਲਦਾ ਹੈ। ਇਸੇ ਤਰ੍ਹਾਂ ਵਰਲਡ ਦੀ ਆਈ. ਡੀ. ਏ. ਹੈ ਜਿਸ ਕੋਲੋਂ ਸਟੇਟਾਂ ਲੋਨ ਲੈਂਦੀਆਂ ਹਨ। ਇਸ ਲੋਨ ਵਿਚੋਂ ਥੋੜਾ ਜਿਹਾ ਹਿੱਸਾ ਸੈਂਟਰ ਦੀ ਸਰਕਾਰ ਸਟੇਟਾਂ ਨੂੰ ਦਿੰਦੀ ਹੈ ਜਦ ਕਿ ਚਾਹੀਦਾ ਇਹ ਹੈ ਕਿ ਇਹ ਜਿਹੜਾ ਲੋਨ ਸਟੇਟ ਗੌਰਮਿੰਟ ਨੂੰ ਇਸ ਵਰਲਡ ਏਜੰਸੀ ਤੋਂ ਮਿਲਦਾ ਹੈ ਉਹ ਸਾਰਾ ਸਟੇਟ ਨੂੰ ਮਿਲਣਾ ਚਾਹੀਦਾ ਹੈ ਚਾਹੇ ਸੈਂਟਰ ਲੋਨ ਤੇ ਜਿਹੜਾ ਇੰਟ੍ਰੈਸਟ ਹੈ ਉਸ ਤੋਂ ਅੱਧਾ ਪਰਸੈਂਟ ਵੱਧ ਇੰਟ੍ਰੈਸਟ ਲੈ ਲਵੇ। ਇਨ੍ਹਾਂ ਗੱਲਾਂ ਦਾ ਜ਼ਿਕਰ ਐਨ.ਡੀ.ਸੀ. ਦੀ ਮੀਟਿੰਗ ਵਿੱਚ ਸਟੇਟਾਂ ਵਲੋਂ ਹੋਇਆ ਸੀ। ਕਈ ਲੋਕ ਇਸ ਨੂੰ ਆਟੋਨੋਮੀ ਦੇ ਲਫਜ਼ ਵਿੱਚ ਇਸਤੇਮਾਲ ਕਰਦੇ ਹਨ। ਅਸੀਂ ਚਾਹੁੰਦੇ ਹਾਂ ਕਿ ਸਾਨੂੰ ਰਿਸੋਰਸਿਜ਼ ਜ਼ਿਆਦਾ ਮਿਲਣੇ ਚਾਹੀਦੇ ਹਨ ਪਰ ਕਈ ਲੋਕ ਇਸ ਨੂੰ ਪੁਲੀਟੀਕਲ ਆਟੋਨੋਮੀ ਦਾ ਲਫਜ਼ ਇਸਤੇਮਾਲ ਕਰਕੇ ਯੂਜ਼ ਕਰਦੇ ਹਨ। ਮੈਂ ਇਥੇ ਇਕ ਗੱਲ ਸਾਫ ਤੌਰ ਤੇ ਦੱਸ ਦੇਣਾ ਚਾਹੁੰਦਾ ਹਾਂ ਅਤੇ ਆਪਣੇ ਦੋਸਤਾਂ ਨੂੰ ਕੋਈ ਡਿਸਰਿਸਪੈਕਟ ਸ਼ੋਅ ਨਹੀਂ ਕਰਨਾ ਚਾਹੁੰਦਾ। ਇਸ ਆਟੋਨੋਮੀ ਦੇ ਲਫਜ਼ ਦਾ ਮਤਲਬ ਮੈਂ ਡਿਕਸ਼ਨਰੀ ਵਿਚੋਂ ਵੇਖਿਆ ਹੈ। Autonomy means right of self-Government, ਸਵਰਾਜ। ਇਸ ਦੇ ਨਾਲ ਦੂਜੀ ਡਿਕਸ਼ਨਰੀ ਦਾ ਜ਼ਿਕਰ ਕਰਦਾ ਹਾਂ ਜਿਹੜੀ ਕਿ ਬੜੀ ਪਾਪੂਲਰ ਡਿਕਸ਼ਨਰੀ ਹੈ ਉਸ ਵਿਚੋਂ ਅਟਾਨੋਮੀ ਦਾ ਜੋ ਮਤਲਬ ਹੈ, ਸ਼ਾਇਦ ਇਨ੍ਹਾਂ ਨੂੰ ਇਸ ਦਾ ਮਤਲਬ ਪਤਾ ਨਹੀਂ ਹੈ, ਉਹ ਵੀ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ .—

"State of being self-Government, right of self-Government, self Governing State"

ਜਿਥੇ ਗੁਲਾਮੀ ਹੋਵੇ ਉਥੇ ਮੰਗ ਕੀਤੀ ਜਾਂਦੀ ਹੈ ਕਿ ਪੁਲੀਟੀਕਲ ਆਟੋਨੋਮੀ ਚਾਹੀਦੀ ਹੈ। ਇਸ ਦਾ

[ਉਦਯੋਗ ਮੰਤਰੀ]

ਮਤਲਬ ਹੁੰਦਾ ਹੈ ਕਿ ਅਸੀਂ ਆਪਣੀ ਹਕੂਮਤ ਚਾਹੁੰਦੇ ਹਾਂ, ਸਵਰਾਜ ਚਾਹੁੰਦੇ ਹਾਂ। ਬਹੁਤ ਸਾਰੇ ਲੋਕ ਫਾਈਨੈਂਸ਼ਿਅਲ ਆਟੋਨੋਮੀ ਨੂੰ ਬਗ਼ੈਰ ਸੋਚੇ ਸਮਝੇ ਗ਼ਲਤ ਮਲਤ ਗੱਲਾਂ ਕਰੀ ਜਾਂਦੇ ਹਨ। ਆਟੋਨੋਮੀ ਦਾ ਮਤਲਬ ਹੈ ਕਿ ਸੈਂਟਰ ਦੀ ਦਖ਼ਲ ਅੰਦਾਜ਼ੀ ਨਾ ਹੋਵੇ। ਸੂਬਾ ਰੈਵੇਨਿਊ ਇਕੱਠਾ ਕਰੇ ਔਰ ਸੈਂਟਰ ਗੌਰਮਿੰਟ ਨੂੰ ਉਸ ਦੇ ਵਿਚੋਂ ਕੁਝ ਨਾ ਦੇਵੇ। ਇਸ ਨੂੰ ਆਟੋਨਮੀ ਕਹਿੰਦੇ ਹਨ। ਫਰਕ ਸਿਰਫ ਇਹ ਹੈ ਕਿ ਲਫ਼ਜ਼ ਦਾ ਯੂਜ਼ ਕਿਸ ਢੰਗ ਨਾਲ ਕਰਨਾ ਹੈ, ਕਿਸ ਤਰ੍ਹਾਂ ਨਾਲ ਇਸ ਨੂੰ ਪੁੱਟ ਕਰਨਾ ਹੈ। ਇਸ ਲਈ ਜਿਹੜਾ ਇਨ੍ਹਾਂ ਦਾ ਮਤਾ ਹੈ, ਉਹ ਪ੍ਰਾਪਰ ਫ਼ਾਰਮ ਵਿਚ ਨਹੀਂ ਹੈ। ਜਿਹੜੀਆਂ ਛੋਟੀਆਂ ਛੋਟੀਆਂ ਗੱਲਾਂ ਸਾਡੀ ਡਿਵੈਲਪਮੈਂਟ ਦੇ ਰਸਤੇ ਵਿਚ ਆਉਂਦੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਅਸੀਂ ਪ੍ਰਧਾਨ ਮੰਤਰੀ ਨੂੰ ਵੀ ਮਿਲੇ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਮੈਨੂੰ ਇਨ੍ਹਾਂ ਔਕੜਾਂ ਨੂੰ ਦੂਰ ਕਰਨ ਵਿਚ ਕੋਈ ਇਤਰਾਜ਼ ਨਹੀਂ ਹੈ ਔਰ ਮੈਂ ਇਨ੍ਹਾਂ ਨੂੰ ਕੰਸਿਡਰ ਕਰਾਂਗਾ। ਇਸੇ ਤਰ੍ਹਾਂ ਸਾਡੇ ਮੈਨੀਫੈਸਟੋ ਵਿੱਚ ਬੜਾ ਕਲੀਅਰ ਦਿੱਤਾ ਹੋਇਆ ਹੈ। ਸਾਡੇ ਜਨਤਾ ਪਾਰਟੀ ਦੇ ਪ੍ਰਧਾਨ, ਸ੍ਰੀ ਚੰਦਰ ਸ਼ੇਖਰ ਜੀ 23 ਜਨਵਰੀ ਨੂੰ ਇਥੇ ਆਏ ਸਨ ਅਤੇ ਕੈਟੇਗੋਰੀਕਲੀ ਉਨ੍ਹਾਂ ਨੇ ਕਿਹਾ ਸੀ:

"He did not understand the term of financial autonomy and asked what will happen in Nagaland, Ladakh, A-runachal Pradesh border areas which are not financially viable if this principle is accepted.

Regional imbalances should not be created or encouraged. Strategic areas had to be defended. The Country has to have resources for safeguarding the unity of the country he, said."

ਅਸੀਂ ਤਾਂ ਰਿਸੋਰਸਿਜ਼ ਦੀ ਗੱਲ ਕੀਤੀ ਸੀ ਤਾਂਕਿ ਅਸੀਂ ਆਪਣੇ ਸੂਬੇ ਦੀ ਤਰੱਕੀ ਕਰ ਸਕੀਏ ਕਿਉਂਕਿ ਬਗ਼ੈਰ ਰਿਸੋਰਸਿਜ਼ ਦੇ ਸਟੇਟਾਂ ਤਰੱਕੀ ਨਹੀਂ ਕਰ ਸਕਦੀਆਂ। ਇਸੇ ਕਰਕੇ ਸਾਰੀਆਂ ਸਟੇਟਾਂ ਨੇ ਐਨ. ਡੀ. ਸੀ. ਦੀ ਮੀਟਿੰਗ ਵਿਚ ਇਨ੍ਹਾਂ ਗੱਲਾਂ ਦਾ ਜ਼ਿਕਰ ਕੀਤਾ ਸੀ ਅਤੇ ਮੰਗ ਕੀਤੀ ਸੀ ਕਿ ਅਸੀਂ ਫਾਈਨੈਂਸ਼ਿਅਲ ਰਿਸੋਰਸਿਜ਼ ਜ਼ਿਆਦਾ ਚਾਹੁੰਦੇ ਹਾਂ। ਐਨ. ਡੀ. ਸੀ. ਦੀ ਮੀਟਿੰਗ ਵਿਚ ਅਸੀਂ ਮੰਗ ਕੀਤੀ ਸੀ ਕਿ ਕਾਂਸਟੀਚਿਊਸ਼ਨ ਵਿਚ ਅਮੈਂਡਮੈਂਟ ਕਰਨ ਦੀ ਲੋੜ ਹੈ ਅਤੇ ਇਹ ਅਮੈਂਡਮੈਂਟ ਹੋਣੀ ਚਾਹੀਦੀ ਹੈ। ਇਸ ਲਈ ਇਹ ਗੱਲ ਮੈਂ ਸਾਫ ਤੌਰ ਤੇ ਕਹਿੰਦਾ ਹਾਂ ਕਿ ਸਾਰਾ ਭਾਰਤ ਇਕ ਮੁਲਕ ਹੈ, ਇਹ ਇਕ ਕੌਮ ਹੈ ਇਸ ਦੇ ਨਾਲੋਂ ਅਲਗ ਹੋਣ ਵਾਲੀ ਕੋਈ ਗੱਲ ਹੀ ਨਹੀਂ। ਅਸੀਂ ਇਸ ਦੇਸ਼ ਦੀ ਵੱਧ ਤੋਂ ਵੱਧ ਸੇਵਾ ਕਰਨ ਦੀ ਕੋਸ਼ਿਸ਼ ਕਰਾਂਗੇ। ਅਸੀਂ ਆਪਣੇ ਦੇਸ਼ ਨੂੰ ਅੱਗੇ ਲੈ ਜਾਵਾਂਗੇ। ਡਿਪਟੀ ਸਪੀਕਰ ਸਾਹਿਬ, ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭਾਰਤ ਦੇਸ਼ ਦੇ ਵਿਚ ਕਈ ਧਰਮਾਂ ਦੇ ਲੋਕ ਰਹਿੰਦੇ ਹਨ, ਉਨ੍ਹਾਂ ਦੇ ਵਿਚ ਏਕਤਾ ਹੈ ਅਤੇ ਉਨ੍ਹਾਂ ਦਾ ਇਕੋ ਮੁਲਕ ਹੈ, ਇਕੋ ਕੌਮ ਹੈ, ਇਸ ਦੇ ਵਿਚ ਕਿਸੇ ਨੂੰ ਸ਼ਕ ਨਹੀਂ ਹੋਣਾ ਚਾਹੀਦਾ। ਚਾਹੇ ਭਾਰਤ ਵਿਚ ਕੋਈ ਸਿੱਖ ਹੈ, ਮੁਸਲਮਾਨ ਹੈ ਜਾਂ ਕੋਈ ਇਸਾਈ ਹੈ, ਉਹ ਸਾਰੇ ਇਸ ਦੇਸ਼ ਦੇ ਵਾਸੀ ਹਨ ਅਤੇ ਇੰਡੀਅਨ ਹਨ ਅਤੇ ਇੰਡੀਆ ਇਕ ਹੈ। ਇਸ ਦੇਸ਼ ਦੀ 65 ਕਰੋੜ ਦੀ ਆਬਾਦੀ ਜਿਹੜੀ ਇਸ ਦੇਸ਼ ਵਿਚ ਰਹਿੰਦੀ ਹੈ, ਉਹ ਸਾਰੇ ਇੰਡੀਅਨ ਹਨ। ਬੇਸ਼ਕ ਉਨ੍ਹਾਂ ਦੇ ਧਰਮ ਅਲੱਗ ਅਲੱਗ ਹੋ ਸਕਦੇ ਹਨ ਪਰ ਕੌਮੀਅਤ ਇਕ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਕ ਵਾਰ ਫਿਰ ਕਹਾਂਗਾ ਕਿ ਜਿਹੜਾ ਕਾਂਗਰਸ ਪਾਰਟੀ ਨੇ ਇਹ ਮਤਾ ਪੇਸ਼ ਕੀਤਾ ਹੈ, ਇਸ ਨੂੰ ਇਹ ਵਾਪਿਸ ਲੈ ਲੈਣ। ਇਤਨਾ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ।

**ਪ੍ਰੋਫੈਸਰ ਜਗੀਰ ਸਿੰਘ (ਵਲਟੋਹਾ)** : ਡਿਪਟੀ ਸਪੀਕਰ ਸਾਹਿਬ, ਇਥੇ ਪਹਿਲਾਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲੇ ਹਨ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਪ੍ਰੋਫੈਸਰ ਜਗੀਰ ਸਿੰਘ ਜੀ, ਤੁਸੀਂ 2-3 ਮਿੰਟਾਂ ਵਿਚ ਹੀ ਖ਼ਤਮ ਕਰ ਦੇਣਾ ਕਿਉਂਕਿ ਟਾਈਮ ਬਹੁਤ ਥੋੜਾ ਹੈ ।

**ਪ੍ਰੋਫੈਸਰ ਜਗੀਰ ਸਿੰਘ** : ਠੀਕ ਹੈ ਜੀ, ਮੈਂ ਖਤਮ ਕਰ ਦੇਵਾਂਗਾ । ਇਸ ਮਤੇ ਨੂੰ ਚੌਧਰੀ ਬਲਰਾਮ ਵਲੋਂ ਲਿਆਉਣ ਤੇ ਮੈਨੂੰ ਬੜੀ ਹੈਰਾਨਗੀ ਹੋਈ ਹੈ । ਜੇਕਰ ਕੋਈ ਪਿਛਾਂ ਖਿਚੂ ਮੈਂਬਰ ਇਸ ਮਤੇ ਨੂੰ ਇਸ ਹਾਊਸ ਵਿਚ ਲਿਆਉਂਦਾ ਤਾਂ ਮੈਨੂੰ ਕੋਈ ਇਤਨੀ ਹੈਰਾਨਗੀ ਨਹੀਂ ਹੋਣੀ ਸੀ । ਇਹ ਮਤਾ ਆਪੋਜ਼ੀਸ਼ਨ ਦੇ ਲੀਡਰ ਨੇ ਪੇਸ਼ ਕੀਤਾ ਜਿਨ੍ਹਾਂ ਨੂੰ ਚੀਫ ਮਨਿਸਟਰ ਸਾਹਿਬ ਨੇ ਕੈਬਨਿਟ ਮਨਿਸਟਰ ਦਾ ਦਰਜਾ ਦਿੱਤਾ ਹੋਇਆ ਹੈ । ਇਹ ਠੀਕ ਹੈ ਕਿ ਸਾਡੇ ਸੀ. ਐਮ. ਸਾਹਿਬ ਡੈਮੋਕਰੈਟਿਕ ਸਿਧਾਤਾਂ ਤੇ ਚੱਲਣ ਵਾਲੇ ਹਨ ਅਤੇ ਇਨ੍ਹਾਂ ਸਿਧਾਂਤਾਂ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਨੂੰ ਕੈਬਨਿਟ ਮਨਿਸਟਰ ਦਾ ਦਰਜਾ ਦਿਤਾ ਸੀ । ਸ੍ਰੋਮਣੀ ਅਕਾਲੀ ਦਲ ਵੱਲੋਂ ਪਾਸ ਕੀਤੇ ਗਏ ਮਤਿਆਂ ਤੇ ਇਨ੍ਹਾਂ ਨੂੰ ਟੀਕਾ ਟਿਪਣੀ ਕਰਨ ਦਾ ਕੋਈ ਅਧਿਕਾਰ ਨਹੀਂ ਹੈ । ਇਹ ਮਤਾ ਸੈਂਟਰ ਅਤੇ ਸਟੇਟ ਦੇ ਸਬੰਧ ਡਿਟਰਮਿਨ ਕਰਨ ਲਈ ਲਿਆਏ ਸਨ । ਇਸ ਗੱਲ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਪਿਛੇ 30-32 ਸਾਲਾਂ ਦੇ ਵਿਚ ਇਨ੍ਹਾਂ ਨੇ ਪੰਜਾਬ ਨੂੰ ਸੈਂਟਰ ਤੋਂ ਕੁਝ ਨਹੀਂ ਦਿਵਾਇਆ ਔਰ ਇਹ ਸਾਰੇ ਅਧਿਕਾਰ ਸੂਬੇ ਦੇ ਦਿੱਲੀ ਛੱਡ ਆਏ । ਇਨ੍ਹਾਂ ਨੇ ਸੂਬਿਆਂ ਦੇ ਅਧਿਕਾਰਾਂ ਨੂੰ ਮਿਉਂਸਪਲ ਕਮੇਟੀਆਂ ਦੇ ਅਧਿਕਾਰਾਂ ਦੇ ਬਰਾਬਰ ਕਰਵਾ ਦਿੱਤੇ ਸਨ । ਅਸੀਂ ਦੇਸ਼ ਨੂੰ ਇਕ ਚਾਹੁੰਦੇ ਹਾਂ । ਅਸੀਂ ਸੈਪਰੇਸ਼ਨ ਦਾ ਨਾਂ ਤਕ ਨਹੀਂ ਲਿਆ ਹੈ । ਇਹ ਸੈਪਰੇਸ਼ਨ ਦੀਆਂ ਗੱਲਾਂ ਕਾਂਗਰਸੀ ਖੁੱਦ ਕਰਦੇ ਹਨ ਅਤੇ ਸਿੱਖ ਹੋਮਲੈਂਡ ਦਾ ਫੱਟਾ ਜਿਹੜਾ ਲੱਗਾ ਹੋਇਆ ਹੈ, ਇਹ ਵੀ ਇਨ੍ਹਾਂ ਕਾਂਗਰਸੀਆਂ ਨੇ ਆਪਣੇ ਬੰਦਿਆਂ ਕੋਲੋਂ ਲਵਾਇਆ ਹੋਇਆ ਹੈ (ਤਾੜੀਆਂ), ਡਿਪਟੀ ਸਪੀਕਰ ਸਾਹਿਬ, ਅੱਜ ਉਹੀ ਲੋਕ ਹਨ, ਜੋ ਸ੍ਰੋਮਣੀ ਗੁਰਦਵਾਰਾ ਕਮੇਟੀ ਦੀਆਂ ਚੋਣਾਂ ਵਿਚ ਬੋਗਸ ਅਕਾਲੀ ਦਲ ਬਣਾ ਕੇ ਇਲੈਕਸ਼ਨਾਂ ਲੜਦੇ ਹਨ । ਇਹ ਲੋਕ ਕਾਂਗਰਸ ਪਾਰਟੀ ਦੀ ਸ਼ਹਿ ਤੇ ਕਰ ਰਹੇ ਹਨ । ਇਨ੍ਹਾਂ ਕਾਂਗਰਸੀਆਂ ਦੀ ਤਾਂ ਉਹੀ ਗੱਲ ਹੈ ਕਿ 'ਅੱਗ ਲਾਈ ਤੇ ਡੱਬੂ ਕੰਧ ਤੇ" (ਵਿਘਨ)

**Mr. Deputy Speaker**: Please wind up.

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਕਦੇ ਵੀ ਅਕਾਲੀਆਂ ਨੇ ਸਿੱਖ ਹੋਮਲੈਂਡ ਦੀ ਮੰਗ ਨਹੀਂ ਕੀਤੀ । ਅਸੀਂ ਹਿੰਦੁਸਤਾਨ ਦੇ ਅੰਦਰ ਰਹਿੰਦੇ ਹਾਂ । ਅਸੀਂ ਆਪਣੇ ਸੂਬੇ ਨੂੰ ਅੱਗੇ ਵਧਾਉਣਾ ਚਾਹੁੰਦੇ ਹਾਂ । ਹਿੰਦੁਸਤਾਨ ਨੂੰ ਅੱਗੇ ਵਧਾਉਣਾ ਚਾਹੁੰਦੇ ਹਾਂ (ਥੰਪਿੰਗ) ਪਰ ਕਾਂਗਰਸੀ ਸਮੇਂ ਸਮੇਂ ਸਿਰ ਕੋਈ ਨਾ ਕੋਈ ਸ਼ੋਸ਼ਾ ਛਡਦੇ ਰਹਿੰਦੇ ਹਨ । (ਵਿਘਨ)

**ਚੌਧਰੀ ਬਲਰਾਮ ਜਾਖੜ** : ** ** ** **

**ਸ੍ਰੀ ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

*Expunged as ordered by the Chair.

[ਸ੍ਰੀ ਡਿਪਟੀ ਸਪੀਕਰ]

Prof. Jagir Singh, your time is now over. Please take your seat now. The next item on the agenda is motion under Rule 77.

**Prof. Jagir Singh** : Please give me only two minutes to finish the speech.

**Mr. Deputy Speaker** : I am sorry, I cannot allow you to make any further speech (Interruption) I am not empowered to give you more time. Please take your seat now.

## MOTION UNDER RULE 77

**Sardar Umrao Singh** : Sir, I beg to move—

> That the situation arising out of the non-payment of remunerative prices to the farmers for the agricultural produce and inability of the Government to check the fall in the prices of the cotton sugarcane and potatoes resulting in a loss of crores of rupees to the Punjab farmers be taken into consideration.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਇਹ ਫੈਸਲਾ ਹੋਇਆ ਸੀ ਕਿ 10 ਮਿੰਟ ਚੌਧਰੀ ਬਲਰਾਮ ਜਾਖੜ, 10 ਮਿੰਟ ਸਰਦਾਰ ਉਮਰਾਓ ਸਿੰਘ ਸਿੰਘ, 10 ਮਿੰਟ ਸੀ. ਪੀ. ਆਈ, 10 ਮਿੰਟ ਸੀ. ਪੀ. ਆਈ. ਐਮ. ਅਤੇ 20 ਮਿੰਟ ਮਨਿਸਟਰ ਸਾਹਿਬ ਨੂੰ ਮਿਲਣਗੇ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਇਹ ਤਾਂ ਹਾਊਸ ਦੀ ਮਰਜ਼ੀ ਹੈ ਅਤੇ ਹਾਊਸ ਦਾ ਟਾਈਮ ਵਧਾਇਆ ਵੀ ਜਾ ਸਕਦਾ ਹੈ ।

**ਸਰਦਾਰ ਉਮਰਾਓ ਸਿੰਘ (ਨਕੋਦਰ)** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ 10 ਮਿੰਟ ਹੀ ਲਵਾਂਗਾ । ਇਹ ਰੈਜ਼ੋਲਿਊਸ਼ਨ ਸਾਰੀਆਂ ਪਾਰਟੀਆਂ ਵਲੋਂ ਹੈ ਅਤੇ ਇਸ ਉਤੇ ਉਨ੍ਹਾਂ ਨੇ ਦਸਖਤ ਕੀਤੇ ਹੋਏ ਹਨ । ਪ੍ਰਾਈਸਿਜ਼ ਦਾ ਬਹੁਤ ਫਰਕ ਹੈ । ਐਗਰੀਕਲਚਰ ਮਨਿਸਟਰ ਸਾਹਿਬ, ਇਸ ਵਕਤ ਹਾਊਸ ਵਿਚ ਬੈਠੇ ਹਨ । ਮੈਂ ਆਪਣੀ ਸਪੀਚ ਵਿਚ ਇਹ ਦਸਾਂਗਾ ਕਿ ਇਹ ਗੌਰਮਿੰਟ ਫੇਲ੍ਹ ਹੋਈ ਹੈ ਜਾਂ ਨਹੀਂ ਹੋਈ । ਇਸ ਮਸਲੇ ਦਾ ਬਹੁਤ ਵੱਡਾ ਕਨਸਰਨ ਪੰਜਾਬ ਦੇ ਨਾਲ ਹੈ । ਇਹ ਠੀਕ ਹੈ ਕਿ ਰੂਲਿੰਗ ਪਾਰਟੀ ਤੇ ਆਪੋਜ਼ੀਸ਼ਨ ਪਾਰਟੀ ਆਪਸ ਵਿਚ ਇੱਕ ਦੂਜੇ ਦੀ ਨਖੇਧੀ ਕਰਦੇ ਹਨ । ਉਹ ਕਹਿੰਦੇ ਹਨ ਕਿ ਪਿਛਲੇ 10 ਸਾਲਾ ਦੇ ਵਿਚ ਇਹ ਹੁੰਦਾ ਰਿਹਾ ਹੈ ਅਤੇ ਇਹ ਹੋਣਾ ਚਾਹੀਦਾ ਸੀ । ਪਰ ਇਸ ਨਾਲ ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨਾਂ ਦਾ ਭਲਾ ਨਹੀਂ ਹੋ ਸਕਦਾ । ਇਕ ਦੂਜੇ ਤੇ ਦੂਸ਼ਣ ਜ਼ਰੂਰ ਲਾਏ ਜਾ ਸਕਦੇ ਹਨ ਕਿ ਇਹ ਫੇਲ੍ਹ ਹੋਏ ਹਨ ਉਹ ਫੇਲ੍ਹ ਹੋਏ ਹਨ ਮੈਂ ਕਨਸਟਰੱਕਟਿਵ ਗੱਲਾਂ ਕਰਾਂਗਾ । ਇਹ ਠੀਕ ਹੈ ਕਿ ਪਿਛਲੇ 15-20 ਸਾਲਾਂ ਵਿਚ ਪੰਜਾਬ ਦੀ ਉਪਜ ਵੱਧੀ ਹੈ । ਕਿਸੇ ਸਾਲ ਵਿਚ ਵਧੀ ਹੈ ਅਤੇ ਕਿਸੇ ਸਾਲ ਵਿਚ ਘੱਟੀ ਹੈ । ਡਿਪਟੀ ਸਪੀਕਰ ਸਾਹਿਬ, ਸਾਲ 1970 ਤੋਂ 1977 ਤਕ ਉਪਜ 9 ਲੱਖ ਤੋਂ 17 ਲੱਖ ਹੋਈ ਹੈ । ਪਰ ਅਸੀਂ ਵੇਖਣਾ ਹੈ ਕਿ ਪਿਛਲੇ ਦੋ ਸਾਲਾਂ ਦੇ ਵਿਚ ਕਿਤਨਾ ਵਾਧਾ ਹੋ ਸਕਿਆ ਹੈ । ਪੰਜਾਬ ਸਰਕਾਰ ਨੇ ਦੋ ਸਾਲਾਂ ਦੇ ਵਿਚ ਦੋ ਬਜਟ ਪਾਸ ਕੀਤੇ ਹਨ । ਪਹਿਲਾ ਬਜਟ ਸ਼ਰਮਾ ਜੀ ਪਾਸ ਕਰਕੇ ਗਏ ਸਨ । ਉਹ ਪੈਸੇ ਕਿਸਾਨਾਂ ਦੀ ਸਹੂਲਤ ਲਈ ਅਤੇ ਗਰੀਬਾਂ ਦੀ ਸਹੂਲਤ ਲਈ

ਸ਼ਰਮਾ ਜੀ ਨੇ ਰੱਖੇ ਸਨ ਅਤੇ ਖਾਦ ਵਿਚ ਸਬਸਿੱਡੀ ਕਿਸਾਨਾਂ ਲਈ ਰੱਖੀ ਗਈ ਸੀ, ਪਰ ਇਨ੍ਹਾਂ ਨੇ ਹਟਾ ਦਿੱਤੀ, ਜੋ ਬਜਟ 1978-79 ਵਾਸਤੇ ਰਖਿਆ ਗਿਆ ਹੈ । ਇਸ ਕਰਕੇ ਜ਼ਿਆਦਾ ਪੈਦਾਵਾਰ ਹੋਈ ਕਿ ਅਸੀਂ 1977-78 ਵਿਚ ਜ਼ਿਆਦਾ ਸੱਬਸਿੱਡੀ ਦਿੱਤੀ ਹੈ । ਪਿਛਲੇ ਸਾਲ ਦੇ ਬਜਟ ਤੇ ਬਹਿਸ ਹੋਈ, ਜਿਹੜਾ ਕਿ ਇਸ ਕਾਂਗਰਸ ਸਰਕਾਰ ਦਾ ਸੀ । (ਵਿਘਨ)

12.35 ਬਾਅਦ ਦੁਪਹਿਰ

(ਇਸ ਸਮੇਂ ਹਾਜੀ ਅਨਵਰ ਅਹਿਮਦ ਖਾਨ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪਹਿਲਾਂ ਅਸੀਂ, ਚੇਅਰਮੈਨ ਸਾਹਿਬ, ਜਿਨਸ ਤੇ ਬੋਨਸ ਦਿੰਦੇ ਸੀ ਪਰ ਇਨ੍ਹਾਂ ਨੇ ਬੋਨਸ ਦੀ ਸਕੀਮ ਵੀ ਹਟਾ ਦਿੱਤੀ, ਜਿਸ ਨਾਲ ਕਿ ਹੁਣ ਕਿਸਾਨਾਂ ਨੂੰ ਭਾਰੀ ਨੁਕਸਾਨ ਹੋਇਆ ਹੈ । ਫਰਟੇਲਾਈਜ਼ਰ ਵੀ ਘੱਟਾ ਦਿੱਤਾ ਅਤੇ ਇਨਸੈਕਟੇਸਾਈਡ ਦੀ ਸੱਬਸਿਡੀ ਵੀ ਹਟਾ ਦਿੱਤੀ । ਕਾਟਨ ਸਪਰੇ ਵੀ ਇਸ ਵੇਲੇ ਹਟਾ ਦਿੱਤਾ ਅਤੇ ਕਿਹਾ ਗਿਆ ਕਿ ਸਪਰੇ ਦੀ ਲੋੜ ਹੀ ਨਹੀਂ ਹੈ । ਚੇਅਰਮੈਨ ਸਾਹਿਬ, ਅੱਜ ਲੋੜ ਹੈ ਕਿ ਕਿਸਾਨਾਂ ਨੂੰ ਸੱਬਸਿਡੀ ਦਿੱਤੀ ਜਾਵੇ, ਪਰ ਨਹੀਂ ਦਿੱਤੀ ਗਈ । ਇਸ ਲਈ ਇਨਡਾਇਰੈਕਟਲੀ ਪੰਜਾਬ ਦੇ ਕਿਸਾਨਾਂ ਨੂੰ ਬਹੁਤ ਨੁਕਸਾਨ ਹੋਇਆ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਫੇਲ੍ਹ ਹੋਈ ਹੈ ਕਿਉਂਕਿ ਉਹ ਅਜਿਹੀ ਕੋਈ ਵੀ ਸਕੀਮ ਨਹੀਂ ਬਣਾ ਸਕੀ ਜਿਸ ਨਾਲ ਕਿ ਕਿਸਾਨਾਂ ਨੂੰ ਫਾਇਦਾ ਹੋਵੇ । ਅਕਾਲੀ ਸਰਕਾਰ ਨੇ ਵਪਾਰੀਆਂ ਨੂੰ ਖੁਲ੍ਹੀ ਛੁਟੀ ਦਿੱਤੀ ਹੈ, ਜਿਸ ਨਾਲ ਕਿ ਵਪਾਰੀ ਕਿਸਾਨਾਂ ਨੂੰ ਲੁਟ ਰਹੇ ਹਨ । ਇਹ ਕਹਿੰਦੇ ਹਨ ਕਿ ਆਲੂਆਂ ਵਾਸਤੇ ਅਸੀਂ ਕੁਝ ਕਰ ਰਹੇ ਹਾਂ । ਪਰ ਵਪਾਰੀ ਪਹਿਲਾਂ ਹੀ ਗਰੀਬਾਂ ਨੂੰ ਅਤੇ ਛੋਟੇ ਕਿਸਾਨਾਂ ਨੂੰ ਲੁਟ ਚੁਕੇ ਹਨ ਵਪਾਰੀ ਆਲੂ ਖਰੀਦ ਚੁਕਾ ਹੈ । ਸੈਂਟਰਲ ਗੌਰਮਿੰਟ ਨੇ ਪੋਟੈਟੋ ਅਤੇ ਰਾਈਸ ਦੀ ਐਕਸਪੋਰਟ ਬੰਦ ਕਰ ਕੇ ਬਹੁਤ ਭਾਰੀ ਗਲਤੀ ਕੀਤੀ ਹੈ । ਐਕਸਪੋਰਟ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਹਰਲੇ ਮੁਲਕਾਂ ਨੇ ਪੋਟੈਟੋ ਅਤੇ ਰਾਈਸ ਦਾ ਪਹਿਲਾਂ ਹੀ ਸਾਲ ਭਰ ਜਾਂ ਛੇ ਮਹੀਨੇ ਤੋਂ ਇੰਤਜ਼ਾਮ ਕੀਤਾ ਹੋਇਆ ਹੈ, ਜਿਨ੍ਹਾਂ ਨੂੰ ਕਿ ਇਨ੍ਹਾਂ ਚੀਜ਼ਾਂ ਦੀ ਲੋੜ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਗੌਰਮਿੰਟ ਆਫ ਇੰਡੀਆ ਨੇ ਪੰਜਾਬ ਦੇ ਕਿਸਾਨਾਂ ਦਾ ਬਹੁਤ ਨੁਕਸਾਨ ਕੀਤਾ ਹੈ । ਹੁਣ ਨਵੀਂ ਪਾਲਿਸੀ ਬਣਾਈ ਹੈ, ਜਿਸ ਨਾਲ ਮਾਰਕਫੈਡ ਅਤੇ ਨੇਫੈਡ ਨੇ ਪੰਜਾਬ ਦੇ ਕਿਸਾਨਾਂ ਨੂੰ ਸੈਟਿਸਫਾਈ ਨਹੀਂ ਕੀਤਾ । ਇਹ ਸਰਕਾਰ ਹੁਣ ਸਮਝਦੀ ਹੈ ਕਿ ਅਸੀਂ 50/-ਰੁਪਏ ਪਰ ਕੁਇੰਟਲ ਦੇ ਹਿਸਾਬ ਨਾਲ ਆਲੂ ਲਏ ਹਨ ਅਤੇ ਕਿਸਾਨਾਂ ਦੀ ਮਦੱਦ ਕੀਤੀ ਹੈ । ਪਰ ਵਪਾਰੀ ਪਹਿਲਾਂ ਹੀ 20/- ਰੁਪਏ ਪਰ ਕੁਇੰਟਲ ਦੇ ਹਿਸਾਬ ਨਾਲ ਆਲੂ ਖਰੀਦ ਚੁੱਕੇ ਹਨ । ਜਦੋਂ ਐਜੀਟੇਸ਼ਨਾਂ ਸ਼ੁਰੂ ਹੋਈਆਂ ਅਤੇ ਹਜ਼ਾਰਾਂ ਦੀ ਤਾਦਾਦ ਵਿਚ ਕਿਸਾਨ ਜੇਲ੍ਹਾਂ ਵਿਚ ਗਏ ਤਾਂ ਫਿਰ ਪੰਜਾਬ ਸਰਕਾਰ ਨੇ ਮਾਰਕਫੈਡ ਅਤੇ ਨੇਫੈਡ ਨੂੰ, ਆਲੂ ਖਰੀਦਣ ਲਈ ਕਿਹਾ । ਮੈਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਚੈਲੰਜ ਕਰਦਾ ਹਾਂ ਕਿ ਉਹ ਪੰਜਾਬ ਦੀਆਂ ਮੰਡੀਆਂ ਦੇ ਵਿਚ ਜਾ ਕੇ ਵੇਖਣ ਕਿ ਆਲੂਆਂ ਦੀ ਕੀ ਹਾਲਤ ਹੋ ਰਹੀ ਹੈ ? 50/- ਰੁਪਏ ਕੁਇਟਲ ਦਾ ਭਾਅ ਉਨ੍ਹਾਂ ਨੂੰ ਨਹੀਂ ਮਿਲ ਰਿਹਾ ਜਦ ਕਿ ਜੱਥੇਦਾਰ ਦੇ ਕਹਿਣ ਉਤੇ ਹਰਾ ਆਲੂ ਵੀ ਚੁਕ ਲਿਆ ਜਾਂਦਾ ਹੈ । (ਡਾਕਟਰ ਭਗਤ ਸਿੰਘ ਵਲੋਂ ਵਿਘਨ)

[ਸਰਦਾਰ ਉਮਰਾਓ ਸਿੰਘ]

ਚੇਅਰਮੈਨ ਸਾਹਿਬ, ਮੈਂ ਅੱਜ ਇਸ ਗੱਲ ਦਾ ਹਾਮੀ ਹਾਂ ਕਿ ਸਟੇਟ ਟਰੇਡਿੰਗ ਹਿੰਦੁਸਤਾਨ ਵਿਚ ਹੋਵੇ । ਇਸ ਗੱਲ ਦਾ ਮੈਂ ਪਹਿਲਾਂ ਵੀ ਹਾਮੀ ਸੀ ਅਤੇ ਹੁਣ ਵੀ ਹਾਂ । ਕਿਸਾਨਾਂ ਨੂੰ ਜਿਨਸ ਦੀ ਪੂਰੀ ਪਰਾਈਸ ਮਿਲਣੀ ਚਾਹੀਦੀ ਹੈ ਪਰ ਵਪਾਰੀ ਕਿਸਾਨਾਂ ਨੂੰ ਲੁੱਟ ਰਹੇ ਹਨ । ਪੋਟੈਟੋਜ਼ ਦੀ ਗੱਲ ਕਰ ਲਓ, ਭਾਵੇਂ ਕਾਟਨ ਦੀ ਗੱਲ ਕਰ ਲਓ, ਇਥੇ ਬੜੀ ਗੈਰ-ਜ਼ਿਮੇਦਾਰੀ ਨਾਲ ਐਗਰੀਕਲਚਰ ਦੇ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਕਿ ਪਹਿਲਾਂ ਇਹ 100/- ਰੁਪਏ ਕੁਇੰਟਲ ਵਿਕਦਾ ਰਿਹਾ ਹੈ । ਸਵਾਲ ਇਹ ਨਹੀਂ ਹੈ ਕਿ ਪਹਿਲਾਂ ਕਿਸੇ ਜਿਨਸ ਦਾ ਕੀ ਭਾਅ ਰਿਹਾ ਹੈ । ਸਵਾਲ ਤਾਂ ਇਹ ਹੈ ਕਿ ਜੋ ਇਸ ਵੇਲੇ ਕਿਸੇ ਜਿਨਸ ਦੇ ਭਾਅ ਹਨ, ਉਸ ਨਾਲ ਤੁਸੀਂ ਸੈਟਿਸਫਾਈਡ ਹੋ, ਕੀ ਉਹ ਭਾਅ ਠੀਕ ਹਨ ? ਬਾਦਲ ਸਾਹਿਬ ਨੇ ਬਿਆਨ ਦਿੱਤਾ ਉਨ੍ਹਾਂ ਨੇ ਕਿਹਾ ਕਿ ਅਸੀਂ ਹੈਲਪਲੈਸ ਹਾਂ ਔਰ ਕਿਸਾਨ ਨੂੰ ਉਸ ਦੀ ਜਿਨਸ ਦੇ ਭਾਅ ਠੀਕ ਨਹੀਂ ਦਿਲਾ ਸਕਦੇ । ਇਸ ਵਿਚ ਉਨ੍ਹਾਂ ਦੀ ਇਜ਼ਤ ਵੱਧੀ ਹੈ । (ਵਿਘਨ) ਅੱਜ ਇਨ੍ਹਾਂ ਨੇ ਗੰਨੇ ਤੇ ਸੱਬਸਿਡੀ ਦੇ ਦਿੱਤੀ ਹੈ । ਤੁਹਾਨੂੰ ਪਤਾ ਹੀ ਹੈ ਕਿ ਗੰਨੇ ਦੀ ਕਿੰਨੀ ਪਰਸੈਂਟੇਜ ਮਿਲਾਂ ਵਿਚ ਜਾਂਦੀ ਹੈ । ਕੋਈ 15% ਗੰਨਾ ਮਿਲਾਂ ਵਿਚ ਜਾਂਦਾ ਹੈ ਔਰ ਬਾਕੀ ਦਾ 85% ਗੰਨੇ ਦਾ ਪੰਜਾਬ ਵਿਚ ਕੀ ਹਾਲ ਹੈ ? ਕਾਟਨ ਦਾ ਇਥੇ ਕੀ ਹਾਲ ਹੈ ? ਇਸ ਲਈ ਮੈਂ ਆਪਣੀ ਸਰਕਾਰ ਨੂੰ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਝੋਨੇ ਦੀ ਕੀ ਹਾਲਤ ਹੈ ? ਜੇ ਆਉਣ ਵਾਲੀ ਫਸਲ ਤਕ ਇਸ ਦੇ ਹੁਣ ਭਰੇ ਹੋਏ ਗੋਦਾਮਾਂ ਨੂੰ ਖਾਲੀ ਨਹੀਂ ਕਰਾਇਆ ਜਾਏਗਾ ਤਾਂ ਫਿਰ ਆਉਣ ਵਾਲੀ ਫਸਲ ਦਾ ਕੀ ਹਾਲ ਹੋਏਗਾ ? ਇਸੇ ਤਰ੍ਹਾਂ ਹੀ ਕਣਕ ਦਾ ਹਾਲ ਹੋਏਗਾ । ਇਸ ਵੇਲੇ ਕਣਕ ਦੇ ਐਫ. ਸੀ. ਆਈ. ਵਾਲਿਆਂ ਔਰ ਮਾਰਕਫੈਡ ਦੇ ਗੋਦਾਮ ਭਰੇ ਹੋਏ ਹਨ । ਜੇ ਇਹ ਗੁਦਾਮ ਖਾਲੀ ਨਾ ਕਰਾਏ ਗਏ ਤਾਂ ਆਉਣ ਵਾਲੀ ਫ਼ਸਲ ਵਾਸਤੇ ਮਾਰਕਿਟ ਵਿਚ ਐਨੇ ਕ੍ਰਾਈਸਿਜ਼ ਆਉਣ ਦੀ ਸੰਭਾਵਨਾ ਹੈ ਕਿ ਜਿਸ ਦਾ ਕੋਈ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਆਪਣੀ ਸਰਕਾਰ ਨੂੰ ਆਪਣੇ ਨੌਜਵਾਨ ਮਨਿਸਟਰ ਨੂੰ ਜਿਨ੍ਹਾਂ ਦੇ ਦਿਲ ਵਿਚ ਬੜੀ ਲਗਨ ਹੈ, ਪਰ ਜਦੋਂ ਇਹ ਦਿੱਲੀ ਜਾਂਦੇ ਹਨ ਤਾਂ ਇਨ੍ਹਾਂ ਦੀ ਕੋਈ ਸੁਣਦਾ ਨਹੀਂ ਹੈ । ਉਥੇ ਵੱਡੇ ਵੱਡੇ ਸੇਠ ਬੈਠੇ ਹਨ, ਕਣਕ ਹੋਵੇ ਜਾ ਕੋਈ ਜਿਨਸ ਹੋਵੇ, ਉਹ ਲੋਕ ਉਸ ਲਈ ਕੋਈ ਜਾਮਾ ਪਾਲੇਸੀ ਬਣਾਉਣ ਨਹੀਂ ਦਿੰਦੇ ਹਨ । (ਘੰਟੀ) ਉਹ ਸੈਂਟਰ ਵਿਚ ਕੋਈ ਅਜਿਹੀ ਪਾਲਿਸੀ ਬਣਾਉਣ ਨੂੰ ਤਿਆਰ ਨਹੀਂ ਜਿਸ ਨਾਲ ਕਿ ਕਿਸਾਨਾਂ ਦਾ ਕੋਈ ਭਲਾ ਹੋ ਸਕੇ ! ਇਨ੍ਹਾਂ ਨੇ ਕਿਸਾਨਾਂ ਦੀ ਸਬਸਿੱਡੀ ਬੰਦ ਕਰ ਦਿੱਤੀ ਹੈ । ਇਹ ਕਹਿੰਦੇ ਹਨ ਕਿ ਸ਼ਾਇਦ 110/- ਕਰੋੜ ਰੁਪਏ ਦਾ ਕਰਜ਼ਾ ਕਿਸਾਨਾਂ ਨੂੰ ਹੋਰ ਦੇ ਦਿੱਤਾ ਹੈ । ਮੈਂ ਕਹਿੰਦਾ ਹਾਂ ਕਿ ਇਹ ਕਰਜ਼ਾ ਪੰਜਾਬ ਦੇ ਕਿਸਾਨ ਦੇ ਸਿਰੋਂ ਨਹੀਂ ਲਹਿਣਾ ਹੈ ਅਤੇ ਇਨ੍ਹਾਂ ਗਰੀਬ ਕਿਸਾਨਾਂ ਦੀਆਂ ਕੁਰਕੀਆਂ ਹੋਣੀਆਂ ਹਨ । ਸਰਦਾਰ ਗਰਧਾਰਾ ਸਿੰਘ ਨੇ ਦੱਸਿਆ ਸੀ ਕਿ ਕਿਸਾਨਾਂ ਨੂੰ ਫੜ ਫੜ ਕੇ ਅੰਦਰ ਦਿੱਤਾ ਜਾ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪ੍ਰਮਾਤਮਾ ਤੋਂ ਡਰ ਕੇ ਕੰਮ ਕਰਨਾ ਚਾਹੀਦਾ ਹੈ ਅਤੇ ਪੰਜਾਬ ਦੇ ਕਿਸਾਨਾਂ ਦੀ ਹਾਲਤ ਸਵਾਰਨ ਦਾ ਕੋਈ ਕੰਮ ਕਰਨਾ ਚਾਹੀਦਾ ਹੈ, ਨਹੀਂ ਤਾਂ ਇਨ੍ਹਾਂ ਗਰੀਬ ਕਿਸਾਨਾਂ ਦਾ ਬੁਰਾ ਹਾਲ ਹੋਏਗਾ ।

**Mr. Chairman**: Motion moved—

That the situation arising out of the non-payment of remunerative prices to the farmers for the agricultural produce and inability of the Government to check the fall in the prices of the cotton, sugarcane and potatoes resulting in a loss of crores of rupees to the Punjab farmers be taken into consideration.

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ): ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਕਿਸਾਨਾਂ ਦੇ ਹਿੱਤ ਲਈ ਇਥੇ ਮਤਾ ਲਿਆਂਦਾ ਹੈ ਪਰ ਜੇ ਕਿਤੇ ਪਹਿਲਾਂ 30 ਸਾਲਾਂ ਵਿਚ ਇਹ ਮਸਲਾ ਹੱਲ ਕਰ ਲਿਆ ਜਾਂਦਾ ਤਾਂ ਸ਼ਾਇਦ ਅੱਜ ਇਨ੍ਹਾਂ ਕਿਸਾਨਾਂ ਨੂੰ ਦੁਖੀ ਨਾ ਹੋਣਾ ਪੈਂਦਾ । ਮੇਰੀ ਸਮਝ ਦੇ ਮੁਤਾਬਿਕ ਕਾਂਗਰਸ ਰਾਜ ਜਿੰਨਾ ਚਿਰ ਰਿਹਾ ਔਰ ਅੱਜ ਦਾ ਮਤਾ ਪੇਸ਼ ਕਰਨ ਵਾਲੇ ਵੀ ਉਸ ਸਮੇਂ ਪੰਜਾਬ ਵਿਚ ਮਨਿਸਟਰ ਰਹੇ ਹਨ, ਉਦੋਂ ਇਹ ਕਿਸਾਨਾਂ ਨੂੰ ਉਨ੍ਹਾਂ ਦੀਆਂ ਜਿਨਸਾਂ ਦੇ ਭਾਅ ਵਲ ਨਹੀਂ ਦੇਖਦੇ ਸੀ ਕਿਉਂਕਿ ਉਪਰ ਬੜੇ ਬੜੇ ਧਨਾਢ ਬੈਠੇ ਸਨ, ਬੜੇ ਸਰਮਾਇਦਾਰ ਲੋਕ ਉਧਰ ਬੈਠੇ ਸਨ ਇਸ ਲਈ। ਇਨ੍ਹਾਂ ਲਈ ਇਹ ਮੁਸ਼ਕਿਲ ਸੀ ਕਿ ਇਹ ਕਿਸਾਨਾਂ ਦਾ ਖਿਆਲ ਰਖਦੇ ਜਾਂ ਉਨ੍ਹਾਂ ਸਰਮਾਏਦਾਰਾਂ ਦਾ ਖਿਆਲ ਰਖਦੇ । ਇਨ੍ਹਾਂ ਦੋਨਾਂ ਦਾ ਇਹ ਖਿਆਲ ਨਹੀਂ ਰਖ ਸਕਦੇ ਸੀ ਕਿਉਂਕਿ ਦੋਵੇਂ ਗੱਲਾਂ ਇਕੱਠੀਆਂ ਨਹੀਂ ਹੋ ਸਕਦੀਆਂ ਸਨ । ਇਸ ਲਈ ਉਦੋਂ ਵੀ ਕਿਸਾਨਾਂ ਦਾ ਮਸਲਾ ਹੱਲ ਨਹੀਂ ਹੋਇਆ । ਨਤੀਜੇ ਵਜੋਂ ਕਿਸਾਨਾਂ ਨੂੰ ਆਪ ਹੀ ਘੋਲ ਕਰਨਾ ਪਿਆ ਅਤੇ ਕੋਈ ਨਾ ਕੋਈ ਜਿੱਤ ਪ੍ਰਾਪਤ ਕਰਦੇ ਰਹੇ । ਅੱਜ ਵੀ ਕੇਂਦਰ ਸਰਕਾਰ ਮਨੋਪਲਿਸਟਾਂ ਦੀ ਸਰਕਾਰ ਹੈ ਔਰ ਉਹ ਮਨੋਪਲਿਸਟਾਂ ਦੇ ਹੱਕਾਂ ਦੀ ਰਾਖੀ ਕਰ ਰਹੀ ਹੈ । ਜਨਤਾ ਪਾਰਟੀ ਦਾ ਚੋਣ ਮੈਨੀਫੈਸਟੋ ਜੋ ਕਿਸਾਨਾਂ ਵਾਸਤੇ ਹੈ, ਉਸ ਨੂੰ ਉਹ ਭੁੱਲ ਗਏ ਹਨ ਜਾਂ ਇੰਝ ਸਮਝ ਲਓ ਕਿ ਉਨ੍ਹਾਂ ਨੇ ਕਿਸਾਨਾਂ ਵਲ ਪਿੱਠ ਕਰ ਲਈ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਥੇ ਵਪਾਰੀਆਂ ਨੂੰ ਖੁਲ੍ਹ ਦਿੱਤੀ ਹੈ ......(ਵਿਘਨ)

**ਸ਼੍ਰੀ ਚਮਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਜਨਤਾ ਪਾਰਟੀ ਵਾਲਿਆਂ ਨੂੰ ਜ਼ਿਮੀਂਦਾਰਾਂ ਨਾਲ ਕੋਈ ਹਮਦਰਦੀ ਨਹੀਂ ਹੈ ਕਿਉਂਕਿ ਇਹ ਸਾਰੇ ਇਥੋਂ ਉਠ ਕੇ ਚਲੇ ਗਏ ਹਨ ।

**ਸਾਥੀ ਰੂਪ ਲਾਲ** : * * *

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਸਰਵਣ ਸਿੰਘ ਚੀਮਾ** : ਮੈਂ ਬੇਨਤੀ ਕਰ ਰਿਹਾ ਸੀ ........ (ਵਿਘਨ) ।

**ਸ਼੍ਰੀ ਸਭਾਪਤੀ** : ਤੁਹਾਨੂੰ 5 ਮਿੰਟਾਂ ਦਾ ਸਮਾਂ ਮਿਲਿਆ ਹੈ ।

---

**Expunged as ordered by the Chair.

**ਕਾਮਰੇਡ ਸਰਵਣ ਸਿੰਘ ਚੀਮਾ**: ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਸਟੇਟ ਟਰੇਡਿੰਗ ਨਹੀਂ ਕੀਤੀ ਜਾਂਦੀ ਉਨ੍ਹਾਂ ਚਿਰ ਕਿਸਾਨਾਂ ਨਾਲ ਧੱਕਾ ਹੁੰਦਾ ਰਹਿਣਾ ਹੈ। ਇਥੇ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ ਔਰ ਵੱਡੇ ਵੱਡੇ ਵਪਾਰੀਆਂ ਨੂੰ ਖੁਲ੍ਹ ਨਹੀਂ ਹੋਣੀ ਚਾਹੀਦੀ ਕਿ ਉਹ ਆਪਣਾ ਅਸਰ ਰਸੂਖ ਵਰਤ ਕੇ ਕਿਸਾਨਾਂ ਨੂੰ ਲੁੱਟ ਸਕਣ। ਇਹ ਜਿਹੜੀ ਕਿਸਾਨਾਂ ਦੀ ਲੁੱਟ ਹੋ ਰਹੀ ਹੈ, ਇਹ ਬੰਦ ਹੋਣੀ ਚਾਹੀਦੀ ਹੈ। ਮੈਂ ਇਥੇ ਹਾਊਸ ਵਿਚ ਇਹ ਮੰਗ ਕਰਦਾ ਹਾਂ ਕਿ ਸਟੇਟ ਟਰੇਡਿੰਗ ਕਿਸਾਨਾਂ ਦੇ ਭਲੇ ਲਈ ਕਰਨੀ ਚਾਹੀਦੀ ਹੈ ਔਰ ਉਸ ਨਾਲ ਕਿਸਾਨਾਂ ਨੂੰ ਸਹੀ ਭਾਅ ਮਿਲ ਸਕਦੇ ਹਨ। ਇਸ ਤੋਂ ਇਲਾਵਾ ਜੋ ਫਸਲਾਂ ਆਲੂ, ਗੰਨਾ, ਕਪਾਹ, ਨਰਮਾ ਜਾਂ ਹੋਰ ਫਸਲਾਂ ਜਦੋਂ ਕਿਸਾਨ ਬੀਜਦਾ ਹੈ, ਉਦੋਂ ਫਸਲਾਂ ਦੇ ਭਾਅ ਨਿਸਚਿਤ ਕਰਨੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਨੂੰ ਹੌਂਸਲਾ ਹੋਏਗਾ। ਅੱਜ ਦੇਖ ਲਉ, ਚਲੋ ਗੰਨਾ ਹੀ ਲੈ ਲਓ। 15% ਜਾਂ 16% ਗੰਨਾ ਸਿਰਫ ਮਿਲਾਂ ਵਿਚ ਜਾਂਦਾ ਹੈ ਅਤੇ ਬਾਕੀ ਦਾ ਸਾਰਾ ਗੰਨਾ ਖੇਹ ਖਰਾਬ ਹੁੰਦਾ ਹੈ। ਪਰਚੀਆਂ ਲੈਣ ਵੇਲੇ ਰਿਸ਼ਵਤ ਚਲਦੀ ਹੈ, ਕਿਸਾਨਾਂ ਤੋਂ ਬੋਤਲਾਂ ਲਈਆਂ ਜਾਂਦੀਆਂ ਹਨ। ਫਿਰ ਵੀ ਪਰਚੀਆਂ ਲੋਕਾਂ ਨੂੰ ਮਿਲ ਨਹੀਂ ਰਹੀਆਂ ਹਨ। ਸਿਰਫ 15% ਜਾਂ 16% ਗੰਨਾ ਹੀ ਮਿਲਾਂ ਵਿਚ ਜਾਂਦਾ ਹੈ ਔਰ ਬਾਕੀ ਦਾ ਗੰਨਾ ਸਾਰੇ ਦਾ ਸਾਰਾ ਖਰਾਬ ਹੁੰਦਾ ਹੈ। ਧੂਰੀ ਜਾਂ ਫਗਵਾੜਾ ਸ਼ੂਗਰ ਮਿਲਾਂ ਦੀ ਗੱਲ ਹੀ ਲੈ ਲਵੋ। ਇਹ ਪ੍ਰਾਈਵੇਟ ਮਿਲਾਂ ਵਲ ਕਿਸਾਨਾਂ ਦੇ ਲਗਾਤਾਰ ਬਕਾਏ ਖੜੇ ਹਨ। ਇਨ੍ਹਾਂ ਨੂੰ ਆਪਣੇ ਉਥੇ ਸਿੱਟੇ ਹੋਏ ਗੰਨੇ ਦੇ ਪੈਸੇ ਲੈਣ ਲਈ ਲੜਾਈ ਕਰਨੀ ਪੈਂਦੀ ਹੈ। ਭਾਰਤ ਸਰਕਾਰ ਨੇ 10/- ਰੁਪਏ ਕੁਇੰਟਲ ਭਾਵ ਮੁਕੱਰਰ ਕੀਤਾ ਹੈ ਔਰ ਪੰਜਾਬ ਸਰਕਾਰ ਨੇ ਢਾਈ ਰੁਪਏ ਇਸ ਤੇ ਸੱਬਸਿਡੀ ਦੇ ਕੇ ਇਸ ਦਾ ਭਾਅ ਸਾਢੇ 12/- ਰੁਪਏ ਕੀਤਾ ਹੈ। ਇਸ ਲਈ ਜੋ ਪੰਜਾਬ ਸਰਕਾਰ ਨੇ ਇਸ ਵਿਚ ਸੱਬਸਿਡੀ ਦਿੱਤੀ ਹੈ, ਇਸ ਲਈ ਅਸੀਂ ਇਨ੍ਹਾਂ ਦੇ ਧੰਨਵਾਦੀ ਹਾਂ। ਭਾਰਤ ਸਰਕਾਰ ਨੂੰ ਠੀਕ ਭਾਅ ਮੁਕੱਰਰ ਕਰਨੇ ਚਾਹੀਦੇ ਹਨ। ਇਹ ਜੋ ਪੰਜਾਬ ਸਰਕਾਰ ਨੇ ਇਸ ਤੇ ਢਾਈ ਰੁਪਏ ਪਰ ਕੁਇੰਟਲ ਸੱਬ-ਸਿੱਡੀ ਦਿੱਤੀ ਹੈ, ਇਸ ਨਾਲ ਵੀ ਕਿਸਾਨਾਂ ਦਾ ਮਸਲਾ ਹੱਲ ਨਹੀਂ ਹੁੰਦਾ ਹੈ। ਸਾਢੇ 14/- ਰੁਪਏ ਕੁਇੰਟਲ ਗੰਨੇ ਦੀ ਪੈਦਾਵਾਰ ਤੇ ਲਾਗਤ ਆਉਂਦੀ ਹੈ। ਅਸੀਂ 15/- ਰੁਪਏ ਫੀ ਕੁਇੰਟਲ ਭਾਅ ਦੀ ਮੰਗ ਕੀਤੀ ਸੀ। ਮਤਲਬ ਸਿਰਫ ਅੱਠ ਆਨੇ ਪ੍ਰਾਫਿਟ ਮੰਗਿਆ ਗਿਆ ਸੀ ਪਰ ਉਹ ਵੀ ਨਹੀਂ ਕੀਤਾ ਗਿਆ। ਕਿਸਾਨ ਸੱਪਾਂ ਦੀਆਂ ਸਿਰੀਆਂ ਮਿੱਧ ਮਿੱਧ ਕੇ ਗੰਨਾ ਉਗਾਉਂਦਾ ਹੈ। ਜੇ ਇਨ੍ਹਾਂ ਨੂੰ ਸਾਢੇ ਬਾਰਾਂ ਰੁਪਏ ਫੀ ਕੁਇੰਟਲ ਦਾ ਭਾਅ ਦਿੱਤਾ ਜਾਏਗਾ ਤਾਂ ਮਸਲਾ ਹੱਲ ਨਹੀਂ ਹੋਏਗਾ।

ਇਸੇ ਤਰ੍ਹਾਂ ਹੀ ਆਲੂਆਂ ਦਾ ਸਵਾਲ ਹੈ। ਆਲੂਆਂ ਬਾਰੇ ਉਨ੍ਹਾਂ ਨੂੰ ਸਟਰੱਗਲ ਕਰਨੀ ਪਈ। ਉਨ੍ਹਾਂ ਨੂੰ ਜੇਲ੍ਹ ਵੀ ਜਾਣਾ ਪਿਆ ਤਾਂ ਜਾ ਕੇ ਸਰਕਾਰ ਨੇ ਕਿਹਾ ਕਿ ਤੁਹਾਡੇ ਆਲੂ 50/- ਰੁਪਏ ਕੁਇੰਟਲ ਦੇ ਹਿਸਾਬ ਨਾਲ ਚੁੱਕ ਲਏ ਜਾਣਗੇ। ਇਹ ਸਰਕਾਰ ਨੇ ਚੰਗਾ ਕੀਤਾ ਪਰ ਅਜੇ ਵੀ ਖਰੀਦ ਕੇਂਦਰ ਉਤਨੇ ਨਹੀਂ ਜਿਥੇ ਜਾ ਕੇ ਉਹ ਆਪਣੇ ਆਲੂ ਦੇ ਸਕਣ। ਫਿਰ ਉਹ ਲੈਣ ਲਗੇ ਕਈ ਬਹਾਨੇ ਬਣਾਉਂਦੇ ਹਨ ਕਿ ਇਹ ਆਲੂ ਹਰੇ ਹਨ, ਇਹ ਚੰਗੇ ਨਹੀਂ ਹਨ। ਇਸ ਤਰ੍ਹਾਂ ਕਈ ਬਹਾਨੇ ਬਣਾ ਕੇ ਉਨ੍ਹਾਂ ਦੇ ਆਲੂ ਵਾਪਸ ਕੀਤੇ ਜਾਂਦੇ ਹਨ ਅਤੇ ਚੁੱਕੇ ਨਹੀਂ ਜਾਂਦੇ ਅਤੇ ਲੋਕਾਂ ਨੂੰ ਪਰੇਸ਼ਾਨ ਹੋਣਾ ਪੈਂਦਾ ਹੈ। (ਘੰਟੀ) ਇਸ ਚੀਜ਼ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਅਤੇ ਕਿਸਾਨਾਂ ਦੇ ਆਲੂ ਠੀਕ

ਭਾਅ ਤੇ ਸਮੇਂ ਸਿਰ ਚੁੱਕਣੇ ਚਾਹੀਦੇ ਹਨ । ਮੰਡੀਆਂ ਵਿਚ ਕਪਾਹ ਅਤੇ ਨਰਮੇ ਦਾ ਸਵਾਲ ਹੈ । ਲੋਕ ਮੰਡੀਆਂ ਵਿਚ ਰਲਦੇ ਹਨ । ਉਨ੍ਹਾਂ ਨੂੰ ਠੀਕ ਭਾਅ ਨਹੀਂ ਮਿਲਦੇ । ਨਾ ਪੰਜਾਬ ਦੀ ਸਰਕਾਰ ਨੇ ਅਤੇ ਨਾ ਹੀ ਸੈਂਟਰ ਦੀ ਸਰਕਾਰ ਨੇ ਕਿਸਾਨ ਦੀ ਫਸਲ ਨੂੰ ਵਕਤ ਸਿਰ ਚੁੱਕਣ ਦਾ ਫੈਸਲਾ ਕੀਤਾ ਹੈ ਅਤੇ ਨਾ ਹੀ ਕਿਸਾਨ ਨੂੰ ਠੀਕ ਭਾਅ ਦੇਣ ਦਾ ਫੈਸਲਾ ਕੀਤਾ ਹੈ । ਇਸ ਪਾਸੇ ਸੋਚਣਾ ਚਾਹੀਦਾ ਹੈ ਤਾਂਕਿ ਕਿਸਾਨ ਦੀ ਫਸਲ ਵੇਲੇ ਸਿਰ ਚੁੱਕੀ ਜਾਵੇ ਅਤੇ ਠੀਕ ਭਾਅ ਮਿਲ ਸਕੇ । (ਘੰਟੀ) ਮੈਂ ਇਕ ਮਿੰਟ ਵਿਚ ਹੀ ਗੱਲ ਕਰਕੇ ਖਤਮ ਕਰਾਂਗਾ ।

ਕੇਂਦਰ ਦੇ ਬੱਜਟ ਦੀ ਚਰਚਾ ਹੁੰਦੀ ਹੈ । ਖਾਦ ਦੇ ਕੁੱਝ ਪੈਸੇ ਘਟਾਏ ਹਨ, ਚੰਗੀ ਗੱਲ ਕੀਤੀ ਗਈ ਹੈ । ਪਰ ਡੀਜ਼ਲ ਮਹਿੰਗਾ ਕਰ ਦਿੱਤਾ ਹੈ । ਮਾਚਸ ਮਹਿੰਗੀ ਹੋ ਗਈ ਹੈ ਹੋਰ ਇਸੇ ਤਰ੍ਹਾਂ ਨਿੱਤ ਵਰਤੋਂ ਦੀਆਂ ਚੀਜ਼ਾਂ ਮਹਿੰਗੀਆਂ ਹੋ ਗਈਆਂ ਹਨ । ਸਾਰਾ ਬੋਝ ਗਰੀਬ ਲੋਕਾਂ ਤੇ ਪੈ ਰਿਹਾ ਹੈ । ਮੈਂ ਕਹਾਂਗਾ ਕਿ ਇਹ ਜਿਹੜੀਆਂ ਚੀਜ਼ਾਂ ਮਹਿੰਗੀਆ ਕੀਤੀਆਂ ਗਈਆਂ ਹਨ, ਉਸ ਦੇ ਖਿਲਾਫ ਤਕੜੇ ਹੋ ਕੇ ਸਾਨੂੰ ਆਵਾਜ਼ ਉਠਾਉਣੀ ਚਾਹੀਦੀ ਹੈ । ਇਹ ਕਹਿੰਦੇ ਹਨ ਕਿ ਸੈਂਟਰ ਦਾ ਬੱਜਟ ਕਿਸਾਨ ਦੇ ਹੱਕ ਵਿਚ ਹੈ । ਮੈਂ ਕਹਿੰਦਾ ਹਾਂ ਕਿ ਕਿਸਾਨ ਨੂੰ ਢੋਲੀਆਂ ਲੈ ਕੇ ਡੀਜ਼ਲ ਲੈਣ ਵਾਸਤੇ ਜਾਣਾ ਪੈਂਦਾ ਹੈ ਪਰ ਡੀਜ਼ਲ ਮਿਲਦਾ ਨਹੀਂ ਹੈ । (ਘੰਟੀ) ਡੀਜ਼ਲ ਦੀ ਕੀਮਤ ਵੀ ਵੱਧ ਗਈ ਹੈ । ਇਸੇ ਤਰ੍ਹਾਂ ਹੀ ਤੇਲ ਮਹਿੰਗਾ ਹੋ ਗਿਆ ਹੈ । (ਘੰਟੀ) ਇਤਨੀ ਗੱਲ ਕਹਿੰਦਾ ਹੋਇਆ, ਮੈਂ ਖਤਮ ਕਰਦਾ ਹਾਂ ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ ਪਰ ਸ੍ਰੀ ਸਭਾਪਤੀ ਨੇ ਸਰਦਾਰ ਬਲਦੇਵ ਸਿੰਘ ਖਿਆਲਾ ਨੂੰ ਕਾਲ ਅਪਾਨ ਕੀਤਾ ।)

**ਚੌਧਰੀ ਬਲਰਾਮ ਜਾਖੜ:** ਡਿਪਟੀ ਸਪੀਕਰ ਸਾਹਿਬ, ਫੈਸਲਾ ਇਹ ਹੋਇਆ ਸੀ ਕਿ ਜਿਹੜਾ ਮਨਿਸਟਰ ਹੈ ਉਹ 20 ਮਿੰਟ ਲਵੇਗਾ ਅਤੇ ਹੋਰ ਕੋਈ ਨਹੀਂ ਬੋਲੇਗਾ । ਇਕ ਘੰਟਾ ਇਸ ਵਾਸਤੇ ਅਲਾਟ ਕੀਤਾ ਗਿਆ ਸੀ ।

**ਸ੍ਰੀ ਸਭਾਪਤੀ:** ਪਰ ਹਾਊਸ ਨੇ ਇੱਕ ਵਜੇ ਖਤਮ ਹੋਣਾ ਹੈ । ਟਾਈਮ ਥੋੜ੍ਹਾ ਰਹਿ ਗਿਆ ਹੈ ।

**ਚੌਧਰੀ ਬਲਰਾਮ ਜਾਖੜ:** ਹਾਊਸ ਡੇਢ ਵਜੇ ਖਤਮ ਹੋਣਾ ਹੈ ।

**ਚੌਧਰੀ ਕਾਂਸ਼ੀ ਰਾਮ:** ਚੇਅਰਮੈਨ ਸਾਹਿਬ, ਤੁਸੀਂ ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਬੋਲਣ ਲਈ ਟਾਈਮ ਦੇਈ ਜਾਂਦੇ ਹੋ, ਇਨ੍ਹਾਂ ਦੀ ਤਾਂ ਸਰਕਾਰ ਹੈ ਇਹ ਤਾਂ ਬੋਲ ਹੀ ਲੈਣਗੇ ਪਰ ਤੁਸੀਂ ਸਾਡੀ ਗੱਲ ਵੀ ਤਾਂ ਸੁਣੋ । (ਵਿਘਨ)

**ਸਰਦਾਰ ਬਲਦੇਵ ਸਿੰਘ ਖਿਆਲਾ (ਜ਼ੀਰਾ) :** ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਇਸ ਮਤੇ ਉਤੇ ਬੋਲਣ ਲਈ ਟਾਈਮ ਦਿੱਤਾ ਹੈ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਬੜਾ ਜ਼ਰੂਰੀ ਸੀ ਕਿ ਪੰਜਾਬ ਦੇ ਕਿਸਾਨ ਦੀ ਜਿਨਸ ਦੇ ਭਾਅ ਦੀ ਖਾਤਰ ਕੁੱਝ ਸੋਚਦੇ । ਇਹ ਸਾਡੇ ਸਾਰਿਆਂ ਦਾ ਫਰਜ਼ ਬਣ ਜਾਂਦਾ ਹੈ । ਪੰਜਾਬ ਦਾ ਕਿਸਾਨ ਸਾਡੇ ਦੇਸ਼ ਦੀਆਂ ਆਨਾਜ

[ਸਰਦਾਰ ਬਲਦੇਵ ਸਿੰਘ ਖਿਆਲਾ]

ਦੀਆਂ 72% ਲੋੜਾਂ ਪੂਰੀਆਂ ਕਰਦਾ ਹੈ। ਜਿਸ ਸੂਬੇ ਦੇ ਲੋਕਾਂ ਨੇ ਐਨੀ ਮਿਹਨਤ ਕਰਕੇ ਸਾਰੇ ਦੇਸ਼ ਨੂੰ ਅਨਾਜ ਦਿਤਾ ਹੋਵੇ ਤਾਂ ਉਥੋਂ ਦੇ ਪ੍ਰਤੀਨਿਧਾਂ ਦਾ ਹੱਕ ਬਣਦਾ ਹੈ ਕਿ ਉਹ ਉਨ੍ਹਾਂ ਦੇ ਭਾਆਂ ਦੀ ਖਾਤਰ ਸੋਚਣ। ਬੜੀ ਹੈਰਾਨਗੀ ਦੀ ਗੱਲ ਹੈ ਕਿ ਜਿਸ ਕਾਂਗਰਸ਼ ਜਮਾਤ ਦਾ ਸਾਡੇ ਦੇਸ਼ ਵਿਚ 30 ਸਾਲ ਤੱਕ ਰਾਜ ਰਿਹਾ ਹੋਵੇ ਅਤੇ ਜਿਸ ਦੀ ਨੁਮਾਇੰਦਗੀ ਸਰਦਾਰ ਉਮਰਾਓ ਸਿੰਘ ਵਰਗੇ ਕਰਦੇ ਰਹੇ ਹਨ, ਉਨ੍ਹਾਂ ਨੇ ਕਦੇ ਪੰਜਾਬ ਦੇ ਕਿਸਾਨ ਦੀ ਖਾਤਰ ਨਹੀਂ ਸੋਚਿਆ, ਕਦੇ ਪੰਜਾਬ ਦੇ ਕਿਸਾਨ ਦੀ ਉਪਜ ਦੇ ਭਾਅ ਬਾਰੇ ਨਹੀਂ ਸੋਚਿਆ। ਤੁਸੀਂ ਅੰਦਾਜ਼ਾ ਲਗਾ ਲਓ ਕਿ ਭਾਅ ਕਿਸ ਤਰ੍ਹਾਂ ਉਪਰ ਥੱਲੇ ਆਉਂਦੇ ਰਹੇ ਹਨ। ਇਨ੍ਹਾਂ ਭਾਵਾਂ ਵਿਚ ਇਕ ਵਾਰੀ ਵੀ ਨਹੀਂ ਅਦਲਾ ਬਦਲੀ ਆਈ ਸਗੋਂ ਹਰ ਦੂਜੇ ਤੀਜੇ ਸਾਲ ਹਰ ਚੀਜ਼ ਦੇ ਭਾਅ ਵਿਚ ਤਬਦੀਲੀ ਆਉਂਦੀ ਰਹੀ ਹੈ। ਤੁਹਾਨੂੰ ਪਤਾ ਹੈ ਕਿ ਪਿਛਲੀ ਸਰਕਾਰ ਜਿਹੜੀ ਸੀ, ਉਸ ਨੇ ਜਿਹੜਾ ਪੰਜ ਸਾਲ ਰਾਜ ਕੀਤਾ, ਉਸ ਨੇ ਕਾਰਖਾਨੇਦਾਰਾਂ ਤੋਂ ਪੈਸੇ ਲਏ। ਉਸ ਸਰਕਾਰ ਨੇ 1971 ਦੀਆਂ ਇਲੈਕਸ਼ਨਾਂ ਵੇਲੇਂ ਕਾਰਖਾਨੇਦਾਰਾਂ ਕੋਲੋਂ ਪੈਸੇ ਲਏ। ਕਿਸਾਨ ਨੂੰ ਬੁਰੀ ਤਰ੍ਹਾਂ ਲੁਟਿਆ ਗਿਆ। (ਵਿਘਨ) ਜਦ ਇਹ 1971 ਦੀਆਂ ਇਲੈਕਸ਼ਨਾਂ ਤੋਂ ਬਾਅਦ ਪਾਵਰ ਵਿਚ ਆਏ ਤਾਂ ਗੰਨੇ ਦੇ ਭਾਅ ਵਿਚ ਕਾਫੀ ਗਿਰਾਵਟ ਆਈ। ਲੋਕਾਂ ਦਾ ਗੰਨਾ ਚੁੱਕਿਆ ਨਹੀਂ ਗਿਆ। ਦੂਸਰੇ ਪਾਸੇ ਗੰਨੇ ਤੋਂ ਜਿਹੜੀ ਖੰਡ ਬਣਦੀ ਹੈ, ਖੰਡ ਦਾ ਭਾਅ ਜੋ ਪਹਿਲਾਂ 3/- ਰੁਪਏ ਕਿਲੋ ਸੀ, ਉਹੀ ਖੰਡ 8 ਰੁਪਏ ਕਿਲੋ ਤੱਕ ਵਿਕੀ। ਉਸ ਦਾ ਕਾਰਣ ਇਹ ਸੀ ਕਿ ਉਸ ਸਰਕਾਰ ਨੇ ਕਾਰਖਾਨੇਦਾਰਾਂ ਤੋਂ ਪੈਸੇ ਲੈ ਕੇ ਇਲੈਕਸ਼ਨਾਂ ਜਿੱਤ ਕੇ ਹਿੰਦੁਸਤਾਨ ਵਿਚ ਰਾਜ ਕੀਤਾ ਅਤੇ ਇਲੈਕਸ਼ਨਾਂ ਜਿੱਤ ਕੇ ਉਨ੍ਹਾਂ ਕਾਰਖਾਨੇਦਾਰਾਂ ਦੀਆਂ ਤਿਜੋਰੀਆਂ ਭਰੀਆਂ। ਗਰੀਬ ਖਪਤਕਾਰਾਂ ਨੂੰ ਉਨ੍ਹਾਂ ਦੀ ਉਪਜ ਦਾ ਪੂਰਾ ਭਾਅ ਨਹੀਂ ਦਿਤਾ ਗਿਆ। ਗਰੀਬ ਦੀ ਲੁਟ ਹੋਈ। ਇਸ ਗੱਲ ਤੋਂ ਸਾਬਤ ਹੁੰਦਾ ਹੈ ਕਿ ਇਨ੍ਹਾਂ ਦੀ ਪਾਰਟੀ ਨੇ ਕਿਸਾਨ ਦੀ ਖਾਤਰ ਕੁੱਝ ਨਹੀਂ ਸੋਚਿਆ। ਮੈਂ ਤੁਹਾਨੂੰ ਦਸਦਾ ਹਾਂ ਕਿ ਅੱਜ ਇਹ ਭਾਅ ਦੀ ਗੱਲ ਕਰਦੇ ਹਨ। ਬੜੀ ਚੰਗੀ ਗੱਲ ਹੈ, ਕਰਨੀ ਚਾਹੀਦੀ ਹੈ। ਪਰ ਇਹ ਉਹੀ ਲੋਕ ਹਨ ਜਿਨ੍ਹਾਂ ਨੇ ਐਮਰਜੈਂਸੀ ਲਗਾਈ ਸੀ। ਇਹ ਲੋਕਾਂ ਨਾਲ ਕਿਵੇਂ ਇਨਸਾਫ ਕਰ ਸਕਦੇ ਹਨ? ਅੱਜ ਇੰਦਰਾ ਗਾਂਧੀ ਐਮਰਜੈਂਸੀ ਦੀ ਹਮਾਇਤ ਕਰਦੀ ਹੈ। (ਵਿਘਨ) ਤੁਸੀਂ ਦੇਖ ਲਵੋਂ 1973-74 ਵਿਚ ਸਰੋਂ ਦਾ ਭਾਅ 312 ਰੁਪਏ 58 ਪੈਸੇ ਕੁਇੰਟਲ ਸੀ ਪਰ ਐਮਰਜੈਂਸੀ ਲੱਗਣ ਤੋਂ ਬਾਅਦ 1975-76 ਵਿਚ ਉਸ ਦਾ ਭਾਅ 162 ਰੁਪਏ 99 ਪੈਸੇ ਰਹਿ ਗਿਆ। ਇਸ ਤਰ੍ਹਾਂ ਗਰੀਬ ਕਿਸਾਨ ਦੀ ਸੌ ਸਵਾ ਸੌ ਰੁਪਿਆ ਕੁਇੰਟਲ ਮਗਰ ਅੰਨ੍ਹੀ ਲੁਟ ਕੀਤੀ ਗਈ। ਤੇਲ ਦਾ ਭਾਅ 15/- ਰੁਪਏ ਕਿਲੋ ਤੱਕ ਹੋ ਗਿਆ। ਇਹ ਕੁੱਝ ਇਨ੍ਹਾਂ ਕਾਂਗਰਸ ਦੇ ਰਾਜ ਵਿਚ ਹੁੰਦਾ ਰਿਹਾ ਹੈ। ਅੱਜ ਇਹ ਕਿਸਾਨ ਦੀ ਉਪਜ ਦੇ ਭਾਵਾਂ ਦੀ ਗੱਲ ਕਰਦੇ ਹਨ। ਉਸ ਦੇ ਬਾਅਦ ਕਪਾਹ 1974-75 ਵਿਚ 271/- ਰੁਪਏ ਕੁਇੰਟਲ ਵਿਕੀ ਅਤੇ 1975-76 ਵਿਕ ਕਪਾਹ 190/- ਰੁਪਏ ਕੁਇੰਟਲ ਵਿਕੀ। ਅੱਜ ਇਹ ਇਸ ਸਰਕਾਰ ਨੂੰ ਕਹਿੰਦੇ ਹਨ ਕਿ ਤੁਸੀਂ ਭਾਅ ਠੀਕ ਨਹੀਂ ਰਖੇ। (ਵਿਘਨ) ਕਾਂਗਰਸ ਸਰਕਾਰ ਨੇ ਕਿਸਾਨ ਦੀ ਖਾਤਰ ਕੁਝ ਨਹੀਂ ਸੀ ਕੀਤਾ। ਅਮਰੀਕਨ ਕਪਾਹ ਦਾ ਭਾਅ 322/-ਰੁਪਏ 63 ਪੈਸੇ ਕੁਇੰਟਲ ਸੀ, ਪਰ 1975-76 ਵਿਚ ਇਹ ਕਪਾਹ 245/-ਰੁਪਏ 75 ਪੈਸੇ ਕੁਇੰਟਲ ਵਿਕੀ। ਇਨ੍ਹਾਂ ਨੇ ਬੜੀ ਦੇਰ

ਤਕ ਕਿਸਾਨ ਦੀ ਲੁਟ ਕੀਤੀ । ਇਨ੍ਹਾਂ ਨੇ ਕਿਸਾਨ ਦੀ ਖਾਤਰ ਕੁਝ ਨਹੀਂ ਸੋਚਿਆ। (ਘੰਟੀ) ਤੁਸੀਂ ਛੋਲਿਆਂ ਵਲ ਵੇਖ ਲਵੋ। 1973-74 ਵਿਚ ਛੋਲਿਆਂ ਦਾ ਭਾਅ 204/-ਰੁਪਏ 42 ਪੈਸੇ ਕੁਇੰਟਲ ਸੀ, ਪਰ 1975-76 ਵਿਚ ਛੋਲੇ 111/-ਰੁਪਏ ਕੁਇੰਟਲ ਵਿਕੇ । ਇਨ੍ਹਾਂ ਨੇ ਕਿਸਾਨ ਦੀ ਬੁਰੀ ਲੁੱਟ ਕੀਤੀ । ਇਨ੍ਹਾਂ ਨੇ ਪੰਜਾਬ ਦੇ ਕਿਸਾਨ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਸੀ । ਆਲੂਆਂ ਵਿਚ ਤਿੰਨ ਵਾਰ ਮੰਦਾ ਹੋਇਆ ਪਰ ਜੇ ਲੋਕਾਂ ਦੀ ਸਹੀ ਨੁਮਾਇੰਦਗੀ ਕਰਨ ਵਾਲੀ ਸਰਕਾਰ ਹੁੰਦੀ ਤਾਂ ਉਹ ਆਲੂਆਂ ਵਿਚ ਮੰਦਾ ਨਾ ਆਉਣ ਦੇਂਦੀ। ਇਸੇ ਤਰ੍ਹਾਂ ਗੰਨੇ ਦੇ ਭਾਅ ਵਿਚ ਮੰਦੀ ਆਈ ਸੀ । ਇਨ੍ਹਾਂ ਦੀ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਕੋਈ ਚੰਗਾ ਤਰੀਕਾ ਅਖ਼ਤਿਆਰ ਕਰਕੇ ਕਿਸਾਨ ਨੂੰ ਪੂਰੀ ਕੀਮਤ ਦਿਵਾਉਂਦੀ, ਪਰ ਕੀਤਾ ਕੁਝ ਨਹੀਂ ਗਿਆ । ਹੁਣ ਇਸ ਸਰਕਾਰ ਨੇ ਉਪਰਾਲੇ ਕੀਤੇ ਹਨ । ਕਿਸਾਨ ਨੂੰ ਉਸ ਦੀ ਜਿਨਸ ਦੇ ਪੂਰੇ ਭਾਅ ਦਿਵਾਉਣ ਦੀ ਖਾਤਰ ਨਰਮੇਂ ਦੇ ਅਤੇ ਕਪਾਹ ਦੇ ਭਾਅ ਚੰਗੇ ਦੇਣ ਦੀ ਖਾਤਰ ਇਸ ਸੂਬੇ ਦੀ ਹੁਣ ਦੀ ਸਰਕਾਰ ਨੇ ਸੈਂਟਰਲ ਗੌਰਮਿੰਟ ਨਾਲ ਗੱਲ ਬਾਤ ਕੀਤੀ ਹੈ । ਸੈਂਟਰ ਨੂੰ ਕਿਹਾ ਹੈ ਕਿ ਨਰਮਾ ਬਾਹਿਰੋਂ ਨਹੀਂ ਆਉਣਾ ਚਾਹੀਦਾ, ਕਪਾਹ ਬਾਹਰੋਂ ਨਹੀਂ ਆਉਣੀ ਚਾਹੀਦੀ। ਇਨ੍ਹਾਂ ਉਪਰਾਲਿਆਂ ਸਦਕਾ ਨਰਮੇ ਦਾ ਭਾਅ 325/-ਰੁਪਏ ਕੁਇੰਟਲ ਤੇ ਖੜਾ ਹੈ । ਪਰ ਜੇ ਕਰ ਇੰਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦਾ ਰਾਜ ਹੁੰਦਾਂ ਤਾਂ ਨਰਮੇ ਦਾ ਭਾਅ 150/- ਰੁਪਏ ਕੁਇੰਟਲ ਹੋਣਾ ਸੀ। ਗੰਨੇ ਦੇ ਭਾਅ ਬਾਰੇ ਤੁਸੀਂ ਦੇਖ ਲਵੋ, ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ ਪੈਸੇ ਦੇ ਕੇ ਕਿਸਾਨ ਨੂੰ 12/-ਰੁਪਏ ਦਾ ਭਾਅ ਦਿੱਤਾ । ਆਲੂਆਂ ਬਾਰੇ ਵੀ ਦੱਸਦਾ ਹਾਂ ਕਿ ਲੋਕਾਂ ਨੂੰ ਕੁਝ ਤਕਲੀਫ਼ ਹੋਈ, ਪਰ ਪੰਜਾਬ ਦੀ ਸਰਕਾਰ ਨੇ ਉਪਰਾਲਾ ਕੀਤਾ ਅਤੇ ਭਾਰਤ ਸਰਕਾਰ ਨਾਲ ਗੱਲ ਬਾਤ ਕੀਤੀ । ਆਪਣੇ ਖਜ਼ਾਨੇ ਵਿਚੋਂ ਪੈਸੇ ਪਾ ਕੇ ਉਨ੍ਹਾਂ ਦਾ ਘਾਟਾ ਪੂਰਾ ਕੀਤਾ । ਕਿਸਾਨ ਤੇ ਮੁਸ਼ਕਲ ਆਉਂਦੀ ਹੈ ਅਤੇ ਆਉਂਦੀ ਰਹੀ ਹੈ, ਪਰ ਸਰਕਾਰ ਦਾ ਵੀ ਫਰਜ਼ ਬਣਦਾ ਹੈ ਕਿ ਉਸ ਦੀ ਮੱਦਦ ਕੀਤੀ ਜਾਵੇ । ਪਰ ਕਾਂਗਰਸ ਦੀ ਸਰਕਾਰ ਨੇ 30 ਸਾਲਾਂ ਦੇ ਆਪਣੇ ਰਾਜ ਵਿਚ ਕਿਸਾਨ ਦੀ ਖਾਤਰ ਕੁਛ ਨਹੀਂ ਸੋਚਿਆ। ਐਨੀਆਂ ਕਿਸਾਨ ਤੇ ਆਫ਼ਤਾਂ ਆਈਆਂ, ਪਰ ਕੁਝ ਨਹੀਂ ਕੀਤਾ ਗਿਆ । ਕੋਈ ਸਹਾਇਤਾ ਨਹੀਂ ਕੀਤੀ ਗਈ। ਅੱਜ ਇਨ੍ਹਾਂ ਨੂੰ ਕਿਸਾਨਾਂ ਨਾਲ ਹਮਦਰਦੀ ਆਉਂਦੀ ਹੈ ਪਿਛੇ ਜਿਹੇ ਰੈਜ਼ੋਲਿਊਸ਼ਨ ਆਇਆ ਸੀ । ਉਸ ਦਾ ਮੱਤਲਬ ਸੀ ਕਿ ਸਟੇਟਾਂ ਨੂੰ ਵੱਧ ਅਧਿਕਾਰ ਦਿੱਤੇ ਜਾਣ। ਅਸੀਂ ਕਹਿੰਦੇ ਹਾਂ ਕਿ ਸੂਬਿਆਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ । ਸੂਬੇ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ ਤਾਕਿ ਉਹ ਆਪਣੀ ਪੈਦਾਵਾਰ ਦਾ ਬਾਹਰ ਜਾ ਕੇ ਸੌਦਾ ਕਰਨ । (ਘੰਟੀ) ਮੈਂ ਕਹਾਂਗਾ ਕਿ ਇਹੋ ਜਿਹੇ ਰੈਜ਼ੋਲਿਊਸ਼ਨ ਤੇ ਬਹਿਸ ਕਰਕੇ ਸਾਨੂੰ ਸਾਰਿਆਂ ਨੂੰ ਸੈਂਟਰ ਤੇ ਜ਼ੋਰ ਪਾਉਣਾ ਚਾਹੀਦਾ ਹੈ । (ਵਿਘਨ) ਇਹ ਜਿਹੜਾ ਮਤਾ ਉਨ੍ਹਾਂ ਦੀ ਤਰਫੋਂ ਆਇਆ ਹੈ, ਸਰਦਾਰ ਉਮਰਾਓ ਸਿੰਘ ਜੀ ਕਹਿੰਦੇ ਹਨ ਕਿ ਇਸ ਨੂੰ ਪਾਸ ਕਰੋ, ਅਸੀਂ ਤੁਹਾਡੇ ਨਾਲ ਹਾਂ । ਅਸੀਂ ਤਾਂ ਕਹਿੰਦੇ ਹਾਂ ਕਿ ਕੁਝ ਕਰਕੇ ਦਿਖਾਓ ਤਾਕਿ ਪੰਜਾਬ ਦਾ ਕੁਝ ਸੰਵਰ ਸਕੇ। (ਵਿਘਨ) ਅਸੀਂ ਤਾਂ ਕਹਿੰਦੇ ਹਾਂ ਕਿ ਜਿਹੜੀ ਗੱਲ ਕਿਸਾਨ ਦੇ ਹੱਕ ਵਿਚ ਜਾਂਦੀ ਹੈ, ਉਸ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ ਅਤੇ ਉਸ ਨੂੰ ਉਸ ਦੀ ਮਿਹਨਤ ਦਾ ਫ਼ਲ ਮਿਲਣਾ ਚਾਹੀਦਾ ਹੈ । ਅਸੀਂ ਪੰਜਾਬ ਦੇ ਬਹਾਦਰ ਕਿਸਾਨ ਹਾਂ ।

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ, Please try to wind up.

**ਸਰਦਾਰ ਬਲਦੇਵ ਸਿੰਘ ਖਿਆਲਾ** : ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਚੰਗੇ ਤਰੀਕੇ ਅਪਣਾਓ ਤਾਂ ਕਿ ਕਿਸਾਨਾਂ ਨੂੰ ਵਾਰੀ ਵਾਰੀ ਘਾਟੇ ਵਿਚ ਨਾ ਜਾਣਾ ਪਵੇ, ਕਿਸਾਨ ਨੂੰ ਘਾਟਾ ਨਾ ਪਵੇ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

## EXTENSION OF TIME OF THE SITTING

**ਸ੍ਰੀ ਸਭਾਪਤੀ** : ਬਿਜ਼ਨੈਸ ਐਡਵਾਇਜਰੀ ਕਮੇਟੀ ਵਿਚ 1.00 ਵਜੇ ਤਕ ਟਾਈਮ ਫਿਕਸ ਹੋਇਆ ਸੀ ਔਰ ਉਸ ਤੋਂ ਬਾਅਦ ਆਈ. ਪੀ. ਏ., ਸੀ.ਪੀ. ਏ., ਦੀ ਮੀਟਿੰਗ ਹੋਣੀ ਸੀ। ਜੇ ਮੈਂਬਰ ਸਾਹਿਬਾਨ ਨੂੰ ਇਤਰਾਜ਼ ਨਾ ਹੋਵੇ ਅਤੇ ਉਹ ਇਸ ਦੇ ਨਾਲ ਐਗਰੀ ਕਰਨ ਤਾਂ ਹਾਊਸ ਦਾ ਟਾਈਮ 15 ਮਿੰਟ ਹੋਰ ਵਧਾ ਲਈਏ ।

**ਆਵਾਜ਼ਾਂ** : ਹਾਊਸ ਦਾ ਟਾਈਮ ਅੱਧਾ ਘੰਟਾ ਵੱਧਾ ਦਿਉ ਜੀ ਕਿਉਂਕਿ ਮਨਿਸਟਰ ਸਾਹਿਬ ਨੇ ਵੀ 15-20 ਮਿੰਟ ਲੈਣੇ ਹਨ ।

**ਸ੍ਰੀ ਸਭਾਪਤੀ** : ਹਾਊਸ ਦਾ ਸਮਾਂ 1.30 ਵਜੇ ਤਕ ਕਰ ਦੇਈਏ. ਕੀ ਇਹ ਹਾਊਸ ਦੀ ਰਾਏ ਹੈ ?

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਭਾਪਤੀ** : ਹਾਊਸ ਦਾ ਸਮਾਂ 1.30 ਵਜੇ ਤਕ ਵਧਾਇਆ ਜਾਂਦਾ ਹੈ ।

## MOTIN UNDER RULE 77

*(Resumption of discussion)*

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ । ਸ੍ਰੀ ਸਭਾਪਤੀ ਨੇ ਚੌਧਰੀ ਕਾਂਸ਼ੀ ਰਾਮ ਨੂੰ ਬੋਲਣ ਲਈ ਕਿਹਾ)

**ਮਾਸਟਰ ਬਾਬੂ ਸਿੰਘ** : ਚੇਅਰਮੈਨ ਸਾਹਿਬ, ਇਸ ਪਾਰਟੀ ਦਾ ਟਾਈਮ ਪੂਰਾ ਹੋ ਗਿਆ ਹੈ। ਪਹਿਲਾਂ ਜਿਹੜਾ ਫੈਸਲਾ ਹੋਇਆ ਹੈ, ਉਸ ਦੇ ਮੁਤਾਬਿਕ ਸਾਨੂੰ ਟਾਈਮ ਦਿੱਤਾ ਜਾਵੇ।

**ਸ੍ਰੀ ਸਭਾਪਤੀ** : ਇਨ੍ਹਾਂ ਤੋਂ ਬਾਅਦ ਤੁਸੀਂ ਬੋਲ ਲੈਣਾ ।

**ਚੌਧਰੀ ਕਾਂਸ਼ੀ ਰਾਮ** (ਫਾਜ਼ਿਲਕਾ) : ਚੇਅਰਮੈਨ ਸਾਹਬਿ, ਇਹ ਜਿਹੜਾ ਮਤਾ ਹਾਊਸ ਦੇ ਅਗੇ ਪੇਸ਼ ਹੈ, ਇਸ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਉਸ ਦੀ ਉਪਜ ਦੀ ਜਾਇਜ਼ ਅਤੇ ਠੀਕ ਕੀਮਤ ਮਿਲਣੀ ਚਾਹੀਦੀ ਹੈ । ਇਹ ਇਕ ਬੜਾ ਗੰਭੀਰ ਮਸਲਾ ਹੈ ।

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਪਹਿਲਾਂ ਟਾਈਮ ਡਿਵਾਈਡ ਹੋਇਆ ਸੀ, ਉਸ ਮੁਤਾਬਿਕ ਟਰੈਜ਼ਰੀ ਬੈਂਚਿਜ਼ ਵਾਲੇ ਬੋਲ ਗਏ ਹਨ, ਇਧਰੋਂ (ਅਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਮੈਂਬਰ ਸਾਹਿਬਾਨ ਨੇ ਬੋਲ ਲਿਆ ਹੈ। ਕੀ ਸਾਡੇ ਵਾਸਤੇ ਕੋਈ ਟਾਈਮ ਨਹੀਂ ? ਫਿਰ 5 ਮਿੰਟ ਤੋਂ 2 ਮਿੰਟ ਕਰ ਦਿਓਗੇ। ਸਾਨੂੰ ਟਾਈਮ ਦਿਓ ।

ਸ੍ਰੀ ਸਭਾਪਤੀ : ਚੌਧਰੀ ਸਾਹਿਬ, 5 ਮਿੰਟ ਵਿਚ ਆਪਣੀ ਗੱਲ ਮੁਕਾ ਲੈਣ । ਇਨ੍ਹਾਂ ਤੋਂ ਬਾਅਦ ਮਾਸਟਰ ਜੀ, ਤੁਸੀਂ ਬੋਲ ਲੈਣਾ ।

ਚੌਧਰੀ ਕਾਂਸ਼ੀ ਰਾਮ : ਚੇਅਰਮੈਨ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ । ਇਹ ਕਿਸਾਨ ਨੂੰ ਜੇ ਪੁਲੀਟੀਕਲ ਫ਼ਾਡਰ ਦੇ ਤੌਰ ਤੇ ਇਸਤੇਮਾਲ ਕਰਦੇ ਰਹੇ ਤਾਂ ਮੈਂ ਨਹੀਂ ਸਮਝਦਾ ਕਿ ਉਸ ਵਿਚਾਰੇ ਦਾ ਕੋਈ ਭਲਾ ਨਹੀਂ ਹੋਵੇਗਾ। ਚੇਅਰਮੈਨ ਸਾਹਿਬ, ਕੀ ਇਹ ਪੁਲੀਟੀਕਲ ਫ਼ਾਡਰ ਦੀ ਮਿਸਾਲ ਨਹੀਂ ਕਿ ਇਹ ਕਹਿੰਦੇ ਹਨ ਕਿ 20 ਲੱਖ ਬੰਦੇ ਦਿੱਲੀ ਵਿਚ ਇਕੱਠੇ ਹੋਏ। ਉਧਰ ਇਹ ਮੁਰਾਰ ਜੀ ਦੇਸਾਈ, ਪ੍ਰਧਾਨ ਮੰਤਰੀ ਸਾਹਿਬ ਨੂੰ ਮਿਲਦੇ ਹਨ ਅਤੇ ਕਹਿੰਦੇ ਹਨ ਕਿ ਸਾਡੀ ਕੁਰਸੀ ਵਾਪਸ ਕਰ ਦਿਓ ਨਹੀਂ ਤਾਂ ਅਸੀਂ ਇਹ ਕਰ ਦਿਆਂਗੇ, ਉਹ ਕਰ ਦਿਆਂਗੇ । ਕਿਸਾਨ ਨੂੰ ਇਸ ਤਰ੍ਹਾਂ ਐਕਸਪਲਾਇਟ ਕਰਨ ਨਾਲ ਉਸ ਦਾ ਭਲਾ ਨਹੀਂ ਹੋ ਸਕਦਾ । ਕਿਸਾਨ ਦੀ ਐਕਸਪਲਾਇਟੇਸ਼ਨ ਨਹੀਂ ਹੋਣੀ ਚਾਹੀਦੀ । (ਵਿਘਨ) ਚੇਅਰਮੈਨ ਸਾਹਿਬ, ਇਸ ਪੰਜਾਬ ਦੇ ਵਿਚ ਖੇਤੀਬਾੜੀ ਦਾ ਧੰਧਾ ਸਭ ਤੋਂ ਵੱਧ ਉਤਮ ਹੈ । ਐਗਰੀਕਲਚਰਿਸਟਸ ਦੀ ਜਿਸ ਵਕਤ ਐਕਸਪਲਾਇਟੇਸ਼ਨ ਹੁੰਦੀ ਸੀ, ਜਿਸ ਵਕਤ ਕਿਸਾਨ ਦੀ ਐਕਸਪਲਾਇਟੇਸ਼ਨ ਹੁੰਦੀ ਸੀ ਤਾਂ ਉਸ ਵਕਤ ਸਰ ਛੋਟੂ ਰਾਮ ਨੇ ਕਿਸਾਨਾਂ ਦੇ ਹੱਕਾਂ ਦੀ ਰਾਖੀ ਕੀਤੀ ਅਤੇ ਪੰਜਾਬ ਦੇ ਵਿਚ ਐਗਰੀਕਲਚਰਲ ਐਕਟ ਲਾਗੂ ਹੋਇਆ । ਚੇਅਰਮੈਨ ਸਾਹਿਬ, ਉਸ ਵਕਤ ਵਪਾਰੀ ਜਦੋਂ ਕਿਸਾਨ ਦੀ ਜਿਨਸ ਖਰੀਦਦਾ ਸੀ ਤਾਂ ਪਰ ਪੰਸੇਰੀ ਦੇ ਹਿਸਾਬ ਨਾਲ ਖਰੀਦਦਾ ਸੀ । ਸਰ ਛੋਟੂ ਰਾਮ ਨੇ ਕਿਸਾਨਾਂ ਦੇ ਹੱਕਾਂ ਦੀ ਰਾਖੀ ਕੀਤੀ । ਹੁਣ ਇਨ੍ਹਾਂ ਦੇ ਰਾਜ ਆਉਣ ਤੋਂ ਬਾਦ ਦੂਸਰੀ ਟਰੇਡੀਸ਼ਨ ਸ਼ੁਰੂ ਹੋ ਗਈ ਹੈ । (ਵਿਘਨ) ਅੱਜ ਇਹ ਜਿਹੜੇ ਲੋਕ ਨਾਹਰੇ ਲਗਾਉਂਦੇ ਹਨ ਕਿ 30 ਸਾਲਾਂ ਵਿਚ ਕੁਝ ਨਹੀਂ ਹੋਇਆ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 1967 ਤਕ ਅਸੀਂ ਕਣਕ ਇਮਪੋਰਟ ਕਰਕੇ ਖਾਧੀ । 1947 ਵਿਚ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਉਸ ਵਕਤ ਵੀ ਅਸੀਂ ਕਣਕ ਅਤੇ ਚਾਵਲ ਇਮਪੋਰਟ ਕਰਕੇ ਖਾਂਦੇ ਰਹੇ । ਜਦੋਂ 1966 ਵਿਚ ਸ੍ਰੀਮਤੀ ਇੰਦਰਾ ਗਾਂਧੀ ਪ੍ਰਾਈਮ ਮਨਿਸਟਰ ਬਣੇ ਅਤੇ ਉਹ ਸਭ ਤੋਂ ਪਹਿਲੇ ਪ੍ਰਾਈਮ ਮਨਿਸਟਰ ਸਾਹਿਬਾ ਸਨ ਜਿਨ੍ਹਾਂ ਦੇ ਰਿਜੀਮ ਵਿਚ ਸਾਡੇ ਕੋਲ ਕਣਕ ਦਾ ਬਫ਼ਰ ਸਟਾਕ ਹੋਇਆ ਔਰ ਸਾਨੂੰ ਬਾਹਰੋਂ ਕਣਕ ਮੰਗਵਾਉਣ ਦੀ ਜ਼ਰੂਰਤ ਨਹੀਂ ਰਹੀ । (ਥੰਪਿੰਗ) (ਵਿਘਨ)

**Mr. Chairman**: Chaudhry Sahib, please try to wind up (ਵਿਘਨ) ਪੰਜ ਮਿੰਟ ਤੁਹਾਨੂੰ ਅਲਾਟ ਹੋਏ ਸੀ । ਤੁਹਾਡਾ ਸਮਾਂ ਹੋ ਗਿਆ ਹੈ ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਰਾਜ ਵਿਚ ਹੀ ਇਹ ਚੀਜ਼ ਹੋਈ ਸੀ । ਇਹ ਇਕ ਕਿਤਾਬ ਪ੍ਰਗਤੀ ਦੀ ਛਾਪੀ ਹੈ ਔਰ ਉਸ ਵਿਚ ਸਾਰੀ ਪ੍ਰਗਤੀ ਦੱਸੀ ਗਈ ਹੈ । ਇਹ ਸਾਡੇ ਸਾਹਮਣੇ ਬੈਠੇ ਸਾਥੀ ਕਹਿੰਦੇ ਹਨ, ਇਹ ਵੀ ਹੱਦ ਹੋ ਗਈ ਕਿ ਚੀਫ਼ ਮਨਿਸਟਰ ਸਾਹਿਬ ਵੀ ਸਾਡੇ ਕਹਿੰਦੇ ਹਨ ਕਿ 30 ਸਾਲਾਂ ਵਿਚ ਹੋਇਆ ਹੀ ਕੁਝ ਨਹੀਂ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਕਿਤਾਬ ਵਿਚ ਲਿਖਿਆ ਹੈ:

We have been on a march for enhancing the agricultural produce and these are the figures.

ਹੁਣ ਇਨ੍ਹਾਂ ਨੂੰ ਫਿਕਰ ਹੋਇਆ ਹੈ । ਚਾਵਲ ਇਤਨਾ ਹੋਇਆ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਸਟੇਟ ਟਰੇਡਿੰਗ ਕਣਕ ਅਤੇ ਚਾਵਲ ਦੀ ਨਾ ਹੁੰਦੀ ਤਾਂ ਵਪਾਰੀ 40 ਰੁਪਏ ਕੁਇੰਟਲ ਵੀ ਨਾ ਲੈਂਦੇ ।

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਹੋ ਗਿਆ ਹੈ ।

**ਚੌਧਰੀ ਕਾਂਸ਼ੀ ਰਾਮ** : ਬੱਸ ਜੀ ਦੋ ਮਿੰਟਾਂ ਵਿਚ ਹੀ ਮੈਂ ਆਪਣੀ ਗਲ ਖਤਮ ਕਰ ਦੇਵਾਂਗਾ । ਇਥੇ ਚੇਅਰਮੈਨ ਸਾਹਿਬ, ਪ੍ਰਾਪੇਗੰਡਾ ਕੀਤਾ ਗਿਆ ਕਿ ਚਾਵਲਾਂ ਦੀ ਪ੍ਰੋਡਕਸ਼ਨ ਨੂੰ ਘਟਾਇਆ ਹੈ । (ਘੰਟੀ) ਇਨ੍ਹਾਂ ਨੇ ਕਿਹਾ ਕਿ ਆਈ.ਆਰ.ਏ. ਤਾਂ ਲੈਣਾ ਹੀ ਕਿਸ ਨੇ ਹੈ । (ਵਿਘਨ) (ਘੰਟੀ) ਚੇਅਰਮੈਨ ਸਾਹਿਬ, ਇਹ ਕਾਟਨ ਦੀਆਂ ਕੀਮਤਾਂ ਦਾ ਬੜਾ ਜ਼ਿਕਰ ਕਰਦੇ ਹਨ । ਕਾਟਨ ਇਕ ਐਸੀ ਚੀਜ਼ ਹੈ ਜਦੋਂ ਇਸ ਨੂੰ ਵਪਾਰੀ ਖਰੀਦਦਾ ਹੈ ਤਾਂ ਉਹ ਕੁਇੰਟਲਾਂ ਵਿਚ ਇਸ ਨੂੰ ਲੈਂਦਾ ਹੈ, ਜਿਸ ਵੇਲੇ ਪਿੰਜਣ ਹੋ ਜਾਂਦਾ ਹੈ ਤਾਂ ਫਿਰ ਪਾਉਂਡਾਂ ਵਿਚ ਆ ਜਾਂਦੀ ਹੈ ਅਤੇ ਜਦੋਂ ਫਿਰ ਇਸ ਦਾ ਕਪੜਾ ਬਣ ਜਾਂਦਾ ਹੈ ਤਾਂ ਫਿਰ ਯਾਰਡਾਂ ਵਿਚ ਨਾਪਿਆ ਜਾਂਦਾ ਹੈ । (ਵਿਘਨ) ਇਹ ਕਹਿੰਦੇ ਹਨ ਕਿ ਕਿਸਾਨ ਨੂੰ ਨਰਮੇ ਦਾ ਭਾਅ ਬੜਾ ਅੱਛਾ ਦੇ ਦਿੱਤਾ ਹੈ। ਸਰਦਾਰ ਬਲਵੰਤ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੇ ਰਾਜ ਵਿਚ ਹੁਣ ਨਰਮਾ 289/- ਰੁਪਏ ਜਾਂ 290/-ਰੁਪਏ ਕੁਇੰਟਲ ਦਾ ਰੇਟ ਹੈ । ਪਰ ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਰੇਟ ਹਾਈਐਸਟ ਟਾਪ ਕੁਆਲਿਟੀ ਦੇ ਨਰਮੇ ਦਾ ਰੇਟ ਹੈ । ਆਮ ਜ਼ਿਮੀਂਦਾਰ ਦਾ ਜੋ ਨਰਮਾ ਹੈ, ਉਹ ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ ਕਿ 220-225/-ਰੁਪਏ ਤੋਂ ਵੱਧ ਨਹੀਂ ਖਰੀਦਿਆ ਜਾਂਦਾ । ਫਿਰ ਸੂਤ ਜਿਹੜਾ ਰੂਈ ਕੱਤ ਕੇ ਬਣਾਇਆ ਜਾਂਦਾ ਹੈ ਉਸ ਦੇ ਭਾਅ ਵਿਚ ਇਕ ਪੈਸੇ ਦਾ ਵੀ ਫਰਕ ਨਹੀਂ ਆਇਆ । (ਵਿਘਨ)

(ਇਸ ਸਮੇਂ ਸ੍ਰੀ ਸਭਾਪਤੀ ਨੇ ਮਾਨਯੋਗ ਮੈਂਬਰ ਮਾਸਟਰ ਬਾਬੂ ਸਿੰਘ ਨੂੰ ਬੋਲਣ ਲਈ ਕਿਹਾ)

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਮੇਨ ਅਪੋਜ਼ੀਸ਼ਨ ਕਾਂਗਰਸ (ਆਈ) ਹੈ ਹਾਊਸ ਦੀ ਔਰ ਉਸ ਨੂੰ ਤੁਸੀਂ 10 ਮਿੰਟ ਵੀ ਬੋਲਣ ਦਾ ਟਾਈਮ ਨਹੀਂ ਦਿੰਦੇ ।

**ਸ੍ਰੀ ਸਭਾਪਤੀ** : ਉਹ 10 ਮਿੰਟ ਬੋਲ ਚੁੱਕੇ ਹਨ । ਟਾਈਮ ਦੇ ਬਾਰੇ ਤੁਹਾਡਾ ਆਪਣਾ ਹੀ ਫੈਸਲਾ ਕੀਤਾ ਹੋਇਆ ਹੈ ।

**ਮਾਸਟਰ ਬਾਬੂ ਸਿੰਘ (ਰਾਮਪੁਰਾ ਫੂਲ)** : ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਪੇਸ਼ ਹੋਇਆ ਹੈ ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਕਿਸੇ ਜਿਨਸ ਦਾ ਭਾਅ ਮਿੱਥਣਾ ਹੋਵੇ ਤਾਂ ਉਸ ਦੇ ਵਾਸਤੇ ਕੋਈ ਸੇਧ ਮਿਥਣੀ ਚਾਹੀਦੀ ਹੈ, ਕੋਈ ਸੇਧ ਬਣਾਉਣੀ ਚਾਹੀਦੀ ਹੈ । (ਵਿਘਨ)

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਸਭਾਪਤੀ** : ਜੋ ਕੁਝ ਹੁਣ ਚੌਧਰੀ ਕਾਂਸ਼ੀ ਰਾਮ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । ਮਾਸਟਰ ਬਾਬੂ ਸਿੰਘ ਜੀ 5 ਮਿੰਟ ਵਿਚ ਹੀ ਵਾਈਂਡ ਅੱਪ ਕਰ ਦੇਣਾ ।

---

**Not recorded as ordered by the Chair.

**ਮਾਸਟਰ ਬਾਬੂ ਸਿੰਘ** : ਚੇਅਰਮੈਨ ਸਾਹਿਬ, ਕੀਮਤਾਂ ਦੇ ਬਾਰੇ ਇਕ ਪਹਿਲਾਂ ਸੇਧ ਮਿੱਥ ਲੈਣੀ ਚਾਹੀਦੀ ਹੈ ਔਰ ਉਸ ਸੇਧ ਦੇ ਮੁਤਾਬਿਕ ਹੀ ਸਾਨੂੰ ਜਿਨਸ ਦੇ ਭਾਅ ਮਿੱਥਣੇ ਚਾਹੀਦੇ ਹਨ। ਪਰ ਮੈਨੂੰ ਦੁੱਖ ਹੋਇਆ ਜਦੋਂ ਸਾਡੇ ਚੀਫ ਮਨਿਸਟਰ ਸਾਹਿਬ ਨੇ ਮੁਕਤਸਰ ਕਾਨਫਰੰਸ ਵਿਚ ਕਿਹਾ ਕਿ ਨਰਮੇ ਦੀ ਪੈਦਾਵਾਰ ਘੱਟ ਕਰ ਦਿਓ ਤਾਂ ਰੇਟ ਚੰਗਾ ਹੋ ਸਕਦਾ ਹੈ। ਦੂਸਰੇ ਪਾਸੇ ਸਾਡੇ ਡਿਪਟੀ ਪ੍ਰਾਈਮ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਜੇ ਗੰਨੇ ਦੀ ਪੈਦਾਵਾਰ ਯੂ. ਪੀ. ਵਿਚ ਘੱਟ ਕਰ ਦਿਓ ਤਾਂ ਸਹੀ ਰੇਟ ਮਿਲ ਸਕਦਾ ਹੈ।

ਨਰਮੇ ਦੀ ਪੈਦਾਵਾਰ ਤੇ ਜੋ ਖਰਚ ਆਉਂਦਾ ਹੈ, ਉਸ ਬਾਰੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ 418 ਰੁਪਏ ਕੁਇੰਟਲ ਰੇਟ ਕੱਢਿਆ ਹੈ ਅਤੇ ਹਰਿਆਨਾ ਯੂਨੀਵਰਸਿਟੀ ਨੇ 433 ਰੁਪਏ ਕੁਇੰਟਲ ਦਾ ਰੇਟ ਕੱਢਿਆ ਹੈ। ਪਰ ਅਫਸੋਸ ਹੈ ਕਿ ਖਿਆਲਾ ਸਾਹਿਬ ਬੋਲ ਕੇ ਗਏ ਹਨ ਔਰ ਮੈਂ ਉਨ੍ਹਾਂ ਦੀ ਮੁਖਾਲਫਤ ਨਹੀਂ ਕਰਦਾ। ਮੈਂ ਤਾਂ ਕਹਿੰਦਾ ਹਾਂ ਕਿ ਕਪਾਹ 200 ਰੁਪਏ ਜਾਂ 220 ਰੁਪਏ ਕੁਇੰਟਲ ਵਿੱਕ ਚੁੱਕੀ ਹੈ ਔਰ ਹੁਣ ਤਾਂ ਇਸ ਦਾ ਰੇਟ ਹੋਰ ਵੀ ਘਟ ਗਿਆ ਹੈ। ਮੈਂ ਅਰਜ਼ ਕਰਾਂ ਕਿ ਨਰਮਾ ਔਰ ਕਪਾਹ ਐਕਸਪੋਰਟ ਕਰਨੀ ਚਾਹੀਦੀ ਹੈ। ਔਰ ਐਕਸਪੋਰਟ ਡਿਊਟੀ ਜਿਹੜੀ 170 ਰੁਪਏ ਜਾਂ 180 ਰੁਪਏ ਹੈ, ਉਹ ਐਗਜ਼ੈਂਪਟ ਕਰਨੀ ਚਾਹੀਦੀ ਹੈ ਤਾਂ ਕਿ ਨਰਮੇਂ ਦਾ ਮਸਲਾ ਹੱਲ ਹੋ ਸਕੇ। ਇਹ ਸਮੇਂ ਦੀ ਮੰਗ ਹੈ।

ਆਲੂਆਂ ਦਾ ਰੇਟ ਘੱਟ ਤੋਂ ਘੱਟ 60 ਰੁਪਏ ਜਾਂ 65 ਰੁਪਏ ਕੁਇੰਟਲ ਹੋਣਾ ਚਾਹੀਦਾ ਹੈ। ਸਰਕਾਰ ਨੂੰ ਇਸ ਬਾਰੇ ਲੋੜੀਂਦਾ ਪਰਬੰਧ ਕਰਨਾ ਚਾਹੀਦਾ ਹੈ। ਕੋਲਡ ਸਟੋਰੇਜ ਦਾ $11\frac{1}{2}$ ਰੁਪਏ ਕੁਇੰਟਲ ਦਾ ਰੇਟ ਹੈ। ਸਰਕਾਰ ਇਸ ਦਾ ਵੀ ਪ੍ਰਬੰਧ ਆਪਣੇ ਹੱਥਾਂ ਵਿਚ ਲਵੇ। ਇਸ ਤੋਂ ਇਲਾਵਾ 15% ਜਿਹੜਾ ਕਿਸਾਨਾਂ ਦਾ ਬਕਾਇਆ ਰਹਿੰਦਾ ਹੈ ਉਹ ਸਮੇਤ ਇੰਟਰੈਸਟ ਦੇ ਡੀ. ਸੀ. ਰਾਹੀਂ ਲੈ ਕੇ ਦਿੱਤਾ ਜਾਣਾ ਚਾਹੀਦਾ ਹੈ। ਐਗਰੀਕਲਚਰਲ ਇੰਨਪੁਟਸ ਤੇ ਰਿਆਇਤ ਦੇਣੀ ਚਾਹੀਦੀ ਹੈ ਔਰ ਇਨ੍ਹਾਂ ਤੇ ਜਿਹੜੀ ਐਕਸਾਈਜ਼ ਡਿਊਟੀ ਹੈ ਇਹ ਖਤਮ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ ਉਨ੍ਹਾਂ ਲਈ ਸਸਤੇ ਕਰਜ਼ਿਆਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਪ੍ਰਾਈਵੇਟ ਸ਼ੂਗਰ ਮਿੱਲਾਂ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ। ਜਿਹੜਾ ਪ੍ਰਾਈਸ ਕਮਿਸ਼ਨ ਹੈ ਇਸ ਵਿਚ ਕਿਸਾਨਾਂ ਦੀਆਂ ਜਥੇਬੰਦੀਆਂ ਦੇ ਨੁਮਾਇੰਦੇ ਹੋਣੇ ਚਾਹੀਦੇ ਹਨ। ਕਰਾਪਸ ਇੰਨਸ਼ਿਉਰੈਂਸ ਦਾ ਮਸਲਾ ਹੱਲ ਹੋਣਾ ਚਾਹੀਦਾ ਹੈ। ਹੋਲਸੇਲ ਟਰੇਡ ਨੈਸ਼ਨੇਲਾਈਜ਼ ਹੋਣੀ ਚਾਹੀਦੀ ਹੈ। ਇਹ ਕੋਈ ਤਰੀਕਾ ਨਹੀਂ ਕਿ ਸਰਮਾਏਦਾਰ ਆਪਣੀ ਮਰਜੀ ਨਾਲ ਜੋ ਚਾਹੇ ਨਰਮੇ ਦਾ ਰੇਟ ਦੇ ਦੇਵੇ ਜਾਂ ਚਾਵਲਾਂ ਦਾ ਰੇਟ ਦੇ ਦੇਵੇ। ਇੰਨਪੁਟਸ ਦੀ ਸਪਲਾਈ ਸਸਤੇ ਰੇਟਸ ਤੇ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਮੈਂ ਅਰਜ਼ ਕਰਾਂ ਕਿ ਸ਼ੂਗਰ ਦੀ ਰਿਕਵਰੀ ਵਾਸਤੇ ਕੋਈ ਲੈਬਾਰੇਟਰੀ ਗੌਰਮਿਟ ਦੀ ਨਹੀਂ ਹੈ ਗੌਰਮਿੰਟ ਨੂੰ ਆਪ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਧੂਰੀ ਵਾਲੀ ਮਿੱਲ ਹੈ ਉਸ ਦੀ ਰਿਕਵਰੀ ਹੋਰ ਹੈ ਔਰ ਫਗਵਾੜੇ ਦੀ ਮਿਲ ਦੀ ਰਿਕਵਰੀ ਹੋਰ ਹੈ। **(ਘੰਟੀ)** ਇਹ ਜਿਹੜੀ ਰਿਕਵਰੀ ਹੈ ਇਸ ਦਾ ਸਬੰਧ ਇੰਜੀਨੀਅਰਿੰਗ ਨਾਲ ਹੈ ਮਸ਼ੀਨਰੀ ਨਵੀਂ ਹੈ ਜਾਂ ਪੁਰਾਣੀ ਹੈ ਅਤੇ ਇਸ ਤਰ੍ਹਾਂ ਹੋਰ ਕਈ ਗਲਾਂ ਹੁੰਦੀਆ ਹਨ। ਇਨ੍ਹਾਂ ਸਾਰੀਆਂ ਗੱਲਾਂ ਦਾ ਧਿਆਨ ਸਾਡੀ ਸਰਕਾਰ ਨੂੰ ਕਰਨਾ ਚਾਹੀਦਾ ਹੈ ਔਰ ਠੀਕ ਭਾਅ ਦਿਲਾਉਂਣੇ ਚਾਹੀਦੇ ਹਨ। ਝੋਨਾ 21, 22 ਸਤੰਬਰ ਤੋਂ ਆਉਣ ਲਗ ਗਿਆ ਸੀ ਐਜੀਟੇਸ਼ਨ ਚਲ ਰਹੀ ਸੀ। ਦੋ ਅਕਤੂਬਰ ਨੂੰ ਐਕਸਪੋਰਟ ਪ੍ਰਾਈਸ ਦਾ ਇਲਾਨ ਕੀਤਾ। ਉਸ ਤੋਂ ਪਹਿਲਾਂ ਕਾਫੀ ਮਾਤਰਾ ਵਿਚ ਝੋਨਾ ਵਿੱਕ ਚੁੱਕਾ ਸੀ। ਮੈਂ ਕਹਿੰਦਾ ਹਾਂ ਕਿ 6 ਮਹੀਨੇ ਪਹਿਲਾ ਪ੍ਰਾਈਸ ਦਾ ਇਲਾਨ ਕੀਤਾ ਜਾਣਾ ਚਾਹੀਦਾ ਹੈ। (ਘੰਟੀ)

**ਸਾਥੀ ਰੂਪ ਲਾਲ (ਮੋਗਾ)** : ਚੇਅਰਮੈਨ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਸਰਦਾਰ ਉਮਰਾਓ ਸਿੰਘ ਜੀ ਨੇ ਪੇਸ਼ ਕੀਤਾ ਹੈ, ਇਹ ਤਾਂ ਉਨ੍ਹਾਂ ਦੇ ਇਕ ਮਗਰ ਮੱਛ ਦੇ ਅਾਂਸੂ ਹਨ, ਜਿਹੜੇ ਕਿ ਇਹ ਬਹਾ ਰਹੇ ਹਨ । ਇਹ ਜਦੋਂ ਕੋਈ ਕੰਮ ਸਾਂਝਾ ਹੁੰਦਾ ਹੈ, ਇਹ ਫ਼ਿਰ ਕਰ ਜਾਂਦੇ ਹਨ । ਸਟੇਟ ਨੂੰ ਅਟਾਨੋਮੀ ਮਿਲੇ, ਇਹ ਇਸ ਦੇ ਹੱਕ ਵਿਚ ਨਹੀਂ । ਇਹ ਕ੍ਰਾਪਸ ਦੀ ਇੰਸ਼ੋਰੈਂਸ ਦੇ ਹੱਕ ਵਿੱਚ ਨਹੀਂ । ਪ੍ਰਲੀਟੀਕਲ ਅਤੇ ਦੂਜੇ ਅਖਤਿਆਰ ਸਾਨੂੰ ਵੱਧ ਮਿਲਣ, ਇਸ ਦੇ ਇਹ ਹੱਕ ਵਿਚ ਨਹੀਂ । ਹੁਣ ਇਹ ਇਥੇ ਕਈ ਗੱਲਾਂ ਕਰਦੇ ਹਨ, ਲੇਕਿਨ ਇਨਾਂ ਨੇ ਆਪਣੀ ਸਰਕਾਰ ਦੇ ਵੇਲੇ ਕੁਝ ਨਹੀਂ ਕੀਤਾ । ਫਿਰ ਵੀ ਸਾਡੀ ਪੰਜਾਬ ਦੀ ਸਰਕਾਰ ਨੇ ਕਿਸਾਨਾਂ ਲਈ ਜੋ ਕੁੱਝ ਕੀਤਾ ਹੈ ਜੇ ਪਤਾ ਲੈਣਾ ਹੋਵੇ ਤਾਂ ਕਿਸੇ ਪਿੰਡ ਵਿਚ ਇਹ ਚਲੇ ਜਾਣ । ਕਿਸਾਨ ਕਹਿੰਦੇ ਹਨ ਕਿ ਇਹੋ ਜਿਹੀ ਸਰਕਾਰ ਨਹੀਂ ਆਉਣੀ ਔਰ ਨਾ ਅੱਜ ਤਕ ਆਈ ਹੈ । ਇਸ ਸਰਕਾਰ ਨੇ ਜੋ ਕਿਸਾਨਾਂ ਦੀ ਮਦੱਦ ਕੀਤੀ ਹੈ, ਪੈਦਾਵਾਰ ਵਧਾਉਣ ਵਿਚ ਇਸ ਦੀ ਮਿਸਾਲ ਸਾਰੇ ਹਿੰਦੁਸਤਾਨ ਵਿਚ ਤਾਂ ਕੀ, ਸਾਰੇ ਵਰਲਡ ਵਿਚ ਨਹੀਂ ਮਿਲਣੀ । ਸਰਕਾਰ ਨੇ ਆਪਣੀਆਂ ਨੀਤੀਆਂ ਨਾਲ ਪੰਜਾਬ ਦੀ ਪੈਦਾਵਾਰ ਇਸ ਹੱਦ ਤਕ ਵਧਾ ਦਿੱਤੀ ਕਿ ਅੱਜ ਸਾਰੇ ਵਰਲਡ ਵਿਚ ਪੰਜਾਬ ਨਬਰ ਇਕ ਤੇ ਹੈ ਅਤੇ ਪੰਜਾਬ ਦਾਂ ਕਿਸਾਨ ਸੱਭ ਤੋਂ ਜ਼ਿਆਦਾ ਕਣਕ ਪੈਦਾ ਕਰ ਰਿਹਾ ਹੈ । ਚਾਵਲਾਂ ਵਿਚ ਕਮਾਲ ਕਰ ਦਿੱਤੀ ਹੈ ਔਰ ਆਲੂ ਤਾਂ ਇਤਨਾ ਹੈ ਕਿ ਸੰਭਾਲਿਆ ਹੀ ਨਹੀਂ ਜਾਂਦਾ । (ਵਿਘਨ) ਇਹ ਤਾਂ ਖਾਹਮਖਾਹ ਖੁਸ਼ਅਸਲੂਬੀ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਹਨ । ਪਿਛਲੇ 30 ਸਾਲਾ ਵਿਚ ਇਨ੍ਹਾਂ ਜੋ ਕਰਤੂਤਾਂ ਕੀਤੀਆਂ ਹਨ, ਉਨ੍ਹਾਂ ਦਾ ਸਭ ਨੂੰ ਪਤਾ ਹੈ । ਅਮਰੀਕਾ ਨਾਲ ਪੀ. ਐਲ. 480 ਦੇ ਤਹਿਤ ਸੌਦਾ ਕੀਤਾ, ਉਸ ਦੇ ਸਾਹਮਣੇ ਬੋਲ ਨਹੀਂ ਸਕਦੇ ਸੀ । ਇਨ੍ਹਾਂ ਨੇ ਕਿਸਾਨ ਦਾ ਫ਼ਾਇਦਾ ਕਿਸ ਤਰ੍ਹਾਂ ਕਰਨਾ ਸੀ । ਸਾਡੇ ਹੱਥ ਵਿਚ ਹੁਣ 2, 3 ਸਾਲਾਂ ਤੋਂ ਸਰਕਾਰ ਆਈ ਹੈ, ਅਸੀਂ ਜੋ ਕੁਝ ਕੀਤਾ ਉਸ ਦੇ ਲਈ ਕਿਸਾਨ ਸਾਡਾ ਰਿਣੀ ਹੈ ਅਤੇ ਉਹ ਆਪ ਕਹਿ ਰਹੇ ਹਨ । ਹੁਣ ਗੜੇ ਪਏ ਅਤੇ 7, 8 ਪਿੰਡਾ ਵਿਚ ਨੁਕਸਾਨ ਹੋਇਆ । ਬਾਦਲ ਸਾਹਿਬ ਨੇ ਆਪ ਵਾਇਰਲੈਸ ਰਾਹੀਂ ਹਦਾਇਤਾਂ ਜਾਰੀ ਕਰ ਦਿੱਤੀਆਂ ਕਿ ਪਟਵਾਰੀਆਂ ਨੂੰ ਭੇਜੋ ਤਹਿਸੀਲਦਾਰਾਂ ਨੂੰ ਭੇਜੋ ਤਾਂਕਿ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਦੀ ਮਦੱਦ ਕੀਤੀ ਜਾ ਸਕੇ । ਹੁਣ ਦੀ ਸਰਕਾਰ ਜੋ ਕੁਝ ਕਰ ਰਹੀ ਹੈ, ਇਸ ਤੋਂ ਪਹਿਲਾਂ ਕਿਸੇ ਸਰਕਾਰ ਨੇ ਇਸ ਤਰ੍ਹਾਂ ਦੇ ਕੰਮ ਨਹੀਂ ਕੀਤੇ । ਜੇ ਇਨ੍ਹਾਂ ਨੂੰ ਸਮਝ ਹੁੰਦੀ ਤਾਂ ਇਹ ਇਹੋ ਜਿਹਾ ਰੈਜ਼ੋਲਿਊਸ਼ਨ ਨਾ ਲਿਆਉਂਦੇ। ਚੇਅਰਮੈਨ ਸਾਹਿਬ ਇਹ ਤਾਂ ਮਗਰਮੱਛ ਦੇ ਆਂਸੂ ਬਹਾ ਰਹੇ ਹਨ । ਇਹ ਤਾਂ ਜੀ ਰਾਤ ਦੇ ਕਸੌਦੇ ਹਨ ।

**ਸ਼੍ਰੀ ਚਮਨ ਲਾਲ:** ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਡਰ ਨਹੀਂ ਹੈ ।

**ਸਾਥੀ ਰੂਪ ਲਾਲ** : ਇਹ ਰਾਤ ਦੇ ਕਸੌਦੇ ਹਨ । ਇੱਕ ਜਾਨਵਰ ਹੁੰਦਾ ਹੈ, ਉੱਲੂ । ਕਿਸੇ ਨੇ ਰਾਤ ਨੂੰ ਵੇਖਿਆ ਅਤੇ ਉਸ ਨੂੰ ਉਹ ਘਰ ਲੈ ਆਇਆ । ਸਵੇਰੇ ਉਸ ਨੇ ਅੱਖਾਂ ਬੰਦ ਕਰ ਦਿੱਤੀਆਂ, ਅਤੇ ਰਾਤ ਦਾ ਕਸੌਦਾ ਬੋਲਦਾ ਨਹੀਂ ਸੀ । ਉਹ ਕਹੀ ਜਾਵੇ ਰਾਤ ਦੇ ਕਸੌਦੇ ਜ਼ਰਾ ਬੋਲ ਦੇ (ਵਿਘਨ)

---

**Expunged as ordered by the Chair.

**ਸ੍ਰੀ ਸਭਾਪਤੀ** : ਸਾਥੀ ਜੀ, ਤੁਹਾਡਾ ਟਾਇਮ ਹੋ ਗਿਆ ਹੈ । ਤੁਸੀਂ ਹੁਣ ਬੈਠੋ ।

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਸਤਿਕਾਰ ਯੋਗ ਚੇਅਰਮੈਨ ਸਾਹਿਬ, ਅੱਜ ਜੋ ਇਹ ਰੈਜ਼ੋਲਿਉਸ਼ਨ ਆਇਆ ਹੈ ਕਿਸਾਨ ਦੀਆਂ ਫਸਲਾਂ ਬਾਰੇ, ਖਾਸ ਕਰਕੇ ਕਪਾਹ ਅਤੇ ਗੰਨੇ ਬਾਰੇ, ਇਹ ਸਰਦਾਰ ਉਮਰਾਓ ਸਿੰਘ ਨੇ ਪੇਸ਼ ਕੀਤਾ ਹੈ । ਮੈਨੂੰ ਖੁਸ਼ੀ ਹੈ ਕਿ ਸਾਰੀਆਂ ਪਾਰਟੀਆਂ ਦੇ ਮੈਂਬਰਾਂ ਨੇ ਆਪਣੀ ਆਪਣੀ ਰਾਏ ਦਿੱਤੀ ਹੈ ਔਰ ਕੁਝ ਸੁਜੈਸ਼ਨਜ਼ ਵੀ ਦਿਤੀਆਂ ਹਨ । ਇਸ ਤੋਂ ਵੱਧ ਖੁਸ਼ੀ ਹੁੰਦੀ ਜੇ ਪਾਰਟੀ ਰਹਿਤ ਬਹਿਸ ਹੁੰਦੀ । ਇਹ ਕਿਸਾਨਾਂ ਦੀ ਗਲ ਹੈ ਔਰ ਕਿਸਾਨ ਸਾਰੇ ਦੇਸ਼ ਦੀ ਰੀੜ ਦੀ ਹੱਡੀ ਹਨ । ਇਸ ਦਾ ਕਿਸੇ ਨਾਲ ਕੋਈ ਲਿੰਕ ਨਹੀਂ । ਸਰਦਾਰ ਉਮਰਾਓ ਸਿੰਘ ਨੇ ਜਦੋਂ ਸ਼ੁਰੂ ਕੀਤਾ ਤਾਂ ਸਾਡੇ ਹੱਕ ਵਿਚ ਬੋਲਦੇ ਰਹੇ ਅਤੇ ਬਾਅਦ ਵਿਚ ਸਾਡੇ ਤੇ ਚਿੱਕੜ ਸੁਟੱਣ ਦੀ ਕੋਸ਼ਿਸ਼ ਕੀਤੀ । ਮੈਂ ਉਥੋਂ ਹੀ ਸ਼ੁਰੂ ਕਰਨ ਲਗਾ ਹਾਂ । ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ 32 ਸਾਲ ਹੋ ਗਏ ਹਨ । ਮੈਂ ਲੰਮਾ ਸਮਾਂ ਨਹੀਂ ਲੈਂਦਾ ਅਤੇ ਕੇਵਲ ਪਿਛਲੇ 5, 6 ਸਾਲ ਦਾ ਅਰਸਾ ਹੀ ਲੈਂਦਾ ਹਾਂ ਜਿਹੜੀ ਇਨ੍ਹਾਂ ਦੀ ਰਿਜੀਮ ਸੀ । ਦੋ ਤਿੰਨ ਦਫਾ ਕੀਮਤਾਂ ਦੇ ਬਾਰੇ ਗਲ ਬਾਤ ਹੋਈ, ਪਰ ਇਨ੍ਹਾਂ ਦੀ ਗੌਰਮਿੰਟ ਦੇ ਵਕਤ ਕਦੇ ਵੀ ਸਹੀ ਪਲੈਨਿੰਗ ਨਹੀਂ ਹੋ ਸਕੀ ਸੀ । (ਵਿਘਨ) ਕੀਮਤਾਂ ਨੂੰ ਇਹ ਠੀਕ ਢੰਗ ਨਾਲ ਕੰਟਰੋਲ ਨਹੀਂ ਕਰ ਸਕੇ । ਜਿਥੋਂ ਚੀਜ਼ ਪ੍ਰੋਡਿਊਸ ਹੁੰਦੀ ਹੈ ਅਤੇ ਫਿਰ ਲੋਕਾਂ ਤੱਕ ਪਹੁੰਚਦੀ ਹੈ, ਇਸ ਸਾਰੀ ਚੀਜ਼ ਨੂੰ ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਕੰਟਰੋਲ ਨਹੀਂ ਕੀਤਾ । ਮੈਂ ਪਿਛਲੇ ਦੋ ਤਿੰਨ ਸਾਲਾਂ ਦੀਆਂ ਫਿਗਰਜ਼ ਵੇਖੀਆ ਹਨ । ਕਦੇ ਗੰਨਾ, ਕਦੇ ਨਰਮਾ, ਕਦੇ ਆਲੂ ਅਤੇ ਕਦੇ ਕਿਸੀ ਹੋਰ ਫਸਲ ਵਿੱਚ ਮੰਦਾ ਆਉਂਦਾ ਹੈ । ਜਿਸ ਫਸਲ ਵੱਲ ਵੀ ਕਿਸਾਨ ਦਾ ਝੁਕਾਓ ਹੋ ਜਾਂਦਾ ਹੈ, ਉਹ ਫਸਲ ਟੀਸੀ ਤੇ ਪਹੁੰਚਦੀ ਹੈ, ਦੂਸਰੇ ਸਾਲ ਜਾਂ ਤੀਸਰੇ ਸਾਲ ਜਦੋਂ ਉਸ ਫਸਲ ਦੀ ਪ੍ਰੋਡਕਸ਼ਨ ਜ਼ਿਆਦਾ ਹੋ ਜਾਂਦੀ ਹੈ, ਤਾਂ ਫਿਰ ਉਸ ਦੀਆਂ ਪ੍ਰਾਈਸਿਜ਼ ਥੱਲੇ ਆ ਜਾਂਦੀਆਂ ਹਨ । ਮੇਰੇ ਦੋਸਤ ਗਿੱਲਾ ਨਾ ਕਰਨ । ਮੈਂ ਕਿਸੇ ਤੇ ਚਿਕੜ ਨਹੀਂ ਸੁੱਟਣਾ ਚਾਹੁੰਦਾ । ਕੀ ਇਸ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦਾ ਕਸੂਰ ਹੈ ? ਕੀ ਇਕ ਸਾਲ ਵਿਚ ਐਡੇ ਵੱਡੇ ਦੇਸ਼ ਦੀ ਪਲੈਨਿੰਗ ਹੋ ਸਕਦੀ ਹੈ । ਚਾਹੀਦਾ ਤਾਂ ਇਹ ਸੀ ਕਿ 10 ਸਾਲ ਪਹਿਲਾਂ ਤੋਂ ਹੀ ਇਸ ਦਾ ਕੋਈ ਅਰੇਂਜਮੈਂਟ ਕੀਤਾ ਹੁੰਦਾ ਕਿ ਅਸੀਂ ਘਾਟੇ ਵਿਚੋਂ ਜਦੋਂ ਨਿਕਲ ਕੇ ਸਰਪਲੱਸ ਵਿਚ ਆਵਾਂਗੇ ਤਾਂ ਇਸ ਸਰਪਲੱਸ ਦਾ ਕਿਸ ਤਰ੍ਹਾਂ ਅਰੇਂਜਮੈਂਟ ਕਰਾਂਗੇ । ਪਰ ਇਹ ਇਨ੍ਹਾਂ ਨੇ ਨਹੀਂ ਕੀਤਾ । ਇਸ ਕਰਕੇ ਇਨ੍ਹਾਂ ਫਸਲਾਂ ਵਿੱਚ ਮੰਦਾ ਆਇਆ ਹੈ । ਪਰ ਮੇਰੀ ਸਰਕਾਰ ਨੂੰ ਇਸ ਦੀ ਪੂਰੀ ਚਿੰਤਾ ਹੈ । ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ । ਇਸ ਦੇ ਬਾਵਜੂਦ ਅਸੀਂ ਕੀ ਕੀਤਾ ਹੈ, ਇਹ ਮੈਂ ਦੱਸਣਾ ਚਾਹੁੰਦਾ ਹਾਂ । ਚੇਅਰਮੈਨ ਸਾਹਿਬ, ਮੈਂ ਸਾਰੀਆਂ ਸਟੇਟਾਂ ਦੀਆਂ ਫਿਗਰਜ਼ ਕਢਵਾਈਆਂ ਹਨ । ਕਿਸੇ ਸਾਲ ਵਿਚ ਕਿਸਾਨ ਨੂੰ ਉਸਦੀ ਫਸਲ ਦਾ ਕੀ ਰੇਟ ਮਿਲਦਾ ਸੀ ਅਤੇ ਸੂਬੇ ਨੂੰ ਐਗਰੀਕਲਚਰ ਤੋਂ ਕਿਤਨੀ ਆਮਦਨ ਹੁੰਦੀ ਸੀ । ਇਸ ਵਿਚ ਦੋ ਪਹਿਲੂ ਹਨ । ਇਕ ਪਹਿਲੂ ਹੈ ਕੀਮਤਾਂ ਦਾ । ਦੂਜਾ ਪਹਿਲੂ ਇਹ ਹੈ ਕਿ ਲੋਕਾਂ ਦੀਆਂ ਜਿਹੜੀਆਂ ਜ਼ਰੂਰਤ ਦੀਆਂ ਚੀਜ਼ਾਂ ਹਨ, ਉਹ ਉਨ੍ਹਾਂ ਨੂੰ ਮਿਲਣ ਤਾਂ ਕਿ ਫਿਕਸਤ ਇਨਕਮ ਵਾਲੇ ਅਤੇ ਮਜ਼ਦੂਰ ਇਹ ਨਾ ਕਹਿ ਸਕਣ ਕਿ ਮਜ਼ਦੂਰ ਨੂੰ ਦਿਹਾੜੀ ਨਹੀਂ ਮਿਲਦੀ ਅਤੇ

[ਖੇਤੀ ਬਾੜੀ ਮੰਤਰੀ]

ਕਿਸਾਨ ਇਹ ਨਾ ਕਹਿ ਸਕਣ ਕਿ ਸਾਨੂੰ ਠੀਕ ਕੀਮਤ ਫਸਲ ਦੀ ਨਹੀਂ ਮਿਲਦੀ। ਕੱਲ ਫਾਈਨਾਂਸ ਮਨਿਸਟਰ ਸਾਹਿਬ ਨੇ ਬਜਟ ਪੇਸ਼ ਕੀਤਾ ਸੀ। ਉਨ੍ਹਾਂ ਨੇ ਫਿੱਗਰਜ਼ ਦਿਤੀਆਂ ਸਨ। ਮੈਂ ਇਨ੍ਹਾਂ ਦੀ ਨਾਲਿਜ ਵਾਸਤੇ ਇਹ ਦਸਣਾ ਚਾਹੁੰਦਾ ਹਾਂ ਕਿ 1972-73 ਤੋਂ 1976-77 ਤੱਕ ਇਨ੍ਹਾਂ ਦਾ ਰਾਜ ਰਿਹਾ ਅਤੇ ਇਸ ਦੌਰਾਨ ਪ੍ਰਾਈਸ ਇੰਡੈਕਸ 149 ਪੁਆਇੰਟਸ ਤੋਂ ਵੱਧ ਕੇ 225 ਪੁਆਇੰਟਸ ਤੱਕ ਚਲਾ ਗਿਆ ਅਤੇ ਇਸ ਤਰ੍ਹਾਂ 33% ਕੀਮਤਾਂ ਵਿੱਚ ਵਾਧਾ ਹੋਇਆ। ਇਸ ਤੋਂ ਬਾਅਦ ਸਾਡੀ ਸਰਕਾਰ ਆਈ ਜੂਨ, 1977 ਵਿੱਚ ਅਤੇ ਹੁਣ ਜਨਵਰੀ, 1979 ਤੱਕ ਸਿਰਫ 5 ਪੁਆਇੰਟ ਪ੍ਰਾਈਸ ਇੰਡੈਕਸ ਵਧਿਆ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਖੇਤੀ ਦੀ ਪੈਦਾਵਾਰ ਸੂਬੇ ਵਿਚ ਕਿਤਨੀ ਹੋਈ ਅਤੇ ਉਸ ਤੋਂ ਸੂਬੇ ਨੂੰ ਕਿਤਨੀ ਆਮਦਨ ਹੋਈ। ਇਸ ਬਾਰੇ ਵੀ ਮੈਂ ਇਕ ਝਲਕ ਦੱਸਣਾ ਚਾਹੁੰਦਾ ਹਾਂ। ਮੇਰੇ ਸੂਬੇ ਵਿਚ ਜਿਹੜੀ ਖੇਤੀ ਬਾੜੀ ਤੋਂ ਇਨਕਮ ਹੁੰਦੀ ਹੈ, ਉਹ ਮੈਂ ਇਨ੍ਹਾਂ ਦੇ ਰਾਜ ਵੇਲੇ ਸਿਰਫ ਇਕ ਸਾਲ ਅਰਥਾਤ 1976-77 ਦੀ ਦੱਸਣਾ ਚਾਹੁੰਦਾ ਹਾਂ ਕਿ ਉਦੋਂ ਜਿਤਨੀ ਫਸਲ ਹੋਈ, ਉਸਦਾ ਕੁੱਲ ਮੁੱਲ 1,429 ਕਰੋੜ ਰੁਪਏ ਸੀ। ਪਰ ਇਸ ਦੇ ਉਲਟ ਇਸ ਸਾਲ ਵਿਚ ਖੇਤੀ ਬਾੜੀ ਤੋਂ ਸੂਬੇ ਨੂੰ ਆਮਦਨ 1,692 ਕਰੋੜ ਰੁਪਏ ਹੋਈ ਹੈ ਅਤੇ ਇਸ ਤਰ੍ਹਾਂ ਤਕਰੀਬਨ 263 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਕੀ ਸਾਡੇ ਸੂਬੇ ਦੇ ਵਿਚ ਖੇਤੀ ਬਾੜੀ ਤੋਂ ਇਨਕਮ ਕਿਸੇ ਢੰਗ ਨਾਲ ਵੀ ਘੱਟੀ ਹੈ। ਕੀ ਸੂਬੇ ਦੀ ਆਰਥਿਕ ਤਰੱਕੀ ਨਹੀਂ ਹੋਈ? ਮੈਂ ਜ਼ਿਆਦਾ ਇਸ ਪਾਸੇ ਨਹੀਂ ਜਾਣਾ ਚਾਹੁੰਦਾ।

ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਅਸੀਂ ਸੱਬਸਿੱਡੀਆਂ ਦੇਣੀਆਂ ਬੰਦ ਕਰ ਦਿੱਤੀਆਂ ਅਤੇ ਕਿਸਾਨਾਂ ਨੂੰ ਹਰ ਪਾਸੇ ਘਾਟਾ ਪਾਈ ਜਾ ਰਹੇ ਹਾਂ। ਇਨ੍ਹਾਂ ਦੇ ਰਾਜ ਵੇਲੇ ਇਥੇ ਜ਼ੋਨ ਹੁੰਦੇ ਸਨ। ਅਸੀਂ ਇਨ੍ਹਾਂ ਜ਼ੋਨਾਂ ਨੂੰ ਤੋੜਿਆ ਅਤੇ ਉਸ ਇਤਹਾਸਿਕ ਫੈਸਲੇ ਤੋਂ ਬਾਅਦ ਅਸੀਂ ਕਣਕ ਦੀ ਕੀਮਤ 105/- ਰੁਪਏ ਤੋਂ ਵਧਾ ਕੇ 115/- ਰੁਪਏ ਕੁਇੰਟਲ ਤੱਕ ਲੈ ਗਏ, ਪਰ ਪਨਸੱਪ ਦੀਆਂ ਦੁਕਾਨਾਂ ਤੇ ਸਾਰਾ ਸਾਲ ਅਸੀਂ 130/- ਰੁਪਏ ਕੁਇੰਟਲ ਦੇ ਹਿਸਾਬ ਨਾਲ ਆਟਾ ਦੇ ਰਹੇ ਹਾਂ। ਜ਼ੋਨ ਸਿਸਟਮ ਵਿੱਚ ਕਣਕ ਦਾ ਰੇਟ ਤਾਂ 105/ ਰੁਪਏ ਸੀ ਪਰ ਜਦੋਂ ਸਾਲ ਖਤਮ ਹੋਣ ਵਾਲਾ ਹੁੰਦਾ ਸੀ ਤਾਂ ਪੰਜਾਬ ਦੇ ਕਿਸਾਨ ਨੂੰ 170/- ਜਾਂ 175/- ਰੁਪਏ ਕੁਇੰਟਲ ਦੇ ਹਿਸਾਬ ਨਾਲ ਕਣਕ ਮਿਲਦੀ ਸੀ। ਇਕੱਲੇ ਪੰਜਾਬ ਵਿੱਚ ਹੀ ਨਹੀਂ, ਗੁਜਰਾਤ ਵਿੱਚ, ਬੰਗਾਲ ਵਿੱਚ ਆਟਾ ਲੈਣ ਲਈ ਲਾਈਨਾਂ ਲੱਗਦੀਆਂ ਸਨ, ਪਰ ਆਟਾ ਫਿਰ ਵੀ ਨਹੀਂ ਮਿਲਦਾ ਸੀ। ਇਨ੍ਹਾਂ ਦੇ ਰਾਜ ਵਿੱਚ 1974-75 ਵਿੱਚ ਗੋਲੀਆਂ ਚਲੀਆਂ। ਪਰ ਅਸੀਂ ਜ਼ੋਨ ਸਿਸਟਮ ਖਤਮ ਕਰਕੇ ਪ੍ਰਾਈਸਿਜ਼ ਨੂੰ ਸਟੈਬਲਾਈਜ਼ ਕੀਤਾ ਹੈ। ਸਾਰੇ ਇੰਡੀਆ ਵਿਚ ਇਕੋ ਹੀ ਪ੍ਰਾਈਸ ਤੇ ਹੁਣ ਕਣਕ ਮਿਲਦੀ ਹੈ। ਇਸ ਚੀਜ਼ ਦਾ ਸਾਨੂੰ ਕਰੈਡਿਟ ਮਿਲਣਾ ਚਾਹੀਦਾ ਹੈ। ਇਕੱਲੀ ਕਣਕ ਵਿੱਚ ਹੀ ਨਹੀਂ ਝੋਨੇ ਵਿੱਚ ਵੀ ਅਸੀਂ ਇਸ ਤਰ੍ਹਾਂ ਕੀਤਾ ਹੈ। 76/- ਰੁਪਏ ਕੁਇੰਟਲ ਤੋਂ ਭਾਅ ਵਧਾ ਕੇ 87/- ਰੁਪਏ ਕੁਇੰਟਲ ਤੱਕ ਅਸੀਂ ਲੈ ਆਏ ਹਾਂ। ਇਸਦੇ ਨਾਲ ਨਾਲ ਪੈਦਾਵਾਰ ਵੀ ਅਸੀਂ ਵਧਾਈ ਹੈ। ਜਿਥੋਂ ਤੱਕ ਦਾਲਾਂ ਦਾ ਸਬੰਧ ਹੈ, ਚੇਅਰਮੈਨ ਸਾਹਿਬ ਇਹ ਜ਼ਰੂਰਤ ਦੀ ਚੀਜ਼ ਹੈ। ਇਹ ਪਹਿਲਾਂ 5/- ਰੁਪਏ ਕਿਲੋ ਵਿਕਦੀ ਸੀ ਅਸੀਂ ਪਨਸੱਪ ਦੀਆਂ ਦੁਕਾਨਾਂ ਰਾਹੀਂ ਦੋ ਢਾਈ ਜਾਂ ਤਿੰਨ ਰੁਪਏ ਕਿੱਲੋ ਕੀਮਤ ਫਿਕਸ ਕੀਤੀ ਹੈ ਤਾਂ ਕਿ ਇਹ ਲੋੜੀਂਦੀਆਂ ਚੀਜ਼ਾਂ ਪੰਜਾਬ

ਵਿੱਚ ਰਹਿਣ ਵਾਲੇ ਕਿਸਾਨਾਂ, ਮਜ਼ਦੂਰਾਂ ਅਤੇ ਲੋਕਾਂ ਨੂੰ ਠੀਕ ਭਾਅ ਤੇ ਮਿਲਣ ।

**ਸ੍ਰੀ ਸਭਾਪਤੀ** : ਪੰਜ ਮਿੰਟ ਟਾਈਮ ਹੋਰ ਰਹਿੰਦਾ ਹੈ । ਭੂੰਦੜ ਜੀ, ਜੇ ਤੁਸੀਂ ਕਹੋ ਤਾਂ ਟਾਈਮ ਐਕਸਟੈਂਡ ਕਰ ਦੇਈਏ ।

**ਖੇਤੀਬਾੜੀ ਮੰਤਰੀ** : ਮੈਂ ਪੰਜ ਸੱਤ ਮਿੰਟ ਹੀ ਹੋਰ ਬੋਲਣਾ ਹੈ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਸੱਬਸਿਡੀਆਂ ਬੰਦ ਕਰ ਦਿੱਤੀਆਂ ਹਨ । ਅਸੀਂ ਇਹ ਬੰਦ ਨਹੀਂ ਕੀਤੀਆਂ । ਪਰ ਅਸੀਂ ਲਾਈਨਿੰਗ ਆਫ ਵਾਟਰ-ਕੋਰਸਿਜ਼ ਤੇ 5 ਕਰੋੜ ਰੁਪਏ ਦੀ ਕਿਸਾਨਾਂ ਨੂੰ ਸਬਸਿੱਡੀ ਦਿੱਤੀ ਹੈ । ਇਸਦੇ ਵਿੱਚ ਤਾਂ ਕੋਈ ਠੱਗੀ ਨਹੀਂ । ਖਾਦ ਦੇ ਰੇਟ ਅਸੀਂ ਘਟਾਏ ਹਨ । ਇਸ ਬਾਰੇ ਮੈਂ ਤੁਹਾਨੂੰ ਥੋੜ੍ਹਾ ਜਿਹਾ ਪਿਛੋਕੜ ਦੱਸਣਾ ਚਾਹੁੰਦਾ ਹਾਂ । 1 ਜੂਨ, 1974 ਨੂੰ ਯੂਰੀਏ ਦੀ ਕੀਮਤ 1,050/ ਰੁਪਏ ਟਨ ਸੀ ਅਤੇ ਇਹ ਫਿਰ ਇਕ ਦੱਮ 2,000/ ਰੁਪਏ ਟਨ ਹੋ ਗਈ । ਅੱਜ ਇਸ ਦੀ ਪ੍ਰਾਈਸ ਕੀ ਹੈ ? ਅਸੀਂ ਮੁੜ ਕੇ ਇਸ ਦਾ ਰੇਟ 1,450/ ਰੁਪਏ ਟਨ ਕਰ ਦਿੱਤਾ ਹੈ । ਫਿਰ ਡੀ.ਏ.ਪੀ. ਦਾ ਰੇਟ 1,335 ਰੁਪਏ ਟਨ ਹੁੰਦਾ ਸੀ, ਪਰ ਇਕ ਦੱਮ ਇਸ ਦੀ ਪ੍ਰਾਈਸ 3,000 ਰੁਪਏ ਟਨ ਹੋ ਗਈ ਹੈ । ਹੁਣ ਅਸੀਂ ਇਸ ਦਾ ਰੇਟ 2,200/ ਰੁਪਏ ਟਨ ਕਰ ਦਿੱਤਾ ਹੈ ਅਤੇ ਹੋਰ ਵੀ ਘਟਾ ਰਹੇ ਹਾਂ । ਇਫਕੋ ਦਾ ਰੇਟ 1,174/ ਰੁਪਏ ਤੋਂ ਇਨ੍ਹਾਂ ਦੇ ਰਾਜ ਵਿਚ ਵੱਧ ਕੇ 2,415/ ਰੁਪਏ ਪਰ ਟਨ ਹੋ ਗਿਆ ਪਰ ਹੁਣ ਅਸੀਂ ਇਸ ਨੂੰ ਘਟਾ ਕੇ ਇਸ ਦਾ ਰੇਟ 2,200 ਰੁਪਏ ਤੇ ਲਿਆਏ ਹਾਂ ਅਤੇ ਹੋਰ ਵੀ ਘਟਾ ਰਹੇ ਹਾਂ । ਅਸੀਂ ਦੋਸਤੋ ਸਬਸਿੱਡੀਆਂ ਬੰਦ ਨਹੀਂ ਕਰਨ ਲੱਗੇ । ਜਿਥੇ ਸਬਸਿੱਡੀ ਦੇਣ ਦੀ ਲੋੜ ਹੈ, ਉਥੇ ਹੀ ਸਬਸਿੱਡੀ ਅਸੀਂ ਦੇਈਏ । ਬਾਕੀ ਇਨਪੁੱਟਸ ਦੇ ਰੇਟਸ ਅਸੀਂ ਘਟਾ ਰਹੇ ਹਾਂ । ਜਿਪਸੱਮ ਤੇ ਅਸੀਂ ਇਸ ਸਾਲ 231 ਲੱਖ ਰੁਪਏ ਦੀ ਸਬਸਿੱਡੀ ਦਿੱਤੀ ਹੈ ਅਤੇ ਅਗਲੇ ਸਾਲ ਸਾਢੇ ਛੇ ਕਰੋੜ ਰੁਪਏ ਦੀ ਸਬਸਿੱਡੀ ਅਸੀਂ ਦੇਣੀ ਹੈ । ਇਨ੍ਹਾਂ ਦੇ ਰਾਜ ਵੇਲੇ ਬਿਜਲੀ ਪੂਰੀ ਨਹੀਂ ਸੀ ਦਿੰਦੇ, ਪਰ ਪੈਸੇ ਵੱਧ ਲੈਂਦੇ ਸਨ । ਅਸੀਂ ਹੁਣ ਬਿਜਲੀ 24 ਘੰਟੇ ਦੇ ਰਹੇ ਹਾਂ ਅਤੇ ਇਸ ਵਿਚ ਅਸੀਂ 9 ਕਰੋੜ ਰੁਪਏ ਦੀ ਇਕ ਸਾਲ ਵਿੱਚ ਕਿਸਾਨਾਂ ਨੂੰ ਸਬਸਿੱਡੀ ਦਿੱਤੀ ਹੈ ਇਹ ਤਾਂ ਮੈਂ ਥੋੜ੍ਹੀਆਂ ਜਿਹੀਆਂ ਮਿਸਾਲਾਂ ਦਿੱਤੀਆਂ ਹਨ । ਇਕੱਲੇ ਭਾਅ ਵੱਲ ਹੀ ਨਹੀਂ, ਅਸੀਂ ਹੋਰ ਵੀ ਕਦਮ ਚੁੱਕੇ ਹਨ ।

**Chaudhri Kanshi Ram** : ** ** **

**Mr. Chairman** : I have not allowed you to raise a point of order.

**ਖੇਤੀ ਬਾੜੀ ਮੰਤਰੀ**: ਚੇਅਰਮੈਨ ਸਾਹਿਬ, ਮੇਜਰ ਪੁਆਇੰਟ ਸ਼ੂਗਰਕੇਨ ਅਤੇ ਕਾਟਨ ਦਾ ਹੈ। ਚੇਅਰਮੈਨ ਸਾਹਿਬ, ਇਹ ਠੀਕ ਹੈ ਕਿ ਕਾਟਨ ਵਿਚ ਇਸ ਵਾਰੀ ਮੰਦਾ ਆਇਆ ਹੈ। ਪਰ ਇਹ ਇਸ ਬਾਰ ਵੀ ਆਇਆ ਅਤੇ ਪਹਿਲਾਂ ਵੀ ਆਉਂਦਾ ਰਿਹਾ ਹੈ । 1972-73 ਤੋਂ 1975-76 ਵਿੱਚ ਇਨ੍ਹਾਂ ਦੇ ਰਾਜ ਵਿੱਚ ਕਿਤਨੀ ਵਾਰ ਮੰਦਾ ਆਇਆ । ਮੈਂ ਇਸ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਪੰਜਾਬ ਵਿਚ ਐਵਰੇਜ ਰੇਟ 260 ਰੁਪਏ ਕੁਇੰਟਲ ਕਾਟਨ ਦਾ ਮਿਲਿਆ ਹੈ । ਇਸ ਦੀ ਸਾਨੂੰ ਚਿੰਤਾ ਹੈ ਅਤੇ ਅਸੀਂ ਯਤਨ ਵੀ ਕੀਤੇ ਹਨ । ਇਸ ਦੇ ਨਾਲ ਬਹੁਤ ਫਾਇਦੇ ਹੋਏ ਹਨ । ਸੀ. ਸੀ. ਆਈ. 6 ਲੱਖ ਗੱਠਾਂ ਇੰਡੀਆ ਵਿੱਚ ਖਰੀਦਦੀ ਹੁੰਦੀ ਸੀ, ਪਰ ਅਸੀਂ

** Expunged as ordered by the Chair.

[ਖੇਤੀ ਬਾੜੀ ਮੰਤਰੀ]

ਇਹ ਲਿਮਿਟ ਵਧਾ ਕੇ 15 ਲੱਖ ਗੱਠਾਂ ਤਕ ਲੈ ਗਏ ਹਾਂ । ਇਸ ਦਾ ਬਫਰ ਸਟਾਕ ਵੀ ਘਰਵਾ ਦਿਤਾ ਹੈ । ਇਹ ਵੀ ਕਰਵਾ ਦਿਤਾ ਹੈ ਕਿ ਕਮਰਸ਼ਿਅਲ ਪਰਚੇਜ਼ ਕੀਤੀ ਜਾਵੇ । 10% ਲਾਜ਼ਮੀ ਇਮਪੋਰਟਿਡ ਫਾਈਬਰ ਵਰਤਿਆ ਜਾਂਦਾ ਸੀ, ਉਹ ਵੀ ਅਬਾਲਿਸ਼ ਕਰਵਾ ਦਿਤਾ ਹੈ ਤਾਂ ਕਿ ਵੱਧ ਤੋਂ ਵੱਧ ਕਾਟਨ ਵਰਤੀ ਜਾਵੇ। ਐਕਸਪੋਰਟ ਸਾਢੇ ਤਿੰਨ ਕਰੋੜ ਰੁਪਏ ਦੀ ਅਸੀਂ ਅਲਾਉ ਕਰਵਾ ਦਿੱਤੀ ਹੈ ਇਸ ਦੀ ਇਮਪੋਰਟ ਅਸੀਂ ਬਿਲਕੁਲ ਖਤਮ ਕਰਵਾ ਦਿਤੀਂ ਹੈ । ਪਹਿਲਾਂ ਇਹ ਲਿਮਿਟ ਲਗਾਈ ਗਈ ਸੀ ਕਿ ਵਪਾਰੀ ਇਕ ਮਹੀਨੇ ਤੋਂ ਵੱਧ ਸਟਾਕ ਨਹੀਂ ਰਖ ਸਕਦਾ ਸੀ, ਪਰ ਹੁਣ ਅਸੀਂ ਇਹ ਕਰਵਾ ਦਿੱਤਾ ਹੈ ਕਿ ਉਹ ਵੱਧ ਤੋਂ ਵੱਧ ਸਟਾਕ ਰਖ ਸਕਦਾ ਹੈ ਤਾਂ ਕਿ ਕਿਸਾਨਾਂ ਦੀ ਜਿਣਸ ਖਰੀਦੀ ਜਾਵੇ ਅਤੇ ਰੇਟ ਵਿਚ ਕੰਪੀਟੀਸ਼ਨ ਹੋਵੇ । ਇਥੇ ਕਿਹਾ ਜਾਂਦਾ ਹੈ ਕਿ ਰੇਟ ਗਿਰੇ ਹਨ । ਇਕ ਵਾਰੀ ਇਨ੍ਹਾਂ ਦੇ ਰਾਜ ਵੇਲੇ ਰੇਟ ਉਤੇ ਆਏ ਸਨ ।

---

## EXTENSION OF TIME OF THE SITTING

**Mr. Chairman**: If the House agrees, the time of the sitting of the House be extended for five minutes.

(Voices: Yes, yes).

**Mr. Chairman** : The time of the sitting of the House is extended for five minutes.

---

## MOTION UNDER RULE 77 (Resumption of discussion)

ਖੇਤੀ ਬਾੜੀ ਮੰਤਰੀ: ਇਕ ਵਾਰੀ ਇਨ੍ਹਾਂ ਦੇ ਵੇਲੇ ਵੀ ਪ੍ਰਾਈਸਿਜ਼ ਹਾਇਰ ਹੋਈਆਂ ਸਨ । ਪਰ ਹੋਇਆ ਕੀ ਸੀ ਉਸ ਵੇਲੇ, ਇਨ੍ਹਾਂ ਨੇ ਕੀ ਕੀਤਾ ਸੀ, ਕਿਸਾਨਾਂ ਨੂੰ ਡਿਮਾਰੇਲਾਈਜ਼ ਕਰਨ ਵਾਸਤੇ 11,65,000 ਬੇਲਜ਼ ਇੰਪੋਰਟ ਕਰ ਲਈਆਂ ਔਰ ਇੰਪੋਰਟ ਵੀ ਇਸ ਤਰ੍ਹਾਂ ਨਹੀਂ ਕੀਤੀ, 20% ਸਬਸਿੱਡੀ ਦਿਤੀ ਹੈ । ਕਿਸਾਨ ਦੀ ਧੌਣ ਤੇ ਲੱਤ ਰੱਖ ਕੇ ਬਿਜ਼-ਨੈਸਮੈਨ ਨੂੰ ਸੱਬਸਿੱਡੀ ਦਿਤੀ ਗਈ । ਉਸ ਦਾ ਅਸਰ ਕੁਦਰਤੀ ਤੌਰ ਤੇ ਅਗਲੇ ਸਾਲਾਂ ਵਿਚ ਕਿਸਾਨ ਤੇ ਪੈਣਾ ਹੀ ਸੀ ਔਰ ਪਿਆ ਵੀ ਹੈ । ਹੁਣ ਇਹ ਸਟੈਪਸ ਜੋ ਅਸੀਂ ਲਏ ਹਨ, ਅਗਲੇ ਸਾਲ ਇਨ੍ਹਾਂ ਨਾਲ ਪ੍ਰਾਇਸਿਜ਼ ਠੀਕ ਹੋਣਗੀਆਂ । ਚੇਅਰਮੈਨ ਸਾਹਿਬ, ਅਸੀਂ ਮਨਾਪਲੀ ਪਰਚੇਜ਼ ਵੱਲ ਚਲਣ ਲੱਗੇ ਹਾਂ । ਸਾਰੀਆਂ ਸਟੇਟਾਂ ਮਨਾਪਲੀ ਪਰਚੇਜ਼ ਵੱਲ ਜਾਣਗੀਆਂ ਔਰ ਅਸੀਂ ਵੀ ਜਾਵਾਂਗੇ ।

ਚੇਅਰਮੈਨ ਸਾਹਿਬ, ਪੋਰੈਟੋ ਦੀ ਗੱਲ ਠੀਕ ਹੈ ਕਿ ਉਸ ਵਿਚ ਮੰਦਾ ਆਇਆ ਹੈ । ਪਰ ਪਹਿਲਾਂ ਵੀ ਇਸ ਤਰ੍ਹਾਂ ਮੰਦਾ ਆਉਂਦਾ ਰਿਹਾ ਹੈ । ਇਹ 20 ਰੁਪਏ ਜਾਂ 25 ਰੁਪਏ ਕੁਇੰਟਲ ਵਿਕਦਾ ਰਿਹਾ ਹੈ। ਪਹਿਲਾਂ ਦੋ ਤਿੰਨ ਵਾਰੀ ਇਸ ਤਰ੍ਹਾਂ ਹੋਇਆ ਹੈ, ਪਰ ਇਨ੍ਹਾਂ ਨੇ ਕਿਸਾਨ ਦੀ ਬਾਂਹ ਫੜਨ ਵਾਲੀ ਕੋਈ ਗੱਲ ਨਹੀਂ ਕੀਤੀ । ਅਸੀਂ ਕਿਸਾਨਾਂ ਦੀ ਬਾਂਹ ਫੜੀ ਹੈ । ਪੰਜਾਬ ਗੌਰਮਿੰਟ ਨੇ ਕਿਸਾਨਾਂ ਨਾਲ ਪਰਟੀਕੁਲਰਲੀ ਮੀਟਿੰਗ ਕਰਕੇ ਗੱਲ ਬਾਤ

ਕੀਤੀ ਹੈ । ਇਹ ਕਹਿੰਦੇ ਹਨ ਕਿ ਉਹ ਜੇਲ੍ਹ ਗਏ ਹਨ ਤਾਂ ਸਰਕਾਰ ਨੇ ਰੇਟ ਵਧਾਇਆ ਹੈ, ਇਹ ਗੱਲ ਨਹੀਂ ਹੈ, ਇਹ ਤਾਂ ਕਿਸਾਨ ਦੀ ਹਮਦਰਦੀ ਸਾਡੇ ਦਿਲਾਂ ਅੰਦਰ ਹੈ । ਇਸ ਕਰਕੇ ਅਸੀਂ ਮੀਟਿੰਗ ਕੀਤੀ, ਗੱਲ ਬਾਤ ਕੀਤੀ, ਔਰ 50 ਰੁਪਏ ਰੇਟ ਕਰ ਦਿਤਾ ਔਰ 50 ਰੁਪਏ ਰੇਟ ਕਰਕੇ ਨਾਲ ਹੀਂ ਹੋਰ ਪੁਆਇੰਟ ਲਿਆ ਹੈ, ਰੇਲਵੇ ਦੀ ਮੂਵਮੈਂਟ ਦਾ । ਹੁਣ ਇਹ ਖੁੱਲ੍ਹ ਕਰਵਾ ਦਿੱਤੀ ਹੈ ਕਿ ਅਗਰ ਕੋਈ ਇੰਡੀਵਿਜੂਅਲ ਫਾਰਮਰ ਬਾਹਰ ਲੈ ਜਾਣਾ ਚਾਹੇ ਤਾ ਲੈ ਜਾਵੇ । ਅਸੀਂ ਅਗਲੇ ਸਾਲ ਤੋਂ ਇਹ ਪ੍ਰੋਵੀਜ਼ਨ ਕਰ ਰਹੇ ਹਾਂ ਦਿੱਲੀ ਔਰ ਬੰਬੇ ਵਿਚ ਕੋਲਡ ਸਟੋਰੇਜ਼ ਵਾਸਤੇ ਜਗਾਹ ਖਰੀਦ ਲਈਏ ਤਾਕਿ ਜਦੋਂ ਇਸ ਤਰ੍ਹਾਂ ਗਲੱਟ ਆ ਜਾਏ ਤਾਂ ਫਿਰ ਉਥੇ ਰੱਖ ਲਈਏ ਔਰ ਆਹਿਸਤਾ ਆਹਿਸਤਾ ਵੇਚਦੇ ਰਹੀਏ । ਇਸ ਤਰ੍ਹਾਂ ਅਸੀਂ ਗਰੰਟੀ ਬੇਸਿਜ਼ ਤੇ ਕੰਮ ਕਰ ਰਹੇ ਹਾਂ (ਥੰਪਿੰਗ) ਅਸੀਂ ਜਿੱਥੇ ਬਿਜਲੀ ਦੇ ਮਾਲੀਏ ਦੀ ਮੁਆਫੀ ਦਿੱਤੀ ਹੈ, ਉਥੇ ਭਾਵੇਂ ਕੁਝ ਸਰਕਾਰ ਨੂੰ ਘਾਟਾ ਵੀ ਪਿਆ ਹੈ, ਪਰ ਹਮਦਰਦੀ ਨਾਲ ਕਿਸਾਨ ਦੀ ਬਾਂਹ ਫੜੀ ਹੈ ਕਿਉਂਕਿ ਸਾਨੂੰ ਉਸ ਦਾ ਫਿਕਰ ਹੈ । ਫਿਰ ਇਸ ਤਰ੍ਹਾਂ ਸ਼ੂਗਰਕੇਨ ਦੀ ਗੱਲ ਆਈ ਹੈ । ਇਹ (ਵਿਰੋਧੀ ਧਿਰ ਵੱਲ ਇਸ਼ਾਰਾ) ਸਾਡੇ ਤੋਂ ਚੇਅਰਮੈਨ ਸਾਹਿਬ, ਪੁੱਛਦੇ ਹਨ ਕਿ ਕਰੱਸ਼ਿੰਗ ਕਪੈਸਿਟੀ ਕਿਤਨੀ ਹੈ । ਮੈਨੂੰ ਤਾਂ ਹੈਰਾਨੀ ਹੁੰਦੀ ਹੈ ਪਤਾ ਨਹੀਂ ਇਨ੍ਹਾਂ ਦਾ ਤੀਹ ਸਾਲ ਰਾਜ ਰਿਹਾ ਹੈ ਇਨ੍ਹਾਂ ਨੂੰ ਕਰੱਸ਼ਿੰਗ ਕਪੈਸਿਟੀ ਦਾ ਵੀ ਨਹੀਂ ਪਤਾ, ਪਰ ਪਤਾ ਵੀ ਕਿਸ ਤਰ੍ਹਾਂ ਹੋਵੇ, ਲੁੱਟ ਪਾਈ ਹੋਈ ਸੀ । ਜੋ ਕਪੈਸਿਟੀ ਹੈ ਮਿੱਲਾਂ ਦੀ ਉਹ ਤਾਂ ਜੋ ਪਹਿਲਾਂ ਤੋਂ ਚਲਦੀ ਆ ਰਹੀ ਹੈ ਉਹ ਹੈ, ਹਾਂ ਅਸੀਂ ਉਸ ਦੇ ਵਾਸਤੇ ਇਹ ਕਰ ਰਹੇ ਹਾਂ ਕਿ ਦੋ ਮਿੱਲਾਂ ਲਈ ਸਾਨੂੰ ਲਾਈਸੈਂਸ ਮਿਲੇ ਹਨ ਔਰ ਅਸੀਂ ਮੁਰਿੰਡਾ ਮਿੱਲ ਦੀ ਕਪੈਸਿਟੀ ਵੀ ਵਧਾਈ ਹੈ । ਅਸੀਂ 15% ਤੋਂ 22% ਕਰ ਰਹੇ ਹਾਂ ਔਰ ਇਹ ਯਤਨ ਕਰ ਰਹੇ ਹਾਂ ਕਿ ਕਰੱਸ਼ਿੰਗ ਕਪੈਸਿਟੀ ਵਧਾਈ ਜਾਵੇਂ । ਜੋ ਕਪੈਸਿਟੀ ਮੌਜੂਦਾ ਹੈ, ਉਸ ਵਿਚ ਮੇਰਾ ਕਸੂਰ ਨਹੀਂ ਹੈ ਉਹ ਤਾਂ 20 ਸਾਲਾਂ ਤੋਂ ਚਲਦੀ ਆ ਰਹੀ ਹੈ । ਅਸੀਂ ਗੰਨੇ ਦਾ ਰੇਟ 12½ ਰੁਪਏ ਮੁਕੱਰਰ ਕੀਤਾ ਹੈ, ਇਸ ਨਾਲ ਥੋੜ੍ਹੀ ਘਣੀਂ ਕਿਸਾਨ ਨੂੰ ਰਾਹਤ ਮਿਲੀ ਹੈ, ਜਿਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਕਿਸਾਨ ਮਹਿਸੂਸ ਵੀ ਕਰ ਰਿਹਾ ਹੈ । ਇਨ੍ਹਾਂ ਨੇ ਕਦੇ ਇਹ ਚੀਜ਼ਾਂ ਸੀਰੀਅਸਲੀ ਸੋਚੀਆਂ ਹੀ ਨਹੀਂ ਸਨ । ਅਸੀਂ ਕਿਹਾ ਹੈ ਕਿ ਜਿੱਥੇ ਕਿਸਾਨ ਨੂੰ ਛੋਟਾਂ ਦਿਤੀਆਂ ਹਨ ਉਥੇ ਉਸ ਨੂੰ ਜਿਹੜੀਆਂ ਚੀਜ਼ਾਂ ਖੇਤੀ ਵਿਚ ਚਾਹੀਦੀਆਂ ਹਨ ਸਾਰੀਆਂ ਦੀਆਂ ਸਾਰੀਆਂ ਦੀ ਰੈਗੂਲਰ ਸਪਲਾਈ ਵੀ ਕੀਤੀ ਹੈ ਤਾਕਿ ਉਸ ਨੂੰ ਪੂਰੀ ਸਹੂਲਤ ਮਿਲ ਸਕੇ ।

---

## EXTENSION OF TIME OF THE SITTING

**Mr. Chairman**: If the House agrees, the time of the sitting of the House be extended upto 1.40 P. M.

(Voices: Yes, yes).

**Mr. Chairman** : The time of the sitting of the House is extended upto 1.40 P.M.

---

MOTION UNDER RULE 77 (*Resumption of discussion*)

**ਸਰਦਾਰ ਲਛਮਣ ਸਿੰਘ:** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ ਸਪੀਕਰ ਸਾਹਿਬ, ਜਦੋਂ ਤੋਂ ਇਹ ਸੈਸ਼ਨ ਚਲਿਆ ਹੈ, ਇਹ ਹੀ ਗੱਲ ਬਾਰ ਬਾਰ ਆ ਰਹੀ ਹੈ ਕਿ ਕਿਸਾਨ ਨੂੰ ਰਾਹਤ ਦਿਤੀ ਹੈ । ਜੋ ਫਸਲ ਪਹਿਲੀ ਸੀ, ਉਹ ਤਾਂ ਵਿਕ ਕੇ ਪੈਸੇ ਬੈਂਕਾਂ ਵਿਚ ਚਲੇ ਗਏ ਹਨ । ਇਸ ਲਈ ਕੀ ਵਜ਼ੀਰ ਸਾਹਿਬ, ਇਹ ਦੱਸਣਗੇ ਕਿ ਇਹ ਰਾਹਤ ਪਿਛਲੀ ਫਸਲ ਵਾਸਤੇ ਦਿਤੀ ਹੈ, ਜਾਂ ਜੋ ਆਉਣ ਵਾਲੀ ਫਸਲ ਹੈ, ਉਸ ਤੇ ਦਿਤੀ ਜਾਵੇਗੀ ?

**ਖੇਤੀਬਾੜੀ ਮੰਤਰੀ** : ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਫਿਕਰ ਕਰਨਾ ਛੱਡ ਦੇਣ ਇਹ ਸਾਡਾ ਹੱਥ ਵਟਾਉਣ, ਸਾਨੂੰ ਮੱਦਦ ਦੇਣ । ਮੈਂ ਅਰਜ਼ ਕਰ ਰਿਹਾ ਸੀ, ਚੇਅਰਮੈਨ ਸਾਹਿਬ, ਕਿ ਜਿਥੇ ਰੇਟ ਵਧਾਏ ਹਨ ਕਿਸਾਨ ਦੀ ਜਿਣਸ ਦੇ ਉਥੇ ਉਸ ਨੂੰ ਲੋੜੀਂਦੀਆਂ ਚੀਜ਼ਾਂ ਵੀ ਮੁਹੱਈਆ ਕੀਤੀਆਂ ਹਨ, ਜਿਸ ਪਾਸੇ ਕਿ ਸਾਹਮਣੇ ਬੈਠੇ ਵੀਰਾਂ ਨੇ ਕਦੇ ਸੋਚਿਆ ਵੀ ਨਹੀਂ ਸੀ । 30 ਸਾਲ ਇਹ ਰਾਜ ਕਰਦੇ ਰਹੇ ਕਦੇ ਕਿਸਾਨ ਦੀ ਯਾਦ ਨਹੀਂ ਆਈ ਔਰ ਹੁਣ ਜਦੋਂ ਕਿਸਾਨ ਨੇ ਇਨ੍ਹਾਂ ਨੂੰ ਧੱਕਾ ਦਿਤਾ ਹੈ ਤਾਂ ਇਨ੍ਹਾਂ ਨੂੰ ਕਿਸਾਨ ਯਾਦ ਆਉਣ ਲੱਗ ਪਿਆ ਹੈ ਔਰ ਮੈਂ ਆਸ ਰੱਖਦਾ ਹਾਂ ਕਿ ਇਹ ਯਾਦ ਰੱਖਣਗੇ ਔਰ ਸਾਨੂੰ ਸਹਿਯੋਗ ਦਿੰਦੇ ਰਹਿਣਗੇ । ਅਸੀਂ ਆਪਣੇ ਵੱਲੋਂ ਪੂਰਾ ਯਤਨ ਕੀਤਾ ਹੈ ਕਿ ਕਿਸਾਨ ਨੂੰ ਵੱਧ ਤੋਂ ਵੱਧ ਰਾਹਤ ਦਿੱਤੀ ਜਾਵੇ । ਕਿਸਾਨ ਬਾਰੇ ਚਿੰਤਾ ਮੈਨੂੰ ਵੀ ਹੈ, ਇਸ ਬਾਰੇ ਸ਼ੱਕ ਨਹੀਂ ਹੈ ।

(ਇਸ ਸਮੇਂ ਵਿਰੋਧੀ ਧਿਰ ਵੱਲੋਂ ਕਈ ਮਾਨਯੋਗ ਮੈਂਬਰ ਖੜੇ ਹੋ ਕੇ ਪੁਆਇੰਟਸ ਆਫ਼ ਇਨਫਰਮੇਸ਼ਨ ਦੀ ਮੰਗ ਕਰ ਰਹੇ ਸਨ ।)

**Mr. Chairman**: The House stands adjourned till 2.30 P. M. today.

*1.35 P. M. | (*The Sabha then *adjourned till 2.30 P. M. today, the 8th March, 1979*)

———

APPOI

*1477.

Industries

(a) the
Inc
fina

(b) the
(a)

Shri Bal
requisite infc

1185—1-1-80—805 ਕਾਪੀਆਂ ਸਰਕਾਰੀ ਪਰੈਸ ਪਟਿਆਲਾ ।

APPENDIX

To

# PUNJAB VIDHAN SABHA DEBATES

**Dated the 8th March, 1979**

(Morning Sitting)

Vol. I—No. 10

---

## STARRED QUESTION AND ANSWER

### APPOINTMENT OF GOVERNMENT EMPLOYEES IN THE INDUSTRIES DEPARTMENT.

*1477. 1. **Sathi Rup Lal**
2. **Sardar Gurdev Singh Shant** : Will the Minister for Industries be pleased to state—

(a) the number of Government employees appointed in the Industries Department, category-wise, during the current financial year;

(b) the number, category-wise out of those referred to in part (a) above who belong to the Scheduled Castes ?

**Shri Balramji Dass Tandon**: (a) & (b) A statement containing the requisite information is placed on the table of the House.

ANNEXURE

| Sr. No. | Name of Category | Total No. of employees appointed during the financial year 1978-79. | No. of employees who belong to SC. |
|---|---|---|---|
| 1 | 2 | 3 | 4 |
| 1. | Principal Scientific Officer .. | 1 | — |
| 2. | Senior Technical Officers .. | 2 | — |
| 3. | Junior Technical Officer .. | 1 | — |
| 4. | Technical Assistant (Geological) .. | 1 | — |
| 5. | Technical Assistants (Textiles) .. | 2 | 1 |
| 6. | Junior Technical Assistants .. | 4 | 1 |
| 7. | Skilled Operators .. | 9 | 4 |
| 8. | Junior Industrial Promotion Officer .. | 1 | — |
| 9. | Laboratory Assistants (QMC) .. | 7 | 3 |
| 10. | Semi Skilled Operators .. | 8 | 2 |
| 11. | Helper .. | 1 | 1 |
| 12. | Peons/Peons-cum-Chowkidars/Malis .. | 21 | 11 |
| 13. | Clerks .. | 7 | 2 |
| 14. | Information Officer .. | 1 | 1 |
| 15. | Instructor, Cane and Bamboo .. | 1 | — |
| 16. | Stenotypists .. | 4 | 1 |
| 17. | Junior Scale Stenographer .. | 1 | — |
| 18. | Assistant Technicians .. | 6 | 3 |
| 19. | Mate-cum-General Assistant .. | 1 | — |

1185—1-1-80—ਸਰਕਾਰੀ ਪਰੈਸ ਪਟਿਆਲਾ ।

# PUNJAB VIDHAN SABHA

## DEBATES

8th March, 1979

(Afternoon Sitting)

Vol. I—No. 11

## OFFICIAL REPORT

CONTENTS

*Thursday, the 8th March, 1979*

(Afternoon Sitting)


| | | PAGE |
|---|---|---|
| Starred Questions and Answers | .. | (11) 1 |
| Unstarred Questions and Answers | .. | (11) 22 |
| Points of order re. Adjournment Motion/Privilege Motion | .. | (11) 26 |
| Call Attention Notices Under Rule 66 | .. | (11) 26 |
| Motion Under Rule 16 | .. | (11) 29 |
| Presentation of Reports | .. | (11) 30 |
| Cancellation of Election to Committees of the Vidhan Sabha | .. | (11) 31 |
| Presentation of Petitions | .. | (11) 32 |


**Punjab Vidhan Sabha Secretariat, Chandigarh.**

Price : Rs. 45-60

Legislative Business PAGE

The Punjab Appropriation (Vote-on-Account) Bill, 1979 .. (11) 32

Resolution under Article 213(2) (a) Disapproving the Punjab Municipal (Second Amendment) Ordinance, 1978 (Punjab Ordinance No. 17 of 1978)

and

The Punjab Municipal (Amendment) Bill, 1979 .. (11) 70

Extension of Time of the Sitting .. (11) 78

Resolution under Article 213 (2) (a) Disapproving the Punjab Municipal (Second Amendment) Ordinance, 1978 (Punjab Ordinance No. 17 of 1978)

and

The Punjab Municipal (Amendment) Bill, 1979 (Resumption) .. (11) 78

# PUNJAB VIDHAN SABHA

*Thursday, the 8th March, 1979*

(Afternoon Sitting)

*The Vidhan Sabha met in the Punjab Vidhan Sabha Hall, Vidhan* ***Bhavan, Chandigarh****, at 2-30 P.M. of the Clock. Mr. Speaker (Sardar Ravi* ***Inder Singh****) in the Chair.*

## STARRED QUESTIONS AND ANSWERS

### SETTING UP OF INDUSTRIAL COMPLEX IN SANGRUR

***1410. Sardar Gurdial Singh** :Will the Minister for Industries be pleased to state whether any industrial complex is being set up in Sangrur; if so,the time by which it is likely to be completed and details of facilities likely to be extended to the industrialists?

**Shri Balramji Dass Tandon** :Yes. An industrial focal point has already been set up. The requisite information is placed on the Table of the House.

**Statement containing the information concerning Vidhan Sabha Starred Question No., 1410 by Sardar Gurdial Singh, M. L.A.**

As per the Industrial Policy Statement announced in the House on 10-3-1978, the following concessions would be available to the new industries set up after 1-4-1978 at this Focal Point:—

1. Allotment of developed plots.
2. Land Subsidy to the extent of 75% of the excess price over Rs. 8 per sq. yard for developed plots in the Focal Point.
3. 25% subsidy on electricity tariff for power based industries.
4. Exemption from electricity duty for 10 years.
5. Exemption/refund of octroi terminal tax for 10 years.
6. Interest free loan for 10 years subject to maximum limit of Rs. 7 lacs per annum.
7. 15% Central Capital Subsidy on the fixed investment of land building and machinery.
8. Investment loan for priority industries subject to maximum limit of 25 lacs.
9. Unsecured soft loan to the extent of 75% of the cost of the feasibility report.
10. 2% reduction in the rate of interest for Punjab Financial Corporation loans.

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਇੰਡਸਟਰੀਅਲ ਪਲਾਟਸ ਲੋਕਾਂ ਨੂੰ ਕਦੋਂ ਤੱਕ ਅਲਾਟ ਕਰ ਦੇਣਗੇ ?

ਮੰਤਰੀ : ਜਲਦੀ ਅਲਾਟਮੈਂਟ ਸ਼ੁਰੂ ਕਰ ਦਿਆਂਗੇ ।

NUMBER OF VILLAGES WHOSE SOME AREA OF LAND HAS FALLEN WITHIN THE JURISDICTION OF MUNICIPAL CORPORATIONS.

*1227. **Giani Arjan Singh Litt:** Will the -Minister for Finance be pleased to state:-

(a) the number of villages whose some area of land has fallen within the jurisdiction of the Municipal Corporations;

(b) whether the institution of panchayats in the said villages would be allowed to exist or rules and regulations of the Municipal Corporations concerned would be applicable to these villages?

**Shri Balramji Dass Tandon** (Industries Minister)

(a) 1. Municipal Corporation, Amritsar .. 7 Villages.

2. Municipal Corporation, Ludhiana .. 16 Villages.

3. Municipal Corporation, Jullundur .. 1 Village.

(b) The areas of villages included within the Corporation limits are governed by the Punjab Municipal Corporation Act, 1976, and the relevant rules and regulations. However, the areas left out of the Corporation limits would be governed by the Punjab Gram Panchayat Act, 1952.

**ਗਿਆਨੀ ਅਰਜਨ ਸਿੰਘ ਲਿੱਟ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਦੀ ਜ਼ਮੀਨ ਕਾਰਪੋਰੇਸ਼ਨ ਤੋਂ ਬਾਹਰ ਰਹਿ ਜਾਂਦੀ ਹੈ ਉਸ ਦਾ ਪ੍ਰਬੰਧ ਕਾਰਪੋਰੇਸਨ ਕਰੇਗੀ ਜਾਂ ਪੰਚਾਇਤ ਕਰੇਗੀ ?

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਵਿਚ ਦੱਸ ਦਿੱਤਾ ਹੈ । ਅਸੀਂ ਇਸ ਨੂੰ ਲਾਲ ਲਕੀਰ ਹੀ ਕਹਿ ਸਕਦੇ ਹਾਂ । ਜਿਹੜਾ ਏਰੀਆ ਉਸ ਲਾਲ ਲਕੀਰ ਦੇ ਅੰਦਰ ਆ ਜਾਵੇਗਾ ਉਸ ਤੇ ਕਾਰਪੋਰੇਸ਼ਨ ਗਵਰਨ ਕਰੇਗੀ ਅਤੇ ਜਿਹੜਾ ਏਰੀਆ ਲਾਲ ਲਕੀਰ ਤੋਂ ਬਾਹਰ ਰਹਿ ਜਾਵੇਗਾ ਉਸ ਤੇ ਪੰਚਾਇਤ ਕੰਟਰੋਲ ਕਰੇਗੀ ।

**ਗਿਆਨੀ ਅਰਜਣ ਸਿੰਘ ਲਿੱਟ** : ਇਹ ਲਾਲ ਲਕੀਰ ਕਿਸ ਨੂੰ ਕਹਿੰਦੇ ਹਨ ?

**ਮੰਤਰੀ** : ਜਿੱਥੋਂ ਤਕ ਕਾਰਪੋਰੇਸ਼ਨ ਦੀ ਲਿਮਿਟ ਐਕਸਟੈਂਡ ਕੀਤੀ ਗਈ ਹੈ, ਉਹ ਲਾਲ ਲਕੀਰ ਹੈ ।

**ਗਿਆਨੀ ਅਰਜਣ ਸਿੰਘ ਲਿੱਟ** : ਜੇ ਕਿਸੇ ਪੰਚਾਇਤ ਦੀ ਜ਼ਮੀਨ ਆਬਾਦੀ ਤੋਂ ਬਾਹਰ ਰਹਿ ਜਾਵੇ ਤਾਂ ਉਸ ਤੇ ਕਾਰਪੋਰੇਸ਼ਨ ਕੰਟਰੋਲ ਕਰੇਗੀ ਜਾਂ ਪੰਚਾਇਤ ਕੰਟਰੋਲ ਕਰੇਗੀ ?

**ਮੰਤਰੀ** : ਇਸ ਦਾ ਮਤਲਬ ਤਾਂ ਸਾਫ਼ ਹੈ । ਜੇ ਕੋਈ ਮਿਸਾਲ ਹੈ ਤਾਂ ਦੱਸਣ ।

**ਗਿਆਨੀ ਅਰਜਣ ਸਿੰਘ ਲਿੱਟ**: ਮੇਰੇ ਪਿੰਡ ਦੀ ਆਬਾਦੀ ਅੰਦਰ ਹੈ ਅਤੇ ਜ਼ਮੀਨ ਬਾਹਰ ਹੈ ।

**ਮੰਤਰੀ** : ਜਿਹੜਾ ਆਬਾਦੀ ਦੇ ਤੌਰ ਤੇ ਏਰੀਆ ਕਾਰਪੋਰੇਸ਼ਨ ਅੰਦਰ ਆਏਗਾ ਉਸ ਤੇ ਕਾਰਪੋਰੇਸ਼ਨ ਕੰਟਰੋਲ ਕਰੇਗੀ ਅਤੇ ਜਿਹੜਾ ਏਰੀਆ ਬਾਹਰ ਰਹਿ ਜਾਵੇਗਾ ਉਸ ਨੂੰ ਪੰਚਾਇਤ ਐਕਟ ਦੇ ਥਲੇ ਗਵਰਨ ਕੀਤਾ ਜਾਵੇਗਾ ।

**ਸ਼੍ਰੀ ਸਪੀਕਰ** : ਇਹ ਕੋਈ ਅਨੋਮਲੀ ਹੈ ।

**ਮੰਤਰੀ** : ਇਨ੍ਹਾਂ ਦਾ ਕੁਐਸਚਨ ਇਹ ਸੀ ਕਿ number of villages whose some area of land has fallen v.ithin the juridiction of the Municipal Corporation. ਮੈਂ ਇਸ ਦਾ ਜਵਾਬ ਦੇ ਦਿੱਤਾ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ** : ਕੀ ਮੰਤਰੀ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਜਿਹੜਾ ਏਰੀਆ ਕਾਰਪੋਰੇਸ਼ਨ ਵਿਚ ਆ ਗਿਆ ਹੈ ਲੇਕਿਨ ਉਸ ਦਾ ਕੁਝ ਏਰੀਆ ਪੰਜਾਬ ਇਲੈਕਟ੍ਰਿਸਿਟੀ ਬੋਰਡ ਦੇ ਅੰਡਰ ਆਉਂਦਾ ਹੈ । ਇਕ ਏਰੀਆ ਦੋ ਏਜੰਸੀਆਂ ਦੇ ਅੰਡਰ ਹੋਣ ਦੇ ਕਾਰਨ ਲੋਕਾਂ ਨੂੰ ਬੜੀ ਮੁਸ਼ਕਲ ਆ ਰਹੀ ਹੈ । ਕੀ ਵਜ਼ੀਰ ਸਾਹਿਬ ਲੋਕਾਂ ਦੀ ਇਸ ਮੁਸ਼ਕਲ ਨੂੰ ਦੂਰ ਕਰਨ ਲਈ ਉਸ ਏਰੀਏ ਨੂੰ ਇਕੋ ਏਜੰਸੀ ਦੇ ਅੰਡਰ ਕਰ ਦੇਣਗੇ ਤਾਕਿ ਪਬਲਿਕ ਨੂੰ ਫਾਇਦਾ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਵਿਚ ਅੱਗੇ ਵੀ 2-3 ਵਾਰ ਗਲ ਬਾਤ ਹੋਈ ਹੈ ਅਤੇ ਅੰਮ੍ਰਿਤਸਰ ਵਿਚ ਵੀ ਡਿਸਕਸ਼ਨ ਹੋਈ ਹੈ । ਇਸ ਬਾਰੇ ਚੀਫ ਮਨਿਸਟਰ ਸਾਹਿਬ ਨੇ ਵੀ ਐਸ਼ੋਰੈਂਸ ਦਿੱਤੀ ਸੀ ਜਿੱਥੇ ਦੋ ਏਜੰਸੀਆਂ ਓਪਰੇਟ ਕਰਦੀਆਂ ਹਨ, ਮਿਊਂਸਪਲ ਕਾਰਪੋਰੇਸ਼ਨ ਵੀ ਓਪਰੇਟ ਕਰਦੀ ਹੈ ਅਤੇ ਇਲੈਕਟ੍ਰਿਸਿਟੀ ਬੋਰਡ ਵੀ ਕੰਟਰੋਲ ਕਰਦਾ ਹੈ, ਉਸ ਜਗ੍ਹਾਂ ਨੂੰ ਇਕ ਜਗ੍ਹਾਂ ਲਿਆਉਣ ਵਾਸਤੇ ਉਹ ਏਰੀਆ ਕਾਰਪੋਰੇਸ਼ਨ ਨੂੰ ਟਰਾਂਸਫਰ ਕਰ ਦਿਆਂਗੇ ।

**ਸਰਦਾਰ ਉਮਰਾਓ ਸਿੰਘ** : ਮਨਿਸਟਰ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਜਿਹੜਾ ਏਰੀਆ ਕਿਸੇ ਪਿੰਡ ਦੀ ਆਬਾਦੀ ਦਾ ਹੈ ਉਹ ਕਾਰਪੋਰੇਸ਼ਨ ਦੇ ਅੰਡਰ ਆ ਜਾਏਗਾ ਅਤੇ ਬਾਕੀ ਏਰੀਆ ਪੰਚਾਇਤ ਐਕਟ ਥੱਲੇ ਆ ਜਾਏਗਾ । ਮੈਂ ਇਹ ਪੁੱਛਦਾ ਹਾਂ ਕਿ ਪੰਚਾਇਤ ਐਕਟ ਤਾਂ ਆਬਾਦੀ ਤੇ ਲਗਦਾ ਹੈ, ਇਸ ਲਈ ਇਹ ਅਨੋਮਲੀ ਹੈ, ਕੀ ਇਸ ਨੂੰ ਦੂਰ ਕਰਨਗੇ ?

**ਮੰਤਰੀ** : ਮੈਂ ਅੱਗੇ ਵੀ ਦਸ ਚੁੱਕਾ ਹਾਂ ਕਿ ਜਦੋਂ ਕੋਈ ਅਨੋਮਲੀ ਦਾ ਕੇਸ ਆਏਗਾ we will take n te of it.

**ਸਰਦਾਰ ਸਰੂਪ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਹੁਣੇ ਹੀ ਲਾਲ ਲਕੀਰ ਦਾ ਜ਼ਿਕਰ ਕੀਤਾ ਹੈ । ਜਿਸ ਦੀ ਅਬਾਦੀ ਅੰਦਰ ਹੈ ਔਰ ਜ਼ਮੀਨ ਲਾਲ ਲਕੀਰ ਤੋਂ ਬਹਾਰ ਰਹਿ ਗਈ ਹੈ ਉਸ ਨੂੰ ਅਰਬਨ ਸੀਲਿੰਗ ਐਕਟ ਦੇ ਅਧੀਨ ਨਹੀਂ ਲਿਆ ਜਾਵੇਗਾ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ।

**ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਨਵੀਂ ਗੱਲ ਤਾਂ ਹੈ ਨਹੀਂ ।

**ਸ਼੍ਰੀ ਮਨਮੋਹਨ ਕਾਲੀਆ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਪਿੰਡਾਂ ਦੀ ਜ਼ਮੀਨ ਸ਼ਾਮਲਾਤ ਪਈ ਸੀ ਅਤੇ ਉਹ ਪੰਚਾਇਤ ਦੀ ਪ੍ਰਾਪਰਟੀ ਸੀ ਉਹ ਉਸ ਲਾਲ ਲਕੀਰ ਤੋਂ ਬਾਹਰ ਹੋ ਗਈ ਹੈ, ਕੀ ਉਹ ਜ਼ਮੀਨ ਕਾਰਪੋਰੇਸ਼ਨ ਦੇ ਅੰਡਰ ਕਰ ਦਿੱਤੀ ਜਾਵੇਗੀ ?

**ਮੰਤਰੀ :** ਮੈਂ ਤਾਂ ਇਹੀ ਕਿਹਾ ਹੈ ਕਿ ਜਿਥੇ ਕਿਤੇ ਵੀ ਇਸ ਗੱਲ ਦੇ ਬਾਰੇ ਕੋਈ ਅਨੌਮਲੀ ਹੋਵੇਗੀ ਉਹ ਗੌਰਮਿੰਟ ਡੈਫੇਨਿਟਲੀ ਚੈਕ ਕਰੇਗੀ ।

**ਗਿਆਨੀ ਅਰਜਣ ਸਿੰਘ ਲਿੱਟ:** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਜ਼ਮੀਨਾਂ ਤੇ ਲੋਕਾਂ ਨੇ ਨਜਾਇਜ਼ ਕਬਜਾ ਕੀਤਾ ਹੋਇਆ ਹੈ ਚਾਹੇ ਉਹ ਜ਼ਮੀਨ ਕਾਰਪੋਰੇਸ਼ਨ ਦੀ ਹੈ ਜਾਂ ਪੰਚਾਇਤ ਦੀ ਹੈ ਉਸ ਨੂੰ ਕੌਣ ਚੈਕ ਕਰੇਗਾ ?

**ਮੰਤਰੀ :** ਜਿਹੜੀ ਜ਼ਮੀਨ ਕਾਰਪੋਰੇਸ਼ਨ ਦੇ ਐਕਟ ਥੱਲੇ ਆਉਂਦੀ ਹੋਵੇਗੀ ਉਸ ਦਾ ਕਾਰਪੋਰੇਸ਼ਨ ਵਾਲੇ ਨੋਟਿਸ ਲੈਣਗੇ ।

-----

FORGING OF REVENUE RECORDS IN CONNECTION WITH THE SALE OF LAND IN THE HADBAST OF VILLAGES ARSON AND RAIL MAJRA, TEHSIL BALACHAUR.

*1145. **Shri Ram Kishan Kataria:**-Will the Minister for Revenue be pleased to state:—

(a) whether a person named Ram Singh of Village Rail Majra, Tehsil Balachaur represented to the Chief Minister during March, 1977 with a complaint duly recommended by the 12 M. L. As. for enquiry regarding the forging of revenue records in connection with the sale of land in the Hadbast of villages Asron and Rail Majra, Tehsil Balachaur;

(b) Whether the enquiry was conducted by the Vigilance Department;

(c) if the reply to part (b) above be in the affirmative, the result of the enquiry?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ ): (ੳ) ਜੀ ਨਹੀਂ, ਪਰ ਮਿਤੀ 26 ਦਸੰਬਰ, 1970 ਦੀ ਅਜਿਹੀ ਇੱਕ ਸ਼ਿਕਾਇਤ ਸ੍ਰੀ ਰਾਮ ਸਿੰਘ ਵਾਸੀ, ਪਿੰਡ ਰੈਲ, ਤਹਿਸੀਲ ਬਲਾਚੌਰ, ਜ਼ਿਲਾ ਹੁਸ਼ਿਆਰਪੁਰ ਤੋਂ ਜਿਸ ਤੇ 8 ਐਮ. ਐਲ. ਏਜ਼ ਵੱਲੋਂ ਸਿਫਾਰਸ਼ ਵੀ ਹੈ, ਪ੍ਰਾਪਤ ਹੋ ਈ ਸੀ।

(ਅ ਤੇ ੲ) ਹਾਂ ਜੀ। ਅਜੇ ਪੜਤਾਲ ਅਧੀਨ ਹੈ।

**ਸ਼੍ਰੀ ਰਾਮ ਕਿਸ਼ਨ ਕਟਾਰੀਆ :** ਸਪੀਕਰ ਸਾਹਿਬ, ਇਹ ਬੜਾ ਕਲੀਅਰ ਕੱਟ ਬੋਗਸ ਕੇਸ ਸੀ, ਇਸ ਦੀ ਪੜਤਾਲ ਵਾਸਤੇ 2 ਦਿਨ ਤੋਂ ਵੱਧ ਨਹੀਂ ਸੀ ਲਗਣੇ ਚਾਹੀਦੇ। ਮੈਂ ਤਾਂ ਇਹ ਸਮਝਦਾ ਹਾਂ ਕਿ ਇਹ ਚੌਕਸੀ ਵਿਭਾਗ ਨਹੀਂ ਬਲਕਿ ਸੁਸਤੀ ਵਿਭਾਗ ਹੈ ਜਿਹੜਾ ਕਿ ਇਕ ਸਾਲ ਵਿਚ ਇਸ ਦੀ ਪੜਤਾਲ ਨਹੀਂ ਕਰ ਸਕਿਆ , ਇਹ ਬੜੀ ਹੈਰਾਨੀ ਦੀ ਗੱਲ ਹੈ। ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਯਕੀਨ ਦਿਵਾਉਣਗੇ ਕਿ ਇਸ ਕੇਸ ਤੇ ਇਕ ਅੱਧ ਮਹੀਨੇ ਵਿਚ ਹੀ ਕਾਰਵਾਈ ਕਰ ਦਿੱਤੀ ਜਾਵੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਹੋ ਰਹੀ ਹੈ। ਗਵਾਹਾਂ ਦੇ ਬਿਆਨ ਮੁਕੰਮਲ ਹੋ ਚੁੱਕੇ ਹਨ। ਮੈਂ ਇਸ ਬਾਰੇ ਦੁਬਾਰਾ ਕਹਿ ਦੇਵਾਂਗਾ ਕਿ ਇਸ ਦੀ ਇਨਕੁਆਇਰੀ ਜਲਦੀ ਤੋਂ ਜਲਦੀ ਖ਼ਤਮ ਕਰਕੇ ਐਕਸ਼ਨ ਲਿਆ ਜਾਵੇ ਅਤੇ ਇਸ ਬਾਰੇ ਮੈਂ ਐਮ.ਐਲ.ਏ. ਸਾਹਿਬ ਨੂੰ ਇਤਲਾਹ ਕਰ ਦੇਵਾਂਗਾ।

ਨਿਸ਼ਾਨਵਾਲਾ ਪ੍ਰਸ਼ਨ ਨੰ: 1091

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ । )

---

## ਸੁਨਾਮ ਲਾਗਿਉਂ ਲੰਘਦੀ ਸਰਹਿੰਦ ਡ੍ਰੇਨ ਤੇ ਪੁਲ ਬਣਾਉਣਾ

*1409. **ਸਰਦਾਰ ਗੁਰਦਿਆਲ ਸਿੰਘ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਪਿਛਲੇ ਪੰਜਾਂ ਸਾਲਾਂ ਦੇ ਦੌਰਾਨ ਸੁਨਾਮ, ਜ਼ਿਲਾ ਸੰਗਰੂਰ, ਲਾਗਿਉਂ ਲੰਘਦੀ ਸਰਹਿੰਦ ਡ੍ਰੇਨ ਤੇ ਕੋਈ ਪੁਲ ਬਣਾਇਆ ਗਿਆ ਸੀ; ਜੇਕਰ ਹਾਂ, ਤਾਂ ਇਹ ਕਿਹੜੀ ਤਰੀਕ ਨੂੰ ਮੁਕੰਮਲ ਹੋਇਆ ਸੀ ;

(ਅ) ਕੀ ਇਹ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਉਕਤ ਪੁਲ ਢਹਿ ਗਿਆ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਸਦੇ ਢਹਿ ਜਾਣ ਦੇ ਕਾਰਨਾਂ ਦਾ ਪਤਾ ਲਗਾਉਣ ਲਈ ਕੋਈ ਜਾਂਚ ਪੜਤਾਲ ਕੀਤੀ ਗਈ ਹੈ ;

(ਸ) ਉਕਤ ਜਾਂਚ ਪੜਤਾਲ ਕਿਹੜੀ ਤਰੀਕ ਨੂੰ ਸ਼ੁਰੂ ਕੀਤੀ ਗਈ ਸੀ ਅਤੇ ਕਿਹੜੀ ਤਰੀਕ ਨੂੰ ਮੁਕੰਮਲ ਹੋਈ;

(ਹ) ਜਾਂਚ ਪੜਤਾਲ ਰਿਪੋਰਟ ਦੇ ਸਿੱਟੇ ਦਾ ਵੇਰਵਾ ਕੀ ਹੈ;

(ਕ) ਜੇਕਰ ਜਾਂਚ ਪੜਤਾਲ ਅਜੇ ਮੁਕੰਮਲ ਨਹੀਂ ਹੋਈ ਤਾਂ ਕਿਹੜੀ ਤਰੀਕ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ): (ੳ) ਜੀ ਹਾਂ— ਪੁਲ 25 ਜਨਵਰੀ, 1975 ਨੂੰ ਮੁਕੰਮਲ ਕੀਤਾ ਗਿਆ ।

(ਅ) ਪੁਲ ਢਹਿਆ ਨਹੀਂ ਪ੍ਰੰਤੂ ਪੁਲ ਦੇ ਡੈਕ ਸਲੈਬ ਦਾ ਕੁਝ ਹਿੱਸਾ ਜੋ ਕਿ ਤਕਰੀਬਨ $2\frac{1}{2} \times 2\frac{1}{2}$ ਫੁੱਟ ਬਣਦਾ ਹੈ ਡੈਮਜ ਹੋ ਗਿਆ ਹੈ ।

(ੲ) ਜੀ ਹਾਂ ।

(ਸ) ਪੜਤਾਲ ਜੁਲਾਈ, 1978 ਨੂੰ ਸ਼ੁਰੂ ਕੀਤੀ ਗਈ ਅਤੇ 7 ਮਾਰਚ, 1979 ਨੂੰ ਮੁਕੰਮਲ ਕੀਤੀ ਗਈ ;

(ਹ) ਪੜਤਾਲੀਆ ਰਿਪੋਰਟ ਮੁਤਾਬਕ ਨੁਕਸਾਨ ਘਟੀਆ ਕੰਮ ਕਰਵਾਉਣ ਕਰਕੇ ਹੋਇਆ ਹੈ।

(ਕ) ਸਵਾਲ ਹੀ ਨਹੀਂ ਪੈਦਾ ਹੁੰਦਾ ।

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਪੁਲ ਹੈ ਇਹ ਬੜੀ ਵੱਡੀ ਡਰੇਨ ਤੇ ਹੈ। ਪਹਿਲੇ ਤਾਂ ਇਸ ਨੂੰ ਬਣਾਉਣ ਦੇ ਵਿਚ 5-6 ਸਾਲ ਲਗ ਗਏ ਸੀ ਲੇਕਿਨ ਹੁਣ ਇਹ ਇਕ ਸਾਲ ਬਾਦ ਹੀ ਢਹਿ ਗਿਆ। ਵਜ਼ੀਰ ਸਾਹਿਬ ਨੇ ਖੁਦ ਆਪਣੇ ਜਵਾਬ ਦੇ ਵਿਚ ਮੰਨਿਆ ਹੈ ਕਿ ਨਾਕਸ ਮੈਟੀਰੀਅਲ ਲਗਾਉਣ ਦੇ ਕਾਰਨ ਇਹ ਪੁਲ ਡਿੱਗਾ ਹੈ। ਹੁਣ ਇਸ ਪੁਲ ਤੇ 6-7 ਮਹੀਨਿਆਂ ਤੋਂ ਟਰੈਫਿਕ ਬੰਦ ਪਈ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਇਸ ਪੁਲ ਨੂੰ ਕਦੋਂ ਤੱਕ ਬਣਾ ਦੇਣਗੇ ?

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਕਰਵਾਈ ਹੈ ਅਤੇ ਇਸ ਇਨਕੁਆਇਰੀ ਦੀ ਰਿਪੋਰਟ ਕੱਲ ਹੀ ਆਈ ਹੈ। ਅਸੀਂ ਜਲਦੀ ਹੀ ਇਸ ਤੇ ਕੋਈ ਐਕਸ਼ਨ ਲਵਾਂਗੇ।

---

## ਟਾਂਡਾ ਅਤੇ ਸ੍ਰੀ ਹਰਗੋਬਿੰਦਪੁਰ ਨੂੰ ਸੜਕ ਨਾਲ ਜੋੜਨ ਲਈ ਦਰਿਆ ਬਿਆਸ ਤੇ ਪੁਲ ਬਣਾਉਣ ਦੀ ਤਜਵੀਜ਼

*1385. 1. **ਸਰਦਾਰ ਪ੍ਰਕਾਸ਼ ਸਿੰਘ ਮਜੀਠਾ** :
2. **ਸਰਦਾਰ ਸਵਰਣ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਸਰਹੱਦੀ ਜ਼ਿਲਿਆਂ ਦੇ ਵਸਨੀਕਾਂ ਨੂੰ ਪੇਸ਼ ਆ ਰਹੀਆਂ ਆਵਾਜਾਈ ਦੀਆਂ ਮੁਸ਼ਕਲਾਂ ਨੂੰ ਮੁੱਖ ਰਖਦੇ ਹੋਏ ਚੰਡੀਗੜ੍ਹ ਵਾਸਤੇ ਤੁਰੰਤ ਸਿੱਧੀ ਸੜਕ ਦੇਣ ਲਈ ਟਾਂਡਾ ਅਤੇ ਸ੍ਰੀ ਹਰਗੋਬਿੰਦਪੁਰ ਨੂੰ ਸੜਕ ਨਾਲ ਜੋੜਨ ਲਈ ਦਰਿਆ ਬਿਆਸ ਉਤੇ ਪੁਲ ਬਣਾਉਣ ਵਾਸਤੇ ਭਾਰਤ ਸਰਕਾਰ ਨੂੰ ਸਿਫਾਰਸ਼ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ) : ਜੀ ਹਾਂ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਦੇ ਵਸਨੀਕਾਂ ਨੂੰ ਬੜੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਚੰਡੀਗੜ੍ਹ ਆਉਣ ਵਾਸਤੇ ਟਾਂਡਾ ਅਤੇ ਸ੍ਰੀ ਹਰਗੋਬਿੰਦਪੁਰ ਨੂੰ ਸੜਕ ਨਾਲ ਨਾ ਜੋੜਨ ਕਰਕੇ ਗੁਰਦਾਸਪੁਰ ਤੋਂ ਪਠਾਨਕੋਟ ਜਾਣਾ ਪੈਂਦਾ ਹੈ, ਇਹ ਸਿਰਫ ਪੁਲ ਨਾ ਬਣਨ ਦੇ ਕਾਰਨ ਹੈ। ਕੀ ਇਹ ਦਰਿਆ ਬਿਆਸ ਤੇ ਪੁਲ ਬਨਾਉਣ ਵਾਸਤੇ ਕੋਈ ਤਾਰੀਖ ਦੱਸਣ ਲਈ ਤਿਆਰ ਹਨ ?

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਇਕ ਸਟੱਡੀ ਗਰੁੱਪ ਗੌਰਮਿੰਟ ਆਫ਼ ਇੰਡੀਆ ਦਾ ਆਇਆ ਸੀ ਅਤੇ ਉਸ ਨੇ ਸਿਫਾਇਸ਼ ਕਰ ਦਿੱਤੀ ਹੈ। ਉਸ ਸਟੱਡੀ ਗਰੁੱਪ ਨੇ ਇਸ ਦੇ ਲਈ ਰੁਪਿਆ ਰਿਕੁਮੈਂਡ ਕਰ ਦਿੱਤਾ ਹੈ। ਇਸ ਪੁਲ ਤੇ ਕੇਵਲ 3.50 ਕਰੋੜ ਰੁਪਿਆ ਹੀ ਖਰਚ ਆਉਣਾ ਹੈ। ਇਹ ਪੁਲ ਹੁਣ ਬਣਾ ਦੇਵਾਂਗੇ।

**ਸਰਦਾਰ ਮਾਧੋ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲੇ ਵਿਚ ਸਤਲੁਜ ਦਰਿਆ ਤੇ ਨੂਰਪੁਰ ਬੇਦੀ ਪੁਲ ਬਣਾਉਣਾ ਸੀ ਅਤੇ ਇਸ ਦੇ ਲਈ ਟੈਂਡਰ ਵੀ ਕਾਲ ਕੀਤੇ ਸਨ। ਇਸ ਦੀ ਕੀ ਪੋਜ਼ੀਸ਼ਨ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

ਬਲਾਚੌਰ ਵਿਖੇ ਮਾਰਕੀਟਿੰਗ ਯਾਰਡ ਦੀ ਉਸਾਰੀ ਲਈ ਖਰਚ ਕੀਤੀ ਗਈ ਰਕਮ ।

*1144. **ਸ਼੍ਰੀ ਰਾਮ ਕ੍ਰਿਸ਼ਨ ਕਟਾਰੀਆ** : ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲਾਂ 1975-76 ਅਤੇ 1976-77 ਦੇ ਦੌਰਾਨ ਬਲਾਚੌਰ ਵਿਖੇ ਮਾਰਕੀਟ ਯਾਰਡ ਦੀ ਉਸਾਰੀ ਲਈ, ਮਾਰਕੀਟ ਕਮੇਟੀ, ਬਲਾਚੌਰ ਰਾਹੀਂ ਕੁਲ ਕਿੰਨੀ ਰਕਮ ਖਰਚ ਕੀਤੀ ਗਈ;

(ਅ) ਉਪਰੋਕਤ ਸਮੇਂ ਦੇ ਦੌਰਾਨ ਮਿੱਟੀ ਪਾਉਣ ਦੇ ਕੰਮ ਲਈ ਕੁਲ ਕਿੰਨੀ ਰਕਮ ਅਦਾ ਕੀਤੀ ਗਈ,

ੲ) ਉਪਰੋਕਤ ਮਿੱਟੀ ਪਾਉਣ ਦੇ ਕੰਮ ਲਈ, ਜਿਨ੍ਹਾਂ ਠੇਕੇਦਾਰਾਂ ਨੂੰ ਠੇਕਾ ਦਿੱਤਾ ਗਿਆ ਉਨ੍ਹਾਂ ਦੇ ਨਾਂ ਅਤੇ ਪਤੇ ਕੀ ਕੀ ਹਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ੳ) ਸਾਲ 1975-76 ਵਿਚ ਮਾਰਕੀਟ ਕਮੇਟੀ ਵਲੋਂ ਮਾਰਕੀਟ ਯਾਰਡ ਤੇ ਕੋਈ ਖਰਚ ਨਹੀਂ ਕੀਤਾ ਗਿਆ । ਮਾਰਕੀਟ ਕਮੇਟੀ, ਬਲਾਚੌਰ ਨੇ 1,11,156 ਰੁਪਏ 11 ਪੈਸੇ ਮਾਰਕੀਟ ਯਾਰਡ ਬਲਾਚੌਰ ਦੀ ਉਸਾਰੀ ਤੇ ਸਾਲ 1976-77 ਵਿਚ ਖਰਚ ਕੀਤੇ ਹਨ ।

(ਅ) ਮਾਰਕੀਟ ਕਮੇਟੀ ਵਲੋਂ ਮਿੱਟੀ ਦੀ ਭਰਤੀ ਲਈ ਠੇਕੇਦਾਰ ਨੂੰ 69,030/- ਰੁਪਏ ਅਤੇ 18,461.42 ਰੁਪਏ ਦੀ ਅਦਾਇਗੀ ਸਾਲ 1975-76 ਅਤੇ 1976-77 ਵਿਚ ਕ੍ਰਮਵਾਰ ਕੀਤੀ ਗਈ ਸੀ ।

(ੲ) ਸ੍ਰੀ ਕਸ਼ਮੀਰੀ ਲਾਲ ਠੇਕੇਦਾਰ,
34/ਡਬਲਯੂ.ਏ. ਕੱਚਾ ਬਾਗ,
ਜਲੰਧਰ ਸ਼ਹਿਰ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ, ਇਹ ਜਿਹੜਾ ਮਿੱਟੀ ਪਾਉਣ ਦਾ ਕੰਮ ਕੀਤਾ ਗਿਆ ਹੈ, ਇਸ ਕੰਮ ਦੇ ਵਿਚ ਤਕਰੀਬਨ 50 ਹਜ਼ਾਰ ਰੁਪਏ ਦੀ ਹੇਰਾ ਫੇਰੀ ਹੋਈ ਹੈ, ਕੀ ਮਨਿਸਟਰ ਸਾਹਿਬ ਇਸ ਦੀ ਕਿਸੇ ਖਾਸ ਏਜੰਸੀ ਰਾਹੀਂ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਅਤੇ ਜਿਨ੍ਹਾਂ ਨੇ ਇਸ ਵਿਚ ਗੜਬੜ ਕੀਤੀ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਹੁਣ ਮੇਰੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ, ਇਸ ਦੀ ਪੜਤਾਲ ਕਰਵਾ ਲਵਾਂਗੇ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ. 1293

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਸਵਾਲ ਪੇਸ਼ ਨਹੀਂ ਹੋਇਆ)

STARRED QUESTION NO. 980

**Mr. Speaker**: Extension has been asked for in respect of Starred Question No. 980.

---

PREPARATION OF LISTS OF UNEMPLOYED MATRICULATES AND PERSONS POSSESSING HIGHER QUALIFICATIONS.

***1226. Giani Arjan Singh Litt**:-Will the Minister of State for Labour & Employment be pleased to state:-

(a) whether the Government is getting a list prepared of unemployed matriculates and persons possessing higher qualifications in every village and city;

(b) if the reply to part (a) above be in the affirmative the name of the department entrusted with the said work and whether the lists are likely to be revised every year?

**ਸਾਥੀ ਧਰਮਪਾਲ ਸਭਰਵਾਲ** : (ੳ) ਨਹੀਂ ।

(ਅ) ਉਪਰੋਕਤ (ੳ) ਨੂੰ ਮੁੱਖ ਰੱਖਦੇ ਹੋਏ ਲਿਸਟਾਂ ਨੂੰ ਸੋਧਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਵਾਲ ਬੜਾ ਕਲੀਅਰ ਸੀ ਕਿ ਕੀ ਸਰਕਾਰ ਪਿੰਡਾਂ ਦੇ ਵਿਚ 10ਵੀਂ ਕਲਾਸ ਪਾਸ ਨੌਜਵਾਨਾਂ ਦੀਆਂ ਲਿਸਟਾਂ ਤਿਆਰ ਕਰਦੀ ਹੈ । ਇਨ੍ਹਾਂ ਨੇ ਕਿਹਾ ਹੈ 'ਨਹੀਂ' । ਇਹ ਬੇਰੁਜ਼ਗਾਰ ਯੂਥ ਹਨ । ਇਨ੍ਹਾਂ ਨੇ ਆਪਣੇ ਰੁਜ਼ਗਾਰ ਦੇ ਮਹਿਕਮੇ ਤੋਂ ਲਿਸਟ ਲਈ ਹੈ । ਸਵਾਲ ਇਹ ਸੀ ਕਿ ਮਹਿਕਮੇ ਵਾਲੇ ਪਿੰਡਾਂ ਦੇ ਵਿਚ ਜਾ ਕੇ 10ਵੀ ਪਾਸ ਨੌਜਵਾਨਾਂ ਦੀਆਂ ਲਿਸਟਾਂ ਤਿਆਰ ਕਰ ਸਕਦੇ ਹਨ ਅਤੇ ਇਹ ਇਨਫਰਮੇਸ਼ਨ ਇਕੱਠੀ ਕਰ ਸਕਦੇ ਹਨ । (ਵਿਘਨ)

**ਰਾਜ ਮੰਤਰੀ**: ਸਪੀਕਰ ਸਾਹਿਬ ਇਨ੍ਹਾਂ ਦਾ ਸਵਾਲ ਇਹ ਸੀ ਕਿ ਆਇਆ ਪਿੰਡਾਂ ਦੇ ਵਿਚ ਜਾ ਕੇ ਲਿਸਟਾਂ ਤਿਆਰ ਕੀਤੀਆਂ ਜਾਂਦੀਆਂ ਹਨ, ਮੈਂ ਕਿਹਾ ਹੈ ਕਿ ਨਹੀਂ ਅਸੀਂ ਜਿਹੜੀ ਲਿਸਟ ਤਿਆਰ ਕਰਦੇ ਹਾਂ ਉਹ ਰੋਜ਼ਗਾਰ ਦਫ਼ਤਰਾਂ ਦੇ ਵਿਚੋਂ ਇਨਫਰਮੇਸ਼ਨ ਇਕੱਠੀ ਕੀਤੀ ਜਾਂਦੀ ਹੈ ਔਰ ਉਸ ਅਧਾਰ ਤੇ ਹੀ ਲਿਸਟਾਂ ਤਿਆਰ ਕਰਦੇ ਹਾਂ ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਗੱਲ ਸਿਰਫ ਮੈਂ ਇਤਨੀ ਪੁੱਛਣਾ ਚਾਹੁੰਦਾ ਹਾਂ ਕਿ ਕਈ ਕਾਰਡ, ਜਿਨ੍ਹਾਂ ਦੀ ਲਾਈਫ ਖਤਮ ਹੋ ਜਾਂਦੀ ਹੈ ਉਨ੍ਹਾ ਕਾਰਡਾਂ ਨੂੰ ਕੰਟੀਨਿਊ ਕਰਨ ਲਈ ਕੁਰਪਸ਼ਨ ਚਲਦੀ ਹੈ ਔਰ 5 ਸਾਲ ਦਾ ਪੀਰੀਅਡ ਪੂਰਾ ਕਰਨ ਲਈ ਡੈਡ ਕਾਰਡ ਨੂੰ ਰੀਨਿਊ ਕਰ ਦਿੱਤਾ ਜਾਂਦਾ ਹੈ । ਕੀ ਇਸ ਗੱਲ ਨੂੰ ਰੋਕਣ ਲਈ ਕੋਈ ਪ੍ਰਬੰਧ ਕੀਤਾ ਹੋਇਆ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ। ਜੇਕਰ ਮੈਂਬਰ ਸਾਹਿਬ ਦੇ ਐਸੀ ਕੋਈ ਗੱਲ ਨੋਟਿਸ ਦੇ ਵਿਚ ਹੈ ਉਹ ਮੇਰੇ ਧਿਆਨ ਦੇ ਵਿਚ ਲਿਆਉਣ; ਅਸੀਂ ਇਨਕੁਆਇਰੀ ਕਰਕੇ ਉਸ ਨੂੰ ਯੋਗ ਸਜ਼ਾ ਦੇਵਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਜਿਨ੍ਹਾਂ ਦੇ ਨਾਂ ਰੋਜ਼ਗਾਰ ਦਫਤਰਾਂ ਦੇ ਵਿਚ ਦਰਜ ਹਨ ਉਨ੍ਹਾਂ ਦੀ ਲਿਸਟ ਇਹ ਤਿਆਰ ਕਰਵਾਉਂਦੇ ਹਨ। ਯੂਥ ਬੜਾ ਐਜੀਟੇਟਿਡ ਹੈ ਕੀ ਮਨਿਸਟਰ ਸਾਹਿਬ ਕੋਈ ਐਸਾ ਪ੍ਰਬੰਧ ਕਰਨ ਲਈ ਤਿਆਰ ਹਨ ਜਿਸ ਦੇ ਨਾਲ ਪੜ੍ਹੇ ਲਿਖੇ ਹੋਏ ਅਤੇ ਅਨਪੜ੍ਹਾਂ ਦੀਆਂ ਲਿਸਟਾਂ ਇਨ੍ਹਾਂ ਦਾ ਮਹਿਕਮਾ ਪਿੰਡਾਂ ਅਤੇ ਸ਼ਹਿਰਾਂ ਦੇ ਵਿਚ ਜਾਕੇ ਤਿਆਰ ਕਰਵਾ ਸਕੇ ਕਿਉਂਕਿ ਬਹੁਤ ਸਾਰੇ ਨੌਜਵਾਨ ਰੋਜ਼ਗਾਰ ਦਫ਼ਤਰਾਂ ਵਿਚ ਨਾਂ ਦਰਜ ਹੀ ਨਹੀਂ ਕਰਵਾਦੇ ?

ਰਾਜ ਮੰਤਰੀ : ਸਪੀਕਰ ਸਾਹਿਬ, ਭਾਵੇਂ ਕੋਈ ਸ਼ਹਿਰੀ ਹੋਵੇ ਤੇ ਭਾਵੇਂ ਕੋਈ ਪਿੰਡ ਦਾ ਵਸਨੀਕ ਹੋਵੇ ਉਹ ਆਪਣਾ ਨਾਂ ਸਮੇਂ ਸਿਰ ਦਰਜ ਕਰਵਾ ਸਕਦਾ ਹੈ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੌਜਵਾਨਾਂ ਦੇ ਨਾਂ ਇੰਮਪਲਾਇਮੈਂਟ ਐਕਸਚੇਂਜ ਦੇ ਵਿਚ ਦਰਜ ਹੁੰਦੇ ਹਨ ਪਰ ਕਿਸੇ ਕਾਰਨ ਇਕ ਮਹੀਨਾ ਬਰੇਕ ਪੈ ਜਾਂਦੀ ਹੈ ਤਾਂ ਉਨ੍ਹਾਂ ਦੀ ਰਜਿਸਟਰੇਸ਼ਨ ਡਿਸਕੰਟੀਨਿਊ ਹੋ ਜਾਂਦੀ ਹੈ, ਕੀ ਕੋਈ ਅਜਿਹਾ ਪ੍ਰਬੰਧ ਕਰਨਗੇ ਕਿ ਉਨ੍ਹਾਂ ਦੀ ਰਜਿਸਟਰੇਸ਼ਨ ਕੰਟੀਨਿਊ ਰਹਿ ਸਕੇ ਅਤੇ ਬਰੇਕ ਨਾ ਪਵੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਇਸ ਨਾਲ ਕੋਈ ਸਬੰਧ ਨਹੀਂ ਹੈ। ਫਿਰ ਵੀ, ਮੈਂ ਹਾਊਸ ਦੀ ਗਿਆਤ ਲਈ ਦੱਸ ਦਿੰਦਾ ਹਾਂ ਕਿ ਅਸੀਂ ਪਹਿਲਾਂ ਹੀ ਰੀਲੈਕਸੇਸ਼ਨ ਦਿੱਤੀ ਹੋਈ ਹੈ ਕਿ ਮਹੀਨੇ ਦੇ ਅਖੀਰ ਤਕ ਨਾਂ ਦੀ ਰਜ਼ਿਸਟਰਸ਼ਨ ਰਿਨਿਊ ਕਰਵਾ ਸਕਦਾ ਹੈ ਅਤੇ ਨਾਂ ਕਨਟੀਨਿਊ ਚਲਦਾ ਰਹਿੰਦਾ ਹੈ। ਐਸੀਆਂ ਪਹਿਲਾਂ ਹੀ ਹਦਾਇਤਾਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜੇਕਰ ਕਿਸੇ ਦਾ ਨਾਂ ਇਮਪਲਾਇਮੈਂਟ ਐਕਸਚੇਂਜ਼ ਦੇ ਵਿਚ ਦਰਜ ਹੈ ਤਾਂ ਸਿਲੈਕਸ਼ਨ ਲਈ ਉਸ ਦਾ ਨਾਂ ਤਿੰਨ ਵਾਰੀ ਭੇਜਦੇ ਹਨ ਪਰ ਜੇਕਰ ਕੋਈ ਸਿਲੈਕਟ ਨਾ ਹੋਵੇ ਤਾਂ ਉਸਦਾ ਨਾਂ ਕਟ ਦਿੰਦੇ ਹਨ ਪਰ ਅਸਰ ਰਸੂਖ ਰਖਣ ਵਾਲੇ ਆਦਮੀ ਆਪਣਾ ਝੂਠਾ ਐਫੀਡੇਵਿਟ ਦੇ ਕੇ ਨਾਂ ਦੁਬਾਰਾ ਦਰਜ ਕਰਵਾ ਕੇ ਕਨਟੀਨਿਊ ਕਰਵਾ ਲੈਂਦੇ ਹਨ ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਵਲ ਕੋਈ ਧਿਆਣ ਦੇਣਗੇ ?

**ਰਾਜ ਮੰਤਰੀ:** ਇਸ ਸਵਾਲ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

---

RECOVERY OF OPIUM AND ILLICIT DISTILLED LIQUOR IN PHUL SUB DIVISION (BHATINDA)

*981 **Master Babu Singh:** Will the Chief Minister be pleased to state:-

(a) the total quantity of opium and illicit distilled liquor recovered in each police station under the jurisdiction of the Phul Sub-Division (Bhatinda) from 1st April, 1977 to 30th November, 1978;

(b) the number and names of notorious smugglers engaged in opium and illicit distillation of liquor arrested in Phul Sub-Division from 1st April, 1977 to 30th November, 1978 ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪਹਿਲੀ ਅਪ੍ਰੈਲ, 1977 ਤੋਂ 30 ਨਵੰਬਰ, 1978 ਤੱਕ ਫੂਲ ਸਬ-ਡਵੀਜ਼ਨ ਬਠਿੰਡਾ ਦੇ ਅਧਿਕਾਰ ਖੇਤਰ ਅਧੀਨ ਹਰ ਇਕ ਥਾਣੇ ਵਿਚ ਬਰਾਮਦ ਕੀਤੀ ਗਈ ਅਫ਼ੀਮ ਅਤੇ ਨਜਾਇਜ਼ ਸ਼ਰਾਬ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸੂਚੀ

(ੳ) ਪਹਿਲੀ ਅਪ੍ਰੈਲ, 1977 ਤੋਂ ਲੈ ਕੇ 30 ਨਵੰਬਰ, 1978 ਤਕ ਫੂਲ ਸਬ ਡਵੀਜ਼ਨ ਦੇ ਅਧਿਕਾਰ ਖੇਤਰ ਅਧੀਨ ਹਰ ਇਕ ਥਾਣੇ ਵਿਚ ਫੜੀ ਗਈ ਅਫ਼ੀਮ ਅਤੇ ਨਜਾਇਜ਼ ਸ਼ਰਾਬ ਦਾ ਵੇਰਵਾ ਹੇਠਾਂ ਦਰਜ਼ ਹੈ :—

| ਥਾਣਾ | ਅਫ਼ੀਮ | ਨਜਾਇਜ਼ ਸ਼ਰਾਬ | |
|---|---|---|---|
| | ਕਿ, ਗ੍ਰਾਮ | ਲੀਟਰ | ਮਿ. ਲੀਟਰ |
| ਫੂਲ | 57.810 | 496 | 500 |
| ਦਿਆਲਪੁਰਾ | 18.700 | 185 | 625 |
| ਬਾਲਿਆਂ ਵਾਲੀ | 10.090 | 71 | 250 |
| ਕੁੱਲ | 86.600 | 753 | 375 |

(ਅ) ਪਹਿਲੀ ਅਪ੍ਰੈਲ, 1977 ਤੋਂ 30 ਨਵੰਬਰ, 1978 ਤੱਕ ਫੂਲ ਸਬ-ਡਿਵੀਜ਼ਨ ਵਿਚ ਅਫ਼ੀਮ ਅਤੇ ਨਜਾਇਜ਼ ਸ਼ਰਾਬ ਕਢਣ ਦਾ ਕੰਮ ਕਰਨ ਵਾਲੇ ਹੇਠ ਲਿਖੇ ਬਦਨਾਮ ਤਸਕਰ ਗ੍ਰਿਫਤਾਰ ਕੀਤੇ ਗਏ ਸਨ:—

1. ਅਸ਼ੋਕ ਕੁਮਾਰ ਉਰਫ ਸ਼ੋਕੀ, ਪੁੱਤਰ ਰੂੜ ਰਾਮ ਮਹਾਜਨ, ਵਾਸੀ ਚੋਕੇ ।
2. ਗਗਰ ਉਰਫ ਗਾਗਰੀ, ਪੁੱਤਰ ਚੰਦ ਸਿੰਘ ਜੱਟ, ਵਾਸੀ ਬਲੋ ।
3. ਨਛੱਤਰ ਸਿੰਘ ਉਰਫ ਬਿੱਲਾ, ਪੁੱਤਰ ਮਿਠਨ ਸਿੰਘ ਜੱਟ, ਵਾਸੀ ਚੋਕੇ ।
4. ਸੁਰਮੁੱਖ ਸਿੰਘ ਉਰਫ ਚੀਰੀ, ਪੁੱਤਰ ਦਸੌਂਦਾ ਸਿੰਘ ਜੱਟ, ਵਾਸੀ ਸਾਲੇਂਬਰਾ ।
5. ਗਿੱਲਾ ਸਿੰਘ, ਪੁੱਤਰ ਪਰਸ਼ੋਤਮ ਸਿੰਘ ਜੱਟ, ਵਾਸੀ ਸਾਲੇਬਰਾ ।
6. ਦਰਸ਼ਨ ਸਿੰਘ, ਪੁੱਤਰ ਇਸ਼ਰ ਸਿੰਘ ਜੱਟ, ਵਾਸੀ ਚੋਕੇ ।
7. ਰਾਮਜੀ ਉਰਫ ਹਾਕਮ ਸਿੰਘ, ਪੁੱਤਰ ਬਾਵਾ ਸਿੰਘ, ਵਾਸੀ ਚੋਕੇ ।
8. ਸੁਖਦੇਵ ਸਿੰਘ, ਪੁੱਤਰ ਬੂਟਾ ਸਿੰਘ, ਵਾਸੀ ਖੁੱਡੀ ਕਲਾਂ ।
9. ਸੁਰਜੀਤ ਸਿੰਘ, ਪੁੱਤਰ ਕਿਰਪਾਲ ਸਿੰਘ ਜੱਟ, ਵਾਸੀ ਸਲੇਂਬਰਾ ।
10. ਚਰਨ ਸਿੰਘ, ਪੁੱਤਰ ਜੈ ਸਿੰਘ ਜੱਟ, ਵਾਸੀ ਕੋਟੜਾ ਕੋਰੀਆਂ ਵਾਲਾ ।
11. ਗੁਰਬਖ਼ਸ਼ ਸਿੰਘ, ਪੁੱਤਰ ਚੰਨਣ ਸਿੰਘ ਮਿਸਤਰੀ, ਵਾਸੀ ਚੋਕੇ ।
12. ਜੀਤ ਸਿੰਘ, ਜੀਤੂ, ਪੁੱਤਰ ਵਰਿਆਮ ਸਿੰਘ, ਵਾਸੀ ਬੁੰਗਰਾ ।
13. ਰਾਮ ਕੁਮਾਰ, ਪੁੱਤਰ ਨਿਰੰਜਨ ਦਾਸ ਖਤਰੀ, ਵਾਸੀ ਫੂਲ ।
14. ਮਹਿੰਦਰ ਸਿੰਘ, ਪੁੱਤਰ ਗੇਢਾ ਸਿੰਘ, ਵਾਸੀ ਚੋਕੇ ।
15. ਬੂਟਾ ਸਿੰਘ, ਪੁੱਤਰ ਦਿਆਲ ਸਿੰਘ, ਵਾਸੀ ਫੂਲ ।

16. ਹਰਨੇਕ ਸਿੰਘ, ਪੁੱਤਰ ਜਾਗਰ ਸਿੰਘ, ਵਾਸੀ ਗਿੱਲ ਕਲਾਂ ।
17. ਬਿਕਰਮ ਸਿੰਘ, ਪੁੱਤਰ ਆਸ਼ਾ ਰਾਮ, ਯੂ. ਪੀ.
18. ਗੁਰਦਿਆਲ ਸਿੰਘ ਉਰਫ਼ ਡੈਲੀ, ਪੁੱਤਰ ਬੀਰ ਸਿੰਘ, ਨੈਨੀ, ਵਾਸੀ ਗਿੱਲ ਕਲਾਂ ।
19. ਰੂਪ ਸਿੰਘ, ਪੁੱਤਰ ਚੂਹੜ ਸਿੰਘ, ਜੱਟ, ਵਾਸੀ ਕੁੱਤੀਵਾਲ ।
20. ਹੰਸ ਰਾਮ, ਪੁੱਤਰ ਬੰਸੀ ਰਾਮ, ਖੱਤਰੀ, ਵਾਸੀ ਭਗੁਤਾ ।
21. ਮੇਜਰ ਸਿੰਘ, ਪੁੱਤਰ ਬਹਾਦਰ ਸਿੰਘ, ਜੱਟ, ਵਾਸੀ ਭਗਤਾ ।
22. ਗੁਰਦੇਵ ਸਿੰਘ, ਪੁੱਤਰ ਬਚਨ ਸਿੰਘ, ਵਾਸੀ ਹਾਕਮ ਸਿੰਘ ਵਾਲਾ ।
23. ਹਰਨਾਮ ਸਿੰਘ, ਪੁੱਤਰ ਤੋਤਾ ਸਿੰਘ, ਹਰੀਜਨ, ਵਾਸੀ ਕਨਰ ਸਿੰਘ ਵਾਲਾ ।
24. ਜੱਗਾ ਸਿੰਘ, ਪੁੱਤਰ ਰੌਣਕ ਸਿੰਘ ਹਰੀਜਨ, ਵਾਸੀ ਕਨਰ ਸਿੰਘ ਵਾਲਾ ।
25. ਕਾਲਾ ਸਿੰਘ, ਪੁੱਤਰ ਰੌਣਕ ਸਿੰਘ ਹਰੀਜਨ, ਵਾਸੀ ਕਨਰ ਸਿੰਘ ਵਾਲਾ ।
26. ਬੰਤ ਸਿੰਘ ਪੁੱਤਰ ਕਾਲਾ ਸਿੰਘ, ਵਾਸੀ ਬੁਰਜ ਲੱਧਾ ਸਿੰਘ ਵਾਲਾ ।
27. ਗੁਰਸੇਵਕ ਸਿੰਘ, ਪੁੱਤਰ ਉਜਾਗਰ ਸਿੰਘ, ਜੱਟ, ਵਾਸੀ ਕੋਠੇ ਭਗਤਾ ।
28. ਜਗਰਾਜ ਸਿੰਘ, ਪੁੱਤਰ ਕਰਤਾਰ ਸਿੰਘ, ਵਾਸੀ ਬੋਧੀਪੁਰਾ ।
29. ਬੰਤ ਸਿੰਘ, ਪੁੱਤਰ ਚੰਦ ਸਿੰਘ, ਵਾਸੀ ਦੂਲੇਵਾਲਾ ।
30. ਗੁਰਚਰਨ ਸਿੰਘ, ਪੁੱਤਰ ਪਾਲ ਸਿੰਘ ਜੱਟ, ਵਾਸੀ ਕੋਠੇ ਭਗਤਾਂ ।
31. ਧਰਮ ਸਿੰਘ, ਪੁੱਤਰ ਹਰਨੇਕ ਸਿੰਘ, ਵਾਸੀ ਆਦਮਪੁਰ ।
32. ਨਿਰਭੈ ਸਿੰਘ, ਪੁੱਤਰ ਨੂਤਾ ਸਿੰਘ, ਵਾਸੀ ਭਿਖੀ ।
33. ਗੁਰਚਰਨ ਸਿੰਘ, ਪੁੱਤਰ ਚੰਦ ਸਿੰਘ, ਵਾਸੀ ਕੁਠੀਵਾਲਾ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਹ ਲਿਸਟ ਦੇਖਣ ਤੋਂ ਪਤਾ ਲੱਗਦਾ ਹੈ ਕਿ ਅਫ਼ੀਮ ਅਤੇ ਨਜਾਇਜ਼ ਸ਼ਰਾਬ ਫੂਲ ਥਾਣੇ ਵਿਚ ਹੀ ਫੜੀ ਗਈ ਹੈ ਅਤੇ ਦਿਆਲਪੁਰਾ ਅਤੇ ਬਾਲਿਆਂ ਵਾਲੀ ਵਿਖੇ ਅਫ਼ੀਮ ਅਤੇ ਨਜਾਇਜ਼ ਸ਼ਰਾਬ ਘੱਟ ਫੜੀ ਗਈ ਹੈ । ਕੀ ਇਹ ਫੂਲ ਦੇ ਥਾਣੇਦਾਰ ਦੀ ਐਸ. ਐਚ. ਓ. ਦੀ, ਲੋਕਾਂ ਨੂੰ ਇਸ ਕੰਮ ਲਈ ਹੱਲਾ ਸ਼ੇਰੀ ਦੇਣ ਦੇ ਕਾਰਨ ਨਹੀਂ ਹੈ ? ਬਾਕੀ ਕੀ ਸੀ. ਐਮ. ਸਾਹਿਬ ਇਸ ਨੂੰ ਰਿਮੂਵ ਕਰਨ ਦੀ ਖਾਤਰ ਕੋਸ਼ਿਸ਼ ਕਰਨਗੇ ?

**ਮੁੱਖ ਮੰਤਰੀ** : ਇਸ ਤੋਂ ਇਹ ਜ਼ਾਹਰ ਨਹੀਂ ਹੁੰਦਾ ਕਿ ਉਥੋਂ ਦੇ ਐਸ. ਐਚ. ਓ. ਦੇ ਹੱਲਾ ਸ਼ੇਰੀ ਦੇਣ ਕਾਰਨ ਹੀ ਕੇਸਿਜ਼ ਜ਼ਿਆਦਾ ਹੋਏ ਹਨ । ਹੱਲਾ ਸ਼ੇਰੀ ਕੋਈ ਹੋਰ ਵੀ ਦੇ ਸਕਦਾ ਹੈ । ਇਹ ਯਤਨ ਕੀਤੇ ਜਾਣਗੇ ਕਿ ਇਹ ਧੰਦਾ ਬੰਦ ਕੀਤਾ ਜਾਵੇ ਅਤੇ ਜਿਹੜਾ ਵੀ ਕੋਈ ਫੜਿਆ ਗਿਆ ਹੈ ਉਸਤੇ ਸਖਤ ਐਕਸ਼ਨ ਲਿਤਾ ਜਾਵੇਗਾ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਕ ਡਿਪਟੀ ਕਮਿਸ਼ਨਰ ਲੁਧਿਆਣਾ, ਨੇ ਅਫ਼ੀਮ ਵੇਚਣ ਵਾਲਿਆਂ ਦੀ ਲਿਸਟ ਭੇਜੀ ਸੀ । ਇਹ ਖਬਰ ਅਖਬਾਰਾਂ ਦੇ ਵਿਚ ਵੀ ਆਈ ਸੀ । ਉਸਨੇ ਇਹ ਵੀ ਕਿਹਾ ਸੀ ਕਿ ਜਾਂ ਤਾਂ ਵੀ. ਆਈ. ਪੀਜ਼ ਅਤੇ ਉਨ੍ਹਾਂ ਦੇ ਆਦਮੀਆਂ ਦੇ ਖਿਲਾਫ ਕਾਰਵਾਈ ਕਰਨ ਦੀ ਇਜਾਜ਼ਤ ਦਿੱਤੀ ਜਾਵੇ, ਜਾਂ ਉਸ ਡਿਪਟੀ ਕਮਿਸ਼ਨਰ ਨੇ ਤਰਲੇ ਮਾਰੇ ਕਿ ਮੈਨੂੰ ਲੁਧਿਆਣੇ ਤੋਂ ਬਦਲ ਦਿਤਾ ਜਾਵੇ । ਸੀ. ਐਮ. ਸਾਹਿਬ ਇਹ ਦੱਸਣਗੇ ਕਿ ਕੀ ਇਹ ਸੱਚ ਹੈ ?

**ਮੁੱਖ ਮੰਤਰੀ** : ਮੇਰੇ ਨੋਟਿਸ ਵਿਚ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਆਈ ।

**ਮਾਸਟਰ ਬਾਬੂ ਸਿੰਘ :** ਕੀ ਸੀ. ਐਮ. ਸਾਹਿਬ ਦੱਸਣਗੇ ਕਿ ਭਿੱਖੀ ਵਿਚੋਂ 95 ਕਿਲੋਗ੍ਰਾਮ ਅਫ਼ੀਮ ਫੜੀ ਗਈ ਸੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਹੁਣ ਮੈਂਬਰ ਸਾਹਿਬ ਫੂਲ ਤੋਂ ਭਿੱਖੀ ਚਲੇ ਗਏ ਹਨ । ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜਿਸ ਗੱਲ ਦਾ ਜ਼ਿਕਰ ਡਾਂਗ ਸਾਹਿਬ ਨੇ ਕੀਤਾ ਹੈ, ਕੀ ਮੁੱਖ ਮੰਤਰੀ ਸਾਹਿਬ ਉਸ ਦੀ ਇਨਕੁਆਇਰੀ ਕਰਵਾਉਣਗੇ ਅਤੇ ਵੀ. ਆਈ. ਪੀਜ਼. ਅਤੇ ਉਨ੍ਹਾਂ ਸਮਗਲਰਾਂ ਦੇ ਖਿਲਾਫ਼ ਐਕਸ਼ਨ ਲੈਣਗੇ ਜੋ ਚਿੱਠੀ ਚੀਫ ਸੈਕਟਰੀ ਨੂੰ ਲਿਖੀ ਗਈ ਸੀ ਉਸ ਤੇ ਕੋਈ ਐਕਸ਼ਨ ਲੈਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੇ ਨੋਟਿਸ ਵਿਚ ਕੋਈ ਚੀਜ਼ ਨਹੀਂ ਆਈ ਅਤੇ ਨਾ ਹੀ ਚੀਫ਼ ਸੈਕਟਰੀ ਨੇ ਮੇਰੇ ਨੋਟਿਸ ਵਿਚ ਲਿਆਂਦੀ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ :** ਫੂਲ ਵਿਚ ਸਮਗਲਿੰਗ ਜ਼ਿਆਦਾ ਹੋ ਰਹੀ ਹੈ । ਕੀ ਸੀ. ਐਮ. ਸਾਹਿਬ ਇਨਕੁਆਇਰੀ ਕਰਵਾਉਣਗੇ ਕਿ ਉਥੇ ਕਿਸੇ ਸਿਆਸੀ ਲੋਕਾਂ ਦਾ ਹੱਥ ਨਾ ਹੋਵੇ ?

**ਮੁੱਖ ਮੰਤਰੀ :** ਇਸ ਪੱਖ ਤੋਂ ਵੇਖ ਲਿਆ ਜਾਵੇਗਾ ।

### ਰਾਜ ਵਿਚ ਜ਼ਿਲ੍ਹਾ ਡਿਪਟੀ ਅਟਾਰਨੀਆਂ ਦੀਆਂ ਨਿਯੁਕਤੀਆਂ

*1439. 1. **ਸਰਦਾਰ ਪ੍ਰਹਿਲਾਦ ਸਿੰਘ**
2. **ਡਾਕਟਰ ਦੇਵਰਾਜ ਨਸਰਾਲਾ :** ਕੀ ਮੁੱਖ ਮੰਤਰੀ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਮੌਜੂਦਾ ਸਰਕਾਰ ਦੇ ਕਾਰਜਭਾਰ ਸੰਭਾਲਣ ਤੋਂ ਪਹਿਲਾਂ ਜ਼ਿਲ੍ਹਾ ਡਿਪਟੀ ਅਟਾਰਨੀਆਂ ਦੀਆਂ ਆਸਾਮੀਆਂ ਪਬਲਿਕ ਸਰਵਿਸ ਕਮਿਸ਼ਨ ਦੇ ਅਧਿਕਾਰ ਖੇਤਰ ਵਿੱਚ ਸਨ;

(ਅ) ਕੀ ਇਹ ਸੱਚ ਹੈ ਕਿ ਵਰਤਮਾਨ ਸਰਕਾਰ ਨੇ ਇਹ ਆਸਾਮੀਆਂ ਕਮਿਸ਼ਨ ਦੇ ਅਧਿਕਾਰ ਖੇਤਰ ਵਿਚੋਂ ਕੱਢ ਲਈਆਂ ਜੇ ਹਾਂ ਤਾਂ ਕਿਨ੍ਹਾਂ ਕਾਰਨਾ ਵਜੋਂ;

(ੲ) ਵਰਤਮਾਨ ਸਰਕਾਰ ਦੇ ਪਦ ਸੰਭਾਲਣ ਉਪਰੰਤ ਜ਼ਿਲ੍ਹਾ ਡਿਪਟੀ ਅਟਾਰਨੀਆਂ ਦੀਆਂ ਨਵੀਆਂ ਕੀਤੀਆਂ ਨਿਯੁਕਤੀਆਂ ਦਾ ਵੇਰਵਾ ;

(ਸ) ਇਹ ਨਿਯੁਕਤੀਆਂ ਕਰਨ ਵੇਲੇ ਅਪਣਾਇਆ ਗਿਆ ਮਾਪਦੰਡ ਜਾਂ ਅਸੂਲ ਕੀ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਇਸ ਰਾਜ ਵਿਚ ਡਿਸਟ੍ਰਿਕਟ ਡਿਪਟੀ ਅਟਾਰਨੀਆਂ ਦੀਆਂ ਆਸਾਮੀਆਂ ਨਾ ਤੇ ਇਸ ਵੇਲੇ ਹੀ ਹਨ ਅਤੇ ਨਾ ਹੀ ਕਦੇ ਪਹਿਲਾਂ ਸਨ, ਇਸ ਲਈ ਸਵਾਲ ਹੀ ਨਹੀਂ ਉੱਠਦਾ ।

(ਅ), (ੲ) ਅਤੇ (ਸ) ਉਕਤ (ੳ) ਦੇ ਜਵਾਬ ਦੀ ਰੋਸ਼ਨੀ ਵਿਚ ਇਹ ਸਵਾਲ ਹੀ ਨਹੀਂ ਉਠ ਸਕਦੇ ।

**ਡਾਕਟਰ ਦੇਵਰਾਜ ਨਸਰਾਲਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਜਿਹੜੀਆਂ ਡਿਸਟ੍ਰਿਕਟ ਡਿਪਟੀ ਅਟਾਰਨੀਆਂ ਦੀਆਂ ਅਸਾਮੀਆਂ ਸਨ ਕੀ ਉਹ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਭਰੀਆਂ ਜਾਂਦੀਆਂ ਸਨ ਜਾਂ ਕੋਈ ਹੋਰ ਏਜੰਸੀ ਰਾਹੀਂ ਭਰੀਆਂ ਜਾਂਦੀਆਂ ਸਨ ?

**ਮੁੱਖ ਮੰਤਰੀ**: ਇਸ ਤੋਂ ਪਹਿਲਾਂ ਹੀ ਇਹ ਪੋਸਟਾਂ ਕਮਿਸ਼ਨ ਦੇ ਪਰਵਿਊ ਵਿਚੋਂ ਕੱਢ ਦਿੱਤੀਆਂ ਗਈਆਂ ਸਨ ।

---

### ਰਾਜ ਵਿਚ ਭੂਮੀ ਸੀਮਾ ਕਾਨੂੰਨਾਂ ਦਾ ਲਾਗੂ ਕਰਨਾ

*653. **ਕਾਮਰੇਡ ਸੱਤਪਾਲ ਡਾਂਗ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਫਰਵਰੀ, 1978 ਵਿਚ ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਚੰਡੀਗੜ੍ਹ ਨੇ ਰਾਜ ਵਿਚ ਭੂਮੀ ਸੀਮਾ ਕਾਨੂੰਨਾਂ ਨੂੰ ਲਾਗੂ ਕਰਨ ਸਬੰਧੀ ਮਾਲ ਮਹਿਕਮੇ ਦੀਆਂ ਕੋਈ ਕਾਰਜ-ਕਾਰੀ ਹਦਾਇਤਾਂ ਨੂੰ ਰੱਦ ਕੀਤਾ; ਜੇਕਰ ਅਜਿਹਾ ਹੋਵੇ, ਤਾਂ ਰੱਦ ਕੀਤੀਆਂ ਹਦਾਇਤਾਂ ਦਾ ਵੇਰਵਾ ਕੀ ਹੈ;

(ਅ) ਕੀ ਰਾਜ ਸਰਕਾਰ ਨੇ ਸੁਪਰੀਮ ਕੋਰਟ ਵਿਚ ਕੋਈ ਅਪੀਲ ਦਾਇਰ ਕੀਤੀ ਹੈ; ਜੇਕਰ ਨਹੀਂ, ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀਬਾੜੀ ਮੰਤਰੀ) : (ੳ) ਭਾਗ (1) ਜੀ ਹਾਂ।

ਭਾਗ (2) ਮੀਮੋ ਨੰ: 6965-ਏ.ਆਰ (5)-76/38985 ਮਿਤੀ 23 ਨਵੰਬਰ, 1976 ਅਤੇ ਅਧ ਸਰਕਾਰੀ ਪੱਤਰ ਨੰ: ਏ. ਆਰ,(5)-76/41143 ਮਿਤੀ 13 ਦਸੰਬਰ, 1976 ਜਿਨ੍ਹਾਂ ਰਾਹੀਂ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ, ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ ।

(ਅ) ਭਾਗ (1) ਨਹੀਂ ਜੀ ।

ਭਾਗ (2) ਐਕਟ ਵਿਚ ਪਾਈਆਂ ਗਈਆਂ ਤਰੁਟੀਆਂ ਅਤੇ ਹਾਈਕੋਰਟ ਦੇ ਫੈਸਲੇ ਨੂੰ ਮੁੱਖ ਰੱਖਦਿਆਂ ਹੋਇਆਂ ਪੰਜਾਬ ਭੂਮੀ ਸੁਧਾਰ ਐਕਟ, 1972 ਵਿਚ ਲੋੜੀਂਦੀ ਸੋਧ ਕਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

From

The Deputy Secretary to Government,
Punjab, Revenue Department (III).

To

The Commissioner,
Jullundur Division,
Jullundur City.

Memo No. 6965-AR-576/38985
Chandigarh, dated the 23rd Nov., 1976.

Subject: Punjab Land Reforms Act, 1972.

Reference: Your memo No. 4678/AS(R&J)'dated the 8th April, 1976.

It has been specifically provided in section 4(1) that no person shall own or hold land as landowner or mortgage with possession or tenant or partly in one capacity and

partly in another in excess of the permissible area. The intention of the Act is that no person shall hold land in excess of permissible area in any capacity or partly in one or partly in another. The very purpose of the Act will be forfeited if the interpretation as sought to be put by you is accepted. That would mean that a landlord will be able to keep unlimited area without fear of the same being declared surplus. For instance, if a landlord has 100 hectares he can keep 7 hectares as his own on rest of the 93 hectares he can keep 14 to 15 tenants so that the land with each tenant does not exceed the permissible area of each tenant.

If a landowner holds land in excess of the permissible area that becomes surplus area irrespective of the fact whether tenants are sitting thereon or not. When it becomes surplus area possession thereof can be taken by the State Government under section 8, after which it vests in the State Government.

Provision in section 8 laying down that in the case of surplus area of a tenant which is included within the permissible area of the landowner the right and interests of the tenant in such area shall stand terminated is there for obvious reasons. In the absence of such a provision the relationship of tenant and landlord may have continued . Therefore, an express provision for determining the privity of contract between the landlord and the tenant in that behalf was necessary. The question of having a provision for determination of the right and interest of the landlord in the area in excess of the permissilble area was not called for the simple reason that the same becomes surplus and vests in the State Government irrespective of the fact whether the same is within the permissible area of a tenant or not.

No amendment of the Act is thus called for.

Sd/-
Deputy Secretary to Government,
Punjab, Revenue Department (III).

No. 6965-AR-5-76/38986 Chandigarh, dated the 23 Nov., 1976.

Copies are forwarded to all the (i) Deputy Commissioners, (ii) Sub-Divisional Officers(Civil) in the State for information and guidance.

Sd/-
Deputy Secretary to Government,
Punjab, Revenue Department (III).

Pritam Singh Bala, I. A. S.,
Deputy Secretary, Revenue (2)

D. O. No. AR-5-76/41143
Chandigarh, dated the 13th December, 1976.

Subject: Punjab Land Reforms Act, 1972—Clarification regarding Section 8 of the Act.

My dear Sardar Sahib,

It has come to the notice of Government that while deciding land reforms cases under the Punjab Land Reforms Act, 1972, you had been reserving Tenant's permissible area which is against the provisions of Section 4(1) and 8 of the Act ibid. In this connection, attention is also invited to the clarification conveyed vide Revenue Department endorsement No. 6965-AR-5-76/38985, dated the 23rd November, 1976, addressed to all the Deputy Commissioners and Sub-Divisional Officers (Civil) in the State. I am accordingly to request you to review all such cases in which the tenant's permissible area has been reserved by you. The details of all such cases may also please be supplied to Government at your earliest.

Regards,

Yours sincerely,

Sd/-
(Pritam Singh Bala)

Sh. Randhir Singh, P. C. S.,
Addl. Deputy Commissioner,
Faridkot.

**ਕਾਮਰੇਡ ਸੱਤਪਾਲ ਡਾਂਗ** : ਪਿਛਲੀ ਦਫ਼ਾ ਵੀ ਸਰਕਾਰ ਦੇ ਨੁਮਾਇੰਦਿਆਂ ਨੇ ਮੰਨਿਆ ਸੀ ਕਿ ਸਰਪਲੱਸ ਜ਼ਮੀਨਾਂ ਤੇ ਬੰਦੇ ਬੈਠੇ ਹੋਏ ਸਨ। ਉਨ੍ਹਾਂ ਬਾਰੇ ਹਾਈਕੋਰਟ ਨੇ ਫੈਸਲਾ ਕੀਤਾ ਸੀ, ਉਹ ਫੈਸਲਾ ਤਦ ਤੱਕ ਲਾਗੂ ਨਹੀਂ ਹੋ ਸਕਦਾ ਜਦ ਤੱਕ ਕਿ ਕਾਨੂੰਨ ਵਿਚ ਤਰਮੀਮ ਨਹੀਂ ਹੁੰਦੀ। ਸਤੰਬਰ ਵਾਲੇ ਸੈਸ਼ਨ ਵਿਚ ਫਾਈਨਾਂਸ ਮਨਿਸਟਰ ਸਾਹਿਬ ਨੇ ਮੰਨਿਆ ਸੀ ਕਿ ਸੈਸ਼ਨ ਖ਼ਤਮ ਹੋਣ ਤੋਂ ਬਾਅਦ ਆਰਡੀਨੈਂਸ ਜਾਰੀ ਕਰ ਦੇਵਾਂਗੇ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਤੱਕ ਆਰਡੀਨੈਂਸ ਜਾਰੀ ਕਿਉਂ ਨਹੀਂ ਕੀਤਾ ਗਿਆ ? ਮਨਿਸਟਰ ਸਾਹਿਬ ਕਹਿੰਦੇ ਹਨ ਕਿ ਪੰਜਾਬ ਭੂਮੀ ਸੁਧਾਰ ਐਕਟ, 1972 ਵਿਚ ਲੋੜੀਂਦੀ ਸੋਧ ਕਰਨ ਸਬੰਧੀ ਮਾਮਲਾ ਹੁਣ ਵਿਚਾਰ ਅਧੀਨ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਮਨਿਸਟਰ ਸਾਹਿਬ ਇਸ ਸਬੰਧੀ ਬਿਲ ਕਦੋਂ ਲਿਆਉਣਗੇ ?

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਜੋ ਫੈਸਲਾ ਹਾਈ ਕੋਰਟ ਦੇ ਵਿਚ ਹੋਇਆ ਹੈ, ਉਸ ਨੂੰ ਮੁੱਖ ਰੱਖਦਿਆਂ ਹੋਇਆਂ ਪੰਜਾਬ ਭੂਮੀ ਸੁਧਾਰ ਐਕਟ, 1972 ਵਿਚ ਲੋੜੀਂਦੀ ਸੋਧ ਕਰਨ ਸਬੰਧੀ ਬਿਲ ਅਸੈਂਬਲੀ ਵਿਚ ਜਲਦੀ ਤੋਂ ਜਲਦੀ ਲਿਆਂਦਾ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਹਕੀਕਤ ਇਹ ਨਹੀਂ ਹੈ ਕਿ ਇਸ ਸਰਕਾਰ ਦੇ ਵਿਚ ਲੈਂਡਲਾਰਡਜ਼ ਹਾਵੀ ਹੋ ਗਏ ਹਨ ਜਿਸ ਕਰਕੇ ਤੁਰੰਤ ਇੰਪਲੀਮੈਂਟੇਸ਼ਨ ਨਹੀਂ ਹੋ ਰਹੀ। ਇਹ ਉਲਟਾ ਫੇਲ੍ਹ ਹੋਏ ਹਨ। (ਵਿਘਨ)। ਪਿਛਲੀ ਗੱਲ ਕਰਦੇ ਹਨ ਔਰ ਅਗਲੀ ਗੱਲ ਨਹੀਂ ਕਰਦੇ।

**ਮੰਤਰੀ** : ਸਪੀਕਰ ਸਾਹਿਬ, ਕੋਈ ਲੈਂਡ ਲਾਰਡ ਇਸ ਸਰਕਾਰ ਤੇ ਹਾਵੀ ਨਹੀਂ ਹੋਇਆ ਬਲਕਿ ਹੁਣ ਤਾਂ ਕੋਈ ਲੈਂਡ ਲਾਰਡ ਹੀ ਨਹੀਂ ਹੈ। ਹੁਣ ਇਹ ਕਹਿੰਦੇ ਹਨ ਕਿ ਕਾਨੂੰਨ ਵਿਚ ਤਰਮੀਮ ਨਹੀਂ ਕੀਤੀ ਪਰ ਜਦੋਂ 1972 ਵਿਚ ਸਾਹਮਣੇ ਬੈਠੇ ਦੋਸਤਾਂ ਨੇ ਕਾਨੂੰਨ ਬਣਾਇਆ ਸੀ ਤਾਂ ਉਦੋਂ ਇਹ ਕਿਥੇ ਸਨ ? ਹੁਣ ਅਸੀਂ ਉਸ ਵਿਚ ਤਰਮੀਮ ਕਰਨ ਲਈ ਜਲਦੀ ਹੀ ਯਤਨ ਕਰਾਂਗੇ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1294

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

## NUMBER OF SOCIAL STUDY TEACHERS SELECTED BY THE DEPARTMENTAL RECRUITMENT COMMITTEE OF THE EDUCATION DEPARTMENT

***1306. Sardar Darshan Singh K. P.**:-Will the Chief Minister be pleased to state:—

(a) the number of Social Study Teachers selected by the Departmental Recruitment Committee of the Education Department in 1975;

(b) the number out of those referred to in part (a) above who have been issued appointment letters by the Education Department so far;

(c) the reasons for not issuing the appointment letters to the remaining candidates and the time by which they are likely to get appointment letters?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) : (ੳ) ਨਿੱਲ।

(ਅ) ਸਵਾਲ ਪੈਦਾ ਨਹੀਂ ਹੁੰਦਾ।

(ੲ) ਸਵਾਲ ਪੈਦਾ ਨਹੀਂ ਹੁੰਦਾ।

**ਸਰਦਾਰ ਦਰਸ਼ਨ ਸਿੰਘ ਕੇ.ਪੀ,** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 'ਨਹੀਂ ਜੀ' ਉਸ ਸਮੇਂ ਵਿਚ 2000 ਟੀਚਰਾਂ ਨੂੰ ਟਰੇਂਡ ਕਰਨਾ ਸੀ ਪਰ ਉਸ ਸਬੰਧ ਵਿਚ ਕੋਈ ਜ਼ਿਕਰ ਮਨਿਸਟਰ ਸਾਹਿਬ ਨੇ ਨਹੀਂ ਕੀਤਾ ।

(ਕੋਈ ਉੱਤਰ ਨਹੀਂ ਆਇਆ )

**ਕਾਮਰੇਡ ਸੱਤਪਾਲ ਡਾਂਗ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 'ਨਹੀਂ ਜੀ'। ਐਜੂਕੇਸ਼ਨ ਡਿਪਾਰਟਮੈਂਟ ਦੀ ਇਕ ਸਿਲੈਕਸ਼ਨ ਕਮੇਟੀ ਬਣੀ ਸੀ ਜਿਸ ਦਾ ਨਾਂ ਸਰਦਾਰ ਸਰੂਪ ਸਿੰਘ ਕਮੇਟੀ ਸੀ। ਇਹ ਕਮੇਟੀ ਕੋਈ ਸੋਸ਼ਲ ਸਟੱਡੀ ਮਾਸਟਰਾਂ ਬਾਰੇ ਸੀ।

**ਸ੍ਰੀ ਸਪੀਕਰ:** ਤੁਸੀਂ ਸਵਾਲ ਪੁੱਛੋ।

**ਕਾਮਰੇਡ ਸੱਤਪਾਲ ਡਾਂਗ :** ਸਵਾਲ ਇਹ ਸੀ :—

The number of Social Study Teachers selected by the Departmental Committee of the Education Department in 1975,

ਇਹ ਕਹਿੰਦੇ ਹਨ ਕਿ 'ਕੋਈ ਨਹੀਂ'। ਮੈਂ ਪੁੱਛਣਾ ਚਾਹੁੰਦਾ ਹਾਂ ਕਿ 1974, 1975 ਜਾਂ 1976 ਦੀ ਕੋਈ ਐਸੀ ਲਿਸਟ ਹੈ ਜਿਹੜੀ ਕਿ ਸਿਲੈਕਸ਼ਨ ਕਮੇਟੀ ਨੇ ਬਣਾਈ ਸੀ ? ਔਰ ਉਨ੍ਹਾਂ ਵਿਚੋਂ ਤਕਰੀਬਨ 50 ਫੀਸਦੀ ਨੂੰ ਐਪੁਆਇੰਟਮੈਂਟਸ ਮਿਲ ਗਈਆਂ ਅਤੇ ਬਾਕੀ ਕਿੰਨੀਆਂ ਐਪੁਆਇੰਟਮੈਂਟਸ ਕਰਨੀਆਂ ਰਹਿੰਦੀਆਂ ਹਨ; ਕੀ ਮਨਿਸਟਰ ਸਾਹਿਬ ਇਸ ਬਾਰੇ ਦੱਸਣਗੇ ?

**ਰਾਜ ਮੰਤਰੀ ਸਿਖਿਆ :** 1976-77 ਵਿਚ ਉਸ ਕਮੇਟੀ ਨੇ 1797 ਅਸਾਮੀਆਂ ਦੇ ਅਗੇਂਸਟ 4676 ਨਾਵਾਂ ਦੀ ਰਿਕਮੈਂਡੇਸ਼ਨ ਕੀਤੀ। 791 ਇਸਤਰੀਆਂ ਬਤੌਰ ਸੋਸ਼ਲ ਸਟੱਡੀਜ਼ ਮਿਸ ਟ੍ਰੈਸਿਜ਼ ਕਨਫਰਮ ਹੋ ਗਈਆਂ। ਫਿਰ ਫੈਸਲਾ ਹੋ ਗਿਆ ਕਿ ਮਿਤੀ 31 ਮਾਰਚ, 1977 ਤੱਕ ਜਿਨ੍ਹਾਂ ਐਡਹਾਕ ਐਂਪਲਾਈਜ਼ ਦੀ ਇੱਕ ਸਾਲ ਦੀ ਸਰਵਿਸ ਹੋ ਗਈ ਹੈ ਉਨ੍ਹਾਂ ਐਂਪਲਾਈਜ਼ ਨੂੰ ਪਰਮਾਨੈਂਟ ਕਰ ਦਿੱਤਾ ਜਾਏਗਾ। ਉਸ ਤੋਂ ਬਾਅਦ ਇਹ ਦੋਨੋਂ ਪਾਰਟੀਆਂ ਹਾਈ ਕੋਰਟ ਵਿਚ ਚਲੀਆਂ ਗਈਆਂ। ਹਾਈ ਕੋਰਟ ਨੇ ਇਹ ਫੈਸਲਾ ਕੀਤਾ ਕਿ ਐਡਹਾਕ ਐਂਪਲਾਈਜ਼ ਨੂੰ ਰੈਗੂਲਰ ਕਰਨਾ ਠੀਕ ਹੋਵੇਗਾ। ਇਸ ਲਈ ਐਡਹਾਕ ਐਂਪਲਾਈਜ਼ ਨੂੰ ਰੈਗੂ-ਲਰ ਕੀਤਾ ਜਾ ਰਿਹਾ ਹੈ।

**ਸਰਦਾਰ ਕਿਰਪਾਲ ਸਿੰਘ :** ਇਹ ਲਿਸਟ ਜਿਹੜੀ ਬਕਾਇਦਾ ਤਸਲੀਮ ਕਰ ਲਈ ਗਈ ਸੀ ਔਰ ਉਨ੍ਹਾਂ ਵਿਚੋਂ ਕੁਝ ਪਰਸੈਂਟੇਜ ਨੂੰ ਅਸਾਮੀਆਂ ਮਿਲ ਵੀ ਗਈਆਂ ਹਨ ਪਰ ਉਸ ਲਿਸਟ ਵਿਚੋਂ ਕੈਂਡੀ-ਡੇਟਸ ਹਾਲੇ ਬਾਕੀ ਰਹਿੰਦੇ ਹਨ, ਇਹ ਠੀਕ ਹੈ ਕਿ ਵਾਇਆ ਬਠਿੰਡਾ ਐਡਹਾਕ ਐਂਪਲਾਈਜ਼ ਜਿਨ੍ਹਾਂ ਨੂੰ 31 ਮਾਰਚ, 1977 ਤੱਕ ਇਕ ਸਾਲ ਹੋ ਗਿਆ ਹੈ ਉਨ੍ਹਾਂ ਨੂੰ ਰੈਗੂਲਰ ਕੀਤਾ ਜਾ ਰਿਹਾ ਹੈ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿਤੇ ਇਹ ਲਿਸਟ ਜਿਨ੍ਹਾਂ ਵਿਚ ਹਾਲੇ ਕਾਫੀ ਕੈਂਡੀਡੇਟਸ ਰਹਿਦੇ ਹਨ, ਕੀ ਇਹ ਲਿਸਟ ਕਿਸੇ ਬਹਾਨੇ ਨਾਲ ਖਤਮ ਤਾਂ ਨਹੀਂ ਕਰ ਦਿੱਤੀ ਜਾਏਗੀ ?

**ਰਾਜ ਮੰਤਰੀ:** ਉਸ ਲਿਸਟ ਵਿਚ ਐਡਹਾਕ ਐਂਪਲਾਈਜ਼ ਵੀ ਸਨ। ਉਸ ਤੋਂ ਬਾਅਦ ਫਿਰ ਪੋਸਟਾਂ ਆਉਣਗੀਆਂ ਤਾਂ ਕੰਸਿਡਰ ਕੀਤਾ ਜਾ ਸਕਦਾ ਹੈ ।

**ਡਾਕਟਰ ਸਾਧੂ ਰਾਮ :** ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 31 ਮਾਰਚ, 1977 ਤੱਕ ਜਿਨ੍ਹਾਂ ਨੂੰ ਇੱਕ ਸਾਲ ਹੋ ਗਿਆ ਹੈ ਉਨ੍ਹਾਂ ਨੂੰ ਰੈਗੂਲਰ ਕੀਤਾ ਜਾ ਰਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀਆਂ ਨਿਯੁਕਤੀਆਂ ਨਾਲ ਹਰੀਜਨਾਂ ਦਾ ਕੋਟਾ ਪੂਰਾ ਹੋ ਗਿਆ ਹੈ ?

**ਰਾਜ ਮੰਤਰੀ :** ਇਸ ਸਬੰਧੀ ਨਵਾਂ ਸਵਾਲ ਦੇਣ ਦੀ ਲੋੜ ਹੈ।

**ਸਰਦਾਰ ਉਮਰਾਓ ਸਿੰਘ :** ਕੀ ਮਨਿਸਟਰ ਸਾਹਿਬ ਇਸ ਬਾਰੇ ਇਥੇ ਐਸ਼ੋਰੈਂਸ ਦੇਣਗੇ ਕਿ ਜਦੋਂ ਵੀ ਅੱਗੇ ਨੂੰ ਵੇਕੇਂਸੀਆਂ ਹੋਣਗੀਆਂ ਤਾਂ ਜਿਹੜੀ ਸਿਲੈਕਟਿਡ ਕੰਡੀਡੇਟਸ ਦੀ ਲਿਸਟ ਹੈ ਉਸ ਵਿਚੋਂ ਨਿਯੁਕਤੀਆਂ ਕੀਤੀਆਂ ਜਾਣਗੀਆਂ ?

**ਰਾਜ ਮੰਤਰੀ :** ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ ।

**ਸਰਦਾਰ ਦਲੀਪ ਸਿੰਘ ਪਾਂਧੀ :** ਪੰਜਾਬ ਸਰਕਾਰ ਨੇ ਸਪੈਸ਼ਲ ਕਲਾਸਿਜ਼ ਲਗਾ ਕੇ 500 ਸ਼ਡਿਊਲਡ ਕਾਸਟਸ ਨੂੰ ਬੀ. ਐਡ. ਦੀ ਟਰੇਨਿੰਗ ਦਿਵਾਈ ਸੀ, ਪਰ ਇਸ ਦੌਰਾਨ ਮਹਿਕਮੇ ਦੀ ਪਾਲਿਸੀ ਦੇ ਖ਼ਲਾਫ ਇਨ੍ਹਾਂ ਨੇ ਕਲਰਕਸ ਨੂੰ ਜਿਨ੍ਹਾਂ ਨੇ ਬੀ. ਐਡ. ਕੀਤੀ ਹੋਈ ਸੀ, ਉਨ੍ਹਾਂ ਨੂੰ ਮਾਸਟਰਜ਼ ਦੀਆਂ ਅਸਾਮੀਆਂ ਤੇ ਲਗਾ ਦਿੱਤਾ ਹਾਲਾਂ ਕਿ ਇਹ ਰੂਲਜ਼ ਦੇ ਖ਼ਲਾਫ਼ ਗੱਲ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਜਿਹੜੇ ਕਲੱਰਕਸ ਮਾਸਟਰਜ਼ ਲਗਾ ਦਿੱਤੇ ਗਏ ਹਨ ਇਨ੍ਹਾਂ ਨੂੰ ਰਿਵਰਟ ਕੀਤਾ ਜਾਵੇਗਾ ਔਰ ਜਿਹੜੇ 500 ਸ਼ਡਿਊਲਡ ਕਾਸਟਸ ਨੂੰ ਬੀ. ਐਡ. ਦੀ ਟਰੇਨਿੰਗ ਦਵਾਈ ਗਈ ਸੀ, ਉਨ੍ਹਾਂ ਸਾਰਿਆਂ ਨੂੰ ਮਾਸਟਰਜ਼ ਦੀਆਂ ਅਸਾਮੀਆਂ ਤੇ ਲਗਾ ਦਿੱਤਾ ਜਾਏਗਾ ।

**ਰਾਜ ਮੰਤਰੀ :** ਇਸ ਬਾਰੇ ਨੋਟਿਸ ਚਾਹੀਦਾ ਹੈ ।

**ਮਾਸਟਰ ਬਾਬੂ ਸਿੰਘ :** ਜਿਹੜੀ ਸਿਲੈਕਟਿਡ ਲਿਸਟ ਹੈ, ਉਸ ਵਿਚੋਂ ਜਿਹੜੇ ਉਮੀਦਵਾਰਾਂ ਨੂੰ ਹਾਲੇ ਤਕ ਨਿਯੁਕਤ ਨਹੀਂ ਕੀਤਾ ਗਿਆ, ਉਸ ਬਾਰੇ ਉਨ੍ਹਾਂ ਕੈਂਡੀਡੇਟਸ ਦਾ ਕੋਈ ਕਸੂਰ ਨਹੀਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਵਿਚੋਂ ਕੋਈ ਓਵਰ-ਏਜ਼ ਹੋ ਗਿਆ ਤਾਂ ਕੀ ਇਹ ਅਜਿਹੇ ਕੈਂਡੀਡੇਟਸ ਵਾਸਤੇ ਓਵਰ-ਏਜ਼ ਹੋਣ ਦੀ ਰਿਲੈਕਸ਼ੇਸ਼ਨ ਦੇ ਦੇਣਗੇ ਔਰ ਉਨ੍ਹਾਂ ਨੂੰ ਲਗਾ ਦਿੱਤਾ ਜਾਏਗਾ?

**ਰਾਜ ਮੰਤਰੀ :** ਜੇ ਅੰਡਰ ਰੂਲਜ਼ ਹੋਇਆ ਤਾਂ ਜ਼ਰੂਰ ਕਰਾਂਗੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਸਵਾਲ ਇਹ ਹੈ ਔਰ ਇਸ ਦਾ ਡੈਫੇਨਿਟ ਜਵਾਬ ਮੈਂ ਇਸ ਕਰਕੇ ਚਾਹੁੰਦਾ ਹਾਂ ਕਿਉਂਕਿ ਗੌਰਮਿੰਟ ਦੀ ਇੱਕ ਸਿਲੈਕਸ਼ਨ ਕਮੇਟੀ ਬਣੀ ਹੋਈ ਸੀ ਔਰ ਉਸ ਕਮੇਟੀ ਤੋਂ ਸਿਲੈਕਟ ਹੋਏ ਬੰਦੇ ਤਿੰਨ ਤਿੰਨ ਸਾਲਾਂ ਤੋਂ ਇੰਤਜ਼ਾਰ ਕਰ ਰਹੇ ਹਨ ਕਿ ਉਨ੍ਹਾਂ ਦੀਆਂ ਨਿਯੁਕਤੀਆਂ ਕੀਤੀਆਂ ਜਾਣਗੀਆਂ ਪਰ ਜੇ ਅੱਜ ਉਸ ਲਿਸਟ ਨੂੰ ਖਤਮ ਕਰ ਦਿੱਤਾ ਜਾਏ ਤਾਂ ਇਹ ਠੀਕ ਨਹੀਂ ਹੋਵੇਗਾ। ਉਨ੍ਹਾਂ ਲੋਕਾਂ ਨੂੰ ਰੱਖਣ ਬਾਰੇ ਅਗਰ ਮਗਰ ਨਹੀਂ ਕੀਤਾ ਜਾਣਾ ਚਾਹੀਦਾ। ਕੀ ਮਨਿਸਟਰ ਸਾਹਿਬ ਇਸ ਹਾਊਸ ਨੂੰ ਇਹ ਯਕੀਨ ਦਿਵਾਉਣਗੇ ਕਿ ਜੋ ਬੰਦੇ ਸਿਲੈਕਟ ਹੋਏ ਹਨ ਉਨ੍ਹਾਂ ਨੂੰ ਹਰ ਹਾਲਤ ਵਿਚ ਨਿਯੁਕਤ ਕੀਤਾ ਜਾਏਗਾ ਭਾਵੇਂ ਉਨ੍ਹਾਂ ਨੂੰ ਓਵਰ-ਏਜ਼ ਹੋਣ ਦੀ ਰਿਲੈਕਸ਼ੇਸ਼ਨ ਹੀ ਕਿਉਂ ਨਾ ਦਿੱਤੀ ਜਾਏ ?

**ਰਾਜ ਮੰਤਰੀ** . ਸਪੀਕਰ ਸਾਹਿਬ, ਜਦੋਂ ਇਹ ਫੈਸਲਾ ਹੋਇਆ ਕਿ ਜਿਨ੍ਹਾਂ ਐਡਹਾਕ ਐਂਪਲਾਈਜ਼ ਦੀ ਇੱਕ ਸਾਲ ਦੀ ਸਰਵਿਸ 31 ਮਾਰਚ, 1977 ਤੱਕ ਹੋ ਜਾਏਗੀ, ਉਨ੍ਹਾਂ ਨੂੰ ਪਰਮਾਨੈਂਟ ਕਰ ਦਿੱਤਾ ਜਾਏਗਾ ਤਾਂ ਉਦੋਂ ਜਿਨ੍ਹਾਂ ਨੂੰ ਉਸ ਕਮੇਟੀ ਨੇ ਸਿਲੈਕਟ ਕੀਤਾ ਸੀ, ਉਹ ਅਤੇ ਇਹ, ਦੋਵੇਂ ਪਾਰਟੀਆਂ ਹਾਈ ਕੋਰਟ ਵਿਚ ਚਲੀਆਂ ਗਈਆਂ। ਹਾਈ ਕੋਰਟ ਨੇ ਫੈਸਲਾ ਐਡਹਾਕ ਐਂਪਲਾਈਜ਼ ਦੇ ਹੱਕ ਵਿਚ ਦੇ ਦਿੱਤਾ। ਲਿਸਟ ਬਾਰੇ ਬਾਅਦ ਵਿਚ ਵਿਚਾਰਿਆ ਜਾ ਸਕਦਾ ਹੈ।

---

### ਨੈਸ਼ਨਲ ਹਾਈ ਸਕੂਲ, ਮਿੱਠਾਪੁਰ ਨੂੰ ਅਧਿਕਾਰ ਹੇਠ ਲੈਣ ਦਾ ਕੇਸ

*1238, **ਸਰਦਾਰ ਦਰਸ਼ਨ ਸਿੰਘ ਕੇ.ਪੀ.** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਨੈਸ਼ਨਲ ਹਾਈ ਸਕੂਲ, ਮਿੱਠਾਪੁਰ ਨੂੰ ਅਧਿਕਾਰ ਹੇਠ ਲੈਣ ਦਾ ਕੇਸ ਸਰਕਾਰ ਪਾਸ ਪੈਂਡਿੰਗ ਪਿਆ ਹੈ ;

(ਅ) ਕੀ ਸਰਕਾਰ ਉਕਤ ਸਕੂਲ ਨੂੰ ਅਧਿਕਾਰ ਹੇਠ ਲੈਣ ਦਾ ਪ੍ਰਸਤਾਵ ਰੱਖਦੀ ਹੈ; ਜੇਕਰ ਅਜਿਹਾ ਹੋਵੇ; ਤਾਂ ਕਦੋਂ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) . (ੳ) ਹਾਂ ਜੀ।

(ਅ) ਨਹੀਂ ਜੀ। ਇਹ ਸਕੂਲ ਸਰਕਾਰ ਦੀ ਟੇਕ ਓਵਰ ਪਾਲਿਸੀ ਵਿਚ ਲਾਈਆਂ ਸ਼ਰਤਾਂ ਪੂਰੀਆਂ ਨਹੀਂ ਕਰਦਾ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਕਿਹੜੀਆਂ ਕਿਹੜੀਆਂ ਸ਼ਰਤਾਂ ਉਸ ਤੇ ਲਾਗੂ ਹੁੰਦੀਆਂ ਹਨ ?

**ਰਾਜ ਮੰਤਰੀ, ਸਿਖਿਆ** : ਇਹ ਸ਼ਰਤਾਂ ਇਸ ਪ੍ਰਕਾਰ ਹਨ :—

**ਰੂਰਲ ਏਰੀਆ ਵਾਸਤੇ**

| | |
|---|---|
| ਪ੍ਰਾਇਮਰੀ ਸਕੂਲ | . 1 ਏਕੜ ਜ਼ਮੀਨ ਲੋੜੀਂਦੀ ਹੈ। |
| ਮਿਡਲ ਸਕੂਲ | .. 2 ਏਕੜ ਜ਼ਮੀਨ ਲੋੜੀਂਦੀ ਹੈ। |
| ਹਾਈ/ਹਾਇਰ ਸੈਕੰਡਰੀ ਸਕੂਲ | .. 3 ਏਕੜ ਜ਼ਮੀਨ ਲੋੜੀਂਦੀ ਹੈ। |

**ਅਰਬਨ ਏਰੀਆ ਵਾਸਤੇ**

| | |
|---|---|
| ਪ੍ਰਾਇਮਰੀ ਸਕੂਲ | . ਅੱਧਾ ਏਕੜ ਜ਼ਮੀਨ ਲੋੜੀਂਦੀ ਹੈ। |
| ਮਿਡਲ ਸਕੂਲ | .. 1 ਏਕੜ ਜ਼ਮੀਨ ਲੋੜੀਂਦੀ ਹੈ। |
| ਹਾਈ/ਹਾਇਰ ਸੈਕੰਡਰੀ ਸਕੂਲ | .. 2 ਏਕੜ ਜ਼ਮੀਨ ਲੋੜੀਂਦੀ ਹੈ। |

ਫਰਨੀਚਰ 15,000 ਰੁਪਏ ਦਾ ਚਾਹੀਦਾ ਹੈ। ਇਸ ਦੇ ਇਲਾਵਾ ਜਿਹੜੇ ਸਕੂਲ ਵਾਸਤੇ ਇਹ ਮਾਨਯੋਗ ਮੰਬਰ ਕਹਿ ਰਹੇ ਹਨ, ਇਸ ਸਕੂਲ ਕੋਲ ਬਿਲਡਿੰਗ ਆਪਣੀ ਨਹੀਂ ਹੈ। ਨਾ ਉਸ ਸਕੂਲ ਲਈ ਕੋਈ ਜ਼ਮੀਨ ਹੈ, ਨਾ ਕੋਈ ਫਰਨੀਚਰ ਹੈ। ਇਸ ਲਈ ਡਿਪਾਰਟਮੈਂਟ ਨੇ ਕਿਹਾ ਹੈ ਕਿ ਕਿਉਂਕਿ ਇਹ ਸਕੂਲ ਸ਼ਰਤਾਂ ਪੂਰੀਆਂ ਨਹੀਂ ਕਰਦਾ ਇਸ ਲਈ ਇਹ ਸਕੂਲ ਟੇਕ ਓਵਰ ਨਹੀਂ ਹੋ ਸਕਦਾ।

**ਸਰਦਾਰ ਦਰਸ਼ਨ ਸਿੰਘ, ਕੇ.ਪੀ. :** ਵਜ਼ੀਰ ਸਹਿਬ ਨੇ ਕਿਹਾ ਹੈ ਕਿ ਇਸ ਸਕੂਲ ਕੋਲ ਆਪਣੀ ਜ਼ਮੀਨ ਨਹੀਂ ਹੈ, ਬਿਲਡਿਗ ਘੱਟ ਹੈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮੇਰੇ ਨਾਲ ਚਲਣ ਜਾਂ ਇਨ੍ਹਾਂ ਦਾ ਕੋਈ ਅਫਸਰ ਮੇਰੇ ਨਾਲ ਚਲੇ ਮੈਂ ਇਨ੍ਹਾਂ ਨੂੰ ਦਿਖਾ ਸਕਦਾ ਹਾਂ ਕਿ ਉਥੇ ਸਕੂਲ ਦੀ ਬਿਲਡਿੰਗ ਵੀ ਪੂਰੀ ਹੈ, ਮਹਿਕਮੇ ਦੀ ਰਿਪੋਰਟ ਵੀ ਹੈ ਕਿ ਉਹ ਸਕੂਲ ਸ਼ਰਤਾਂ ਪੂਰੀਆਂ ਕਰਦਾ ਹੈ। ਇਸ ਕਰਕੇ ਕੀ ਇਹ ਇਸ ਸਬੰਧੀ ਦੁਬਾਰਾ ਗੌਰ ਕਰਨ ਦੀ ਕਿਰਪਾਲਤਾ ਕਰਨਗੇ ਅਤੇ ਇਸ ਸਕੂਲ ਨੂੰ ਟੇਕ ਓਵਰ ਕਰ ਲੈਣਗੇ ?

**ਰਾਜ ਮੰਤਰੀ :** ਜੇ ਸ਼ਰਤਾਂ ਪੂਰੀਆਂ ਕਰਦਾ ਹੋਇਆ ਤਾਂ ਜ਼ਰੂਰ ਵਿਚਾਰ ਕਰ ਲਵਾਂਗੇ । ਇਹ ਦੱਸ ਦੇਣ, ਦੇਖ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਜੇ ਸ਼ਹਿਰਾਂ ਵਿਚ ਸਕੂਲ ਬਣਾਉਣਾ ਹੋਵੇ ਤਾਂ ਸਰਕਾਰ ਆਪ ਇਹ ਸ਼ਰਤਾਂ ਪੂਰੀਆਂ ਕਰਦੀ ਹੈ ਔਰ ਅਗਰ ਪਿੰਡਾਂ ਵਿਚ ਸਕੂਲ ਬਣਾਉਣਾ ਹੋਵੇ ਤਾਂ ਉਥੋਂ ਦੀ ਪੰਚਾਇਤ ਸ਼ਰਤਾਂ ਪੂਰੀਆਂ ਕਰਦੀ ਹੈ । ਪਿੰਡਾਂ ਦੇ ਜੋ ਸਕੂਲ ਹਨ ਉਨ੍ਹਾਂ ਦੀ ਸਰਕਾਰ ਮੇਨਟੇਨੈਂਸ ਵੀ ਨਹੀਂ ਕਰਦੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਾਰਾ ਸਿਟਸਮ ਸ਼ਹਿਰਾਂ ਔਰ ਪਿੰਡਾਂ ਦਾ ਇਕੋ ਜਿਹਾ ਬਨਾਉਣ ਦਾ ਯਕੀਨ ਦਿਲਾਉਣਗੇ ?

**ਰਾਜ ਮੰਤਰੀ** ' ਸਪੀਕਰ ਸਾਹਿਬ, ਫਾਈਨੈਂਸ ਡਿਪਾਰਟਮੈਂਟ ਕੋਲੋਂ ਐਨਾ ਪੈਸੇ ਦਾ ਪ੍ਰਬੰਧ ਨਹੀਂ ਹੋ ਸਕਦਾ ਕਿਉਂਕਿ ਆਲਰੈਡੀ 42 ਫੀਸਦੀ ਟੋਟਲ ਬਜਟ ਦਾ ਐਜੂਕੇਸ਼ਨ ਤੇ ਖਰਚ ਹੋ ਰਿਹਾ ਹੈ।

**ਸ਼੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਜਿਸ ਵੇਲੇ ਇਨ੍ਹਾਂ ਨੂੰ ਕੋਈ ਸਕੂਲ ਟੇਕ ਓਵਰ ਕਰਨ ਵਾਸਤੇ ਕਹਿੰਦਾ ਹੈ ਤਾਂ ਇਹ ਕਹਿ ਦਿੰਦੇ ਹਨ ਕਿ ਇਹ ਰੂਲਜ਼ ਐਂਡ ਰੈਗੂਲੇਸ਼ਨਜ਼ ਪੂਰੀਆਂ ਨਹੀਂ ਕਰਦਾ ਪਰ ਇਨ੍ਹਾਂ ਦੇ ਆਪਣੇ ਸਰਕਾਰੀ ਸਕੂਲ ਅਜਿਹੇ ਹਨ ਜਿਥੇ ਕੋਈ ਬਿਲਡਿੰਗ ਨਹੀਂ, ਜਾਂ ਕਿਸੇ ਕਮਰੇ ਦੀ ਛੱਤ ਨਹੀਂ ਔਰ ਸਰਦੀਆਂ. ਗਰਮੀਆਂ ਵਿਚ ਬੱਚਿਆਂ ਨੂੰ ਤਕਲੀਫ ਹੁੰਦੀ ਹੈ, ਕੋਈ ਉਥੇ ਬੈਠਣ ਨੂੰ ਤਪੜ ਨਹੀਂ । ਫਿਰ ਇਹ ਵਨ ਵੇ ਟ੍ਰੈਫਿਕ ਕਿਉਂ ਚਲ ਰਿਹਾ ਹੈ ? ਇਹ ਬੱਚੇ ਆਉਣ ਵਾਲੀ ਨੇਸ਼ਨ ਦੇ ਪ੍ਰਧਾਨ ਹਨ, ਕੀ ਇਨ੍ਹਾਂ ਬੱਚਿਆਂ ਵਾਸਤੇ ਇਹ ਆਲਰੈਡੀ ਚਲਦੇ ਸਕੂਲਾਂ ਨੂੰ ਇਸ ਕਾਬਲ ਬਣਾਉਣਗੇ ਤਾਂ ਕਿ ਉਹ ਸਾਰੀਆਂ ਸ਼ਰਤਾਂ ਪੂਰੀਆਂ ਕਰਦੇ ਹੋਣ ਅਤੇ ਬੱਚਿਆਂ ਨੂੰ ਕੋਈ ਤਕਲੀਫ ਨਾ ਹੋਵੇ ?

**ਰਾਜ ਮੰਤਰੀ :** ਜੋ ਪਹਿਲੀ ਸਰਕਾਰ ਵੇਲੇ ਹੋ ਗਿਆ, ਉਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ ਹੁਣ ਅੱਗੇ ਨੂੰ ਜਿਹੜੇ ਸਕੂਲ ਸ਼ਰਤਾਂ ਪੂਰੀਆਂ ਨਹੀਂ ਕਰਨਗੇ, ਉਨ੍ਹਾਂ ਨੂੰ ਨਹੀਂ ਖੋਲ੍ਹਾਂਗੇ ।

**ਕਾਮਰੇਡ ਸੱਤ ਪਾਲ ਡਾਂਗ :** ਇਨ੍ਹਾਂ ਨੇ ਪਹਿਲੀ ਸਰਕਾਰ ਦੀ ਗੱਲ ਕੀਤੀ ਹੈ ਔਰ ਮੈਂ ਹੁਣ ਦੀ ਸਰਕਾਰ ਦੀ ਗੱਲ ਕਰਦਾ ਹਾਂ । ਜਦੋਂ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਅੱਡ ਕਰ ਦਿੱਤਾ ਹੈ ਔਰ ਸਕੂਲਾਂ ਨੂੰ ਬਾਈਫਰਕੇਟ ਕਰ ਦਿੱਤਾ ਹੈ ਤਾਂ ਕੀ ਮਨਿਸਟਰ ਸਾਹਿਬ ਦੇ ਇਹ ਚੀਜ਼ ਗਿਆਤ ਵਿਚ ਨਹੀਂ ਹੈ ਕਿ ਬਹੁਤ ਸਾਰੇ ਪ੍ਰਾਇਮਰੀ ਸਕੂਲ ਬਿਲਡਿੰਗਾਂ ਤੋਂ ਬਿਨਾਂ ਚਲ ਰਹੇ ਹਨ ? ਕਈ ਸਕੂਲਾਂ ਕੋਲ ਬਲੈਕ ਬੋਰਡ ਨਹੀਂ, ਚਾਕ ਤਕ ਨਹੀਂ ਹਨ, ਕੋਈ ਪੈਸਾ ਖਰਚਣ ਲਈ ਨਹੀਂ ਹੈ ਅਤੇ ਜੇ ਅਜਿਹੇ ਸਕੂਲ ਚੱਲ ਸਕਦੇ ਹਨ ਤਾਂ ਕੇ, ਪੀ, ਸਾਹਿਬ ਦਾ ਸਕੂਲ ਵੀ ਟੇਕ ਓਵਰ ਕਰ ਲੈਣਾ ਚਾਹੀਦਾ ਹੈ।

**ਰਾਜ ਮੰਤਰੀ :** ਹੁਣ ਤਾਂ ਪ੍ਰਾਈਵੇਟ ਸਕੂਲਾਂ ਨੂੰ 95 ਫੀਸਦੀ ਗਰਾਂਟ ਦੇ ਰਹੇ ਹਾਂ। ਹੁਣ ਤਾਂ ਟੇਕ ਓਵਰ ਕਰਨ ਦੀ ਲੋੜ ਨਹੀਂ ਹੈ ।

SECURITY FOR THE ELECTRICITY CONNECTIONS IN TEHSIL PATTI

***1325. Prof. Jagir Singh**: Will the Chief Minister be pleased to to state:—

(a) whether it is a fact that security for an Electricity connection is being charged at the rate of Rs. 12.50 from the residents of village Bhai Ladhu, tehsil Patti;

(b) whether it is also a fact that security for an Electricity connection is being charged at the rate of Rs.40.00 from the residents of village Kalsian Kalan, tehsil Patti;

(c) if the replies to parts (a) and (b) above be in the affirmative, the reasons for the difference between the two rates?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਪਿੰਡ ਭਾਈ ਲਾਧੂ ਦੇ ਵਸਨੀਕਾਂ ਕੋਲੋਂ 12 ਰੁਪਏ ਸਿਕਿਉਰਿਟੀ ਵਜੋਂ ਲਿੱਤੇ ਜਾਂਦੇ ਸਨ ।

(ਅ) ਹਾਂ ਜੀ ।

(ੲ) ਪਿੰਡ ਕਲਸੀਆਂ ਕਲਾਂ ਦੇ ਵਸਨੀਕਾਂ ਤੋਂ 40 ਰੁਪਏ ਦੀ ਦਰ ਨਾਲ ਸਿਕਿਉਰਿਟੀ ਚਾਰਜਿਜ਼ ਠੀਕ ਵਸੂਲੇ ਜਾ ਰਹੇ ਹਨ । ਅੱਪਰ ਪਿੰਡ ਲਾਧੂ ਦੇ ਵਸਨੀਕਾਂ ਤੋਂ ਘਟ ਦਰ ਤੇ ਸਿਕਿਉਰਿਟੀਆਂ ਲਈਆਂ ਗਈਆਂ ਸਨ ਕਿਉਂਕਿ ਇਸ ਪਿੰਡ ਨੂੰ ਗਲਤੀ ਨਾਲ ਅੰਤਰ ਰਾਸ਼ਟਰੀ ਸੀਮਾਂ ਦੇ 8 ਕਿਲੋਮੀਟਰ ਦੇ ਅੰਦਰ ਅੰਦਰ ਸਮਝਿਆ ਗਿਆ ਸੀ, ਜਿਨ੍ਹਾਂ ਖੇਤਰਾਂ ਲਈ ਸਿਕਿਉਰਿਟੀ ਦੀਆਂ ਰਿਆਇਤੀ ਦਰਾਂ ਲਾਗੂ ਹਨ ।

ਪ੍ਰੋਫੈਸਰ ਜਗੀਰ ਸਿੰਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਦੋ ਪਿੰਡਾਂ ਦੀ ਹੱਦਬਸਤ ਇਕ ਹੈ ਔਰ ਜਿਨ੍ਹਾਂ ਅਫਸਰਾਂ ਦੀ ਅਣਗਹਿਲੀ ਦੇ ਕਾਰਨ ਸਰਕਾਰ ਦਾ ਐਨਾ ਨੁਕਸਾਨ ਹੋਇਆ, ਜਿਨ੍ਹਾਂ ਅਫਸਰਾਂ ਦੀ ਅਣਗਹਿਲੀ ਦੇ ਕਾਰਨ ਸਿਕਿਉਰਿਟੀਆਂ ਘੱਟ ਲਈਆਂ ਗਈਆਂ ਹਨ, ਕੀ ਉਨ੍ਹਾਂ ਦੇ ਵਿਰੁੱਧ ਕਾਰਵਾਈ ਕੀਤੀ ਜਾਵੇਗੀ ।

ਮੁੱਖ ਮੰਤਰੀ :ਇਹ ਗਲਤੀ ਜ਼ਰੂਰ ਹੋਈ ਹੈ ਕਿਉਂਕਿ ਉਸ ਦੀ ਡਿਸਟੈਂਸ ਗਲਤ ਸਮਝੀ ਗਈ ਸੀ । ਇਹ ਦਰੁਸਤੀ ਕਰਵਾ ਦਿੱਤੀ ਜਾਵੇਗੀ ।

ਸ੍ਰੀ ਓਮ ਪ੍ਰਕਾਸ਼ ਭਾਰਦਵਾਜ : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦੀ ਹੱਦਬਸਤ ਵੱਖਰੀ ਹੈ ਅਤੇ ਵਸੋਂ ਵੀ ਵੱਖਰੀ ਹੈ, ਜੇ ਉਹ ਸਿਕਿਉਰਿਟੀਆਂ ਜਮ੍ਹਾਂ ਕਰਾਉਣ ਤਾਂ ਉਨ੍ਹਾਂ ਨੂੰ ਕਦੋਂ ਤਕ ਬਿਜਲੀ ਮਿਲ ਜਾਵੇਗੀ ?

ਮੁੱਖ ਮੰਤਰੀ : ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ ।

ਮਾਸਟਰ ਚੰਦ ਸਿੰਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੇ ਪਿੰਡ ਜਿਨ੍ਹਾਂ ਦੀ ਹੱਦਬਸਤ ਇੱਕ ਹੈ ਪਰ ਉਸ ਪਿੰਡ ਵਿਚੋਂ ਇਕ ਹੋਰ ਪਿੰਡ ਬਣ ਗਿਆ ਹੈ । ਕੀ ਅਜਿਹੇ ਪਿੰਡਾਂ ਨੂੰ ਜਿਨ੍ਹਾਂ ਦੀ ਪੰਜਾਹ, ਸੌ ਦੀ ਆਬਾਦੀ ਹੋਵੇ ਜੇ ਉਨ੍ਹਾਂ ਨੇ ਸਿਕਿਉਰਿਟੀਆਂ ਜਮ੍ਹਾਂ ਕਰਾਈਆਂ ਹੋਣ ਜਾਂ ਜਮ੍ਹਾਂ ਕਰਾਉਣ ਤਾਂ ਕੀ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਦੇ ਦਿਤੇ ਜਾਣਗੇ ?

**ਮੁੱਖ ਮੰਤਰੀ** : ਇਸ ਬਾਰੇ ਇੰਸਟਰੱਕਸ਼ਨਾਂ ਦੇ ਦਿੱਤੀਆਂ ਹਨ ਕਿ ਜਿਹੜੇ ਪਿੰਡਾਂ ਵਿਚੋਂ ਬਾਹਰ ਬਸਤੀਆਂ ਬਣ ਗਈਆਂ ਹਨ ਉਨ੍ਹਾਂ ਨੂੰ ਕੁਨੈਕਸ਼ਨ ਜਲਦੀ ਦੇ ਦਿੱਤੇ ਜਾਣ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੈਂ ਮੁਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛੇ ਜਿਹੇ ਹਰੀਜਨਾਂ ਨੂੰ ਕੁਝ ਰਿਆਇਤਾਂ ਬਿਜਲੀ ਦੇਣ ਦੀਆਂ ਦਿੱਤੀਆਂ ਸਨ ਪਰ ਬਿਜਲੀ ਬੋਰਡ ਵਾਲੇ ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਸੀਂ ਐਸ. ਡੀ. ਐਮ. ਤੋਂ ਸਰਟੀਫੀਕੇਟ ਲਿਆਓ ਕਿ ਤੁਸੀਂ ਹਰੀਜਨ ਹੋ ਤਾਂ ਤੁਹਾਨੂੰ ਰਿਆਇਤ ਮਿਲੇਗੀ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਐਮ, ਐਲ. ਏ. ਦਾ ਸਰਟੀਫੀਕੇਟ ਮੰਨ ਕੇ ਤਾਂ ਰਿਆਇਤ ਮਿਲ ਜਾਂਦੀ ਹੈ ਪਰ ਕੀ ਇਹ ਅਜਿਹਾ ਵੀ ਕਰ ਦੇਣਗੇ ਕਿ ਸਰਪੰਚ ਦੀ ਸਿਫਾਰਿਸ਼ ਵੀ ਬਿਜਲੀ ਦਾ ਕੁਨੈਕਸ਼ਨ ਲੈਣ ਲਈ ਮੰਨੀ ਜਾਵੇ ?

**ਮੁੱਖ ਮੰਤਰੀ** : ਇਹ ਵੀ ਕਰ ਦਿੱਤਾ ਜਾਵੇਗਾ ਕਿ ਸਰਪੰਚ ਦੀ ਤਸਦੀਕ ਤੇ ਵੀ ਉਨ੍ਹਾਂ ਨੂੰ ਕੁਨੈਕਸ਼ਨ ਮਿਲ ਜਾਵੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਲੋਕਾਂ ਨੂੰ 12 ਰੁਪਏ ਵਿਚ ਬਿਜਲੀ ਦਾ ਕੁਨੈਕਸ਼ਨ ਮਿਲਦਾ ਹੈ ਇਸ ਦੇ ਨਾਲ ਉਨ੍ਹਾਂ ਲੋਕਾਂ ਨੂੰ ਬਹੁਤ ਫਾਇਦਾ ਹੋਇਆ ਹੈ । ਇਸੇ ਤਰ੍ਹਾਂ ਹੀ ਪਿਛਲੇ ਸਾਲ ਫਰੀਡਮ ਫਾਈਟਰਾਂ ਨੂੰ ਵਾਰ ਲੈਵਲ ਤੇ ਬਿਜਲੀ ਦਿਤੀ ਗਈ ਸੀ । ਇਹ ਬੜੀ ਅੱਛੀ ਗੱਲ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਲੋਕਾਂ ਨੂੰ ਜਿਨ੍ਹਾਂ ਨੇ ਸਿਰਫ ਇਕ ਇਕ ਬਲਬ ਹੀ ਲਾਉਣਾ ਹੁੰਦਾ ਹੈ ਕੀ ਉਨ੍ਹਾਂ ਨੂੰ ਪ੍ਰਾਇਰਿਟੀ ਦੇ ਕੇ ਬਿਜਲੀ ਦੇਣਗੇ ?

**ਮੁੱਖ ਮੰਤਰੀ** : ਇੰਡਸਟਰੀ ਵਾਸਤੇ ਤਾਂ ਪ੍ਰਾਇਰਿਟੀ ਦਿਤੀ ਗਈ ਹੈ । ਬਾਕੀ ਇਹ ਇਨ੍ਹਾਂ ਦੀ ਸੁਜੈਸ਼ਨ ਹੈ, ਇਸ ਨੂੰ ਵੀ ਵਿਚਾਰ ਲਵਾਂਗੇ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਇਹ ਸਰਕਾਰ ਦੀ ਮਿਹਰਬਾਨੀ ਹੈ ਕਿ ਬੈਕਵਰਡ ਏਰੀਆ ਵਿਚ ਡੋਮੈਸਟਿਕ ਕੁਨੈਕਸ਼ਨ ਵਾਸਤੇ ਘੱਟ ਸਿਕਿਉਰਿਟੀ ਕੀਤੀ ਹੈ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਨਵਾਂ ਸ਼ਹਿਰ ਵਿਚ ਉਨ੍ਹਾਂ ਨੂੰ ਉਦੋਂ ਤੱਕ ਕੋਈ ਕੁਨੈਕਸ਼ਨ ਨਹੀਂ ਦਿੱਤਾ ਗਿਆ ਜਦ ਤੱਕ ਉਨ੍ਹਾਂ ਕੋਲੋਂ 30-30, 40-40 ਰੁਪਏ ਨਹੀਂ ਲੈ ਲਏ ਗਏ । ਸੀ. ਐਮ. ਕਿਸੇ ਅਫਸਰ ਨੂੰ ਡਿਪਿਊਟ ਕਰਨ ਅਤੇ ਇਨਕੁਆਇਰੀ ਕਰਵਾ ਲੈਣ, ਮੈਂ ਸਾਬਤ ਕਰਾਂਗਾ ਕਿ ਉਥੇ 95 ਫੀਸਦੀ ਲੋਕਾਂ ਨੂੰ ਉਦੋਂ ਤੱਕ ਕੁਨੈਕਸ਼ਨ ਨਹੀਂ ਦਿਤੇ ਗਏ ਜਦ ਤਕ ਉਨ੍ਹਾਂ ਕੋਲੋਂ 30-40 ਰੁਪਏ ਨਹੀਂ ਲੈ ਲਏ ਗਏ । ਕੀ ਸੀ. ਐਮ. ਸਾਹਿਬ ਕੋਈ ਇਨਕੁਆਇਰੀ ਕਰਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਅੱਜ ਹੀ ਇਹ ਇਕ ਦੋ ਕੇਸਿਜ਼ ਦੀ ਇਨਫਰਮੇਸ਼ਨ ਦੇ ਦੇਣ, ਮੈਂ ਇਨਕੁਆਇਰੀ ਵਾਸਤੇ ਕੋਈ ਅਫ਼ਸਰ ਲਗਾ ਦਿਆਂਗਾ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਥੇ ਅਸੈਂਬਲੀ ਵਿਚ ਚੀਫ ਮਨਿਸਟਰ **ਜਾਂ ਮਨਿਸਟਰ** ਸਾਹਿਬ ਸਟੇਟਮੈਂਟ ਦੇ ਦਿੰਦੇ ਹਨ ਕਿ ਹਰੀਜਨਾਂ ਨੂੰ ਜਾਂ ਸ਼ਡਿਊਲਡ ਕਾਸਟਜ਼ ਲੋਕਾਂ ਨੂੰ ਘਰੇਲੂ ਕੁਨੈਕਸ਼ਨ ਦੇਣ ਲਈ ਐਮ. ਐਲ. ਏ. ਸਰਟੀਫਾਈ ਕਰ ਸਕਦਾ ਹੈ ਪਰ ਸਾਨੂੰ ਜ਼ਿਲ੍ਹਿਆਂ ਵਿਚੋਂ ਪਤਾ ਲਗਦਾ ਹੈ ਕਿ ਬਿਜਲੀ ਬੋਰਡ ਦਾ ਸੈਕਟਰੀ ਜਾਂ ਡਿਪਟੀ ਸੈਕਟਰੀ ਸਰਕੂਲਰ ਨਹੀਂ ਕਰਦਾ, ਹਦਾਇਤਾਂ ਨਹੀਂ ਭੇਜਦਾ, ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਲੋਕਾਂ ਨੂੰ ਫਿਰ ਕਚਹਿਰੀਆਂ ਵਿਚ ਜਾਕੇ ਪੰਜ,ਸੱਤ ਰੁਪਏ ਐਫੀਡੇਵਿਟ ਤੇ ਖਰਚ ਕਰਨੇ ਪੈਂਦੇ ਹਨ । ਮੈਂ ਪੱਛਣਾ ਚਾਹੁੰਦਾ ਹਾਂ ਕਿ ਕੀ ਇਸ ਉਤੇ ਸੀ.ਐਮ. ਸਟਰਿਕਟਲੀ ਅਮਲ ਕਰਾਉਣਗੇ ?

ਮੁੱਖ ਮੰਤਰੀ : ਇਸ ਤੋਂ ਪਹਿਲਾਂ ਮੇਰੇ ਕੋਲ ਕੋਈ ਸ਼ਕਾਇਤ ਨਹੀਂ ਆਈ। ਮੈਂ ਦੁਬਾਰਾ ਉਨ੍ਹਾਂ ਨੂੰ ਕਹਿ ਦਿਆਂਗਾ ਕਿ ਇਨਸਟਰੱਕਸ਼ਨਾਂ ਭੇਜ ਦਿੱਤੀਆਂ ਜਾਣ ਅਤੇ ਸਖ਼ਤੀ ਨਾਲ ਲਾਗੂ ਕੀਤੀਆਂ ਜਾਣ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1092 ਅਤੇ 1384

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ।)

---

## UNSTARRED QUESTIONS AND ANSWERS

### FINAL ALIGNMENT OF KANDI CANAL IN DISTRICT HOSHIARPUR

303. **Comrade Satya Pal Dang:** Will the Chief Minister be pleased to state—

(a) whether final alignment of Kandi Nehar in Hoshiarpur District has been settled. If so, the details and the estimated cost thereof;

(b) the time by which its construction is likely to be completed;

(c) whether the Nehar is proposed to be bricklined;

(b) the area of land to be irrigated by the Nehar and the break up of the area block wise?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਕੰਢੀ ਨਹਿਰ ਦੀ ਪੱਕੀ ਅਲਾਈਨਮੈਂਟ ਹੁਸ਼ਿਆਰਪੁਰ ਜ਼ਿਲੇ ਵਿਚ ਲਗਾ ਦਿੱਤੀ ਗਈ ਹੈ, ਕੰਢੀ ਨਹਿਰ ਜਿਹੜਾ ਕਿ ਸ਼ਾਹ ਨਹਿਰ ਦੇ ਸੋਧ ਅਤੇ ਵਾਧੇ ਦੇ ਪ੍ਰਾਜੈਕਟ ਦਾ ਇੱਕ ਹਿੱਸਾ ਹੈ, ਦਾ ਅਨੁਮਾਨ ਤਕਰੀਬਨ 10 ਕਰੋੜ ਰੁਪਏ ਹੋਵੇਗਾ।

(ਅ) ਜੇ ਵੇਲੇ ਸਿਰ ਪੈਸੇ ਮਿਲਦੇ ਰਹੇ ਤਾਂ ਕੰਢੀ ਨਹਿਰ ਅਤੇ ਇਸ ਦੀ ਡਿਸਟਰੀਬਿਊਟਰੀ ਸਿਸਟਮ ਦਾ ਕੰਮ 3-4 ਸਾਲਾਂ ਵਿਚ ਪੂਰਾ ਹੋਣ ਦੀ ਆਸ ਹੈ।

(ੲ) ਜੀ ਹਾਂ, ਸਾਰੀ ਨਹਿਰ ਪੱਕੀ ਬਣਾਉਣ ਦੀ ਤਜਵੀਜ਼ ਹੈ।

(ਸ) ਇਸ ਨਹਿਰ ਰਾਹੀਂ 48550/38840 ਹੈਕਟੇਅਰ (ਜੀ.ਏ./ਸੀ.ਸੀ.ਏ.) ਜ਼ਮੀਨ ਨੂੰ ਸਿੱਧੇ ਸਾਧਨ ਰਾਹੀਂ ਸਿੰਜਾਈ ਅਤੇ 9658/7726 ਹੈਕਟੇਅਰ ਜੀ.ਏ./ਸੀ.ਸੀ.ਏ. ਲਿਫਟ ਜ਼ਰੀਏ ਸਿੰਜਾਈ ਕੀਤੀ ਜਾਵੇਗੀ। ਬਲਾਕ ਵਾਈਜ਼ ਰਕਬੇ ਦਾ ਵਰਵਾ ਹੇਠ ਅਨੁਸਾਰ ਹੈ :

| ਬਲਾਕ | ਸਿੱਧੇ ਸਾਧਨ ਰਾਹੀਂ ਸਿੰਜਾਈ | ਲਿਫਟ ਜ਼ਰੀਏ ਸਿੰਜਾਈ |
|---|---|---|
| ਤਲਵਾੜਾ | 4124/3299 | |
| ਦਸੂਹਾ | 11000/8880 | 2800/2240 |
| ਭੂੰਗਾ | 22213/17770 | 3834/3067 |
| ਹੁਸ਼ਿਆਰਪੁਰ | 11113/8890 | 3024/2419 |

ਆਜ਼ਾਦੀ ਤੋਂ ਲੈ ਕੇ ਪਿੰਡਾਂ ਵਿਚ ਕੀਤਾ ਗਿਆ ਚੱਕਬੰਦੀ ਦਾ ਕੰਮ

304. **ਕਾਮਰੇਡ ਸੱਤ ਪਾਲ ਡਾਂਗ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਆਜ਼ਾਦੀ ਤੋਂ ਲੈਕੇ, ਰਾਜ ਦੇ ਕਿੰਨੇ ਪਿੰਡਾਂ ਵਿਚ ਚੱਕਬੰਦੀ ਦਾ ਕੰਮ ਕੀਤਾ ਗਿਆ ਹੈ;

(ਅ) ਇਸ ਸਮੇਂ ਕਿੰਨੇ ਪਿੰਡਾਂ ਵਿੱਚ ਚੱਕਬੰਦੀ ਦਾ ਕੰਮ ਚਲ ਰਿਹਾ ਹੈ ;

(ੲ) ਕਿੰਨੇ ਪਿੰਡਾਂ ਵਿਚ ਚੱਕਬੰਦੀ ਹੋਣੀ ਰਹਿੰਦੀ ਹੈ ਅਤੇ ਉਨ੍ਹਾਂ ਵਿੱਚ ਚੱਕਬੰਦੀ ਦੇ ਕੰਮ ਕਦੋਂ ਤੱਕ ਪੂਰੇ ਹੋਣ ਦੀ ਸੰਭਾਵਨਾ ਹੈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) 12,238

(ਅ) 102.

(ੲ) 653 ਪਿੰਡਾਂ ਵਿਚ ਚੱਕਬੰਦੀ ਹੋਣੀ ਰਹਿੰਦੀ ਹੈ। ਇਸ ਰਕਬੇ ਵਿਚ ਕੁਝ ਸ਼ਹਿਰੀ ਰਕਬੇ ਵੀ ਸ਼ਾਮਲ ਹਨ। ਇਨ੍ਹਾਂ ਪਿੰਡਾਂ ਵਿਚ ਬਹੁਤ ਪਿੰਡ ਅੱਧ ਪਹਾੜੀ/ਦਰਿਆਈ ਹਨ ਜਾਂ ਉਹ ਪਿੰਡ ਹਨ, ਜਿਨ੍ਹਾਂ ਵਿੱਚ ਬਹੁਤ ਸਾਲ ਪਹਿਲਾਂ ਕੋ-ਅਪਰੇਟਿਵ ਐਕਟ ਅਧੀਨ ਚੱਕਬੰਦੀ ਹੋਈ ਸੀ। ਸਰਕਾਰ ਦੀ ਚੱਕਬੰਦੀ ਸਕੀਮ ਸਬੰਧੀ ਵਰਤਮਾਨ ਪਾਲਿਸੀ ਇਹ ਹੈ ਕਿ ਦਰਿਆਈ ਅਤੇ ਨੀਮ ਪਹਾੜੀ ਪਿੰਡਾਂ ਵਿਚ ਚੱਕਬੰਦੀ ਤੱਦ ਕੀਤੀ ਜਾਂਦੀ ਹੈ, ਜੇਕਰ ਪਿੰਡ ਦੇ 2/3 ਹੱਕਦਾਰ ਚੱਕਬੰਦੀ ਕਰਾਉਣ ਲਈ ਰਜ਼ਾਮੰਦ ਹੋਣ ਅਤੇ 30 ਫੀਸਦੀ ਰਕਬੇ ਦੀ ਫੀਸ ਦੇ ਦੇਣ (ਭਾਵੇਂ ਉਸ ਪਿੰਡ ਦਾ ਕਾਸ਼ਤ ਕਾਬਲ ਰਕਬਾ ਪਿੰਡ ਦੇ ਰਕਬੇ ਦੇ 30 ਫ਼ੀਸਦੀ ਨਾਲੋਂ ਘੱਟ ਹੋਵੇ)।

ਕੋ-ਅਪਰੇਟਿਵ ਐਕਟ, 1912, ਦੇ ਤਹਿਤ ਹੋਈ ਪਿੰਡਾਂ ਦੀ ਚੱਕ ਬੰਦੀ ਨੂੰ ਚੱਕਬੰਦੀ ਐਕਟ, 1948, ਦੇ ਅਧੀਨ ਦੁਬਾਰਾ ਚੱਕਬੰਦੀ ਕਰਨ ਲਈ ਪਾਲਿਸੀ ਇਹ ਹੈ ਕਿ 2/3 ਹੱਕਦਾਰ ਇਹ ਮੰਗ ਕਰਦੇ ਹੋਣ ਤੇ ਉਨ੍ਹਾਂ 2/3 ਹੱਕਦਾਰਾਂ ਦਾ ਰਕਬਾ ਵੀ 2/3 ਤੋਂ ਘੱਟ ਨਾ ਹੋਵੇ। ਹੱਕਦਾਰਾਂ ਦੀ ਰਜ਼ਾਮੰਦੀ ਗ਼ੈਰ ਯਕੀਨੀ ਹੋਣ ਕਾਰਨ ਇਨ੍ਹਾਂ ਪਿੰਡਾਂ ਦੀ ਚੱਕਬੰਦੀ ਨੂੰ ਪੂਰਾ ਕਰਨ ਦੀ ਮਿਆਦ ਨਿਸ਼ਚਿਤ ਕਰਨੀ ਅਸੰਭਵ ਹੈ।

---

CONSTRUCTION OF A DHARAMSHALA FOR THE SCHEDULED CASTES IN VILLAGE DHOOT KALAN, DISTRICT HOSHIARPUR

**305. Comrade Satya Pal Dang :** Will the Minister for Welfare be pleased to state—

(a) the date when the construction of Dharamshala for the Scheduled Castes in village Dhoot Kalan, District Hoshiarpur was sanctioned and the date when the construction was started;

(b) the present stage of the construction of the Dharamshala;

(c) the amount so far released for its construction;

(d) the time by which the construction of the Dharamshala is likely to be completed?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਮਿਤੀ 27 ਮਾਰਚ, 1974 ਅਤੇ 8 ਅਪਰੈਲ, 1974 ਕਰਮਵਾਰ ।

(ਅ) ਛੱਤ ਪੈ ਚੁੱਕੀ ਹੈ ਪਰ ਦਰਵਾਜ਼ੇ ਅਤੇ ਖਿੜਕੀਆਂ ਨਗਣੀਆਂ ਹਾਲੇ ਬਾਕੀ ਹਨ।

(ੲ) ਕੁੱਲ ਪ੍ਰਵਾਨਤ ਰਕਮ 5500/- ਰੁਪਏ ਦਿੱਤੇ ਜਾ ਚੁੱਕੇ ਹਨ ।

(ਸ) ਇਹ ਦੱਸਿਆ ਜਾਣਾ ਸੰਭਵ ਨਹੀਂ ਹੈ ਕਿ ਇਹ ਧਰਮਸ਼ਾਲਾ ਕਿੰਨੇ ਸਮੇਂ ਵਿਚ ਮੁਕੰਮਲ ਹੋਵੇਗੀ ।

---

EVACUEE LAND WITH THE FOREST DEPARTMENT

306. **Comrade Satya Pal Dang:** Will the Minister for Agriculture and Forests be pleased to state—

(a) The area of evacuee land with the Forest Department which had been proposed to be allotted to the persons belonging to Scheduled Caste tillers in October, 1975;

(b) The area out of that referred to in part(a) above actually allotted so far;

(c) The area out of that referred to in part(a) above yet to be allotted and the time by which it is likely to be allotted?

**Sardar Balwinder Singh Bhunder:-** (a) 21280 Acres

(b) 3,344 Acres.

(c) 17,936 Acres.

In this connection the proposai of revival of Tehsil Committees is under the consideration of the Government. The land is likely to be allotted within 6 months after the constitution of these Committees.

---

ਸਿਖਿਆ ਵਿਭਾਗ ਦੇ ਡਾਇਰੈਕਟੋਰੇਟਾਂ (ਕਾਲਜ਼) ਅਤੇ (ਸਕੂਲ) ਵਿਚ ਕੰਮ ਕਰ ਰਹੇ ਨਾਨ-ਟੀਚਿੰਗ ਕਰਮਚਾਰੀਆਂ ਦੀਆਂ ਸ਼੍ਰੇਣੀਆਂ ।

398, **ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਿਖਿਆ ਵਿਭਾਗ ਦੇ ਡਾਇਰੈਕਟੋਰੇਟਾਂ (ਕਾਲਜ) ਅਤੇ (ਸਕੂਲ) ਵਿਚ ਕਿਹੜੀਆਂ ਕਿਹੜੀਆਂ ਨਾਨ-ਟੀਚਿੰਗ ਸ੍ਰੇਣੀਆਂ ਦੇ ਕਰਮਚਾਰੀ (ਚੌਥੇ ਦਰਜੇ ਤੋਂ ਇਲਾਵਾ) ਕੰਮ ਕਰ ਰਹੇ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਿਹੜੀਆਂ ਕਿਹੜੀਆਂ ਨਾਨ-ਟੀਚਿੰਗ ਸ੍ਰੇਣੀਆਂ ਦੇ ਨਿਯਮਾਂ ਨੂੰ ਅੰਤਮ ਰੂਪ ਦੇ ਦਿੱਤਾ ਗਿਆ ਹੈ;

(ਣ) ਉਪਰੋਕਤ ਭਾਗ (ੳ) ਵਿਚ ਵਰਣਿਤ ਕਿਹੜੀਆਂ ਕਿਹੜੀਆਂ ਨਾਨ-ਟੀਚਿੰਗ ਸ਼੍ਰੇਣੀਆਂ ਦੇ ਸੇਵਾ ਨਿਯਮਾਂ ਨੂੰ ਅਜੇ ਅਤਮ ਰੂਪ ਨਹੀਂ ਦਿਤਾ ਗਿਆ ਅਤੇ ਇਨ੍ਹਾਂ ਨੂੰ ਕਦੋਂ ਤਕ ਅੰਤਮ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਸਿਖਿਆ) :

(ੳ) (1) ਪ੍ਰਬੰਧਕ ਅਫ਼ਸਰ
(2) ਰਜਿਸਟਰਾਰ
(3) ਸਹਾਇਕ ਰਜਿਸਟਰਾਰ
(4) ਲੇਖਾ ਅਫ਼ਸਰ
(5) ਸੁਪਰਡੈਂਟ
(6) ਅੰਕੜਾ ਅਫ਼ਸਰ
(7) ਆਰਗੇਨਾਈਜ਼ਰ (ਸਪੋਰਟਸ ਅਤੇ ਗੇਮਜ਼)
(8) ਆਰਟਿਸਟ
(9) ਪ੍ਰੋਗਰਾਮ-ਕਮ-ਸਕਰਿਪਟ ਰਾਈਟਰ
(10) ਉਪ ਸੁਪਰਡੈਂਟ
(11) ਸੀਨੀਅਰ ਆਡੀਟਰ
(12) ਸਹਾਇਕ
(13) ਕਲੱਰਕ
(14) ਸੀਨੀਅਰ ਸਕੇਲ ਸਟੈਨੋਗਰਾਫਰ
(15) ਜੂਨੀਅਰ ਸਕੇਲ ਸਟੈਨੋਗਰਾਫਰ
(16) ਸਟੈਨੋ-ਟਾਇਪਿਸਟ
(17) ਐਡੀਟਰਜ਼
(18) ਤਕਨੀਕੀ ਸਹਾਇਕ
(19) ਲਾਇਬਰੇਰੀਅਨ
(20) ਡਰਾਫਟਮੈਨ
(21) ਅੰਕੜਾ ਸਹਾਇਕ
(22) ਡਰਾਈਵਰ
(23) ਕੰਪਿਊਟਰ
(24) ਰਸਟੋਰਰ

(ਅ) ਲੜੀ ਨੰ: 1 ਤੋਂ 5; 11 ਤੋਂ 15 ਅਤੇ 24 ਤੇ ਦਰਸਾਈਆਂ ਸ਼੍ਰੇਣੀਆਂ।

(ੲ) ਬਾਕੀ ਰਹਿੰਦੀਆਂ ਸ਼੍ਰੇਣੀਆਂ, ਜੋ ਲੜੀ ਨੰ, 6 ਤੋਂ 10 ਅਤੇ 16 ਤੋਂ 23 ਤੇ ਹਨ । ਇਨ੍ਹਾਂ ਸ਼੍ਰੇਣੀਆਂ ਬਾਰੇ ਮੌਜੂਦਾ ਨਿਯਮਾਂ ਵਿਚ ਉਪਬੰਧ ਕਰਨ ਸਬੰਧੀ ਕਾਰਵਾਈ ਕੀਤੀ ਜਾ ਰਹੀ ਹੈ । ਲੜੀ ਨੰ, (1), (4) ਅਤੇ (11) ਤੇ ਦਰਸਾਈਆਂ ਸ਼੍ਰੇਣੀਆਂ ਕਰਮਚਾਰੀਆਂ ਨੂੰ ਪ੍ਰਤੀ ਨਿਯੁਕਤੀ ਤੇ ਲੈਕੇ ਭਰੀਆਂ ਜਾਂਦੀਆਂ ਹਨ ।

MANUFACTURING OF CANDLES IN FAZILKA AND JALALABAD

**395. Comrade Mehtab Singh Nokerian** Will the Minister for Industries be pleased to state :—

(a) the number and names of licence holders who are manufacturing candles in Fazilka and Jalalabad;

(b) the details of raw material supplied to the said licence holders during the years 1977, 1978 and 1979 together with the quantity of the quota sanctioned to them ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਮੋਮਬੱਤੀਆਂ ਬਣਾਉਣ ਲਈ ਕੋਈ ਲਾਇਸੈਂਸ ਦੀ ਲੋੜ ਨਹੀਂ ਹੈ । (ਅ) ਉਪਰੋਕਤ (ੳ) ਅਨੁਸਾਰ, ਸਵਾਲ ਹੀ ਪੈਦਾ ਨਹੀਂ ਹੁੰਦਾ ।

---

POINTS OF ORDER REGARDING ADJOURNMENT MOTION/ PRIVILEGE MOTION

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਨੰ: 94 ਵਲੋਂ ਸ੍ਰੀ ਹਰਬੰਸ ਲਾਲ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ । (ਵਿਘਨ) ਤੁਸੀਂ ਉਸ ਦੀ ਰਿਜੈਕਸ਼ਨ ਦੇ ਜਿਹੜੇ ਰੀਜ਼ਨਜ਼ ਦਿੱਤੇ ਹਨ ਉਹ ਠੀਕ ਨਹੀਂ ਹਨ ।

**Mr. Speaker** ; I am sorry, you cannot discuss here. This can only be discussed in the Chamber.

ਕਾਮਰੇਡ ਸੱਤ ਪਾਲ ਡਾਂਗ : ਸਪੀਕਰ ਸਾਹਿਬ, ਪੇਚ ਬਣਾਉਣ ਵਾਲੀਆਂ ਸਾਰੀਆਂ ਫੈਕਟਰੀਆਂ ਬੰਦ ਹੋ ਰਹੀਆਂ ਹਨ । ਤੁਸੀਂ ਕਿਹਾ ਸੀ ਕਿ ਗੱਲ ਕਰ ਲੈਣਾ । (ਵਿਘਨ) ਅੰਮ੍ਰਿਤਸਰ ਵਿਚ ਤਾਰ ਦੀ ਕਮੀ ਕਰਕੇ..... (ਵਿਘਨ)

**ਸ੍ਰੀ ਸਪੀਕਰ** : ਤੁਸੀਂ ਵੋਟ-ਆਨ-ਅਕਾਊਂਟ ਤੇ ਬੋਲਦੇ ਸਮੇਂ ਗੱਲ ਕਰ ਲੈਣਾ, ਮੈਂ ਤੁਹਾਨੂੰ ਟਾਈਮ ਦੇ ਦਿਆਂਗਾ ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀਆਂ ਦੋ ਪ੍ਰਿਵਿਲਿਜ ਮੋਸ਼ਨਾਂ ਪੈਂਡਿੰਗ ਪਈਆਂ ਹਨ । ਉਨ੍ਹਾਂ ਦਾ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਤੁਹਾਨੂੰ ਜਵਾਬ ਆ ਜਾਵੇਗਾ ।

---

CALL ATTENTION NOTICES UNDER RULE 66

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਸ੍ਰੀ ਹਰਬੰਸ ਲਾਲ ਦੀ ਕਾਲ ਅਟੈਨਸ਼ਨ ਮੋਸ਼ਨ ਸੀ ਉਨ੍ਹਾਂ ਦੀ ਅਥਾਰਿਟੀ ਮੇਰੇ ਪਾਸ ਹੈ । ਜੇ ਆਗਿਆ ਹੋਵੇ ਤਾਂ ਮੈਂ ਪੜ੍ਹ ਦਿਆਂ ।

**ਸ੍ਰੀ ਸਪੀਕਰ** : ਅਥਾਰਿਟੀ ਮੇਰੇ ਪਾਸ ਤਾਂ ਆਈ ਨਹੀਂ । ਇਹ ਤੁਸੀਂ ਮੈਨੂੰ ਭੇਜ ਦਿਓ । ਮੈਂ ਐਗਜ਼ਾਮਿਨ ਕਰ ਲਵਾਂਗਾ ।

ਅਗਲੀ ਕਾਲ ਅਟੈਨਸ਼ਨ ਮੋਸ਼ਨ ਗਿਆਨੀ ਕੁੰਦਨ ਸਿਘ ਪਤੰਗ ਦੇ ਨਾਮ ਤੇ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਪਿੰਡ ਬੀੜ ਖੇੜੀ ਗੁੱਜਰਾਂ, ਤਹਿਸੀਲ ਤੇ ਜ਼ਿਲ੍ਹਾ ਪਟਿਆਲਾ ਵਿਖੇ ਲਗਭਗ 35 ਹਰੀਜਨ ਪਰਿਵਾਰ ਇਥੇ ਕਾਫੀ ਸਮੇਂ ਤੋਂ ਜੰਗਲਾਤੀ ਬੇ-ਆਬਾਦ, ਮੂਲ-ਤੋੜ ਜ਼ਮੀਨ ਨੂੰ ਸਰ ਕਰਕੇ ਤੇ ਵਾਹੁੰਦੇ ਬੀਜਦੇ ਹੋਏ, ਆਪਣੇ ਬੱਚਿਆਂ ਦਾ ਗੁਜ਼ਾਰਾ ਕਰਦੇ ਆ ਰਹੇ ਹਨ । ਇਨ੍ਹਾਂ ਕਾਸ਼ਤਕਾਰਾਂ ਦੇ ਨਾਮ, ਇਸ ਜ਼ਮੀਨ ਦੀਆਂ ਗਰਦਾਵਰੀਆਂ ਵੀ ਕਈ ਪਿਛਲੇ ਸਾਲਾਂ ਤੋਂ ਚੜ੍ਹੀਆਂ ਹੋਈਆਂ ਹਨ । ਇਸ ਹਲਕੇ ਦੇ ਕਈ ਤਾਕਤਵਰ ਲੋਕ, ਇਸ ਬੰਜਰ-ਕਦੀਮ ਜ਼ਮੀਨ ਨੂੰ ਇਨ੍ਹਾਂ ਗਰੀਬ ਲੋਕਾਂ ਤੋਂ ਹਥਿਆ ਕੇ, ਜ਼ਬਰਦਸਤੀ ਇਹ ਆਪਣੇ ਕਬਜ਼ੇ ਹੇਠ ਲੈਣਾ ਚਾਹੁੰਦੇ ਹਨ । ਇਥੇ ਆਬਾਦ ਇਨ੍ਹਾਂ ਹਰੀਜਨ ਪਰਿਵਾਰਾਂ ਨੂੰ, ਜਾਨੋਂ ਮਾਰਨ ਦੀਆਂ ਤੇ ਇਥੋਂ ਉਜਾੜਨ ਦੀਆਂ ਹਮੇਸ਼ਾਂ ਧਮਕੀਆਂ ਦਿੰਦੇ ਰਹਿੰਦੇ ਹਨ । ਇਨ੍ਹਾਂ ਪਰਿਵਾਰਾਂ ਦਾ ਇਥੋਂ ਬਾਹਰ ਆਉਣਾ ਜਾਣਾ ਮੁਸ਼ਕਲ ਹੋਇਆ ਪਿਆ ਹੈ ਤੇ ਸੌਣਾ ਹਰਾਮ ਕਰ ਰਖਿਆ ਹੈ । ਇਥੇ ਕਈ ਸਰਮਾਏ ਤੇ ਵਿਸਵੇਦਾਰ ਵਿਅਕਤੀਆਂ ਨੇ ਇਸ ਜ਼ਮੀਨ ਵਿਚ ਆਪਣੇ ਡੇਰੀ ਫਾਰਮ, ਪੋਲਟਰੀ ਫਾਰਮ, ਖੇਤੀ-ਬਾੜੀ ਫਾਰਮ, ਕੋਲਡ ਸਟੋਰ ਖੋਲ੍ਹਣ ਦੀਆਂ ਅਤੇ ਇੱਟਾਂ ਦੇ ਭੱਠੇ ਤੇ ਫੈਕਟਰੀਆਂ ਆਦਿ ਲਾਉਣ ਦੀਆਂ ਨਿੱਤ ਦਿਹਾੜੇ ਇਹ ਸਕੀਮਾਂ ਘੜਦੇ ਰਹਿੰਦੇ ਹਨ । ਇਨ੍ਹਾਂ ਵਿਸਵੇਦਾਰਾਂ ਵਲੋਂ ਅਫਸਰਾਂ ਉਤੇ ਰੋਜ਼ਾਨਾ ਦਬਾਅ ਪਵਾ ਕੇ ਇਹ ਜ਼ਮੀਨ ਖੋਹਣਾ ਤੇ ਖਾਲੀ ਕਰਾਉਣਾ ਚਾਹੁੰਦੇ ਹਨ । ਕੀ ਇਨ੍ਹਾਂ ਬੇ-ਜ਼ਮੀਨੇ ਹਰੀਜਨ ਪਰਿਵਾਰਾਂ ਵੱਲ ਛੇਤੀ ਧਿਆਨ ਦੇਕੇ, ਇਨ੍ਹਾਂ ਨੂੰ ਇਥੋਂ ਉਜਾੜਨ ਤੋਂ ਰੋਕਣ ਲਈ ਇਨ੍ਹਾਂ ਦੇ ਕਬਜ਼ੇ ਹੇਠਲੀ ਜ਼ਮੀਨ ਅੱਗੇ ਵਾਸਤੇ ਮਾਲਕੀ ਦੇ ਪੂਰਨ ਹੱਕ ਸਰਕਾਰ ਦੇਣ ਲਈ ਤਿਆਰ ਹੈ ? ਜੇਕਰ ਨਹੀਂ ਤਾਂ ਕਾਰਣ ਦੱਸਿਆ ਜਾਵੇ ।

**ਖੇਤੀਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ)** : ਸਪੀਕਰ ਸਾਹਿਬ, ਬੀੜ ਖੇੜੀ ਗੁਜਰਾਂ 147 ਏਕੜ ਸਰਕਾਰੀ ਜੰਗਲ ਦਾ ਰਕਬਾ ਪੰਜਾਬ ਸਰਕਾਰ ਨੇ ਨਗਰ ਪਾਲਕਾ, ਪਟਿਆਲਾ ਨੂੰ 1968 ਵਿਚ ਸਲੇਜ ਫਾਰਮ ਬਣਾਉਣ ਲਈ 10 ਸਾਲ ਦੇ ਪੱਟੇ ਤੇ ਦਿੱਤਾ । ਨਗਰ ਪਾਲਕਾ ਨੇ ਸ਼ਰਤਾਂ ਦੇ ਖਿਲਾਫ ਇਹ ਰਕਬਾ ਅਗੇ ਲੋਕਾਂ ਨੂੰ ਸਬ-ਲੈਟ ਕਰ ਦਿੱਤਾ । ਪੰਜਾਬ ਸਰਕਾਰ ਨੇ ਇਹ ਪੱਟਾ 1973 ਵਿਚ ਮਨਸੂਖ ਕਰ ਦਿੱਤਾ । ਇਸ ਸਮੇਂ ਵਿਚ ਇਹ ਰਕਬਾ ਲੋਕਾਂ ਦੇ ਨਾਜਾਇਜ਼ ਕਬਜ਼ੇ ਹੇਠ ਆ ਗਿਆ । ਰਕਬੇ ਦਾ ਬਹੁਤ ਹਿੱਸਾ 17 ਵਿਅਕਤੀਆਂ ਦੇ ਨਾਜਾਇਜ਼ ਕਬਜ਼ੇ ਹੇਠ ਹੈ ਜਦ ਕਿ ਲਗਭਗ 1 ਏਕੜ ਰਕਬੇ ਉਤੇ 21 ਆਦਮੀਆਂ ਨੇ ਮਕਾਨ ਨਾਜਾਇਜ਼ ਤੌਰ ਤੇ ਪਾਏ ਹੋਏ ਹਨ । ਵਣ ਵਿਭਾਗ ਨੇ ਕਚਹਿਰੀਆਂ ਵਿਚ ਨਾਜਾਇਜ਼ ਕਾਬਜ਼ਾਂ ਨੂੰ ਬੇਦਖਲ ਕਰਨ ਲਈ ਮੁਕੱਦਮੇ ਦਾਇਰ ਕਰ ਦਿੱਤੇ ਸਨ । ਕਚਹਿਰੀਆਂ ਵਲੋਂ ਛੋਟੇ ਛੋਟੇ ਨਾਜਾਇਜ਼ ਕਾਬਜ਼ਾਂ ਦੇ ਕੇਸਾਂ ਦੇ ਫੈਸਲੇ ਸਰਕਾਰ ਦੇ ਹੱਕ ਵਿਚ ਕਰਨ ਦੇ ਬਾਵਜੂਦ ਵੀ ਉਨ੍ਹਾਂ ਨੂੰ ਇਸ ਲਈ ਹਾਲ ਦੀ ਘੜੀ ਬੇਦਖਲ ਕਰਨ ਦੀ ਕਾਰਵਾਈ ਉਸ ਵਕਤ ਤੱਕ ਮੁਲਤਵੀ ਕੀਤੀ ਗਈ ਹੈ ਜਦੋਂ ਤਕ ਕਿ ਕਚਹਿਰੀਆਂ ਵਲੋਂ ਜ਼ਮੀਨ ਦੇ ਬਹੁਤ ਹਿੱਸੇ ਬਾਰੇ ਕੇਸਾਂ ਦਾ ਫੈਸਲਾ ਨਹੀਂ ਹੋ ਜਾਂਦਾ ।

2. ਕਚਹਿਰੀਆਂ ਵਲੋਂ ਸਾਰੇ ਕੇਸਾਂ ਦਾ ਫੈਸਲਾ ਹੋਣ ਮਗਰੋਂ ਸਰਕਾਰ ਹਰ ਕੇਸ ਦੀ ਯੋਗਤਾ ਦੇ ਆਧਾਰ ਤੇ ਉਚਿਤ ਫੈਸਲਾ ਕਰੇਗੀ ।

Serial No. 112

**Chaudhri Bal Ram Jakhar** : Sir I beg to draw the attention of the Government towards a matter of urgent public importance, namely, the statement made by Dr. J.D. Sethi, Member of the Planning Commission, where in he advised the Punjab & Haryana States not to clamour for Heavy Industry and that it was hardly conducive to the growth of the region. Heavy Industry created a number of social and psychological problems especially urban disorders. He further stated that Punjab has no infrastructure for heavy industrialisation.

)Chaudhri Bal Ram Jakhar)

This statement of the Member of the Planning Commission has created a wide spread resentment and discontent among the people of Punjab. The Government should, therefore, clear its policy towards Heavy Industry.

**Finance Minister** (Sardar Balwant Singh): Sir, Shri J. D. Sethi is a Member of the Planning Commission. We are not bound by his advice. He is not economist. Secondly, he has said that infrastructure do not exist in Punjab. This is very strange statement. The Punjab have the finest infra-structure available for Industry today we have enough power for heavy Industry also. We have the largest industrial climate to-day. We have the largest purchasing power at the moment.. We have adequate capital formation in the State and we have a very good, trained skilled type of labour. We have Engineers. We have have skilled labour, we have semi-skilled labour and all type of necessary infra-structure available for putting a heavy industry in the State. We, both the States of Punjab and Haryana, have been telling the Central Government on various forums that over the last 30 years, lot of regional imbalances have grown between the north and the south in the matter of industrialisation. Sir, we have looked into the Punjab position. At the moment, there is not more than 12% of our total income from Industries which is because of the regional imbalances which have grown over the last many many years. We are keen that all these regional imbalances should be removed. Therefore, we are keen for heavy industries. All the basic infrastructure which is necessary for heavy industry is available. At the National Development Council Meetings as well as in the Planning Commission we have been persuing our policy for putting more heavy industry in Punjab.

**Chaudhri Bal Ram Jakhar:** It is heartening to note that to-day the Finance Minister has come out from the past to the present.

**Mr. Speaker** : I think, we should congratulate him on this.

**Chaudhri Bal Ram Jakhar:** He has admitted bravely that the infra-structure is available in Punjab and everything is ready. That is a good sign. But will the Finance Minister take up the matter with the Government of India or has the Finance Minister taken up the matter with Government of India and lodged a protest against this ? What right he had to say so. He should have consulted the Government of India or the Finance Minister of India or any other Minister before making such a statement.

**Industries Minister** (Shri Balramji Dass Tandon): Mr.Speaker,we do not consider him as a very authorised person to speak. In this respect, I certainly say that if any thing is brought formally to the notice of the Punjab Government, we will certainly protest against it. We have got all the infra-structure which is required to set up big and heavy industries and medium and large scale industries. We are prepared to accept every challenge to set up any type of Industry in the State.If anything is brought to our notice formally, we will challenge him and make protest against his statement.

**Comrade Satya Pal Dang:** I am afraid that what ever Mr. Sethi has said is not very convincing that the Punjab Government should be satisfied and the Government of India will do whatever is possible. The Gentleman has said so as a member of the Planning Commission. He is not an ordinary person. What he has said that has been widely reported in the entire Press and the arguments which he has given are very funny. Apart from saying that we do not have infra-structure available which we will challenge, he has said that if we have heavy industries in Punjab we will have social and psychological problems like pollution etc., in the cities. I beg to submit, Sir, that these problems are not inevitable result of industrialisation of heavy industries but of the fact that we seek to develop industry in a capitalistic manner. That would be true not only of Punjab but of any other State also. Therefore, he is putting forward an argument which reveals a bias against the Punjab. He is a member of the Planning Commission. The State Government should, in all seriousness, take up the matter with the Government of India and the Planning Commission that the members of the Planning Commission have no business to go round and make such speeches which reveal discrimination as far as Punjab is concerned.

**Finance Minister:** Sir, as I said earlier, Mr. Sethi is not economist. When I said that he is not economist I meant that what ever type of argument or logic he has developed is absolutely wrong. That logic is because of the mismanagement which is earlier happening in this Country. For us, therefore, as I said, member of the Planning Commission is not an authority. So, whatever he says, we will absolutely ignore.

**Doctor Kewal Krishan:** I want to ask, why Government or the Minister has not protested earlier?

**Finance Minister:** We are not protesting. We are ignoring.

---

## Motion Under Rule 16

**Industries Minister** (Shri Balram Ji Dass Tandon): Sir, I beg to move-

That the House at its rising this day shall stand adjourned sine-die.

**Mr. Speaker:** Motion moved—

That the House at its rising this day shall stand adjourned sine-die.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਸਪੀਕਰ ਸਾਹਿਬ, ਸਰਕਾਰ ਨੇ ਅੱਜ ਹਾਊਸ ਸਾਈਨੇ-ਡਾਈ ਐਡਜਰਨ ਕਰਨ ਦਾ ਮਤਾ ਲਿਆਂਦਾ ਹੈ। ਇਸ ਬਾਰੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਗਲ ਹੋਈ ਹੋਵੇਗੀ ਅਤੇ ਉਸ ਦੇ ਮੁਤਾਬਿਕ ਹੀ ਇਹ ਮਤਾ ਲਿਆਂਦਾ ਗਿਆ ਹੋਣਾ ਹੈ। ਤੇ ਇਹ ਹਾਊਸ ਸਾਈਨ-ਡਾਈ ਐਡਜਰਨ ਕਰਨ ਦੇ ਪਿਛੇ ਗੱਲ ਤਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਜ਼ ਹੀ ਹਨ ਔਰ ਉਸ ਦੇ ਵਾਸਤੇ ਹੀ ਸਾਰਾ ਕੁਝ ਕੀਤਾ ਗਿਆ ਹੈ ਪਰ, ਸਪੀਕਰ ਸਾਹਿਬ, ਅਸੀਂ ਜਾਣਨਾ ਚਾਹਾਂਗੇ ਕਿ 31 ਮਾਰਚ ਤਕ ਗੁਰਦੁਆਰਾ ਇਲੈਕਸ਼ਨਜ਼ ਹੋ ਜਾਣਗੀਆਂ ਔਰ ਇਸ ਦੇ ਬਾਅਦ ਕਿਆ ਸਰਕਾਰ ਇਸ ਹਾਊਸ ਨੂੰ ਐਸ਼ੋਅਰ ਕਰਾਉਂਦੀ ਹੈ ਕਿ ਅਪਰੈਲ ਵਿਚ ਦੁਬਾਰਾ ਬਕਾਇਦਾ ਬਜਟ ਸੈਸ਼ਨ ਜਿਹੜਾ ਹੈ ਉਹ

[ਡਾਕਟਰ ਵਲ ਕ੍ਰਿਸ਼ਨ]

ਬੁਲਾਇਆ ਜਾਵੇਗਾ ਔਰ ਜਿਹੜਾ ਬਾਕੀ ਦਾ ਪ੍ਰੋਗਰਾਮ ਰਹਿ ਗਿਆ ਹੈ ਉਸ ਤੇ ਪ੍ਰਾਪਰ ਡਿਸਕਸ਼ਨ ਕਰਾਉਣ ਲਈ ਅਪਰੈਲ ਵਿਚ ਸੈਸ਼ਨ ਬੁਲਾਇਆ ਜਾਵੇਗਾ ਨਹੀਂ ਤਾਂ ਅਸੀਂ ਸਮਝ ਸਕਦੇ ਹਾਂ ਕਿ ਇਸ ਦੇ ਵਿਚ ਕੋਈ ਸਿਆਸੀ ਮਕਸਦ ਹੈ ਕਿ ਮਿਉਂਸਪਲ ਇਲੈਕਸ਼ਨਜ਼ ਕਰਾਉਣ ਦੇ ਬਾਅਦ ਅਤੇ ਹੋਰ ਸਾਰਾ ਕੁਝ ਕਰਾਉਣ ਦੇ ਬਾਅਦ, ਜਨਤਾ ਪਾਰਟੀ ਦੀ ਗਲ ਇਨ੍ਹਾਂ ਨੇ ਮੰਨ ਲਈ ਅਰ ਇਨ੍ਹਾਂ ਨੇ ਬਜਟ ਸੈਸ਼ਨ ਅੱਗੇ ਪਾ ਦਿੱਤਾ, (ਵਿਘਨ) ਜੁਲਾਈ ਵਿਚ ਸੈਸ਼ਨ ਬੁਲਾਇਆ ਜਾਵੇਗਾ ਔਰ ਹੁਣ 4 ਮਹੀਨਿਆਂ ਦਾ ਵੋਟ-ਆਨ-ਅਕਾਊਂਟ ਇਨ੍ਹਾਂ ਨੇ ਪਾਸ ਕਰਵਾ ਲੈਣਾ ਹੈ। ਕੀ ਸਰਕਾਰ ਹਾਊਸ ਨੂੰ ਇਹ ਐਸ਼ੋਅਰ ਕਰਵਾਏਗੀ ਕਿ ਇਹ ਅਪ੍ਰੈਲ ਵਿਚ ਬਜਟ ਸੈਸ਼ਨ ਬਾਕਾਇਦਾ ਬੁਲਾਉਣਗੇ ?

**Mr. Speaker:** Why should they assure you. They have brought vote-on -account for four months. There is no reason for the Government to assure. You can draw any motive you like. They are within their constitutional rights. Constitutionally what ever they can do, they should do.

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਹਾਊਸ ਨੂੰ ਅੰਧੇਰੇ ਵਿਚ ਰੱਖਣਾ ਔਰ ਬਜਟ ਸੈਸ਼ਨ ਅਪਰੈਲ ਵਿਚ ਨਾ ਬੁਲਾਉਣਾ ਠੀਕ ਨਹੀਂ।

**ਉਦਯੋਗ ਮੰਤਰੀ :** ਸਾਰੀਆਂ ਪਾਰਟੀਆਂ ਨੇ ਬੈਠ ਕੇ ਇਹ ਫੈਸਲਾ ਕੀਤਾ ਹੈ, ਇਸ ਦੇ ਵਿਚ ਕੀ ਗੱਲ ਹੈ। (ਵਿਘਨ)

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਕੰਸਟੀਵਿਊਸ਼ਨ ਦੇ ਵਿਚ ਤਾਂ ਇਸ ਦੇ ਬਾਰੇ ਕੋਈ ਪਾਬੰਦੀ ਨਹੀਂ ਜੇ 4 ਮਹੀਨੇ ਪੰਜਾਬ ਦੀ ਜਨਤਾ ਤੇ ਕੋਈ ਟੈਕਸ ਨਹੀਂ ਲਗਦਾ ਤਾਂ ਇਨ੍ਹਾਂ ਨੂੰ ਕੋਈ ਤਕਲੀਫ ਹੈ ? (ਵਿਘਨ) (ਹਾਸਾ)

**Mr. Speaker:** Question is-

That the House at its rising this day shall stand adjourned sine-die.

*The motion was carried unanimously.*

## PRESENTATION OF REPORTS

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਸੰਤ ਸਿੰਘ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਸਾਲ 1971-72 ਲਈ ਪੰਜਾਬ ਸਰਕਾਰ ਦੇ ਨਮਿਤਣ ਲੇਖਿਆਂ ਅਤੇ ਸਾਲ 1971-72 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ ਤੇ ਲੋਕ ਲੇਖਾ ਕਮੇਟੀ ਦੀ 38ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਕਿਰਪਾਲ ਸਿੰਘ) :** ਮਾਨਯੋਗ ਸਪੀਕਰ ਸਾਹਿਬ, ਮੈਂ ਸਾਲ 1978-79 ਲਈ ਚੌਕਸੀ ਵਿਭਾਗ ਦੇ ਬਜਟ ਅਨੁਮਾਨਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**Member, Committee on Public Undertakings** (Haji Anwar Ahmed Khan) : Sir, I beg to present the Nineteenth Report of the Committee on Public Undertakings on the Audit Paras appearing in the Report of Comptroller and Auditor General of India for the year 1972-73 relating to the Public Undertakings of the Punjab Government.

ਸਭਾਪਤੀ, ਸਰਕਾਰੀ ਆਸ਼ਵਾਸਨਾਂ ਕਮੇਟੀ (ਗਿਆਨੀ ਅਰਜਣ ਸਿੰਘ ਲਿੱਟ) · ਮੈਂ ਪੰਜਾਬ ਸਰਕਾਰ ਦੁਆਰਾ ਸਦਨ ਵਿਚ ਦਿੱਤੇ ਗਏ ਆਸ਼ਵਾਸਨਾਂ/ਵਾਅਦਿਆਂ ਸਬੰਧੀ ਸਾਲ 1978-79 ਲਈ ਸਰਕਾਰੀ ਆਸ਼-ਵਾਸਨਾਂ ਸਬੰਧੀ ਕਮੇਟੀ ਦੀ 21 ਵੀਂ ਰਿਪੋਰਟ ਪੇਸ਼ ਕਰਦਾ ਹਾਂ।

ਸਪੀਕਰ ਸਾਹਿਬ, ਸਾਡੇ ਪਾਸ ਸਮਾਂ ਘੱਟ ਹੋਣ ਕਰਕੇ ਅਸੀਂ ਰਿਪੋਰਟ ਦੇ ਅਨੁਲੱਗ ਨੂੰ ਛਪਵਾ ਨਹੀਂ ਸਕੇ ਜੋ ਕਿ ਛਪਦੇ ਸਾਰ ਹੀ ਮੈਂਬਰਾਂ ਨੂੰ ਸਪਲਾਈ ਕਰ ਦਿੱਤਾ ਜਾਵੇਗਾ।

## CANCELLATION OF ELECTION TO COMMITTEES OF THE VIDHAN SABHA

**Sardar Umrao Singh:** Sir, I beg to move—

WHEREAS the election to the—

1. Committee on Public Accounts,
2. Committee on Estimates,
3. Committee on Public Undertakings, and
4. Committee on Welfare of Scheduled Castes, Scheduled Tribes and Backward Classes, for the year 1979-80 was notified to be held on the 9th March, 1979 and

WHEREAS the Punjab Vidhan Sabha has decided not to meet on the 9th March, 1979 and it would be inconvenient for the members to overstay at Chandigarh for the purposes of the aforesaid election.

NOW, THEREFORE, it is resolved that the election to the aforesaid Committees be cancelled and all the processes to hold the election be observed afresh on some later dates.

**Mr. Speaker:** Motion moved—

WHEREAS the election to the—

1. Committee on Public Accounts,
2. Committee on Estimates,
3. Committee on Public Undertakings, and
4. Committee on Welfare of Scheduled Castes, Scheduled Tribes and Backward Classes, for the year 1979-80 was notified to be held on the 9th March, 1979; and

WHEREAS the Punjab Vidhan Sabha has decided not to meet on the 9th March, 1979 and it would be inconvenient for the members to overstay at Chandigarh for the purposes of the aforesaid election,

NOW, THEREFORE, it is resolved that the election to the aforesaid Committees be cancelled and all the processes to hold the election be observed afresh on some later dates.

**Comrade Satya Pal Dang:** It should be in April.

**Mr. Speaker** : Question is—

WHEREAS the election to the—

1. Committee on Public Accounts,
2. Committee on Estimates,
3. Committee on Public Undertakings, and
4. Committee on Welfare of Scheduled Castes, Scheduled Tribes and Backward Classes, for the year 1979-80 was notified to be held on the 9th March, 1979; and

WHEREAS the Punjab Vidhan Sabha has decided not to meet on the 9th March, 1979 and it would be inconvenient for the members to overstay at Chandigarh, for the purposes of the aforesaid election.

NOW, THEREFORE, it is resolved that the election to the aforesaid Committees be cancelled and all the processes to hold the election be observed afresh on some later dates,

*The Motion was carried unanimously.*

---

## PRESENTATION OF PETITIONS

**Comrade Satya Pal Dang:** Sir, I beg to present three petitions signed by Sarvshri Jatinder Singh Pannu, Harbhajan Singh, Inderjit Singh Bhalla, Amarjit Singh Assal and others of All India Youth Federation and All India Students Federation, District Amritsar, seeking amendment of the relevant law for lowering the voting age and elections of the Municipal Corporations, Municipal Committees and Panchayats in the State.

---

## LEGISLATIVE BUSINESS

### THE PUNJAB APPROPRIATION (VOTE-ON-ACCOUNT) BILL, 1979

**Finance Minister (Sardar Balwant Singh):** Sir, I beg to introduce the Punjab Appropriation (Vote on Account) Bill.

Sir, I also beg to move—

That the Punjab Appropriation (Vote on Account) Bill be taken into consideration at once.

**Mr. Speaker** : Motion moved—

That the Punjab Appropriation (Vote on Account) Bill be taken into consideration at once.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ)** : ਸਪੀਕਰ ਸਾਹਿਬ, ਅੱਜ ਪੰਜਾਬ ਵਿਧਾਨ ਸਭਾ ਵਿਚ ਐਪਰੋਪ੍ਰੀਏਸ਼ਨ (ਵੋਟ ਆਨ ਅਕਾਉਂਟ) ਬਿਲ ਪੇਸ਼ ਕੀਤਾ ਗਿਆ ਹੈ ਔਰ ਇਸ ਦੇ ਰਾਹੀਂ ਪੰਜ ਅਰਬ ਔਰ 73 ਕਰੋੜ ਰੁਪਏ ਤੋਂ ਜ਼ਿਆਦਾ ਰਕਮ ਮੰਗੀ ਗਈ ਹੈ। ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਵੋਟ

ਆਨ ਅਕਾਊਂਟ 4 ਮਹੀਨੇ ਦਾ ਪੇਸ਼ ਕਰਨਾ ਔਰ ਉਸ ਨੂੰ ਪਾਸ ਕਰਵਾਉਣਾ ਇਹ ਇਕ ਸਾਧਾਰਣ ਗਲ ਨਹੀਂ, ਇਕ ਅਸਾਧਾਰਣ ਗੱਲ ਹੈ। ਇਸ ਦੀ ਜ਼ਰੂਰਤ ਤਾਂ ਕਿਸੇ ਖਾਸ ਮੌਕਿਆਂ ਤੇ ਪੈਂਦੀ ਹੁਦੀ ਹੈ, ਆਮ ਤੌਰ ਤੇ ਨਹੀਂ ਪੈਂਦੀ। ਪ੍ਰੈਕਟਿਸ ਐਂਡ ਪ੍ਰੋਸੀਜ਼ਰ ਆਫ ਪਾਰਲੀਮੈਂਟ ਦੀ ਕਿਤਾਬ ਦੇ ਸਫਾ 561 ਤੇ ਲਿਖਿਆ ਹੋਇਆ ਹੈ ਕਿ :

> Normally the vote on Account is taken for one month only during an election year or when it is accepted that the main demands and Appropriation Bill will take longer than one month

3.36 ਸ਼ਾਮ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਅਜਿਹੇ ਸਮੇਂ ਕਿਤੇ ਜਾਕੇ ਇਸ ਦੀ ਜ਼ਰੂਰਤ ਪੈਂਦੀ ਹੈ ਅਤੇ ਵੋਟ ਆਨ ਅਕਾਊਂਟ ਲਿਆਂਦਾ ਜਾਂਦਾ ਹੈ। ਇਸ ਸਮੇਂ ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਦੇ ਸਾਹਮਣੇ ਐਸਾ ਕੋਈ ਅਹਿਮੀਅਤ ਵਾਲਾ ਮਸਲਾ ਨਹੀਂ, ਪੰਜਾਬ ਦੇ ਸਾਹਮਣੇ ਕੋਈ ਐਸਾ ਮਸਲਾ ਨਹੀਂ। ਮਾਰਚ ਦੇ ਸ਼ੁਰੂ ਵਿਚ ਹੀ ਇਹ ਸੈਸ਼ਨ ਹੋ ਰਿਹਾ ਹੈ ਅਤੇ ਇਸ ਤਰ੍ਹਾਂ ਬਜਟ ਸੈਸ਼ਨ ਪੋਸਟਪੋਨ ਕਰਕੇ ਅਗੇ ਪਾ ਦੇਣਾ ਤੇ ਇਸ ਵੇਲੇ ਵੋਟ ਆਨ ਅਕਾਊਂਟ ਲੇ ਆਉਣਾ ਇਹ ਠੀਕ ਨਹੀਂ ਹੈ। ਜੇਕਰ ਇਹ ਮਾਰਚ ਦਾ ਅਖ਼ੀਰ ਹੁੰਦਾ ਔਰ ਬਹਿਸ ਦੋ ਚਾਰ ਦਿਨਾਂ ਵਿਚ ਨਹੀਂ ਸੀ ਹੋ ਸਕਣੀ ਤਾਂ ਤੇ ਇਹ ਲਿਆਂਦਾ ਜਾ ਸਕਦਾ ਸੀ ਲੇਕਿਨ ਇਨ੍ਹਾਂ 4 ਮਹੀਨਿਆਂ ਵਿਚ ਸ਼ਾਇਦ ਹੀ ਪੰਜਾਬ ਦੀ ਹਿਸਟਰੀ ਵਿਚ ਐਸਾ ਕੋਈ ਮੌਕਾ ਆਇਆ ਹੋਵੇ। ਇਹ ਵੋਟ ਆਨ ਅਕਾਊਂਟ ਤਾਂ ਤਦ ਲਿਆਂਦਾ ਜਾ ਸਕਦਾ ਹੈ ਜੇ ਕੋਈ ਜਨਰਲ ਇਲੈਕਸ਼ਨ ਹੋ ਰਹੇ ਹੋਣ, ਜਾਂ ਵਾਰ ਲਗੀ ਹੋਈ ਹੋਏ ਤੇ ਜਾਂ ਕੋਈ ਹੋਰ ਇਸ ਤਰ੍ਹਾਂ ਦੀ ਐਮਰਜੈਂਸੀ ਹੋਵੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਸਾਹਮਣੇ ਤਾਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਲੈਕਸ਼ਨਾਂ ਹੀ ਹਨ ਜਿਸ ਦੇ ਵਾਸਤੇ ਸਾਰੀ ਸਰਕਾਰ ਛੁੱਟੀ ਕਰਕੇ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਕੋਈ ਹੋਰ ਪੁਲਿਟੀਕਲ ਪਾਰਟੀ ਵੀ ਇਨ੍ਹਾਂ ਇਲੈਕਸ਼ਨਾਂ ਵਿਚ ਹਿੱਸਾ ਨਹੀਂ ਲੈ ਰਹੀ ਲੇਕਿਨ ਅਕਾਲੀ ਪਾਰਟੀ. ਜਿਹੜੀ ਇਸ ਵੇਲੇ ਪੰਜਾਬ ਦੀ ਰੂਲਿੰਗ ਪਾਰਟੀ ਹੈ, ਔਰ ਉਹੀ ਇਨ੍ਹਾਂ ਇਲੈਕਸ਼ਨਾਂ ਵਿਚ ਉਲਝ ਗਈ ਹੈ, ਉਸ ਨੇ ਇਹ ਇਲੈਕਸ਼ਨਜ਼ ਲੜਨੇ ਹਨ। ਮੈਂ ਸਮਝਦਾ ਹਾਂ ਕਿ ਅਕਾਲੀ ਪਾਰਟੀ ਨੇ ਮੇਨ ਟਿਕਟ ਵੰਡਣੇ ਹਨ। ਇਸ ਪਾਰਟੀ ਤੋਂ ਇਲਾਵਾ ਜਿਸ ਤਰ੍ਹਾਂ ਹਰ ਇਕ ਨੂੰ ਹੱਕ ਹੈ ਉਨ੍ਹਾਂ ਨੇ ਵੀ ਇਲੈਕਸ਼ਨਜ਼ ਲੜਨੇ ਹਨ। ਇਸ ਬਾਰੇ ਸਵੇਰੇ ਵੀ ਬਹਿਸ ਹੋਈ ਸੀ ਤਾਂ ਮੈਂ ਕਿਹਾ ਸੀ ਕਿ ਮੇਰੇ ਮਨ ਵਿਚ ਇਕ ਖਦਸ਼ਾ ਹੈ ਕਿ ਇਹ ਦਬਾ ਦਬ 4 ਮਹੀਨੇ ਦਾ ਵੋਟ ਆਨ ਅਕਾਊਂਟ ਪਾਸ ਕਰਾਕੇ ਚਲੇ ਜਾਣਗੇ ਔਰ ਇਨ੍ਹਾਂ ਨੇ ਫਿਰ 4 ਮਹੀਨੇ ਤਕ ਸੈਸ਼ਨ ਨਹੀਂ ਬੁਲਾਉਣਾ ਔਰ ਫਿਰ ਇਨ੍ਹਾਂ 4 ਮਹੀਨਿਆਂ ਵਿਚ ਇਨ੍ਹਾਂ ਨੇ ਟੈਕਸ ਵੀ ਨਹੀਂ ਲਾਉਣੇ ਕਿਉਂਕਿ ਬਜਟ ਵਿਚ ਜੋ ਕੁਝ ਨਜ਼ਰ ਆਉਂਦਾ ਹੈ ਉਸ ਦੇ ਮੁਤਾਬਕ ਇਨ੍ਹਾਂ ਨੇ ਲਗਭਗ 20, 25 ਕਰੋੜ ਰੁਪਏ ਦੇ ਟੈਕਸ ਲਾਉਣੇ ਹਨ ਪਰ ਉਹ ਬਾਅਦ ਵਿਚ ਲਾਉਣੇ ਹਨ। ਹਰਿਆਣਾ ਵਾਲਿਆਂ ਨੇ 10 ਕਰੋੜ ਰੁਪਏ ਦੇ ਟੈਕਸ ਲਗਾਏ ਅਤੇ ਜਨਤਾ ਹਾਹਾਕਾਰ ਕਰ ਉਠੀ,ਇਨ੍ਹਾਂ ਦਾ ਤਕਰੀਬਨ 53 ਕਰੋੜ ਰੁਪਏ ਦੇ ਘਾਟੇ ਦਾ ਬਜਟ ਹੈ ਔਰ ਉਸ ਦੇ ਲਈ ਇਨ੍ਹਾਂ ਨੇ ਟੈਕਸ ਜ਼ਰੂਰ ਲਗਾਉਣੇ ਹਨ। ਪਰ ਹੁਣ ਇਹ ਇਸ ਤਰ੍ਹਾਂ ਕਰਕੇ ਜਨਤਾ ਨੂੰ ਦੱਸਣਾ ਚਾਹੁੰਦੇ ਹਨ ਕਿ ਅਸੀਂ ਤੁਹਾਡੇ ਤੇ ਕੋਈ ਟੈਕਸ ਨਹੀਂ ਲਗਾਇਆ। ਇਹ ਤਾਂ ਬਗਲ ਮੇ ਛੁਰੀ ਤੇ ਮੂੰਹ ਮੇ ਰਾਮ ਰਾਮ ' ਵਾਲੀ ਗਲ ਕਰਦੇ ਹਨ। ਇਹ ਜਿਹੜੀ ਅਕਾਲੀ ਸਰਕਾਰ ਹੈ ਅਗਰ ਗਹੁ ਨਾਲ ਵੇਖੀਏ ਤਾਂ ਇਨ੍ਹਾਂ ਦਾ ਇਸ ਵਿਚ ਕੋਈ ਸਿਆਸੀ ਮਕਸਦ ਨਜ਼ਰ ਆਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਇਸ ਤਰ੍ਹਾਂ ਧਾਰਮਿਕ ਮਾਮਲਿਆਂ ਵਿਚ ਫਾਇਦਾ ਨਹੀਂ ਉਠਾਉਣਾ ਚਾਹੀਦਾ। ਪੁਲੀਟੀਕਲ ਇਸ਼ੂਜ਼ ਨੂੰ ਕੇਵਲ ਪੁਲੀਟੀਕਲੀ ਹੀ ਲੈਣਾ ਚਾਹੀਦਾ ਹੈ। ਇਹ ਇਨ੍ਹਾਂ ਇਲੈਕਸ਼ਨਾਂ ਵਿਚ ਪੁਲਿਟੀਕਲੀ ਫਾਇਦਾ ਉਠਾਉਣਾ ਚਾਹੁੰਦੇ ਹਨ। ਇਹ ਪੰਜਾਬ ਦੇ ਲੋਕਾਂ ਨਾਲ ਬੇਇਨਸਾਫ਼ੀ ਹੈ। ਇਹ ਮੇਰੇ ਕੋਲ ਇਕ ਟ੍ਰਿਬਿਊਨ ਪਈ ਹੈ, ਇਸ ਵਿਚ ਲਿਖਿਆ ਹੋਇਆ ਹੈ ਅਤੇ ਅੱਜ ਦਾ ਜਿਹੜਾ ਸਵੇਰ ਦਾ ਮਾਹੌਲ ਸੀ ਉਸ

[ਡਾਕਟਰ ਕੇਵਲ ਕ੍ਰਿਸ਼ਨ]

ਤੋਂ ਵੀ ਨਜ਼ਰ ਆਉਂਦਾ ਹੈ ਕਿ ਜਿਹੜਾ ਇਨ੍ਹਾਂ ਦਾ ਪ੍ਰੋਵਿੰਸ਼ੀਅਲ ਅਟਾਨੋਮੀ ਦਾ ਜਾਂ ਐਕਨਾਮੀਕਲ ਅਟਾਨੋਮੀ ਦਾ ਨਾਹਰਾ ਹੈ ਇਹ ਫੋਕਾ ਨਾਹਰਾ ਹੈ। ਇਸ ਵਿਚ ਕੋਈ ਖਾਸ ਗੱਲ ਨਜ਼ਰ ਨਹੀਂ ਆਉਂਦੀ। ਚੀਫ ਮਨਿਸਟਰ ਸਾਹਿਬ ਨੇ ਅਤੇ ਫਾਈਨੈਂਸ ਮਨਿਸਟਰ ਸਾਹਿਬ ਨੇ ਵੀ ਇਸ ਦੇ ਬਾਰੇ ਵਿਚ ਕੁਝ ਕਿਹਾ ਹੈ ਪਰ ਉਹ ਵੀ ਕੋਈ ਠੋਸ ਚੀਜ਼ ਨਹੀਂ ਕਹੀ। ਬੇਸ਼ਕ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਰੈਜ਼ੋਲਿਊਸ਼ਨ ਪੇਸ਼ ਕੀਤਾ ਸੀ ਅਤੇ ਉਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਇਹ ਰੈਜ਼ੋਲਿਊਸ਼ਨ ਅਕਾਲੀ ਕਾਨਫਰੰਸ ਵਿਚ ਪਾਸ ਹੋਇਆ ਸੀ ਔਰ ਇਸ ਦਾ ਸਮਰਥਨ ਸੀ. ਐਮ. ਸਾਹਿਬ ਨੇ ਕੀਤਾ। ਫਾਈਨੈਂਸ ਮਨਿਸਟਰ ਸਾਹਿਬ ਕਹਿ ਰਹੇ ਸਨ ਕਿ ਅਸੀਂ ਮੋਰ ਪਾਵਰਜ਼ ਦੇ ਹੱਕ ਵਿਚ ਹਾਂ, ਫਾਈਨੈਂਸ਼ਲ ਅਟਾਨੋਮੀ ਦੇ ਹੱਕ ਵਿਚ ਹਾਂ ਔਰ ਜੈ ਪ੍ਰਕਾਸ਼ ਨਾਰਾਇਣ ਦੀਆਂ ਚਿੱਠੀਆਂ ਇਸ ਹਾਊਸ ਵਿਚ ਪੜ੍ਹੀਆਂ ਗਈਆਂ ਜਿਨ੍ਹਾਂ ਵਿਚ ਲਿਖਿਆ ਹੋਇਆ ਸੀ ਕਿ ਪ੍ਰੋਵਿੰਸ਼ੀਅਲ ਅਟਾਨੋਮੀ ਚਾਹੀਦੀ ਹੈ। ਇਹ ਪ੍ਰੋਵਿੰਸ਼ੀਅਲ ਅਟਾਨੋਮੀ ਦਾ ਨਾਹਰਾ ਇਸ ਢੰਗ ਨਾਲ ਲਾਇਆ ਜਾ ਰਿਹਾ ਹੈ ਕਿ ਜਿਸ ਨਾਲ ਦੂਸਰੇ ਲੋਕ ਵਿਰੋਧ ਨਾ ਕਰਨ। ਇਹ ਜਿਸ ਤਰ੍ਹਾਂ ਮਿੱਠਾ ਜ਼ਹਿਰ ਦਿੱਤਾ ਜਾਂਦਾ ਹੈ ਉਸ ਤਰ੍ਹਾਂ ਇਸ ਦਾ ਪ੍ਰਾਪੇਗੰਡਾ ਕਰ ਰਹੇ ਹਨ ਅਤੇ ਪਰਦੇ ਦੇ ਪਿੱਛੇ ਸਾਰਾ ਕੁਝ ਹੋ ਰਿਹਾ ਹੈ ......

This is a newsitem published from Gurdaspur on the 28th January, 1979. It reads as under .—

AUTONOMY STIR AFTER GURDWARA POLL

'Mr. Jagdev Singh Talwandi, President, Akali Dal while addressing the party workers' meeting at Burj Sahib Gurdwara, 14 K. Ms. from here today said that an agitation would be launched after the S.G.P.C. elections in support of the autonomy demand.'

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਇਸ ਦੇ ਪਿੱਛੇ ਗੱਲ ਕੁਝ ਹੋਰ ਹੀ ਹੈ।

ਜਿਹੜੀਆਂ ਗੱਲਾਂ ਇਥੇ ਪਹਿਲਾਂ ਹੋਈਆਂ ਹਨ ਉਹ ਮੈਂ ਦੁਹਰਾਉਣਾ ਨਹੀਂ ਚਾਹੁੰਦਾ ਲੇਕਿਨ ਦੋ ਚਾਰ ਗੱਲਾਂ ਮੈਂ ਬੜੇ ਜ਼ੋਰ ਨਾਲ ਅਰਜ਼ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਪ੍ਰੋਹਿਬਸ਼ਨ ਪਾਲਿਸੀ ਟੋਟਲ ਫੇਲਿਓਰ ਹੋ ਗਈ ਹੈ। ਮੈਨੂੰ ਤਾਂ ਇਸ ਤਰ੍ਹਾਂ ਨਜ਼ਰ ਆਉਂਦਾ ਹੈ ਕਿ ਸਰਕਾਰ ਪ੍ਰੋਹਿਬਸ਼ਨ ਲਾਗੂ ਕਰਨ ਦੇ ਮੁਕਾਬਲੇ ਜ਼ਿਆਦਾ ਸ਼ਰਾਬ ਪੀਣ ਵੱਲ, ਜ਼ਿਆਦਾ ਅਫੀਮ ਵਿਕਾਉਣ ਵੱਲ ਪ੍ਰੋਤਸਾਹਨ ਦੇ ਰਹੀ ਹੈ, ਹੌਸਲਾ ਵਧਾ ਰਹੀ ਹੈ। ਜਿਹੜੀਆਂ ਕਿਤਾਬਾਂ ਇਨ੍ਹਾਂ ਨੇ ਬਜਟ ਨਾਲ ਦਿੱਤੀਆਂ ਹਨ ਉਨ੍ਹਾਂ ਵਿਚੋਂ ਮੈਂ ਕੁਝ ਅੰਕੜੇ ਲਏ ਹਨ ਅਤੇ ਉਨ੍ਹਾਂ ਦੇ ਆਧਾਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ 1976-77 ਵਿਚ ਐਕਸਾਈਜ਼ ਡਿਊਟੀ ਤੋਂ ਪੰਜਾਬ ਨੂੰ 49.05 ਕਰੋੜ ਰੁਪਏ ਆਮਦਨ ਹੋਈ ਸੀ। 1977 ਵਿਚ ਇਹ ਨਵੀਂ ਸਰਕਾਰ ਬਣੀ ਤਾਂ ਇਹ ਆਮਦਨ ਵੱਧ ਕੇ 1977-78 ਵਿਚ 62.30 ਕਰੋੜ ਰੁਪਏ ਹੋ ਗਈ। ਮੋਰਾਰ ਜੀ ਦੇਸਾਈ ਤਾਂ ਇਹ ਨਾਹਰਾ ਲਗਾਉਂਦੇ ਹਨ ਕਿ ਪ੍ਰੋਹਿਬਸ਼ਨ ਹੋਣੀ ਚਾਹੀਦੀ ਹੈ। ਕਈ ਸਟੇਟਸ ਨੇ ਤਾਂ ਇਹ ਲਾਗੂ ਕੀਤੀ ਹੈ ਅਤੇ ਕਈ ਸਟੇਟਾਂ ਵਿਚ ਪ੍ਰੋਹਿਬਸ਼ਨ ਲਾਗੂ ਕਰਨ ਲਈ ਚੀਫ ਮਨਿਸਟਰ ਰਿਜ਼ਾਇਨ ਕਰਨ ਨੂੰ ਤਿਆਰ ਹਨ। (ਵਿਘਨ) 1978-79 ਵਿਚ ਇਨ੍ਹਾਂ ਦਾ ਅੰਦਾਜ਼ਾ ਸੀ ਕਿ ਦੋ ਦਿਨ ਡਰਾਈ-ਡੇਜ਼ ਡਿਕਲੇਅਰ ਕਰਕੇ ਸਾਨੂੰ ਕੁਝ ਘੱਟ ਪੈਸੇ ਮਿਲਣਗੇ, ਆਮਦਨ ਐਕਸਾਈਜ਼ ਡਿਊਟੀ ਤੋਂ ਘੱਟ ਜਾਵੇਗੀ।

**ਕਾਮਰੇਡ ਬਲਦੇਵ ਸਿੰਘ ਲੁੰਬਾ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਕੈਬਨਿਟ ਦੀ ਜੁਆਇੰਟ ਰਿਸਪਾਂਸਿਬਿਲਟੀ ਹੁੰਦੀ ਹੈ। ਸਟੇਟ ਮਨਿਸਟਰ ਇਥੇ ਬੈਠਾ ਹੈ। ਉਹ ਗੌਰਮਿੰਟ ਨੂੰ ਰਿਪਰੇਜ਼ੈਂਟ ਕਰਦਾ ਹੈ।

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਲੁੰਬਾ ਸਾਹਿਬ ਨੂੰ ਅਫਸੋਸ ਨਹੀਂ ਹੋਣਾ ਚਾਹੀਦਾ। ਗੌਰਮਿੰਟ ਸਾਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਇਲੈਕਸ਼ਨਾਂ ਵਿਚ ਜ਼ਿਆਦਾ ਇੰਟਰੈਸਟ ਲੈ ਰਹੀ ਹੈ। ਇਹ ਠੀਕ ਹੈ ਕਿ ਜਨਤਾ ਪਾਰਟੀ ਦੇ ਮਨਿਸਟਰ ਇਥੇ ਬੈਠੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ 1978-79 ਵਿਚ ਇਨ੍ਹਾਂ ਦਾ ਅੰਦਾਜ਼ਾ ਸੀ ਕਿ 9 ਕਰੋੜ ਰੁਪਏ ਐਕਸਾਈਜ਼ ਡਿਊਟੀ ਤੋਂ ਇਨਕਮ ਘਟੇਗੀ। ਲੇਕਿਨ ਤੁਹਾਨੂੰ ਇਹ ਸੁਣ ਕੇ ਹੈਰਾਨੀ ਹੋਵੇਗੀ, ਸਾਡੇ ਐਕਸਾਈਜ਼ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ ਹਨ, ਉਨ੍ਹਾਂ ਨੇ ਹਾਊਸ ਵਿਚ ਦੱਸਿਆ ਹੈ ਕਿ ਇਸ ਸਾਲ ਰਿਵਾਈਜ਼ਡ ਐਸਟੀਮੇਟ ਦੇ ਅਨੁਸਾਰ 31 ਮਾਰਚ ਅਜੇ ਹੋਈ ਨਹੀਂ, 61.20 ਕਰੋੜ ਰੁਪਏ ਦੀ ਇਨਕਮ ਹੋਵੇਗੀ। ਪਰ ਮੇਰਾ ਅੰਦਾਜ਼ਾ ਇਹ ਹੈ ਕਿ ਇਹ ਰਕਮ 62 ਕਰੋੜ ਰੁਪਏ ਤੋਂ ਟੱਪ ਜਾਣੀ ਹੈ। ਜਿਸ ਵੇਲੇ ਪਰਸੋਂ ਮੈਂ ਪੁੱਛਿਆ ਸੀ ਤਾਂ ਫਾਇਨਾਂਸ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਸਾਡਾ ਅੰਦਾਜ਼ਾ ਸੀ ਕਿ 80 ਕਰੋੜ ਰੁਪਏ ਦੀ ਆਮਦਨ ਇਸ ਵਿਚੋਂ ਹੋਵੇਗੀ ਪਰ ਹੁਣ ਪ੍ਰੋਹਿਬਸ਼ਨ ਪਾਲਿਸੀ ਦੇ ਕਾਰਨ ਇਹ 60 ਕਰੋੜ ਹੋਣੀ ਹੈ। ਇਨ੍ਹਾਂ ਨੇ ਅਗਲੇ ਸਾਲ ਲਈ ਇਹ ਰਕਮ 62 ਕਰੋੜ ਰੁਪਏ ਮਿੱਥੀ ਹੈ। ਮੈਂ ਸਮਝਦਾ ਹਾਂ ਕਿ ਇਹ 70 ਕਰੋੜ ਰੁਪਏ ਜ਼ਰੂਰ ਹੋਵੇਗੀ। ਜਿਹੜੀ ਇਹ ਢਿੱਲ ਮੱਠ ਦੀ ਪਾਲਿਸੀ ਹੈ, ਇਸ ਤਰ੍ਹਾਂ ਨਾਲ ਮੈਂ ਮਹਿਸੂਸ ਕਰਦਾ ਹਾਂ ਕਿ ਕਦੇ ਵੀ ਸ਼ਰਾਬਬੰਦੀ 5 ਸਾਲਾਂ ਵਿਚ ਵੀ ਇਹ ਸਰਕਾਰ ਨਹੀਂ ਕਰ ਸਕੇਗੀ ਅਤੇ ਸੈਂਟਰ ਦੀ ਸਰਕਾਰ ਭਾਵੇਂ ਕਿਤਨੀ ਵਾਰੀ ਇਨ੍ਹਾਂ ਨੂੰ ਕਹਿੰਦੀ ਰਹੇ ਪੰਜਾਬ ਸਰਕਾਰ ਤੇ ਕੋਈ ਅਸਰ ਹੋਣ ਵਾਲਾ ਨਹੀਂ ਹੈ। ਸਰਦਾਰ ਆਤਮਾ ਸਿੰਘ ਭਦਰਰਪੁਰਸ਼ ਹਨ। ਉਹ ਬਾਹਰ ਜਾਕੇ ਵੀ ਅੱਛਾ ਕੰਮ ਕਰਦੇ ਹਨ, ਲੋਕਾਂ ਦੇ ਹੱਥ ਖੜ੍ਹੇ ਕਰਾਉਂਦੇ ਹਨ, ਸ਼ਰਾਬਬੰਦੀ ਵਾਸਤੇ ਕਸਮਾਂ ਲੈਂਦੇ ਹਨ। ਲੇਕਿਨ ਜਿਤਨੀ ਦੇਰ ਖਰਾਇਤ ਘਰ ਤੋਂ ਸ਼ੁਰੂ ਨਾ ਹੋਵੇ, ਇਹ ਕਾਮਯਾਬ ਨਹੀਂ ਹੋ ਸਕਦੀ। ਇਥੇ ਕਈ ਵਾਰੀ ਮੁਤਾਲਬਾ ਹੋਇਆ ਹੈ ਕਿ ਮਨਿਸਟਰਾਂ ਨੂੰ ਕਿਹਾ ਜਾਵੇ ਕਿ ਸ਼ਰਾਬ ਨਹੀਂ ਪੀਣੀ ਚਾਹੀਦੀ। ਮੈਂ ਸਮਝਦਾ ਹਾਂ ਕਿ ਸ਼ਰਾਬ ਬੰਦ ਕਰਨ ਵਿਚ ਸਾਡੀ ਸਰਕਾਰ ਬਿਲਕੁਲ ਸੀਰੀਅਸ ਨਹੀਂ ਇਸ ਲਈ ਸ਼ਰਾਬ-ਬੰਦੀ ਕਰਨ ਵਿਚ ਇਹ ਬਿਲਕੁਲ ਸਫਲ ਨਹੀਂ ਹੋਣਗੇ। ਇਨ੍ਹਾਂ ਨੇ ਜਿਹੜਾ ਇੱਕ ਹੋਰ ਡਰਾਈ ਡੇ ਵਧਾ ਦਿੱਤਾ ਹੈ, ਇਹ ਵੀ ਫਰਾਡ ਹੈ। ਅਗਰ ਸੱਚਮੁੱਚ ਮੁਰਾਰ ਜੀ ਡਿਸਾਈ ਚਾਹੁੰਦੇ ਹਨ ਕਿ ਹਿੰਦੁਸਤਾਨ ਵਿੱਚ ਸ਼ਰਾਬ ਬੰਦੀ ਹੋਵੇ ਤਾਂ ਪੰਜਾਬ ਨੂੰ ਇਸ ਵਿੱਚ ਅਗਵਾਈ ਕਰਨੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਸ ਲਈ ਉਚੇਚੇ ਕਦਮ ਚੁਕਣੇ ਚਾਹੀਦੇ ਹਨ ਤਾਂ ਕਿ ਸ਼ਰਾਬ ਪੀਣ ਨਾਲ ਨੌਜਵਾਨਾਂ ਦੀ ਸੇਹਤ ਖਰਾਬ ਨਾ ਹੋਵੇ, ਪੰਜਾਬ ਦੇ ਲੋਕਾਂ ਦਾ ਪੈਸਾ ਬਚੇ ਅਤੇ ਇਥੋਂ ਦੀ ਫਿਜ਼ਾ ਠੀਕ ਹੋਵੇ।

ਡਿਪਟੀ ਸਪੀਕਰ ਸਾਹਿਬ, ਦੂਸਰੀ ਗੱਲ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਉਹ ਬਹੁਤ ਸੀਰੀਅਸ ਹੈ। ਪੰਜਾਬ ਸਰਕਾਰ ਨੇ ਪਿਛਲੀ ਵਾਰੀ ਬਹੁਤ ਹੀ ਖੂਬਸੂਰਤ ਤੋਹਫਾ ਪੰਜਾਬ ਦੇ ਨੌਜਵਾਨਾਂ ਨੂੰ ਖਾਤਰ ਅਨਇੰਪ-ਲਾਇਮੈਂਟ ਅਲਾਊਂਸ ਦੇਣ ਦਾ ਪੇਸ਼ ਕੀਤਾ ਸੀ ਕਿ ਜਿਹੜੇ ਪੰਜਾਬ ਦੇ ਨੌਜਵਾਨ ਮੈਟ੍ਰਿਕ ਪਾਸ ਹੋਣਗੇ ਉਨ੍ਹਾਂ ਨੂੰ 40/- ਰੁਪਏ ਅਤੇ ਜਿਹੜੇ ਗਰੈਜੂਏਟ ਜਾਂ ਹੋਰ ਹੋਣਗੇ ਉਨ੍ਹਾਂ ਨੂੰ 50/- ਰੁਪਏ ਦਿੱਤੇ ਜਾਣਗੇ। ਇਹ ਰਕਮ ਕੋਈ ਵੱਡੀ ਤਾਂ ਨਹੀਂ ਸੀ ਲੇਕਿਨ ਫਿਰ ਵੀ ਐਸਾ ਨਜ਼ਰ ਆਉਂਦਾ ਸੀ ਕਿ ਸਰਕਾਰ ਕੁਝ ਨਾ ਕੁਝ ਜ਼ਰੂਰ ਕਰਨ ਵਾਲੀ ਹੈ। ਜਿਹੜੇ ਨਾਹਰੇ ਇਹ ਇਲੈਕਸ਼ਨਾਂ ਤੋਂ ਪਹਿਲਾਂ ਲਾਉਂਦੇ ਰਹੇ ਸਨ, ਸ਼ਾਇਦ ਉਨ੍ਹਾਂ ਨੂੰ ਪੂਰਾ ਕਰਨ ਲਈ ਸਰਕਾਰ ਕੋਈ ਕਦਮ ਉਠਾ ਰਹੀ ਹੈ। ਉਸ ਦੇ ਵਿਚ ਇਨ੍ਹਾਂ ਨੇ ਇਹ ਲਿਖਿਆ ਸੀ ਕਿ ਅਗਰ ਸੈਂਟਰ ਅੱਧਾ ਪੈਸਾ ਦੇਵੇ ਤਾਂ ਇਹ ਅਲਾਊਂਸ ਦੇਣ ਦੀ ਸਕੀਮ ਹੋਵੇਗੀ। ਅਸੀਂ ਉਦੋਂ ਵੀ ਕਿਹਾ ਸੀ ਕਿ ਸੈਂਟਰ ਸ਼ਾਇਦ ਇਨਕਾਰ ਕਰ ਦੇਵੇ, ਕੀ ਤੁਸੀਂ ਫਿਰ ਵੀ ਦਿਉਗੇ? ਮਗਰ ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਅਨਇੰਪਲਾਇਮੈਂਟ ਅਲਾਊਂਸ ਇੱਕ ਬਹੁਤ ਵੱਡਾ ਫਰਾਡ ਸੀ, ਇਕ ਧੋਖਾ ਸੀ, ਸਾਡੇ ਨੌਜਵਾਨਾਂ ਦੇ ਵਾਸਤੇ ਮਿੱਟੀ ਦਾ ਖਿਲੌਣਾ ਸੀ ਅਤੇ ਸਾਲ ਖਤਮ ਹੋਣ ਤਾਂ ਪਹਿਲਾਂ ਪਹਿਲਾਂ ਟੁੱਟ ਗਿਆ। ਕਿਸੇ

[ਡਾਕਟਰ ਕੇਵਲ ਕ੍ਰਿਸ਼ਨ]

ਨੌਜਵਾਨ ਨੂੰ ਇਕ ਪੈਸਾ ਵੀ ਨਹੀਂ ਮਿਲ ਸਕਿਆ। ਸਰਕਾਰ ਦੇ ਦਿੱਤੇ ਅੰਕੜਿਆਂ ਮੁਤਾਬਿਕ ਅਨਇੰਪਲਾਇਡ ਨੌਜਵਾਨ 3,385 ਹਨ। ਇਨ੍ਹਾਂ ਵਿਚ ਮੈਟ੍ਰਿਕ ਵੀ ਹੋਣਗੇ, ਗਰੈਜੂਏਟਸ ਵੀ ਹੋਣਗੇ ਪਤਾ ਨਹੀਂ ਉਹ ਵਿਚਾਰੇ ਕਿਸ ਤਰ੍ਹਾਂ ਇੰਪਲਾਇਮੈਂਟ ਦੇ ਰਜਿਸਟਰਾਂ ਤੇ ਪੰਜ ਸਾਲ ਲਗਾਤਾਰ ਰਹੇ ਹੋਣਗੇ। ਪੰਜ ਸਾਲ ਕੋਈ ਹੀ ਆਦਮੀ ਸ਼ਾਇਦ ਸਬਰ ਕਰ ਸਕਦਾ ਹੋਵੇ। ਪਿਛਲੇ ਸਾਲ ਵਿਚ ਇਸ ਲਈ 17.08 ਲੱਖ ਰੁਪਏ ਰੱਖੇ ਗਏ ਸੀ। ਅਗਰ ਇਨ੍ਹਾਂ ਨੇ ਉਨ੍ਹਾਂ ਨੂੰ 40,50 ਰੁਪਏ ਵੀ ਦੇਣੇ ਹੁੰਦੇ ਤਾਂ ਇਸ ਤੇ ਲੱਗਭੱਗ 30 ਲੱਖ ਰੁਪਏ ਖ਼ਰਚ ਆਉਣੇ ਸਨ। ਪਰ ਪੈਸੇ ਕੋਈ ਨਹੀਂ ਦਿੱਤੇ ਗਏ। ਹੁਣ ਮੈਂ ਸਮਝਦਾ ਹਾਂ ਕਿ ਅਗਰ ਇਹ ਸਕੀਮ ਚਲਾਉਣੀ ਹੈ ਅਤੇ ਇਹ ਚਾਹੁੰਦੇ ਹਨ ਕਿ ਪੰਜਾਬ ਵਿਚ ਬੇਕਾਰੀ ਨਾ ਰਹੇ ਅਤੇ ਜਿਹੜੇ ਬੇਕਾਰ ਹਨ ਤਾਂ ਵੀ ਉਨ੍ਹਾਂ ਨੂੰ ਬੇਕਾਰੀ ਅਲਾਊਂਸ ਮਿਲੇ ਤਾਂ ਸਰਕਾਰ ਨੂੰ ਫਿਰ ਇਹ ਮਿੱਟੀ ਦੇ ਖਿਲੌਣੇ ਨੌਜਵਾਨਾਂ ਨੂੰ ਨਹੀਂ ਦੇਣੇ ਚਾਹੀਦੇ, ਕਾਗਜ਼ਾਂ ਦੇ ਫੁੱਲ ਨਹੀਂ ਦੇਣੇ ਚਾਹੀਦੇ, ਬਲਕਿ ਕੋਈ ਠੋਸ ਕਦਮ ਇਸ ਗੱਲ ਲਈ ਉਠਾਉਣੇ ਚਾਹੀਦੇ ਹਨ। ਚਾਹੇ ਕਰੋੜਾਂ ਰੁਪਿਆ ਖਰਚ ਆਵੇ, ਇਸ ਲਈ ਪੈਸਾ ਰਖਣਾ ਚਾਹੀਦਾ ਹੈ। ਭਾਵੇਂ ਇਹ ਗਰੈਜੂਏਟਸ ਨੂੰ ਦੇਣ ਜਾਂ ਮੈਟ੍ਰਿਕ ਪਾਸ ਨੂੰ ਦੇਣ ਲੇਕਿਨ ਜਿਤਨੇ ਵੀ ਅਨਇੰਪਲਾਇਡ ਨੌਜਵਾਨ ਪੰਜਾਬ ਵਿਚ ਹਨ ਉਨ੍ਹਾਂ ਸਾਰਿਆਂ ਨੂੰ ਇਹ ਅਲਾਊਂਸ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਬੇਕਾਰੀ ਨਾਲ ਫਸਿਆ ਹੋਇਆ ਨੌਜਵਾਨ ਕਈ ਕਿਸਮ ਦੇ ਜੁਰਮਾਂ ਦਾ ਸ਼ਿਕਾਰ ਹੋ ਸਕਦਾ ਹੈ। ਕਈ ਕਿਸਮ ਦੀਆਂ ਭੈੜੀਆਂ ਸੋਸਾਇਟੀਆਂ ਵਿੱਚ ਪੈ ਸਕਦਾ ਹੈ। ਉਹ ਸਟੇਟ ਵਾਸਤੇ ਵੀ ਅਤੇ ਸੋਸਾਇਟੀ ਵਾਸਤੇ ਵੀ ਖ਼ਤਰਨਾਕ ਸਾਬਤ ਹੋ ਸਕਦਾ ਹੈ। ਜਿਸ ਵੇਲੇ ਆਦਮੀ ਮਰਨ ਤੱਕ ਚਲਾ ਜਾਵੇ ਅਤੇ ਉਸ ਨੂੰ ਕੋਈ ਸਹਾਰਾ ਨਾ ਮਿਲੇ ਤਾਂ ਉਹ ਕੁਝ ਵੀ ਕਰ ਸਕਦਾ ਹੈ। ਮੈਨੂੰ ਇਹ ਦੱਸਦੇ ਹੋਏ ਦੁੱਖ ਹੁੰਦਾ ਹੈ ਕਿ ਅਨਇੰਪਲਾਇਡ ਦੀ ਗਿਣਤੀ ਦਿਨ ਬਦਿਨ ਵੱਧ ਰਹੀ ਹੈ। 31 ਦਸੰਬਰ, 1977 ਤਕ ਜਿਹੜਾ ਸਟੇਟਿਸਟੀਕਲ ਐਬਸਟ੍ਰੈਕਟ ਵੰਡਿਆ ਗਿਆ ਹੈ, ਉਸ ਮੁਤਾਬਿਕ ਪੰਜਾਬ ਦੀਆਂ ਇੰਪਲਾਇਮੈਂਟ ਐਕਸਚੇਂਜਾਂ ਦੇ ਲਾਈਵ ਰਜਿਸਟਰਾਂ ਮੁਤਾਬਿਕ ਅਨਇੰਪਲਾਇਡ ਲੋਕਾਂ ਦੀ ਗਿਣਤੀ 3, 59,061 ਹੈ।

ਡਿਪਟੀ ਸਪੀਕਰ ਸਾਹਿਬ, 30 ਸਤੰਬਰ, 1978 ਨੂੰ ਜਿਸ ਵੇਲੇ ਖ਼ਜ਼ਾਨਾ ਮੰਤਰੀ ਸਾਹਿਬ ਤਕਰੀਰ ਕਰ ਰਹੇ ਸਨ ਤਾਂ ਇਨ੍ਹਾਂ ਨੇ ਮੰਨਿਆ ਸੀ ਕਿ 30 ਸਤੰਬਰ, 1978 ਤਕ ਬੇਕਾਰਾਂ ਦੀ ਤਾਦਾਦ ਜੋ ਸੀ, ਉਹ 3,93,000 ਸੀ ਅਤੇ ਹੁਣ ਬੇਕਾਰਾਂ ਦੀ ਤਾਦਾਦ ਹੋਰ ਵੱਧ ਰਹੀ ਹੈ। ਹੁਣ ਇਸ ਬਜਟ ਵਿਚ ਬੇਕਾਰੀ ਦੂਰ ਕਰਨ ਲਈ ਕਿਹਾ ਹੈ ਔਰ ਕਿਹਾ ਹੈ ਕਿ 80 ਹਜ਼ਾਰ ਤੋਂ ਜ਼ਿਆਦਾ ਲੋਕਾਂ ਨੂੰ ਕੰਮ ਦੇਵਾਂਗੇ ਪਰ ਡਿਪਟੀ ਸਪੀਕਰ ਸਾਹਿਬ, ਮੈਨੂੰ ਤਾਂ ਇਸ ਵਿਚ ਕੋਈ ਐਸੀ ਚੀਜ਼ ਨਜ਼ਰ ਨਹੀਂ ਆਈ ਜਿਸ ਵਾਸਤੇ ਠੋਸ ਕਦਮ ਉਠਾਏ ਹੋਣ। ਮੁੜ ਘਿੜ ਕੇ ਇਕੋ ਹੀ ਗੱਲ ਆਖੀ ਗਈ ਹੈ ਕਿ ਰੂਰਲ ਡਿਵੈਲਪਮੈਂਟ ਇੰਟੇਗਰੇਟਿਡ ਸਕੀਮ ਜਿਹੜੀ ਹੈ ਉਹੀ ਅਲਾਦੀਨ ਦਾ ਚਰਾਗ ਹੈ। ਉਹ ਹੀ ਜਾਦੂ ਦਾ ਦੀਵਾ ਹੈ, ਉਹ ਹੀ ਪਿਪਲਾ ਮੂਲ ਹੈ, ਮਤਲਬ ਕਿ ਉਹ ਹੀ ਸਭ ਕੁਝ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਹੀ ਸਕੀਮ ਦੇ ਤਹਿਤ ਇਹ ਗੱਲ ਤਹਿ ਕਰ ਦਿੱਤੀ ਗਈ ਹੈ ਕਿ 500 ਪਿੰਡਾਂ ਨੂੰ ਫੋਕਲ ਪੁਆਇੰਟਾਂ ਦੇ ਤੌਰ ਤੇ ਲਿਆ ਜਾਵੇਗਾ ਅਤੇ ਇਕ ਫੋਕਲ ਪੁਆਇੰਟ ਵਿਚ 5 ਪਿੰਡ ਹੋਣਗੇ। ਇਹ ਗੱਲ ਤਾਂ ਕਲੀਅਰ ਹੋ ਗਈ ਹੈ। ਡਿਪਟੀ ਸਪੀਕਰ ਸਾਹਿਬ, 5,00 ਫੋਕਲ ਪੁਆਇੰਟਾਂ ਦਾ ਮਤਲਬ ਇਹ ਹੈ ਕਿ ਉਨ੍ਹਾਂ ਦੇ ਨਾਲ ਪੰਜ, ਪੰਜ ਪਿੰਡ ਹੋਰ ਜੋੜ ਦੇਣਗੇ ਔਰ ਇਸ ਤਰ੍ਹਾਂ ਨਾਲ ਕੁਲ 13,188 ਪਿੰਡਾਂ ਵਿਚੋਂ ਸਿਰਫ਼ 2,500 ਪਿੰਡਾਂ ਵਿਚ ਇਹ ਸਹੂਲਤਾਂ ਦੇ ਸਕਣਗੇ। ਪਰ ਡਿਪਟੀ ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਪੰਜਾਬ ਗੌਰਮਿੰਟ ਦਾ ਅਜੇ ਤਕ ਇਕ ਵੀ ਫ਼ੋਕਲ ਪੁਆਇੰਟ ਪੂਰਾ ਨਹੀਂ ਹੋਇਆ ਜਿੱਥੇ ਕਿ ਇਹ ਬੇਕਾਰਾਂ ਨੂੰ ਇੰਪਲਾਇਮੈਂਟ ਦੇ ਸਕੇ ਹੋਣ ਜਾਂ ਦੇ ਸਕਣ। ਅੱਜ ਬੇਕਾਰੀ ਦੀ ਇੰਤਹਾ ਹੋ ਗਈ ਹੈ। ਮੈਂ ਕੋਈ ਲਫ਼ਜ਼ ਆਪਣੇ ਮੂੰਹ ਵਿਚੋਂ ਨਹੀਂ ਕਹਿਣਾ ਚਾਹੁੰਦਾ ਲੇਕਿਨ ਇਹ ਚੀਜ਼ ਹੈ ਕਿ ਅਗਰ ਇਸ ਬਿਮਾਰੀ

ਦਾ ਜਲਦੀ ਇਲਾਜ ਨਾ ਕੀਤਾ ਗਿਆ ਤਾਂ ਹੋ ਸਕਦਾ ਹੈ ਕਿ ਬੇਕਾਰ ਲੋਕ, ਜਿਹੜੇ ਕਿ ਸਾਡੇ ਹੀ ਭਰਾ ਹਨ, ਸ਼ਾਇਦ ਕੋਈ ਐਸਾ ਕਦਮ ਨਾ ਉਠਾ ਲੈਣ ਜਿਸ ਨਾਲ ਕਿ ਸਾਨੂੰ ਤਕਲੀਫ ਹੋਵੇ।

ਤੀਸਰੀ ਗੱਲ ਮੈਂ ਇਰੀਗੇਸ਼ਨ ਦੇ ਬਾਰੇ ਕਹਾਂਗਾ .. . . .

**ਸ਼੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਤੁਸੀਂ ਕਿਤਨਾ ਟਾਈਮ ਹੋਰ ਲੈਣਾ ਹੈ ?

**ਡਾਕਟਰ ਕੇਵਲ ਕ੍ਰਿਸ਼ਨ :** ਦਸ ਮਿੰਟ ਦੇ ਦਿਓ ਜੀ। (ਵਿਘਨ)

**ਇਕ ਅਵਾਜ਼:** ਇਨ੍ਹਾਂ ਸਤਾਰਾਂ ਸੈਕਟਰ ਜਾਣਾ ਹੈ ਜੀ।

**ਡਾਕਟਰ ਕੇਵਲ ਕ੍ਰਿਸ਼ਨ :** ਕੀ ਗੱਲ ਹੈ, ਸਤਾਰਾਂ ਸੈਕਟਰ ਯਾਦ ਆ ਰਿਹਾ ਹੈ। (ਹਾਸਾ) ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੰਡੀ ਕੈਨਾਲ ਦਾ ਔਰ ਕੰਡੀ ਏਰੀਆ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਜ਼ਿਕਰ ਕਰਨ ਲਈ ਇਨ੍ਹਾਂ ਦਾ ਮਸ਼ਕੂਰ ਹਾਂ ਲੇਕਿਨ ਇਨ੍ਹਾਂ ਨੂੰ ਉਸ ਸਰਕਾਰ ਦਾ ਵੀ ਮਸ਼ਕੂਰ ਹੋਣਾ ਚਾਹੀਦਾ ਹੈ ਜਿਸ ਨੇ ਇਸ ਪਾਸੇ ਕਦਮ ਉਠਾਏ ਹਨ। ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਕੰਡੀ ਏਰੀਆ, ਕੰਡੀ ਕੈਨਾਲ, ਸ਼ਾਹ ਨਹਿਰ ਦੀ ਐਕਸਟੈਨਸ਼ਨ ਮੁਕੇਰੀਆਂ ਹਾਈਡਲ ਪ੍ਰਾਜੈਕਟ ਦਾ ਜੋ ਕੰਮ ਹੋਇਆ ਹੈ ਉਸ ਦੇ ਵਾਸਤੇ ਪਿਛਲੀ ਸਰਕਾਰ ਨੂੰ ਹੀ ਸੇਹਰਾ ਦਿੱਤਾ ਜਾ ਸਕਦਾ ਹੈ। ਸ਼ਾਹ ਨਹਿਰ ਪ੍ਰੋਜੈਕਟ ਵਾਸਤੇ, ਪੁਲ ਬਣਾਉਣ ਵਾਸਤੇ ਪਿਛਲੀ ਸਰਕਾਰ ਨੇ ਉਪਰਾਲਾ ਕੀਤਾ ਹੈ। ਪਿਛਲੀ ਸਰਕਾਰ ਨੇ ਸਿਰਫ ਨੀਂਹ ਪੱਥਰ ਹੀ ਨਹੀਂ ਰੱਖਿਆ ਬਲਕਿ 7 ਕਰੋੜ ਰੁਪਿਆ ਉਥੇ ਖਰਚ ਹੋ ਚੁਕਿਆ ਸੀ ਔਰ ਹੁਣ ਤਕ ਉਥੇ 13 ਕਰੋੜ ਰੁਪਿਆ ਖਰਚ ਹੋ ਚੁਕਿਆ ਹੈ। ਜਿੱਥੇ ਡਿਪਟੀ ਸਪੀਕਰ ਸਾਹਿਬ, ਸ਼ਾਹ ਨਹਿਰ ਦੇ ਬੰਨ੍ਹ ਬਣਾਉਣ ਦੀ ਸਕੀਮ ਹੈ ਉਸ ਦੇ ਨਾਲ ਹੀ ਸ਼ਾਹ ਨਹਿਰ ਦੀ ਐਕਸਟੈਂਸ਼ਨ ਵੀ ਜੁੜੀ ਹੋਈ ਹੈ। ਇਸ ਲਈ ਮੈਨੂੰ ਯਕੀਨ ਹੈ ਕਿ ਉਹ ਪ੍ਰੋਜੈਕਟ ਪੂਰਾ ਹੋਣ ਤੇ ਇਰੀਗੇਸ਼ਨ ਵਾਸਤੇ ਪਾਣੀ ਮਿਲੇਗਾ।

ਡਿਪਟੀ ਸਪੀਕਰ ਸਾਹਿਬ, ਸੰਨ 1960-61 ਵਿਚ ਪੰਜਾਬ ਵਿਚ 26,44,000 ਹੈਕਟੇਅਰ ਇਰੀਗੇਟਿਡ ਏਰੀਆ ਸੀ ਜਿਹੜਾ ਕਿ 55.9 ਫੀਸਦੀ ਬਣਦਾ ਹੈ। ਜਿਸ ਵੇਲੇ ਪਿਛਲੀ ਸਰਕਾਰ ਹਟੀ ਤਾਂ 50,80,020 ਹੈਕਟੇਅਰ ਏਰੀਆ ਨੂੰ ਇਰੀਗੇਸ਼ਨ ਫੈਸਿਲੀਟੀਜ਼ ਮਿਲਦੀਆਂ ਸਨ ਤੇ ਜਿਸਦੀ ਪਰਸੈਂਟੇਜ ਬਣਦੀ ਸੀ 80.0 ਔਰ ਇਹ ਪਿਛਲੀ ਸਰਕਾਰ ਨੂੰ, ਕਾਂਗਰਸ ਦੀ ਸਰਕਾਰ ਨੂੰ ਉਸ ਦੇ ਦਿੱਤੇ ਹੋਏ ਪਾਣੀ ਪੀ ਪੀ ਕੇ ਉਸ ਨੂੰ ਹੀ ਗਾਲੀਆਂ ਦੇ ਦੇ ਕੇ ਕੋਸਦੇ ਹਨ ਕਿ ਉਸ ਸਰਕਾਰ ਨੇ ਕੁਝ ਨਹੀਂ ਕੀਤਾ। ਉਹ ਆਪਣਾ ਵਕਤ ਭੁੱਲ ਗਏ ਹਨ। ਇਹ ਪਹਿਲਾਂ ਸਰਕਾਰ ਵਿਚ ਆਪ ਵੀ ਰਹੇ ਹਨ, ਹੁਣ ਵੀ ਇਨ੍ਹਾਂ ਵਿਚੋਂ ਕਈ ਸਾਡੇ ਨਾਲ ਰਹੇ ਹਨ ਅਤੇ ਉਹ ਸਾਰੇ ਜਾਣਦੇ ਹਨ ਕਿ ਸਚਾਈ ਕੀ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਕਿਸੇ ਪਿਛਲੀ ਸਰਕਾਰ ਨੇ ਜੇ ਕੋਈ ਚੰਗੀ ਗੱਲ ਕੀਤੀ ਹੋਵੇ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ, ਔਰ ਜੋ ਇਰੀਗੇਸ਼ਨ ਦੀਆਂ ਸਕੀਮਾਂ ਹਨ ਉਹ ਜਲਦੀ ਤੋਂ ਜਲਦੀ ਲਾਗੂ ਕਰਨੀਆਂ ਚਾਹੀਦੀਆਂ ਹਨ।

ਮੈਂ, ਡਿਪਟੀ ਸਪੀਕਰ ਸਾਹਿਬ, ਇਕ ਸਕੀਮ ਦਾ ਜ਼ਿਕਰ ਕਰਨਾ ਚਾਹਵਾਂਗਾ। ਉਹ ਸੀਵਰੇਜ ਔਰ ਵਾਟਰ ਸਪਲਾਈ ਦੀ ਸਕੀਮ ਹੈ। ਇਹ ਕਹਿੰਦੇ ਹਨ ਕਿ ਵਰਲਡ ਬੈਂਕ ਤੋਂ ਇਤਨਾ ਪੈਸਾ ਲਿਆ ਜਾ ਰਿਹਾ ਹੈ ਜਿਸ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਨੂੰ ਇਸ ਤਰ੍ਹਾਂ ਕਰਦੇ ਕਰਦੇ ਇਨ੍ਹਾਂ ਨੇ ਗਹਿਣੇ ਹੀ ਰੱਖ ਦੇਣਾ ਹੈ ਔਰ ਮੈਂ ਸਮਝਦਾ ਹਾਂ ਕਿ ਗਹਿਣੇ ਰੱਖ ਹੀ ਦਿੱਤਾ ਹੋਇਆ ਹੈ। ਇਸ ਸਕੀਮ ਵਿਚ ਮੈਂ ਵੀ ਸਮਝਦਾ ਹਾਂ ਕਿ ਸਰਕਾਰ ਸਾਡੇ ਨਾਲ ਮਤੇਲੀ ਮਾਂ ਵਾਲਾ ਸਲੂਕ ਕਰਦੀ ਹੈ। ਮੈਨੂੰ ਖਿਆਲ ਆ ਗਿਆ ਹੈ ਕਿ ਮੇਰੇ ਮੁਕੇਰੀਆਂ ਸ਼ਹਿਰ ਵਿਚ ਸੀਵਰੇਜ ਅਤੇ ਵਾਟਰ ਸਪਲਾਈ ਦੀ ਸਕੀਮ ਚਾਲੂ ਹੋਣੀ ਹੈ ਲੇਕਿਨ ਮੈਨੂੰ ਅਫਸੋਸ ਹੈ

[ਡਾਕਟਰ ਕੇਵਲ ਕ੍ਰਿਸ਼ਨ]

ਕਿ ਪਿਛਲੇ ਸਾਲ ਤੋਂ ਹੀ ਇਕ ਪੈਸੇ ਦਾ ਕੰਮ ਉਥੇ ਨਹੀਂ ਹੋਇਆ। ਮਿੱਟੀ ਪੱਟੀ ਪਈ ਹੈ, ਸਾਰਾ ਸ਼ਹਿਰ ਉਖਾੜ ਦਿੱਤਾ ਗਿਆ ਹੈ, ਬਾਰਸ਼ਾਂ ਵਿਚ ਉਸ ਸ਼ਹਿਰ ਦਾ ਬੜਾ ਬੁਰਾ ਹਾਲ ਹੋ ਰਿਹਾ ਹੈ, ਪਰ ਉਥੇ ਕੋਈ ਕੰਮ ਨਹੀਂ ਹੋ ਰਿਹਾ। ਇਹ ਇਸ ਕਰਕੇ ਹੋ ਰਿਹਾ ਹੈ ਕਿਉਂਕਿ ਉਥੋਂ ਕਸਬੇ ਤੋਂ ਆਪੋਜ਼ੀਸ਼ਨ ਪਾਰਟੀ ਦਾ ਐਮ. ਐਲ. ਏ. ਜਿੱਤ ਕੇ ਆਇਆ ਹੋਇਆ ਹੈ। ਇਨ੍ਹਾਂ ਨੂੰ ਇਹ ਤਕਲੀਫ ਹੈ, ਇਹ ਇਨ੍ਹਾਂ ਦੀ ਮੈਂਟੈਲਿਟੀ ਹੈ, ਸੋਚ ਹੈ, ਪਰ ਇਹ ਗੱਲ ਅੱਛੀ ਨਹੀਂ ਹੈ।...

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬਿਜਲੀ ਦੀਆਂ ਪ੍ਰਾਪਤੀਆਂ ਦੀ ਗੱਲ ਕਰਦਿਆਂ ਪੁਰਾਣੇ ਪ੍ਰੋਜੈਕਟਾਂ ਦਾ ਹਵਾਲਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਥਰਮਲ ਪਲਾਂਟ ਹੈ, ਬਿਆਸ ਡੈਮ ਹੈ ਜਾਂ ਹੋਰ ਪ੍ਰੋਜੈਕਟ ਹੈ, ਇਹ ਇਕ ਦੂਸਰੇ ਨਾਲ ਜੁੜੇ ਹੋਏ ਹਨ। ਸੰਨ 1971-72 ਵਿਚ 6,216 ਪਿੰਡਾਂ ਨੂੰ ਬਿਜਲੀ ਦਿੱਤੀ ਗਈ ਸੀ ਔਰ ਫਿਰ ਜਦੋਂ ਸਾਡੀ ਸਰਕਾਰ ਦੁਬਾਰਾ ਆਈ ਤਾਂ 13,188 ਪਿੰਡਾਂ ਨੂੰ ਮਤਲਬ ਪੰਜਾਬ ਵਿਚ ਸਾਰੇ ਦੇ ਸਾਰੇ ਪਿੰਡਾਂ ਨੂੰ ਬਿਜਲੀ ਪਹੁੰਚਾ ਦਿੱਤੀ ਗਈ ਸੀ। ਮੈਂ ਸਮਝਦਾ ਹਾਂ ਕਿ ਜੇਕਰ ਠੀਕ ਗੱਲਾਂ ਹੋਣ ਤਾਂ ਉਨ੍ਹਾਂ ਨੂੰ ਠੀਕ ਕਹਿਣਾ ਚਾਹੀਦਾ ਹੈ। ਇਹ ਤੁਹਾਡੇ ਹੀ ਅੰਕੜੇ ਹਨ। ਥੀਨ ਡੈਮ ਬਾਰੇ ਮੈਂ ਕਹਾਂਗਾ ਕਿ ਇਹ ਵੀ ਕੰਮ ਪਹਿਲੀ ਸਰਕਾਰ ਨੇ ਸ਼ੁਰੂ ਕੀਤਾ ਸੀ। ਸੰਨ 1978-79 ਦੀ ਬਜਟ ਤਕਰੀਰ ਵਿਚ ਕਿਹਾ ਹੈ ਕਿ ਉਸ ਤੇ ਲੱਗਭੱਗ ਕਰੋੜ ਰੁਪਏ ਦੇ ਕਰੀਬ ਖਰਚਾ ਹੋ ਚੁਕਿਆ ਹੈ ਔਰ 3.85 ਕਰੋੜ ਖਰਚਣਾ ਹੈ। ਜਿਸ ਤਰ੍ਹਾਂ ਕਿਹਾ ਗਿਆ ਸੀ ਕਿ ਦਸ ਕਰੋੜ ਰੁਪਿਆ ਰੱਖਿਆ ਪਰ ਥੋੜ੍ਹਾ ਹੀ ਖਰਚ ਹੋਇਆ ਹੈ, ਮੈਂ ਸਮਝਦਾ ਹਾਂ ਕਿ ਪੈਸਾ ਰੱਖਣਾ ਹੀ ਉਤਨਾ ਚਾਹੀਦਾ ਹੈ ਜੋ ਖ਼ਰਚ ਹੋ ਜਾਵੇ ਔਰ ਜੋ ਪੈਸਾ ਰਖਿਆ ਜਾਵੇ ਉਸ ਨੂੰ ਖਰਚ ਕਰਨਾ ਚਾਹੀਦਾ ਹੈ। ਸੰਨ 1978-79 ਵਿਚ 4.82 ਕਰੋੜ ਰੁਪਿਆ ਖ਼ਰਚ ਹੋਇਆ ਹੈ ਪਰ ਰੱਖਿਆ ਦਸ ਕਰੋੜ ਸੀ। ਹੁਣ ਉਹ ਕਹਿੰਦੇ ਹਨ ਕਿ 12 ਕਰੋੜ ਰੁਪਿਆ ਰੱਖਿਆ ਹੈ ਪਰ ਮੈਨੂੰ ਖਦਸ਼ਾ ਹੈ ਕਿ ਜੇਕਰ ਹਰਿਆਣਾ ਜਾਂ ਰਾਜਿਸਥਾਨ ਨੇ ਝਗੜਾ ਖੜ੍ਹਾ ਰੱਖਿਆ, ਕਲੀਅਰੈਂਸ ਨਾ ਹੋਣ ਦਿੱਤੀ ਤਾਂ ਮੈਨੂੰ ਡਰ ਹੈ ਕਿ ਇਹ 12 ਕਰੋੜ ਰੁਪਿਆ ਵੀ ਖਰਚ ਨਹੀਂ ਹੋਵੇਗਾ। ਇਸ ਤਰ੍ਹਾਂ ਤੁਹਾਡੇ ਵੱਲੋਂ ਇਸ ਤਰ੍ਹਾਂ ਦੇ ਪ੍ਰੋਜੈਕਟਾਂ ਵਾਸਤੇ ਵਾਅਵੇਲਾ ਨਹੀਂ ਪਾਉਣਾ ਚਾਹੀਦਾ, ਇਸ ਤਰ੍ਹਾਂ ਦੀਆਂ ਚੀਜ਼ਾਂ ਬੜੀ ਖਾਮੋਸ਼ੀ ਨਾਲ ਕਰਨ ਵਾਲੀਆਂ ਹੁੰਦੀਆਂ ਹਨ। ਥੀਨ ਡੈਮ ਦੀ ਗੱਲ ਤਾਂ ਇਹ ਹੈ ਕਿ ਕੰਮ ਤਾਂ ਪਹਿਲਾਂ ਤੋਂ ਹੀ ਚਾਲੂ ਹੈ, ਇਹ ਸਾਡੇ ਵੇਲੇ ਦੀਆਂ ਸਕੀਮਾਂ ਹਨ, ਕੋਈ ਨਵੀਆਂ ਸਕੀਮਾਂ ਨਹੀਂ ਹਨ।

ਡਿਪਟੀ ਸਪੀਕਰ ਸਾਹਿਬ, ਇਕ ਦੋ ਗੱਲਾਂ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ 25 ਕਰੋੜ ਰੁਪਿਆ ਇਨ੍ਹਾਂ ਨੇ ਰੱਖਿਆ ਹੈ ਜਿਹੜਾ ਕਿ ਇੰਟ੍ਰੈਸਟ ਫਰੀ ਲੋਨ ਦਿੱਤਾ ਜਾਵੇਗਾ ਔਰ ਇਹ ਕਿਹਾ ਗਿਆ ਹੈ ਕਿ ਜੋ ਪੂਅਰ ਲੋਕ ਹਨ, ਹਰੀਜਨ ਹਨ ਉਨ੍ਹਾਂ ਨੂੰ ਇਹ ਰੁਪਿਆ ਦਿੱਤਾ ਜਾਵੇਗਾ। ਲੇਕਿਨ ਇਸ ਬਜਟ ਨੂੰ ਮੈਂ ਵੇਖਿਆ ਹੈ, ਇਸ ਵਿਚ ਇਸ ਤਰ੍ਹਾਂ ਦੀ ਕੋਈ ਰਕਮ ਨਹੀਂ ਰੱਖੀ ਗਈ, ਇਹ ਚਾਰ ਮਹੀਨਿਆਂ ਦਾ ਬੱਜਟ ਹੈ, ਅਗਲੇ ਬਾਕੀ ਰਹਿੰਦੇ ਬਜਟ ਵਿਚ ਭਾਵੇਂ ਆ ਜਾਵੇ ਲੇਕਿਨ ਇਸ ਵਿਚ ਕੋਈ ਪ੍ਰੋਵੀਜ਼ਨ ਨਹੀਂ ਹੈ ਕਿ ਉਹ ਪੈਸਾ ਦਿੱਤਾ ਜਾਵੇਗਾ, ਮੈਂ ਇਹ ਸਮਝਦਾ ਹਾਂ ਕਿ ਇਹ ਇਕ ਐਸਾ ਵਾਇਦਾ ਹੈ ਜੋ ਕਿ ਸ਼ਾਇਦ ਇਹ ਪੂਰਾ ਨਾ ਕਰ ਸਕਣ। ਪੰਚਾਇਤਾਂ ਨੂੰ ਪੈਸੇ ਦੇਣ ਬਾਰੇ ਵੀ ਗੱਲ ਬਾਰ ਬਾਰ ਆਈ ਹੈ ਪਰ ਵੋਟ ਆਨ ਅਕਾਊਂਟ ਵਿਚ, ਐਪ੍ਰੋਪਰੀਏਸ਼ਨ ਬਿੱਲ ਵਿਚ ਇਸ ਦੇ ਬਾਰੇ ਵੀ ਕੋਈ ਰਕਮ ਨਹੀਂ ਰੱਖੀ ਗਈ। ਸਰਕਾਰ ਕਿਤੋਂ ਲਿਆ ਕੇ ਵੀ ਦੇ ਸਕਦੀ ਹੈ, ਇਹ ਠੀਕ ਹੈ ਕਿਤੋਂ ਭਾਵੇਂ ਐਡਜਸਟਮੈਂਟ ਕਰਕੇ ਹੀ ਦੇਣਾ ਹੋਵੇ ਪਰ ਇਸ ਚੀਜ਼ ਦਾ ਬੱਜਟ ਵਿਚ ਆਉਣਾ, ਮੈਂ ਸਮਝਦਾ ਹਾਂ, ਕਿ ਜ਼ਰੂਰੀ ਸੀ। ਇਹ ਬੱਜਟ ਚਾਰ ਮਹੀਨੇ ਦਾ ਹੈ ਪਰ ਚਾਰ ਮਹੀਨਿਆਂ ਦੇ ਹਿਸਾਬ ਨਾਲ ਹੀ ਇਸ ਵਿਚ ਪੈਸਾ ਹੋਣਾ ਜ਼ਰੂਰੀ ਸੀ।

ਡਿਪਟੀ ਸਪੀਕਰ ਸਾਹਿਬ, 95 ਫੀਸਦੀ ਡੈਫਿਸਿਟ ਵੀ ਮੰਨਿਆ ਹੈ ਕਿ ਕਾਲਜਾਂ ਨੂੰ ਦੇਵਾਂਗੇ । ਇਹ ਚੀਜ਼ ਬਜਟ ਵਿਚ ਵਿਖਾਈ ਹੈ ਔਰ ਇਥੇ ਵੀ ਵਿਖਾਈ ਹੈ ਪਰ ਉਹ ਰਕਮ ਵੀ ਕਾਲਜਾਂ ਵਾਸਤੇ ਨਹੀਂ ਹੈ। ਵਾਇਦਾ ਜ਼ਰੂਰ ਕੀਤਾ ਗਿਆ ਹੈ ਲੇਕਿਨ ਉਸਨੂੰ ਪੂਰਾ ਨਹੀਂ ਕੀਤਾ ਗਿਆ। ਵਾਇਦਾ ਕਰਕੇ ਇਸ ਤਰ੍ਹਾਂ ਮੁੱਕਰ ਜਾਣਾ ਜਾਂ ਵਾਇਦਾ ਪੂਰਾ ਕਰਨ ਲਈ ਪ੍ਰੋਵੀਜ਼ਨ ਨਾ ਕਰਨਾ ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੈ।...

ਡਿਪਟੀ ਸਪੀਕਰ ਸਾਹਿਬ, ਪਨਸਪ ਦੀਆਂ ਦੁਕਾਨਾਂ ਦੀ ਜੋ ਹਾਲਤ ਹੈ ਉਸ ਬਾਰੇ ਕੱਲ ਵਜ਼ੀਰ ਸਾਹਿਬ ਵੀ ਕਹਿ ਰਹੇ ਸਨ ਕਿ ਹਸਪਤਾਲ ਅਤੇ ਪਨਸਪ ਦੀਆਂ ਦੁਕਾਨਾਂ ਇਕੋ ਜਿਹੀਆਂ ਹੋ ਗਈਆਂ ਹਨ। ਹਸਪਤਾਲਾਂ ਵਿਚ ਵੀ ਘਾਟਾ ਪੈਂਦਾ ਹੈ ਅਤੇ ਪਨਸਪ ਦੀਆਂ ਦੁਕਾਨਾਂ ਤੇ ਵੀ ਘਾਟਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਜੇ ਇਸ ਤਰ੍ਹਾਂ ਦੀ ਸੋਚ ਕਿਸੇ ਮਨਿਸਟਰ ਦੀ ਹੋਵੇ ਤਾਂ ਇਹ ਕਈ ਕਨਸਟ੍ਰਕਟਿਵ ਸੋਚ ਨਹੀਂ ਹੈ। ਜਿਸ ਤਰ੍ਹਾਂ ਮੇਰੇ ਮੋਹਤਰਮ ਸਾਥੀ, ਸਰਦਾਰ ਬਲਵੰਤ ਸਿੰਘ ਜੀ ਨੇ ਵੀ ਸਪੀਚ ਕਰਦੇ ਹੋਏ ਕਿਹਾ ਸੀ, ਭਾਵੇਂ ਉਹ ਗਲਤੀ ਨਾਲ ਹੀ ਕਹਿ ਗਏ ਕਿ 6 ਮਹੀਨੇ ਹੋ ਗਏ ਹਨ ਇਥੇ ਕੋਈ ਕਰਾਈਮ ਨਹੀਂ ਹੋਇਆ। ਹਾਲਾਂਕਿ ਕਰਾਈਮਜ਼ ਹੋਏ ਹਨ ਔਰ ਰੋਜ਼ ਹੁੰਦੇ ਹਨ ਔਰ ਇਹ ਬੰਦ ਨਹੀਂ ਕਰ ਸਕਦੇ । ਇਸੇ ਤਰ੍ਹਾਂ ਹੀ ਇਕ ਵਜ਼ੀਰ ਨੇ ਕਿਹਾ ਸੀ ਕਿ ਕਾਂਗਰਸ ਦੇ ਰਾਜ ਵੇਲੇ 100 ਰੁਪਏ ਕੁਇੰਟਲ ਕਾਟਨ ਦਾ ਭਾਅ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹੋਜਿਹੀਆਂ ਗਲਤੀਆਂ ਇਨ੍ਹਾਂ ਨੂੰ ਨਹੀਂ ਕਰਨੀਆਂ ਚਾਹੀਦੀਆਂ। ਸ਼ਾਇਦ ਇਹ ਭੁੱਲ ਗਏ ਹਨ ਕਿ 500 ਰੁਪਏ ਕੁਇੰਟਲ ਤਕ ਅਸੀਂ ਕਾਟਨ ਦਾ ਭਾਅ ਲੈ ਗਏ ਸੀ । ਇਸ ਲਈ ਮੈਂ ਇਨ੍ਹਾਂ ਨੂੰ ਇਹ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਬੋਲਦੇ ਹੋਏ ਹਕੀਕਤ ਨੂੰ ਸਾਹਮਣੇ ਰਖਣਾ ਚਾਹੀਦਾ ਹੈ ਔਰ ਉਸ ਬਾਰੇ ਕੋਈ ਗਲਤ ਬਿਆਨੀ ਨਹੀਂ ਕਰਨੀ ਚਾਹੀਦੀ। (ਘੰਟੀ)

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਐਡਮਨਿਸਟਰੇਸ਼ਨ ਬਾਰੇ ਵੀ ਕਹਿਣੀ ਚਾਹੁੰਦਾ ਹਾਂ। ਅੱਜ ਐਡਮਨਿਸਟਰੇਸ਼ਨ ਵਿਚ ਜਿਸ ਤਰ੍ਹਾਂ ਧਾਂਧਲੀ ਪਈ ਹੋਈ ਹੈ ਉਸ ਦੀ ਤਸਵੀਰ ਸਾਨੂੰ ਐਤਕੀ ਸੈਸ਼ਨ ਵਿਚ ਬੈਠੇ ਬੈਠੇ ਨਜ਼ਰ ਆਈ ਹੈ। ਉਹ ਕਿਸ ਤਰ੍ਹਾਂ ਨਜ਼ਰ ਆਈ ਹੈ ? ਉਹ ਇਸ ਤਰ੍ਹਾਂ ਨਜ਼ਰ ਆਈ ਹੈ ਕਿ ਅਸੀਂ ਵੇਖਦੇ ਹਾਂ ਕਿ ਪਿਛਲੇ ਕਈ ਦਿਨਾਂ ਤੋਂ ਕੋਈ ਮੈਂਬਰ ਕਿਸੇ ਵਜ਼ੀਰ ਦੇ ਮਗਰ ਲਗਾ ਹੋਇਆ ਹੈ ਅਤੇ ਕੋਈ ਮੈਂਬਰ ਕਿਸੇ ਵਜ਼ੀਰ ਦੇ ਮਗਰ ਲਗਾ ਹੋਇਆ ਹੈ। ਜਿਸ ਤੋਂ ਇਨ੍ਹਾਂ ਦੀ ਏਕਤਾ ਦਾ ਸਬੂਤ ਸਾਫ ਨਜ਼ਰ ਆਉਂਦਾ ਹੈ। ਕੁਝ ਦਿਨ ਹੋਏ ਮੈਨੂੰ ਇਨ੍ਹਾਂ ਦੀ ਐਡਮਨਿਸਟਰੇਸ਼ਨ ਦੇ ਇਕ ਅਫ਼ਸਰ ਮਿਲੇ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਐਡਮਨਿਸਟ੍ਰੇਸ਼ਨ ਦਾ ਕੀ ਹਾਲ ਹੈ ਤਾਂ ਉਹ ਕਹਿਣ ਲਗੇ ਕਿ ਐਡਮਨਿਸਟ੍ਰੇਸ਼ਨ ਦਾ ਹਾਲ ਨਾ ਪੁਛੋ। ਇਕ ਪਾਸੇ ਅਕਾਲੀ ਮੈਂਬਰ ਆ ਜਾਂਦਾ ਹੈ ਕਿ ਇਹ ਕੰਮ ਕਰੋ ਅਤੇ ਦੂਜੇ ਪਾਸੇ ਜਨਤਾ ਪਾਰਟੀ ਦਾ ਮੈਂਬਰ ਆ ਜਾਂਦਾ ਹੈ ਇਹ ਕੰਮ ਕਰੋ। ਫਿਰ ਕੋਈ ਸੋਸ਼ਲਿਸਟ ਪਾਰਟੀ ਦਾ ਲੀਡਰ ਆ ਜਾਂਦਾ ਹੈ ਕਿ ਇਹ ਕੰਮ ਕਰੋ। ਫਿਰ ਅਗੋਂ ਸੋਸ਼ਲਿਸਟ ਪਾਰਟੀ ਦੇ ਵੀ ਦੋ ਧੜੇ ਹਨ। ਇਕ ਸੋਸ਼ਲਿਸਟ ਦਾ ਪੈਰਲਿਲ ਧੜਾ ਬਣਿਆ ਹੋਇਆ ਹੈ ਉਹ ਆ ਕੇ ਕਹਿੰਦੇ ਹਨ ਕਿ ਇਹ ਕੰਮ ਕਰੋ। ਸੋ ਉਹ ਕਹਿਣ ਲਗੇ ਕਿ ਇਸ ਖਿਚੜੀ ਗੌਰਮਿੰਟ ਵਿਚ ਇਹ ਹਾਲ ਹੋ ਰਿਹਾ ਹੈ ਜਿਸ ਤਰ੍ਹਾਂ ਕਿ ਇਕ ਖਾਣੇ ਲਈ ਕੋਈ ਸਬਜ਼ੀ ਬਣਾਉਣ ਵਾਸਤੇ 10 ਬਾਵਰਚੀ ਲਗੇ ਹੋਣ ਤਾਂ ਤੁਸੀਂ ਆਪ ਸੋਚੋ ਕਿ ਉਸ ਸਬਜ਼ੀ ਦਾ ਕੀ ਹਾਲ ਹਵੇਗਾ।

**ਸਾਥੀ ਰੂਪ ਲਾਲ :** ** ** *

**Mr. Deputy Speaker**: This is no point of order.

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇੰਡਸਟਰੀ ਦੇ ਬਾਰੇ ਵੀ ਦੱਸਣਾ ਚਾਹੁੰਦਾ ਹਾਂ। ਇੰਡਸਟਰੀ ਵਾਸਤੇ ਜਦੋਂ ਸ਼ਰਮਾ ਜੀ ਨੇ ਕਿਹਾ ਕਿ 1 ਫੀਸਦੀ ਪੈਸਾ ਰਖਿਆ ਗਿਆ ਹੈ ਤਾਂ ਇਨ੍ਹਾਂ ਨੇ ਕਿਹਾ ਕਿ ਨਹੀਂ 13 ਕਰੋੜ ਰੁਪਿਆ ਰਖਿਆ ਹੈ। ਮੈਂ ਕਹਿੰਦਾ ਹਾਂ ਕਿ 13 ਕਰੋੜ ਰੁਪਏ ਦਾ ਮਤਲਬ ਇਹ ਹੈ ਕਿ 5 ਫੀਸਦੀ ਪੈਸਾ ਪਲਾਨ ਬਜਟ ਵਿਚ ਰੱਖਿਆ ਹੈ। ਮੈ ਸਮਝਦਾ ਹਾਂ ਕਿ ਜੇ ਇਨ੍ਹਾਂ ਨੇ ਇੰਡਸਟਰੀ ਦੀ ਡਾਈਵਰਸੀਫਿਕੇਸ਼ਨ ਕਰਨੀ ਹੈ ਤਾਂ ਇਨ੍ਹਾਂ ਨੂੰ ਇਸ ਵਾਸਤੇ ਪੈਸਾ ਜ਼ਿਆਦਾ ਰਖਣਾ ਚਾਹੀਦਾ ਸੀ। ਇਸ ਪੈਸੇ ਨਾਲ ਇੰਡਸਟਰੀ ਕਿਸ ਤਰ੍ਹਾਂ ਚਲੇਗੀ ? ਇੰਡਸਟਰੀ ਦਾ ਤਾਂ ਅੱਗੇ ਹੀ ਭੱਠਾ ਬੈਠਿਆ ਹੋਇਆ ਹੈ। ਕਿਸੇ ਨੂੰ ਕੋਲਾਂ ਨਹੀਂ ਮਿਲਦਾ, ਕਿਸੇ ਨੂੰ ਲੋਹਾ ਨਹੀਂ ਮਿਲਦਾ। ਸਭ ਬਲੈਕ ਵਿਚ ਜਾ ਰਿਹਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਇੰਡਸਟਰੀ ਦੀ ਡਾਈਵਰਸੀਫਿਕੇਸ਼ਨ ਕਰਨਾ ਚਾਹੁੰਦੇ ਹੋ ਅਤੇ ਹੈਵੀ ਅਤੇ ਸਮਾਲ ਇੰਡਸਟਰੀ ਵਧਾਉਣਾ ਚਾਹੁੰਦੇ ਹੋ ਤਾਂ ਇਸ ਵਾਸਤੇ ਪੈਸਾ ਜ਼ਿਆਦਾ ਰਖਣਾ ਚਾਹੀਦਾ ਸੀ । (ਘੰਟੀ)

ਡਿਪਟੀ ਸਪੀਕਰ ਸਾਹਿਬ, ਅੱਗੇ ਜਿਹੜੀ ਜ਼ਮੀਨ ਕਸਟੋਡੀਅਨ ਦੀ 5 ਏਕੜ ਹਰੀਜਨਾਂ ਨੂੰ ਮਿਲਦੀ ਸੀ ਹੁਣ ਉਸ ਵਿਚ ਇਨ੍ਹਾਂ ਨੇ ਘਪਲਾ ਹੀ ਪਾ ਦਿੱਤਾ ਹੈ (ਘੰਟੀ) ਮੈਂ ਸਮਝਦਾ ਹਾਂ ਕਿ ਇਹ ਜ਼ਰੂਰ ਦੂਰ ਹੋਣਾ ਚਾਹੀਦਾ ਹੈ। ਇਥੇ ਐਫ. ਐਮ. ਸਾਹਿਬ ਨੇ ਕਿਹਾ ਹੈ ਕਿ ਅਸੀ ਅਮੀਰਾਂ ਵਿਚੋਂ ਖੂਨ ਕਢ ਕੇ ਗਰੀਬਾਂ ਵਿਚ ਪਾਉਣਾ ਹੈ ਪਰ ਸਾਨੂੰ ਨਜ਼ਰ ਤਾਂ ਇਹ ਆਉਂਦਾ ਹੈ ਕਿ ਇਹ ਗਰੀਬਾਂ ਦਾ ਖੂਨ ਅਮੀਰਾਂ ਵਿਚ ਪਾ ਰਹੇ ਹਨ । ਇਹ ਸਰਕਾਰ ਮਨਾਪਿਲਸਟਾਂ ਅਤੇ ਵਡੇ ਵਡੇ ਸ਼ਰਮਾਇਦਾਰਾਂ ਅਤੇ ਵਪਾਰੀਆਂ ਦੀ ਸਰਕਾਰ ਹੈ ਜਿਸ ਨੂੰ ਹਰੀਜਨਾਂ ਨਾਲ, ਗਰੀਬਾਂ ਨਾਲ ਅਤੇ ਵਰਕਰਜ਼ ਨਾਲ ਕੋਈ ਹਮਦਰਦੀ ਨਹੀਂ।

**ਸ੍ਰੀ ਹਰਬੰਸ ਲਾਲ** (handwritten: ਹਰਕ੍ਰਿਸ਼ਨ ਲਾਲ) **ਖੰਨਾ** (ਅੰਮ੍ਰਿਤਸਰ, ਉੱਤਰ) : ਡਿਪਟੀ ਸਪੀਕਰ ਸਾਹਿਬ, ਮੈ ਇਸ ਵੋਟ ਆਨ ਅਕਾਉਂਟ ਦੇ ਹੱਕ ਵਿਚ ਬੋਲਣ ਲਈ ਖੜਾ ਹੋਇਆ ਹਾਂ । ਇਸ ਸਬੰਧ ਵਿਚ ਪਹਿਲੀ ਗਲ ਤਾਂ ਮੈਂ ਇਨ੍ਹਾਂ ਦੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨੈਚੂਰਲ ਕਲੈਮਿਟੀ ਵਾਸਤੇ ਪੈਸਾ ਰਖਿਆ ਹੈ ਇਹ ਬਹੁਤ ਅੱਛਾ ਸਟੈਪ ਹੈ। ਇਸ ਪੈਸੇ ਨਾਲ ਗਾਹੇ ਬਗਾਹੇ ਕਿਸਾਨ ਨੂੰ ਉਸ ਦੀ ਫਸਲ ਖ਼ਰਾਬ ਹੋਣ ਤੇ ਜਾਂ ਉਸ ਦੇ ਖੇਤਾਂ ਦਾ ਬਹੁਤ ਜ਼ਿਆਦਾ ਜ਼ਿਆਦਾ ਨੁਕਸਾਨ ਹੋਣ ਤੇ ਉਸ ਦੀ ਕੁਝ ਮਦਦ ਹੋ ਸਕਦੀ ਹੈ। ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਪਿੰਡਾਂ ਵਿਚ ਰਹਿੰਦੇ ਹਨ ਉਨ੍ਹਾਂ ਦੀ ਸਹਾਇਤਾ ਵਾਸਤੇ ਇਹ ਸਰਕਾਰ ਦੀ ਬੜੀ ਕਨਸਟ੍ਰਕਟਿਵ ਐਪਰੋਚ ਹੈ। ਪਰ ਜਿਹੜੇ ਸ਼ਹਿਰਾਂ ਵਿਚ ਰਹਿੰਦੇ ਹਨ ਉਨ੍ਹਾਂ ਨਾਲ ਇਹ ਵਿਤਕਰੇ ਵਾਲੀ ਗੱਲ ਹੈ। ਜਿਹੜੇ ਲੋਕ ਅਰਬਨ ਵਿਚ ਰਹਿੰਦੇ ਹਨ ਅਗਰ ਉਨ੍ਹਾਂ ਦਾ ਕਿਸੇ ਨੈਚੂਰਲ ਕਲੈਮਿਟੀ ਨਾਲ, ਕੋਈ ਬਾਰਸ਼ ਆ ਗਈ ਜਾਂ ਕਿਤੇ ਬਾਈ ਚਾਂਸ ਅਗ ਲੱਗ ਜਾਵੇ ਤਾਂ ਇਹੋ ਜਿਹੇ ਜਿਹੜੇ ਐਕਸੀਡੈਂਟ ਹੁੰਦੇ ਹਨ, ਉਸ ਵਕਤ ਉਨ੍ਹਾਂ ਦੀ ਕਿਸੇ ਨਾ ਕਿਸੇ ਤਰੀਕੇ ਨਾਲ ਮਦਦ ਕਰਨੀ ਚਾਹੀਦੀ ਹੈ। ਇਸ ਨਾਲ ਆਮ ਪਬਲਿਕ ਨੂੰ ਰਿਲੀਫ ਮਿਲੇਗਾ। ਇਹ ਮੇਰਾ ਸੁਝਾਵ ਹੈ।

ਦੂਸਰਾ ਮੇਰੇ ਸਾਥੀ ਨੇ ਹੁਣੇ ਹੀ ਕਿਹਾ ਹੈ ਕਿ ਇਥੇ ਲਾ ਐਂਡ ਆਰਡਰ ਦੀ ਪੁਜ਼ੀਸ਼ਨ ਬੜੀ ਖਰਾਬ ਹੈ। ਮੈਂ ਇਸ ਗੱਲ ਤੇ ਬੜਾ ਹੈਰਾਨ ਹੋਇਆ। ਮੈਂ ਸੋਚਿਆ 'ਛੱਜ ਤਾਂ ਬੋਲੇ, ਛਾਨਣੀ ਕੀ ਬੋਲੇ'। ਡਿਪਟੀ ਸਪੀਕਰ ਸਾਹਿਬ, 4 ਦਿਨ ਦਾ ਵਾਕਿਆ ਹੈ ਇਹ ਟ੍ਰਿਬਿਊਨ ਵਿਚ ਆਇਆ ਹੈ ਕਿ 'ਰਾਊਡੀਇਜ਼ਮ ਇਨ ਕੋਰਟਸ'। ਇਹ ਰਾਊਡੀਇਜ਼ਮ ਕਰੀਏਟ ਕਰਨ ਵਾਲੇ ਕੌਣ ਹਨ ? ਸੰਜੇ ਗਾਂਧੀ ਜਿਹੜਾ ਇਨ੍ਹਾਂ ਦਾ ਹੀਰੋ ਬਣਿਆ ਹੋਇਆ ਸੀ, ਜਿਸ ਦੀ ਜੁਤੀ ਲੱਥ ਗਈ ਤਾਂ ਉਸ ਨੂੰ ਚੁੱਕਣ ਵਾਸਤੇ ਗਿਆਨੀ ਜ਼ੈਲ ਸਿੰਘ ਜੀ ਦੌੜੇ.. ..

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਰੂਲਜ਼ ਵਿਚ ਬੜਾ ਕਲੀਅਰ ਹੈ ਕਿ ਜਿਹੜਾ ਆਦਮੀ ਆਪਣੇ ਆਪ ਨੂੰ ਇਥੇ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਨਾਂ ਨਹੀਂ ਲੈਣਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ** : ਇਹ ਤੁਹਾਡੀ ਗਲ ਠੀਕ ਹੈ ਕਿ ਜਿਹੜਾ ਆਦਮੀ ਇਥੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਨਾਂ ਇਥੇ ਨਹੀਂ ਲੈਣਾ ਚਾਹੀਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਠੀਕ ਹੈ, ਮੈਂ ਫਾਰਮਰ ਚੀਫ ਮਨਿਸਟਰ ਕਹਿ ਲੈਂਦਾ ਹਾਂ । ਦਿੱਲੀ ਵਿਚ ਜਿਨ੍ਹਾਂ ਨੇ ਅਦਾਲਤ ਦੇ ਅੰਦਰ ਹੁੱਲੜ ਬਾਜ਼ੀ ਕੀਤੀ ਅਤੇ ਅਦਾਲਤ ਦਾ ਨੁਕਸਾਨ ਕੀਤਾ, ਫਾਈਲਾਂ ਦਾ ਨੁਕਸਾਨ ਕੀਤਾ, ਅੱਜ ਉਹ ਲੋਕ ਕਹਿ ਰਹੇ ਹਨ ਕਿ ਇਥੇ ਲਾ ਐਂਡ ਆਰਡਰ ਦੀ ਪੋਜ਼ੀਸ਼ਨ ਖਰਾਬ ਹੋ ਰਹੀ ਹੈ। ਮੈਂ ਇਹ ਕਹਿਣਾ ਚਾਹੁੰਦਾਂ ਹਾਂ ਕਿ ਐਸੇ ਲੋਕਾਂ ਨੂੰ ਕਿਉਂ ਸਜ਼ਾ ਨਹੀਂ ਦਿੱਤੀ ਗਈ । ਡਿਪਟੀ ਸਪੀਕਰ ਸਾਹਿਬ, ਤੁਸੀਂ ਪਟਿਆਲਾ ਜੇਲ ਵਿਚ 18–19 ਮਹੀਨੇ ਰਹੇ ਹੋ, ਤੁਹਾਨੂੰ ਤਾਂ ਚੰਗੀ ਤਰ੍ਹਾਂ ਪਤਾ ਹੀ ਹੈ ਕਿ ਉਸ ਵੇਲੇ ਕਿਸ ਤਰ੍ਹਾਂ ਜ਼ੁਲਮ ਕੀਤਾ ਜਾਂਦਾ ਰਿਹਾ ਹੈ। ਉਸ ਵੇਲੇ ਕਿਸ ਤਰੀਕੇ ਨਾਲ ਸ੍ਰੀ ਭੀਮ ਸੈਨ ਸੱਚਰ ਅਤੇ ਸ੍ਰੀ ਜੈ ਪ੍ਰਕਾਸ਼ ਨਾਰਾਇਨ ਵਰਗੇ, ਜਿਹੜੇ ਹਿਦੁਸਤਾਨ ਦੇ ਬਹੁਤ ਬੜੇ ਨੇਤਾ ਹਨ ਇਨ੍ਹਾਂ ਨੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਬਗੈਰ ਕਿਸੇ ਕਾਰਨ ਉਨ੍ਹਾਂ ਨੂੰ ਜੇਲ੍ਹਾਂ ਦੇ ਵਿਚ ਡੀ. ਆਈ. ਆਰ. ਜਾਂ ਮੀਸਾ ਦੇ ਅਧੀਨ ਬੰਦ ਕਰੀ ਰਖਿਆ ਸੀ ਜਦ ਕਿ ਉਹ ਮੰਗ ਕਰ ਰਹੇ ਸਨ ਕਿ ਦੇਸ਼ ਦੇ ਵਿਚ ਡੈਮੋਕਰੇਸੀ ਆਉਣੀ ਚਾਹੀਦੀ ਹੈ। ਡੈਮੋਕਰੇਸੀ ਦੇ ਨਾਂ ਤੇ ਇਨ੍ਹਾਂ ਆਪੋਜ਼ੀਸ਼ਨ ਵਾਲਿਆਂ ਨੂੰ ਕਾਂਗਰਸੀਆਂ ਨੂੰ ਅਲਰਜੀ ਹੋ ਗਈ ਤੇ ਇਨ੍ਹਾਂ ਨੇ ਉਨ੍ਹਾਂ ਨੂੰ ਜੇਲ੍ਹਾਂ ਦੇ ਅੰਦਰ ਬੰਦ ਕਰ ਦਿੱਤਾ । ਡਿਪਟੀ ਸਪੀਕਰ ਸਾਹਿਬ, ਤੁਸੀਂ ਬਟਾਲਾ ਮਿਉਂਸਪਲ ਕਮੇਟੀ ਦੇ ਪ੍ਰਧਾਨ ਸੀ ਔਰ ਤੁਹਾਨੂੰ ਪ੍ਰਧਾਨਗੀ ਦੇ ਪਦ ਤੋਂ ਹਟਾਉਣ ਲਈ ਇਨ੍ਹਾਂ ਨੇ ਕੀ ਕੁਝ ਨਹੀਂ ਕੀਤਾ । ਐਮਰਜੈਂਸੀ ਦਾ ਫਾਇਦਾ ਉਠਾ ਕੇ ਇਨ੍ਹਾਂ ਨੇ ਤੁਹਾਨੂੰ ਹਟਾ ਦਿੱਤਾ । ਜਦ ਕਿ ਇਹ ਡੈਮੋਕਰੇਸੀ ਦਾ ਹਨਨ ਕਰਦੇ ਖੁਦ ਰਹੇ ਹਨ ਪਰ ਅੱਜ ਹੁਣ ਸਾਨੂੰ ਕਹਿੰਦੇ ਹਨ ਕਿ ਤੁਸੀਂ ਮਿਉਂਸਪਲ ਕਮੇਟੀਆਂ ਦੇ ਚੋਣਾਂ ਨਹੀਂ ਕਰਵਾ ਰਹੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜੂਨ, 1953 ਦੇ ਵਿਚ ਅੰਮ੍ਰਿਤਸਰ ਮਿਊਂਸਪਲ ਕਮੇਟੀ ਦੀਆਂ ਚੋਣਾਂ ਹੋਈਆਂ ਸਨ, ਫਿਰ ਉਸ ਤੋਂ ਬਾਦ ਸਤੰਬਰ, 1967 ਦੇ ਵਿਚ ਚੋਣਾਂ ਹੋਈਆਂ ਸਨ । ਯਾਨੀ 14 ਸਾਲਾਂ ਤੋਂ ਬਾਦ ਇਨ੍ਹਾਂ ਨੇ ਖੁਦ ਮਿਊਂਸਪਲ ਕਮੇਟੀ ਦੀਆਂ ਚੋਣਾਂ ਕਰਵਾਈਆਂ ਸਨ। ਇਸੇ ਤਰ੍ਹਾਂ ਪਠਾਨਕੋਟ ਦੀ ਗੱਲ ਲੈ ਲਵੋ, ਉਥੇ 1965 ਦੇ ਵਿਚ ਚੋਣਾਂ ਹੋਈਆਂ ਸਨ ਅਤੇ ਉਹ ਵੀ 10 ਸਾਲਾਂ ਦੇ ਬਾਦ ਹੋਈਆਂ ਸਨ । ਇਹ ਤਕਰੀਬਨ 10–12 ਸਾਲ ਤੱਕ ਚੋਣਾਂ ਨਹੀਂ ਕਰਵਾਂਦੇ ਰਹੇ। ਕੀ ਉਸ ਸਮੇਂ ਡੈਮੋਕਰੇਸੀ ਦਾ ਹਨਨ ਨਹੀਂ ਸੀ ? ਇਸ ਤਰ੍ਹਾਂ ਹਰ ਇਹ ਆਪ ਐਕਸੈਸਿਜ਼ ਕਰਦੇ ਰਹੇ ਹਨ (ਇਸ ਸਮੇਂ ਵਿੱਤ ਮੰਤਰੀ, ਸਰਦਾਰ ਬਲਵੰਤ ਸਿੰਘ, ਹਾਊਸ ਵਿਚ ਆਪਣੀ ਸੀਟ ਤੇ ਆ ਕੇ ਬੈਠ ਗਏ ) ਹੁਣ ਸਰਦਾਰ ਬਲਵੰਤ ਸਿੰਘ ਹਾਊਸ ਦੇ ਵਿਚ ਆ ਗਏ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਰਬਨ ਡਿਵੈਲਪਮੈਂਟ ਦੇ ਲਈ ਸਟੈਪ ਚੁੱਕੇ ਗਏ ਹਨ। ਇਹ (ਵਿਰੋਧੀ ਪਾਰਟੀ ਵਲ ਇਸ਼ਾਰਾ ) ਖੁਦ ਪਿਛਲੇ 30 ਸਾਲਾਂ ਦੇ ਵਿਚ ਪੰਜਾਬ ਲਈ ਕੁਝ ਨਹੀਂ ਕਰ ਸਕੇ। ਹੁਣ ਇਨ੍ਹਾਂ ਵਿਕਾਸ ਦੇ ਕੰਮਾ ਨੂੰ ਵੇਖ ਕੇ ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਇਹ ਸਰਕਾਰ ਵਧਾਈ ਦੀ ਪਾਤਰ ਹੈ। ਇਥੋਂ ਤੱਕ ਕਿ ਸ਼ਹਿਰਾਂ ਅਤੇ ਪਿੰਡਾਂ ਦੇ ਵਿਚ ਸੀਵਰੇਜ ਲੇਅ ਕੀਤੇ ਜਾ ਰਹੇ ਹਨ ਅਤੇ ਇਹ ਕੰਮ 1981 ਤੱਕ ਮੁਕੰਮਲ ਹੋ ਜਾਣਾ ਹੈ। ਇਸ ਵੇਲੇ ਸੀਵਰੇਜ ਦਾ ਕੰਮ ਵਾਰ ਫੁਟਿੰਗ ਤੇ ਚਲ ਰਿਹਾ ਹੈ। ਸਾਡੀ ਸਰਕਾਰ ਦੀ ਪਾਲਿਸੀ ਹੈ ਕਿ ਲੋਕਾਂ ਦੀ ਭਲਾਈ ਕਰਨੀ ਹੈ। ਲੋਕਾਂ ਨੂੰ ਜ਼ਮੀਨ ਦੇਣੀ ਹੈ ਅਤੇ ਉਨ੍ਹਾਂ ਨੂੰ ਹਰ ਪ੍ਰਕਾਰ ਦਾ ਜਸਟਿਸ ਦੇਣਾ ਹੈ ਤਾਂਕਿ ਕਿਸੇ ਦੇ ਨਾਲ ਕੋਈ ਬੇਇਨਸਾਫੀ ਨਾ ਹੋਵੇ। ਕਿਸੇ ਨਾਲ ਕੋਈ ਧੱਕਾ ਨਾ ਹੋਵੇ । ਪੰਜਾਬ ਸਰਕਾਰ ਇਸ ਗੱਲ ਦੇ ਵਿਚ ਵਿਸ਼ਵਾਸ ਰੱਖਦੀ ਹੈ। ਅਸੀਂ ਉਸਾਰੀ ਦੇ ਕੰਮਾਂ ਵਿਚ ਵਿਸ਼ਵਾਸ ਰੱਖਦੇ ਹਾਂ । ਜੇ ਅਸੀਂ ਲੋਕਾਂ ਨੂੰ ਮਕਾਨ ਬਣਾ ਕੇ ਦੇ ਨਹੀਂ ਸਕਦੇ ਤਾਂ ਫਿਰ ਸਾਨੂੰ ਉਨ੍ਹਾਂ ਦੇ ਮਕਾਨਾਂ ਨੂੰ ਢਾਹੁਣ ਦਾ ਵੀ ਕੋਈ ਹੱਕ ਨਹੀਂ ਹੈ। ਡਿਪਟੀ ਕਮਿਸ਼ਨਰ ਸਾਹਿਬ, ਅੰਮ੍ਰਿਤਸਰ ਸ਼ਹਿਰ ਵਿਚ ਮਿਊਂਸਪਲ ਕਾਰਪੋਰੇਸ਼ਨ ਹੈ ਅਤੇ ਉਥੇ ਇਕ ਇਮਪਰੂਵਮੈਂਟ ਟਰਸਟ ਵੀ ਹੈ। ਜੇ ਇਸ ਟਰੱਸਟ ਨੂੰ ਡੈਮੋਲਿਸ਼ਨ ਕਹਿ ਦਈਏ ਤਾਂ ਚੰਗੀ ਗੱਲ ਹੋਵੇਗੀ । ਇਸ ਦੇ ਵਿਚ ਕੋਈ ਮਾੜੀ ਗੱਲ ਨਹੀਂ ਹੋਵੇਗੀ। ਇਸ ਟਰਸਟ ਨੇ 10–12 ਸਕੀਮਾਂ ਨੂੰ ਨੋਟੀਫਾਈ

[ਸ੍ਰੀ ਹਰਬੰਸ ਲਾਲ ਖੰਨਾ]

ਕੀਤਾ ਹੋਇਆ ਹੈ ਔਰ ਇਨ੍ਹਾਂ ਸਕੀਮਾਂ ਦੀ ਨੋਟੀਫੀਕੇਸ਼ਨ ਕੀਤੇ ਨੂੰ 15, 18 ਜਾਂ 20 ਸਾਲ ਹੋ ਚੁਕੇ ਹਨ ਪਰ ਇਹ ਸਕੀਮਾਂ ਹਾਲੇ ਤਕ ਇੰਪਲੀਮੈਂਟ ਨਹੀਂ ਹੋਈਆਂ ਜਿਸ ਦੇ ਕਾਰਨ ਉਥੇ ਦੇ ਲੋਕ ਹਾਲੇ ਤੱਕ ਗੰਦਗੀ ਦੇ ਵਿਚ ਹੀ ਰਹਿ ਰਹੇ ਹਨ। ਇਸ ਵੇਲੇ ਜਦ ਕਿ ਦੁਨੀਆਂ ਦੇ ਵਿਚ ਲੋਕ ਚੰਦ ਤਕ ਪਹੁੰਚ ਗਏ ਹਨ ਅਤੇ ਅਗੇ ਤੋਂ ਅੱਗੇ ਵੱਧਣ ਲਈ ਇਕ ਰੇਸ ਲਗੀ ਹੋਈ ਹੈ ਪਰ ਸਾਡੇ ਇਥੇ ਗੰਦਗੀ ਉਥੇ ਦੀ ਉਥੇ ਹੀ ਹੈ ਅਤੇ ਕੋਈ ਤਰੱਕੀ ਨਹੀਂ ਹੋਈ। ਦੁਨੀਆਂ ਚਾਹੁੰਦੀ ਹੈ ਕਿ ਅਸੀਂ ਦੂਜਿਆਂ ਨਾਲੋਂ ਅੱਗੇ ਨਿਕਲ ਜਾਈਏ। ਲੋਕ ਚਾਹੁੰਦੇ ਹਨ ਕਿ ਸਾਡੇ ਪਿੰਡ ਦਾ ਵਿਕਾਸ ਹੋਵੇ। ਸ਼ਹਿਰ ਦਾ, ਪ੍ਰਾਂਤ ਦਾ ਅਤੇ ਦੇਸ਼ ਦਾ ਵਿਕਾਸ ਹੋਵੇ ਪਰ ਜਿਹੜੀ ਅੰਮ੍ਰਿਤਸਰ ਇਮਪਰੂਵਮੈਂਟ ਟਰੱਸਟ ਹੈ ਇਸ ਦੇ ਵਿਕਾਸ ਦੇ ਕੰਮ ਵਿਚ ਬੜੀ ਵੱਡੀ ਹਿੰਡਰੈਂਸ ਹੈ। ਇਸ ਸਬੰਧ ਦੇ ਵਿਚ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਤਰਫ ਧਿਆਨ ਦੇਣ। ਮੈਂ ਇਕ ਸਵਾਲ ਵੀ ਦਿਤਾ ਸੀ ਉਥੇ ਇਸ ਟਰੱਸਟ ਦੀ ਸਕੀਮ ਕਦੋਂ ਬਣੀ ਅਤੇ ਇਸ ਦੀ ਪ੍ਰੋਗਰੈਸ ਕੀ ਹੈ? ਇਸ ਦਾ ਜਵਾਬ ਮਿਲਿਆ ਹੈ ਕਿ 1960 ਦੇ ਵਿਚ ਇਹ ਸਕੀਮ ਬਣੀ ਸੀ ਅਤੇ ਇਸ ਸਕੀਮ ਦੀ ਇਮਪਲੀਮੈਂਟੇਸ਼ਨ ਦੇ ਲਈ ਸਰਕਾਰ ਵਲੋਂ ਯਤਨ ਜਾਰੀ ਹਨ। ਹੁਣ ਤੁਸੀਂ ਡਿਪਟੀ ਸਪੀਕਰ ਸਾਹਿਬ, ਆਪ ਹੀ ਦੇਖ ਲਵੋ ਕਿ ਕਿਥੇ 1960 ਅਤੇ ਕਿਤੇ 1979, 19 ਸਾਲਾਂ ਦਾ ਫਰਕ ਹੈ। ਜੇਕਰ ਇਸ ਤਰ੍ਹਾਂ ਹੀ ਸਕੀਮਾਂ ਦੀ ਇਮਪਲੀਮੈਂਟੇਸ਼ਨ ਕਰਨੀ ਹੈ ਫਿਰ ਤਾਂ ਤਰੱਕੀ ਹੋ ਗਈ! ਇਸ ਸਕੀਮ ਦੇ ਇੰਪਲੀਮੈਂਟ ਨਾ ਹੋਣ ਦੇ ਕਾਰਨ ਲੋਕਾਂ ਨੂੰ ਇਸ ਦਾ ਬੜਾ ਨੁਕਸਾਨ ਹੋਇਆ ਹੈ। ਜਿਥੇ ਹੋਰ ਵਿਕਾਸ ਦੇ ਕੰਮਾਂ ਦੇ ਲਈ ਗਲ ਪੰਜਾਬ ਸਰਕਾਰ ਦੇ ਕਰੈਡਿਟ ਵਿਚ ਜਾਂਦੀ ਹੈ ਉਥੇ ਇਸ ਤਰ੍ਹਾਂ ਇਹ ਗੱਲ ਡਿਸਕਰੈਡਿਟ ਦੇ ਵਿਚ ਵੀ ਜਾਂਦੀ ਹੈ। ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਮਪਰੂਵਮੈਂਟ ਟਰੱਸਟਾਂ ਨੂੰ ਸਕੀਮਾਂ ਇਹੋ ਜਿਹੀਆਂ ਬਣਾਉਣੀਆਂ ਚਾਹੀਦੀਆਂ ਹਨ ਜਿਸ ਦੇ ਨਾਲ ਲੋਕਾਂ ਨੂੰ ਉਜਾੜਿਆ ਘੱਟ ਜਾ ਸਕੇ ਅਤੇ ਵਸਾਇਆ ਉਨ੍ਹਾਂ ਨੂੰ ਜ਼ਿਆਦਾ ਜਾ ਸਕੇ। ਜੇਕਰ ਉਨ੍ਹਾਂ ਨੂੰ ਕਿਸੇ ਜਗ੍ਹਾ ਤੋਂ ਉਜਾੜਿਆ ਜਾਵੇ ਤਾਂ ਉਨ੍ਹਾਂ ਨੂੰ ਉਸੇ ਵਕਤ ਥਾਂ ਦੇ ਦੇਣੀ ਚਾਹੀਦੀ ਹੈ। ਮੇਰਾ ਇਹ ਵੀ ਕਹਿਣਾ ਹੈ ਕਿ ਸ਼ਹਿਰ ਨੂੰ ਸੁੰਦਰ ਬਣਾਉਣ ਦੇ ਵਿਚ ਲੋਕਾਂ ਨੂੰ ਉਜਾੜਿਆ ਨਾ ਜਾਵੇ ਅਤੇ ਜੇਕਰ ਸ਼ਹਿਰ ਨੂੰ ਸੁੰਦਰ ਬਨਾਉਣ ਲਈ ਲੋਕਾਂ ਨੂੰ ਨੁਕਸਾਨ ਹੁੰਦਾ ਹੈ ਤਾਂ ਫਿਰ ਐਸੀ ਸੁੰਦਰਤਾ ਦੀ ਕੋਈ ਲੋੜ ਨਹੀਂ ਹੈ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛਲੇ ਬਜਟ ਸੈਸ਼ਨ ਦੇ ਵਿਚ ਕਿਹਾ ਸੀ ਕਿ ਅਸੀਂ ਹਰ ਸਾਲ ਇਕ ਕਰੋੜ ਰੁਪਿਆ ਸ਼ਹਿਰ ਅੰਮ੍ਰਿਤਸਰ ਨੂੰ ਬਣਾਉਣ ਦੇ ਲਈ ਦਿਆ ਕਰਾਂਗੇ। ਉਹ ਆਪਣਾ ਇਹ ਵਾਇਦਾ ਯਾਦ ਰੱਖਣ ਅਤੇ ਉਸ ਨੂੰ ਪੂਰਾ ਕਰਨ ਕਿਉਂਕਿ ਅੰਮ੍ਰਿਤਸਰ ਸ਼ਹਿਰ ਇਕ ਬੜਾ ਇੰਪਾਰਟੈਂਟ ਸ਼ਹਿਰ ਹੈ ਅਤੇ ਇਹ ਗੇਟ ਵੇ ਆਫ਼ ਇੰਡੀਆ ਹੈ। 1965 ਦੀ ਜ਼ੰਗ ਵਿਚ ਅੰਮ੍ਰਿਤਸਰ ਸ਼ਹਿਰ ਦੀ ਰਾਸ਼ਟਰਪਤੀ ਤੋਂ ਲੈਕੇ ਹਰ ਸ਼ਹਿਰੀ ਵੱਲੋਂ ਅੰਮ੍ਰਿਤਸਰ ਦੇ ਨਿਵਾਸੀਆਂ ਦੀ ਸਰਾਹਨਾ ਕੀਤੀ ਗਈ ਸੀ। ਪਿਛੇ ਜਿਹੇ ਗੁਰੂ ਰਾਮ ਦਾਸ ਜੀ ਦੀ ਨਗਰੀ ਦਾ 400 ਸਾਲਾ ਦਿਵਸ ਮਨਾਉਣ ਦੇ ਮੌਕੇ ਤੇ ਆਮ ਪਬਲਿਕ ਦੇ ਵਿਚ ਇਹ ਕਿਹਾ ਗਿਆ ਸੀ ਕਿ ਅਸੀਂ ਇਸ ਅੰਮ੍ਰਿਤਸਰ ਸ਼ਹਿਰ ਨੂੰ ਸੁੰਦਰ ਬਣਾਉਣਾ ਚਾਹੁੰਦੇ ਹਾਂ ਅਤੇ ਇਸ ਨੂੰ ਇਕ ਇੰਟਰ-ਨੈਸ਼ਨਲ ਸਿਟੀ ਹੋਣਾ ਚਾਹੀਦਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਖਜ਼ਾਨਾ ਮੰਤਰੀ ਜੀ ਨੂੰ ਆਪਣੀ ਕੁਮਿਟਮੈਂਟ ਪੂਰੀ ਕਰਨੀ ਚਾਹੀਦੀ ਹੈ। ਅਸੀਂ ਸਾਰੀ ਪੰਜਾਬ ਦੀ ਜਨਤਾ ਦੇ ਕਸਟੋਡੀਅਨ ਹਾਂ ਅਤੇ ਅਸੀਂ ਸਾਰਿਆਂ ਦੇ ਇੰਟਰੱਸਟ ਵਾਚ ਕਰਦੇ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਟਰਾਂਸਪੋਰਟ ਦੇ ਮਹਿਕਮੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਹ ਬੜਾ ਸੁੰਦਰ ਮਹਿਕਮਾ ਹੈ। ਜਿਹੜੀ ਟਰਾਂਸ-ਪੋਰਟ ਦੀ ਨਵੀਂ ਪਾਲਿਸੀ ਨੂੰ ਇੰਟਰੋਡਿਊਸ ਕੀਤਾ ਗਿਆ ਹੈ। ਇਸ ਦੇ ਨਾਲ ਪੜ੍ਹੇ ਲਿਖੇ ਨੌਜਵਾਨਾਂ ਨੂੰ ਫਾਇਦਾ ਹੋਵੇਗਾ ਅਤੇ ਉਨ੍ਹਾਂ ਨੂੰ ਰੂਟ ਪਰਮਿਟ ਮਿਲਣਗੇ। ਇਸ ਦੇ ਵਿਚ 25 ਫੀਸਦੀ ਰੂਟ ਪਰਮਿਟ

ਹਰੀਜਨਾਂ ਦੇ ਲਈ ਰੱਖੇ ਗਏ ਹਨ ਤਾਂਕਿ ਉਹ ਗਰੀਬ ਤਬਕਾ ਵੀ ਆਪਣੀ ਤਰੱਕੀ ਕਰ ਸਕੇ । ਲੇਕਿਨ ਮੇਰੀ ਬੇਨਤੀ ਹੈ ਕਿ ਜਿਹੜੀਆਂ ਬਸਾਂ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਕਾਰਪੋਰੇਸ਼ਨ ਦੀਆਂ ਹਨ ਉਨ੍ਹਾਂ ਦੀ ਹਾਲਤ ਠੀਕ ਨਹੀਂ ਹੈ । ਇਸ ਗੱਲ ਵਲ ਵੀ ਇਸ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਸ ਦੇ ਵਿਚ ਸਰਕਾਰ ਦਾ ਹੀ ਪੈਸਾ ਲਗਦਾ ਹੈ। ਜੇਕਰ ਕੋਈ ਪ੍ਰਾਈਵੇਟ ਬਸ ਓਪਰੇਟਰ ਆਪਣੀ ਬਸ ਨੂੰ ਠੀਕ ਢੰਗ ਨਾਲ ਰਖ ਸਕਦਾ ਹੈ ਤਾਂ ਫਿਰ ਅਸੀਂ ਕਿਉਂ ਨਹੀਂ ਰੱਖ ਸਕਦੇ ? ਪ੍ਰਾਈਵੇਟ ਬੱਸਾਂ ਦੇ ਵਿਚ ਮੁਸਾਫਰਾਂ ਨੂੰ ਜ਼ਿਆਦਾ ਸਹੂਲਤਾਂ ਮਿਲਦੀਆਂ ਹਨ, ਅਸੀਂ ਕਿਉਂ ਨਹੀਂ ਦੇ ਸਕਦੇ ? ਇਸ ਸਬੰਧ ਦੇ ਵਿਚ ਮੈਂ ਆਪ ਨੂੰ ਇਕ ਕਹਾਣੀ ਸੁਣਾਉਣਾ ਚਾਹੁੰਦਾ ਹਾਂ। ਇਕ ਵਾਰੀ ਮੈਂ ਅੰਮ੍ਰਿਤਸਰ ਤੋਂ ਚੰਡੀਗੜ੍ਹ ਆਉਣਾ ਸੀ ਤੇ ਮੈਂ ਕੁਝ ਲੇਟ ਸੀ ਅਤੇ ਮੈਂ ਬਸ ਵਿਚ ਪਿੱਛੇ ਜਾ ਕੇ ਬੈਠ ਗਿਆ ਪਰ ਉਸ ਬਸ ਦੇ ਕੰਡਕਟਰ ਅਤੇ ਡਰਾਈਵਰ ਨੇ ਮੇਰਾ ਬੜਾ ਮਾਨ ਕੀਤਾ ਤੇ ਉਹ ਕਹਿਣ ਲਗੇ ਕਿ ਖੰਨਾ ਸਾਹਿਬ ਤੁਸੀਂ ਅੱਗੇ ਆ ਜਾਓ । ਮੈਂ ਉਸ ਦੇ ਕਹਿਣ ਤੇ ਅੱਗੇ ਆ ਗਿਆ। ਸਾਡੀ ਸਰਕਾਰ ਨੇ ਹਦਾਇਤਾਂ ਵੀ ਜਾਰੀ ਕੀਤੀਆਂ ਹੋਈਆਂ ਹਨ ਕਿ ਐਮ. ਐਲ. ਏਜ਼. ਸਾਹਿਬਾਨ ਨੂੰ ਮਾਨ ਦਿਓ ਅਤੇ ਉਨ੍ਹਾਂ ਦਾ ਪੂਰਾ ਖਿਆਲ ਕਰੋ । ਖ਼ੈਰ ਉਨ੍ਹਾਂ ਨੇ ਮੈਨੂੰ ਪੂਰਾ ਮਾਨ ਦਿੱਤਾ। ਮੈਂ ਬੜਾ ਉਨ੍ਹਾਂ ਦਾ ਧੰਨਵਾਦੀ ਹਾਂ ਪਰ ਬਦਕਿਸਮਤ ਦੇ ਨਾਲ ਰਸਤੇ ਦੇ ਵਿਚ ਬਾਰਸ਼ ਆ ਗਈ ਅਤੇ ਬਾਰਸ਼ ਦੇ ਨਾਲ ਬਸ ਲੀਕ ਕਰਨ ਲਗ ਗਈ ਅਤੇ ਮੇਰੀ ਸੀਟ ਤੇ ਬਾਰਸ਼ ਦਾ ਪਾਣੀ ਲੀਕ ਕਰਨ ਲਗ ਗਿਆ । ਸਾਰੇ ਰਸਤੇ ਬਾਰਸ਼ ਹੁੰਦੀ ਰਹੀ ਔਰ ਬਾਰਸ਼ ਦਾ ਪਾਣੀ ਮੇਰੇ ਉਪਰ ਗਿਰਦਾ ਰਿਹਾ ਅਤੇ ਮੈਂ ਬਿਲਕੁਲ ਗਿੱਲਾ ਹੋ ਗਿਆ । ਇਹ ਤਾਂ ਹਾਲ ਹੈ ਇਨ੍ਹਾਂ ਦੀਆਂ ਬਸਾਂ ਦਾ । ਸੋ ਮੇਰੇ ਕਹਿਣ ਦਾ ਭਾਵ ਹੈ ਕਿ ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ ਅਤੇ ਲੋਕਾਂ ਦੇ ਵਿਚ ਐਟਰੈਕਸ਼ਨ ਪੈਦਾ ਕਰਨ ਲਈ ਬਸਾਂ ਦੇ ਵਿਚ ਸਹੂਲਤਾਂ ਦੇਣ ਦੀ ਲੋੜ ਹੈ । ਪਿਛਲੀ ਵਾਰੀ ਮੈਨੂੰ ਬੰਬਈ ਜਾਣ ਦਾ ਮੌਕਾ ਮਿਲਿਆ । ਬੰਬਈ ਦੇ ਵਿਚ 85 ਲੱਖ ਦੀ ਆਬਾਦੀ ਰਹਿੰਦੀ ਹੈ । ਉਥੇ ਟਰੈਫਿਕ ਇਤਨੀ ਹੈ ਕਿ ਮੈਂ ਦੱਸ ਨਹੀ ਸਕਦਾ ਪਰ ਉਥੇ ਐਕਸੀਡੈਂਟ ਬਹੁਤ ਘੱਟ ਹੁੰਦੇ ਹਨ । ਉਹ ਵੀ ਸਾਡੇ ਹਿੰਦੁਸਤਾਨ ਦਾ ਇਕ ਹਿੱਸਾ ਹੈ । ਉਥੇ ਬੰਬਈ ਦੇ ਵਿਚ ਹਜ਼ਾਰਾਂ ਹੀ ਟੈਕਸੀਆਂ ਅਤੇ ਹੋਰ ਵਹੀਕਲਜ਼ ਮੂਵ ਕਰਦੀਆਂ ਹਨ ਪਰ ਐਕਸੀਡੈਂਟ ਫਿਰ ਵੀ ਘੱਟ ਹੁੰਦੇ ਹਨ ।

**Mr. Deputy Speaker**: Please wind up.

**ਸ੍ਰੀ ਹਰਬੰਸ ਲਾਲ ਖੰਨਾ** : ਜੇ ਤੁਸੀਂ ਪੰਜਾਬ ਦੀ ਪ੍ਰਗਤੀ ਚਾਹੁੰਦੇ ਹੋ ਅਤੇ ਪੰਜਾਬ ਨੂੰ ਅਗਾਂਹ ਲੈ ਜਾਣਾ ਚਾਹੁੰਦੇ ਹੋ ਤਾਂ ਇਨ੍ਹਾਂ ਗਲਾਂ ਵਲ ਜ਼ਰੂਰ ਧਿਆਨ ਦਿੱਤਾ ਜਾਵੇ ਜੋ ਮੈਂ ਕਹੀਆਂ ਹਨ ।

ਹੁਣ ਮੈਂ ਤੁਹਾਡਾ ਧਿਆਨ ਇੰਡਸਟਰੀ ਦੇ ਵਲ ਦਿਵਾਉਣਾ ਚਾਹੁੰਦਾ ਹਾਂ । ਅੰਮ੍ਰਿਤਸਰ ਇਕ ਇੰਡਸਟਰੀਅਲ ਟਾਊਨ ਹੈ । ਉਥੇ ਇੰਡਸਟਰੀ ਦੀ ਤਰੱਕੀ ਹੋਣੀ ਚਾਹੀਦੀ ਹੈ । ਉਥੇ ਦੀ ਇੰਡਸਟਰੀ ਤਦ ਤਕ ਤਰੱਕੀ ਨਹੀਂ ਕਰ ਸਕੇਗੀ ਜਦੋਂ ਤਕ ਕਿ ਇੰਡਸਟਰੀ ਵਾਲਿਆਂ ਨੂੰ ਪੂਰਾ ਰਾ-ਮੈਟੀਰੀਅਲ ਵਗ਼ੈਰਾ ਨਹੀਂ ਮਿਲੇਗਾ । ਇੰਡਸਟਰੀ ਨੁਕਸਾਨ ਵਿਚ ਜਾਂਦੀ ਹੈ, ਜੇਕਰ ਇੰਡਸਟਰੀ ਨੂੰ ਪੂਰੀਆਂ ਚੀਜ਼ਾਂ, ਕੋਲਾ ਯਾਰਨ ਵਗੈਰਾ ਨਾ ਮਿਲੇ । ਲੋਕਾਂ ਨੇ ਇੰਡਸਟਰੀ ਵਿਚ ਪੈਸਾ ਲੋਨ ਲੈ ਕੇ ਇਨਵੈਸਟ ਕੀਤਾ ਹੁੰਦਾ ਹੈ ਅਤੇ ਉਸ ਦਾ ਵਿਆਜ ਵਗ਼ੈਰਾ ਵੀ ਦੇਣਾ ਹੁੰਦਾ ਹੈ । ਜਿਹੜੇ ਛੋਟੇ ਇੰਡਸਟ੍ਰੀਲਿਸਟ ਹਨ, ਜੇਕਰ ਉਨ੍ਹਾਂ ਨੂੰ ਰਾ-ਮੈਟੀਰੀਅਲ ਨਾ ਮਿਲੇ ਤਾਂ ਉਹ ਜ਼ਿਆਦਾ ਸਫਰ ਕਰਦੇ ਹਨ ਜਿਸ ਤਰ੍ਹਾਂ ਕਿ ਇੰਡਸਟਰੀ ਵਿਚ ਕੋਲੇ ਦੀ ਕਮੀ ਹੈ । ਕੋਲੇ ਨੂੰ ਲਿਆਉਣ ਦਾ ਕੰਮ ਵਾਰ-ਲੈਵਲ ਤੇ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਖੇਤਾਂ ਦੇ ਵਿਚ ਫਸਲ ਪੂਰੀ ਨਹੀਂ ਹੁੰਦੀ ਜਦ ਤਕ ਕਿਸਾਨ ਲੋੜ ਮੁਤਾਬਿਕ ਖਾਦ ਨਾ ਪਾਵੇ, ਪਾਣੀ ਨਾ ਦੇਵੇ ਅਤੇ ਦਵਾਈ ਵਗ਼ੈਰਾ ਨਾ ਛਿੜਕੇ । ਇਸੇ ਤਰ੍ਹਾਂ ਹੀ ਫੈਕਟਰੀ ਵਾਲਿਆਂ ਨੂੰ ਰਾ-ਮੈਟੀਰੀਅਲ ਜੇਕਰ ਨਾ ਮਿਲੇ ਤਾਂ ਫੈਕਟਰੀ ਦੇ ਮਾਲਕਾਂ ਦਾ ਨੁਕਸਾਨ ਹੋ ਜਾਂਦਾ ਹੈ । ਮਨ ਲਓ ਜੇ ਬਿਜਲੀ ਨਹੀਂ ਮਿਲਦੀ ਤਾਂ

[ਸ੍ਰੀ ਹਰਬੰਸ ਲਾਲ ਖੰਨਾ]

ਫੈਕਟਰੀ ਕਿਸ ਤਰ੍ਹਾਂ ਚਲ ਸਕੇਗੀ ? ਇਸ ਤਰ੍ਹਾਂ ਫੈਕਟਰੀ ਵਾਲਿਆਂ ਦਾ ਬਹੁਤ ਨੁਕਸਾਨ ਹੁੰਦਾ ਹੈ । ਡਿਪਟੀ ਸਪੀਕਰ ਸਾਹਿਬ, ਬਿਜਲੀ ਦਾ ਬਿਲ 1,000/- ਰੁਪਿਆ ਤੁਸੀਂ ਕਿਸੇ ਫੈਕਟਰੀ ਵਾਲੇ ਤੋਂ ਲੈਣਾ ਹੈ, ਜੇਕਰ ਉਸ ਫੈਕਟਰੀ ਵਾਲੇ ਨੂੰ ਮੁਨਾਫ਼ਾ ਹੋਵੇ ਤਾਂ ਬੇਸ਼ਕ 1,000/- ਰੁਪਿਆ ਲੈ ਲਵੋ ਪਰ ਜੇਕਰ ਫੈਕਟਰੀ ਵਿਚ ਘਾਟਾ ਪੈ ਜਾਵੇ ਤਾਂ ਵੀ ਤੁਸੀਂ 1,000/- ਰੁਪਿਆ ਹੀ ਲੈਂਦੇ ਹੋ । ਇਹ ਰੁਪਿਆ 1,000/- ਤੋਂ ਘਟ ਹੋਣਾ ਚਾਹੀਦਾ ਹੈ ।

ਹੁਣ ਮੈਂ ਅਗਲੀ ਗੱਲ ਲੇਬਰ ਬਾਰੇ ਕਹਿਣਾ ਚਾਹੁੰਦਾ ਹਾਂ ਮਜ਼ਦੂਰ ਕਦੀ ਕਦੀ ਹੜਤਾਲ ਕਰਦੇ ਹਨ ਤਾਂ ਸੀ. ਪੀ. ਆਈ. ਅਤੇ ਸੀ. ਪੀ. ਐਮ. ਵਾਲਿਆਂ ਦਾ ਆਪਸ ਵਿਚ ਟਾਕਰਾ ਹੋ ਜਾਂਦਾ ਹੈ । ਸੀ.ਪੀ. ਆਈ. ਵਾਲੇ ਕਹਿੰਦੇ ਹਨ ਕਿ ਤੂੰ ਹੜਤਾਲ ਕਰ ਅਤੇ ਦੂਜੇ ਪਾਸੇ ਸੀ. ਪੀ. ਐਮ. ਵਾਲੇ ਕਹਿੰਦੇ ਹਨ ਕਿ ਤੂੰ ਹੜਤਾਲ ਨਾ ਕਰ । ਇਸ ਤਰ੍ਹਾਂ ਹੋਣ ਨਾਲ ਵੀ ਇੰਡਸਟਰੀ ਤਬਾਹ ਹੋ ਰਹੀ ਹੈ । ਲੇਬਰ ਮਜ਼ਦੂਰਾਂ ਅਤੇ ਗਰੀਬਾਂ ਨੂੰ ਜੋ ਇਸ ਤਰ੍ਹਾਂ ਦਾ ਐਲੀਮੈਂਟ ਭੜਕਾਉਂਦਾ ਹੈ , ਇਹ ਬੜੇ ਅਫਸੋਸ ਦੀ ਗੱਲ ਹੈ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਇਹੋ ਜਿਹੀਆਂ ਗੱਲਾਂ ਵੱਲ ਆਪਣਾ ਧਿਆਨ ਦੇਵੇ ।

**Mr. Deputy Speaker**: Please wind up.

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

ਸ੍ਰੀ **ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸ੍ਰੀ ਹਰਬੰਸ ਲਾਲ ਖੰਨਾ : ਡਿਪਟੀ ਸਪੀਕਰ ਸਾਹਿਬ, ਮੈਡੀਕਲ ਕਾਲਿਜ ਅੰਮ੍ਰਿਤਸਰ ਵਿਚ ਬਹੁਤ ਸਾਰੀਆਂ ਵੇਕੈਂਸੀਜ਼ ਸੀਨੀਅਰ ਲੈਕਚਰਾਰਜ਼ ਅਤੇ ਅਸਿਸਟੈਂਟ ਪ੍ਰੋਫੈਸਰਜ਼ ਦੀਆਂ ਖਾਲੀ ਪਈਆਂ ਹਨ ਉਹ ਭਰੀਆਂ ਨਹੀਂ ਗਈਆਂ । ਇਹ ਪੋਸਟਾਂ ਨਾ ਭਰਨ ਕਾਰਣ ਉਥੋਂ ਦੇ ਮੈਡੀਕਲ ਸਟੂਡੈਂਟਸ ਸਫਰ ਕਰ ਰਹੇ ਹਨ । ਮੈਂ ਇਸ ਬਾਰੇ ਪਿਛੇ ਇੱਕ ਸਵਾਲ ਵੀ ਕੀਤਾ ਸੀ ਪਰ ਉਸ ਸਵਾਲ ਦਾ ਕੋਈ ਵੀ ਸਹੀ ਜਵਾਬ ਨਹੀਂ ਦਿੱਤਾ ਗਿਆ । ਮਨਿਸਟਰ ਸਾਹਿਬ ਕਹਿੰਦੇ ਹਨ ਕਿ ਪੋਸਟਾਂ ਭਰਨ ਲਈ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖਿਆ ਹੋਇਆ ਹੈ, ਪਬਲਿਕ ਸਰਵਿਸ ਕਮਿਸ਼ਨ ਵਲੋਂ ਬੰਦੇ ਆਉਣ ਤੇ ਭਰ ਦੇਵਾਂ ਗੇ । ਪਰ ਮੈਨੂੰ ਪਤਾ ਲਗਿਆ ਹੈ ਕਿ ਅਜੇ ਤਕ ਸੀਨੀਅਰ ਲੈਕਚਰਾਰਜ਼ ਅਤੇ ਅਸਿਸਟੈਂਟ ਪ੍ਰੋਫੈਸਰਜ਼ ਬਾਰੇ ਪਬਲਿਕ ਸਰਵਿਸ ਕਮਿਸ਼ਨ ਨੂੰ ਰਿਕੁਵੀਜ਼ੀਸ਼ਨ ਨਹੀਂ ਭੇਜੀ ਗਈ । ਮੈਂ ਕਹਿੰਦਾ ਹਾਂ ਕਿ ਇਹ ਪੋਸਟਾਂ ਇਮੀਜੀਏਟਲੀ ਭਰਨੀਆਂ ਚਾਹੀਦੀਆਂ ਹਨ ਤਾਂ ਕਿ ਮੈਡੀਕਲ ਸਟੂਡੈਂਟਸ ਸਫਰ ਨਾ ਕਰਨ । ਇਸ ਵੇਲੇ ਉਨ੍ਹਾਂ ਦੀ ਪੜ੍ਹਾਈ ਬਹੁਤ ਸਫ਼ਰ ਕਰ ਰਹੀ ਹੈ । ਇਸ ਦਾ ਕੋਈ ਉਪਰਾਲਾ ਹੋਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਇੱਕ ਪਾਸੇ ਤਾਂ ਸਾਡੀ ਸਰਕਾਰ ਕਹਿੰਦੀ ਹੈ ਕਿ ਖਜ਼ਾਨੇ ਵਿਚ ਪੈਸਾ ਨਹੀਂ ਅਤੇ ਦੂਸਰੇ ਪਾਸੇ ਐਕਸਰੇ ਦੀਆਂ ਤਿੰਨ ਮਸ਼ੀਨਾਂ ਅੱਠ ਨੌ ਮਹੀਨੀਆਂ ਤੋਂ ਪਰਚੇਜ ਕੀਤੀਆਂ ਹੋਈਆਂ ਪਈਆਂ ਹਨ ਪਰ ਉਹ ਅਜੇ ਤਕ ਖੋਲ੍ਹੀਆਂ ਤਕ ਨਹੀਂ ਗਈਆਂ । ਵਿਚਾਰੇ ਮਰੀਜ਼ ਤੰਗ ਹੋ ਰਹੇ ਹਨ । ਪਰ ਮੈਨੇਜਮੈਂਟ ਵਾਲਿਆਂ ਨੇ ਅਜੇ ਤਕ ਐਕਸ ਰੇ ਦੀਆਂ ਮਸ਼ੀਨਾਂ ਖੋਲ੍ਹੀਆਂ ਤਕ ਨਹੀ । ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦੇ ਰਾਹੀ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗੱਲ ਵੱਲ ਧਿਆਨ ਕਰਨ ।

ਮੈਂ ਇਕ ਹੋਰ ਚੀਜ਼ ਵੀ ਉਨ੍ਹਾਂ ਦੇ ਨੋਟਿਸ ਵਿਚ ਲਿਆਉਂਦਾ ਹਾਂ, ਉਹ ਮਿਹਰਬਾਨੀ ਕਰਕੇ ਉਸ

**Expunged as ordered by the Chair.

ਵੱਲ ਵੀ ਧਿਆਨ ਦੇਣ। ਸਾਡੀ ਸੈਂਟਰਲ ਗੌਰਮਿੰਟ ਵਧਾਈ ਦੀ ਪਾਤਰ ਹੈ ਜਿਸ ਨੂੰ 22 ਦਵਾਈਆਂ ਤੋਂ ਐਕਸਾਈਜ਼ ਡਿਊਟੀ ਖਤਮ ਕੀਤੀ ਹੈ। ਉਨ੍ਹਾਂ ਨੇ ਇਸ ਬਾਰੇ ਸਟੇਟਸ ਨੂੰ ਲਿਖਿਆ ਹੈ। ਇਹ ਉਹ ਦਵਾਈਆਂ ਹਨ ਜਿਨ੍ਹਾਂ ਦੀ ਬਹੁਤ ਜ਼ਰੂਰਤ ਪੈਂਦੀ ਹੈ। ਇਹ ਦਵਾਈਆਂ ਗਰੀਬ ਲੋਕ ਖਰੀਦ ਨਹੀਂ ਸਕਦੇ। ਉਨ੍ਹਾਂ ਕੋਲ ਇਹ ਦਵਾਈਆਂ ਖਰੀਦਣ ਲਈ ਪੈਸੇ ਨਹੀਂ ਹੁੰਦੇ। ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਐਫ. ਐਮ. ਸਾਹਿਬ ਇਨ੍ਹਾਂ ਦਵਾਈਆਂ ਵਿਚ ਹੋਰ ਰਲੀਫ ਦੇਣ ਤਾਂ ਕਿ ਇਹ ਗਰੀਬ ਲੋਕਾਂ ਨੂੰ ਮਿਲ ਸਕਣ ਅਤੇ ਪ੍ਰਚੇਜ਼ ਕਰ ਸਕਣ।

**ਸ੍ਰੀ ਅ. ਵਿਸ਼ਵਾਨਾਥਨ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਡਾਕਟਰ ਜੋਧ ਸਿੰਘ (ਫਤਿਹਗੜ੍ਹ) : ਡਿਪਟੀ ਸਪੀਕਰ ਸਾਹਿਬ, ਆਨਰੇਬਲ ਖਜ਼ਾਨਾ ਮਨਿਸਟਰ ਸਾਹਿਬ ਨੇ ਵੋਟ ਆਨ ਅਕਾਊਂਟ ਤੇ ਜੋ ਐਪ੍ਰੋਪ੍ਰੀਏਸ਼ਨ ਬਿਲ ਅੱਜ ਵਿਧਾਨ ਸਭਾ ਵਿਚ ਪੇਸ਼ ਕੀਤਾ ਹੈ, ਮੈਂ ਉਸ ਦੀ ਹਮਾਇਤ ਕਰਨ ਵਾਸਤੇ ਖੜਾ ਹੋਇਆ ਹਾਂ। ਕੁਝ ਡੀਮਾਂਡਾਂ ਤੇ ਮੈਂ ਬੋਲਣਾ ਚਾਹੁੰਦਾ ਹਾਂ।

ਸਭ ਤੋਂ ਪਹਿਲਾਂ ਮੈਂ ਡਿਮਾਂਡ ਨੰ: 9 ਜੋ ਕਿ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਵਾਸਤੇ ਹੈ, ਇਸ ਤੇ ਬੋਲਣਾ ਚਾਹੁੰਦਾ ਹਾਂ। ਇਸ ਮੱਦ ਲਈ ਬਹੁਤ ਪੈਸੇ ਰੱਖੇ ਗਏ ਹਨ। ਮੈਂ ਇਸ ਮੁਤਲਕ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਸਾਡੇ ਡੇਢ ਸਾਲ ਦੇ ਰਾਜ ਭਾਗ ਵਿਚ ਕਾਫੀ ਸੁਧਾਰ ਹੋਇਆ ਹੈ ਪਰ ਫਿਰ ਵੀ ਪੁਲਿਸ ਦਾ ਰਵੱਈਆ ਪੂਰੀ ਤਰ੍ਹਾਂ ਨਾਲ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਪੁਲਿਸ ਦੇ ਰਵੱਈਏ ਵਿਚ ਕੋਈ ਖਾਸ ਫਰਕ ਨਹੀਂ ਆਇਆ। ਇਹ ਠੀਕ ਹੈ ਕਿ ਪਿਛੇ ਕਾਂਗਰਸ ਵੇਲੇ ਪੁਲਿਟੀਕਲੀ ਸਾਡੇ ਲੀਡਰਜ਼ ਪੁਲਿਸ ਵਾਲਿਆਂ ਨੂੰ ਪ੍ਰੈਸ਼ਰਾਈਜ਼ ਕਰਦੇ ਸੀ ਪਰ ਹੁਣ ਸਾਡੇ ਆਪਣੇ ਰਾਜ ਭਾਗ ਵਿਚ ਕੋਈ ਪੁਲਿਟੀਕਲ ਪ੍ਰੈਸ਼ਰ ਨਹੀਂ ਪਾਉਂਦਾ। ਪਰ ਫਿਰ ਵੀ ਗਰੀਬਾਂ ਦੇ ਭਲੇ ਲਈ, ਕਿਸਾਨਾਂ ਦੇ ਭਲੇ ਲਈ, ਪੁਲਿਸ ਦੀ ਐਡਮਨਿਸਟ੍ਰੇਸ਼ਨ ਨੂੰ ਠੀਕ ਕਰਨ ਵਾਸਤੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਅਗਰ ਪੰਜਾਬ ਦਾ ਕਿਸਾਨ ਜਦੋਂ ਪੁਲਿਸ ਸਟੇਸ਼ਨ ਤੋਂ ਬਾਹਰ ਆਉਂਦਾ ਹੋਇਆ ਖੁਸ਼ ਹੋਏਗਾ ਅਤੇ ਮਾਲ ਵਿਭਾਗ ਜਾਂ ਤਹਿਸੀਲ ਤੋਂ ਬਾਹਰ ਆਉਂਦਾ ਹੋਇਆ ਖੁਸ਼ ਨਜ਼ਰ ਆਏਗਾ ਤਾਂ ਸਮਝਾਂਗੇ ਕਿ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਠੀਕ ਹੈ।

ਲੂੰਬਾ ਸਾਹਿਬ ਨੇ ਕਿਹਾ ਹੈ ਕਿ ਇਸ ਵੇਲੇ ਕੁਰੱਪਸ਼ਨ ਜ਼ਿਆਦਾ ਹੈ, ਪਰ ਜੋ ਪਿਛਲੇ 30 ਸਾਲਾਂ ਵਿਚ ਹੁੰਦਾ ਰਿਹਾ ਹੈ, ਜਿਸ ਤਰ੍ਹਾਂ ਕਿ ਥਾਣੇ ਵਿਕਦੇ ਰਹੇ ਹਨ, ਨਾਇਬ ਤਹਿਸੀਲਦਾਰਾਂ ਦੀਆਂ ਪੋਸਟਾਂ ਵਿਕਦੀਆਂ ਰਹੀਆਂ ਹਨ, ਉਹ ਕੰਮ ਹੁਣ ਨਹੀਂ ਹੋ ਰਹੇ। ਥਾਣੇ ਔਰ ਨਾਇਬ ਤਹਿਸੀਲਦਾਰੀਆਂ ਹੁਣ ਨਹੀਂ ਵਿਕ ਰਹੀਆਂ। ਸਾਡੀ ਉਪਰਲੀ ਐਡਮਿਨਿਸਟਰੇਸ਼ਨ ਤਾਂ ਠੀਕ ਹੈ ਪਰ ਪੁਲਿਸ ਦੇ ਮਹਿਕਮੇ ਵਿਚ ਜੋ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਹੁੰਦਾ ਸੀ ਉਸੇ ਤਰ੍ਹਾਂ ਹੀ ਹੋ ਰਿਹਾ ਹੈ। ਆਜ਼ਾਦ ਮੁਲਕ ਵਿਚ ਪੁਲਿਸ ਦਾ ਕਰਤੱਵ ਉਸ ਤਰ੍ਹਾਂ ਨਾਲ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਬਾਹਰ ਦੇ ਆਜ਼ਾਦ ਮੁਲਕਾਂ ਦੀ ਪੁਲਿਸ ਆਪਣਾ ਕਰਤੱਵ ਸਮਝ ਕੇ ਕਰਦੀ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਜਿੰਨੀ ਐਡਮਨਿਸਟਰੇਸ਼ਨ ਠੀਕ ਹੋਵੇਗੀ ਉਨਾ ਸਾਡਾ ਰਾਜਭਾਗ ਚੰਗਾ ਹੋਏਗਾ ਔਰ ਲੋਕ ਖੁਸ਼ ਹੋਣਗੇ।

ਇਸ ਤੋਂ ਅੱਗੇ ਮੈਂ ਇੰਡਸਟਰੀਜ਼ ਦੀ ਡੀਮਾਂਡ ਨੰ: 33 ਤੇ ਕੁਝ ਕਹਿਣਾ ਚਾਹੁੰਦਾ ਹਾਂ। ਭਾਵੇਂ ਇਹ ਬਾਰਡਰ ਤੇ ਵੱਡੀਆਂ ਵੱਡੀਆਂ ਇੰਡਸਟਰੀਜ਼ ਨਹੀਂ ਲਗਾ ਸਕਦੇ ਪਰ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਉਥੇ

**Expunged as ordered by the Chair.

[ਡਾਕਟਰ ਜੋਧ ਸਿੰਘ]

ਇਸ ਕਿਸਮ ਦੀਆਂ ਫੈਕਟਰੀਆਂ ਲਗ ਸਕਦੀਆਂ ਹਨ। ਜਿਸ ਤਰ੍ਹਾਂ ਇੰਡਸਟਰੀਜ਼ ਮਨਿਸਟਰ ਸਾਹਿਬ ਔਰ ਚੀਫ਼ ਮਨਿਸਟਰ ਸਾਹਿਬ ਸਾਡੇ ਇਲਾਕੇ ਵਿਚ ਦੌਰੇ ਤੇ ਆਏ ਹਨ। ਉਥੇ ਮੇਰੇ ਇਲਾਕੇ ਵਿਚ ਉਨ੍ਹਾਂ ਨੇ ਦੇਖਿਆ ਹੋਣਾ ਹੈ ਕਿ ਕਾਈ ਬਹੁਤ ਜ਼ਿਆਦਾ ਹੈ ਔਰ ਇਸ ਨਾਲ ਉਥੇ ਗੱਤੇ ਦੀ ਫੈਕਟਰੀ ਲਗ ਸਕਦੀ ਹੈ। ਇਸ ਲਈ ਕਿ ਇਹ ਉਥੇ ਮੇਰੇ ਇਲਾਕੇ ਦਾ ਸਰਵੇ ਕਰਾਕੇ ਉਥੇ ਗਤੇ ਦਾ ਕਾਰਖਾਨਾ ਲਗਵਾ ਦੇਣਗੇ ? ਇਸ ਨਾਲ ਉਥੇ ਦੇ ਲੋਕਾਂ ਨੂੰ ਰੁਜ਼ਗਾਰ ਵੀ ਮਿਲ ਸਕੇਗਾ ਅਤੇ ਅਨਐਂਪਲਾਇਮੈਂਟ ਦੂਰ ਕਰਨ ਵਾਸਤੇ ਵੀ ਇਹ ਠੀਕ ਸਾਬਤ ਹੋਏਗਾ।

ਫਿਰ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵਾਸਤੇ ਕਾਫੀ ਰੁਪਿਆ ਰਖਿਆ ਗਿਆ ਹੈ। ਹਰੀਜਨਾਂ ਵਾਸਤੇ ਬਹੁਤ ਚੰਗੀਆਂ ਸਕੀਮਾਂ ਬਣਾਈਆਂ ਗਈਆਂ ਹਨ। ਉਸ ਮੇਰੇ ਇਲਾਕੇ ਵਿਚ ਇਸਾਈ ਭਰਾ ਵੀ ਰਹਿੰਦੇ ਹਨ। ਉਹ ਬਹੁਤ ਗਰੀਬ ਹਨ ਔਰ ਉਨ੍ਹਾਂ ਨੂੰ ਕੰਮ ਕਰਨ ਨੂੰ ਕੋਈ ਕੰਮ ਨਹੀਂ ਹੈ। ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਸਹੂਲਤਾਂ ਹਰੀਜਨਾਂ ਨੂੰ ਮਿਲਦੀਆਂ ਹਨ, ਉਹੀ ਸਹੂਲਤਾਂ ਉਥੇ ਦੇ ਇਸਾਈ ਭਰਾਵਾਂ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ।

ਐਜੂਕੇਸ਼ਨ ਦੇ ਵਾਸਤੇ ਕਾਫੀ ਫੰਡਜ਼ ਪ੍ਰੋਵਾਈਡ ਕੀਤੇ ਗਏ ਹਨ। ਸਰਕਾਰ ਨੇ 95 ਫੀਸਦੀ ਗਰਾਂਟ ਪ੍ਰਾਈਵੇਟ ਕਾਲਜਾਂ ਦਾ ਘਾਟਾ ਪੂਰਾ ਕਰਨ ਵਾਸਤੇ ਦੇਣ ਦਾ ਫੈਸਲਾ ਕੀਤਾ ਹੈ। ਜੋ ਮਾਡਲ ਸਕੂਲ ਬਣਾਏ ਜਾਣੇ ਹਨ ਉਸ ਨਾਲ ਬੱਚਿਆਂ ਦਾ ਤਾਲੀਮ ਦਾ ਮਿਆਰ ਉੱਚਾ ਹੋਣਾ ਹੈ। ਪਰ, ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਬਾਰਡਰ ਦੇ ਇਲਾਕੇ ਵਿਚ 50 ਫੀਸਦੀ ਸਕੂਲ ਅਜਿਹੇ ਹਨ ਜਿਨ੍ਹਾਂ ਦੀਆਂ ਇਮਾਰਤਾਂ ਨਹੀਂ ਹਨ। ਬੱਚੇ ਕਿਥੇ ਬੈਠਣ ? ਜੋ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਹਨ ਉਨ੍ਹਾਂ ਦੀਆਂ ਇਮਾਰਤਾਂ ਬਣ ਜਾਣੀਆਂ ਚਾਹੀਦੀਆਂ ਹਨ। ਮੁੱਢਲੀ ਪੜ੍ਹਾਈ ਜੋ ਕਿ ਪ੍ਰਾਇਮਰੀ ਸਕੂਲਾਂ ਵਿਚ ਹੁੰਦੀ ਹੈ ਇਨ੍ਹਾਂ ਸਕੂਲਾਂ ਵਲ ਧਿਆਨ ਦੇਣ ਦੀ ਲੋੜ ਹੈ। ਮੈਨੂੰ ਆਸ ਹੈ ਕਿ ਸਾਡੀ ਸਰਕਾਰ ਇਨ੍ਹਾਂ ਪ੍ਰਾਇਮਰੀ ਸਕੂਲਾਂ ਵਲ ਜ਼ਿਆਦਾ ਧਿਆਨ ਦੇਵੇਗੀ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਾਊਸਿੰਗ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। 1955 ਵਿਚ ਹੜ੍ਹਾਂ ਵਿਚ ਸਾਡਾ ਇਲਾਕਾ ਤਬਾਹ ਹੋਇਆ, ਪਿੰਡਾਂ ਵਿਚ ਮਕਾਨ ਗਿਰ ਗਏ। ਅਫ਼ਸਰਾਂ ਨੇ ਕਿਹਾ ਕਿ ਹਾਊਸ ਬਿਲਡਿੰਗ ਸੋਸਾਇਟੀ ਬਣਾ ਲਉ। ਦਸ, ਪੰਦਰਾਂ ਪਿੰਡਾਂ ਵਿਚ ਇਹ ਹਾਊਸ ਬਿਲਡਿੰਗ ਸੋਸਾਈਟੀਆਂ ਬਣਾਈਆਂ ਵੀ ਗਈਆਂ। ਦਰਿਆ ਰਾਵੀ ਤੋਂ ਚਾਰ ਪੰਜ ਮੀਲ ਅੰਦਰਲਾ ਇਹ ਇਲਾਕਾ ਹੈ। ਉਥੇ ਚਾਰ ਲੱਖ ਰੁਪਿਆ ਬਤੌਰ ਕਰਜ਼ੇ ਦੇ ਇਨ੍ਹਾਂ ਨੂੰ ਦਿੱਤਾ ਗਿਆ। ਖਜ਼ਾਨਾ ਮੰਤਰੀ ਜੀ ਨੂੰ ਮੈਂ ਬੇਨਤੀ ਕਰਾਂਗਾ ਕਿ ਇਹ 4 ਲੱਖ ਰੁਪਿਆ ਮੁਆਫ ਕਰ ਦੇਣਾ ਚਾਹੀਦਾ ਹੈ। ਕਿਉਂਕਿ ਉਹ ਬਾਰਡਰ ਦੇ ਲੋਕ ਕਈ ਤਕਲੀਫਾਂ ਝਲਦੇ ਹਨ ਅਤੇ ਉਨ੍ਹਾਂ ਦੀ ਹਾਲਤ ਕੁਝ ਅੱਛੀ ਵੀ ਨਹੀਂ ਹੈ। ਇਸ ਲਈ ਇਹ ਕਰਜ਼ਾ ਉਨ੍ਹਾਂ ਨੂੰ ਮੁਆਫ ਕਰ ਦੇਣਾ ਚਾਹੀਦਾ ਹੈ ਤਾਕਿ ਉਨ੍ਹਾਂ ਨੂੰ ਕੁਝ ਰਿਲੀਫ ਮਿਲ ਸਕੇ।

ਬਾਰਡਰ ਉਤੇ ਪਿਛਲੀ ਕਾਂਗਰਸ ਸਰਕਾਰ ਵੇਲੇ ਇੱਕ ਸਕੀਮ ਜ਼ਿਮੀਂਦਾਰਾਂ ਨੂੰ ਦਿੱਤੀ ਗਈ ਸੀ, ਇੰਜਣ ਵਗੈਰਾ ਖਰੀਦਣ ਲਈ ਉਨ੍ਹਾਂ ਨੂੰ ਸਬਸਿਡੀ ਦੇ ਕੇ ਕੰਪਨਸੇਟ ਕੀਤਾ ਗਿਆ ਸੀ। ਜੇ ਉਹ ਰੁਪਿਆ ਕਿਸਾਨਾਂ ਨੂੰ ਦਿੰਦੇ ਤਾਂ ਕਿਸਾਨ ਆਪਣੀ ਪਸੰਦ ਨਾਲ ਖਰੀਦ ਕਰਦੇ। ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ। ਜੋ ਉਨ੍ਹਾਂ ਨੂੰ ਇੰਜਣ ਦਿੱਤੇ ਗਏ, ਉਹ ਇਕ ਸਾਲ ਵਿਚ ਹੀ ਖਰਾਬ ਹੋ ਗਏ ਔਰ ਲੋਕ ਉਨ੍ਹਾਂ ਦੀ ਜਾਨ ਨੂੰ ਰੋਂਦੇ ਫਿਰਦੇ ਹਨ। ਹੋਰ ਵੀ ਕਈ ਘੱਪਲੇ ਇਨ੍ਹਾਂ ਦੀ ਕਾਂਗਰਸ ਸਰਕਾਰ ਵੇਲੇ ਹੋਏ ਹਨ। ਉਥੇ ਗਰੀਬ ਲੋਕਾ ਨੂੰ ਬਾਰਡਰ ਦੇ ਇਲਾਕੇ ਵਿਚ ਕੋਈ ਕੰਮ ਨਹੀਂ ਹੈ। ਉਹ ਕਾਫੀ ਤੰਗ ਹਨ। ਉਹ ਪੈਸੇ ਉਨ੍ਹਾਂ ਦੇ ਮੁਆਫ ਕਰਨੇ

ਚਾਹੀਦੇ ਹਨ ਤਾਕਿ ਜੋ ਗਲਤੀ ਪਿਛਲੀ ਕਾਂਗਰਸ ਸਰਕਾਰ ਨੇ ਕੀਤੀ ਹੈ ਸਾਡੀ ਸਰਕਾਰ ਉਸ ਨੂੰ ਠੀਕ ਕਰ ਸਕੇ।

ਐਗ੍ਰੀਕਲਚਰ ਬਾਰੇ ਸਾਡੀ ਸਰਕਾਰ ਨੇ ਬੜਾ ਕੁਝ ਕੀਤਾ ਹੈ। ਇਸ ਦੇ ਨਤੀਜੇ ਵਜੋਂ ਬਹੁਤ ਜ਼ਿਆਦਾ ਪੈਦਾਵਾਰ ਹੋਈ ਹੈ। ਇਸ ਵਿਚ ਅਸੀਂ ਸਮਝਦੇ ਹਾਂ ਕਿ ਕਿਸਾਨਾਂ ਦਾ ਵੀ ਬੜਾ ਭਾਰੀ ਹੱਥ ਹੈ। ਸਰਕਾਰ ਨੇ ਵੀ ਉਨ੍ਹਾਂ ਦੀ ਮਦਦ ਕੀਤੀ ਹੈ। ਬਿਜਲੀ ਦੇ ਰੇਟ ਬਦਲੇ ਹਨ, ਖਾਦ ਦੇ ਰੇਟ ਬਦਲੇ ਹਨ, ਕਾਫੀ ਸਹੂਲਤਾਂ ਦਿੱਤੀਆਂ ਹਨ। ਇਹ ਪਲੈਨ ਦੇ ਮੁਤਾਬਿਕ ਹੋਣਾ ਚਾਹੀਦਾ ਹੈ। ਗੋਦਾਮ ਘੱਟ ਹਨ। ਇਸ ਲਈ ਗੋਦਾਮਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਕੋਲਡ ਸਟੋਰੇਜ਼ ਬਣਾਉਣੇ ਚਾਹੀਦੇ ਹਨ ਤਾਕਿ ਪੈਦਾਵਾਰ ਸੰਭਾਲੀ ਜਾ ਸਕੇ। ਜੇ ਪੈਦਾਵਾਰ ਸੰਭਾਲੀ ਨਾ ਜਾ ਸਕੀ ਤਾਂ ਅੱਗੇ ਹੀ ਪੈਦਾਵਾਰ ਕਿਸਾਨਾਂ ਦੇ ਖੇਤਾਂ ਵਿਚ ਪਈ ਹੈ ਔਰ ਅੱਗੇ ਨੂੰ ਜਿਹੜੀ ਹੋਰ ਪੈਦਾਵਾਰ ਹੋਣੀ ਹੈ, ਉਹ ਕਿਥੇ ਰੱਖੀ ਜਾਏਗੀ ? ਇਸ ਲਈ ਇਹ ਗੋਦਾਮਾਂ ਦੇ ਬਨਾਉਣ ਵਲ ਵੀ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਕੋਆਪਰੇਸ਼ਨ ਵਿਚ ਬੜਾ ਵਡਾ ਇਨਕਲਾਬ ਆਇਆ ਹੈ। ਹਰ ਕਿਸਾਨ ਨੂੰ ਕਰਜ਼ੇ ਦੀਆਂ ਕਿਤਾਬਾਂ ਦਿੱਤੀਆਂ ਗਈਆਂ ਹਨ। ਹਰ ਪੜਾ ਤੇ ਕੋਆਪਰੇਸ਼ਨ ਦਾ ਮਹਿਕਮਾ ਅੱਗੇ ਵੱਧ ਰਿਹਾ ਹੈ। ਜਿਨ੍ਹਾਂ ਨੂੰ 5 ਹਜ਼ਾਰ ਰੁਪਏ ਤੋਂ ਵੱਧ ਕਰਜ਼ਾ ਦਿੱਤਾ ਹੋਇਆ ਹੈ ਉਨ੍ਹਾਂ ਤੇ ਕਾਰਵਾਈ ਹੋਣੀ ਚਾਹੀਦੀ ਹੈ। ਜਿਨ੍ਹਾਂ ਨੂੰ 5,000/- ਤੋਂ ਘੱਟ ਕਰਜ਼ਾ ਦਿੱਤਾ ਹੋਇਆ ਹੈ ਉਨ੍ਹਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ। ਇੱਕ ਹਜ਼ਾਰ ਔਰ ਦੋ ਹਜ਼ਾਰ ਰੁਪਏ ਕਰਜ਼ੇ ਵਾਲੇ ਕਿਸਾਨ ਨੂੰ ਅੰਦਰ ਦਿਤਾ ਗਿਆ ਹੈ। ਇਸ ਵੱਲ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਕਿਸਾਨ ਹੀ ਪੰਜਾਬ ਦੀ ਰੀੜ੍ਹ ਦੀ ਹਡੀ ਹਨ। ਪੰਜਾਬ ਵਿਚ ਇਨ੍ਹਾਂ ਕਿਸਾਨਾਂ ਵਾਸਤੇ ਜਿੰਨਾ ਕੀਤਾ ਜਾਏ ਉਂਨਾ ਥੋੜਾ ਹੈ। ਇਸ ਨਾਲ ਇਹ ਕਿਸਾਨ ਉਤਸ਼ਾਹਤ ਹੋਣਗੇ। ਔਰ ਪੈਦਾਵਾਰ ਜ਼ਿਆਦਾ ਕਰਨਗੇ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਦਾ ਕਰਜ਼ਾ 5,000 ਰੁਪਏ ਤੋਂ ਜ਼ਿਆਦਾ ਹੈ ਉਨ੍ਹਾਂ ਨਾਲ ਤਾਂ ਜੋ ਮਰਜ਼ੀ ਕਰੋ ਪਰ ਜਿਨ੍ਹਾਂ ਦਾ ਕਰਜ਼ਾ 5,000/- ਰੁਪਏ ਤੋਂ ਥਲੇ ਹੈ ਉਨ੍ਹਾਂ ਦੀ ਬੇਇਜ਼ਤੀ ਨਹੀਂ ਕਰਨੀ ਚਾਹੀਦੀ।

ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਮੈਂ ਸਮਝਦਾ ਹਾਂ ਕਿ ਸਾਡੇ ਮਨਿਸਟਰ ਸਾਹਿਬਾਨ ਨੇ ਰੂਰਲ ਇੰਟੈਗਰੇਟਿਡ ਸਕੀਮ ਜੋ ਬਣਾਈ ਹੈ ਉਹ ਬਹੁਤ ਅੱਛੀ ਹੈ। ਸਾਡੇ ਸਾਹਮਣੇ ਜਿਹੜੇ ਸੱਜਣ ਬੈਠੇ ਹਨ ਉਨ੍ਹਾਂ ਨੂੰ ਸ਼ਾਇਦ ਇਹ ਸਮਝ ਨਹੀਂ ਆਉਂਦੀ। ਮੇਰੇ ਇਲਾਕੇ ਵਿਚ ਇੱਕ ਜਗ੍ਹਾ ਹੈ ਕਾਲਾ ਅਫਗਾਨਾ, ਇਹ ਇਕ ਸੈਮੀ ਟਾਊਨ ਬਣ ਗਿਆ ਹੈ। ਜੇ ਇਹੋ ਜਿਹੇ ਸੈਂਟਰ ਸਾਰੇ ਬਣ ਜਾਣ ਤਾਂ ਪੰਜਾਬ ਵਿਚ ਇਨਕਲਾਬ ਆ ਜਾਏਗਾ। ਕਿਸਾਨ ਬਹੁਤ ਖੁਸ਼ ਹਨ। ਮੈਂ ਇਕ ਗਲ ਕਹਾਂਗਾ ਕਿ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਗਰ 25 ਫੀਸਦੀ ਖਰਚਾ ਪਿੰਡ ਵਾਲੇ ਦੇਣ ਤਾਂ ਸਰਕਾਰ ਪੂਰੀ ਪੂਰੀ ਸਹੂਲਤ ਦੇਵੇਗੀ। ਬਾਰਡਰ ਦੇ ਲੋਕ 25 ਫੀਸਦੀ ਨਹੀਂ ਦੇ ਸਕਦੇ। ਬਾਰਡਰ ਤੇ ਮੇਰੇ ਇਲਾਕੇ ਵਿਚ ਦਸ ਮੀਲ ਦੀ ਪੱਟੀ ਹੈ ਉਨ੍ਹਾਂ ਲਈ ਮੇਰੀ ਬੇਨਤੀ ਹੈ ਕਿ ਇਹ 25 ਫੀਸਦੀ ਵਾਲੀ ਸ਼ਰਤ ਉੜਾ ਦੇਣੀ ਚਾਹੀਦੀ ਹੈ ਅਤੇ ਸਾਰੀ ਦੀ ਸਾਰੀ ਗਰਾਂਟ ਸਰਕਾਰ ਆਪਣੇ ਕੋਲੋਂ ਦੇਵੇ।

ਸੜਕਾਂ ਦੇ ਮੁਤਅੱਲਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਰਡਰ ਦੇ ਇਲਾਕੇ ਵਿਚ ਸੜਕਾਂ ਟੁੱਟ ਗਈਆਂ ਹਨ। ਫ਼ਤਿਹਗੜ੍ਹ ਤੋਂ ਅੰਮ੍ਰਿਤਸਰ ਤਕ ਵਾਇਆ ਸੰਗਤਪੁਰਾ ਤਕ.. .. ... .. (ਵਿਘਨ) ਇਸ ਸੜਕ ਵਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਹ ਸੜਕ ਰੌੜੀ ਘੱਟ ਹੈ ਇਸ ਲਈ ਉਥੇ ਐਕਸੀਡੈਂਟ ਕਾਫੀ ਹੁੰਦੇ ਰਹਿੰਦੇ ਹਨ। ਸਾਡੇ ਇਲਾਕੇ ਵਿਚ ਸੜਕਾਂ ਉਤੇ ਸਾਈਕਲ ਵੀ ਨਹੀਂ ਚਲ ਸਕਦੇ। ਫਿਰ ਜਦੋਂ ਦੀਆਂ ਸੜਕਾਂ ਬਣਾਈਆਂ ਹਨ ਇਨ੍ਹਾਂ ਦੀ ਮੇਨਟੇਨੈਂਸ ਵਾਸਤੇ ਕੋਈ

[ਡਾਕਟਰ ਜੋਧ ਸਿੰਘ]

ਪਰਬੰਧ ਨਹੀਂ ਕੀਤਾ ਗਿਆ । ਬਾਰਡਰ ਦੇ ਇਲਾਕੇ ਵਿਚ ਕਾਫੀ ਲੜਾਈਆਂ ਹੋਈਆਂ ਹਨ ਔਰ ਹਰ ਵਾਰੀ ਇਹੀ ਡਰ ਰਹਿੰਦਾ ਹੈ ਕਿ ਕਦੋਂ ਜੰਗ ਹੋਣੀ ਹੈ। ਇਸ ਲਈ ਇਨ੍ਹਾਂ ਪਿੰਡਾਂ ਵਲ ਧਿਆਨ ਦੇਣਾ ਚਾਹੀਦਾ ਹੈ। ਮੇਰੀ ਸਰਕਾਰ ਨੂੰ ਬਾਰਡਰ ਦੇ ਲੋਕਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਲੋਕਾਂ ਦੇ ਦਿਲਾਂ ਵਿਚ ਖਾਹਿਸ਼ ਹੈ ਅਤੇ ਉਨ੍ਹਾਂ ਨੂੰ ਬੜੀਆਂ ਆਸਾਂ ਹਨ ਕਿ ਸਾਡੀ ਸਰਕਾਰ ਆਈ ਹੈ ਅਤੇ ਉਹ ਸਾਡੀਆਂ ਤਕਲੀਫਾਂ ਦੂਰ ਕਰੇਗੀ। ਮੈਨੂੰ ਵੀ ਪੂਰੀ ਆਸ ਹੈ ਕਿ ਇਹ ਉਨ੍ਹਾਂ ਲੋਕਾਂ ਦੀਆਂ ਤਕਲੀਫਾਂ ਦੂਰ ਕਰਨਗੇ।

ਮੈਂ ਸਮਝਦਾ ਹਾਂ ਕਿ ਇਹ ਐਪਰੋਪਰੀਏਸ਼ਨ ਬਿੱਲ ਪਾਸ ਹੋਣਾ ਚਾਹੀਦਾ ਹੈ । ਇਸ ਸਰਕਾਰ ਨੇ ਗਰੀਬਾਂ ਵਾਸਤੇ, ਗਰੀਬ ਮਜ਼ਦੂਰਾਂ ਵਾਸਤੇ ਜੋ ਪਲਾਨਿੰਗ ਕੀਤੀ ਹੈ ਉਸ ਵੱਲ ਅੱਗੇ ਵਧਿਆ ਜਾਵੇ। ਹੁਣ ਸਰਮਾਇਦਾਰੀ, ਜਾਗੀਰਦਾਰੀ ਦਾ ਟਰੈਂਡ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਸਮਾਂ ਪਿੱਛੇ ਨਹੀਂ ਜਾ ਸਕਦਾ, ਸਮਾਂ ਅੱਗੇ ਜਾ ਰਿਹਾ ਹੈ। ਮੈਂ ਆਸ ਕਰਦਾ ਹਾਂ ਕਿ ਸਾਡੇ ਖ਼ਜ਼ਾਨਾ ਮੰਤਰੀ ਜੀ ਜਿਹੜੇ ਬੜੇ ਲਾਇਕ ਹਨ, ਕਾਬਲ ਹਨ ਉਹ ਹਰ ਪੱਖ ਤੋਂ ਅੱਗੇ ਵੱਧ ਰਹੇ ਹਨ। ਅਤੇ ਹੋਰ ਅੱਗੇ ਵਧਣਗੇ । (ਵਿਘਨ) ਐਨਾ ਕੁਝ ਕਹਿੰਦਾ ਹੋਇਆ, ਮੈਂ ਇਸ ਐਪਰੋਪਰੀਏਸ਼ਨ ਬਿੱਲ ਦੀ ਹਮਾਇਤ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਸੀ .) : ਡਿਪਟੀ ਸਪੀਕਰ ਸਾਹਿਬ, ਮੈਂ ਐਪਰੋਪਰੀਏਸ਼ਨ ਬਿਲ ਤੇ ਆਪਣੇ ਵਿਚਾਰ ਪੇਸ਼ ਕਰਨ ਲੱਗਾ ਹਾਂ, ਮੈਂ ਦੋਨਾਂ ਪਾਸਿਆਂ ਤੋਂ ਜਿਹੜੀਆਂ ਤਕਰੀਰਾਂ ਹੋਈਆਂ ਹਨ, ਉਨ੍ਹਾਂ ਨੂੰ ਸੁਣਿਆ ਹੈ। ਆਪੋਜ਼ੀਸ਼ਨ ਦੇ ਮੈਂਬਰ ਤਾਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਜਿਸ ਤਰ੍ਹਾ ਹੋਇਆ ਹੀ ਕੁਝ ਨਹੀਂ ਹੁੰਦਾ ਅਤੇ ਉਧਰ ਦੇ ਭਰਾ (ਸਰਕਾਰੀ ਬੈਂਚਿਜ਼ ਵਲ ਇਸ਼ਾਰਾ) ਗੱਲਾਂ ਕਰੀ ਜਾਂਦੇ ਹਨ ਕਿ ਬਹੁਤ ਕੁਝ ਹੋਇਆ ਹੈ। ਠੀਕ ਹੈ ਬਜਟ ਵਿਚ ਕਿਸਾਨ ਪੱਖੀ ਅਤੇ ਲੋਕਾਂ ਦੀ ਭਲਾਈ ਦੀਆਂ ਕੁਝ ਗੱਲਾਂ ਹਨ ਜਿਨ੍ਹਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਮਿਸਾਲ ਦੇ ਤੌਰ ਤੇ ਸ਼ਡਿਊਲਡ ਕਾਸਟਜ਼ ਲਈ 25 ਕਰੋੜ ਰੁਪਿਆ ਕਰਜ਼ੇ ਲਈ ਬਗੈਰ ਸੂਦ ਤੋਂ ਰੱਖਿਆ ਹੈ। ਨਿਕਾਸੀ ਜ਼ਮੀਨ ਦਾ ਮਸਲਾ ਹੈ, ਖੇਤੀਬਾੜੀ ਦੀ ਉਨਤੀ ਲਈ ਕਿਹਾ ਗਿਆ ਹੈ ਅਤੇ ਇਸੇ ਤਰ੍ਹਾਂ ਹੋਰ ਵੀ ਕਈ ਗੱਲਾਂ ਕੀਤੀਆਂ ਗਈਆਂ ਹਨ। ਪਰ ਜਿੱਥੇ ਤਕ ਘਾਟੇ ਦਾ ਤਾਲੁਕ ਹੈ, ਮੈਂਬਰਜ਼ ਇਸ ਤਰ੍ਹਾਂ ਮਹਿਸੂਸ ਕਰਦੇ ਸਨ ਕਿ ਇਹ ਘਾਟਾ ਟੈਕਸਾਂ ਰਾਹੀਂ ਪੂਰਾ ਕੀਤਾ ਜਾਵੇਗਾ। ਪਰ ਇਹ ਖੁਸ਼ੀ ਦੀ ਗਲ ਹੈ ਕਿ ਖਜ਼ਾਨਾ ਮੰਤਰੀ ਨੇ ਇਹ ਆਸ਼ਵਾਸਨ ਦਿੱਤਾ ਹੈ ਕਿ ਟੈਕਸ ਨਹੀਂ ਲਾਵਾਂਗੇ ਅਤੇ ਜੇ ਲਾਉਣੇ ਪਏ ਤਾਂ ਉਹ ਗਰੀਬਾਂ ਤੇ ਨਹੀਂ ਲਾਏ ਜਾਣਗੇ। ਪਰ ਡਿਪਟੀ ਸਪੀਕਰ ਸਾਹਿਬ, ਇਸ ਬੱਜਟ ਨੂੰ ਇਹ ਕਹਿ ਦੇਣਾ ਕਿ ਇਹ ਬੱਜਟ ਗਰੀਬ ਪੱਖੀ ਬੱਜਟ ਹੈ ਤਾਂ ਮੈਂ ਇਹ ਗੱਲ ਨਹੀਂ ਮੰਨਦਾ। ਕੁਝ ਗੱਲਾਂ ਜ਼ਰੂਰ ਕਿਸਾਨ ਲਈ ਕੀਤੀਆਂ ਹਨ, ਮਜ਼ਦੂਰ ਲਈ ਕੀਤੀਆਂ ਹਨ। ਜਿਸ ਤਰ੍ਹਾਂ ਮੁਲਾਜ਼ਮਾਂ ਲਈ 8 ਕਰੋੜ ਰੁਪਿਆ ਪੇ ਕਮਿਸ਼ਨ ਲਈ ਰੱਖਿਆ ਹੈ। ਇਹ ਪਤਾ ਨਹੀਂ ਪੇ-ਕਮਿਸ਼ਨ ਦੀ ਰਿਪੋਰਟ ਕਦ ਆਉਂਦੀ ਹੈ। ਕਦ ਨਹੀਂ ਆਉਂਦੀ ਪਰ ਪੈਸਾ ਜ਼ਰੂਰ ਰਖਿਆ ਹੈ। ਪਰ ਮੈਂ ਕਹਿੰਦਾ ਹਾਂ ਕਿ ਗਰੀਬੀ ਦੂਰ ਕਰਨ ਲਈ ਕੁਝ ਸਾਧਨ ਹੋਣੇ ਚਾਹੀਦੇ ਹਨ। ਫਾਈਨੈਂਸ ਮਨਿਸਟਰ ਨੇ ਆਪਣੀ ਸਪੀਚ ਵਿਚ ਮੰਨਿਆ ਸੀ ਕਿ ਸਾਡੇ ਦੇਸ਼ ਵਿਚ, 60 ਫੀਸਦੀ ਲੋਕ ਗਰੀਬੀ ਦੀ ਪੱਧਰ ਤੋਂ ਥੱਲੇ ਹਨ। ਉਹ ਆਪ ਇਸ ਹਕੀਕਤ ਨੂੰ ਮੰਨਦੇ ਹਨ। ਇਸ ਲਈ ਗਰੀਬੀ ਦੂਰ ਕਰਨ ਲਈ ਕੁਝ ਸਾਧਨ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਜਿੰਨੀ ਦੇਰ ਤੱਕ ਜਾਗੀਰ-ਦਾਰੀ ਅਤੇ ਇਜ਼ਾਰੇਦਾਰੀ ਤੋੜ ਕੇ ਖੇਤ ਮਜ਼ਦੂਰਾਂ ਨੂੰ ਅਤੇ ਗਰੀਬਾਂ ਨੂੰ ਜ਼ਮੀਨ ਨਹੀਂ ਦਿੱਤੀ ਜਾਂਦੀ ਉਦੋਂ ਤੱਕ ਅਸੀਂ ਤਰੱਕੀ ਨਹੀਂ ਕਰ ਸਕਦੇ। ਜ਼ਮੀਨ ਦਾ ਬੁਨਿਆਦੀ ਮਸਲਾ ਹੈ। ਵੱਡੇ ਵੱਡੇ ਲੋਕ ਜ਼ਮੀਨ ਸਾਂਭੀ ਬੈਠੇ ਹਨ। ਉਨ੍ਹਾਂ ਕੋਲੋਂ ਜ਼ਮੀਨ ਲੈ ਕੇ ਖੇਤ ਮਜ਼ਦੂਰਾਂ ਨੂੰ ਜ਼ਮੀਨ ਦਿਓ ਉਨ੍ਹਾਂ ਕੋਲੋਂ ਜ਼ਮੀਨ ਲੈ ਕੇ ਮੁਜ਼ਾਰਿਆਂ ਨੂੰ ਜ਼ਮੀਨ ਦਿਓ। ਜਿਸ ਵੇਲੇ 1953 ਵਿਚ ਮੁਜ਼ਾਰਾ ਕਾਨੂੰਨ ਬਣਿਆ ਸੀ ਤਾਂ ਉਦੋਂ ਕਿਹਾ ਗਿਆ ਸੀ ਕਿ ਲੱਖਾਂ ਮੁਜ਼ਾਰਿਆਂ ਨੂੰ ਜ਼ਮੀਨ ਦਿੱਤੀ ਜਾਵੇਗੀ ਪਰ ਹੋਇਆ ਕੁਝ ਨਹੀਂ। ਪਰਚਾਰ ਬੜਾ ਕੀਤਾ ਗਿਆ ਪਰ ਕਿਸੇ

ਮੁਜ਼ਾਰੇ ਨੂੰ ਜ਼ਮੀਨ ਨਹੀਂ ਦਿੱਤੀ। 1972 ਦਾ ਕਾਨੂੰਨ ਲੈ ਆਂਦਾ ਅਤੇ ਬੜਾ ਪਰਚਾਰ ਕੀਤਾ ਗਿਆ ਕਿ ਉਹ ਕਰਾਂਗੇ ਪਰ ਕੀਤਾ ਕੁਝ ਨਹੀਂ ਗਿਆ । ਕਰੋੜਾਂ ਰੁਪਏ ਦੇ ਅਸ਼ਟਾਮ ਲਾਕੇ ਬੇਨਾਮੀ ਜ਼ਮੀਨਾਂ ਕਰਾਈਆਂ ਗਈਆਂ । ਮੈਂ ਕਹਾਂਗਾ ਕਿ ਇਹ ਜਿਹੜਾ ਕਾਨੂੰਨ ਬਣਿਆ ਸੀ ਉਸ ਵਿਚ ਬੁਨਿਆਦੀ ਤਬਦੀਲੀਆਂ ਕਰਨੀਆਂ ਚਾਹੀਦੀਆਂ ਹਨ ਅਤੇ ਜਿਹੜੀ ਵਾਧੂ ਜ਼ਮੀਨ ਹੈ ਉਹ ਪੰਜ ਏਕੜ ਦੇ ਪਰੀਵਾਰ ਦੇ ਹਿਸਾਬ ਨਾਲ ਦੇਣੀ ਚਾਹੀਦੀ ਹੈ। ਜਿਹੜੀਆਂ ਜ਼ਮੀਨਾਂ ਗਲਤ ਨਾਵਾਂ ਤੇ ਲਗਾਈਆਂ ਗਈਆਂ ਹਨ, ਉਹ ਰੱਦ ਕਰਨੀਆਂ ਚਾਹੀਦੀਆਂ ਹਨ । ਉਨ੍ਹਾਂ ਦੀ ਪੜਤਾਲ ਹੋਣੀ ਚਾਹੀਦੀ ਹੈ। ਮੈਂ ਇਸ ਗੱਲ ਦੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਨਿਕਾਸੀ ਜ਼ਮੀਨ ਦਾ ਜਿਹੜਾ ਮਾਮਲਾ 15 ਸਾਲਾਂ ਦਾ ਲਟਕਦਾ ਆ ਰਿਹਾ ਸੀ ਉਸ ਨੂੰ ਹੱਲ ਕੀਤਾ ਹੈ । ਅਸੀਂ ਇਸ ਗਲ ਦੀ ਮੰਗ ਕਰਦੇ ਸੀ ਕਿ ਜਿਹੜੀ ਸਰਕਾਰ ਦੀ ਜ਼ਮੀਨ ਹੈ ਉਨ੍ਹਾਂ ਉਤੇ ਜਿਹੜੇ ਲੋਕ ਕਾਬਜ਼ ਹਨ ਉਹ ਉਨ੍ਹਾਂ ਨੂੰ ਦਿੱਤੀ ਜਾਵੇ, ਇਹ ਗੱਲ ਸਰਕਾਰ ਨੇ ਮੰਨ ਲਈ ਹੈ, ਇਹ ਸ਼ਲਾਘਾਯੋਗ ਕੰਮ ਹੈ। (ਤਾੜੀਆਂ) ਪਰ ਕੁਝ ਖਾਮੀਆਂ ਵੀ ਹਨ ਜਿਸ ਤਰ੍ਹਾਂ ਇਹ ਕਹਿ ਦੇਣਾ ਕਿ 8 ਤੋਂ 20 ਗੁਣਾ ਤਾਵਾਨ ਦੇਣਾ ਪਵੇਗਾ। ਇਹ ਸ਼ਰਤ ਉਡਾਉਣੀ ਚਾਹੀਦੀ ਹੈ । ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਤੇ ਅਮਲ ਕਰਨਾ ਚਾਹੀਦਾ ਹੈ । ਗਰੀਬ ਲੋਕਾਂ ਨੂੰ , ਬੇਘਰਾਂ ਨੂੰ ਪਲਾਟ ਦੇਣ ਵਾਸਤੇ ਇਕ ਕਮੇਟੀ ਬਿਠਾਈ ਗਈ ਸੀ। (ਵਿਘਨ) ਕਾਂਗਰਸ ਸਰਕਾਰ ਨੇ ਬੜਾ ਪਰਚਾਰ ਕੀਤਾ ਕਿ ਅਸੀਂ ਬੇਘਰਾਂ ਨੂੰ ਪਲਾਟ ਦਿਆਂਗੇ, ਪਰ ਕੀਤਾ ਕੁਝ ਨਹੀਂ। ਜੇ ਕਿਸੇ ਨੂੰ ਪਲਾਟ ਦਿੱਤੇ ਵੀ ਗਏ ਤਾਂ ਉਹ ਸ਼ਮਸ਼ਾਨ ਭੂਮੀ ਵਿਚ ਦਿੱਤੇ ਗਏ , ਸਿਵਿਆਂ ਵਿਚ ਨੀਵੀਂ ਥਾਂ ਛਪੜਾਂ ਵਿਚ ਦਿੱਤੇ ਗਏ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਕਮੇਟੀ ਦੀ ਰਿਪੋਰਟ ਛੇਤੀ ਤੋਂ ਛੇਤੀ ਪੇਸ਼ ਹੋਣੀ ਚਾਹੀਦੀ ਹੈ। (ਵਿਘਨ)

ਪਿਛਲੀਆਂ ਇਲੈਕਸ਼ਨਾਂ ਵਿਚ ਨਾਹਰਾ ਦਿੱਤਾ ਗਿਆ ਸੀ ਕਿ ਪੰਜਾਬ ਦੇ ਲੋਕਾਂ ਨੂੰ ਸਾਫ ਸੁਥਰਾ ਪ੍ਰਬੰਧ ਦਿਆਂਗੇ। ਭ੍ਰਿਸ਼ਟਾਚਾਰ ਖਤਮ ਕਰਾਂਗੇ। ਲੋਕਾਂ ਨੇ ਇਸ ਗੱਲ ਨੂੰ ਮੰਨਿਆ ਅਤੇ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਜਨਤਾ ਪਾਰਟੀ ਨੂੰ, ਅਕਾਲੀ ਪਾਰਟੀ ਨੂੰ ਅਤੇ ਇਨ੍ਹਾਂ ਦੀ ਸਹਿਯੋਗੀ ਪਾਰਟੀਆਂ ਨੂੰ ਇਲੈਕਸ਼ਨਾਂ ਵਿਚ ਜਿਤਾਇਆ। ਕਾਂਗਰਸ ਰਾਜ ਵਿਚ ਜਿਹੜਾ ਭ੍ਰਿਸ਼ਟਾਚਾਰ ਵਧਿਆ ਹੋਇਆ ਸੀ ਉਸ ਦੇ ਖਿਲਾਫ ਲੋਕਾਂ ਨੇ ਵੋਟ ਪਾਏ। ਡਿਪਟੀ ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦੇ ਬਾਰੇ ਮਿਸਾਲਾਂ ਤਾਂ ਬਹੁਤ ਦਿੱਤੀਆਂ ਜਾ ਸਕਦੀਆਂ ਹਨ ਪਰ ਇਸ ਦੇ ਵਾਸਤੇ ਟਾਈਮ ਬਹੁਤ ਲੱਗੇਗਾ । (ਵਿਘਨ) ਇਸ ਲਈ ਮੈਂ ਭ੍ਰਿਸ਼ਟਾਚਾਰ ਦੀ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਵਿਜੀਲੈਂਸ ਵਾਲਿਆਂ ਨੇ ਇਕ ਚੀਫ਼ ਇੰਜੀਨੀਅਰ ਦੇ ਖਿਲਾਫ ਕੇਸ ਬਣਾਇਆ। ਉਹ ਹਾਈ ਕੋਰਟ ਵਿਚ ਚਲਾ ਗਿਆ । ਹਾਈ ਕੋਰਟ ਨੇ ਉਸ ਨੂੰ ਬਰੀ ਕਰ ਦਿੱਤਾ। ਇਹ ਇਨ੍ਹਾਂ ਦੀ ਐਫੀਸ਼ੈਂਸੀ ਹੈ। ਮਜ਼ਦੂਰਾਂ ਦੇ ਖਿਲਾਫ ਐਵੇਂ ਕੇਸ ਬਣ ਜਾਂਦੇ ਹਨ ਪਰ ਜਿਸ ਨੇ ਐਨੀ ਕੁਰੱਪਸ਼ਨ ਕੀਤੀ ਹੋਵੇ ਉਸ ਨੂੰ ਹਾਈ ਕੋਰਟ ਬਰੀ ਕਰ ਦਿੰਦੀ ਹੈ ਕਿਉਂਕਿ ਪੁਲਿਸ ਵਲੋਂ ਕੇਸ ਵਿਚ ਖਾਮੀਆਂ ਰੱਖੀਆਂ ਜਾਂਦੀਆਂ ਹਨ। ਇਹ ਇਨ੍ਹਾਂ ਦੀ ਐਫੀਸ਼ੈਂਸੀ ਹੈ। (ਵਿਘਨ ) ਜੇ ਕਿਸਾਨ ਐਜੀਟੇਸ਼ਨ ਕਰਦੇ ਹਨ ਤਾਂ ਉਨ੍ਹਾਂ ਦੇ ਖਿਲਾਫ ਕੇਸ ਬਣ ਜਾਂਦੇ ਹਨ। ਜੇ ਮੁਲਾਜ਼ਮ ਆਪਣੀਆਂ ਮੰਗਾਂ ਵਾਸਤੇ ਐਜੀਟੇਸ਼ਨ ਕਰਦੇ ਹਨ ਤਾਂ ਉਨ੍ਹਾਂ ਦੇ ਖਿਲਾਫ ਕੇਸ ਦਰਜ ਹੋ ਜਾਂਦੇ ਹਨ। ਮਜ਼ਦੂਰਾਂ, ਵਰਕਰਾਂ ਦੇ ਖਿਲਾਫ ਮੁਕੱਦਮੇ ਦਰਜ ਹੋ ਜਾਂਦੇ ਹਨ ਪਰ ਜਦੋਂ ਐਨੀ ਲੱਖਾਂ ਰੁਪਏ ਦੀ ਹੇਰਾਫੇਰੀ ਹੁੰਦੀ ਹੈ, ਭ੍ਰਿਸ਼ਟਾਚਾਰ ਹੁੰਦਾ ਹੈ ਤਾਂ ਐਕਸ਼ਨ ਕੁਝ ਵੀ ਨਹੀਂ ਹੁੰਦਾ। ਮੈਂ ਕਹਾਂਗਾ ਕਿ ਇਹ ਜਿਹੜੀ ਕੁਰੱਪਸ਼ਨ ਵਾਲੀ ਪਾਲਿਸੀ ਹੈ, ਇਹ ਪਰਚਾਰ ਵਾਲੀ ਪਾਲਿਸੀ ਹੈ, ਇਹ ਠੀਕ ਨਹੀਂ ਹੈ। ਜੇ ਭ੍ਰਿਸ਼ਟਾਚਾਰ ਦੇ ਖਿਲਾਫ ਪਰਚਾਰ ਕਰਨਾ ਹੈ ਤਾਂ ਕੁਝ ਕਰਕੇ ਵੀ ਦਿਖਾਉਣਾ ਚਾਹੀਦਾ ਹੈ। ਭ੍ਰਿਸ਼ਟਾਚਾਰ ਦੇ ਖਿਲਾਫ ਬੜੇ ਜੋਰ ਨਾਲ ਐਕਸ਼ਨ ਲੈਣਾ ਚਾਹੀਦਾ ਹੈ।

[ਕਾਮਰੇਡ ਦਰਸ਼ਨ ਸਿੰਘ ਝਬਾਲ]

ਡਿਪਟੀ ਸਪੀਕਰ ਸਾਹਿਬ, ਸੋਸ਼ਲਿਜ਼ਮ ਦੇ ਬਾਰੇ ਬੜਾ ਪਰਚਾਰ ਕੀਤਾ ਗਿਆ, ਬੜਾ ਕੁਝ ਕਿਹਾ ਗਿਆ। ਕਾਂਗਰਸ ਵਾਲੇ ਸੋਸ਼ਲਿਜ਼ਮ ਕਹਿੰਦੇ ਕਹਿੰਦੇ ਚਲੇ ਗਏ। ਉਨ੍ਹਾਂ ਦਾ ਹਸ਼ਰ ਇਹ ਹੋਇਆ ਹੈ ਕਿ ਅੱਜ ਉਹ ਆਪੋਜ਼ੀਸ਼ਨ ਵਿਚ ਬੈਠੇ ਹਨ। ਹੁਣ ਇਹ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਸੋਸ਼ਲਿਜ਼ਮ ਦਾ ਨਾਮ ਲੈਂਦੇ ਹਨ। ਮੈਂ ਕਹਿੰਦਾ ਹਾਂ ਕਿ ਸੋਸ਼ਲਿਜ਼ਮ ਵਿਚ ਇਹ ਨਹੀਂ ਹੁੰਦਾ ਕਿ ਜੇ ਗਰੀਬ ਮਜ਼ਦੂਰ ਆਪਣੇ ਹੱਕਾਂ ਲਈ ਹੜਤਾਲ ਕਰਨ ਤਾਂ ਉਨ੍ਹਾਂ ਉਤੇ ਗੋਲੀਆਂ ਚਲਾਈਆਂ ਜਾਣ। ਸੋਸ਼ਲਿਜ਼ਮ ਦਾ ਇਹ ਮਤਲਬ ਨਹੀਂ ਕਿ ਜੇ ਮੁਲਾਜ਼ਮ ਆਪਣੇ ਹੱਕਾਂ ਲਈ ਹੜਤਾਲ ਕਰਨ, ਐਜੀਟੇਸ਼ਨ ਕਰਨ ਤਾਂ ਉਨ੍ਹਾਂ ਉਤੇ ਗੋਲੀਆਂ ਚਲਾਈਆਂ ਜਾਣ ਜਾਂ ਲਾਠੀ ਚਾਰਜ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਮਿਸਾਲ ਦਿੰਦਾ ਹਾਂ। ਇਹ ਖਰੜ ਦੀ ਮਿਸਾਲ ਹੈ। 26 ਫਰਵਰੀ, 1978 ਨੂੰ ਉਥੇ ਦੇ ਇਕ ਮਿੱਲ ਮਾਲਿਕ ਦੇ ਗੁੰਡਿਆਂ ਨੇ ਵਰਕਰਾਂ ਤੇ ਹਮਲਾ ਕੀਤਾ। ਉਨ੍ਹਾਂ ਉਤੇ ਫਾਇਰਿੰਗ ਕੀਤੀ। ਇਕ ਗਊ ਤੇ ਲੜਕਾ ਫੱਟੜ ਹੋਇਆ। ਉਨ੍ਹਾਂ ਨੂੰ ਤਾਂ ਕੁਝ ਵੀ ਨਹੀਂ ਕਿਹਾ ਗਿਆ ਪਰ ਮਜ਼ਦੂਰਾਂ ਬਾਰੇ ਇਹ ਕਿਹਾ ਗਿਆ ਕਿ ਮਜ਼ਦੂਰਾਂ ਨੇ ਪਥਰਾਓ ਕੀਤਾ ਅਤੇ ਇਸ ਤਰ੍ਹਾਂ ਮਜ਼ਦੂਰਾਂ ਤੇ 107/151 ਦਾ ਕੇਸ ਬਣਾਇਆ ਗਿਆ। ਇਹ ਇਨ੍ਹਾਂ ਦੀ ਐਡਮਨਿਸਟਰੇਸ਼ਨ ਹੈ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਰਾਜਪੁਰੇ ਦੀ ਮਿਸਾਲ ਹੈ। ਉਥੇ ਵਰਕਰਾਂ ਨਾਲ ਬੜੀ ਜ਼ਿਆਦਤੀ ਹੋ ਰਹੀ ਹੈ। ਵਰਕਰਾਂ ਤੇ ਕੇਸ ਬਣਾਏ ਜਾ ਰਹੇ ਹਨ। ਵਰਕਰ ਅਦਾਲਤਾਂ ਵਿਚ ਜਾਂਦੇ ਹਨ ਤਾਂ ਰੋਜ਼ ਉਨ੍ਹਾਂ ਨੂੰ ਹੂਟ ਕੀਤਾ ਜਾਂਦਾ ਹੈ, ਉਨ੍ਹਾਂ ਦੇ ਖਿਲਾਫ ਨਾਹਰੇ ਲਗਾਏ ਜਾਂਦੇ ਹਨ। ਉਥੇ ਦਫਾ 144 ਲਗੀ ਹੋਈ ਹੈ ਪਰ ਉਥੇ ਗੁੰਡੇ ਉਨ੍ਹਾਂ ਨਾਲ ਦੁਰਵਿਹਾਰ ਕਰਦੇ ਹਨ। ਉਥੇ 60-70 ਵਰਕਰ ਹਨ ਜਿਨ੍ਹਾਂ ਤੇ 107/151 ਦੇ ਕੇਸਿਜ਼ ਬਣਾਏ ਗਏ ਹਨ। (ਵਿਘਨ) ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ ਅੰਮ੍ਰਿਤਸਰ ਦੀ ਐਸਮਾਂ ਮਿਲ ਦੀ ਮਿਸਾਲ ਹੈ। ਉਥ ਕੰਮ 12 ਮਹੀਨੇ ਚਲਦਾ ਹੈ। ਮਿਲ ਮਾਲਕ ਕਹਿੰਦਾ ਹੈ ਕਿ ਇਹ 9 ਮਹੀਨੇ ਮਿਲ ਚਲਦੀ ਹੈ। ਉਥੇ ਵਰਕਰਾਂ ਵਲੋਂ ਧਰਨੇ ਲਾਏ ਗਏ। ਹੁਣ ਸ੍ਰੀ ਹਰਬੰਸ ਲਾਲ ਖੰਨਾ ਜੀ ਹਾਊਸ ਵਿਚੋਂ ਉਠ ਕੇ ਚਲੇ ਗਏ ਹਨ, ਉਹ ਬੜੀਆਂ ਸਾਂਝੀਵਾਲਤਾ ਦੀਆਂ ਗਲਾਂ ਕਰਦੇ ਹਨ ਪਰ ਉਥੇ ਉਹ ਗਲ ਮਿਲ ਮਾਲਕਾਂ ਦੀ ਕਰਦੇ ਹਨ। ਇਸ ਲਈ ਉਥੇ ਮਿਲ ਮਾਲਕ ਖੁਲੇ ਤੌਰ ਤੇ ਵਰਕਰ ਨੂੰ ਤੰਗ ਕਰ ਰਹੇ ਹਨ। ਉਨ੍ਹਾਂ ਗਰੀਬ ਵਰਕਰਾਂ ਦੀ ਕੋਈ ਸੁਣੀ ਨਹੀਂ ਜਾਂਦੀ। ਅੰਮਿਤਸਰ ਦੀ ਮਿਲ ਜੋ ਹੈ ਉਥੇ ਅਜ ਤਕ ਧਰਨਾ ਲਗਿਆ ਹੋਇਆ ਹੈ, ਇਸ ਦੇ ਬਾਰੇ ਵਜ਼ੀਰ ਸਾਹਿਬ ਆਪਣੇ ਜਵਾਬ ਵਿਚ ਦੱਸਣ ਕਿ ਉਥੇ ਫੈਸਲਾ ਕਿਉਂ ਨਹੀਂ ਕੀਤਾ ਜਾ ਰਿਹਾ। ਉਥੇ ਵਰਕਰਾਂ ਦੇ ਖਿਲਾਫ ਕੇਸ ਰਜਿਸਟਰ ਕਰਵਾਏ ਜਾਂਦੇ ਹਨ, ਉਹ ਅਜੇ ਤਕ ਵਾਪਿਸ ਨਹੀਂ ਲਏ ਗਏ। ਮੇਰੀ ਬੇਨਤੀ ਹੈ ਕਿ ਉਹ ਕੇਸ ਵੀ ਵਾਪਿਸ ਲੈ ਲਣ ਚਾਹੀਦੇ ਹਨ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਮੁਲਾਜ਼ਮਾਂ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਮੁਲਾਜ਼ਮ ਜਿਹੜੇ ਪੰਜਾਬ ਸਰਕਾਰ ਦੇ ਹਨ ਉਹ ਵੀ ਇਸ ਨੂੰ ਚੁਣਨ ਵਿਚ ਆਪਣਾ ਹਿੱਸਾ ਪਾਉਂਦੇ ਹਨ। ਜੇ ਉਹ ਸਰਕਾਰ ਨੂੰ ਚੋਣਨ ਵਿਚ ਹਿੱਸਾ ਪਾਉਂਦੇ ਹਨ ਤਾਂ ਸਰਕਾਰ ਨੂੰ ਵੀ ਜੋ ਉਨ੍ਹਾਂ ਦੀਆਂ ਜਾਇਜ਼ ਮੰਗਾਂ ਹਨ ਉਹ ਮੰਨ ਲੈਣੀਆਂ ਚਾਹੀਦੀਆ ਹਨ, ਉਹ ਮੰਗਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਫਿਰ ਪਿਛੇ ਜਿਹੇ, ਡਿਪਟੀ ਸਪੀਕਰ ਸਾਹਿਬ, ਮੁਲਾਜ਼ਮਾਂ ਨੇ ਹੜਤਾਲ ਕੀਤੀ ਜਿਹੜਾ ਕਿ ਉਨ੍ਹਾਂ ਦਾ ਬੁਨਿਆਦੀ ਹਕ ਹੈ ਪਰ ਜਿਨ੍ਹਾਂ ਨੇ ਹੜਤਾਲ ਨਹੀਂ ਕੀਤੀ ਉਨ੍ਹਾਂ ਨੂੰ ਸਰਕਾਰ ਨੇ ਗਦਾਰੀ ਅਲਾਊਂਸ ਦੇਣ ਦਾ ਐਲਾਨ ਕੀਤਾ ਸੀ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਨੇ ਇਕ ਗਲਤ ਗਲ ਕੀਤੀ ਹੈ। ਇਹ ਮੁਲਾਜ਼ਮਾਂ ਦਾ ਬੁਨਿਆਦੀ ਹੱਕ ਹੈ ਕਿ ਉਹ ਆਪਣੀ ਆਵਾਜ਼ ਉਠਾ ਸਕਣ। ਜਿਸ ਨੂੰ, ਬੰਦੇ ਡਿਪਟੀ ਸਪੀਕਰ ਸਾਹਿਬ, ਪੂਰੀ ਰੋਟੀ ਨਹੀਂ ਮਿਲਦੀ ਉਸ ਨੇ ਆਪਣੇ ਹੱਕ ਮੰਗਣ ਵਾਸਤੇ ਆਵਾਜ਼ ਤਾਂ ਉਠਾਉਣੀ ਹੀ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਤਰਨ ਤਾਰਨ ਦੇ ਮੁਲਾਜ਼ਮਾਂ ਦੀ ਗਲ ਕਰਨਾ ਚਾਹੁੰਦਾ ਹਾਂ।

ਉਹ ਸੀ. ਐਮ. ਸਾਹਿਬ ਨੂੰ ਡੇਪੂਟੇਸ਼ਨ ਦੇ ਰੂਪ ਵਿਚ ਵੀ ਮਿਲ ਚੁਕੇ ਹਨ ਅਤੇ ਮੈਂ ਵੀ ਉਨ੍ਹਾਂ ਦਾ ਡੇਪੂਟੇਸ਼ਨ ਲੈ ਕੇ ਚੀਫ ਮਨਿਸਟਰ ਸਾਹਿਬ ਨੂੰ ਮਿਲਿਆ ਸੀ ਕਿ ਉਨ੍ਹਾਂ ਦੀ ਜੋ ਹਾਊਸ ਰੈਂਟ ਦੀ ਮੰਗ ਹੈ ਉਹ ਜਾਇਜ਼ ਹੈ ਅਤੇ ਉਨ੍ਹਾਂ ਨੂੰ ਹਾਊਸ ਰੈਂਟ ਮਿਲਣਾ ਚਾਹੀਦਾ ਹੈ। ਮੇਰੇ ਇਕ ਕਾਲ ਅਟੈਨਸ਼ਨ ਦੇ ਜਵਾਬ ਵਿਚ ਇਹ ਕਿਹਾ ਗਿਆ ਸੀ ਕਿ ਉਥੇ ਆਬਾਦੀ ਪੂਰੀ ਨਹੀਂ, ਇਸ ਕਰਕੇ ਹਾਊਸ ਰੈਂਟ ਨਹੀਂ ਦਿੱਤਾ ਜਾ ਰਿਹਾ। ਮੇਰੀ ਬੇਨਤੀ ਹੈ ਕਿ ਜਿਥੋਂ ਤਕ ਆਬਾਦੀ ਦਾ ਸਵਾਲ ਹੈ ਉਹ ਵੀ ਪੂਰੀ ਹੋ ਚੁਕੀ ਹੈ ਅਤੇ ਇਨ੍ਹਾਂ ਨੂੰ ਹਾਊਸ ਰੈਂਟ ਮਿਲਣਾ ਚਾਹੀਦਾ ਹੈ। ਆਨੰਦਪੁਰ ਸਾਹਿਬ ਵਿਚ ਆਬਾਦੀ ਘੱਟ ਹੈ ਪਰ ਉਥੇ ਹਾਊਸ ਰੈਂਟ ਮੁਲਾਜ਼ਮਾਂ ਨੂੰ ਮਿਲ ਰਿਹਾ ਹੈ ਅਤੇ ਇਸ ਕਰਕੇ ਮੇਰੀ ਬੇਨਤੀ ਹੈ ਕਿ ਤਰਨਤਾਰਨ ਦੇ ਮੁਲਾਜ਼ਮਾਂ ਨੂੰ ਵੀ ਹਾਊਸ ਰੈਂਟ ਸਰਕਾਰ ਨੂੰ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਕਹਿਣੀ ਚਾਹੁੰਦਾ ਹਾਂ ਜਿਹੜੀ ਕਿ ਬੜੀ ਖਤਰਨਾਕ ਹੈ। ਲੁੰਬਾ ਸਾਹਿਬ ਨੇ ਵੀ ਇਸ ਗਲ ਦਾ ਜ਼ਿਕਰ ਕੀਤਾ ਸੀ ਅਤੇ ਮੈਂ ਵੀ ਕਹਿਣਾ ਚਾਹੁੰਦਾ ਹਾਂ ਕਿ ਬਾਹਰ ਰਿਜ਼ਰਵੇਸ਼ਨ ਦੇ ਖ਼ਿਲਾਫ ਧਰਨੇ ਮਾਰੇ ਜਾ ਰਹੇ ਹਨ। ਹਰੀਜਨ ਵਿਚਾਰੇ ਸਮਾਜ ਵਿਚ ਇਕ ਪਛੜਿਆ ਹੋਇਆ ਵਰਗ ਹੈ, ਇਸੇ ਲਈ ਇਹ ਫੈਸਲਾ ਕੀਤਾ ਗਿਆ ਸੀ ਕਿ ਇਸ ਨੂੰ ਕੁਝ ਰਿਆਇਤਾਂ ਦਿੱਤੀਆਂ ਜਾਣ ਤਾਂ ਕਿ ਬਰਾਬਰ ਆ ਸਕਣ। ਅਸੀਂ ਕਹਿੰਦੇ ਹਾਂ ਕਿ ਬਰਾਬਰੀ ਦੇ ਹੱਕ ਮਿਲਣੇ ਚਾਹੀਦੇ ਹਨ ਤਾਕਿ ਸਾਡੇ ਲੜਕੇ ਮੁਕਾਬਲੇ ਵਿਚ ਨੌਕਰੀਆਂ ਵਿਚ ਆ ਸਕਣ। (ਵਿਘਨ) ਸਾਨੂੰ ਰਿਜ਼ਰਵੇਸ਼ਨ ਪੂਰੀ ਮਿਲਣੀ ਚਾਹੀਦੀ ਹੈ। ਅਸੀਂ ਸੀ. ਐਮ. ਸਾਹਿਬ ਨੂੰ ਇਸ ਸਬੰਧ ਵਿਚ ਮਿਲੇ ਵੀ ਸੀ ਅਤੇ ਸਾਰਿਆਂ ਨੇ ਇਹ ਕਿਹਾ ਸੀ ਕਿ ਜਿਹੜੇ ਸ਼ਡਿਊਲਡ ਕਾਸਟਸ ਹਨ ਉਨ੍ਹਾਂ ਵਾਸਤੇ ਇਕ ਐਕਟ ਬਣਾਉਣਾ ਚਾਹੀਦਾ ਹੈ। ਤੁਸੀਂ ਕੋਈ ਐਕਟ ਬਣਾ ਦਿਓ ਤਾਂਕਿ ਇਹ ਜੋ ਮਸਲੇ ਅੱਜ ਸਾਡੇ ਸਾਹਮਣੇ ਆ ਰਹੇ ਹਨ ਇਹ ਨਾ ਆਉਣ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰਾ ਇਲਾਕਾ ਬਾਰਡਰ ਦਾ ਹੈ ਤੁਹਾਡਾ ਵੀ ਬਾਰਡਰ ਦਾ ਜ਼ਿਲ੍ਹਾ ਹੈ। ਤੁਹਾਨੂੰ ਪਤਾ ਹੈ ਕਿ ਬਾਰਡਰ ਦੇ ਲੋਕ ਕਿੰਨੀਆਂ ਮੁਸੀਬਤਾਂ ਝਲਦੇ ਹਨ ਮੁਸ਼ਕਲਾਂ ਬਰਦਾਸ਼ਤ ਕਰਦੇ ਹਨ। 1967 ਦੀ ਮਨਿਸਟਰੀ ਵੇਲੇ ਇਨ੍ਹਾਂ ਗੱਲਾਂ ਨੂੰ ਦੇਖਦੇ ਹੋਏ ਇਕ ਕਮੇਟੀ ਬਣਾਈ ਗਈ ਜਿਸ ਨੇ ਇਹ ਸਿਫਾਰਸ਼ ਕੀਤੀ ਸੀ ਕਿ ਬਾਰਡਰ ਦੇ ਇਲਾਕੇ ਨੂੰ ਉਚੇਚੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਹੁਣ ਵੀ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਕ ਕਮੇਟੀ ਬਣਾਉਣੀ ਚਾਹੀਦੀ ਹੈ। ਚੀਫ ਮਨਿਸਟਰ ਸਾਹਿਬ ਨੂੰ ਵੀ ਅਸੀਂ ਕਈ ਦਫਾ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਕਿਸਾਨ ਜਦੋਂ ਖੇਤਾਂ ਵਿਚ ਪਾਣੀ ਲਾਉਣ ਜਾਂਦਾ ਹੈ ਤਾਂ ਉਸ ਨੂੰ ਬੀ. ਐਸ. ਐਫ. ਕੋਲੋਂ ਪਰਚੀ ਲੈਣੀ ਪੈਂਦੀ ਹੈ ਅਤੇ ਉਨ੍ਹਾਂ ਨੂੰ ਕਹਿਣਾ ਪੈਂਦਾ ਹੈ ਕਿ ਅਸੀਂ 3 ਆਦਮੀਆਂ ਨੇ ਜਾਣਾ ਹੈ ਜਾਂ ਇਤਨੇ ਆਦਮੀਆਂ ਨੇ ਜਾਣਾ ਹੈ। ਉਸ ਤੋਂ ਇਕ ਵੀ ਫਾਲਤੂ ਆਦਮੀ ਨਹੀਂ ਜਾ ਸਕਦਾ। (ਵਿਘਨ) ਫਿਰ ਡਿਪਟੀ ਸਪੀਕਰ ਸਾਹਿਬ, ਉਥੇ ਕੋਈ ਲਿੰਕ ਡਰੇਨ ਨਹੀਂ ਪੁੱਟੀ ਗਈ। ਮੈਂ ਜਦੋਂ ਸਵਾਲ ਕੀਤਾ ਸੀ ਤਾਂ ਜਵਾਬ ਵਿਚ ਕਿਹਾ ਗਿਆ ਸੀ ਕਿ ਇਹ ਪਬਲਿਕ ਇਨਟਰੱਸਟ ਵਿਚ ਜਵਾਬ ਨਹੀਂ ਦਿੱਤਾ ਜਾ ਸਕਦਾ। ਜੇ ਸਾਰੇ ਪੰਜਾਬ ਵਿਚ ਲਿੰਕ ਡਰੇਨਾਂ ਪੁੱਟੀਆਂ ਜਾ ਸਕਦੀਆਂ ਹਨ ਤਾਂ ਮੇਰੇ ਬਾਰਡਰ ਦੇ ਇਲਾਕੇ ਵਿਚ ਇਹ ਕਿਉਂ ਨਹੀਂ ਪੁੱਟੀਆਂ ਜਾ ਸਕਦੀਆਂ ? ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਦੋਂ ਤਕ ਉਥੇ ਡਰੇਨਾਂ ਨਹੀਂ ਪੁੱਟੀਆਂ ਜਾਂਦੀਆਂ ਉਦੋਂ ਤਕ ਉਥੇ ਤਰੱਕੀ ਨਹੀਂ ਹੋ ਸਕਦੀ ਅਤੇ ਜਿਹੜੀਆਂ ਉਸ ਇਲਾਕੇ ਦੇ ਲੋਕਾਂ ਨੂੰ ਮੁਸੀਬਤਾਂ ਹਨ ਉਹ ਦੂਰ ਨਹੀਂ ਹੋ ਸਕਦੀਆਂ। ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਰਡਰ ਦੇ ਇਲਾਕੇ ਦੇ ਲੋਕਾਂ ਨੂੰ ਉਚੇਚੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਨੂੰ ਟਰਾਂਸਪੋਰਟ ਦੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ, ਉਨ੍ਹਾਂ ਦੀਆਂ ਸੀਟਾਂ ਰਿਜ਼ਰਵ ਹੋਣੀਆਂ ਚਾਹੀਦੀਆਂ ਹਨ ਉਨ੍ਹਾਂ ਲੋਕਾਂ ਦੇ ਤਬਾਦਲੇ ਜਿਹੜੇ ਬਾਰਡਰ ਤੇ ਰਹਿੰਦੇ ਹਨ, ਇਸ ਹਿਸਾਬ ਨਾਲ ਹੋਣ ਅਤੇ ਉਹ ਨੇੜੇ ਨੇੜੇ ਨੌਕਰੀਆਂ ਵਿਚ ਰਹਿਣੇ ਚਾਹੀਦੇ ਹਨ। (ਵਿਘਨ)

**Mr. Deputy Speaker** : Please try to wind up.

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਸਿਖਿਆ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਇਸ ਦੇ ਵਿਚ ਕਮ-ਅਜ਼ ਕਮ ਰਕਮ ਤਾਂ ਜ਼ਿਆਦਾ ਰਖਣੀ ਚਾਹੀਦੀ ਹੈ। ਇਹ ਤਾਂ ਅੰਗਰੇਜ਼ਾਂ ਦੀ ਪਾਲਿਸੀ ਸੀ ਕਿ ਕਲਰਕ ਹੀ ਪੈਦਾ ਕਰਨੇ ਹਨ। ਕਾਂਗਰਸ ਦੀ ਪਾਲਿਸੀ ਵੀ ਇਹੋ ਸੀ ਅਤੇ ਉਨ੍ਹਾਂ ਨੇ ਐਜੂਕੇਸ਼ਨ ਦੇ ਸੁਧਾਰ ਵਲ ਕੋਈ ਆਪਣਾ ਧਿਆਨ ਨਹੀਂ ਦਿੱਤਾ। ਮੇਰੀ ਬੇਨਤੀ ਹੈ ਕਿ ਇਸ ਤੇ ਸਾਨੂੰ ਜ਼ਿਆਦਾ ਖਰਚ ਕਰਨਾ ਚਾਹੀਦਾ ਹੈ। ਸਕੂਲਾਂ ਦੀ ਹਾਲਤ ਨੂੰ ਸੁਧਾਰਨਾ ਚਾਹੀਦਾ ਹੈ। ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਦਾ ਹਾਲ ਤੁਸੀਂ ਦੇਖਿਆ ਹੋਣਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਉਨ੍ਹਾਂ ਸਕੂਲਾਂ ਵਿਚ ਬਚਿਆਂ ਦੇ ਬੈਠਣ ਵਾਸਤੇ ਟਾਟ ਵੀ ਨਹੀਂ ਹੋਰ ਸਹੂਲਤਾਂ ਤਾਂ ਕੀ ਉਨ੍ਹਾਂ ਵਿਚਾਰਿਆਂ ਨੂੰ ਮਿਲਣੀਆਂ ਹਨ। ਬੱਚੇ ਸਕੂਲ ਵਿਚ ਜਦੋਂ ਪੜ੍ਹਨ ਜਾਂਦੇ ਹਨ ਤਾਂ ਆਪਣੇ ਵਾਸਤੇ ਬੋਰੀ ਲੈ ਜਾਂਦੇ ਹਨ। ਇਸੇ ਤਰ੍ਹਾਂ ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਵੀ ਨਹੀਂ। ਬਚਿਆਂ ਦੀ ਗਿਣਤੀ ਜ਼ਿਆਦਾ ਹੈ ਅਤੇ ਸਕੂਲ ਦੀ ਬਿਲਡਿੰਗ ਘੱਟ ਹੁੰਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਰਕਾਰ ਨੇ ਮਾਡਲ ਸਕੂਲ ਬਣਾਉਣ ਦਾ ਫੈਸਲਾ ਕੀਤਾ ਹੈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਮਾਡਲ ਸਕੂਲਾਂ ਵਿਚ ਇਕ ਨਵੀਂ ਕਲਾਸ ਪੈਦਾ ਕਰਨ ਵਾਲੀ ਗਲ ਹੈ। ਸ਼ਹਿਰਾਂ ਵਿਚ ਜਿਹੜੇ ਪਬਲਿਕ ਸਕੂਲ ਬਣਾਏ ਗਏ ਹਨ ਉਨ੍ਹਾਂ ਵਿਚ ਖਾਂਦੇ ਪੀਂਦੇ ਘਰਾਂ ਦੇ ਬੱਚੇ ਹੀ ਦਾਖਲ ਹੋ ਸਕਦੇ ਹਨ ਔਰ ਗਰੀਬਾਂ ਦੇ ਬੱਚੇ ਦਾਖਲ ਨਹੀਂ ਹੁੰਦੇ। ਇਸੇ ਤਰ੍ਹਾਂ ਜਿਹੜੇ ਮਾਡਲ ਸਕੂਲ ਪਿੰਡਾਂ ਵਿਚ ਖੋਲ੍ਹੇ ਜਾਂਦੇ ਹਨ ਉਨ੍ਹਾਂ ਵਿਚ ਖਾਂਦੇ ਪੀਂਦੇ ਘਰਾਂ ਦੇ ਬਚੇ ਦਾਖਲ ਹੋ ਸਕਣਗੇ ਆਮ ਗਰੀਬਾਂ ਦੇ ਬੱਚੇ ਵੀ ਉਨ੍ਹਾਂ ਸਕੂਲਾਂ ਵਿਚ ਵੀ ਦਾਖਲ ਨਹੀਂ ਹੋ ਸਕਣੇ। ਇਸ ਤਰ੍ਹਾਂ ਇਕ ਨਵੀਂ ਕਲਾਸ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਚਾਹੁੰਦੇ ਹਨ ਕਿ ਅਫ਼ਸਰਾਂ ਦੇ ਬਚੇ, ਮਨਿਸਟਰਾਂ ਦੇ ਬੱਚੇ, ਐਮ. ਐਲ. ਏਜ਼ ਦੇ ਬੱਚੇ ਇਨ੍ਹਾਂ ਸਕੂਲਾਂ ਵਿਚ ਪੜ੍ਹ ਕੇ, ਤਰੱਕੀ ਕਰਕੇ ਅਫ਼ਸਰ ਬਣਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਰੀਬਾਂ ਦੇ ਬੱਚੇ ਕਿਸ ਤਰ੍ਹਾਂ ਇਨ੍ਹਾਂ ਸਕੂਲਾਂ ਵਿਚ ਜਾ ਸਕਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਮਾਡਲ ਸਕੂਲਾਂ ਦੀ ਸਕੀਮ ਗਲਤ ਹੈ। ਵਾਪਸ ਲਈ ਜਾਵੇ। ਇਹ ਖੁਦ ਫਾਇਦਾ ਉਠਾਉਣਾ ਚਾਹੁੰਦੇ ਹਨ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**ਸ਼੍ਰੀ ਡਿਪਟੀ ਸਪੀਕਰ** : ਬਾਦਲ ਸਾਹਿਬ, ਮੈਨੂੰ ਅਫਸੋਸ ਹੈ ਕਿ ਇਹ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਡਿਪਟੀ ਸਪੀਕਰ ਸਾਹਿਬ ਇਹ ਸਮਝਦੇ ਹਨ ਕਿ ਮੈਂ ਆਪਣੇ ਬਚੇ ਉਥੇ ਦਾਖਲ ਕਰਵਾ ਲਵਾਂਗਾ, ਮੇਰਾ ਖਿਆਲ ਹੈ ਕਿ ਇਹ ਵੀ ਨਹੀਂ ਦਾਖਲ ਕਰਵਾ ਸਕਣਗੇ। ਮੇਰਾ ਆਪਣਾ ਵਿਚਾਰ ਹੈ, ਇਨ੍ਹਾਂ ਦਾ ਆਪਣਾ ਵਿਚਾਰ ਹੈ।

**ਸ਼੍ਰੀ ਡਿਪਟੀ ਸਪੀਕਰ** : ਕਾਮਰੇਡ ਸਾਹਿਬ, ਇਕ ਦੋ ਮਿੰਟ ਵਿਚ ਹੀ ਵਾਈਂਡ ਅੱਪ ਕਰ ਦਿਓ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਬੱਸ ਜੀ, 5 ਮਿੰਟ ਵਿਚ ਹੀ ਆਪਣੀ ਗੱਲ ਮੁਕਾ ਦੇਵਾਂਗਾ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੀ ਗਲ ਕਰਨਾ ਚਾਹੁੰਦਾ ਹਾਂ। ਟਰਾਂਸਪੋਰਟ ਦੀ ਬੜੀ ਭੈੜੀ ਹਾਲਤ ਹੈ।

---

**Expunged as Ordered by the Chair.

**ਸਰਦਾਰ ਸ਼ਸ਼ਪਾਲ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

**ਕਾਮਰੇਡ ਦਰਸ਼ਨ ਸਿਘ ਝਬਾਲ** : ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਦੀ ਬੜੀ ਬੁਰੀ ਹਾਲਤ ਹੈ ਚਾਹੇ ਪੈਪਸੂ ਰੋਡ ਟਰਾਂਸਪੋਰਟ ਲੈ ਲਵੋ ਤੇ ਚਾਹੇ ਪੰਜਾਬ ਰੋਡ ਟਰਾਂਸਪੋਰਟ। ਉਨ੍ਹਾਂ ਦੀਆਂ ਖੱਸਾਂ ਮਾੜੀ ਹਾਲਤ ਵਿਚ ਹਨ। ਅਤੇ ਕੋਈ ਉਨ੍ਹਾਂ ਤੇ ਖੁਸ਼ ਹੋਕੇ ਸਵਾਰੀ ਤਕ ਨਹੀਂ ਕਰਦਾ ਕਿਉਂਕਿ ਹਰ ਕੋਈ ਸੋਚਦਾ ਹੈ ਕਿ ਪਤਾ ਨਹੀਂ ਉਹ ਕਿਥੇ ਜਾ ਕੇ ਰੁਕ ਜਾਵੇ। ਇਸ ਲਈ ਲੋਕ ਪ੍ਰਾਈਵੇਟ ਬਸਾਂ ਨੂੰ ਪਰੈਫ਼ਰ ਕਰਦੇ ਹਨ। ਮੈਂ ਕਹਾਂਗਾ ਕਿ ਇਹ ਟਰਾਂਸਪੋਰਟ ਪੂਰੀ ਦੀ ਪੂਰੀ ਨੈਸ਼ਨੇਲਾਈਜ਼ ਕਰ ਦੇਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਡਰੇਨਾ ਦਾ ਜੋ ਮਸਲਾ ਹੈ ਉਹ ਕਾਫੀ ਹੱਦ ਤਕ ਸੁਧਰਿਆ ਹੈ, ਇਹ ਚੰਗੀ ਗੱਲ ਹੈ। ਪੰਜਾਬ ਦੀ ਸਰਕਾਰ ਨੇ ਗੁਰਦਾਸਪੁਰ ਜ਼ਿਲੇ ਵਲ ਉਚੇਚਾ ਧਿਆਨ ਦਿੱਤਾ ਹੈ ਅਤੇ ਕਾਫੀ ਡਰੇਨਾਂ ਪੁਟਾਈਆਂ ਹਨ। ਪਰ ਸੰਗਰੂਰ ਜ਼ਿਲ੍ਹੇ ਵਿਚ ਦਿਆਲਪੁਰ ਡਰੇਨ ਸਮੇਂ ਤਾਂ ਨਾ ਪੁੱਟਣ ਕਾਰਨ ਲੋਕਾਂ ਦੀ ਕਾਫ਼ੀ ਤਬਾਹੀ ਹੋਈ ਹੈ। ਸੰਗਰੂਰ ਦੇ ਪਿੰਡ ਸੈਣਾ, ਬਦਾਤਾ, ਸੰਧੂ ਕਲਾਂ, ਸੰਧੂ ਖੁਰਦ ਅਤੇ ਬਠਿੰਡੇ ਵਿਚ ਢਪਾਲ ਅਤੇ ਵਰੋਕੇ ਆਦਿ ਪਿੰਡ ਤਬਾਹ ਹੋ ਗਏ ਹਨ। ਇਸ ਲਈ ਮੈਂ ਕਹਾਂਗਾ ਕਿ ਜ਼ਿਲਾ ਸੰਗਰੂਰ ਅਤੇ ਬਠਿੰਡਾ ਵਿਚ ਡਰੇਨਾਂ ਪੁੱਟਣ ਦਾ ਜਲਦੀ ਕਮ ਕੀਤਾ ਜਾਵੇ, ਉਥੇ ਦੀਆਂ ਫਸਲਾਂ ਅੱਗੇ ਹੀ ਖਰਾਬ ਹੋ ਚੁੱਕੀਆਂ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਪੁਲਿਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੇਰੇ ਹੋਰ ਵੀ ਸਾਥੀਆਂ ਨੇ ਕਿਹਾ ਹੈ ਕਿ ਪੁਲਿਸ ਦਾ ਜਿਹੜਾ ਤਸ਼ੱਦਦ ਹੈ ਉਹ ਉਸੇ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਪਹਿਲਾਂ ਸੀ। ਇਸ ਵਿਚ ਕੋਈ ਫਰਕ ਨਹੀਂ ਪਿਆ। ਇਸ ਦੀ ਤਫਤੀਸ਼ ਦਾ ਉਹੀ ਹੀ ਤਰੀਕਾਕਾਰ ਹੈ ਜੋ ਪਹਿਲਾਂ ਸੀ। ਮੈਂ ਕਹਿੰਦਾ ਹਾਂ ਕਿ ਦੂਜੇ ਮਹਿਕਮਿਆਂ ਵਿਚ ਵੀ ਰਿਸ਼ਵਤਖੋਰੀ ਹੈ ਪਰ ਇਸ ਵਿਚ ਸੱਭ ਤੋਂ ਜ਼ਿਆਦਾ ਹੈ। ਇਨ੍ਹਾਂ ਦੀਆਂ ਸ਼ਿਕਾਇਤਾਂ ਦੀਆਂ ਇਨਕੁਆਰੀਆਂ ਮੈਂ ਕਹਿੰਦਾ ਹਾਂ ਕਿ ਕਿਸੇ ਸੈਸ਼ਨ ਜੱਜ ਦੇ ਸਟੇਟਸ ਦੇ ਬੰਦੇ ਤੋਂ ਕਰਾਉਣੀਆਂ ਚਾਹੀਦੀਆਂ ਹਨ। ਇਥੇ ਕਿਹਾ ਗਿਆ ਸੀ ਕਿ 107/51 ਦੇ ਕੇਸ ਸਿਆਸੀ ਆਦਮੀਆਂ ਤੇ ਨਹੀਂ ਚਲਾਏ ਜਾਣਗੇ ਪਰ ਉਹ ਅੱਜ ਵੀ ਚਲਾਏ ਜਾ ਰਹੇ ਹਨ।

ਅੰਤ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਬਜਟ ਹੈ ਇਹ ਪੂਰਾ ਨਹੀਂ ਹੈ, ਇਹ ਸਿਰਫ 4 ਮਹੀਨਿਆਂ ਦਾ ਹੀ ਬਜਟ ਹੈ। ਇਸ ਲਈ ਜਿਹੜੇ ਵੀ ਲੋਕਾਂ ਦੇ ਮਸਲੇ ਹੱਲ ਕੀਤੇ ਜਾ ਸਕਦੇ ਹਨ ਉਨ੍ਹਾਂ ਦਾ ਵੀ ਪੂਰਾ ਧਿਆਨ ਦੇਣਾ ਚਾਹੀਦਾ ਹੈ। ਜੇ ਨਹੀਂ ਧਿਆਨ ਦਿਆਂਗੇ ਤਾਂ ਅਸੀਂ ਲੋਕਾਂ ਦੀ ਸਹੀ ਨੁਮਾਇੰਦਗੀ ਨਹੀਂ ਕਰਦੇ ਹੋਵਾਂਗੇ ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਣੀ ਥਾਂ ਲੈਂਦਾ ਹਾਂ।

**ਕਾਮਰੇਡ ਸਰਵਣ ਸਿੰਘ** (ਧਰਮਕੋਟ ਐਮ.ਸੀ.) :ਡਿਪਟੀ ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਨੇ ਬਜਟ ਵਿਚ ਲਿਖਿਆ ਹੈ ਕਿ ਇਹ ਬਜਟ ਗਰੀਬਾਂ ਦੀ ਭਲਾਈ ਔਰ ਪਛੜੀਆਂ ਜਾਤੀਆਂ ਦੀ ਭਲਾਈ ਲਈ ਅਤੇ ਸਮਾਜਵਾਦੀ ਬਜਟ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੋਹਾਂ ਪਾਸਿਆਂ ਤੋਂ ਜੋ ਤਕਰੀਰਾਂ ਹੋਈਆਂ ਹਨ ਉਹ ਸੁਣੀਆਂ ਹਨ। ਉਨ੍ਹਾਂ ਵਿਚ ਇਕ ਦੂਜੇ ਤੇ ਹਮਲੇ ਹੀ ਕੀਤੇ ਗਏ ਹਨ। ਉਨ੍ਹਾਂ ਨੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਕਿਹਾ ਹੈ ਕਿ ਕੁਝ ਨਹੀਂ ਕੀਤਾ ਅਤੇ ਇਨ੍ਹਾਂ ਨੇ (ਸਰਕਾਰੀ ਪਾਰਟੀ ਵਲ ਇਸ਼ਾਰਾ) ਕਿਹਾ ਹੈ ਕਿ ਬਹੁਤ ਕੁਝ ਕੀਤਾ ਹੈ। ਮੈਂ ਵੇਖਿਆ ਹੈ ਕਿ ਇਸ ਵਿਚ ਕੁਝ ਗੱਲਾਂ ਚੰਗੀਆਂ ਹਨ

**Expunged as Ordered by the Chair.

[ਕਾਮਰੇਡ ਸਰਵਣ ਸਿੰਘ]

ਅਤੇ ਕੁਝ ਮਾੜੀਆਂ ਹਨ । ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਜਥੇ ਪਛੜੀਆਂ ਜਾਤੀਆਂ ਵਾਸਤੇ ਬਜਟ ਵਿਚ ਕੁਝ ਰੱਖਿਆ ਹੈ ਉਥੇ 25 ਕਰੋੜ ਰੁਪਏ ਹੋਰ ਵੀ ਗਰੀਬਾਂ ਵਾਸਤੇ ਰਖੇ ਹਨ, ਇਹ ਚੰਗੀ ਗਲ ਹੈ । ਖਜ਼ਾਨਾ ਮੰਤਰੀ ਜੀ ਨੇ ਆਪਣੀ ਸਪੀਚ ਵਿਚ ਇਹ ਵੀ ਕਿਹਾ ਹੈ ਕਿ ਜਿਸ ਅਦਾਰੇ ਨੇ ਪਛੜੀਆਂ ਜਾਤੀਆਂ ਵਿਚ ਜਾਕੇ ਰੁਪਏ ਦੇਣੇ ਹਨ ਉਹ ਘਰ ਘਰ ਜਾ ਕੇ ਦੇਣਗੇ । ਉਨ੍ਹਾਂ ਨੇ ਜਾਕੇ ਉਨ੍ਹਾਂ ਨੂੰ ਪੁੱਛਣਾ ਹੈ ਕਿ ਉਨ੍ਹਾਂ ਨੂੰ ਕੀ ਦੁਖ ਤਕਲੀਫ ਹੈ, ਕਿਹੜੀ ਗਲ ਲਈ ਕਰਜ਼ਾ ਲੈਣਾ ਹੈ, ਸੂਰਾਂ ਲਈ ਲੈਣਾ ਹੈ, ਮੁਰਗੀਆਂ ਲਈ ਲੈਣਾ ਜਾਂ ਜਾਇਦਾਦ ਲਈ ਲੈਣਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੇ ਜੱਥੇਦਾਰਾਂ ਨੇ ਜਾਕੇ ਪੁੱਛਣਾ ਹੈ, ਦੇਖੋ ਇਸ ਦਾ ਕੀ ਹਸ਼ਰ ਹੁੰਦਾ ਹੈ। ਅੱਗੇ ਵੀ ਪਿਛਲੀ ਸਰਕਾਰ ਦੇ ਵੇਲੇ ਅਤੇ ਪਿਛਲੇ ਸਾਲ ਵੀ ਰਕਮਾਂ ਰਖੀਆਂ ਗਈਆਂ ਸਨ ਪਰ ਉਹ ਕਾਗਜ਼ਾਂ ਵਿਚ ਹੀ ਰਹਿ ਗਈਆਂ ਸਨ। ਮੈਨੂੰ ਇਹ ਸ਼ੱਕ ਹੈ ਕਿ ਕਿਤੇ ਇਹ 25 ਕਰੋੜ ਰੁਪਏ ਵੀ ਕਾਗਜ਼ਾਂ ਵਿਚ ਹੀ ਨਾ ਰਹਿ ਜਾਣ। ਨੰਬਰ ਦੋ ਖੇਤ ਮਜ਼ਦੂਰਾਂ ਅਤੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਜ਼ਮੀਨ ਖਰੀਦਣ ਲਈ 6 ਹਜ਼ਾਰ ਰੁਪਏ ਰਖੇ ਹਨ । ਅੱਜ ਜ਼ਮੀਨ ਇਤਨੀ ਮਹਿੰਗੀ ਹੈ ਕਿ ਜਿਸ ਦਾ ਕੋਈ ਅੰਤ ਨਹੀਂ । ਇਹ ਕਹਿੰਦੇ ਹਨ ਕਿ ਘੱਟ ਤੋਂ ਘੱਟ 3 ਏਕੜ ਜ਼ਮੀਨ ਖਰੀਦਣੀ ਹੈ ਸਰਕਾਰ ਨੇ ਉਸ ਦੇ ਲਈ 6 ਹਜ਼ਾਰ ਰੁਪਏ ਦੇਣੇ ਹਨ ਅਤੇ ਬਾਕੀ ਆਪ ਪਲਿਓਂ ਲੋਕਾਂ ਨੇ ਪਾਉਣੇ ਹਨ । ਇਸ ਦਾ ਮਤਲਬ ਤਾਂ ਇਹ ਹੈ ਕਿ ਨਾ ਨੌਂ ਮਣ ਤੇਲ ਹੋਵੇਗਾ ਤੇ ਨਾ ਰਾਧਾ ਨਚੇਗੀ। ਅੱਜ ਜ਼ਮੀਨ 10 ਹਜ਼ਾਰ ਰੁਪਏ ਤੋਂ ਲੈ ਕੇ 25 ਹਜ਼ਾਰ ਰੁਪਏ ਏਕੜ ਵਿਕ ਰਹੀ ਹੈ। ਜੇ ਸਰਕਾਰ ਨੇ ਉਨ੍ਹਾਂ ਦੀ ਭਲਾਈ ਕਰਨੀ ਹੈ ਤਾਂ ਇਸ ਦੇ ਲਈ ਘੱਟ ਤੋਂ ਘੱਟ 15 ਹਜ਼ਾਰ ਰੁਪਏ ਰਖਣੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਵਿਚ ਲਿਖਿਆ ਹੈ ਕਿ ਇਨ੍ਹਾਂ ਨੂੰ ਹਰੇ ਇਨਕਲਾਬ ਵਿਚ ਕੋਈ ਲਾਭ ਨਹੀ ਹੋਇਆ ਅਤੇ ਹੁਣ ਚਿੱਟਾ ਇਨਕਲਾਬ ਲਿਆਉਣਾ ਹੈ। ਹੁਣ ਚਿੱਟੇ ਇਨਕਲਾਬ ਨਾਲ ਇਨ੍ਹਾਂ ਦਾ ਰੰਗ ਚਿੱਟਾ ਕਰਨਾ ਹੈ ...(ਵਿਘਨ)

**ਸਾਥੀ ਰੂਪ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਨਾਲ ਹੀ ਇਹ ਸ਼ਰਤ ਲਗਾਈ ਹੈ ਕਿ ਜਿਸ ਬੰਦੇ ਕੋਲ ਡੇਰੀ ਡਿਵੈਲਪਮੈਂਟ ਦਾ ਲੁਧਿਆਣਾ ਯੂਨੀਵਰਸਿਟੀ ਦਾ ਡਿਪਲੋਮਾ ਹੋਵੇਗਾ ਉਸਨੂੰ ਕਰਜ਼ਾ ਦਿੱਤਾ ਜਾਏਗਾ। ਮੈਂ ਕਹਿੰਦਾ ਹਾਂ ਕਿ ਜਿਹੜਾ ਖੇਤ ਮਜ਼ਦੂਰ ਹੈ ਨਾ ਉਹ ਯੂਨੀਵਰਸਿਟੀ ਵਿਚ ਜਾਵੇ ਤੇ ਨਾ ਹੀ ਉਸ ਨੂੰ ਡਿਪਲੋਮਾ ਮਿਲੇ, ਇਸ ਤਰ੍ਹਾਂ ਤਾਂ ਨਾ ਹੀ ਉਹ ਕਰਜ਼ਾ ਲੈ ਸਕੇਗਾ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਹ ਸ਼ਰਤ ਵਾਪਸ ਲੈ ਲੈਣੀ ਚਾਹੀਦੀ ਹੈ। ਤਾਕਿ ਲੋਕਾਂ ਦਾ ਭਲਾ ਹੋ ਸਕੇ।

ਇਸ ਤੋਂ ਅੱਗੇ ਹੜ੍ਹਾਂ ਦਾ ਮਸਲਾ ਹੈ। ਇਹ ਬਹੁਤ ਹੀ ਗੰਭੀਰ ਮਸਲਾ ਹੈ। ਸਰਕਾਰ ਹਰ ਸਾਲ ਇਨ੍ਹਾਂ ਤੇ ਕਰੋੜਾਂ ਰੁਪਏ ਖਰਚ ਕਰਦੀ ਹੈ। ਪਿਛੇ ਜਿਹੇ ਦਸਿਆ ਗਿਆ ਕਿ ਹੜ੍ਹਾਂ ਤੇ ਇਕ ਕਰੋੜ ਰੁਪਏ ਖਰਚ ਕੀਤੇ ਗਏ। ਮੇਰਾ ਬੇਟ ਦਾ ਇਲਾਕਾ ਹੈ। ਉਥੇ ਸਤਲੁਜ ਦਰਿਆ ਟੁੱਟਿਆ। ਉਸ ਦੇ ਨਾਲ 50 ਪਿੰਡਾਂ ਦੇ ਘਰ ਡਿੱਗ ਗਏ, ਜਾਨੀ ਤੇ ਮਾਲੀ ਨੁਕਸਾਨ ਹੋਇਆ ਔਰ ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ । ਸੇਮ ਦਾ ਮਸਲਾ ਹੈ ਇਸ ਦੇ ਲਈ ਪਿਛਲੀ ਵਾਰੀ ਰਕਮ ਵੀ ਰੱਖੀ ਗਈ ਸੀ ਪਰ ਇਕ ਪੈਸਾ ਵੀ ਸੇਮ ਤੇ

**Expunged as Ordered by the Chair.

ਨਹੀਂ ਲਗਿਆ। ਜੋ ਸਿਸਵਾਂ ਡਰੇਨ ਹੈ ਉਹ ਵੀ ਟੁੱਟੀ ਅਤੇ ਉਸ ਨੇ ਵੀ ਕਿੰਨੇ ਪਿੰਡਾਂ ਦਾ ਨੁਕਸਾਨ ਕੀਤਾ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜਸੋਵਾਲ ਡਰੇਨ ਤੇ ਕੋਈ 4 ਕਿਲੋਮੀਟਰ ਦਾ ਟੋਟਾ ਹੈ, ਜਦੋਂ ਡਰੇਨ ਟੁੱਟੀ ਤਾਂ ਪਾਣੀ 6 ਫੁੱਟ ਸਤਹਿ ਤੋਂ ਉਪਰ ਆ ਗਿਆ। ਉਸ ਟੁਕੜੇ ਤੇ ਘੱਟੋ ਘੱਟ 5, 5 ਫੁਟ ਮਿੱਟੀ ਪਾਉਣੀ ਚਾਹੀਦੀ ਹੈ, ਇਹ ਚੀਜ਼ ਮੈਂ ਪਹਿਲੋਂ ਵੀ ਕਹੀ ਸੀ ਪਰ ਇਗਨੋਰ ਕਰ ਦਿੱਤੀ ਗਈ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਫੋਕਲ ਪੁਆਇੰਟਾਂ ਦਾ ਤੁਅੱਲਕ ਹੈ ਉਹ ਤਾਂ ਫੋਕਰ ਹੀ ਹੋ ਗਏ ਹਨ। ਇਥੇ ਐਲਾਨ ਕੀਤਾ ਕਿ ਇਲਾਕੇ ਦੇ ਐਮ. ਐਲ. ਏ, ਨੂੰ ਪੁੱਛ ਕੇ ਫੋਕਲ ਪੁਆਇੰਟ ਬਣਾਵਾਂਗੇ। ਪਰ ਮੰਤਰੀ ਸਾਹਿਬ ਨੇ ਆਪਣੀ ਮਰਜ਼ੀ ਨਾਲ ਇਥੇ ਬੈਠੇ ਹੀ ਐਲਾਨ ਕਰ ਦਿੱਤਾ ਔਰ ਐਮ. ਐਲ. ਏ. ਤੋਂ ਪੁਛੇ ਬਗੈਰ ਹੀ ਫੋਕਲ ਪੁਆਇੰਟ ਬਣਾ ਦਿੱਤੇ। ਪਿੰਡ ਵਾਲਿਆਂ ਨੇ ਆਪਣੀ ਕਣਕ ਪੁੱਟੀ, ਮਿਟੀ ਪਾਈ ਅਤੇ ਸਭ ਕੁਝ ਤਿਆਰ ਕਰ ਦਿਤਾ ਪਰ ਇਹ ਆਪਣੀ ਮਰਜ਼ੀ ਨਾਲ ਫੋਕਲ ਪੁਆਇੰਟ ਉਥੋਂ ਚੁੱਕ ਕੇ ਦੂਜੇ ਪਿੰਡ ਵਿਚ ਲੈ ਗਏ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਤਿੰਨ ਫੋਕਲ ਪੁਆਇੰਟ ਇਨ੍ਹਾਂ ਨੇ ਬਦਲੇ ਹਨ। ਵਲਖੰਡ, ਸ਼ੇਰਪੁਰ ਅਤੇ ਜੀਵਣਾ, ਇਨ੍ਹਾਂ ਤਿੰਨਾਂ ਪਿੰਡਾਂ ਵਿਚ ਮਿੱਟੀ ਪਵਾਈ ਗਈ ਅਤੇ ਮੰਡੀਆਂ ਬਣਾਈਆਂ ਗਈਆਂ ਪਰ ਫਿਰ ਉਥੋਂ ਇਹ ਫੋਕਲ ਪੁਆਇੰਟ ਬਦਲੇ ਗਏ।

ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸੜਕਾਂ ਬਣਾਉਣੀਆਂ ਬਿਲਕੁਲ ਬੰਦ ਕਰ ਦਿੱਤੀਆਂ ਹਨ। ਸਾਡੇ ਸੜਕਾਂ ਦੇ ਮੰਤਰੀ ਸਾਹਿਬ ਵੀ ਇਥੇ ਮੌਜੂਦ ਨਹੀਂ ਹਨ। ਫੋਕਲ ਪੁਆਇੰਟ ਜਲਾਲਾਬਾਦ ਵਿਚ ਬਣਿਆ ਅਤੇ ਡੰਗਰਾਂ ਦਾ ਹਸਪਤਾਲ ਵੀ ਉਥੇ ਬਣਿਆ ਸੀ। ਜਦੋਂ ਉਥੇ ਹਸਪਤਾਲ ਦੀ ਕੰਧ ਨੂੰ ਉਂਗਲ ਮਾਰੀ ਤਾਂ ਸੀਮਿੰਟ ਉੱਤੇ ਨੂੰ ਤੁਰਿਆ ਆਵੇ। ਉਥੇ ਡਿਪਟੀ ਕਮਿਸ਼ਨਰ ਸਾਹਿਬ ਅਤੇ ਐਸ. ਪੀ. ਸਾਹਿਬ ਵੀ ਆਏ ਸਨ। ਮੈਂ ਗਰੀਵੈਂਸਿਜ਼ ਕਮੇਟੀ ਵਿਚ ਵੀ ਇਹ ਮਾਮਲਾ ਰੱਖਿਆ ਸੀ। ਇਸਦੀ ਇਨਕੁਆਇਰੀ ਹੋਈ ਪਰ ਕੋਈ ਐਕਸ਼ਨ ਨਹੀਂ ਹੋਇਆ। ਦੂਸਰਾ ਇਨ੍ਹਾਂ ਨੇ ਤਹੱਈਆ ਕਰ ਲਿਆ ਹੈ ਕਿ ਅਸੀਂ ਇਨ੍ਹਾਂ ਸੜਕਾਂ ਨੂੰ ਹੱਥ ਹੀ ਨਹੀਂ ਲਾਉਣਾ।

ਡਿਪਟੀ ਸਪੀਕਰ ਸਾਹਿਬ, ਬੇਟ ਦੇ ਇਲਾਕੇ ਵਿਚ ਸਕੂਲਾਂ ਦੀਆਂ ਇਮਾਰਤਾਂ ਨਹੀਂ ਬਣਾਈਆਂ ਹੋਈਆਂ। ਉਹ ਕਿਥੇ ਹਨ ? ਉਹ ਕਿੱਕਰਾਂ ਹੇਠਾਂ ਹਨ। (ਵਿਘਨ)

**Mr. Deputy Speaker** : No interruption, please.

**ਕਾਮਰਡ ਸਰਵਣ ਸਿੰਘ** : ਬੱਚੇ ਉਥੇ ਪੜ੍ਹਨ ਜਾਂਦੇ ਹਨ। ਜਦੋਂ ਕੋਈ ਹਨੇਰੀ ਆਉਂਦੀ ਹੈ, ਜਿਸ ਤਰ੍ਹਾਂ ਕੱਲ੍ਹ ਹਨੇਰੀ ਆਈ ਸੀ, ਜਾਂ ਆਫ਼ਤ ਆਉਂਦੀ ਹੈ ਤਾਂ ਉਹ ਬੱਚੇ ਉਸ ਆਫ਼ਤ ਵਿਚ ਠੁਰਦੇ ਘਰ ਨੂੰ ਜਾਂਦੇ ਹਨ। ਉਥੇ ਸਕੂਲ ਵਿਚ ਨਾ ਕੋਈ ਕੁਰਸੀ ਹੈ, ਨਾ ਮੇਜ਼ ਹੈ, ਨਾ ਤੱਪੜ ਹੈ, ਅਤੇ ਨਾ ਹੀ ਕੋਈ ਟਾਟ ਵਗੈਰਾ ਹੈ। ਬੇਟ ਦੇ ਇਲਾਕੇ ਵਿਚ ਨਾਂ ਕੋਈ ਡੰਗਰਾਂ ਦਾ ਹਸਪਤਾਲ ਇਨ੍ਹਾਂ ਨੇ ਖੋਲ੍ਹਿਆ ਹੈ, ਨਾ ਉਥੇ ਕੋਈ ਡਿਸਪੈਂਸਰੀ ਹੈ, ਧਰਮਕੋਟ ਉਥੋਂ 15 ਮੀਲ ਦੀ ਦੂਰੀ ਤੇ ਹੈ। ਜੇ ਕੋਈ ਬੰਦਾ ਜਾਂ ਪਸ਼ੂ ਬਿਮਾਰ ਹੋ ਜਾਂਦਾ ਹੈ ਤਾਂ ਉਸ ਨੂੰ ਧਰਮਕੋਟ ਲੈ ਜਾਣਾ ਪੈਂਦਾ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਪੁਲਿਸ ਦੇ ਮਹਿਕਮੇ ਦਾ ਸਵਾਲ ਹੈ, ਇਥੇ ਮੇਰੇ ਵੀਰ ਨੇ ਕਿਹਾ ਕਿ ਪੁਲਿਸ ਤਾਂ ਬਹੁਤ ਸੁੱਧਰੀ ਹੋਈ ਹੈ। ਅੱਗੇ ਤਾਂ ਥਾਣਿਆਂ

**Expunged as ordered by the Chair.

[ਕਾਮਰੇਡ ਸਰਵਣ ਸਿੰਘ]

ਦੀਆਂ ਬੋਲੀਆਂ ਹੁੰਦੀਆਂ ਸਨ । ਮੈਂ ਕਹਿੰਦਾ ਹਾਂ ਕਿ ਹੁਣ ਵੀ ਬੋਲੀਆਂ ਹੁੰਦੀਆਂ ਹਨ । ਪਿਛੇ ਵੀ ਹੁੰਦਿਆਂ ਸਨ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜਲਾਲਾਬਾਦ, ਜ਼ਿਲ੍ਹਾ ਫਿਰੋਜ਼ਪੁਰ ਅਤੇ ਧਰਮਕੋਟ ਦੇ ਥਾਣੇ ਦੀ ਬੋਲੀ ਹੁੰਦੀ ਹੈ। ਕਿਸ ਨੇ ਜਾਕੇ ਉਥੇ ਲੱਗਣਾ ਹੈ, ਕਿਤਨੇ ਪੈਸੇ ਦੇਣੇ ਹਨ, ਇਹ ਸਾਰੀਆਂ ਗੱਲਾਂ ਹੁਣ ਵੀ ਹੁੰਦੀਆਂ ਹਨ । ਮੈਂ ਗਰੀਵੈਂਸਿਜ਼ ਕਮੇਟੀ ਵਿਚ ਵੀ ਇਹ ਮਸਲਾ ਰੱਖਿਆ ਸੀ ।

ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕੁਰੱਪਸ਼ਨ ਬੰਦ ਕਰ ਦਿੱਤੀ ਹੈ । ਪਿਛੇ ਫਲੱਡ ਆਇਆ । ਜਿਥੇ ਫਲੱਡ ਆਇਆ ਉਥੇ ਰਿਲੀਫ ਸਰਕਾਰ ਨੇ ਦਿੱਤੀ । ਇਸ ਵਿਚ ਨਾਇਬ ਤਹਿਸੀਲਦਾਰ ਹਜ਼ਾਰੀ ਰਾਮ, ਕਾਨੂੰਨਗੋ, ਪਟਵਾਰੀ ਨੇ ਘੱਪਲੇ ਕੀਤੇ । ਡੀ. ਸੀ ਅਤੇ ਐਸ. ਡੀ. ਐਮ. ਦੀ ਰਿਪੋਰਟ ਹੈ ਕਿ ਇਸ ਬੰਦੇ ਨੇ ਘਪਲਾ ਕੀਤਾ ਹੈ, ਇਸ ਤੇ ਐਕਸ਼ਨ ਲੈਣਾ ਚਾਹੀਦਾ ਹੈ । ਚੀਫ ਮਨਿਸਟਰ ਕੋਲ ਗਏ । ਇਨ੍ਹਾਂ ਨੇ ਲੋਕਾਂ ਨੂੰ ਸੁਣਿਆ ਅਤੇ ਉਸ ਨੂੰ ਸੱਸਪੈਂਡ ਕਰ ਆਏ । ਇਹ ਖੁਸ਼ੀ ਦੀ ਗੱਲ ਹੈ, ਚੰਗੀ ਗੱਲ ਹੈ ਪਰ ਪਤਾ ਨਹੀ ਕਦੋਂ ਉਸ ਨੂੰ ਸੱਸਪੈਂਡ ਕੀਤਾ ਗਿਆ ਹੈ । ਅੱਜ ਤੱਕ ਵੀ ਉਹ ਉਥੇ ਹੀ ਕੰਮ ਕਰ ਰਿਹਾ ਹੈ । ਜਿਨ੍ਹਾਂ ਲੋਕਾਂ ਨੇ ਉਸਦੀ ਸ਼ਿਕਾਇਤ ਕੀਤੀ ਸੀ ਉਨ੍ਹਾਂ ਨੂੰ ਚੇਤਾਵਨੀ ਦੇ ਆਇਆ ਹੈ ਕਿ ਮੈਂ ਅਜੇ ਵੀ ਨੌਕਰੀ ਕਰ ਰਿਹਾ ਹਾਂ, ਤੁਸੀਂ ਮੇਰਾ ਕੀ ਕਰ ਲਿਆ ਹੈ, ਮੈਂ ਤੁਹਾਨੂੰ ਦੇਖਾਂਗਾ ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਵਿਦਿਆਰਥੀਆਂ ਦੇ ਮਸਲੇ ਦਾ ਤੁਅਲਕ ਹੈ, ਜਿਵੇਂ ਸਰਕਾਰੀ ਕਾਲਜਾਂ ਵਿਚ ਫ਼ੀਸ ਲਈ ਜਾਂਦੀ ਹੈ ਉਸੇ ਤਰ੍ਹਾਂ ਪ੍ਰਾਈਵੇਟ ਕਾਲਜਾਂ ਵਿਚ ਵੀ ਉਨ੍ਹਾਂ ਤੋਂ ਫ਼ੀਸ ਲੈਣੀ ਚਾਹੀਦੀ ਹੈ । ਇਨ੍ਹਾਂ ਸੁਝਾਵਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ. ਸੀ ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਚੰਗੀ ਨਹੀਂ ਹੈ । ਇਥੇ ਮਹਿੰਗਾਈ ਬਹੁਤ ਹੈ । ਇਹ ਤਾਂ ਉਹ ਗਲ ਹੈ ਕਿ ਰੋਮ ਜਲ ਰਿਹਾ ਸੀ ਅਤੇ ਨੀਰੋ ਬੰਸਰੀ ਵਜਾ ਰਿਹਾ ਸੀ । ਜਿਹੜੀਆਂ ਗੱਲਾਂ ਮੈਂ ਵੇਖੀਆਂ ਹਨ ਮੈਂ ਉਨ੍ਹਾਂ ਦੀ ਮਿਸਾਲ ਦਿੰਦਾ ਹਾਂ । ਤੁਸੀ ਆਪ ਮਿਉਂਸਿਪਲ ਕਮੇਟੀ, ਬਟਾਲਾ ਦੇ ਪ੍ਰੈਜ਼ੀਡੈਂਟ ਸੀ । ਇਨ੍ਹਾਂ ਨੇ ਐਮਰਜੈਂਸੀ ਲਾ ਦਿੱਤੀ । ਤੁਹਾਨੂੰ ਪ੍ਰੈਜ਼ੀਡੈਂਟਸ਼ਿਪ ਤੋਂ ਰਿਮੂਵ ਕਰ ਦਿੱਤਾ ਗਿਆ ਅਤੇ ਤੁਸੀਂ ਵੀ ਮੀਸਾ ਅਧੀਨ ਸਾਡੇ ਨਾਲ ਪਟਿਆਲਾ ਜੇਲ੍ਹ ਵਿਚ ਰਹੇ । ਤੁਸੀਂ ਫਿਰ ਰਿੱਟ ਪਟੀਸ਼ਨ ਕੀਤੀ । 2 ਮਾਰਚ, 1979 ਨੂੰ . . . . .

**ਸਾਥੀ ਰੂਪ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਉਸ ਵਕਤ ਦੀ ਸਰਕਾਰ ਦਾ ਸੀ. ਪੀ. ਆਈ. ਵਾਲਿਆਂ ਨੇ ਸਾਥ ਦਿੱਤਾ । ਮੈ ਅਰਜ਼ ਕਰ ਰਿਹਾ ਸੀ ਕਿ ਹਾਈ ਕੋਰਟ ਨੇ ਉਸ ਰਿੱਟ ਪਟੀਸ਼ਨ ਦਾ ਫੈਸਲਾ 2 ਮਾਰਚ, 1979 ਨੂੰ ਦਿੱਤਾ ਅਤੇ ਤੁਹਾਡੇ ਵਿਰੋਧੀਆਂ ਦੀ ਰਿੱਟ ਪਟੀਸ਼ਨ ਵਿਦ ਕਾਸਟ ਡਿਸਮਿਸ ਹੋ ਗਈ । ਮੈ ਬਹੁਤੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ । ਤੁਹਾਡੀ ਆਪਣੀ ਤਸਵੀਰ ਤੁਹਾਡੇ ਸਾਹਮਣੇ ਹੈ । ਇਨ੍ਹਾਂ ਨੂੰ ਇਨ੍ਹਾਂ ਗੱਲਾਂ ਤੋਂ ਸਬਕ ਲੈਣਾ ਚਾਹੀਦਾ ਹੈ । ਐਮਰਜੈਂਸੀ ਦੇ ਦਿਨਾਂ ਵਿਚ ਕਿਸ ਤਰ੍ਹਾਂ ਦੇ ਹਾਲਾਤ ਹੋਏ । ਐਮਰਜੈਂਸੀ ਵਿਚ 253 ਅਖਬਾਰ ਨਵੀਸਾਂ ਨੂੰ ਅਰੈਸਟ ਕੀਤਾ ਗਿਆ ਅਤੇ 7 ਫਾਰਨ ਕਾਰਸਪੌਂਡੈਂਟਸ ਦੇਸ਼ ਵਿਚੋਂ ਬਾਹਰ ਕੱਢ ਦਿਤੇ ਗਏ । ਇਸੇ ਤਰ੍ਹਾਂ ਪੁਲਿਸ ਨੇ ਜ਼ਨਾਨੀਆਂ

** Expunged as ordered by the Chair.

ਅਤੇ ਬੱਚਿਆਂ ਨੂੰ ਖਿਚਿਆ । ਫੈਮਿਲੀ ਪਲਾਨਿੰਗ ਕੀਤੀ ਗਈ ਦਿੱਲੀ ਵਿਚ ਤਾਂ ਬਹੁਤ ਕੁਝ ਹੋਇਆ । It is written in the 'Guardian' dated 21st April, 1976 that drastic action will be taken against people interfering with family planning. ਸਾਨੂੰ ਤਾਂ ਬੋਲਣ ਦੀ ਇਜਾਜ਼ਤ ਨਹੀਂ ਸੀ । ਸਾਰੇ ਅਖ਼ਬਾਰ ਬੰਦ ਸਨ। ਤੀਸ ਹਜ਼ਾਰੀ ਵਿਚ ਵਕੀਲਾਂ ਨੇ ਜਦੋਂ ਇਸ ਦੇ ਖਿਲਾਫ ਕਿਹਾ ਤਾਂ 215 ਐਡਵੋਕੇਟ ਗ੍ਰਿਫਤਾਰ ਕੀਤੇ ਗਏ । ਉਨ੍ਹਾਂ ਦਾ ਸਾਰਾ ਸਾਜ਼ੋ-ਸਾਮਾਨ ਜ਼ਬਤ ਕਰ ਲਿਆ । ਬੁਲਡੋਜ਼ਰ ਫੇਰ ਦਿੱਤਾ ਗਿਆ । ਇਸੇ ਤਰ੍ਹਾਂ ਸੀ.ਪੀ.ਆਈ. ਵਾਲਿਆਂ ਨੇ ਆਪਣੇ ਇੱਕ ਮਤੇ ਵਿੱਚ ਲਿਖਿਆ....

44,000 villages were covered by the CPI Pad Yatra (Link, dated 27th June 1976).

ਇਸੇ ਤਰ੍ਹਾਂ ਸੀ. ਪੀ ਐਮ. ਦੇ ਲੀਡਰ ਗੋਪਾਲਨ ਸਾਹਿਬ ਨੇ ਲੋਕ ਸਭਾ ਵਿਚ ਭਾਸ਼ਨ ਦਿੱਤਾ :—

the CPI, the wretched traitor to the working class and the toiling people continues to function as Her Majesty's Loyal opposition. (Link, dated 21st July, 1975).

After this statement, he was arrested within a week. ਮੇਰੇ ਕੋਲ ਇਹ ਸੀ ਪੀ ਆਈ. ਵਾਲਿਆਂ ਦਾ ਰੈਜ਼ੋਲਿਊਸ਼ਨ ਮੌਜੂਦ ਹੈ । It has been written in the 'Times' dated 26th June, 1976 that attendance in offices has become punctual and work is proceeding properly, trains have started running in time also.

**ਸਰਦਾਰ ਲਾਲ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਾਂ ਦੇ ਲਈ ਜੇ. ਬੀ. ਟੀ. ਦੀਆਂ ਜਿਹੜੀਆਂ ਸਪੈਸ਼ਲ ਕਲਾਸਾਂ ਖੋਲ੍ਹੀਆਂ ਗਈਆਂ ਸਨ ਉਹ ਬੰਦ ਕਰ ਦਿੱਤੀਆਂ ਗਈਆਂ ਹਨ । ਉਹ ਦੁਬਾਰਾ ਸ਼ੁਰੂ ਕੀਤੀਆਂ ਜਾਣ ।

ਡਿਪਟੀ ਸਪੀਕਰ ਸਾਹਿਬ, ਜ਼ਮੀਨ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਪ੍ਰੀ-ਐਮਪਸ਼ਨ ਐਕਟ ਬੰਦ ਹੋ ਗਿਆ ਹੈ । ਹੁਣ ਜਿਤਨੀ ਮਰਜ਼ੀ ਕੋਈ ਜ਼ਮੀਨ ਵੇਚ ਦੇਵੇ ਅਤੇ ਰਜਿਸਟਰੀ ਕਰਵਾ ਲਵੇ । ਇੱਕ ਕਿਸਮ ਦਾ ਨਵਾਂ ਟਰੈਂਡ ਚਲਿਆ ਹੈ । ਕਿ ਜ਼ਮੀਨ ਸਸਤੀ ਵੇਚੀ ਗਈ ਦਿਖਾਈ ਜਾਵੇ। ਅਤੇ ਇਸ ਤਰ੍ਹਾਂ ਸਰਕਾਰ ਨੂੰ ਸਟੈਂਪ ਡਿਊਟੀ ਦਾ ਘਾਟਾ ਪੈ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਜਿਹੜੇ ਪਟਵਾਰੀ ਔਰ ਹੋਰ ਛੋਟੇ ਅਫ਼ਸਰ ਘਪਲਾ ਕਰਦੇ ਹਨ ਉਸ ਗੱਲ ਵਲ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ। ਇਕ ਨਾਭੇ ਦੇ ਕੇਸ ਦੀ ਇਨਕੁਆਇਰੀ ਹੋ ਰਹੀ ਹੈ ਉਸ ਦਾ ਵੀ ਪਤਾ ਲਗਣਾ ਚਾਹੀਦਾ ਹੈ। ਮੈਂ ਇਹ ਬੇਨਤੀ ਕਰਾਂਗਾ ਕਿ 24.76 ਫੀਸਦੀ ਸਾਡੇ ਲੋਕਾਂ ਦੀ ਜੋ ਅਬਾਦੀ ਹੈ ਉਸ ਦੇ ਮੁਤਾਬਿਕ ਹੀ ਸਾਨੂੰ ਜ਼ਮੀਨ ਵਿਚ ਅਤੇ ਹੋਰ ਚੀਜ਼ਾਂ ਵਿਚ ਆਪਣਾ ਹਿੱਸਾ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਸੁਧਾਰ ਹੋ ਸਕਦਾ ਹੈ । ਅਸੀਂ ਆਂਧਰਾ ਪ੍ਰਦੇਸ਼ ਕਰਨਾਟਕਾ ਆਦਿ ਵਿਚ ਜਾਕੇ ਆਏ ਹਾਂ, ਉਥੇ ਸੁਧਾਰ ਹੋ ਰਿਹਾ ਹੈ, ਉਥੇ ਕਾਫੀ ਸਾਡੇ ਲੋਕਾਂ ਦੀ ਉਨਤੀ ਹੋ

** Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਰਹੀ ਹੈ। ਇਸ ਲਈ ਸਾਡੀ ਸਰਕਾਰ ਨੂੰ ਵੀ ਇਸ ਤਰ੍ਹਾਂ ਦੀਆਂ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਸਾਡੀ ਤਰੱਕੀ ਹੋਰ ਹੋਵੇ।

ਫਿਰ ਪੈਸੈਂਜਰ ਟੈਕਸ ਦੀ ਚੋਰੀ ਹੁੰਦੀ ਹੈ। ਟਰਾਂਸਪੋਰਟਜ਼ ਟੈਕਸ ਦੀ ਬੜੀ ਭਾਰੀ ਚੋਰੀ ਕਰਦੇ ਹਨ, ਉਸ ਨੂੰ ਰੋਕਣਾ ਚਾਹੀਦਾ ਹੈ। ਮੈਸਰਜ਼ ਕਰਤਾਰ ਬੱਸ ਵਾਲਿਆਂ ਦੀ ਭਾਰੀ ਚੋਰੀ ਟੈਕਸ ਦੀ ਫੜੀ ਵੀ ਗਈ ਹੈ। ਇਸ ਵਾਸਤੇ ਇਸ ਕਿਸਮ ਦਾ ਪ੍ਰੋਸੀਜ਼ਰ ਹੋਣਾ ਚਾਹੀਦਾ ਹੈ ਜਿਸ ਨਾਲ ਇਹ ਚੋਰੀ ਰੁਕ ਸਕੇ। ਟ੍ਰੈਫਿਕ ਪੁਲਿਸ ਵਿਚ ਵੀ ਸੁਧਾਰ ਬਹੁਤ ਹੋਇਆ ਹੈ ਪਰ ਅਜੇ ਵੀ ਥੋੜ੍ਹਾ ਬਹੁਤ ਰਿਸ਼ਵਤ ਦਾ ਬੋਲ ਬਾਲਾ ਹੈ ਔਰ ਵੱਧ ਤੋਂ ਵੱਧ ਸੰਗੀਨ ਮਾਮਲਾ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਹੈ। ਇਹ ਕਾਂਗਰਸ ਦੇ ਵਕਤ ਦੇ ਐਪੁਆਇੰਟ ਕੀਤੇ ਹੋਏ ਮੈਂਬਰ ਹਨ। ਉਨ੍ਹਾਂ ਮੈਂਬਰਾਂ ਤੇ ਬੜੇ ਬੜੇ ਇਲਜ਼ਾਮਾਤ ਲੱਗੇ ਹੋਏ ਹਨ। ਪੀ. ਸੀ. ਐਸ. ਐਗਜ਼ੈਕਟਿਵ ਦੀਆਂ ਪੋਸਟਾਂ ਭਰੀਆਂ ਨਹੀਂ ਜਾ ਰਹੀਆਂ। ਮਸਲਾ ਦਿੱਲੀ ਦੀ ਸਰਕਾਰ ਨਾਲ ਪੈਂਡਿਗ ਪਿਆ ਹੈ। ਇਸ ਲਈ ਮੈਂ ਕਹਾਂਗਾ ਕਿ ਪੰਜਾਬ ਸਰਕਾਰ ਨੂੰ ਚਾਹੇ ਵਿਜੀਲੈਂਸ ਮਹਿਕਮੇ ਰਾਹੀਂ ਜਾਂ ਹੋਰ ਕਿਸੇ ਤਰ੍ਹਾਂ ਉਨ੍ਹਾਂ ਮੈਂਬਰਾਂ ਨੂੰ ਅਰੈਸਟ ਕਰਨਾ ਚਾਹੀਦਾ ਹੈ। ਉਸ ਵਿਚ ਪੰਜਾਬ ਸਰਕਾਰ ਦਾ ਵਿਸ਼ਵਾਸ ਨਹੀਂ ਰਿਹਾ ਪਰ ਕਿਉਂਕਿ ਸਟੈਚੂਟਰੀ ਬਾਡੀ ਹੈ, ਇਸ ਲਈ ਉਥੇ ਮਨਮਾਨੀ ਹੇਰਾਫੇਰੀ ਹੋ ਰਹੀ ਹੈ। ਅੱਜ ਬੀ. ਡੀ ਓਜ਼ ਦੀਆਂ ਪੋਸਟਾਂ ਖਾਲੀ ਪਈਆਂ ਹਨ, ਭਰ ਨਹੀਂ ਰਹੇ।

ਇੰਪਲਾਇਮੈਂਟ ਐਕਸਚੇਂਜ ਦੇ ਬਾਰੇ ਵੀ ਕਹਿੰਦਾ ਹਾਂ ਕਿ ਉਸ ਵਿਚ ਗਰੁੱਪਬੰਦੀ ਹੈ, ਛੋਟਾ ਜਿਹਾ ਮਹਿਕਮਾ ਹੈ ਪਰ ਉਸ ਵਿਚ ਇੰਤਜ਼ਾਮ ਬਹੁਤ ਕਮਜ਼ੋਰ ਹੋ ਗਿਆ ਹੈ। ਇਸ ਲਈ ਉਸ ਦਾ ਵੀ ਸੁਧਾਰ ਕਰਨਾ ਚਾਹੀਦਾ ਹੈ। ਚਾਹੇ ਕੋਈ ਕਮੇਟੀ ਬਣਾ ਦਿਓ ਜਿਹੜੀ ਵੇਖੇ ਕਿ ਉਥੇ ਕੀ ਕੁਝ ਹੋ ਰਿਹਾ ਹੈ, ਕਿਸ ਤਰ੍ਹਾਂ ਨਾਲ ਗਰੀਬ ਮੁਲਾਜ਼ਮਾਂ ਨਾਲ ਬੇਇਨਸਾਫੀਆਂ ਹੋ ਰਹੀਆਂ ਹਨ, ਕਨਫੀਡੈਂਸ਼ਲ ਰਿਪੋਰਟਾਂ ਜੋ ਹਨ ਉਨ੍ਹਾਂ ਨੂੰ ਸਰਕੂਲੇਟ ਕਰਕੇ ਵੰਡ ਕੇ ਜ਼ਲੀਲ ਕਰਨਾ ਮੈਂ ਸਮਝਦਾ ਹਾਂ ਕਿ ਠੀਕ ਨਹੀਂ ਹੈ। ਕਿਸੇ ਆਦਮੀ ਨੂੰ ਅਗਰ ਕੋਈ ਇਤਰਾਜ਼ ਹੋਵੇ ਤਾਂ ਉਹ ਹਾਈਕੋਰਟ ਵਿਚ ਜਾ ਸਕਦਾ ਹੈ।..

**ਸ੍ਰੀ ਰਾਮ ਕਿਸ਼ਨ ਕਟਾਰੀਆ :** ** ** **

**ਸ੍ਰੀ ਡਿਪਟੀ ਸਪੀਕਰ :** ਕਟਾਰੀਆ ਸਾਹਿਬ, ਇਹ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ 20 ਲੱਖ ਰੁਪਿਆ ਛੋਟਿਆਂ ਲੋਕਾਂ ਲਈ, ਮਿਡਲ ਔਰ ਲੋਅਰ ਇਨਕਮ ਗਰੁੱਪ ਲਈ ਰੱਖਿਆ ਹੈ। ਇਹ ਰੁਪਿਆ ਥੋੜ੍ਹਾ ਹੈ, ਹੋਰ ਰਖਣਾ ਚਾਹੀਦਾ ਹੈ। ਦਿੱਲੀ ਔਰ ਪੰਜਾਬ ਸਟੇਟ ਦਾ ਕਿਤਨਾ ਹੀ ਪੈਸਾ ਸ਼ਰਾਬ ਦੇ ਠੇਕੇਦਾਰਾਂ ਤੋਂ ਲੈਣਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਸਖਤੀ ਨਾਲ ਵੀ ਪੁਰਾਣੇ ਉਸ ਪੈਸੇ ਨੂੰ ਵਸੂਲ ਕਰ ਲਿਆ ਜਾਵੇ ਤਾਂ ਹੋਰ ਕਿਤੋਂ ਪੈਸੇ ਲੈਣ ਦੀ ਸਾਨੂੰ ਲੋੜ ਹੀ ਨਾ ਰਹੇ। ਸ਼ਰਾਬ ਦੇ ਠੇਕੇਦਾਰ ਉਸੇ ਤਰ੍ਹਾਂ ਹੀ ਬੇਨਾਮੀਂ ਠੇਕੇ ਲੈਂਦੇ ਹਨ। ਉਨ੍ਹਾਂ ਨੇ ਆਪਣੀਆਂ ਸਾਰੀਆਂ ਜਾਇਦਾਦਾਂ ਵੇਚ ਲਈਆਂ ਹਨ। ਇਸ ਕਰਕੇ ਉਸ ਪੈਸੇ ਦੀ ਵਸੂਲੀ ਵਾਸਤੇ ਵੀ ਕੁਝ ਨਾ ਕੁਝ ਕਰਨਾ ਚਾਹੀਦਾ ਹੈ।

ਫਿਰ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਹੈ ਉਹ ਵਿੱਡੋਜ਼ ਨੂੰ, ਡੈਸਟੀਚਿਊਡਜ਼ ਨੂੰ ਪੈਨਸ਼ਨਾਂ ਦਿੰਦਾ ਹੈ, ਉਸ ਪਾਸੇ ਵੀ ਪੈਸਾ ਹੋਰ ਰੱਖਣਾ ਚਾਹੀਦਾ ਹੈ। ਫਿਰ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਹੈ ਉਸ ਵਾਸਤੇ ਵੀ

*Expunged as Ordered by the Chair.

ਪੈਸਾ ਘੱਟ ਰੱਖਿਆ ਹੈ। ਬੈਕਵਰਡ ਕਲਾਸਿਜ਼ ਵਾਸਤੇ ਕਾਫੀ ਪੈਸੇ ਹਨ ਪਰ ਉਸ ਦਾ ਇਤਜ਼ਾਮ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਦਾ ਬੜਾ ਹੀ ਘੱਟੀਆ ਹੈ। ਲੋਕ ਜਿਹੜੇ ਚੰਗੇ ਪੈਸੇ ਵਾਲੇ ਹਨ ਉਹ 3600/- ਰੁਪਏ ਤੋਂ ਘੱਟ ਆਮਦਨ ਦੱਸ ਕੇ ਪੈਸੇ ਲੈ ਰਹੇ ਹਨ। ਇਸ ਲਈ ਸਰਕਾਰ ਨੂੰ ਇਸ ਪਾਸੇ ਵੀ ਤਵੱਜੋ ਦੇਣੀ ਚਾਹੀਦੀ ਹੈ।

ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਪੁਲਾਂ ਦਾ, ਸੜਕਾਂ ਦਾ ਪੈਸਾ ਜੋ ਰੱਖਿਆ ਹੈ ਇਹ ਘੱਟ ਹੈ ਇਹ ਵੀ ਜ਼ਿਆਦਾ ਰੱਖਣਾ ਚਾਹੀਦਾ ਹੈ ਅਜ ਸੜਕਾਂ ਦਾ ਬੜਾ ਬੁਰਾ ਹਾਲ ਹੈ, ਉਨ੍ਹਾਂ ਦੀ ਰਿਪੇਅਰ ਹੋਣੀ ਚਾਹੀਦੀ ਹੈ, 10 ਲੱਖ ਰੁਪਿਆ ਜੋ ਰਖਿਆ ਹੈ ਇਹ ਥੋੜ੍ਹਾ ਹੈ। ਪਿਛਲੇ ਸਾਲ 15 ਲੱਖ ਸੀ ਪਰ ਹੁਣ ਘੱਟਾ ਦਿੱਤਾ ਗਿਆ ਹੈ। ਪਹਿਲਾਂ ਮਾਰੂਤੀ ਦੇ ਰੋਡ ਰੋਲਰ ਇਨ੍ਹਾਂ ਪੈਸਿਆਂ ਨਾਲ ਹੀ ਖਰੀਦੇ ਗਏ ਸਨ ਔਰ ਤਸ਼ੱਦਦ ਨਾਲ ਖਰੀਦੇ ਗਏ ਸਨ।

ਫਿਰ ਸਿਵਿਲ ਐਵੀਏਸ਼ਨ ਦਾ ਮਹਿਕਮਾ ਹੈ। ਉਸ ਮਹਿਕਮੇ ਦਾ ਕੰਮ-ਕਾਰ ਕੋਈ ਨਹੀਂ ਹੈ, ਉਸ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਉਹ ਹੀ ਸਿਆਪਾ ਬਣਿਆ ਹੋਇਆ ਹੈ। ਪਟਿਆਲੇ ਵਿਚ ਆਮ ਗੱਲਾਂ ਸੁਣਦੇ ਹਾਂ ਕਿ ਉਹ ਆਦਮੀ ਬੜਾ ਇਨਐਫੀਸ਼ੈਂਟ ਹੈ, ਸਰਦਾਰ ਲਾਲ ਸਿੰਘ ਨੂੰ ਵੀ ਪਤਾ ਹੈ। ਉਹ ਸੰਜੇ ਗਾਂਧੀ ਨੂੰ ਹਵਾਈ ਜਹਾਜ਼ ਸਿਖਾਉਂਦਾ ਸੀ ਔਰ ਉਤੇ ਹੀ ਫੋਟੋ ਵੇਖਦੇ ਸਨ। ਇਸ ਲਈ ਉਸ ਮਹਿਕਮੇ ਦਾ ਵਾਧੂ ਸਟੇਟ ਤੇ ਬਰਡਨ ਹੈ, ਉਸ ਨੂੰ ਬੰਦ ਕਰਨਾ ਚਾਹੀਦਾ ਹੈ। ਹੋਰ ਨਵਾਂ ਮਹਿਕਮਾ ਖੋਲ੍ਹਣਾ ਚਾਹੀਦਾ ਹੈ। ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਸਾਡੇ ਲੋਕਾਂ ਦੀਆਂ ਸੜਕਾਂ ਪੱਕੀਆਂ ਹੋਣ। ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਭਲਾਈ ਅਫ਼ਸਰਾਂ ਨੂੰ ਜੀਪਾਂ ਦੇਣੀਆਂ ਚਾਹੀਦੀਆਂ ਹਨ। ਉਨ੍ਹਾਂ ਪਾਸ ਜੀਪਾਂ ਨਹੀਂ ਹਨ। ਜੇਕਰ ਜੀਪਾਂ ਹੋਣ ਤਾਂ ਸਾਡੇ ਲੋਕਾਂ ਦੀ ਹਾਲਤ ਉਹ ਜਾਕੇ ਵੇਖ ਸਕਦੇ ਹਨ। ਉਹ ਧਰਮਸ਼ਾਲਾਵਾਂ ਬਣਵਾ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਧਰਮਸ਼ਾਲਾਵਾਂ ਬਣਾਉਣ ਵਾਸਤੇ ਸਿਰਫ 40 ਲੱਖ ਰੁਪਿਆ ਰੱਖਿਆ ਗਿਆ ਹੈ, ਇਹ ਬਹੁਤ ਥੋੜ੍ਹਾ ਹੈ। ਇਸ ਲਈ ਡੇਢ ਦੋ ਕਰੋੜ ਰੁਪਿਆ ਹੋਰ ਰੱਖਣਾ ਚਾਹੀਦਾ ਹੈ। ਓਲਡ ਏਜ ਪੈਨਸ਼ਨ ਵਾਸਤੇ ਵੀ ਪੈਸੇ ਰੱਖਣੇ ਚਾਹੀਦੇ ਹਨ। ਪਿਛਲੀ ਕਾਂਗਰਸ ਸਰਕਾਰ ਨੇ ਸਾਡੇ ਬੱਚਿਆਂ ਨਾਲ ਵੀ ਵਿਤਕਰਾ ਕੀਤਾ ਹੈ। ਉਨ੍ਹਾਂ ਦੇ ਬਚੇ ਨਾਲਾਇਕ ਵੀ ਲਾਇਕ ਹੋ ਗਏ ਔਰ ਸਾਡੇ ਬੱਚਿਆਂ ਦਾ ਕੋਈ ਖਿਆਲ ਨਹੀਂ ਰੱਖਿਆ ਗਿਆ। ਇਸ ਤਰ੍ਹਾਂ ਹੀ ਪੋਸਟਾਂ ਵਿਚ ਜੋ ਰਿਜ਼ਰਵੇਸ਼ਨ ਹੈ ਉਹ ਉਸ ਦੇ ਮੁਤਾਬਿਕ ਹੀ ਮਿਲਣੀਆਂ ਚਾਹੀਦੀਆਂ ਹਨ –

ਹੁਣ ਮੈਂ ਲੀਗਲ ਏਡ ਦੇਣ ਦੀ ਗੱਲ ਦੱਸਦਾ ਹਾਂ। ਮੈਨੂੰ ਪਟਿਆਲੇ ਦੇ ਇਕ ਪਿੰਡ ਮਹਿਮਦਪੁਰ ਦਾ ਪਤਾ ਹੈ। ਉਥੇ ਅੱਜ ਤੋਂ ਕੋਈ ਤੀਹ ਸਾਲ ਪੁਰਾਣਾ ਜ਼ਮੀਨ ਤੇ ਲੋਕਾਂ ਦਾ ਕਬਜ਼ਾ ਸੀ ਪਰ ਬਾਅਦ ਵਿਚ ਉਨ੍ਹਾਂ ਨੂੰ ਜ਼ਬਰਦਸਤੀ ਇਜੈਕਟ ਕਰ ਦਿੱਤਾ ਗਿਆ ਹੈ। ਉਨ੍ਹਾਂ ਦੀ ਸਹਾਇਤਾ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ। ਫਿਰ ਕਿਹਾ ਗਿਆ ਹੈ ਕਿ ਡੀ. ਐਸ. ਪੀ. ਵਿਦ ਵੰਨ ਸਕੁਐਡ ਰੱਖਿਆ ਹੈ। ਜਿਹੜੀਆਂ ਗਰੀਬਾਂ ਤੇ ਸ਼ਡਿਊਲਡ ਕਾਸਟਸ ਨਾਲ ਜ਼ਿਆਦਤੀਆਂ ਹੋਈਆਂ ਹਨ ਉਹ ਸਕੁਐਡ ਵੇਖੇਗਾ, ਮੌਕਾ ਵੇਖੇਗਾ, ਮੈਨੂੰ ਖੁਸ਼ੀ ਹੈ ਕਿ ਇਸ ਤਰ੍ਹਾਂ ਦਾ ਪੰਜਾਬ ਵਿਚ ਕੋਈ ਮਾਮਲਾ ਨਹੀਂ ਆਇਆ, ਬਾਈਕਾਟ ਵੀ ਘਟਿਆ ਹੈ। ਐਕਸਪਲਾਇਟੇਸ਼ਨ ਭਾਵੇਂ ਉਨ੍ਹਾਂ ਦੀ ਕੋਈ ਹੋਈ ਹੋਵੇ। ਇਸ ਲਈ ਮੈਂ ਕਹਾਂਗਾ ਕਿ ਫਲਾਇੰਗ ਸਕੁਐਡ ਨੂੰ ਹੋਰ ਪਾਵਰਜ਼ ਦੇਣੀਆਂ ਚਾਹੀਦੀਆਂ ਹਨ। ਪਹਿਲਾਂ ਰੇਡ ਕਿਸ ਤਰ੍ਹਾਂ ਹੁੰਦੇ ਸਨ ਉਨ੍ਹਾਂ ਬਾਰੇ ਅੱਜ ਦੇ ਅੰਕੜੇ ਦੱਸਦੇ ਹਨ। ਇਸ ਲਈ ਇਸ ਪਾਸੇ ਹੋਰ ਧਿਆਨ ਦੇਣਾ ਚਾਹੀਦਾ ਹੈ।

[ਸਰਦਾਰ ਦਲੀਪ ਸਿੰਘ ਪਾਂਧੀ]

ਇਕ ਮਸਲਾ ਬੱਚਿਆਂ ਦੀ ਐਜੂਕੇਸ਼ਨ ਦਾ ਹੈ । ਸਰਕਾਰ ਨੇ 2 ਸਾਲ ਤੋਂ 11 ਸਾਲ ਦੇ ਬੱਚਿਆਂ ਲਈ 25 ਹਜ਼ਾਰ ਰੁਪਏ ਔਰ 11 ਸਾਲ ਤੋਂ 14 ਸਾਲਾਂ ਲਈ 32,374 ਰੁਪਏ ਦਿੱਤੇ ਹਨ ਔਰ ਹੋਰ ਸਹੂਲਤਾਂ ਲਈ ਪੈਸਾ ਦਿੱਤਾ ਹੈ । ਪੋਸਟਾਂ ਵੀ ਹੋਰ ਦਿੱਤੀਆਂ ਹਨ ਕਿਉਂਕਿ ਪਹਿਲਾਂ ਪ੍ਰਾਇਮਰੀ ਐਜੂਕੇਸ਼ਨ ਘੱਟ ਸੀ । ਇਸ ਕਰਕੇ ਮੈਂ ਇਹ ਕਹਾਂਗਾ ਕਿ ਇਸ ਪਾਸੇ ਵੀ ਹੋਰ ਧਿਆਨ ਦੇਣ ਦੀ ਲੋੜ ਹੈ ਔਰ ਨਵੇਂ ਸਕੂਲ ਖੋਲ੍ਹਣ ਵਾਸਤੇ ਵੀ ਪੈਸੇ ਦੀ ਘੱਟ ਰੱਖੇ ਹਨ । ਮੈਂ ਕਹਾਂਗਾ ਕਿ 400 ਹੋਰ ਹਾਈ ਸਕੂਲ ਖੋਲ੍ਹਣੇ ਚਾਹੀਦੇ ਹਨ , ਇਹ ਮੇਰੀ ਮੰਗ ਹੈ । ਇਸ ਕਰਕੇ ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਤਰ੍ਹਾਂ ਦੇ ਮਸਲੇ ਹਨ ਜਿਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ । ਇਕ ਹੋਰ ਇਸ ਦੇ ਨਾਲ ਹੀ ਗੱਲ ਕਹਿੰਦਾ ਹਾਂ ਕਿ ਇਕ ਇਨਸਟੀਚਿਊਸ਼ਨ ਐਸਾ ਖੋਲ੍ਹਿਆ ਹੋਇਆ ਹੈ ਜਿੱਥੇ ਹੈਡਮਾਸਟਰਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ ਪਰ ਉਥੇ ਵੀ ਕੀ ਹੋਇਆ ਹੈ ਕਿ ਪੜ੍ਹਾਉਣ ਵਾਸਤੇ ਵੀ ਹੈਡਮਾਸਟਰਾਂ ਦੇ ਰੈਂਕ ਦੇ ਹੀ ਆਦਮੀ ਲਗਾ ਦਿੱਤੇ ਹਨ । ਇਹ ਤਿੰਨ ਇਨਸਟੀਚਿ-ਊਸ਼ਨਜ਼ ਹਨ, ਇਕ ਜਲੰਧਰ ਵਿਚ ਹੈ, ਇਕ ਪਟਿਆਲੇ ਵਿਚ ਹੈ ਔਰ ਇਕ ਸ਼ਾਇਦ ਲੁਧਿਆਣੇ ਵਿਚ ਹੈ । ਉਹ ਸਿਰਫ , ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਰੱਖੇ ਹੋਏ ਹਨ ਤਾਂਕਿ ਉਥੋਂ ਬਿਉਰੋਕਰੇਸੀ ਆਪਣੇ ਆਦਮੀ ਐਡਜਸਟ ਕਰ ਸਕੇ । ਇਸ ਕਰਕੇ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਨ੍ਹਾਂ ਸਕੂਲਾਂ ਨੂੰ ਵੇਖਣ । ਸਾਨੂੰ ਉਨ੍ਹਾਂ ਸਕੂਲਾਂ ਦੀਆਂ ਕਾਫੀ ਪ੍ਰਾਬਲਮਜ਼ ਆ ਰਹੀਆਂ ਹਨ । ਫਿਰ ਡਿਸਪੈਨਸਰੀਆਂ ਹਨ, ਹਸਪਤਾਲ ਹਨ, ਡੰਗਰਾਂ ਦੇ ਹਸਪਤਾਲ ਹਨ, ਪੰਜਾਬ ਸਰਕਾਰ ਨੇ ਇਨ੍ਹਾਂ ਵਾਸਤੇ ਕੁੱਲ 1,20,960/- ਰੁਪਏ ਰੱਖੇ ਸਨ, ਇਹ ਜ਼ਿਆਦਾ ਹੋਣੇ ਚਾਹੁੰਦੇ ਹਨ । ਫਿਰ ਆਰ. ਸੀ. ਸੀ. ਦੀ ਸਕੀਮ ਹੈ ਉਸ ਦਾ ਗਰੀਬਾਂ ਨੂੰ ਲਾਭ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਸਰਕਾਰ ਗਰੀਬ ਮੁਲਾਜ਼ਮਾਂ ਦੀਆਂ ਜਿਹੜੇ ਕੱਚੇ ਤੌਰ ਤੇ ਲੱਗੇ ਹੋਏ ਹਨ ਉਨ੍ਹਾਂ ਦੀਆਂ ਪੋਸਟਾਂ ਪੱਕੀਆਂ ਕਰਨ, ਸੋਸ਼ਲ ਵੇਲਫੇਅਰ ਨਾਲ ਮਾਮਲਾ ਟੇਕ ਅੱਪ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਦੇ ਮਹਿਕਮੇ ਦੀਆਂ ਪੋਸਟਾਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ । ਇਸ ਦੇ ਵਾਸਤੇ ਭਾਵੇਂ ਜਿਤਨਾ ਰੁਪਿਆ ਸਰਕਾਰ ਨੂੰ ਖ਼ਰਚ ਕਰਨਾ ਪਵੇ, ਖਰਚ ਕਰੇ । ਇਕ ਹੋਰ ਸਕੀਮ ਸੀ ਕਿ ਸਰਕਾਰ ਜ਼ਮੀਨ ਖਰੀਦਣ ਵਾਸਤੇ ਤਿੰਨ ਹਜ਼ਾਰ ਰੁਪਿਆ ਦਿੰਦੀ ਸੀ । ਹੁਣ ਜ਼ਮੀਨਾਂ ਦੀਆਂ ਕੀਮਤਾਂ ਵੱਧ ਗਈਆਂ ਹਨ, ਇਸ ਕਰਕੇ ਪੈਸ ਜ਼ਿਆਦਾ ਦੇਣੇ ਚਾਹੀਦੇ ਹਨ ਤਾਕਿ ਸ਼ਡਿਊਲਡ ਕਾਸਟਸ ਜ਼ਮੀਨਾਂ ਲੈ ਸਕਣ । ਬਾਕੀ ਇਸ ਕਿਸਮ ਦੀ ਚਰਚਾ ਨਹੀਂ ਹੈ ਕਿ ਐਸ.ਜੀ.ਪੀ.ਸੀ. ਦੀਆਂ ਇਲੈਕਸ਼ਨਾਂ ਹੋਣੀਆਂ ਹਨ ਤਾਂ ਸਰਕਾਰ ਇਤਨੀਆਂ ਰਿਆਇਤਾਂ ਦੇ ਰਹੀ ਹੈ, ਤੁਹਾਨੂੰ ਨਿਧੜਕ ਹੋਕੇ ਕੰਮ ਕਰਨਾ ਚਾਹੀਦਾ ਹੈ । ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਠੀਕ ਕਰੋ, ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਦੇ ਪ੍ਰਬੰਧ ਨੂੰ ਠੀਕ ਕਰੋ । ਅੱਜ ਸੈਸ਼ਨ ਦਾ ਆਖਿਰੀ ਦਿਨ ਹੈ ,। ਮੈਂ ਅਖੀਰ ਵਿਚ ਇਹੀ ਬੇਨਤੀ ਕਰਾਂਗਾ ਕਿ ਤੁਸੀ ਗਰੀਬਾਂ ਦੀ ਹੋਰ ਸਹਾਇਤਾ ਕਰੋ । ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ :** ਨਹੀਂ ਜੀ, ਵਜ਼ੀਰ ਸਾਹਿਬ ਬੈਠੇ ਹਨ । This is no point of order (*Interruption*) ਕਟਾਰੀਆ ਸਾਹਿਬ, ਥੋੜ੍ਹੇ ਸਮੇਂ ਵਿਚ ਹੀ ਖ਼ਤਮ ਕਰ ਦੇਣਾ ।

---

**Expunged as ordered by the Chair

**ਸ਼੍ਰੀ ਰਾਮ ਕਿਸ਼ਨ ਕਟਾਰੀਆ** (ਬਲਾਚੌਰ ): ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਮੇਰੇ ਸ਼ਹਿਰੀ ਸਾਥੀ ਬੋਲਦੇ ਰਹੇ ਹਨ ਤਾਂ ਤੁਸੀਂ ਉਨ੍ਹਾਂ ਨੂੰ ਪੌਣਾ ਪੌਣਾ ਘੰਟਾ ਟਾਈਮ ਦਿੱਤਾ ਹੈ ਲੇਕਿਨ ਸਾਨੂੰ ਤੁਸੀਂ ਪਹਿਲੇ ਹੀ ਕਹਿਣ ਲਗ ਗਏ ਹੋ ਕਿ ਜਲਦੀ ਖ਼ਤਮ ਕਰਨਾ ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਐਪ੍ਰੋਪ੍ਰੀਏਸ਼ਨ ਬਿਲ ਦੀ ਹਮਾਇਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਬੜਾ ਔੜਾ ਬਜਟ ਇਸ ਵਾਰ ਪੇਸ਼ ਕੀਤਾ ਗਿਆ ਹੈ ਔਰ ਇਸ ਵਿਚ ਪੈਸਾ ਗਰੀਬ ਔਰ ਪੱਛੜੇ ਲੋਕਾਂ ਤੇ ਖ਼ਰਚ ਕਰਨ ਵਾਸਤੇ ਰੱਖਿਆ ਗਿਆ ਹੈ। ਇਹ ਪਹਿਲੀ ਵਾਰ ਹੈ ਕਿ ਕੰਡੀ ਏਰੀਆ ਵਲ ਸਾਡੀ ਸਰਕਾਰ ਨੇ ਧਿਆਨ ਦਿੱਤਾ ਹੈ । ਇਸ ਤੋਂ ਪਹਿਲੇ ਕਾਂਗਰਸ ਰਾਜ ਵੇਲੇ ਮੇਰੇ ਹਲਕੇ ਦਾ ਬੜਾ ਬੁਰਾ ਹਾਲ ਰਿਹਾ ਹੈ । ਬਾਦਲ ਸਾਹਿਬ ਮੇਰੇ ਹਲਕੇ ਵਿਚ ਗਏ ਸਨ ਤਾਂ ਉਨ੍ਹਾਂ ਨੇ ਇਹ ਵੇਖ ਕੇ ਕਿਹਾ ਸੀ ਕਿ ਮੈਂ ਇਸ ਇਲਾਕੇ ਵਿਚ ਘੁੰਮਦਾ ਹੋਇਆ ਇਹ ਮਹਿਸੂਸ ਕਰ ਰਿਹਾ ਹਾਂ ਕਿ ਜਿਸ ਤਰ੍ਹਾਂ ਮੈਂ ਪੰਜਾਬ ਤੋਂ ਬਾਹਰ ਸੈਂਕੜੇ ਮੀਲ ਦੂਰ ਆ ਗਿਆ ਹਾਂ। ਉਸ ਵੇਲੇ ਉਥੇ ਐਨਾ ਬੁਰਾ ਹਾਲ ਸੀ ਕਿ ਕਿਹਾ ਨਹੀਂ ਜਾ ਸਕਦਾ । ਫਲੱਡਾਂ ਨਾਲ ਉਥੇ ਬੜਾ ਨੁਕਸਾਨ ਹੋ ਗਿਆ ਸੀ । ਮੈਨੂੰ ਖੁਸ਼ੀ ਹੋਈ ਕਿ ਇਸ ਸਰਕਾਰ ਨੇ ਉਸ ਇਲਾਕੇ ਵਾਸਤੇ 54 ਲੱਖ ਰੁਪਿਆ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਦਾ ਨੁਕਸਾਨ ਹੋਇਆ ਸੀ ਵੰਡਣ ਵਾਸਤੇ ਦਿੱਤਾ ਹੈ। ਇਸ ਸਰਕਾਰ ਦੀ ਨੀਤੀ ਤੇ ਮੇਰੇ ਇਲਾਕੇ ਦੇ ਲੋਕਾਂ ਨੇ ਇਨ੍ਹਾਂ ਦੀ ਬੜੀ ਪ੍ਰਸ਼ੰਸਾ ਕੀਤੀ ਔਰ ਜਦੋਂ ਬਾਦਲ ਸਾਹਿਬ ਉਥੇ ਗਏ ਤਾਂ ਗਰੀਬ ਲੋਕਾਂ ਨੇ ਇਨ੍ਹਾਂ ਦਾ ਐਨਾ ਸਵਾਗਤ ਕੀਤਾ ਕਿ ਇਸ ਤੋਂ ਪਹਿਲੇ ਕਦੇ ਵੀ ਕਿਸੇ ਦਾ ਨਹੀਂ ਸੀ ਹੋਇਆ। ਉਨ੍ਹਾਂ ਨੇ ਮੇਰੇ ਇਲਾਕੇ ਵਿਚ 8 ਘੰਟੇ ਲਗਾਤਾਰ ਟੂਰ ਕਢ ਕੇ ਸਾਰੀ ਚੀਜ਼ ਦਾ ਮੁਆਇਨਾ ਲਿਆ ਅਤੇ ਫਿਰ ਸਕੀਮ ਵੀ ਬਣਾਈ। ਫਿਰ ਕੰਡੀ ਕੇਨਾਲ ਸਕੀਮ ਦਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਜ਼ਿਕਰ ਆਇਆ ਹੈ। ਇਹ ਤਾਂ ਠੀਕ ਹੈ ਕਿ ਕੰਡੀ ਕੇਨਾਲ ਮੇਰੇ ਇਲਾਕੇ ਤੋਂ 55–60 ਕਿਲੋਮੀਟਰ ਪਰੇ ਰਹਿ ਜਾਂਦੀ ਹੈ ਅਤੇ ਉਸ ਦਾ ਮੇਰੇ ਇਲਾਕੇ ਤੇ ਕੋਈ ਅਸਰ ਨਹੀਂ। ਪਰ ਫਿਰ ਜਦੋਂ ਗਵਰਨਰ ਸਾਹਿਬ ਦੇ ਐਡਰੈਸ ਤੇ ਮੁੱਖ ਮੰਤਰੀ ਬੋਲੇ ਤਾਂ ਉਨ੍ਹਾਂ ਨੇ ਇਹ ਭਰੋਸਾ ਦਿਵਾਇਆ ਕਿ ਇਸ ਇਲਾਕੇ ਲਈ ਲਿਫ਼ਟ ਇਰੀਗੇਸ਼ਨ ਸਕੀਮ ਬਣਾ ਕੇ ਚਾਲੂ ਕੀਤੀ ਜਾਵੇਗੀ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਫਲੱਡਜ਼ ਵਾਸਤੇ ਮੇਰੇ ਇਲਾਕੇ ਦੇ ਲੋਕਾਂ ਨੂੰ ਵੰਡਣ ਲਈ ਦਿੱਤਾ ਗਿਆ ਸੀ ਉਸ ਦਾ ਠੀਕ ਢੰਗ ਨਾਲ ਇਸਤੇਮਾਲ ਨਹੀਂ ਕੀਤਾ ਗਿਆ । ਉਸ ਪੈਸੇ ਦਾ ਇਸਤੇਮਾਲ ਅਫ਼ਸਰਾਂ ਨੇ ਗਲਤ ਤਰੀਕੇ ਨਾਲ ਕੀਤਾ ਹੈ। ਜਦੋਂ ਸਰਦਾਰ ਬਲਵਿੰਦਰ ਸਿੰਘ ਜੀ ਮੇਰੇ ਹਲਕੇ ਵਿਚ ਗਏ ਤਾਂ ਮੇਰੇ ਹਲਕੇ ਦੇ ਆਦਮੀਆਂ ਨੇ ਉਨ੍ਹਾਂ ਨੂੰ ਕਿਹਾ ਕਿ ਇਸ ਹਲਕੇ ਦੇ 5–4 ਆਦਮੀਆਂ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਇਹ ਵੇਖੇ ਕਿ ਰੁਪਏ ਦੀ ਵੰਡ ਠੀਕ ਢੰਗ ਨਾਲ ਹੋਈ ਹੈ ਜਾਂ ਨਹੀਂ । ਲੇਕਿਨ ਇਸ ਦੇ ਬਾਵਜੂਦ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ ਅਤੇ ਪਤਾ ਨਹੀਂ ਉਹ ਰੁਪਿਆ ਕਿਥੇ ਗਿਆ । ਉਸ ਵਿਚ ਬਹੁਤ ਬੜਾ ਘੱਪਲਾ ਹੋਇਆ ਹੈ। ਇਸ ਸਬੰਧ ਵਿਚ ਮੇਰੇ ਹਲਕੇ ਦੇ ਲੋਕ ਬੜੇ ਪਰੇਸ਼ਾਨ ਹਨ। ਜਿਸ ਦਾ ਹੱਕ ਬਣਦਾ ਸੀ ਉਸ ਨੂੰ ਇਹ ਪੈਸਾ ਨਹੀਂ ਮਿਲਿਆ ਅਤੇ ਜਿਸ ਦਾ ਹੱਕ ਨਹੀਂ ਸੀ ਬਣਦਾ ਉਹ ਇਹ ਪੈਸਾ ਲੈ ਗਿਆ। ਉਸ ਪੈਸੇ ਵਿਚ ਮੁਲਾਜ਼ਮਾਂ ਨੇ ਬਹੁਤ ਸਾਰੀ ਹੇਰਾ ਫੇਰੀ ਕੀਤੀ ਹੈ। ਸਾਨੂੰ ਹੈਰਾਨੀ ਸੀ ਕਿ ਇਸ ਪੈਸੇ ਦੀ ਕਿਸ ਤਰ੍ਹਾਂ ਨਾਲ ਵੰਡ ਕੀਤੀ ਜਾ ਰਹੀ ਹੈ। ਮੈਂ ਇਸ ਸਬੰਧ ਵਿਚ ਡੀ. ਸੀ. ਨੂੰ ਵੀ ਜਾਕੇ ਮਿਲਿਆ ਪਰ ਉਨ੍ਹਾਂ ਨੇ ਵੀ ਕਿਹਾ ਕਿ ਪਤਾ ਕਰੋ ਕਿ ਇਹ ਪੈਸਾ ਕਿਸ ਤਰ੍ਹਾਂ ਵੰਡਿਆ ਗਿਆ ਹੈ । ਲੋਕ ਕਿਉਂ ਪਰੇਸ਼ਾਨ ਹਨ ? ਫਿਰ ਮੈਨੂੰ ਇਕ ਪਟਵਾਰੀ ਨੇ ਦੱਸਿਆ ਕਿ ਸਾਡੇ ਕਾਗਜ਼ਾਂ ਵਿਚ ਇਕ ਕਾਲਮ 'ਖ' ਹੈ । ਜਿਸ ਨੂੰ ਮੁਆਵਜ਼ਾ ਦੇਣਾ ਹੁੰਦਾ ਹੈ, ਅਗਰ ਉਸ ਨੂੰ 2,100 ਰੁਪਏ ਮਿਲਣੇ ਹਨ ਤਾਂ ਜੇ ਉਸ ਨੇ ਅੱਧੇ ਪੈਸੇ ਅਫ਼ਸਰਾਂ ਨੂੰ

ਸ੍ਰੀ ਰਾਮ ਕਿਸ਼ਨ ਕਟਾਰੀਆ]

ਦੇ ਦਿੱਤੇ ਤਾਂ ਫਿਰ ਉਸ ਦਾ ਖਰਾਬਾ ਬਣਾ ਦਿੱਤਾ ਔਰ ਜੇ ਪੈਸੇ ਨਾ ਦਿੱਤੇ ਤਾਂ ਉਸ ਦਾ ਖਾਲੀ ਬਣਾ ਦਿੱਤਾ। ਜਿਹੜਾ ਪੈਸਾ ਲੈਣ ਆਉਂਦਾ ਹੈ ਉਸ ਨੂੰ ਕਿਹਾ ਜਾਂਦਾ ਹੈ ਕਿ ਜੇ ਤੂੰ ਅੱਧਾ ਪੈਸਾ ਦੇਣਾ ਹੈ ਤਾਂ ਤੈਨੂੰ ਮੁਆਵਜ਼ਾ ਮਿਲ ਜਾਵੇਗਾ। ਇਸ ਤਰ੍ਹਾਂ ਮੇਰੇ ਹਲਕੇ ਵਿਚ, ਬਾਵਜੂਦ ਗੌਰਮਿੰਟ ਦੇ ਇਤਨਾ ਰਹਿਮਦਿਲ ਹੋਣ ਦੇ, ਲੋਕ ਬੜੇ ਪਰੇਸ਼ਾਨ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜੋ ਸਰਕਾਰ ਦੀ ਮਸ਼ੀਨਰੀ ਵਿਚ ਕੋਈ ਕਮੀ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਫਿਰ ਪਰੇਸ਼ਾਨ ਨਾ ਹੋਣਾ ਪਵੇ। ਮੇਰੇ ਹਲਕੇ ਦੇ ਲੋਕ ਸਰਕਾਰ ਦੀ ਹਰ ਗਲ ਲਈ ਸ਼ਲਾਘਾ ਕਰਦੇ ਹਨ ਔਰ ਹਰ ਗੌਰਮਿੰਟ ਦੀ ਸਕੀਮ ਉਨ੍ਹਾਂ ਲੋਕਾਂ ਦੇ ਮਨ ਵਿਚ ਵਸ ਗਈ ਹੈ ਪਰ ਉਨ੍ਹਾਂ ਦੀ ਇਸ ਪਰੇਸ਼ਾਨੀ ਵਲ ਧਿਆਨ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਹੋਰ ਆਪਣੇ ਹਲਕੇ ਦੀ ਮਿਸਾਲ ਦਿੰਦਾ ਹਾਂ। ਇਹ ਮਿਸਾਲ ਸੈਲਫ ਸਪੀਕਿੰਗ ਹੈ। ਪਿਛਲੇ ਸਾਲ 9 ਮਈ, 1978 ਨੂੰ ਇਕ ਹਰੀਜਨ ਗੁਰਦਾਸ ਰਾਮ ਦਾ ਗਰੈਜੂਏਟ ਲੜਕਾ ਪਿੰਡ ਮੋਜਵਾਲ ਇਕ ਥਰੈਸ਼ਰ ਤੇ ਕੰਮ ਕਰਨ ਲਈ ਲਗ ਗਿਆ। ਉਸ ਲੜਕੇ ਨੇ ਉਥੇ ਕੰਮ ਕਰਦੇ ਹੋਏ ਕਿਸੇ ਗਲ ਤੇ ਗਰੈਜੂਏਟ ਹੋਣ ਦੇ ਨਾਂ ਤੇ ਕੋਈ ਪਰੋਟੈਸਟ ਕੀਤਾ। ਇਸ ਤੇ ਉਸ ਥਰੈਸ਼ਰ ਦੇ ਮਾਲਕ ਨੇ ਉਸ ਲੜਕੇ ਨੂੰ ਮਰਵਾ ਕੇ ਉਸ ਦੀ ਲਾਸ਼ 20-25 ਗਜ਼ ਦੂਰ ਸੜਕ ਤੇ ਰਖਵਾ ਦਿਤੀ। ਫਿਰ ਉਸ ਲੈਂਡ ਲਾਰਡ ਨੇ ਥਾਣੇ ਵਿਚ ਜਾ ਕੇ ਤਾਲ ਮੇਲ ਕੀਤਾ ਔਰ ਕੁਝ ਪੈਸੇ ਖੁਆ ਕੇ ਬਿਨਾਂ ਥਾਣੇ ਵਿਚ ਰਿਪੋਰਟ ਦਰਜ ਕਰਵਾਏ ਉਹ ਲਾਸ਼ ਉਸ ਦੇ ਪਿਤਾ ਨੂੰ ਵਾਪਸ ਕਰਵਾ ਦਿੱਤੀ। ਲੜਕੇ ਦਾ ਬਾਪ ਕਿਸੇ ਖੇਤ ਵਿਚ ਮਜ਼ਦੂਰੀ ਦਾ ਕੰਮ ਕਰਦਾ ਸੀ। ਉਸ ਦੇ ਘਰ ਵਾਲਿਆਂ ਨੂੰ ਇਹ ਦੱਸਿਆ ਗਿਆ ਕਿ ਇਹ ਲੜਕਾ ਸੜਕ ਤੇ ਟਰੱਕ ਥੱਲੇ ਆ ਗਿਆ ਹੈ ਔਰ ਮਰ ਗਿਆ ਹੈ। ਉਸ ਲੜਕੇ ਦੇ ਘਰ ਵਾਲਿਆਂ ਨੇ ਇਸ ਤੇ ਯਕੀਨ ਕਰ ਲਿਆ, 3-4 ਦਿਨ ਬਾਅਦ ਉਸ ਲੈਂਡ ਲਾਰਡ ਨੇ ਹਮਦਰਦੀ ਦੇ ਤੌਰ ਤੇ 2 ਬੋਰੀਆਂ ਦਾਣੇ ਦੀਆਂ ਉਸ ਲੜਕੇ ਦੇ ਘਰ ਭਿਜਵਾ ਦਿੱਤੀਆਂ। ਉਹ ਬੋਰੀਆਂ ਬਾਰਸ਼ ਆਉਣ ਕਰਕੇ ਕੁਝ ਗਿਲੀਆਂ ਹੋ ਗਈਆਂ ਸਨ। ਦੂਜੇ ਦਿਨ ਜਦੋਂ ਉਸ ਲੜਕੇ ਦੀ ਮਦਰ ਨੇ ਉਨ੍ਹਾਂ ਦਾਣਿਆਂ ਨੂੰ ਧੁੱਪ ਵਿਚ ਸੁਕਾਉਣ ਵਾਸਤੇ ਵਿਛਾਇਆ ਤਾਂ ਉਨ੍ਹਾਂ ਦਾਣਿਆਂ ਵਿਚ ਉਸ ਲੜਕੇ ਦੇ ਕਪੜੇ ਚਿਥੜੇ ਹੋਏ ਅਤੇ ਬਲੱਡਿਡ ਚਪਲ ਨਿਕਲੀ। ਉਸ ਲੜਕੇ ਦੀ ਮਦਰ ਔਰ ਫਾਦਰ ਉਹ ਚਪਲ ਅਤੇ ਕਪੜੇ ਲੈ ਕੇ ਮੇਰੇ ਕੋਲ ਆਏ ਅਤੇ ਉਸ ਵਕਤ ਜੋ ਉਨ੍ਹਾਂ ਦੀ ਹਾਲਤ ਸੀ ਉਹ ਬੜੀ ਤਰਸਯੋਗ ਸੀ। ਉਸ ਦੀ ਮਦਰ ਦੇ ਜਿਹੜੇ ਅਲਫਾਜ਼ ਸਨ ਉਹ ਸੁਣੇ ਨਹੀਂ ਜਾ ਸਕਦੇ। ਉਸ ਨੇ ਮੈਨੂੰ ਕਿਹਾ ਕਿ ਜੇ ਮੈਂ ਇਹ ਦਾਣੇ ਨਾ ਸੁਕਾਉਂਦੀ ਔਰ ਮੈਂ ਅੰਧੇਰੇ ਵਿਚ ਹੀ ਪਿਸਵਾ ਲੈਂਦੀ ਤਾਂ ਮੈਂ ਇਕ ਡਾਇਣ ਦੀ ਮਾਫਿਕ ਹੁੰਦੀ ਕਿਉਂਕਿ ਮੈਂ ਆਪਣੇ ਪੁਤ ਦਾ ਖੂਨ ਹੀ ਪੀ ਜਾਣਾ ਸੀ। ਮੈਂ ਉਨ੍ਹਾਂ ਨੂੰ ਉਸੇ ਵੇਲੇ ਐਸ. ਪੀ., ਹੁਸ਼ਿਆਰਪੁਰ ਦੇ ਪਾਸ ਭੇਜਿਆ ਪ੍ਰੰਤੂ ਐਸ. ਪੀ., ਹੁਸ਼ਿਆਰਪੁਰ ਨੇ ਇਸ ਤੇ ਕੋਈ ਧਿਆਨ ਨਹੀਂ ਦਿੱਤਾ, ਕੋਈ ਇਨਕੁਆਇਰੀ ਦੀ ਰਿਪੋਰਟ ਨਹੀਂ ਆਈ, ਔਰ ਅੱਜ ਤਕ ਉਹ ਕੇਸ ਪੈਂਡਿੰਗ ਹੀ ਚਲਿਆ ਆ ਰਿਹਾ ਹੈ। ਮੈਂ ਇਸ ਸਬੰਧ ਵਿਚ ਛੋਟੇ ਤੋਂ ਵੱਡੇ ਅਫ਼ਸਰ ਤਕ ਸਭ ਨੂੰ ਮਿਲ ਚੁਕਾਂ ਹਾਂ, ਪਰ ਅਜ ਤਕ ਉਸ ਦੀ ਕੋਈ ਇਨਕੁਆਇਰੀ ਨਹੀਂ ਕੀਤੀ ਗਈ। ਜਦੋਂ ਵੀ ਮੈਂ ਆਪਣੇ ਹਲਕੇ ਵਿਚ ਜਾਂਦਾ ਹਾਂ ਅਤੇ ਉਸ ਲੜਕੇ ਦੇ ਮਦਰ ਔਰ ਫਾਦਰ ਨੂੰ ਮਿਲਦਾ ਹਾਂ ਤਾਂ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਇਹ ਕੇਸ ਸੈਲਫ ਸਪੀਕਿੰਗ ਹੈ ਸਾਰੇ ਫੈਕਟਸ ਸਾਹਮਣੇ ਹਨ। ਪਰ ਕੋਈ ਸੁਣਵਾਈ ਨਹੀਂ ਹੋ ਰਹੀ। ਅਜ ਜਦੋਂ ਹੁਣ ਤਕ ਇਸ ਦੀ ਕੋਈ ਸੁਣਵਾਈ ਨਹੀਂ ਹੋਈ ਤਾਂ ਮੈਂ ਇਸ ਨੂੰ ਪਬਲੀਕਲੀ ਦੱਸਣ ਵਿਚ ਮਜਬੂਰ ਹੋਇਆ ਹਾਂ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਚੀਜ਼ਾਂ ਸਾਡੇ ਹੱਕ ਵਿਚ ਨਹੀਂ ਜਾਂਦੀਆਂ। ਇਹ ਚੀਜ਼ਾਂ ਸਾਡੀ ਡਿਵੈਲਪਮੈਂਟ ਨੂੰ ਪਿੱਛੇ ਪਾ ਦਿੰਦੀਆਂ ਹਨ।

ਅਗਰ ਗਰੀਬਾਂ ਦੇ ਨਾਲ ਅਸੀਂ ਦਿਲੋਂ ਹਮਦਰਦੀ ਨਹੀਂ ਕਰਾਂਗੇ ਤਾਂ ਫਿਰ ਹੋਰ ਕੌਣ ਕਰੇਗਾ ? ਮੈਂ ਕਹਿੰਦਾ ਹਾਂ ਕਿ ਪੁਲਿਸ ਦੇ ਰਵੱਈਏ ਵਿਚ ਕੋਈ ਤਬਦੀਲੀ ਨਹੀਂ ਆਈ , ਪੁਲਿਸ ਦੇ ਰਵੱਈਏ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ। ਮੇਰੇ ਕੋਲ ਅਨੇਕਾਂ ਐਸੇ ਕੇਸਿਜ਼ ਹਨ ਜਿਨ੍ਹਾਂ ਨੂੰ ਅਗਰ ਇਹ ਕਹਿਣ ਤਾਂ ਮੈਂ ਫੈਕਟਸ ਦੇ ਕੇ ਪੇਸ਼ ਕਰ ਸਕਦਾ ਹਾਂ। ਐਸ. ਪੀ., ਹੁਸ਼ਿਆਰਪੁਰ ਦਾ ਰਵੱਈਆ ਬਿਲਕੁਲ ਠੀਕ ਨਹੀਂ ਹੈ। ਉਹ ਬੜਾ ਲਾਪਰਵਾਹ ਹੈ ਅਤੇ ਲਾਪਰਵਾਹੀ ਦੇ ਨਾਲ ਕੰਮ ਚਲਾ ਰਿਹਾ ਹੈ। ਇਨ੍ਹਾਂ ਗੱਲਾਂ ਦੇ ਕਾਰਨ ਸਾਡੀ ਸਰਕਾਰ ਵਲੋਂ ਕੀਤੇ ਗਏ ਕੰਮਾਂ ਦਾ ਕੋਈ ਫਾਇਦਾ ਨਹੀਂ ਹੋਵੇਗਾ ਜਦ ਤਕ ਅਸੀਂ ਗਰੀਬ ਲੋਕਾਂ ਦੀ ਸੁਰੱਖਿਆ ਨਹੀਂ ਕਰ ਸਕਦੇ। ਸਾਡੇ ਡਿਵੈਲਪਮੈਂਟ ਦੇ ਕੰਮਾਂ, ਫੋਕਲ ਪੁਆਇੰਟਾਂ, ਮਾਡਲ ਸਕੂਲਾਂ ਅਤੇ ਹਸਪਤਾਲਾਂ ਦੇ ਬਣਾ ਕੇ ਦੇਣ ਨਾਲ ਜਿਹੜਾ ਕਰੈਡਿਟ ਮਿਲਣਾ ਸੀ ਉਹ ਖਤਮ ਹੋ ਜਾਵੇਗਾ (ਘੰਟੀ) ਬੱਸ ਜੀ, ਡਿਪਟੀ ਸਪੀਕਰ ਸਾਹਿਬ, ਮੈਂ 2-4 ਮਿੰਟਾਂ ਵਿਚ ਹੀ ਖ਼ਤਮ ਕਰਨ ਵਾਲਾ ਹਾਂ। ਸਾਡਾ ਹੁਸ਼ਿਆਰਪੁਰ ਦਾ ਜ਼ਿਲ੍ਹਾ ਸੈਂਟਰ ਨੇ ਬੈਕਵਰਡ ਡਿਕਲੇਅਰ ਕੀਤਾ ਹੋਇਆ ਹੈ ਅਤੇ ਇਸ ਬੈਕਵਰਡਨੈਸ ਨੂੰ ਵੇਖਦੇ ਹੋਇਆਂ ਇਸ ਵੱਲ ਸਰਕਾਰ ਵਲੋਂ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਪਰ ਇਸ ਜ਼ਿਲੇ ਦੇ ਨਾਲ ਸਰਕਾਰ ਵਲੋਂ ਵਿਤਕਰਾ ਹੋ ਰਿਹਾ ਹੈ। ਇਥੋਂ ਤਕ ਕਿ ਫੋਕਲ ਪੁਆਇੰਟ ਦੇਣ ਦੇ ਵਿਚ ਵੀ ਵਿੱਤਕਰਾ ਕੀਤਾ ਜਾ ਰਿਹਾ ਹੈ ਜਿਹੜਾ ਕਿ ਨਹੀਂ ਹੋਣਾ ਚਾਹੀਦਾ। ਮੈਂ ਫਿਗਰਜ਼ ਦੇ ਕੇ ਦੱਸਦਾ ਹਾਂ ਕਿ ਗੜ੍ਹਸ਼ੰਕਰ ਨੂੰ 4 ਪੁਆਇੰਟ, ਮਹਿਲਪੁਰ ਨੂੰ 5 ਪੁਆਇੰਟ, ਹੁਸ਼ਿਆਰਪੁਰ ਦੇ ਵਿਚ 7 ਪੁਆਇੰਟ ਅਤੇ ਭੋਗ ਵਿਚ 5 ਪੁਆਇੰਟ, ਮੇਰੇ ਬਲਾਕ ਦੇ ਵਿਚ ਸਿਰਫ 2 ਪੁਆਇੰਟ ਅਤੇ ਬਲਾਚੌਰ ਦੇ ਵਿਚ 3 ਫੋਕਲ ਪੁਆਇੰਟ ਦਿੱਤੇ ਗਏ ਹਨ। ਮੇਰਾ ਇਹ ਫਿਗਰਜ਼ ਦੇਣ ਦਾ ਮਤਲਬ ਇਹ ਸੀ ਕਿ ਮੇਰੇ ਬਲਾਕ ਦੇ ਵਿਚ ਵਿੱਤਕਰਾ ਸਰਕਾਰ ਦੇ ਵਲੋਂ ਕਿਉਂ ਕੀਤਾ ਗਿਆ ਹੈ ? ਇਸ ਬਾਰੇ ਪਰੋਟੈਸਟ ਮੈਂ ਡਿਵੈਲਪਮੈਂਟ ਕਮਿਸ਼ਨਰ ਸਾਹਿਬ ਦੇ ਕੋਲ ਅਤੇ ਡਿਵੈਲਪਮੈਂਟ ਮਨਿਸਟਰ ਸਾਹਿਬ ਦੇ ਕੋਲ ਵੀ ਕਰ ਚੁੱਕਾ ਹਾਂ ਪਰ ਹਾਲੇ ਤੱਕ ਇਸ ਦਾ ਕੋਈ ਅਸਰ ਨਹੀਂ ਹੋਇਆ, ਇਹ ਫੋਕਲ ਪੁਆਇੰਟ ਦੇਣ ਦੇ ਵਿਚ ਸਾਡੇ ਨਾਲ ਵਿੱਤਕਰਾ ਕੀਤਾ ਜਾਂਦਾ ਹੈ, ਇਸ ਗੱਲ ਦਾ ਮੈਨੂੰ ਬੜਾ ਦੁੱਖ ਹੈ ।

ਬਾਕੀ ਹਸਪਤਾਲਾਂ ਤੇ ਡਿਸਪੈਂਸਰੀਆਂ ਬਾਰੇ ਸਕੀਮਾਂ ਬਣਾਈਆਂ ਗਈਆਂ ਹਨ ਕਿ ਜ਼ਮੀਨਾਂ ਅਤੇ ਪੈਸਾ ਦਿਓ ਫਿਰ ਸਰਕਾਰ ਖੋਲ੍ਹ ਕੇ ਦੇਵੇਗੀ ਪਰ ਮੇਰੀ ਬੇਨਤੀ ਹੈ ਕਿ ਮੇਰੇ ਇਲਾਕੇ ਦੇ ਲੋਕ 30 ਕਿੱਲੇ ਦੀ ਥਾਂ ਤੇ 60 ਕਿੱਲੇ ਜ਼ਮੀਨ ਦੇ ਸਕਦੇ ਹਨ ਪਰ ਸਰਕਾਰ ਨੂੰ ਪੈਸਾ ਨਹੀਂ ਦੇ ਸਕਦੇ ਕਿਉਂਕਿ ਉਥੇ ਦੀਆਂ ਪੰਚਾਇਤਾਂ ਗਰੀਬ ਹਨ। ਇਸ ਲਈ ਬੈਕਵਰਡ ਹੋਣ ਕਰਕੇ ਸਰਕਾਰ ਨੂੰ ਉਨ੍ਹਾਂ ਨੂੰ ਪੈਸੇ ਦੀ ਛੋਟ ਦੇ ਦੇਣੀ ਚਾਹੀਦੀ ਹੈ । ਇਕ ਮਾਡਲ ਸਕੂਲ ਬਣਾਉਣ ਦੀ ਸਕੀਮ ਹੈ, ਇਹ ਸਕੀਮਾ ਬੜੀ ਅੱਛੀ ਹੈ ਪਰ ਇਸ ਕਿਸਮ ਦੀ ਸਕੀਮ ਦਾ ਮੇਰੇ ਇਲਾਕੇ ਦੇ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਣ ਕਿਉਂਕਿ ਉਨ੍ਹਾਂ ਲੋਕਾਂ ਦੇ ਕੋਲ ਪੈਸਾ ਨਹੀਂ ਹੈ ਜਿਸ ਕਰਕੇ ਮਾਡਲ ਸਕੂਲ ਉਥੇ ਖੁਲ੍ਹਣੇ ਨਹੀਂ ਅਤੇ ਲੋਕਾਂ ਨੂੰ ਇਨ੍ਹਾਂ ਸਕੂਲਾਂ ਦਾ ਫਾਇਦਾ ਨਹੀਂ ਹੋਣਾ। ਜੇਕਰ ਸਰਕਾਰ ਅਸਲ ਰੂਪ ਦੇ ਵਿਚ ਲੋਕਾਂ ਦੀ ਮਦਦ ਕਰਨਾ ਚਾਹੁੰਦੀ ਹੈ ਤਾਂ ਫਿਰ ਆਪਣੇ ਪੈਸੇ ਦੇਕੇ ਮਾਡਲ ਸਕੂਲ ਇਸ ਮੇਰੇ ਇਲਾਕੇ ਦੇ ਗਰੀਬ ਲੋਕਾਂ ਨੂੰ ਖੋਲ੍ਹ ਕੇ ਦੇਵੇ ।

ਇਕ ਮੈਂ ਬੇਨਤੀ ਆਬਕਾਰੀ ਮੰਤਰੀ ਨੂੰ ਕੀਤੀ ਸੀ ਕਿ ਨਸ਼ਾਬੰਦੀ ਪਾਲਿਸੀ ਦੇ ਅਧੀਨ ਤੁਸੀਂ ਮੇਰੀ ਬੇਨਤੀ ਨੂੰ ਪ੍ਰਵਾਨ ਕਰੋ ਕਿ ਹੁਸ਼ਿਆਰਪੁਰ ਬੈਕਵਰਡ ਜ਼ਿਲ੍ਹਾ ਹੋਣ ਦੇ ਕਾਰਨ ਇਸ ਨੂੰ ਡਰਾਈ ਕੀਤਾ ਜਾਵੇ। ਜਦ ਕਿ ਯੂ. ਪੀ. ਦੇ ਵਿਚ ਹਰ ਸਾਲ 4 ਜ਼ਿਲ੍ਹਿਆਂ ਨੂੰ ਡਰਾਈ ਕੀਤਾ ਜਾਂਦਾ ਹੈ ਤੁਸੀਂ ਵੀ ਕਰ ਦਿਓ ਪਰ ਉਹ ਨਹੀਂ ਮੰਨੇ। ਫਿਰ ਮੈਂ ਕਿਹਾ ਕਿ ਜੇ ਤੁਸੀਂ ਸਾਰੇ ਜ਼ਿਲ੍ਹੇ ਨੂੰ ਡਰਾਈ ਡਿਕਲੇਅਰ ਨਹੀਂ ਕਰਨਾ ਚਾਹੁੰਦੇ ਤਾਂ ਫਿਰ ਤੁਸੀਂ ਮੇਰੇ ਹਲਕੇ ਨੂੰ ਹੀ ਡਰਾਈ ਡਿਕਲੇਅਰ ਕਰਕੇ ਇਸ ਕੰਮ ਦਾ

[ਸ੍ਰੀ ਰਾਮ ਕਿਸ਼ਨ ਕਟਾਰੀਆ]

ਉਦਘਾਟਨ ਕਰ ਦਿਓ ਪਰ ਉਹ ਮੇਰੀ ਇਸ ਬੇਨਤੀ ਨੂੰ ਵੀ ਨਹੀਂ ਮੰਨੇ। ਇਸ ਤੋਂ ਮੈਨੂੰ ਬੜੀ ਨਿਰਾਸ਼ਾ ਹੋਈ ਅਤੇ ਮੈਂ ਮਹਿਸੂਸ ਕੀਤਾ ਕਿ ਸਰਕਾਰ ਪੂਰੀ ਤਰ੍ਹਾਂ ਨਸ਼ਾਬੰਦੀ ਪਾਲਿਸੀ ਨੂੰ ਲਾਗੂ ਨਹੀਂ ਕਰਨਾ ਚਾਹੁੰਦੀ। ਇਕ ਗੱਲ ਮੈਂ ਕੁਰੱਪਸ਼ਨ ਦੀ ਕਰਨਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਅਗੇ ਨਾਲੋਂ ਵੱਧੀ ਹੈ ਘੱਟੀ ਨਹੀਂ ਹੈ। ਇਸ ਕੁਰੱਪਸ਼ਨ ਨੂੰ ਖਤਮ ਕਰਨ ਦੇ ਯਤਨ ਕਰਨੇ ਚਾਹੀਦੇ ਹਨ ਤਾਂ ਸਾਡੇ ਕੀਤੇ ਗਏ ਸਾਰੇ ਕੰਮ ਠੀਕ ਹੋਣਗੇ। ਬਾਕੀ ਜਿਹੜਾ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ ਉਹ ਬੜਾ ਚੰਗਾ ਹੈ ਅਤੇ ਉਸ ਵਿਚ ਲੋਕਾਂ ਦੀ ਭਲਾਈ ਲਈ ਬਹੁਤ ਕੁਝ ਦਿੱਤਾ ਗਿਆ ਹੈ ਅਤੇ ਵਿਕਾਸ ਦੇ ਕੰਮਾਂ ਵਲ ਧਿਆਨ ਦਿੱਤਾ ਗਿਆ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਤਕਰੀਰ ਖ਼ਤਮ ਕਰਦਾ ਹਾਂ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਕਟਾਰੀਆ ਸਾਹਿਬ ਨੇ ਜੋ ਵਾਕਿਆ ਸੁਣਾਇਆ ਹੈ ਉਸ ਨੂੰ ਸੁਣ ਕੇ ਮੈਨੂੰ ਬੜਾ ਦੁਖ ਹੋਇਆ ਕਿ ਇਕ ਬੱਚੇ ਦਾ ਮਰਡਰ ਹੋਇਆ ਔਰ ਕਿਸੇ ਜ਼ਿਮੀਦਾਰ ਨੇ ਉਸ ਗਰੀਬ ਦੇ ਬੱਚੇ ਦਾ ਮਰਡਰ ਕਰਕੇ ਉਸ ਬੱਚੇ ਦੇ ਕਪੜੇ ਉਸੇ ਬੱਚੇ ਦੇ ਘਰ ਦਾਣਿਆਂ ਦੀ ਬੋਰੀ ਵਿਚ ਪਾ ਕੇ ਦੇ ਆਇਆ, ਮੈਂ ਖੁਦ ਮਹਿਸੂਸ ਕਰਦਾ ਹਾਂ ਕਿ ਬੜੀ ਦੁੱਖ ਦੀ ਗੱਲ ਹੈ। ਮੈਂ ਕਟਾਰੀਆ ਸਾਹਿਬ ਨੂੰ ਕਹਿੰਦਾ ਹਾਂ ਕਿ ਇਹ ਮੇਰੇ ਕੋਲ ਆ ਜਾਣ ਅਤੇ ਮੈਨੂੰ ਦੱਸ ਦੇਣ, ਇਹ ਜਿਸ ਜ਼ਿੰਮੇਵਾਰ ਅਫ਼ਸਰ ਦੇ ਕੋਲੋਂ ਇਨਕੁਆਇਰੀ ਦੀ ਮੰਗ ਕਰਨਗੇ ਉਸ ਦੇ ਕੋਲੋਂ ਹੀ ਅਸੀਂ ਕਰਵਾਉਣ ਲਈ ਤਿਆਰ ਹਾਂ ਅਤੇ ਪੂਰੀ ਤਰ੍ਹਾਂ ਨਾਲ ਐਕਸ਼ਨ ਲਵਾਂਗੇ। ਅਗਰ ਇਹ ਚਾਹੁਣ ਤਾਂ ਇਹ ਇਨਕੁਆਇਰੀ ਐਸ.ਪੀ. ਕਰਾਈਮ ਦੇ ਕੋਲੋਂ ਕਰਵਾ ਸਕਦੇ ਹਨ। ਇਹ ਸਰਕਾਰ ਇਸ ਤਰ੍ਹਾਂ ਦੇ ਚੈਲੰਜਾਂ ਨੂੰ ਕਬੂਲ ਕਰਦੀ ਹੈ ਅਤੇ ਮੈਂ ਸਮਝਦਾ ਹਾਂ ਕਿ ਭਾਵੇਂ ਕੋਈ ਵੀ ਸਰਕਾਰ ਹੋਵੇ ਉਸ ਨੂੰ ਇਹੋ ਜਿਹੇ ਕੇਸਾਂ ਵਿਚ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਜੇਕਰ ਇਹ ਸੀ. ਆਈ. ਡੀ. ਦੇ ਕੋਲੋਂ ਇਨਕੁਆਇਰੀ ਕਰਵਾਉਣੀ ਚਾਹੁਣਗੇ ਤਾਂ ਅਸੀਂ ਉਸ ਦੇ ਕੋਲੋਂ ਕਰਵਾ ਦੇਵਾਂਗੇ। ਮੈਂ ਇਸ ਗੱਲ ਦਾ ਇਨ੍ਹਾਂ ਨੂੰ ਪੂਰਾ ਭਰੋਸਾ ਦਿੰਦਾ ਹਾਂ ਕਿ ਜਿਸ ਕੋਲੋਂ ਇਹ ਕਹਿਣਗੇ, ਅਸੀਂ ਇਨਕੁਆਇਰੀ ਕਰਵਾਵਾਂਗੇ।

ਡਿਪਟੀ ਸਪੀਕਰ ਸਾਹਿਬ, ਇਥੇ ਮੇਰੇ ਆਨਰੇਬਲ ਮੈਂਬਰ ਸਾਹਿਬਾਨ ਨੇ ਆਪਣੇ ਵਿਚਾਰ ਬਜਟ ਤੇ ਪ੍ਰਗਟ ਕੀਤੇ ਹਨ ਅਤੇ ਇਸ ਬਜਟ ਨੂੰ ਅੱਛਾ ਬੱਜਟ ਕਿਹਾ ਹੈ, ਲੋਕਾਂ ਦਾ ਬੱਜਟ ਕਿਹਾ ਹੈ। ਹੋ ਸਕਦਾ ਹੈ ਇਸ ਬਜਟ ਦੇ ਵਿਚ ਕੁਝ ਤਰੁੱਟੀਆਂ ਵੀ ਹੋਣ, ਅਸੀਂ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ। ਇਹ ਜਿਹੜਾ ਬੱਜਟ ਇਥੇ ਪੇਸ਼ ਕੀਤਾ ਗਿਆ ਹੈ ਇਸ ਦੇ ਦੋ ਮਕਸਦ ਹਨ ਇਕ ਗੱਲ ਤਾਂ ਇਹ ਹੈ ਕਿ ਅਸੀਂ ਸੂਬੇ ਵਿਚੋਂ ਰਿਜਨਲ ਇਮਬੈਲੈਂਸਿਜ਼ ਨੂੰ ਖਤਮ ਕਰਨ ਦੇ ਯਤਨ ਕਰ ਰਹੇ ਹਾਂ। ਜਿਸ ਤਰ੍ਹਾਂ ਕੰਡੀ ਦਾ ਇਲਾਕਾ ਹੈ, ਇਸ ਕੰਡੀ ਦੇ ਇਲਾਕੇ ਲਈ ਸਰਕਾਰ ਨੇ ਧਿਆਨ ਦਿੱਤਾ ਹੈ। ਉਥੇ ਸਰਕਾਰ ਪੈਸਾ ਖਰਚ ਕਰੇਗੀ ਅਤੇ ਉਥੇ ਅਸੀਂ ਲੋਕਾਂ ਨੂੰ ਪੀਣ ਦੇ ਲਈ ਪਾਣੀ ਦੇਵਾਂਗੇ। ਜੇ ਸਰਕਾਰ ਲੋਕਾਂ ਨੂੰ ਪੀਣ ਲਈ ਪਾਣੀ ਵੀ ਨਹੀਂ ਦੇ ਸਕਦੀ ਤਾਂ ਫਿਰ ਉਹ ਸਰਕਾਰ ਕਿਸ ਗੱਲ ਦੀ ਹੈ? ਇਸ ਸਰਕਾਰ ਵਲੋਂ ਲੋਕਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰਖਿਆ ਜਾਂਦਾ ਹੈ ਤਾਕਿ ਜਿਹੜਾ ਰਿਜਨਲ ਇਮਬੈਲੈਂਸ ਹੋ ਗਿਆ ਹੈ, ਉਸ ਨੂੰ ਦੂਰ ਕੀਤਾ ਜਾ ਸਕੇ। ਬੈਕਵਰਡ ਇਲਾਕਿਆਂ ਦੇ ਵੱਲ ਜ਼ਿਆਦਾ ਧਿਆਨ ਦਿੱਤਾ ਜਾ ਰਿਹਾ ਹੈ। ਇਸ ਸੂਬੇ ਦੇ ਵਿਚ ਐਗਰੀਕਲਚਰ ਹੀ ਆਮਦਨੀ ਦਾ ਜ਼ਿਆਦਾ ਸਾਧਨ ਹੈ, ਜਿਸ ਤਰ੍ਹਾਂ ਸਵੇਰੇ ਮੈਂ ਕਿਹਾ ਸੀ ਕਿ ਐਗਰੇਰੀਅਨ ਇਕਨੌਮੀ ਦੇ ਨਾਲ ਹੀ ਪੰਜਾਬ ਨੂੰ ਤਰੱਕੀ ਮਿਲ ਰਹੀ ਹੈ। ਸਾਡੇ ਸੂਬੇ ਦੇ ਵਿਚ ਇੰਡਸਟਰੀ ਦੀ ਆਮਦਨੀ 12% ਹੈ ਅਤੇ ਬਾਕੀ ਸਾਰੀ ਆਮਦਨੀ ਅਗਰੀਕਲਚਰ ਦੀ ਹੈ। ਅਸੀਂ ਇਸ ਸੂਬੇ ਦੀ ਆਮਦਨੀ ਹੋਰ ਜ਼ਿਆਦਾ ਕਰਨ ਦੇ ਯਤਨ ਕਰ ਰਹੇ ਹਾਂ। ਅਸੀਂ ਆਪਣੀ ਇਕਨੌਮੀ ਨੂੰ

ਡਾਈਵਰਸੀਫਾਈ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਸੇ ਕਰਕੇ ਆਰ.ਆਈ. ਡੀ. ਪੀ. ਸਕੀਮ ਦੇ ਲਈ ਪੈਸਾ ਰਖਿਆ ਗਿਆ ਹੈ, ਇੰਡਸਟਰੀ ਦੇ ਲਈ ਪੈਸਾ ਰਖਿਆ ਹੈ ਅਤੇ ਬਹੁਤ ਸਾਰੀਆਂ ਰਿਆਇਤਾਂ ਦਿੱਤੀਆਂ ਹਨ । ਅਸੀਂ ਆਪਣੀਆਂ ਨਵੀਆਂ ਯੋਜਨਾਵਾਂ ਦੇ ਨਾਲ ਬਾਹਰਲੇ ਮੁਲਕਾਂ ਦੇ ਵਿਚ ਆਪਣੀਆਂ ਕਰਾਪਸ ਨੂੰ ਐਕਸਪੋਰਟ ਕਰ ਰਹੇ ਹਾਂ, ਐਗਰੀਕਲਚਰਲ ਕਮਰਸ਼ੀਅਲ ਕਰਾਪਸ ਨੂੰ ਇਨਸੈਂਟਿਵ ਦਿੱਤਾ ਜਾ ਰਿਹਾ ਹੈ । ਇਹ ਕੇਵਲ ਕੁਆਪ੍ਰੇਟਿਵ ਦੇ ਰਾਹੀਂ ਹੀ ਐਕਸਪੋਰਟ ਕੀਤਾ ਜਾਵੇਗਾ, ਪ੍ਰਾਈਵੇਟ ਟਰੇਡਰਜ਼ ਨੂੰ ਇਹ ਇਨਸੈਂਟਿਵ ਨਹੀਂ ਦਿੱਤਾ ਗਿਆ । ਪ੍ਰਾਈਵੇਟ ਟਰੇਡਰਜ਼ ਨੂੰ ਇਸ ਕਰਕੇ ਇਨਸੈਂਟਿਵ ਨਹੀਂ ਦਿੱਤਾ ਗਿਆ ਕਿਉਂਕਿ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਪ੍ਰਾਈਵੇਟ ਟਰੇਡਰਜ਼ ਜੋ ਹਨ ਉਹ ਵੈਸਟਿਡ ਇੰਟ੍ਰਸਟ ਹੁੰਦੇ ਹਨ । ਇਸ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਇਸ ਕਮਰਸ਼ੀਅਲ ਕਰਾਪਸ ਨੂੰ ਐਕਸਪੋਰਟ ਕੋਆਪ੍ਰੇਟਿਵ ਅਦਾਰੇ ਦੇ ਰਾਹੀਂ ਕੀਤਾ ਜਾਵੇ । ਮੇਰੇ ਦੋਸਤ ਖੰਨਾ ਸਾਹਿਬ ਨੇ ਅੰਮ੍ਰਿਤਸਰ ਇਮਪਰੂਵਮੈਂਟ ਟਰੱਸਟ ਦੇ ਬਾਰੇ ਜ਼ਿਕਰ ਕੀਤਾ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਮਪਰੂਵਮੈਂਟ ਟਰੱਸਟਾਂ ਦੇ ਰਾਹੀਂ ਸ਼ਹਿਰਾਂ ਨੂੰ ਢਾਹੁਣ ਦਾ ਕੰਮ ਨਹੀਂ ਕਰਨ ਦੇਵਾਂਗੇ, ਲੋਕਾਂ ਨੂੰ ਉਜਾੜਿਆ ਨਹੀਂ ਜਾਵੇਗਾ ਬਲਕਿ ਲੋਕਾਂ ਨੂੰ ਵਸਾਇਆ ਜਾਵੇਗਾ । ਸਾਡਾ ਮਕਸਦ ਲੋਕਾਂ ਨੂੰ ਵਸਾਉਣ ਦਾ ਹੈ, ਉਜਾੜਨ ਦਾ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਇਮਪਰੂਵਮੈਂਟ ਟਰੱਸਟ ਨੇ ਗਲਤ ਸਕੀਮਾਂ ਬਣਾਈਆਂ ਹੋਈਆਂ ਹਨ ਇਹ ਮੈਨੂੰ ਆਕੇ ਦੱਸ ਦੇਣ ਅਸੀਂ ਉਸੇ ਹਿਸਾਬ ਨਾਲ ਠੀਕ ਕਰ ਦੇਵਾਂਗੇ । ਜ਼ਿਲ੍ਹੇ ਦੇ ਐਮ. ਐਲ. ਏਜ਼. ਸਾਹਿਬਾਨ ਮੇਰੇ ਕੋਲ ਆ ਜਾਣ, ਵਿਚਾਰ ਵਟਾਂਦਰਾ ਕਰ ਲਵਾਂਗੇ । ਬਾਕੀ ਇਨ੍ਹਾਂ ਨੇ ਸਕੀਮ ਨੰ: 62 ਦਾ ਜ਼ਿਕਰ ਕੀਤਾ ਸੀ, ਉਸ ਸਕੀਮ ਦੀ ਫਾਇਲ ਮੇਰੇ ਕੋਲ ਆ ਗਈ ਹੈ । ਇਹ ਮੇਰੇ ਕੋਲ ਆ ਜਾਣ, ਅਸੀਂ ਡਿਸਕਸ ਕਰ ਲਵਾਂਗੇ । ਇਸੇ ਤਰ੍ਹਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਇਮਪਰੂਵਮੈਂਟ ਟਰੱਸਟ ਦੇ ਵਿਚ ਵੀ ਬੜੀਆਂ ਗਲਤ ਨੀਤੀਆਂ ਦੇ ਨਾਲ ਸਕੀਮਾਂ ਬਣਾਈਆਂ ਗਈਆਂ ਸਨ । ਉਥੋਂ ਦੇ ਲੋਕਾਂ ਨੇ ਕਿਹਾ ਕਿ ਸਾਨੂੰ ਇਹ ਸਕੀਮਾਂ ਨਹੀਂ ਚਾਹੀਦੀਆਂ, ਮੈਂ ਫਿਰ ਉਥੇ ਜਾ ਕੇ ਸਕੀਮਾਂ ਨੂੰ ਵੇਖਿਆ ਅਤੇ ਉਨ੍ਹਾਂ ਸਕੀਮਾਂ ਨੂੰ ਖਤਮ ਕੀਤਾ । ਉਹ ਸਕੀਮਾਂ ਲਾਪਰਵਾਹੀ ਦੇ ਨਾਲ ਬਣਾਈਆਂ ਗਈਆਂ ਸਨ ਅਤੇ ਅਸੀਂ ਲੋਕਾਂ ਦੇ ਜਜ਼ਬਾਤ ਅਤੇ ਵਿਚਾਰਾਂ ਨੂੰ ਸਮਝਦੇ ਹੋਏ ਖ਼ਤਮ ਕਰ ਦਿੱਤੀਆਂ ਹਨ ਕਿਉਂਕਿ ਅਸੀਂ ਲੋਕਾਂ ਦੇ ਵਿਚਾਰਾਂ ਵਿਚ ਵਿਸ਼ਵਾਸ ਕਰਦੇ ਹਾਂ ਅਤੇ ਡੈਮੋਕਰੇਸੀ ਦੇ ਵਿਚ ਪੂਰੀ ਤਰ੍ਹਾਂ ਵਿਸ਼ਵਾਸ ਕਰਦੇ ਹਾਂ । ਡੈਮੋਕਰੇਸੀ ਦੇ ਵਿਚ ਲੋਕਾਂ ਨੂੰ ਸ਼ਾਮਲ ਕੀਤਾ ਜਾਂਦਾ ਹੈ ਔਰ ਜਿਥੇ ਲੋਕਾਂ ਦੀ ਅਵਾਜ਼ ਨੂੰ ਕੋਈ ਨਾ ਸੁਣਦਾ ਹੋਵੇ ਉਥੇ ਡੈਮੋਕਰੇਸੀ ਨਹੀਂ ਹੁੰਦੀ ਬਲਕਿ ਉਥੇ ਅਥਾਰੇਟੇਰੀਅਨ ਗੌਰਮਿੰਟ ਹੁੰਦੀ ਹੈ, ਚੰਦ ਬੰਦਿਆਂ ਦੀ ਸਰਕਾਰ ਹੁੰਦੀ ਹੈ ।

ਬਾਕੀ ਅਸੀਂ ਵਰਲਡ ਬੈਂਕ ਤੋਂ ਕਰਜ਼ਾ ਲੈ ਕੇ ਸਟੇਟ ਦੀ ਮਾਲੀ ਹਾਲਤ ਠੀਕ ਕਰਨ ਅਤੇ ਵਿਕਾਸ ਦੇ ਕੰਮ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਪਰ ਸਾਡੇ ਕਮਿਊਨਿਸਟ ਭਰਾਵਾਂ ਨੇ ਵਰਲਡ ਬੈਂਕ ਨੂੰ ਗਲਤ ਕੋਟ ਕੀਤਾ ਹੈ । ਵਰਲਡ ਬੈਂਕ ਜਿਹੜਾ ਹੈ ਇਸ ਦੇ ਮੈਂਬਰ ਸਾਰੇ ਡਿਵੈਲਪਿੰਗ ਕੰਟੀਰਜ਼ ਦੇ ਹੁੰਦੇ ਹਨ । ਇੰਡੀਆ ਵੀ ਇਸ ਦਾ ਮੈਂਬਰ ਹੈ । ਕਮਿਊਨਿਸਟ ਪਾਰਟੀ ਨਹੀਂ ਚਾਹੁੰਦੀ ਕਿ ਕੋਈ ਮੁਲਕ ਤਰੱਕੀ ਕਰੇ । ਇਸ ਵਰਲਡ ਬੈਂਕ ਦੀ ਮੈਂਬਰਸ਼ਿਪ ਕੋਈ ਡਿਸਾਈ ਨੇ ਆਕੇ ਨਹੀਂ ਲਈ ਸਗੋਂ ਇਸ ਦੀ ਮੈਂਬਰਸ਼ਿਪ ਪੰਡਿਤ ਨਹਿਰੂ ਨੇ ਆਪਣੇ ਦੇਸ਼ ਦੀ ਬਣਵਾਈ ਸੀ ਜਿਸ ਕਰਕੇ ਸਾਡੇ ਦੇਸ਼ ਨੂੰ ਹਰ ਸਾਲ 700-800 ਕਰੋੜ ਰੁਪਏ ਦੇ ਕਰੀਬ ਲੋਨ ਇਸ ਏਜੰਸੀ ਤੋਂ ਮਿਲਦਾ ਹੈ । ਇਸ ਵਰਲਡ ਬੈਂਕ ਦੇ ਮੈਂਬਰਜ਼ ਕਮਿਊਨਿਸਟ ਕੰਟਰੀਜ਼ ਹੀ ਨਹੀਂ ਹਨ, ਥੋੜ੍ਹੇ ਬਹੁਤ ਸੋਸ਼ਲਿਸਟ ਕੰਟਰੀਜ਼ ਵੀ ਇਸ ਵਰਲਡ ਬੈਂਕ ਦੇ ਮੈਂਬਰ ਹੋ ਸਕਦੇ ਹਨ । ਵਰਲਡ ਬੈਂਕ ਤੋਂ ਫਾਈਨੈਂਸ ਮਿਲਦਾ ਹੈ ਔਰ ਉਸ ਤੋਂ ਸਾਨੂੰ ਏਡ ਆ ਰਹੀ ਹੈ । ਇਸ ਵਰਲਡ ਬੈਂਕ ਤੋਂ ਸਾਨੂੰ 1-1½ ਪ੍ਰਤੀਸ਼ਤ ਦੇ ਹਿਸਾਬ ਨਾਲ ਇੰਟ੍ਰਸਟ ਤੇ ਲੋਨ 25 ਸਾਲਾਂ ਦੇ ਲਈ ਮਿਲਦਾ ਹੈ । ਡਿਪਟੀ ਸਪੀਕਰ ਸਾਹਿਬ, 1973-74 ਅਤੇ 1974-75

[ਵਿੱਤ ਮੰਤਰੀ]

ਦੇ ਵਿਚ 800 ਕਰੋੜ ਰੁਪਿਆ ਇਸ ਬੈਂਕ ਦੇ ਰਾਹੀਂ ਭਾਰਤ ਵਿਚ ਆਇਆ ਸੀ । ਕੀ ਇਨ੍ਹਾਂ ਨੇ ਇਸ ਹਿੱਸੇ ਦੇ ਵਿਚੋਂ ਕੁਝ ਭਾਰਤ ਸਰਕਾਰ ਤੋਂ ਲਿਆ ਸੀ ? ਨਹੀਂ ਸੀ ਲਿਆ । ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਸੁਣਕੇ ਖੁਸ਼ੀ ਹੋਵੇਗੀ ਕਿ ਪੰਜਾਬ ਸਰਕਾਰ ਨੇ ਪਹਿਲੀ ਵਾਰ ਇਸ ਵਰਲਡ ਬੈਂਕ ਦੇ ਕੋਲੋਂ ਸਹਾਇਤਾ ਲਈ ਹੈ ਤੇ ਲੈਣ ਦੀ ਕੋਸ਼ਿਸ਼ ਕੀਤੀ ਹੈ ਅਤੇ ਅਗੋਂ ਕਰਦੇ ਰਹਾਂਗੇ । ਇਸ ਕਰਜ਼ੇ ਦੇ ਨਾਲ ਅਸੀਂ ਆਪਣੀ ਪ੍ਰੋਡਕਸ਼ਨ ਦੇ ਵਿਚ ਵਾਧਾ ਕੀਤਾ ਹੈ ਅਤੇ ਪ੍ਰੋਡਕਟਿਵ ਸਕੀਮਾਂ ਦੇ ਉਤੇ ਖ਼ਰਚ ਕੀਤਾ ਹੈ । ਇਸ ਬੈਂਕ ਤੋਂ ਕਰਜ਼ਾ ਲੈ ਕੇ ਡਿਵੈਲਪਮੈਂਟ ਦੇ ਕੰਮਾਂ ਤੇ 275 ਕਰੋੜ ਰੁਪਿਅ ਯੂਜ਼ ਕੀਤਾ ਜਾਵੇਗਾ ਔਰ ਇਸ ਵਿਚੋਂ 25 ਪ੍ਰਤੀਸ਼ਤ ਪਾਣੀ ਦੇਣ ਦਾ ਪ੍ਰਬੰਧ ਕਰਨ ਲਈ ਖਰਚ ਕੀਤਾ ਜਾਵੇਗਾ ਅਤੇ 15 ਪ੍ਰਤੀਸ਼ਤ ਖਰਚ ਇਰੀਗੇਸ਼ਨ ਲਈ ਖਰਚ ਕੀਤਾ ਜਾਵਗਾ ।

ਇਕ ਅਵਾਜ਼ : ਅਨ-ਪ੍ਰੋਡਕਟਿਵ ਕੰਮਾਂ ਤੇ ਖਰਚ ਕਰ ਰਹੇ ਹੋ ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਨ-ਪ੍ਰੋਡਕਟਿਵ ਕੰਮਾਂ ਤੇ ਅਸੀਂ ਖਰਚ ਕਰ ਰਹੇ ਹਾਂ । ਕੀ ਕੰਡੀ ਦਾ ਇਲਾਕਾ ਪ੍ਰੋਡੈਕਟਿਵ ਹੈ ਜਾਂ ਅਨ-ਪ੍ਰੋਡੈਕਟਿਵ ਹੈ? ਇਸ ਕਰਜ਼ੇ ਨਾਲ ਸਾਡੀਆਂ ਡਿਵੈਲਪਮੈਂਟ ਦੀਆਂ ਸਕੀਮਾਂ ਨੂੰ ਫਾਇਦਾ ਹੋਵੇਗਾ ।

ਡਿਪਟੀ ਸਪੀਕਰ ਸਾਹਿਬ, ਸਕੀਮ ਵਾਇਬਲ ਹੋਣੀ ਚਾਹੀਦੀ ਹੈ, ਇਕਨਾਮੀਕਲ ਹੋਣੀ ਚਾਹੀਦੀ ਹੈ ਅਤੇ ਜਿਸ ਦੀ ਰਿਟਰਨ ਅੱਛੀ ਹੋਣੀ ਚਾਹੀਦੀ ਹੈ । ਭਾਵੇਂ ਸਕੀਮਾਂ ਜ਼ਿਆਦਾ ਨਹੀਂ ਹੋਣੀਆਂ ਚਾਹੀ-ਦੀਆਂ ਪਰ ਜਿਹੜੀਆਂ ਹੋਣ ਉਨ੍ਹਾਂ ਤੋਂ ਆਮਦਨ ਅੱਛੀ ਹੋਣੀ ਚਾਹੀਦੀ ਹੈ । ਇਸ ਗੱਲ ਦੀ ਸਦਨ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਔਰ ਮੈਨੂੰ ਵੀ ਕਹਿਣ ਵਿਚ ਇਸ ਗੱਲ ਦੀ ਖੁਸ਼ੀ ਹੋਈ ਹੈ ਕਿ ਅਸੀਂ ਓਵਰ ਡਰਾਫਟਿੰਗ ਖ਼ਤਮ ਕੀਤੀ ਹੈ। ਅਸੀਂ ਆਪਣੀ ਫਾਈਨਾਂਸ਼ਲ ਪੋਜੀਸ਼ਨ ਨੂੰ ਪੈਰਾਂ ਤੇ ਖੜਾ ਕੀਤਾ ਹੈ । ਇਸ ਦੇ ਬਾਵਜੂਦ ਕਿ ਅਸੀਂ ਬਹੁਤ ਸਾਰਾ ਰੁਪਿਆ ਖਰਚ ਕੀਤਾ ਜਿਵੇਂ ਕਿ ਪ੍ਰਾਈਵੇਟ ਕਾਲਜਾਂ ਨੂੰ ਤਨਖਾਹ ਦਾ 95 ਪ੍ਰਤੀਸ਼ਤ ਡੈਫੀਸਿਟ, 9 ਕਰੋੜ ਰੁਪਏ ਦੀ ਇਲੈਕਟ੍ਰੀਸਿਟੀ ਵਿਚ ਕਿਸਾਨਾਂ ਨੂੰ ਸਬਸਿਡੀ, ਇੰਪਲਾਈਜ਼ ਨੂੰ 8 ਕਰੋੜ ਰੁਪਿਆ ਅਤੇ ਪਰਾਈਸ ਸਪੋਰਟ ਲਈ 3 ਕਰੋੜ ਰੁਪਏ ਅਤੇ ਸਰਕਾਰੀ ਦੁਕਾਨਾਂ ਖੋਲ੍ਹਣ ਵਾਸਤੇ ਰੁਪਏ ਦਿੱਤੇ । ਇਸ ਦਾ ਅਸਰ ਇਹ ਹੋਇਆ ਕਿ ਸਾਰੇ ਦੇਸ ਵਿਚ ਤਾਂ ਕੀਮਤਾਂ 4.4 ਪ੍ਰਤੀਸ਼ਤ ਵਧੀਆਂ ਪਰ ਪੰਜਾਬ ਦੇ ਵਿਚ 1.3 ਪ੍ਰਤੀਸ਼ਤ ਵਧੀਆਂ ਹਨ ।

ਕਾਮਰੇਡ ਸੱਤ ਪਾਲ ਡਾਂਗ(ਬੈਠੇ ਬੈਠੇ) : ਤੁਸੀਂ ਪਰਾਈਸ ਇਨਡੈਕਸ ਗਲਤ ਦੱਸ ਰਹੇ ਹੋ ।

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਨੂੰ ਕਹਾਂਗਾ ਕਿ ਚੈਲੰਜ ਕਰੋ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ 12 ਪ੍ਰਤੀਸ਼ਤ ਮੌਨੇਟਰੀ ਐਕਸਪੈਨਸ਼ਨ ਹੋਈ ਹੈ । ਜੇ ਇਹ ਇਕਨਾਮਿਕਸ ਦਾ ਅਸੂਲ ਹੈ ਤਾਂ ਕੀਮਤਾਂ ਘੱਟਣੀਆਂ ਨਹੀਂ ਚਾਹੀਦੀਆਂ ਹਨ ਪਰ ਇਹ ਸਾਡੀਆਂ ਪਾਲਿਸੀਆਂ ਦਾ ਹੀ ਨਤੀਜਾ ਹੈ ਕਿ ਕੀਮਤਾਂ ਘੱਟੀਆਂ ਹਨ। ਡਿਪਟੀ ਸਪੀਕਰ ਸਾਹਿਬ, 1972-73 ਵਿਚ 14 ਪ੍ਰਤੀਸ਼ਤ ਜਾਂ 15 ਪ੍ਰਤੀਸ਼ਤ ਕੀਮਤਾਂ ਵਿਚ ਵਾਧਾ ਹੋਇਆ ਸੀ ਪਰ ਹੁਣ ਸਾਡੇ ਪੰਜਾਬ ਵਿਚ ਸਵਾ ਪਰਸੈਂਟ ਦਾ ਵਾਧਾ ਹੋਇਆ ਹੈ । (ਥੰਪਿੰਗ) ਇਸ ਬਜਟ ਵਿਚ ਗਰੀਬ ਹਰੀਜਨਾਂ ਲਈ ਅਤੇ ਗਰੀਬਾਂ ਲਈ 25 ਕਰੋੜ ਰੁਪਿਆ ਇੰਸਟੀਚਿਊਸ਼ਨਲ ਫਾਈਨਾਂਸ ਦਾ ਰਖਿਆ ਗਿਆ ਹੈ ਪਰ ਮੇਰੇ ਵੀਰ, ਇਕ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਉਨ੍ਹਾਂ ਦੇ ਲਈ ਕੋਈ ਸਕੀਮਾਂ ਹੀ ਨਹੀਂ ਬਣਾਈਆਂ ਅਸੀਂ ਸਕੀਮਾਂ ਬਹੁਤੀਆਂ ਨਹੀਂ ਰਖਣਾ ਚਾਹੁੰਦੇ ਪਰ ਜੋ ਹਨ ਉਨ੍ਹਾਂ ਰਾਹੀ ਹੀ ਜ਼ਿਆਦਾ ਫਾਇਦਾ ਪਹੁੰਚਾਉਣਾ

ਚਾਹੁੰਦੇ ਹਾਂ। ਅਸੀਂ, ਡਿਪਟੀ ਸਪੀਕਰ ਸਾਹਿਬ, ਉਘੀ ਪਿੰਡ ਗਏ ਅਤੇ ਉਥੇ ਦੇ ਸਾਰੇ ਹਰੀਜਨਾਂ ਨੂੰ ਇਕੱਠਾ ਕੀਤਾ। ਅਸੀਂ ਉਨ੍ਹਾਂ ਦੀਆਂ ਦਿੱਕਤਾਂ ਬਾਰੇ ਪੁੱਛਿਆ ਅਤੇ ਕਿਹਾ ਕਿ ਅਸੀਂ ਤੁਹਾਡੀਆਂ ਦਿੱਕਤਾਂ ਛੇ ਮਹੀਨਿਆਂ ਦੇ ਅੰਦਰ ਅੰਦਰ ਦੂਰ ਕਰਨਾ ਚਾਹੁੰਦੇ ਹਾਂ। ਕਈ ਲੰਮੀਆਂ ਲੰਮੀਆਂ ਤਕਰੀਰਾਂ ਕੀਤੀਆਂ ਗਈਆਂ ਕਿ ਵੱਡੀ ਇੰਡਸਟਰੀ ਲਗਾਈ ਜਾਵੇ ਤਾਂ ਕਿ ਨੌਕਰੀਆਂ ਮਿਲ ਸਕਣ, ਵਡੇ ਵੱਡੇ ਕਾਰਖਾਨੇ ਲਗਾਏ ਜਾਣ ਤਾਂ ਕਿ ਨੌਕਰੀਆਂ ਮਿਲ ਸਕਣ। ਪਰ ਮੈਂ ਕਿਹਾ ਕਿ ਮੈਂ ਤਾਂ ਤੁਹਾਨੂੰ ਛੇ ਮਹੀਨਿਆਂ ਦੇ ਅੰਦਰ ਅੰਦਰ ਉੱਚਾ ਚੁੱਕਣਾ ਚਾਹੁੰਦਾ ਹਾਂ। ਵੱਡੀ ਇੰਡਸਟਰੀ ਕਦੋਂ ਲਗੇਗੀ ਅਤੇ ਕਦੋਂ ਨੌਕਰੀ ਮਿਲੇਗੀ? ਕੋਈ ਹੋਰ ਸੁਝਾਓ ਦਿਉ। ਮੇਰੇ ਕਹਿਣ ਤੇ ਇਕ ਗਰੀਬ ਹਰੀਜਨ ਨੇ ਕਿਹਾ ਕਿ ਮੈਂ ਖੱਡੀ ਦਾ ਕੰਮ ਕਰ ਸਕਦਾ ਹਾਂ, ਜੇਕਰ ਮੈਨੂੰ ਖੱਡੀ ਮਿਲ ਜਾਵੇ ਤਾਂ ਮੈ ਆਪਣਾ ਗੁਜ਼ਾਰਾ ਕਰ ਸਕਦਾ ਹਾਂ। ਮੈਂ ਕਿਹਾ ਕਿ ਤੂੰ ਹਸਪਤਾਲ ਵਾਸਤੇ ਚਾਦਰਾਂ ਬਣਾ ਸਕਦਾ ਹੈਂ ਤਾਂ ਉਸ ਨੇ ਕਿਹਾ ਨਹੀਂ ਜੀ। ਫਿਰ ਮੈਂ ਕਿਹਾ ਕਿ ਖੱਡੀ ਵਾਸਤੇ ਤੁਹਾਨੂੰ ਇਸ ਕੰਮ ਲਈ ਕਿਤਨੇ ਰੁਪਏ ਚਾਹੀਦੇ ਹਨ ਤਾਂ ਉਹ ਗਰੀਬ ਹਰੀਜਨ ਵਿਚਾਰਾ ਕਹਿਣ ਲਗਾ ਕਿ 5,000 ਰੁਪਏ ਇਸ ਕੰਮ ਵਾਸਤੇ ਚਾਹੀਦੇ ਹਨ ਤਾਂ ਮੈਂ ਉਸ ਨੂੰ 5,000 ਰੁਪਏ ਦੇ ਦਿੱਤੇ। ਦੂਸਰਾ ਗਰੀਬ ਹਰੀਜਨ ਕਹਿਣ ਲਗਾ ਕਿ ਮੈਂ ਤਰਖਾਣੀ ਦਾ ਕੰਮ ਕਰ ਸਕਦਾ ਹਾਂ। ਇਸ ਕੰਮ ਲਈ ਜੇਕਰ ਮੈਨੂੰ ਲਕੜੀ ਮਿਲ ਜਾਵੇ ਤਾਂ ਮੈਂ ਕੁਰਸੀਆਂ ਮੇਜ਼ ਆਦਿ ਬਣਾ ਸਕਦਾ ਹਾਂ, ਇਸ ਲਈ ਮੈਨੂੰ 5,000 ਰੁਪਏ ਚਾਹੀਦੇ ਹਨ ਤਾਂ ਅਸੀਂ ਉਸ ਆਦਮੀ ਨੂੰ ਵੀ 5,000 ਰੁਪਏ ਦੇ ਦਿੱਤੇ।

| 5.53 ਵਜੇ ਸ਼ਾਮ | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।) |
|---|---|

ਸਪੀਕਰ ਸਾਹਿਬ, ਗਰੀਬ ਹਰੀਜਨ ਕਦੇ ਵੀ 5,000 ਰੁਪਏ ਤੋਂ ਜ਼ਿਆਦਾ ਨਹੀਂ ਮੰਗਦਾ। 5,000 ਰੁਪਏ ਨਾਲ ਉਸ ਦਾ ਕੰਮ ਅਸਾਨੀ ਨਾਲ ਚੱਲ ਸਕਦਾ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਇੱਕ ਹੋਰ ਹਰੀਜਨ ਸੀ ਜੋ ਕਿ ਸਬਜ਼ੀ ਵਗੈਰਾ ਸਾਈਕਲ ਤੇ ਵੇਚਦਾ ਹੁੰਦਾ ਸੀ ਅਤੇ ਕਹਿਣ ਲਗਾ ਕਿ ਮੈਨੂੰ ਮਹੀਨੇ ਦੇ 80-90 ਰੁਪਏ ਬਣਦੇ ਹਨ ਜਿਸ ਨਾਲ ਮੇਰੇ ਪਰਿਵਾਰ ਦਾ ਗੁਜ਼ਾਰਾ ਨਹੀਂ ਚਲਦਾ ਅਤੇ ਅਸੀਂ ਰੋਟੀ ਵੀ ਰੱਜ ਕੇ ਨਹੀਂ ਖਾ ਸਕਦੇ। ਜੇਕਰ ਤੁਸੀਂ ਮੈਨੂੰ 5,000/- ਰੁਪਿਆ ਦੇ ਦੇਵੋਂ ਤਾਂ ਮੈਂ ਆਪਣੀ ਦੁਕਾਨ ਖੋਲ੍ਹ ਸਕਦਾ ਹਾਂ ਅਤੇ 500 ਰੁਪਏ ਮਹੀਨਾ ਕਮਾ ਸਕਦਾ ਹਾਂ। ਮੇਰੇ ਚਾਰ ਪੰਜ ਜੀਅ ਖਾਣ ਵਾਲੇ ਹਨ। ਅਸੀਂ ਉਸੇ ਵੇਲੇ ਫੈਸਲਾ ਕੀਤਾ ਕਿ ਇਸ ਨੂੰ ਵੀ 5,000/- ਰੁਪਿਆ ਦੇ ਦੇਵੋਂ। ਇਸ ਤਰ੍ਹਾਂ ਕਰਕੇ, ਸਪੀਕਰ ਸਾਹਿਬ, 17 ਆਦਮੀਆਂ ਦੇ ਫੈਸਲੇ ਮੌਕੇ ਤੇ ਹੀ ਕਰ ਦਿੱਤੇ। ਇਸ ਤਰ੍ਹਾਂ ਦੀਆਂ ਸਾਡੀਆਂ ਸਕੀਮਾਂ ਹਨ। ਆਪੋਜ਼ੀਸ਼ਨ ਵਾਲਿਆਂ ਨੂੰ ਅਪੋਜ਼ ਨਹੀਂ ਸੀ ਕਰਨਾ ਚਾਹੀਦਾ। ਮੈਂ ਸਮਝਦਾ ਹਾਂ ਕਿ ਜਿਸ ਆਦਮੀ ਨੂੰ ਪੈਸੇ ਦੀ ਲੋੜ ਹੋਵੇ, ਉਥੇ ਪੈਸਾ ਦਿਓ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੀ ਤਰੱਕੀ ਹੋਵੇ। ਮੈਂ ਜਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਪਹਿਲਾਂ ਵੀ ਬਜਟ ਸਪੀਚ ਵੇਲੇ ਮੈਂ ਕਾਫੀ ਕੁਝ ਕਿਹਾ ਸੀ। ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕਰ ਦਿੱਤਾ ਜਾਵੇ। (ਥੰਪਿੰਗ)

**ਮਾਸਟਰ ਚੰਦ ਸਿੰਘ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਵਜ਼ੀਰ ਸਾਹਿਬ ਨੇ ਕਟਾਰੀਆ ਸਾਹਿਬ ਦਾ ਪੁਆਇੰਟ ਮੰਨਿਆ ਸੀ। ਇਸ ਤਰ੍ਹਾਂ ਦੇ ਦੋ ਕੇਸ ਮੇਰੇ ਜ਼ਿਲ੍ਹੇ ਵਿਚ ਵੀ ਹੋਏ ਹਨ।

**ਸ੍ਰੀ ਸਪੀਕਰ** : ਤੁਸੀਂ ਕੀ ਕਲੈਰੀਫਿਕੇਸ਼ਨ ਲੈਣੀ ਚਾਹੁੰਦੇ ਹੋ?

ਮਾਸਟਰ ਚੰਦ ਸਿੰਘ : ਉਥੇ ਹਰੀਜਨਾਂ ਦਾ ਕਤਲ ਕਰ ਦਿੱਤਾ । ਉਨ੍ਹਾਂ ਦਾ ਨਾਂ ਦਰਸ਼ਨ ਸਿੰਘ ਅਤੇ ਨਾਹਰ ਸਿੰਘ ਸੀ । ਕੀ ਮਨਿਸਟਰ ਸਾਹਿਬ ਉਸ ਦਾ ਕੋਈ ਪ੍ਰਬੰਧ ਕਰਨਗੇ ?

ਸ੍ਰੀ ਸਪੀਕਰ : ਪਰ ਸਪੀਚ ਵਿਚ ਤਾਂ ਤੁਸੀਂ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਕੀਤਾ ।

ਮਾਸਟਰ ਚੰਦ ਸਿੰਘ : ਇਸ ਤਰ੍ਹਾ ਦੀ ਗੁੰਡਾ ਗਰਦੀ ਹੋ ਰਹੀ ਹੈ । ਇਕ ਬੀ. ਈ. ਓ. ਨੂੰ ਪਿਛਲੇ ਮਹੀਨੇ ਦੀ 22 ਤਾਰੀਖ ਨੂੰ......(ਵਿਘਨ) ਖਰੜ, ਬਹਾਦਰਗੜ੍ਹ ਅਤੇ ਰਾਜਪੁਰਾ ਵਿਖੇ ਵਰਕਰਾਂ ਉਤੇ ਝੂਠੇ ਕੇਸ ਬਣਾਏ ਜਾ ਰਹੇ ਹਨ ।

ਸ੍ਰੀ ਸਪੀਕਰ : ਮਾਸਟਰ ਜੀ, ਇਹ ਜਿਹੜੀ ਕਲਾਜ਼ ਤੁਸੀਂ ਇਸਤੇਮਾਲ ਕਰ ਰਹੇ ਹੋ, ਇਹ ਠੀਕ ਨਹੀਂ ਹੈ । ਬੱਜਟ ਸਪੀਚ ਵਿਚ ਐਫ.ਐਮ. ਸਾਹਿਬ ਵਲੋਂ ਜੋ ਇਨਫਰਮੇਸ਼ਨ ਲੈਣੀ ਹੈ, ਉਹ ਲੈ ਲਵੋ ਪਰ ਇਹ ਨਵੇਂ ਇਸ਼ੂ ਰੇਜ਼ ਕਰਨ ਲਈ ਪਰਮਿਸ਼ਨ ਨਹੀਂ ਹੈ ।

ਸਰਦਾਰ ਸਰੂਪ ਸਿੰਘ : ਸਾਨੂੰ, ਸਪੀਕਰ ਸਾਹਿਬ, ਬੜੀ ਖੁਸ਼ੀ ਹੈ ਕਿ ਇਹ ਉਘੀ ਪਿੰਡ ਗਏ ਅਤੇ ਹਰੀਜਨਾਂ ਦੀਆਂ ਦਿੱਕਤਾਂ ਅਤੇ ਹੋਰ ਗਰੀਬਾਂ ਦੀਆਂ ਦਿੱਕਤਾਂ ਸੁਣੀਆਂ ਅਤੇ ਅਤੇ ਉਨ੍ਹਾਂ ਨੂੰ ਮੌਕੇ ਤੇ ਹੀ ਹੱਲ ਕੀਤਾ । ਕੀ ਮਨਿਸਟਰ ਸਾਹਿਬ ਆਪਣੇ ਹਲਕਿਆਂ ਵਿਚ ਹੀ ਜਾਣਗੇ ਜਾਂ ਸਾਡੇ ਹਲਕੇ ਵਿਚ ਵੀ ਆਉਣਗ ? ਸਰਦਾਰ ਹਰਭਜਨ ਸਿੰਘ ਜੀ ਵੀ ਆਪਣੇ ਹਲਕੇ ਦੀ ਡਿਵੈਲਪਮੈਂਟ ਕਰਨ ਲਗੇ ਹੋਏ ਹਨ । (ਵਿਘਨ)

ਸਰਦਾਰ ਗੁਰਦੇਵ ਸਿੰਘ ਬਾਦਲ : ਪੁਆਇੰਟ ਆਫ ਇਨਫਰਮੇਸ਼ਨ ਸਰ। ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਇਮਪਰੂਵਮੈਂਟ ਟਰੱਸਟਾਂ ਦੀ ਗੱਲ ਕੀਤੀ ਹੈ ਕਿ ਜਿਥੇ ਵੀ ਕਮੀ ਹੋਵੇਗੀ, ਉਥੇ ਮੇਰੇ ਨੋਟਿਸ ਵਿਚ ਲਿਆਓ, ਮੈਂ ਐਕਸ਼ਨ ਲਵਾਂਗਾ । ਸਾਡੇ ਫਰੀਦਕੋਟ ਵਿਚ ਇੱਕ ਮਾਰਕਿਟ ਬਣੀ ਹੈ ਅਤੇ ਉਸ ਤੇ ਬਹੁਤ ਸਾਰੇ ਪੈਸੇ ਖਰਚ ਹੋਏ ਹਨ ਪਰ ਉਹ ਮਾਰਕਿਟ ਛੱਪਰ ਦੀ ਤਰ੍ਹਾਂ ਚੋਂਦੀ ਹੈ। ਉਸ ਤੇ ਸ਼ਾਇਦ ਲੱਖਾਂ ਰੁਪਿਆ ਖਰਚ ਆਇਆ ਹੈ ਅਤੇ ਪਹਿਲਾਂ ਵੀ ਸ਼ਕਾਇਤਾਂ ਲੋਕਾਂ ਵਲੋਂ ਆਈਆਂ ਹਨ, ਕੀ ਮਨਿਸਟਰ ਸਾਹਿਬ ਉਸ ਤੇ ਐਕਸਨ ਲੈਣਗੇ?

ਸ੍ਰੀ ਸਪੀਕਰ : ਇਹ ਕੁਐਸਚਨ ਆਵਰ ਨਹੀਂ ਹੈ। ਜਿਹੜੀ ਗੱਲ ਵਿੱਤ ਮੰਤਰੀ ਜੀ ਨੇ ਕੀਤੀ ਹੈ, ਉਸ ਸਬੰਧੀ ਕੋਈ ਕਲੇਰੀਫਿਕੇਸ਼ਨ ਲੈਣੀ ਹੈ ਤਾਂ ਬੇਸ਼ੱਕ ਲਓ ।

ਸਰਦਾਰ ਉਪਕਾਰ ਸਿੰਘ ਰੰਧਾਵਾ : ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਪੁਲ ਨਹੀਂ ਬਣਿਆ ਔਰ ਬਾਰਸ਼ ਦੇ ਦਿਨਾਂ ਵਿਚ ਅਸੀਂ ਉਥੇ ਆ ਜਾ ਨਹੀਂ ਸਕਦੇ । ਸਾਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਹੁਣ ਉਸ ਬ੍ਰਿਜ ਨੂੰ ਬਣਾਉਣ ਲਈ ਕਿਤਨਾਂ ਸਮਾਂ ਲਗੇਗਾ ?

ਦੂਸਰੀ ਗੱਲ ਇਹ ਕਿ ਜਿਥੇ ਗੁਰਦਾਸਪੁਰ ਅਤੇ ਡਿਸਟ੍ਰਿਕਟ ਰੋਪੜ ਨੂੰ ਸਾਰੇ ਇਲਾਕੇ ਦੇ ਮੁਲਾਜ਼ਮਾਂ ਨੂੰ ਸੀ. ਏ. ਮਿਲਿਆ ਹੈ, ਉਥੇ ਹੁਸ਼ਿਆਰਪੁਰ ਵਿਚ ਟਾਂਡਾ ਔਰ ਬਲਾਚੌਰ ਬਲਾਕਸ ਨੂੰ ਕਿਉਂ ਐਗਜ਼ੈਂਪਟ ਕੀਤਾ ਗਿਆ ਹੈ ? ਡਿਸਟ੍ਰਿਕਟ ਹੁਸ਼ਿਆਰਪੁਰ ਬੜਾ ਬੈਕਵਰਡ ਇਲਾਕਾ ਹੈ। ਇਸ ਲਈ ਮੇਰੀ ਬਨਤੀ ਹੈ ਕਿ ਇਸ ਸਾਰੇ ਦੇ ਸਾਰੇ ਜ਼ਿਲੇ ਦੇ ਮੁਲਾਜ਼ਮਾਂ ਨੂੰ ਸੀ.ਏ. ਮਿਲਣਾ ਚਾਹੀਦਾ ਹੈ ।

(ਇਸ ਸਮੇਂ ਸ੍ਰੀ ਓਮ ਪ੍ਰਕਾਸ਼ ਭਾਰਦਵਾਜ਼ ਬੋਲਣ ਲਈ ਖੜ੍ਹੇ ਹੋਏ)

ਸ੍ਰੀ ਸਪੀਕਰ : ਜਦੋਂ ਡੀਬੇਟ ਸੱਮ ਅੱਪ ਹੁਦੀ ਹੋਵੇ ਉਦੋਂ ਤੁਸੀਂ ਕੀ ਮਗਦੇ ਹੋ ?

I am sorry. It is absolutely irrelevant. You (F. M.) are not to answer this question.

**Mr. Speaker** : Question is—

That the Punjab Appropriation (Vote-on-Account ) Bill be taken into consideration at once.

*The Motion was carried.*

**Mr. Speaker** : Now the House will proceed to consider the Bill Clause by Clause.

If it is the pleasure of the House, I will put all the Clauses together to the vote of the House?

**Voices** :Yes, yes.

CLAUSES 2, 3, THE SCHEDULE AND CLAUSE 1

**Mr. Speaker** : Question is—

That Clauses 2,3, The Schedule and Clause 1 stand part of the Bill.

*The Motion was carried.*

TITLE

**Mr. Speaker** : Question is—

That Title be the title of the Bill.

*The Motion was carried.*

**Finance Minister (Sardar Balwant Singh)** : Sir, I beg to move—

That the Punjab Appropriation (Vote on Acconnt) Bill be passed.

**Mr. Speaker** : Motion moved—

That the Punjab Appropriation (Vote on Account) Bill be passed.

**ਸਰਦਾਰ ਲਛਮਣ ਸਿੰਘ** (ਗੁਰੂ ਹਰਸਹਾਏ) : ਮੈਂ ਦੋ ਮਿੰਟ ਹੀ ਲਵਾਂਗਾ । ਜਨਾਬ, ਇਥੇ ਮੇਰੇ ਹਲਕੇ ਵਿਚ ਕਲਰ ਬਹੁਤ ਹੈ । ਸਕੀਮ ਬਣੀ ਸੀ (ਵਿਘਨ) ਪਰ ਉਹ ਸਕੀਮ ਸਿਰੇ ਨਾ ਚੜ੍ਹੀ । ਉਸ ਸਕੀਮ ਨਾਲ ਕੁਝ 15 ਪਿੰਡਾਂ ਨੂੰ ਫਾਇਦਾ ਪਹੁੰਚਦਾ ਸੀ । ਪਿੰਡ ਵਾਲੇ ਲੋਕ ਡੈਪੂਟੇਸ਼ਨ ਲੈ ਕੇ ਚੀਫ ਮਨਿਸਟਰ ਸਾਹਿਬ ਨੂੰ ਵੀ ਮਿਲੇ ਹਨ । ਉਹ ਸਕੀਮ ਵਿਚੇ ਹੀ ਲਟਕਦੀ ਪਈ ਹੈ। ਉਹ ਸਕੀਮ ਸਿਰੇ ਨਾ ਚੜ੍ਹਣ ਕਾਰਨ ਕਾਫੀ ਪਿੰਡਾਂ ਨੂੰ ਨੁਕਸਾਨ ਹੋਇਆ ਹੈ । ਇਸ ਸਕੀਮ ਨੂੰ ਸਿਰੇ ਚਾੜ੍ਹਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਕੱਲਰ ਵਾਲੀ ਜ਼ਮੀਨ ਠੀਕ ਹੋ ਸਕੇ (ਵਿਘਨ)

ਸੇਮ ਦੇ ਨਾਲੇ ਬਹੁਤ ਸਾਰੇ ਦਰਿਆ ਵਿਚ ਪੈਂਦੇ ਹਨ । ਉਥੇ ਪੁਲ ਨਹੀਂ ਹਨ । 9 ਮੀਲ ਦੀ ਸੜਕ ਬਣੀ ਹੋਈ ਹੈ ਪਰ ਉਸ ਦਾ ਕਿਸੇ ਨੂੰ ਫਾਇਦਾ ਨਹੀਂ ਪਹੁੰਚਦਾ । ਉਸ ਸੜਕ ਦਾ ਕੋਈ ਫਾਇਦਾ ਨਹੀਂ ਜਦ ਤਕ ਕਿ ਉਥੇ ਡਰੇਨ ਤੇ ਪੁਲ ਨਹੀਂ ਬਣਾਇਆ ਜਾਂਦਾ ।

**ਸ਼੍ਰੀ ਸਪੀਕਰ :** ਇਸ ਮੌਕੇ ਤੇ ਜਨਰਲ ਇਸ਼ੂ ਤੇ ਬੋਲਣਾ ਚਾਹੀਦਾ ਹੈ । ਚਲੋ ਤੁਸੀਂ ਕਦੇ ਬੋਲੇ ਨਹੀਂ, ਬੋਲ ਲਵੋ ।

**ਸਰਦਾਰ ਲਛਮਣ ਸਿੰਘ** : ਜ਼ਮੀਨਾਂ ਦਾ ਫੈਸਲਾ ਹੋਇਆ ਹੈ । ਅਗੇ 10 ਏਕੜ ਜ਼ਮੀਨ ਹੁੰਦੀ ਸੀ ਅਤੇ ਹੁਣ ਇਨ੍ਹਾਂ ਨੇ 5 ਏਕੜ ਜ਼ਮੀਨ ਕਰ ਦਿਤੀ ਹੈ । 10 ਏਕੜ ਜ਼ਮੀਨ ਨਾਲ ਲੋਕਾਂ ਨੂੰ ਫਾਇਦਾ ਪਹੁੰਚਦਾ ਸੀ । ਉਹ ਬੇਟ ਦਾ ਇਲਾਕਾ ਹੈ ਉਥੇ ਨਾਕਸ ਜ਼ਮੀਨ ਹੈ । 5 ਏਕੜ ਜ਼ਮੀਨ ਨਾਲ ਕਿਸੇ ਦਾ ਕੀ ਗੁਜ਼ਾਰਾ ਹੋਣਾ ਹੈ ? ਇਸ ਲਈ ਸਰਕਾਰ ਨੂੰ ਦੁਬਾਰਾ ਇਸ ਤੇ ਗੌਰ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਦੀ ਤਕਲੀਫ ਦੂਰ ਹੋ ਸਕੇ ।

**Mr. Speaker** : Question is—

That the Punjab Appropriation (Vote-on-Account) Bill be passed.

*The Motion was carried.*

---

## RESOLUTION UNDER ARTICLE 213(2) (a) OF THE CONSTITUTION OF INDIA DISAPPROVING THE PUNJAB MUNICIPAL (SECOND AMENDMEMT) ORDINANCE, 1978 (PUNJAB ORDINANCE NO. 17 OF 1978

AND

## THE PUNJAB MUNICIPAL (AMENDMENT) BILL, 1979

**Mr. Speaker:** Comrade Satya Pal Dang, Doctor Kewal Krishan, Sardar Umrao Singh, Chaudhri Bal Ram Jakhar and Sardar Beant Singh have given notices of Resolutions disapproving the Punjab Municipal (Second Amendment) Ordinance, 1978 (Punjab Ordinance No. 17 of 1978). These may be deemed to have been read and moved. If the House agrees the Resolutions disapproving the Ordinance and the Consideration Motion

of the Punjab Municipal (Amendment) Bill, 1979 be discussed together and voted upon separately.

**Voices** : Yes, yes.

(i) **Comrade Satya Pal Dang** : to move that this House disapproves the Punjab Municipal (Second Amendment) Ordinance, 1978 (Punjab Ordinance Nor. 17 of 1978).

(ii) **Doctor Kewal Krishan** : to move that this House disapproves the Punjab Municipal (Second Amendment) Ordinance, 1978 (Punjab Ordinance No. 17 of 1978).

(iii) **Sardar Umrao Singh** to move that this House dis approves the Punjab Municipal (Second Amendment) Ordinance, 1978 (Punjab Ordinance No. 17 of 1978).

(iv) (a) **Chaudhri Bal Ram Jakhar**
(b) **Sardar Beant Singh**
} to move that this House disapproves the Punjab Municipal (Second Amendment) Ordinance, 1978 (Punjab Ordinance No. 17 of 1978).

**Finance Minister** (Sardar Balwant Singh): Sir, I beg to introduce the Punjab Municipal (Amendment ) Bill.

Sir, I also beg to move—

That the Punjab Municipal (Amendment) Bill be taken into consideration at once.

**Mr. Speaker :** Motion moved—

That the Punjab Municipal (Amendment) Bill be taken into consideration at once.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਮੈਂ ਮਤਾ ਪੇਸ਼ ਕੀਤਾ ਹੈ ਕਿ ਜਿਹੜਾ ਇਨ੍ਹਾਂ ਨੇ ਆਰਡੀਨੈਂਸ ਨੰ: 17 ਪੰਜਾਬ ਮਿਊਸਪਲ ਸੈਕਿੰਡ ਅਮੈਂਡਮੈਂਟ ਆਰਡੀਨੈਂਸ ਕੀਤਾ ਸੀ, ਉਸ ਨੂੰ ਡਿਸ-ਐਪਰੂਵ ਕੀਤਾ ਜਾਏ। ਸਪੀਕਰ ਸਾਹਿਬ, ਇਹ ਆਰਡੀਨੈਂਸ ਜਿਨ੍ਹਾਂ ਹਾਲਾਤ ਵਿਚ ਹੋਇਆ ਇਹ ਕੋਈ ਚੰਗਾ ਨਹੀਂ ਹੋਇਆ । ਬਿਲਕੁਲ ਇਹੀ ਹੈ ਕਿ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਦੋਂ ਹੋਣ, ਕਿਹੜੀ ਤਾਰੀਖ ਤੋਂ ਪਹਿਲਾਂ ਪਹਿਲਾਂ ਹੋ ਜਾਣ । ਇਹ ਉਸ ਕਿਸਮ ਦੀ ਐਮਰਜੈਂਸੀ ਨੂੰ, ਜਿਹੜੀ ਵਿਧਾਨ ਦੀ ਸਪਿਰਟ ਹੈ ਕਿ ਵਿਧਾਨ ਸਭਾ ਦਾ ਇਜਲਾਸ ਨਾ ਹੋ ਰਿਹਾ ਹੋਵੇ ਤਾਂ ਸਰਕਾਰ ਕੋਲ ਗਵਰਨਰ ਸਾਹਿਬ ਰਾਹੀਂ ਆਰਡੀਨੈਂਸ ਕਰਾਉਣ ਦਾ ਅਖਤਿਆਰ ਹੈ ਇਹ ਉਸ ਅਮਰਜੈਂਸੀ ਨੂੰ ਜ਼ਾਹਿਰ ਨਹੀਂ ਕਰਦਾ ।

[ਕਾਮਰੇਡ ਸੱਤ ਪਾਲ ਡਾਂਗ]

ਪਹਿਲੀ ਬੇਨਤੀ ਇਹ ਹੈ ਕਿ ਆਰਡੀਨੈਂਸ ਕਰਨ ਦੇ ਅਖ਼ਤਿਆਰ ਦੀ ਉਹ ਗਰਾਸ ਮਿਸ ਯੂਜ਼ ਹੈ ਕਿ ਇਹੋ ਜਿਹੀਆਂ ਗਲਾਂ ਲਈ ਆਰਡੀਨੈਂਸ ਕੀਤਾ ਜਾਏ । ਦੂਜੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਖੜ੍ਹੇ ਹੋ ਕੇ ਇਹ ਕਿਹਾ ਸੀ ਹਰ ਹਾਲਤ ਵਿਚ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ 31 ਦਸੰਬਰ, 1977 ਤੋਂ ਪਹਿਲਾਂ ਹੋ ਜਾਣਗੀਆਂ । ਸਦਨ ਉਠ ਗਿਆ, ਪ੍ਰੋਰੋਗ ਹੋ ਗਿਆ । ਉਸ ਤੋਂ ਪਹਿਲਾਂ ਨੌਮੀਨੇਸ਼ਨਜ਼ ਆਦਿ ਸਭ ਟਾਈਮਟੇਬਲ ਚੋਣਾਂ ਕਰਾਉਣ ਦਾ ਡੀ. ਸੀਜ਼. ਰਾਹੀਂ ਜਾਰੀ ਕਰਾ ਦਿੱਤਾ । ਫਿਰ ਇਹ ਸਾਰਾ ਕੁਝ ਕੈਂਸਲ ਕਰਕੇ ਇਹ ਆਰਡੀਨੈਂਸ ਜਾਰੀ ਕਰ ਦਿੱਤਾ ਕਿ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ 30-6-1979 ਤੋਂ ਪਹਿਲਾਂ ਪਹਿਲਾਂ ਹੋਣਗੀਆਂ । ਇਸ ਆਰਡੀਨੈਂਸ ਨੂੰ ਮੈਂ ਕਹਿੰਦਾ ਹਾਂ ਕਿ ਡਿਸ-ਐਪਰੂਵ ਕੀਤਾ ਜਾਏ । ਇੱਕ ਜ਼ਮਾਨਾ ਹੁੰਦਾ ਸੀ, ਸਪੀਕਰ ਸਾਹਿਬ, ਸਰਕਾਰ ਮਾੜੀ ਹੋਵੇ ਜਾਂ ਚੰਗੀ ਹੋਵੇ ਲੋਕਾਂ ਦੇ ਹਿੱਤਾਂ ਨੂੰ ਪਾਲਦੀ ਹੋਵੇ ਜਾਂ ਜਾਗੀਰ-ਦਾਰਾਂ ਦੇ ਹਿੱਤਾਂ ਨੂੰ ਪਾਲਦੀ ਹੋਵੇ, ਜਦੋਂ ਕੋਈ ਮਨਿਸਟਰ ਇਥੇ ਗਲ ਕਹਿੰਦਾ ਸੀ ਤਾਂ ਫਿਰ ਵੀ ਉਸ ਤੇ ਅਮਲ ਹੁੰਦਾ ਸੀ । ਇਸ ਵੇਲੇ ਜਦੋਂ ਇਕ ਸੀਨੀਅਰ ਮਨਿਸਟਰ ਐਸ਼ੋਰੈਂਸ ਦਿੰਦਾ ਹੈ ਤਾਂ ਉਸ ਤੇ ਕੋਈ ਇਤਬਾਰ ਨਹੀਂ ਕਰ ਸਕਦੇ ਕਿ ਉਸ ਤੇ ਅਮਲ ਵੀ ਹੋਏਗਾ ਜਾਂ ਜੋ ਸਰਕਾਰ ਨੇ ਐਸ਼ੋਰੈਂਸ ਦਿੱਤੀ ਹੈ ਉਹ ਉਸ ਤੋਂ ਬੈਕ ਆਊਟ ਕਰ ਜਾਏਗਾ । ਜਦੋਂ ਇਨ੍ਹਾਂ ਨੂੰ ਪੁਛੀਦਾ ਹੈ ਕਿ ਪੋਸਟਪੋਨ ਕਰਨ ਦੇ ਕੀ ਕਾਰਨ ਹਨ ਤਾਂ ਇਨ੍ਹਾਂ ਦੇ ਅਕਾਲੀ ਮੈਂਬਰ ਪ੍ਰਾਈਵੇਟਲੀ ਤੌਰ ਤੇ ਕਹਿੰਦੇ ਹਨ ਔਰ ਉਹ ਸ਼ਾਇਦ ਸੱਚੇ ਵੀ ਹੋਣ, ਉਹ ਕਹਿੰਦੇ ਹਨ ਕਿ ਕਮੇਟੀਆਂ ਤੇ ਸਾਡਾ ਵੱਸ ਨਹੀਂ ਹੈ । ਸਾਡਾ ਜ਼ੋਰ ਤਾਂ ਬਲਾਕ ਸੰਮਤੀਆਂ, ਜ਼ਿਲ੍ਹਾਂ ਪ੍ਰੀਸ਼ਦਾਂ ਔਰ ਪੰਚਾਇਤਾਂ ਤੇ ਹੈ । ਕਮੇਟੀਆਂ ਤੇ ਤਾਂ ਜਨਸੰਘ ਭਰਾਵਾਂ ਨੇ ਚੋਣਾਂ ਲੜਨੀਆਂ ਹਨ । ਜਨਤਾ ਵਾਲੇ ਕਹਿੰਦੇ ਹਨ ਕਿ ਜੇ ਚੋਣਾਂ ਕਰਾਈਆਂ ਤਾਂ ਅਸੀਂ ਹਾਰ ਜਾਵਾਂਗੇ । ਇਸ ਕਰਕੇ ਚੋਣਾ ਨਹੀਂ ਹੋਈਆਂ ਹਨ । ਇਸੇ ਕਰਕੇ ਹੀ ਸਦਨ ਵਿਚ ਇਸ ਬਾਰੇ ਐਸ਼ੋਰੈਂਸ ਦੇ ਕੇ ਸਰਦਾਰ ਬਲਵੰਤ ਸਿੰਘ ਜੀ ਬੈਕ ਆਊਟ ਕਰ ਜਾਂਦੇ ਹਨ । ਇਸੀ ਕਰਕੇ ਹੀ ਇਨ੍ਹਾਂ ਨੇ ਚੋਣਾਂ ਦੀ ਤਾਰੀਖ 31 ਦਸੰਬਰ, 1977 ਦੀ ਬਜਾਏ ਹੁਣ 30-6-1979 ਕਰ ਦਿੱਤੀ ਹੈ । ਇਹ ਬੜੀ ਮਾੜੀ ਗਲ ਹੈ । ਤੀਜੀ ਗਲ ਇਨ੍ਹਾਂ ਦੀ ਜੋ ਡਿਸ-ਐਪਰੂਵ ਕਰਨੀ ਚਾਹੀਦੀ ਹੈ, ਉਹ ਇਹ ਹੈ ਕਿ ਇਹ ਸਰਕਾਰ ਜੂਨ ਵਿਚ ਬਣੀ, ਜੁਲਾਈ ਵਿਚ ਇਜਲਾਸ ਹੋ ਰਿਹਾ ਸੀ । ਕੁਝ ਕਮੇਟੀਆਂ ਦੀਆਂ ਚੋਣਾਂ ਕਾਫੀ ਸਾਲਾਂ ਤੋਂ ਨਹੀਂ ਸੀ ਹੋਈਆਂ । ਅੰਮ੍ਰਿਤਸਰ ਬਾਰੇ ਜ਼ਿਮੇਵਾਰੀ ਇਨ੍ਹਾਂ ਦੀ ਹੈ । ਉਸ ਵੇਲੇ ਬਹੁਤ ਸਾਰੀਆਂ ਕਮੇਟੀਆਂ ਦੀਆਂ ਚੋਣਾਂ ਹੋਈਆਂ ਸਨ ਔਰ ਉਨ੍ਹਾਂ ਦੀ ਮਿਆਦ 5 ਸਾਲ ਦੀ ਕਿਸੇ ਦੀ ਜੁਲਾਈ ਵਿਚ, ਕਿਸੇ ਦੀ ਅਗੱਸਤ ਵਿਚ, ਕਿਸੇ ਦੀ ਸਤੰਬਰ ਵਿਚ ਔਰ ਕਿਸੇ ਦੀ ਅਕਤੂਬਰ, 1977 ਵਿਚ, ਮੁੱਕਣੀ ਸੀ । ਸਪੀਕਰ ਸਾਹਿਬ, ਪਹਿਲਾਂ ਕਾਨੂੰਨ ਕੀ ਹੁੰਦਾ ਸੀ ? ਜਦੋਂ ਮਿਆਦ ਮੁੱਕਣੀ ਹੈ ਤਾਂ ਸਰਕਾਰ ਵਕਤ ਸਿਰ ਚੋਣਾਂ ਅਗਰ ਨਾ ਕਰਾ ਸਕੇ ਤਾਂ ਜਿੰਨਾਂ ਚਿਰ ਚੋਣਾਂ ਨਾ ਕਰਾ ਸਕੇ ਉਨਾਂ ਚਿਰ ਪੁਰਾਣੀ ਕਮੇਟੀ ਹੀ ਚਲਦੀ ਜਾਏ । ਇਹ ਬਹੁਤੀ ਚੰਗੀ ਗੱਲ ਨਹੀਂ । ਬੈਸਟ ਗੱਲ ਇਹ ਹੁੰਦੀ ਹੈ ਕਿ ਵਕਤ ਸਿਰ ਚੋਣਾਂ ਹੋਣ । ਜੇ ਸਰਕਾਰ ਦੀ ਕੋਈ ਮਜਬੂਰੀ ਹੋਵੇ ਅਤੇ ਚੋਣਾਂ ਵਕਤ ਸਿਰ ਨਾ ਹੋਣ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਦੋ ਮਹੀਨੇ ਲੇਟ ਹੋ ਗਏ ਫਿਰ ਛੇਤੀ ਛੇਤੀ ਚੋਣਾਂ ਕਰਵਾ ਦੇਣ, ਅਤੇ ਉਤਨੀ ਦੇਰ ਤੱਕ ਪੁਰਾਣੇ ਮੈਂਬਰ ਹੀ ਰਹਿਣ । ਪਰ ਇਨ੍ਹਾਂ ਨੇ ਕਾਨੂੰਨ ਵਿਚ ਤਰਮੀਮ ਕਰਦਿਆਂ ਇਹ ਕਿਹਾ ਕਿ ਇਹ ਜਿਹੜੇ ਪੁਰਾਣੇ ਮੈਂਬਰ ਹਨ ਉਨ੍ਹਾਂ ਦਾ ਪੰਜ ਸਾਲ ਦਾ ਸਮਾਂ ਖ਼ਤਮ ਹੋ ਗਿਆ ਹੈ ਅਤੇ ਇਸ ਕਰਕੇ ਉਹ ਖ਼ਤਮ ਕਰ ਦਿੱਤੇ ਹਨ ਅਤੇ ਉਨ੍ਹਾਂ ਦੀ ਥਾਂ ਤੇ ਐਡਮਨਿਸਟਰੇਟਰ ਲਗਾ ਦਿੱਤੇ । ਅਸੀਂ ਕਿਹਾ ਕਿ ਐਡਮਨਿਸਟਰੇਟਰ ਲਗਾਉਣ ਨਾਲ ਨੌਕਰਸ਼ਾਹੀ ਹੋਵੇਗੀ ਤਾਂ ਇਸ ਤੇ ਇਹ ਕਹਿਣ ਲੱਗੇ ਕਿ ਨਹੀਂ ਅਸੀਂ ਦੋ ਤਿੰਨ ਮਹੀਨਿਆਂ ਵਿਚ ਵਾਰਡ ਬਣਾਕੇ ਚੋਣਾਂ ਕਰਵਾਵਾਂਗੇ । ਜੁਲਾਈ, 1977 ਦੀ

ਗੱਲ ਹੈ ਹੁਣ 1979 ਆ ਗਿਆ ਪਰ ਹੁਣ ਇਹ ਕਹਿੰਦੇ ਹਨ ਕਿ ਜੂਨ, 1979 ਵਿਚ ਚੋਣਾਂ ਕਰਵਾਵਾਂਗੇ ਪੰਜਾਬ ਦੀਆਂ ਸਾਰੀਆਂ ਮਿਊਂਸਪਲ ਕਮੇਟੀਆਂ, ਇਕ ਦੋ ਕਮੇਟੀਆਂ ਨੂੰ ਛੱਡਕੇ, ਸੁਪਰਸੀਡਿਡ ਹਨ ਅਤੇ ਉਥੇ ਇਨ੍ਹਾਂ ਨੇ ਐਡਮਨਿਸਟਰੇਟਰ ਲਗਾਏ ਹੋਏ ਹਨ। ਉਥੇ ਇਨ੍ਹਾਂ ਨੇ ਐਸ.ਡੀ. ਓਜ਼ ਲਗਾਏ ਹੋਏ ਹਨ ਉਹ ਦੂਜੇ ਪਾਸੇ ਦਾ ਕੰਮ ਵੀ ਕਰਦੇ ਰਹਿੰਦੇ ਹਨ ਅਤੇ ਕਮੇਟੀਆਂ ਦਾ ਕੰਮ ਵੀ ਕਰਦੇ ਹਨ। ਇਸ ਤਰ੍ਹਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਖ਼ਤਮ ਕਰਕੇ ਉਨ੍ਹਾਂ ਦੀ ਥਾਂ ਤੇ ਇਨ੍ਹਾਂ ਨੇ ਐਡਮਨਿਸਟਰੇਟਰ ਲਗਾ ਦਿਤੇ ਹਨ। (ਵਿਘਨ) ਪਹਿਲੇ ਜਦ ਇਨ੍ਹਾਂ ਨੇ ਕਾਨੂੰਨ ਬਣਾਇਆ ਤਾਂ ਕਿਹਾ ਗਿਆ ਕਿ 6 ਮਹੀਨਿਆਂ ਵਿਚ ਇਲੈਕਸ਼ਨ ਕਰਾ ਦਿਆਂਗੇ। ਫਿਰ ਕਿਹਾ ਗਿਆ ਕਿ ਸਾਲ ਵਿਚ ਇਲੈਕਸ਼ਨ ਕਰਾ ਦਿਆਂਗੇ। ਪਰ ਹੁਣ ਕਹਿੰਦੇ ਹਨ ਕਿ 30 ਜੂਨ, 1979 ਤੱਕ ਕਰਾ ਦਿਆਂਗੇ ਪਰ ਮੈਨੂੰ ਉਮੀਦ ਨਹੀਂ ਕਿ ਇਹ ਉਸ ਤੋਂ ਪਹਿਲਾਂ ਇਲੈਕਸ਼ਨ ਕਰਵਾ ਦੇਣਗੇ। ਮੈਨੂੰ ਲੱਗਦਾ ਹੈ ਕਿ ਇਨ੍ਹਾਂ ਨੇ ਇਸ ਤਰ੍ਹਾਂ ਹੀ ਕਰਨੀ ਹੈ ਕਿ ਪੰਜ ਦਸ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਾ ਦੇਣਗੇ ਅਤੇ ਹੋਰ ਬਾਕੀਆਂ ਵਾਸਤੇ ਆਰਡੀਨੈਂਸ ਆ ਜਾਵੇਗਾ ਅਤੇ ਕਹਿਣਗੇ ਕਿ ਅਸੀਂ 31 ਦਸੰਬਰ, 1979 ਤੱਕ ਇਲੈਕਸ਼ਨ ਕਰਵਾ ਦਿਆਂਗੇ। ਮੈਨੂੰ ਇਹ ਕਹਿੰਦਿਆਂ ਸ਼ਰਮ ਆਉਂਦੀ ਹੈ ਕਿ ਅੱਜ ਡੈਮੋਕਰੇਸੀ ਵਿਚ ਸਰਕਾਰ ਦੀਆਂ ਸਾਲਿਡ ਐਸ਼ੋਰੈਂਸਿਜ਼ ਦਾ ਇਹ ਹਾਲ ਹੋਵੇ ਕਿ ਉਹ ਘੜੀ ਮੁੜੀ ਮਿਆਦ ਹੀ ਵਧਾਈ ਜਾਣ। ਜਦ ਪਾਰਲੀਮੈਂਟ ਡਿਜ਼ਾਲਵ ਹੋਈ ਤਾਂ ਦੋ ਤਿੰਨ ਮਹੀਨਿਆਂ ਵਿਚ ਹੀ ਇਲੈਕਸ਼ਨ ਹੋ ਗਏ। ਜੇ ਪਾਰਲੀਮੈਂਟ ਦੀਆਂ ਇਤਨੀ ਛੇਤੀ ਇਲੈਕਸ਼ਨਾਂ ਹੋ ਸਕਦੀਆਂ ਹਨ ਤਾਂ ਫਿਰ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਿਉਂ ਨਹੀਂ ਹੋ ਸਕਦੀਆਂ ? ਮੈਂ ਬੇਨਤੀ ਕਰਾਂਗਾ ਕਿ ਇਹ ਆਈਸੋਲੇਟਿਡ ਗੱਲ ਨਹੀਂ ਹੈ। ਫਿਰ ਇਹ ਸੈਂਟਰ ਕੋਲੋਂ ਪਾਵਰਜ਼ ਮੰਗਦੇ ਹਨ। ਅਸੀਂ ਵੀ ਕਹਿੰਦੇ ਹਾਂ ਕਿ ਸੂਬਿਆਂ ਨੂੰ ਪਾਵਰਜ਼ ਮਿਲਣੀਆਂ ਚਾਹੀਦੀਆਂ ਹਨ। ਪਰ ਇਨ੍ਹਾਂ ਦਾ ਹੇਠਾਂ ਮਿਊਂਸਪਲ ਕਮੇਟੀਆਂ ਵਲ ਕੀ ਰਵੱਈਆ ਹੈ ਕਿ ਉਥੇ ਐਡਮਨਿਸਟਰੇਟਰ ਮੁਕਰਰ ਕਰੀ ਜਾਂਦੇ ਹਨ। ਇਹੋ ਜਿਹਾ ਟਰੈਂਡ ਠੀਕ ਨਹੀਂ ਹੈ। ਸਪੀਕਰ ਸਾਹਿਬ, ਮੇਰਾ ਇਕ ਅਨਸਟਾਰਡ ਸਵਾਲ ਨੰ:381 ਸੀ, ਉਸ ਦਾ 2 ਮਾਰਚ ਨੂੰ ਜਵਾਬ ਦਿਤਾ ਗਿਆ। (ਵਿਘਨ) ਸਪੀਕਰ ਸਾਹਿਬ, ਪੰਜਾਬ ਵਿਚ 15 ਨੋਟੀਫਾਈਡ ਏਰੀਆ ਕਮੇਟੀਆਂ ਸਨ। ਮਿਊਂਸਪਲ ਕਮੇਟੀਆਂ ਦੀ ਗਿਣਤੀ ਸ਼ਾਇਦ 100 ਹੈ ਜਾਂ 101 ਹੈ ਜਾਂ 99 ਹੈ ਪਰ ਨੋਟੀਫਾਈਡ ਏਰੀਆਂ ਕਮੇਟੀਆਂ 15 ਹਨ। ਨੋਟੀਫਾਈਡ ਏਰੀਆਂ ਕਮੇਟੀ ਦਾ ਮਤਲਬ ਇਹ ਹੈ ਕਿ ਉਥੇ ਚੋਣਾਂ ਨਹੀ ਹੁੰਦੀਆਂ, ਉਥੇ ਸਰਕਾਰ ਦੇ ਨੁਮਾਇੰਦੇ ਹੁੰਦੇ ਹਨ। ਫਿਰ ਕਿਹਾ ਗਿਆ ਕਿ ਪੰਚਾਇਤਾਂ ਦੀਆਂ ਚੋਣਾਂ ਹੋ ਜਾਣਗੀਆਂ। ਅਸੀਂ ਕਿਹਾ ਕਿ ਕਿਸੇ ਪਾਸੇ ਤਾਂ ਚੋਣਾਂ ਕਰਾਉ। ਸਪੀਕਰ ਸਾਹਿਬ, ਮੇਰੇ ਸਵਾਲ ਨੰ: 381 ਦੇ ਜਵਾਬ ਵਿਚ ਦੱਸਿਆ ਗਿਆ ਸੀ ਕਿ :

The list of Gram Panchayats in the State proposed to be converted in the Notified Area Committees after 30th September, 1978.

ਇਹ 9 ਦੀ ਲਿਸਟ ਹੈ ਪਰ ਇਹ 8 ਕਰ ਦਿੱਤੀਆਂ। ਇਕ ਪੰਚਾਇਤ ਤੋੜ ਦਿੱਤੀ ਗਈ। ਜੇ ਉਹ ਵਾਕਿਆ ਹੀ ਅਰਬਨ ਏਰੀਆ ਬਣ ਗਿਆ ਹੈ ਤਾਂ ਫਿਰ ਉਨ੍ਹਾਂ ਨੂੰ ਮਿਊਂਸਪਲ ਕਮੇਟੀ ਬਣਾ ਦਿਓ ਅਤੇ ਉਥੇ ਇਲੈਕਸ਼ਨ ਕਰਵਾ ਦਿਓ। ਪਰ ਜਿਥੇ ਇਹ ਸਮਝਦੇ ਹਨ ਇਥੇ ਸਾਡੇ ਆਦਮੀ ਨਹੀਂ ਆਉਣੇ ਤਾਂ ਉਥੇ ਇਹ ਇਲੈਕਸ਼ਨਾਂ ਨਹੀਂ ਕਰਾਉਂਦੇ। ਸਪੀਕਰ ਸਾਹਿਬ, ਮੈਂ ਘੱਗੇ ਦੀ ਗੱਲ ਕਰਦਾ ਹਾਂ। ਘੱਗੇ ਦੇ ਅਕਾਲੀਆਂ ਨੇ ਕਾਂਗਰਸ

[ਕਾਮਰੇਡ ਸੱਤ ਪਾਲ ਡਾਂਗ]

ਨੇ, ਸੀ. ਪੀ. ਆਈ. ਅਤੇ ਸੀ. ਪੀ. ਐਮ. ਸਾਰਿਆਂ ਨੇ ਕਿਹਾ ਕਿ ਸਾਡੇ ਕਮੇਟੀ ਰਹਿਣੀ ਚਾਹੀਦੀ ਹੈ ਪਰ ਇਹ ਕਹਿੰਦੇ ਹਨ ਕਿ ਨਹੀਂ ਉਥੇ ਨੋਟੀਫਾਈਡ ਏਰੀਆ ਕਮੇਟੀ ਬਣਾਉਣੀ ਹੈ । ਪੰਜਾਬ ਦੀਆਂ ਤਕਰੀਬਨ ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਕਿ ਇਕ ਸੌ ਦੇ ਕਰੀਬ ਮਿਊਂਸਪਲ ਕਮੇਟੀਆਂ ਹਨ, ਜਿਨ੍ਹਾਂ ਵਿਚੋਂ 15 ਪਹਿਲਾਂ ਨੋਟੀਫਾਈਡ ਕਮੇਟੀਆਂ ਬਣਾ ਦਿੱਤੀਆਂ, 8 ਹੁਣ ਹੋਰ ਕਰ ਦਿੱਤੀਆਂ ਹਨ, ਇਸ ਤਰ੍ਹਾਂ 23 ਨੋਟੀਫਾਈਡ ਏਰੀਆ ਕਮੇਟੀਆਂ ਹੋ ਗਈਆਂ ਹਨ ਜਿਨ੍ਹਾਂ ਦੀਆਂ ਚੋਣਾਂ ਨਹੀਂ ਹੁੰਦੀਆਂ । ਉਥੇ ਇਹ ਨਾਮੀਨੇਸ਼ਨ ਕਰਦੇ ਹਨ । (ਵਿਘਨ) ਸਪੀਕਰ ਸਾਹਿਬ, ਇਸੇ ਤਰ੍ਹਾਂ ਤੁਹਾਡੇ ਹਲਕੇ ਵਿਚ ਦੋ ਨੋਟੀਫਾਈਡ ਏਰੀਆ ਕਮੇਟੀਆਂ ਹਨ-ਇਕ ਨੰਗਲ ਅਤੇ ਦੂਜੀ ਨਇਆ ਨੰਗਲ । ਇਕ ਗਰੀਬ ਆਦਮੀ ਜਿਹੜਾ ਸਬਜ਼ੀ ਲੈ ਕੇ ਜਾਵੇਗਾ ਤਾਂ ਪਹਿਲਾਂ ਉਹ ਨਇਆ ਨੰਗਲ ਚੁੰਗੀ ਦੇਵੇਗਾ ਅਤੇ ਫਿਰ ਜਦੋਂ ਉਹ ਨੰਗਲ ਜਾਵੇਗਾ ਤਾਂ ਉਥੇ ਵੀ ਚੁੰਗੀ ਦੇਵੇਗਾ । ਇਸ ਤਰ੍ਹਾਂ ਉਹ ਦੋ ਥਾਵਾਂ ਤੇ ਚੁੰਗੀ ਦੇਵੇਗਾ । ਇਨ੍ਹਾਂ ਦੋ ਨੋਟੀਫਾਈਡ ਏਰੀਆ ਕਮੇਟੀਆਂ ਬਾਰੇ 5-3-1977 ਦੇ 'ਇੰਡੀਅਨ ਐਕਸਪ੍ਰੈਸ' ਅਖ਼ਬਾਰ ਵਿਚ ਇਕ ਖ਼ਬਰ ਨਿਕਲੀ ਹੈ ਕਿ ਇਹ ਕਿਉਂ ਬਣੀਆਂ ਹਨ । ਉਹ ਮੈਂ ਪੜ੍ਹਕੇ ਦਸਣਾ ਚਾਹੁੰਦਾ ਹਾਂ ।

The residents of Naya Nangal mainly depend on markets in the Nangal Township for their essential supplies. Like other Government undertakings, the F.C.I. (Fertilizer Corporation of India) had constructed a colony for its staff and is supposed to maintain its colony out of its own finances. But the maintenance and upkeep of the Colony is met out of the funds of the Notified Area Committee, which in the case of merger would be borne by the F.C.I. (Fertilizer Corporation of India and the money thus save dcould be spent on urgent development work s.

ਇਹ ਜਿਹੜੀ ਨਇਆ ਨੰਗਲ ਦੀ ਨੋਟੀਫਾਈਡ ਏਰੀਆ ਕਮੇਟੀ ਹੈ ਉਸ ਦੀ ਆਮਦਨ ਕਾਰਪੋਰੇਸ਼ਨ ਵਾਲੇ ਆਪਣੇ ਕੰਮਾਂ ਲਈ ਵਰਤੀ ਜਾਂਦੇ ਹਨ । ਜਿਨ੍ਹਾਂ ਲੋਕਾਂ ਲਈ ਉਨ੍ਹਾਂ ਨੇ ਖ਼ਰਚ ਦੇਣਾ ਸੀ ਉਹ ਉਨ੍ਹਾਂ ਦਾ ਪੈਸਾ ਵਰਤੀ ਜਾਂਦੇ ਹਨ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਅਰਬਨ ਏਰੀਆ ਵਿਚ ਕਮੇਟੀਆਂ ਦੀਆਂ ਇਲੈਕਸ਼ਨਾਂ ਨਾ ਹੋਣ ਕਰਕੇ ਉਥੇ ਹਾਲਤ ਕਾਫੀ ਖ਼ਰਾਬ ਹੈ । ਕੁਰੱਪਸ਼ਨ ਅੱਗੇ ਨਾਲੋਂ ਵੱਧ ਰਹੀ ਹੈ । ਲੋਕਾਂ ਦੀਆਂ ਜਿਹੜੀਆਂ ਤਕਲੀਫਾਂ ਹਨ ਉਨ੍ਹਾਂ ਨੂੰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੀ ਹੱਲ ਕਰਨ ਵਿਚ ਸਹਾਈ ਹੋ ਸਕਦੇ ਹਨ । ਸਾਰੇ ਪੰਜਾਬ ਵਿਚ ਇਸ ਵੇਲੇ ਹਾਹਾਕਾਰ ਮਚੀ ਹੋਈ ਹੈ ਕਿਉਂਕਿ ਇਕ ਅੱਧੀ ਥਾਂ ਤੇ ਭਾਵੇਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੋਣ ਨਹੀਂ ਤਾਂ ਬਾਕੀ ਸਾਰੀਆਂ ਥਾਵਾਂ ਤੇ ਐਡਮਨਿਸਟਰੇਟਰ ਲੱਗੇ ਹੋਏ ਹਨ । ਸਾਰੀਆਂ ਕਮੇਟੀਆਂ ਸੁਪਰਸੀਡਿਡ ਹਨ । ਇਹ ਪੁਜ਼ੀਸ਼ਨ ਜੁਲਾਈ, 1977 ਤੋਂ ਚਲੀ ਆ ਰਹੀ ਹੈ । ਇਹ ਗੱਲ ਬੜੀ ਮਾੜੀ ਹੈ । ਇਸ ਤਰ੍ਹਾਂ ਚੋਣਾਂ ਨੂੰ ਅਗੇ ਪਾਈ ਜਾਣਾ ਇਸ ਗੱਲ ਨੂੰ, ਇਸ ਹਾਊਸ ਨੂੰ ਡਿਸਅਪਰੂਵ ਕਰਨਾ ਚਾਹੀਦਾ ਹੈ ਪਰ ਜੇ ਮੈਜਾਰਿਟੀ ਵਰਤ ਕੇ ਆਰਡੀਨੈਂਸ ਡਿਸਅਪਰੂਵ ਨਹੀਂ ਹੋਣ ਦੇਣਾ ਅਤੇ ਅਪਣਾ ਬਿਲ ਪਾਸ ਕਰਾਉਣਾ ਹੈ ਤਾਂ ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਇਹ ਫ਼ਾਰਮ ਐਸ਼ੋ-ਰੈਂਸ ਦੇਣ ਕਿ ਸਾਰੀਆਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਪੰਜਾਬ ਦੇ ਵਿਚ 30-6-1979 ਤੋਂ ਪਹਿਲਾਂ ਹਰ ਹਾਲਤ ਵਿਚ ਕਰਵਾ ਦੇਣਗੇ ਪਰ ਇਹ ਐਸ਼ੋਰੈਂਸ ਪਿਛਲੀ ਐਸ਼ੋਰੈਂਸ ਵਾਂਗਰ ਨਾ ਹੋਵੇ । ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੀਆਂ ਤਿੰਨੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਵੀ ਕਰਵਾਈਆਂ ਜਾਣ । ਮੈਂ ਇਹ ਵੀ ਬੇਨਤੀ ਕਰਾਂਗਾ ਕਿ ਨੋਟੀਫਾਈਡ ਏਰੀਆ ਕਮੇਟੀ ਦੀ ਇੰਸਟੀਚਿਊਸ਼ਨ ਖ਼ਤਮ ਕਰਨੀ ਚਾਹੀਦੀ ਹੈ । ਇਨ੍ਹਾਂ ਦੀ ਥਾਂ ਤੇ ਪੰਚਾਇਤਾਂ ਹੋਣ, ਮਿਊਂਸਪਲ ਕਮੇਟੀਆਂ ਹੋਣ ਤਾਂ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੋਣ ਅਤੇ ਉਹ ਪੰਜਾਬ ਦੇ ਲੋਕਾਂ ਦੀ ਭਲਾਈ ਵਾਸਤੇ ਕੁਝ ਕਰ ਸਕਣ । ਐਨਾ ਕੁਝ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹਾਂ ।

**ਸਰਦਾਰ ਗੁਰਬਚਨ ਸਿੰਘ ਚੀਮਾ** (ਦਸੂਹਾ): ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਇਮ ਦਿੱਤਾ ਹੈ । ਇਹ ਜਿਹੜੇ ਕਮੇਟੀਆਂ ਦੀਆਂ ਇਲੈਕਸ਼ਨਾਂ ਨਹੀਂ

ਕਰਾਉਂਦੇ ਇਹ ਡਰਦੇ ਮਾਰੇ ਨਹੀਂ ਕਰਾਉਂਦੇ। ਇਨ੍ਹਾਂ ਨੂੰ ਡਰ ਹੈ ਕਿ ਜੇ ਇਲੈਕਸ਼ਨਾਂ ਕਰਵਾ ਦੱਤੀਆਂ ਤਾਂ ਅਸੀਂ ਹਾਰ ਜਾਵਾਂਗੇ। ਸਪੀਕਰ ਸਾਹਿਬ, ਮੈਂ ਦਸਦਾ ਹਾਂ ਕਿ ਮੇਰੀ ਇਕ ਅਕਾਲੀ ਵੀਰ ਨਾਲ ਜਲੰਧਰ ਗੱਲ ਹੋਈ। ਮੈਂ ਉਸ ਨੂੰ ਪੁਛਿਆ ਕਿ ਤੁਸੀਂ ਮਿਉਂਸਪਲ ਕਮੇਟੀ ਦੀਆਂ ਇਲੈਕਸ਼ਨਾਂ ਕਿਉਂ ਨਹੀਂ ਕਰਵਾਉਂਦੇ ਤਾਂ ਉਸ ਨੇ ਕਿਹਾ ਕਿ ਅਸੀਂ ਕਿਉਂ ਐਸੀ ਗਲਤੀ ਕਰੀਏ। ਅਸੀਂ ਤਾਂ ਨਾਮਜ਼ਦ ਹੋ ਕੇ ਬੈਠੇ ਹਾਂ। ਲੋਕ ਸਾਡੇ ਆਖੇ ਲਗਦੇ ਹਨ। (ਤਾੜੀਆਂ) ਇਹਨਾ ਨੇ ਤਾਂ ਆਪਣਾ ਹੀ ਫਾਇਦਾ ਸੋਚਣਾ ਹੈ। ਇਹ ਉਪਰੋਂ ਉਪਰੋਂ ਕਹਿੰਦੇ ਹਨ ਕਿ ਇਲੈਕਸ਼ਨ ਕਰਾਉਣੇ ਹਨ ਪਰ ਅੰਦਰੋਂ ਇਹ ਨਹੀਂ ਚਾਹੁੰਦੇ। ਇਹਨਾਂ ਨੂੰ ਪਤਾ ਹੈ ਕਿ ਅਸੀਂ ਜਿੱਤ ਨਹੀਂ ਸਕਦੇ ਅਤੇ ਜਨਸੰਘ ਵਾਲ ਜਿਤ ਜਾਣਗੇ ਇਸ ਕਰਕੇ ਇਹ ਚੋਣਾਂ ਵਾਰ ਵਾਰ ਮੁਲਤਵੀ ਕਰੀ ਜਾਂਦੇ ਹਨ। ਮਾਰਕਿਟ ਕਮੇਟੀਆਂ ਵਿਚ ਲੈ ਲਵੋ, ਬਲਾਕ ਸੰਮਤੀਆਂ ਵਿਚ ਲੇ ਲਵੋ ਇਹ ਇਲੈਕਸ਼ਨ ਕਿਉਂ ਨਹੀਂ ਕਰਉਂਦੇ ? ਇਹ ਕਹਿੰਦੇ ਹਨ ਕਿ ਅਸੀਂ ਪਬਲਿਕ ਵਿਚ ਪਾਪੂਲਰ ਨਹੀਂ ਰਹੇ ਅਤੇ ਜੇ ਇਲੈਕਸ਼ਨ ਕਰਾਉਣ ਦੀ ਗਲਤੀ ਕਰ ਬੈਠੇ ਤਾਂ ਹਾਰ ਜਾਵਾਂਗੇ। ਇਨ੍ਹਾਂ ਨੇ ਇਲੈਕਸ਼ਨ ਨਹੀਂ ਕਰਾਉਣੇ ਅਤੇ ਇਸੇ ਤਰ੍ਹਾਂ ਹੀ ਅਪਣੇ ਆਦਮੀ ਨਾਮਜ਼ਦ ਕਰੀ ਜਾਣੇ ਹਨ। ਜਿਨ੍ਹਾਂ ਨੇ ਗੁਰਦਵਾਰਾ ਇਲੈਕਸ਼ਨ ਵਾਸਤੇ ਦਰਖਾਸਤਾਂ ਦਿੱਤੀਆਂ ਹਨ ਉਹਨਾਂ ਨੂੰ ਕਹਿੰਦੇ ਹਨ ਕਿ ਤੁਹਾਨੂੰ ਮਿਉਂਸਪਲ ਕਮੇਟੀਆਂ ਵਿਚ ਲਿਆਵਾਂਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਪੱਕੀ ਤਾਰੀਖ ਦੱਸਣ ਕਿ ਇਸ ਤਾਰੀਖ ਤਕ ਮਾਰਕਿਟ ਕਮੇਟੀਆਂ, ਮਿਉਂਸਪਲ ਕਮੇਟੀਆਂ ਅਤੇ ਬਲਾਕ ਸੰਮਤੀ ਦੀਆਂ ਇਲੈਕਸ਼ਨਾਂ ਕਰਵਾ ਦੇਣਗੇ। ਬਲਾਕ ਸੰਮਤੀਆਂ ਇਨ੍ਹਾਂ ਨੇ ਤੋੜ ਦਿੱਤੀਆਂ ਹਨ। ਇਨ੍ਹਾਂ ਨੂੰ ਪਤਾ ਹੈ ਕਿ ਇਹ ਜਿੱਤ ਨਹੀਂ ਸਕਣਗੇ। ਮੈਂ ਬੇਨਤੀ ਕਰਾਂਗਾਂ ਕਿ ਤੁਸੀਂ ਹਾਊਸ ਵਿਚ ਐਸੋਰੈਂਸ ਦਿਉ ਕਿ ਇਹ ਇਲੈਕਸ਼ਨਜ਼ ਡਿਊ ਟਾਇਮ ਵਿਚ ਜ਼ਰੂਰ ਹੋਣਗੇ। (ਤਾੜੀਆਂ)

**ਸਰਦਾਰ ਉਮਰਾਓ ਸਿੰਘ (ਨਕੋਦਰ):** ਸਪੀਕਰ ਸਾਹਿਬ, ਡਾਂਗ ਸਹਿਬ ਨੇ ਸਰਦਾਰ ਬਲਵੰਤ ਸਿੰਘ ਦੇ ਵਾਅਦੇ ਦੀ ਗੱਲ ਕੀਤੀ ਹੈ। ਮੈਂ ਕਹਿੰਦਾ ਹਾਂ ਕਿ :—

'ਵਾਅਦਾ ਹੀ ਕਿਆ ਜੋ ਵਫ਼ਾ ਹੋ ਗਿਆ'

ਇਹ ਇਸ ਤਰ੍ਹਾਂ ਦੀ ਗੱਲ ਹੈ। ਮੈਂ ਬੇਨਤੀ ਕਰਾਗਾਂ ਕਿ ਇਸ ਹਾਊਸ ਦੀ ਸੈਂਕਟਿਟੀ, ਹਾਊਸ ਦੇ ਡੈਕੋਰਮ ਨੂੰ ਕਾਇਮ ਰੱਖਣਾ ਚਾਹੀਦਾ ਹੈ। ਅੱਜ ਗੌਰਮਿੰਟ ਐਸ਼ੋਰੈਂਸਿਜ਼ ਕਮੇਟੀ ਦੀ ਰਿਪੋਰਟ ਆਈ ਸੀ ਔਰ ਇਸ ਕਮੇਟੀ ਦੀ ਰਿਪੋਟ ਗਿਆਨੀ ਅਰਜਣ ਸਿੰਘ ਲਿੱਟ ਨੇ ਪੇਸ਼ ਕੀਤੀ ਹੈ। ਉਹ ਬੜੇ ਇੰਡੀਪੈਂਡਟ ਖਿਆਲਾਂ ਦੇ ਮੈਂਬਰ ਹਨ। ਮੈਂ ਸਮਝਦਾ ਸੀ ਕਿ ਉਹ ਹੀ ਕੁਝ ਐਸੋਰੈਂਸ ਦੇ ਬਾਰੇ ਦੱਸਣਗੇ ਪਰ ਗਿਆਨੀ ਜੀ ਨੇ ਵੀ ਬਿਲਕੁਲ ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿੱਤਾ ਤੇ ਸਪੀਕਰ ਸਾਹਿਬ, ਇਹ ਗੱਲ ਕਹੀ ਜਾ ਸਕਦੀ ਹੈ ਕਿ ਸਰਕਾਰ ਜੋ ਇਸ ਹਾਊਸ ਵਿਚ ਗੱਲ ਕਹੇ ਹਾਊਸ ਵਿਚ ਜੋ ਐਸੋਰੈਂਸ ਦੇਵੇ, ਬਾਹਰ ਤਾਂ, ਇਹ ਬਹੁਤ ਕੁਝ ਕਹਿ ਦੇਂਦੇ ਹਨ, ਲੇਕਿਨ ਜੋ ਇਸ ਹਾਊਸ ਵਿਚ ਕਿਹਾ ਜਾਵੇ ਉਹ ਹਾਊਸ ਦੀ ਸੈਂਕਟਿਟੀ ਨੂੰ ਦੇਖਦੇ ਹੋਏ ਉਸ ਤੇ ਸਰਕਾਰ ਨੂੰ ਜ਼ਰੂਰ ਕਾਇਮ ਰਹਿਣਾ ਚਾਹੀਦਾ ਹੈ। ਹੁਣ ਇਥੇ ਦੋ-ਚਾਰ ਕਮੇਟੀਆਂ ਦਾ ਜ਼ਿਕਰ ਕੀਤਾ ਗਿਆ ਕੁਝ ਸੱਜਣਾ ਨੇ ਅੰਮ੍ਰਿਤਸਰ ਦੀ ਕਮਟੀ ਦਾ ਵੀ ਜ਼ਿਕਰ ਕੀਤਾ ਪਰ, ਸਪੀਕਰ ਸਾਹਿਬ, ਜੇ ਲਿਸਟ ਦੇਖੀਏ ਤਾਂ ਪਤਾ ਲਗੇਗਾ ਕਿ 89 ਕਮੇਟੀਆਂ ਪੰਜਾਬ ਦੀਆਂ ਐਸੀਆਂ ਹਨ ਜਿਹੜੀਆਂ ਸੁਪਰਸੀਡ ਕੀਤੀਆਂ ਗਈਆਂ। 75 ਦੇ ਕਰੀਬ ਤਾਂ ਸਿਰਫ

[ਸਰਦਾਰ ਉਮਰਾਓ ਸਿੰਘ ]

ਸੱਤਵੇਂ ਮਹੀਨੇ ਵਿਚ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ ਉਦੋਂ ਸੁਪਰਸੀਡ ਕਰ ਦਿੱਤੀਆਂ ਗਈਆਂ, ਉਨ੍ਹਾਂ ਵਿਚ ਕਈਆਂ ਦੀ ਇਲੈਕਸ਼ਨ ਡਿਯੂ ਸੀ ਅਤੇ ਕਈਆਂ ਦੀ ਡਿਯੂ ਨਹੀਂ ਸੀ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਸਾਡੇ ਦੇਸ਼ ਦਾ ਜੋ ਡੈਮੋਕਰੈਟਿਕ ਸਿਸਟਮ ਹੈ ਉਹ ਕਾਇਮ ਰੱਖਣਾ ਚਾਹੀਦਾ ਹੈ; ਭਾਵੇਂ ਇਲੈਕਸ਼ਨ ਲੋਕਲ ਬਾਡੀਜ਼ ਦੀਆਂ ਹਨ ਭਾਵੇਂ ਕਾਰਪੋਰੇਸ਼ਨਾਂ ਦੀਆਂ ਹਨ ਅਤੇ ਭਾਵੇਂ ਪੰਚਾਇਤਾਂ ਦੀਆਂ ਹਨ, ਡੈਮੋਕਰੈਟਿਕ ਸਿਸਟਮ ਨੂੰ ਕਾਇਮ ਰੱਖਣ ਵਾਸਤੇ ਉਥੇ ਇਲੈਕਸ਼ਨਜ਼ ਕਰਵਾਉਣੀਆਂ ਚਾਹੀਦੀਆਂ ਹਨ। ਇਹ ਸਾਡਾ ਫਰਜ਼ ਬਣਦਾ ਹੈ ਔਰ ਖਾਸ ਤੌਰ ਤੇ ਉਸ ਸਰਕਾਰ ਦਾ ਜਿਹੜੀ ਆਪਣੇ ਆਪ ਨੂੰ ਡੈਮੋਕਰੈਟਿਕ ਸਰਕਾਰ ਹੋਣ ਦਾ ਦਾਅਵਾ ਕਰਦੀ ਹੈ ਔਰ ਕਹਿੰਦੀ ਹੈ ਕਿ ਅਸੀਂ ਡੈਮੋਕਰੇਸੀ ਨੂੰ ਕਾਇਮ ਰੱਖਣ ਵਾਸਤੇ ਮੋਰਚੇ ਲਾਏ ਸੀ। ਸਪੀਕਰ ਸਾਹਿਬ, ਜਿਸ ਤਰ੍ਹਾਂ ਚੀਮਾ ਸਾਹਿਬ ਨੇ ਕਿਹਾ ਹੈ ਉਹ ਬਿਲਕੁਲ ਠੀਕ ਕਿਹਾ ਹੈ ਕਿ ਉਥੇ ਜਿਹੜੇ ਈ.ਓਜ਼. ਹਨ ਜਾਂ ਸਰਕਾਰੀ ਅਫ਼ਸਰ ਹਨ ਉਨ੍ਹਾਂ ਦੇ ਖ਼ਿਲਾਫ਼ ਬਹੁਤ ਸ਼ਕਾਇਤਾਂ ਹਨ ਔਰ ਇਨ੍ਹਾਂ ਦੇ ਆਪਣੇ ਸਰਕਾਰੀ ਪਾਰਟੀ ਦੇ ਮੈਂਬਰ ਸਾਹਿਬਾਨ ਵਲੋਂ ਇਤਰਾਜ਼ ਰੇਜ਼ ਕੀਤੇ ਗਏ ਹਨ। ਜੇ, ਸਪੀਕਰ ਸਾਹਿਬ, ਹਿੰਦੁਸਤਾਨ ਦੀਆਂ 10-11 ਅਸੈਂਬਲੀਆਂ ਵਿਚ ਇਕ ਮਹੀਨੇ ਵਿਚ ਇਲੈਕਸ਼ਨਜ਼ ਕਰਾਏ ਜਾ ਸਕਦੇ ਹਨ ਤਾਂ ਪੰਜਾਬ ਦੀਆਂ ਮਿਉਂਸਪਲ ਕਮੇਟੀਆਂ ਦੀਆਂ ਇਲੈਕਸ਼ਨਜ਼ ਕਿਉਂ ਨਹੀਂ ਹੋ ਸਕਦੀਆਂ? ਇਸ ਲਈ ਮੇਰੀ ਗੁਜਾਰਿਸ਼ ਹੈ ਕਿ ਡੈਮੋਕਰੈਟਿਕ ਸੈਟ ਅੱਪ ਨੂੰ ਕਾਇਮ ਰਖਣ ਵਾਸਤੇ ਇਹ ਇਲੈਕਸ਼ਨਾਂ ਜਲਦੀ ਤੋਂ ਜਲਦੀ ਕਰਵਾਉਣੀਆਂ ਚਾਹੀਦੀਆਂ ਹਨ। ਫਿਰ ਕਈ ਜਗ੍ਹਾ, ਸਪੀਕਰ ਸਾਹਿਬ, ਜਿਥੇ ਇਨ੍ਹਾਂ ਨੂੰ ਸੂਟ ਕਰਦਾ ਸੀ ਉਥੇ ਇਨ੍ਹਾਂ ਨੇ ਨੋਟੀਫਾਈਡ ਏਰੀਆ ਕਮੇਟੀਆਂ ਬਣਾ ਦਿੱਤੀਆਂ। ਜਿਸ ਤਰ੍ਹਾਂ ਗੁਰਾਇਆ ਨੋਟੀਫਾਈਡ ਏਰੀਆ ਕਮੇਟੀ ਕਾਇਮ ਕਰ ਦਿੱਤੀ। ਉਥੇ ਦੇ ਲੋਕ ਬੜੇ ਅਗਾਂਹ ਵਧੂ ਹਨ, ਉਹ ਪ੍ਰੋਗਰੈਸਿਵ ਕਸਬਾ ਹੈ, ਇੰਡਸਟਰੀਅਲ ਏਰੀਆ ਹੈ ਔਰ ਉਥੇ ਦੀ ਨੋਟੀਫਾਈਡ ਏਰੀਆ ਕਮੇਟੀ ਨੂੰ ਪ੍ਰਾਪਰ ਮਿਉਂਸਪਲ ਕਮੇਟੀ ਵਿਚ ਕਨਵਰਟ ਕਰਕੇ ਜਲਦੀ ਤੋਂ ਜਲਦੀ ਇਲੈਕਸ਼ਨ ਕਰਵਾਉਣੀ ਚਾਹੀਦੀ ਹੈ।

ਫਿਰ, ਸਪੀਕਰ ਸਾਹਿਬ, ਇਥੇ ਕਈ ਸਾਥੀਆਂ ਨੇ ਪੰਚਾਇਤਾਂ ਦੀ ਇਲੈਕਸ਼ਨ ਦਾ ਜ਼ਿਕਰ ਕੀਤਾ ਹੈ ਮੈਂ ਉਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ। ਮਾਰਕਫੈਡ ਦਾ ਇਥੇ ਜ਼ਿਕਰ ਆਉਂਦਾ ਹੈ। ਉਹ ਇਕ ਬਹੁਤ ਵੱਡਾ ਅਦਾਰਾ ਹੈ। ਉਸ ਨੇ ਕਾਟਨ, ਪਟੈਟੋਜ਼ ਆਦਿ ਖ਼ਰੀਦਣ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਮਾਰਕਫੈਡ ਦੇ ਬੋਰਡ ਦੀ ਮਿਆਦ ਖ਼ਤਮ ਹੋ ਗਈ ਤਾਂ ਉਥੇ ਵੀ ਇਨ੍ਹਾਂ ਨੇ ਐਡਮਨਿਸਟਰੇਟਰ ਲਗਾ ਦਿੱਤਾ। ਜਿਸ ਅਦਾਰੇ ਨੇ ਪੰਜਾਬ ਦੇ ਲੋਕਾਂ ਦੀ ਇਤਨੀ ਸੇਵਾ ਕਰਨੀ ਹੈ ਉਥੇ ਵੀ ਇਲੈਕਸ਼ਨ ਨਹੀਂ ਕਰਵਾਉਂਦੇ ਅਤੇ ਉਥੇ ਵੀ ਐਡਮਨਿਸਟਰੇਟਰ ਇਨ੍ਹਾਂ ਨੇ ਲਗਾ ਦਿੱਤਾ। ਇਸ ਤੋਂ ਵੱਧ ਅਨਡੈਮੋਕਰੇਟਿਕ ਗੱਲ ਹੋਰ, ਸਪੀਕਰ ਸਾਹਿਬ, ਕੀ ਹੋ ਸਕਦੀ ਹੈ। ਸਪੀਕਰ ਸਾਹਿਬ, ਜੇ ਇਨ੍ਹਾਂ ਦੀਆਂ ਨੌਮੀਨੇਸ਼ਨਜ਼ ਦੇਖੀਆਂ ਜਾਣ ਤਾਂ ਤੁਹਾਨੂੰ ਪਤਾ ਲਗੇਗਾ। ਢੀਂਡਸਾ ਸਾਹਿਬ ਹੁਣ ਉਠ ਕੇ ਚਲੇ ਗਏ ਹਨ, ਉਨ੍ਹਾਂ ਨੇ ਇਕ ਟੂਰਿਜ਼ਮ ਕਾਰਪੋਰੇਸ਼ਨ ਬਣਾਈ ਅਤੇ ਉਸ ਕਾਰਪੋਰੇਸ਼ਨ ਦਾ ਮੈਨੇਜਿੰਗ ਡਾਇਰੈਕਟਰ ਇਕ ਸੁਪਰਡੈਂਟ ਜੇਲ੍ਹ ਨੂੰ ਲਗਾ ਦਿੱਤਾ। ਅਗੇ ਰਾਜਿਆਂ ਮਹਾਰਾਜਿਆਂ ਵੇਲੇ ਇਹ ਗੱਲ ਤਾਂ ਸੁਣਦੇ ਸੀ ਕਿ ਇਕ ਸਲੋਤਰੀ ਜਿਹੜਾ ਹੈ ਉਸ ਨੂੰ ਸੁਪਰਡੈਂਟ ਪੁਲਿਸ ਬਣਾ ਦਿਓ। ਇਨ੍ਹਾਂ ਨੂੰ ਕੋਈ ਸਿਆਣਾ ਆਦਮੀ ਜਿਸ ਨੂੰ ਕੋਈ ਇਸ ਗਲ ਦਾ ਤਜਰਬਾ ਹੁੰਦਾ ਉਸ ਨੂੰ ਉਥੇ ਲਾਉਣਾ ਚਾਹੀਦਾ ਸੀ ਪਰ ਲਾ ਕੌਣ ਦਿੱਤਾ, ਇਕ ਜੇਲ੍ਹ ਦਾ ਸੁਪਰਡੈਂਟ। (ਵਿਘਨ) ਇਸ ਕਰਕੇ, ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜਿਥੇ ਇਸ ਤਰ੍ਹਾਂ ਦੇ ਬੰਦੇ ਲਗੇ ਹੋਏ ਹਨ, ਐਡਮਨਿਸਟਰੇਟਰਜ਼ ਲਗੇ ਹੋਏ ਹਨ, ਉਨ੍ਹਾਂ ਨੂੰ ਹਟਾ ਕੇ ਡੈਮੋਕਰੇਸੀ ਦੇ ਸੈੱਟ ਅੱਪ ਨੂੰ ਰੈਸਟੋਰ ਕਰੋ ਤਦ ਹੀ ਪੰਜਾਬ ਦਾ ਕੋਈ ਭਲਾ ਹੋ ਸਕੇਗਾ। ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.): ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਜੀ ਨੇ ਜੋ ਆਰਡੀਨੈਂਸ ਨੂੰ ਕਾਨੂੰਨ ਬਣਾਉਣ ਦਾ ਬਿਲ ਪਸ਼ ਕੀਤਾ ਹੈ, ਇਹ ਬੜੀ ਚੰਗੀ ਗੱਲ ਹੈ ਜੇ ਇਹ ਜੂਨ, 1979 ਤੱਕ ਚੋਣਾਂ ਕਰਵਾ ਦੇਣ। ਚਾਹੀਦਾ ਤਾਂ ਇਹ ਸੀ ਕਿ ਜਦੋਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਸਨ ਉਸ ਦੇ ਨਾਲ ਹੀ ਮਿਉਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਦਿੰਦੇ ਪਰ ਹੁਣ ਜਿਹੜਾ ਇਹ ਕਹਿੰਦੇ ਹਨ ਕਿ 30 ਜੂਨ ਤਕ ਕਰਵਾ ਦੇਵਾਂਗੇ, ਪਹਿਲਾਂ ਇਨ੍ਹਾਂ ਨੇ 31 ਦਸਬਰ ਤਕ ਕਿਹਾ ਸੀ ਕਿ ਕਰਵਾ ਦੇਵਾਂਗੇ ਹੁਣ ਉਸ ਤਰ੍ਹਾਂ ਦੀ ਗੱਲ ਨਾ ਹੋਵੇ, 30 ਜੂਨ ਤੋਂ ਪਹਿਲਾਂ ਪਹਿਲਾਂ ਇਨਾਂ ਨੂੰ ਇਲੈਕਸ਼ਨ ਕਰਵਾ ਦੇਣੇ ਚਾਹੀਦੇ ਹਨ। ਜੇ ਪਿਛਲੇ ਸਮਿਆਂ ਨੂੰ, ਸਪੀਕਰ ਸਾਹਿਬ, ਦੇਖੀਏ ਤਾਂ ਪਤਾ ਲਗੇਗਾ ਕਿ ਸਾਡੇ ਕਾਂਗਰਸੀ ਭਰਾਵਾਂ ਦੀ ਵੀ ਆਦਤ ਬਣ ਚੁੱਕੀ ਸੀ ਕਿ ਭਾਵੇਂ ਕੋਈ ਕੋਆਪਰੇਟਿਵ ਅਦਾਰਾ ਹੋਵੇ, ਕੋਈ ਮਿਉਂਸਪਲ ਕਮੇਟੀ ਹੋਵੇ ਜਾਂ ਮਾਰਕਿਟ ਕਮੇਟੀ ਹੋਵੇ, ਉਥੇ ਪ੍ਰਬੰਧਕ ਲਗਾਈ ਚਲੋ। ਮੈਂ ਇਕ ਵਾਰੀ ਕਿਹਾ ਸੀ ਕਿ ਅਸੈਂਬਲੀ ਦੇ ਵਿਚ ਵੀ ਲਾ ਲਓ। ਕਿਤੇ ਹੁਣ ਉਹ ਗੱਲ ਨਾ ਹੋਵੇ ਔਰ ਇਹ 30 ਜੂਨ ਤੋਂ ਪਹਿਲਾਂ ਪਹਿਲਾਂ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ।

ਬਾਕੀ, ਸਪੀਕਰ ਸਾਹਿਬ, ਇਕ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਇਲੈਕਸ਼ਨਾਂ ਜਿਹੜੀਆਂ ਹੋਣੀਆਂ ਹਨ ਉਸ ਦੇ ਲਈ ਪੰਜਾਬ ਦੇ ਵਿਚ ਨੌਜਵਾਨਾਂ ਦੀ ਇਹ ਪੁਰ ਜ਼ੋਰ ਮੰਗ, ਕਿ ਮਿਉਂਸਪਲ ਕਮੇਟੀ ਦੀਆਂ ਚੋਣਾਂ ਵਿਚ 18 ਸਾਲ ਦੀ ਉਮਰ ਦੇ ਨੌਜਵਾਨ ਨੂੰ ਵੋਟ ਦਾ ਹੱਕ ਹੋਣਾ ਚਾਹੀਦਾ ਹੈ, ਮੈਂ ਸਮਝਦਾ ਹਾਂ ਕਿ ਇਹ ਜਾਇਜ਼ ਗੱਲ ਹੈ ਅਤੇ ਉਨ੍ਹਾਂ ਨੂੰ ਇਹ ਹੱਕ ਦੇ ਦੇਣਾ ਚਾਹੀਦਾ ਹੈ, ਪੱਛਮੀ ਬੰਗਾਲ ਦੀ ਸਰਕਾਰ ਹੈ, ਹਰਿਆਣਾ ਦੀ ਸਰਕਾਰ ਹੈ, ਹਿਮਾਚਲ ਦੀ ਸਰਕਾਰ ਹੈ ਅਤੇ ਇਸੇ ਤਰ੍ਹਾਂ ਮੱਧ ਪ੍ਰਦੇਸ਼ ਦੀ ਸਰਕਾਰ ਹੈ ਇਨ੍ਹਾਂ ਸਾਰਿਆਂ ਨੇ ਇਹ ਹੱਕ ਦੇ ਦਿੱਤਾ ਹੈ ਅਤੇ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਵੀ ਦੇ ਦੇਣਾ ਚਾਹੀਦਾ ਹੈ। ਸ਼ਹਿਰਾਂ ਵਿਚ ਗ਼ਰੀਬ ਲੋਕਾਂ ਦੇ ਛੋਟੇ ਛੋਟੇ ਮਸਲੇ ਹੁੰਦੇ ਹਨ ਤਾਂ ਕਿ ਉਹ ਇਨ੍ਹਾਂ ਨੂੰ ਹੱਲ ਕਰਵਾਉਣ ਲਈ ਆਪਣੇ ਨੁਮਾਇੰਦਿਆਂ ਕੋਲ ਜਾ ਕੇ ਹੱਲ ਕਰਵਾ ਸਕਨ। (ਵਿਘਨ)

ਇਸੇ ਤਰ੍ਹਾਂ, ਸਪੀਕਰ ਸਾਹਿਬ, ਨੋਟੀਫਾਈਡ ਏਰੀਆ ਕਮੇਟੀਆਂ ਦੀ ਗੱਲ ਮੈਂ ਕਹਿਣਾ ਚਾਹੁਦਾ ਹਾਂ। ਕਈ ਥਾਂਵਾ ਤੇ ਮੈਂਬਰ ਨਾਮਜ਼ਦ ਕਰ ਦਿੱਤੇ ਹਨ ਜਿਸ ਤਰ੍ਹਾਂ ਮੁਲਾਂਪੁਰ ਵਿਚ ਇਨ੍ਹਾਂ ਨੇ ਮੈਂਬਰ ਨਾਮਜ਼ਦ ਕਰ ਦਿੱਤੇ। ਮੈਂ ਕਹਿਣਾ ਚਾਹੰਦਾ ਹਾਂ ਕਿ ਜੇ ਪੰਚਾਇਤ ਨਹੀਂ ਬਣਾਉਣੀ ਤਾਂ ਨੋਟੀਫਾਈਡ ਏਰੀਆ ਕਮੇਟੀ ਹੀ ਬਣਾ ਦਿਓ। ਫਿਰ ਘੱਗੇ ਦੀ ਗੱਲ ਹੈ ਜੇ ਉਹ ਮਿਉਂਸਪਲ ਕਮੇਟੀ ਪ੍ਰਾਪਰ ਨਹੀਂ ਬਣਾਉਣੀ ਤਾਂ ਉਹ ਨੋਟੀਫਾਈਡ ਏਰੀਆ ਕਮੇਟੀ ਪੰਚਾਇਤ ਵਿਚ ਬਦਲ ਦਿਓ। ਮੈਂ ਸਮਝਦਾ ਹਾਂ ਕਿ ਇਹ ਮੰਗ ਪਰਵਾਨ ਕਰ ਲੈਣੀ ਚਾਹੀਦੀ ਹੈ। ਇਸੇ ਤਰ੍ਹਾਂ ਮਾਛੀਵਾੜਾ ਕਾਮਰੇਡ ਦਲੀਪ ਸਿਘ ਦੇ ਹਲਕੇ ਵਿਚ ਹੈ, ਉਹ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤੀ। ਉਨ੍ਹਾਂ ਲੋਕਾਂ ਵਿਚ ਇਸ ਤੇ ਬੜੀ ਰਿਜ਼ੈਂਟਮੈਂਟ ਹੈ। ਇਸ ਗੱਲ ਦਾ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ ਨਾਮਜ਼ਦਗੀ ਕਿਸੇ ਕਿਸਮ ਦੀ ਵੀ ਹੈ ਚਾਹੇ ਉਹ ਮਿਉਂਸਪਲ ਕਮੇਟੀਆਂ ਵਿਚ ਹੈ, ਚਾਹੇ ਉਹ ਮਾਰਕਿਟ ਕਮੇਟੀਆਂ ਵਿਚ ਹੈ ਅਤੇ ਚਾਹੇ ਕੋਈ ਕਿਸੇ ਹੋਰ ਅਦਾਰੇ ਵਿਚ ਹੈ, ਉਹ ਬੰਦ ਕਰਨੀ ਚਾਹੀਦੀ ਹੈ। ਸਾਰਿਆਂ ਦੀਆਂ ਇਲੈਕਸ਼ਨਾਂ ਪ੍ਰਾਪਰ ਕਰਵਾਓ ਤਾਂ ਕਿ ਕੰਮ ਠੀਕ ਤਰੀਕੇ ਨਾਲ ਚਲ ਸਕੇ। (ਘੰਟੀ) ਜਿਹੜੇ ਇਲੈਕਟ ਹੋ ਕੇ ਲੋਕ ਆਉਣਗੇ ਉਹ ਲੋਕਾਂ ਦੇ, ਮੁਲਾਜ਼ਮਾਂ ਦੇ ਮਸਲੇ ਹਲ ਕਰ ਸਕਣਗ। (ਘੰਟੀ) (ਵਿਘਨ) ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਪੀਕਰ ਸਾਹਿਬ, ਆਪ ਦਾ ਧਨਵਾਦ ਕਰਦਾ ਹਾਂ।

## EXTENSION OF TIME OF THE SITTING

**Mr. Speaker:** If the House agrees the time of the House may be extended by fifteen minutes.

**Voices:** Yes, yes.

The time of the sitting of the House is extended by 15 minutes.

---

## RESOLUTION UNDER ARTICLE 213 (2) (a) OF THE CONSTITUTION OF INDIA DISAPPROVING THE PUNJAB MUNICIPAL (SECOND AMENDMENT) ORDINANCE, 1978 (PUNJAB ORDINANCE NO. 17 OF 1978)

## AND

## THE PUNJAB MUNICIPAL (AMENDMENT) BILL, 1979 (*Resumption*)

ਸ੍ਰੀ ਰਮੇਸ਼ ਚੰਦਰ (ਜਲੰਧਰ ਉਤਰੀ : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਲੈਕਸ਼ਨ ਜਲਦੀ ਹੋ ਜਾਂਦੀਆ ਤਾਂ ਅਛਾ ਸੀ ਪਰ ਕਈ ਦਫਾ ਕਈ ਮੁਸ਼ਕਲਾਤਾਂ ਹੁੰਦੀਆਂ ਹਨ, ਇਸ ਲਈ ਮੈਨੂੰ ਪੂਰੀ ਆਸ ਹੈ ਕਿ ਜਿਹੜਾ ਵਜ਼ੀਰੇ ਖਜ਼ਾਨਾ ਨੇ ਹੁਣ ਆਖਰੀ ਵਾਇਦਾ ਕੀਤਾ ਹੈ, ਉਸ ਨੂੰ ਜ਼ਰੂਰ ਪੂਰਾ ਕਰਨਗੇ । (ਥੰਪਿੰਗ) (ਹਾਸਾ) 10 ਜੂਨ ਦੀ ਜਿਹੜੀ ਡੇਟ ਇਲੈਕਸ਼ਨ ਵਾਸਤੇ ਹੈ, ਇਹ ਹੁਣ ਫਾਈਨਲ ਹੀ ਸਮਝਣੀ ਚਾਹੀਦੀ ਹੈ । ਇਥੇ, ਸਪੀਕਰ ਸਾਹਿਬ, ਵਾਰ ਵਾਰ ਇਸ ਗੱਲ ਦਾ ਜ਼ਿਕਰ ਆਉਂਦਾ ਹੈ ਕਿ 10-12 ਸਾਲ ਹੋ ਗਏ ਹਨ ਇਲੈਕਸ਼ਨਾਂ ਨਹੀਂ ਕਰਵਾਈਆਂ, ਮੈਂ ਸਮਝਦਾ ਹਾਂ ਕਿ ਸਾਨੂੰ ਇਨ੍ਹਾਂ ਦੀ ਇਸ ਅਨਡੈਮੋਕਰੈਟਿਕ ਰਵਾਇਤ ਨੂੰ ਫਾਲੋ ਨਹੀਂ ਕਰਨਾ ਚਾਹੀਦਾ । ਇਹ ਤਾਂ ਕਹਿੰਦੇ ਸਨ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਵੀ ਨਹੀਂ ਹੋਣੀਆਂ ਔਰ ਉਹ ਇਲੈਕਸ਼ਨਾਂ ਵੀ ਹੋ ਗਈਆਂ । ਜਿਸ ਤਰ੍ਹਾਂ ਪੰਜਾਬ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਹਨ ਉਸੇ ਤਰ੍ਹਾਂ ਲੋਕਲ ਬਾਡੀਜ਼ ਦੀਆਂ ਵੀ ਇਲੈਕਸ਼ਨਾਂ ਹੋਣਗੀਆਂ ਔਰ ਇਹ 10 ਜੂਨ ਫਾਈਨਲ ਡੇਟ ਹੋਵੇਗੀ । ਮੈਂ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੀ ਖਿਦਮਤ ਵਿਚ 2 ਗੱਲਾਂ ਕਹਿਣਾ ਚਾਹੁੰਦਾ ਹਾਂ । ਇਕ ਕਾਂਗਰਸ ਨੇ ਸਭ ਤੋਂ ਵਾਸਤੇ ਬਿਦਤ ਛਡ ਦਿੱਤੀ ਕਿ ਮਿਊਂਸਪਲ ਕਮੇਟੀਆਂ ਵਿਚ ਕੋਆਪਸ਼ਨ ਦਾ ਸਿਸਟਮ ਕਰ ਦਿੱਤਾ । ਮਿਊਂਸਪਲ ਕਮਿਸ਼ਨਰ ਕੋਆਪਟ ਕਰਦੇ ਹਨ । ਇਕ ਮੈਂਬਰ ਦੀ ਮੈਜਾਰਿਟੀ ਆ ਗਈ ਔਰ ਉਹ ਤਿੰਨ ਮੈਂਬਰ ਕੋਆਪਟ ਕਰਕੇ ਮੈਜਾਰਿਟੀ ਵਧਾ ਲੈਂਦੇ ਹਨ, ਆਪਣੀ ਅਕਸਰੀਅਤ ਵਧਾ ਲੈਂਦੇ ਹਨ । ਮੈਂ ਸਮਝਦਾ ਹਾਂ ਕਿ ਇਹ ਬੜਾ ਗਲਤ ਤਰੀਕਾ ਹੈ । ਇਹ ਅੱਜ ਤਕ ਕਦੇ ਨਹੀਂ ਸੀ ਹੋਇਆ, ਇਨ੍ਹਾਂ ਦੇ (ਅਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਰਾਜ ਵਿਚ ਹੀ ਹੋਇਆ ਹੈ, ਇਸ ਨੂੰ ਜ਼ਰੂਰ ਖਤਮ ਕਰਨਾ ਚਾਹੀਦਾ ਹੈ । ਔਰ ਪ੍ਰਾਪਰਲੀ ਡੈਮੋਕਰੈਟਿਕ ਵੇ ਨਾਲ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਆਪਣੇ ਬਜਟ ਵਿਚ ਡੀਸੈਂਟਰਲਾਈਜ਼ੇਸ਼ਨ ਆਫ ਪਾਵਰਜ਼ ਦੇ ਸਿਲਸਿਲੇ ਵਿਚ ਕਿਹਾ ਹੈ ਕਿ ਕੁਝ ਪਾਵਰਜ਼ ਛੱਡ ਕੇ ਬਾਕੀ ਸਭ ਐਗਜ਼ੈਕਟਿਵ ਨੂੰ ਦੇ ਦਿਤੀਆਂ ਹਨ । ਲੇਕਿਨ ਮਿਊਂਸਪਲ ਕਮੇਟੀਆਂ ਦੀਆਂ ਪਾਵਰਜ਼ ਡੀਸੈਂਟਰਲਾ-ਈਜ਼ ਕਰਨ ਦੀ ਬਜਾਏ ਸੈਂਟਰਲਾਈਜ਼ ਕਰ ਦਿਤੀਆਂ ਹਨ । ਨੌਕਰੀਆਂ ਦੇ ਸਿਲਸਿਲੇ ਵਿਚ ਪਹਿਲਾਂ ਕਮੇਟੀਆਂ ਵਾਲੇ ਆਪ ਮੁਲਾਜ਼ਮ ਰਖ ਸਕਦੇ ਸਨ ਪਰ ਹੁਣ ਅਗਰ ਕਿਸੇ ਨੂੰ ਲਾਉਣਾ ਹੋਵੇ ਤਾਂ ਉਪਰੋਂ ਮਨਜ਼ੂਰੀ ਲੈਣੀ ਪੈਂਦੀ ਹੈ, ਇਹ ਠੀਕ ਨਹੀਂ । ਜਿਥੇ ਹੋਰ ਪਾਸੇ ਡੀਸੈਂਟਰਲਾਈਜ਼ੇਸ਼ਨ ਦੀ ਗੱਲ

ਕਰਦੇ ਹਨ ਉਥੇ ਇਧਰ ਵੀ ਧਿਆਨ ਦੇਣ ਤਾਂ ਕਿ ਮਿਉਂਸਪਲ ਕਮੇਟੀਆਂ ਆਪਣੇ ਤੌਰ ਤੇ ਕੰਮ ਕਰ ਸਕਣ । ਮੈਂ ਇਨਾਂ ਕਹਿੰਦਾ ਹੋਇਆਂ ਇਹ ਕਹਾਂਗਾ ਕਿ ਵਕਤ ਸਿਰ, ਇਨ੍ਹਾਂ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਾ ਦੇਣੀਆਂ ਚਾਹੀਦੀਆਂ ਹਨ ।

ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ): ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾਂ ਹੋਇਆਂ ਇਨਾਂ ਹੀ ਕਹਿਣਾ ਚਾਹੁੰਦਾ ਹਾਂ ਕਿ ਇਲੈਕਸ਼ਨਾਂ ਜਿਹੜੀਆਂ ਪੋਸਟਪੋਨ ਹੋਈਆਂ ਉਸ ਟਾਪਕ ਤੇ ਗੱਲਾਂ ਬਹੁਤ ਹੋਈਆਂ ਹਨ, ਇਨ੍ਹਾਂ ਨੇ (ਵਿਰੋਧੀ ਪਾਰਟੀ ਵਲ ਇਸ਼ਾਰਾ) ਕਿਹਾ ਹੈ ਕਿ ਇਹ ਡੇਮੋਕਰੇਸੀ ਦੇ ਮੁੱਦਈ ਹਨ ਕਿਉਂ ਇਲੈਕਸ਼ਨਾਂ ਪੋਸਟਪੋਨ ਕੀਤੀਆਂ ਹਨ । ਵਾਕਈ ਨਹੀਂ ਹੋਣੀਆਂ ਚਾਹੀਦੀਆਂ ਸਨ, ਹੁਣ ਹੋ ਜਾਣੀਆਂ ਚਾਹੀਦੀਆਂ ਹਨ । ਰਮੇਸ਼ ਜੀ ਨੇ ਜੋ ਕੁਝ ਕਿਹਾ ਹੈ ਮੈਂ ਤਕਰੀਬਨ ਉਨ੍ਹਾਂ ਸਾਰੀਆਂ ਗੱਲਾਂ ਦੀ ਤਾਈਦ ਕਰਦਾ ਹਾਂ ਅਤੇ ਮੈਂ ਵੀ ਉਹੀ ਕਹਿਣਾ ਚਾਹੁੰਦਾ ਸੀ ।

ਇਥੇ ਕਿਹਾ ਗਿਆ ਕਿ ਜੇਲ ਦੇ ਸੁਪਰਡੰਟ ਨੂੰ ਖੇਡਾਂ ਦਾ ਇਨਚਾਰਜ ਲਗਾ ਦਿਤਾ ਗਿਆ । ਉਹ ਤਾਂ ਅਨਪੜ੍ਹ ਨਹੀਂ ਲੇਕਿਨ ਇਨ੍ਹਾਂ ਨੇ ਇਕ ਅਨਪੜ੍ਹ ਨੂੰ ਡਾਕਟਰ ਆਫ ਲਿਟਰੇਚਰ ਦੀ ਡਿਗਰੀ ਦੇ ਦਿਤੀ । ਇਹ ਨਾਮਾਕੂਲੀਅਤ ਦੀ ਇਨਤਹਾ ਨੂੰ ਛੂਹ ਚੁਕੇ ਹਨ । ਜੇ ਕੋਈ ਆਦਮੀ ਹੋਰ ਕਹੇ, ਜਿਹੜਾ ਡੈਮੋਕਰੇਸੀ ਵਿਚ ਵਿਸ਼ਵਾਸ਼ ਰਖਦਾ ਹੈ ਤਾ ਤੇ ਗੱਲ ਮੰਨੀ ਜਾ ਸਕਦੀ ਹੈ, ਪਰ ਇਨ੍ਹਾਂ ਦੀ ਕੋਈ ਗੱਲ ਜੱਚਦੀ ਨਹੀਂ ਹੈ । ਇਨ੍ਹਾਂ ਨੇ ਤਾਂ ਇਕ ਨਾਮਾਕੂਲ ਨੂੰ ਸਾਰੀਆਂ ਪਾਵਰਜ਼ ਦੇ ਦਿਤੀਆਂ, ਅੱਜ ਜਿਹੜਾ ਆਪਣੀ ਕਾਰਕਰਦਗੀ ਦੇ ਕਾਰਨ 2 ਸਾਲਾਂ ਦੀ ਸਜਾ ਭੁਗਤ ਰਿਹਾ ਹੈ । ਇਹ ਲੋਕ ਡੈਮੋਕਰੇਸੀ ਦੀ ਗੱਲ ਕਰਦੇ ਹਨ । ਇਨ੍ਹਾਂ ਨੂੰ ਤਾਂ ਕੁਝ ਸੋਚ ਕੇ ਬੋਲਣਾ ਚਾਹੀਦਾ ਹੈ ।

ਤੀਸਰੀ ਗੱਲ ਮੈਂ ਪਾਵਰਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਔਰ ਮੈਂ ਉਸ ਦੀ ਤਾਈਦ ਕਰਦਾ ਹਾਂ । ਰਮੇਸ਼ ਜੀ ਨੇ ਜੋ ਕੁਝ ਕਿਹਾ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਮਿਉਂਸਪਲ ਕਮੇਟੀਆਂ ਨੂੰ ਪਾਵਰਜ਼ ਦੇਣੀਆਂ ਚਾਹੀਦੀਆਂ ਹਨ ।

ਵਿਤ ਮੰਤਰੀ (ਸਰਦਾਰ ਬਲਵੰਤ ਸਿੰਘ): ਸਪੀਕਰ ਸਾਹਿਬ, ਇਹ ਮਿਉਂਸਪਲ ਕਮੇਟੀਆਂ ਦਾ ਲਿਮਟਿਡ ਜਿਹਾ ਅਮੈਂਡਿੰਗ ਬਿਲ ਹੈ । ਮੈਂ ਸਾਰੇ ਸੱਜਣਾਂ ਨੂੰ ਸੁਣਿਆ ਹੈ ਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੌਜੂਦਾਂ ਗੌਰਮਿੰਟ ਦੀ ਕੋਈ ਇੰਟੈਨਸ਼ਨ ਨਹੀਂ ਕਿ ਇਲੈਕਸ਼ਨਜ਼ ਨਾ ਹੋਣ । ਅਸੀਂ ਤਾਂ ਇਲੈਕਸ਼ਨ ਲਈ ਵਚਨ ਬੱਧ ਹਾਂ । ਪਹਿਲਾਂ ਜਦੋਂ ਅਸੀਂ ਆਏ ਸੀ ਉਦੋਂ ਵੀ ਕਈ ਮਿਉਂ-ਸਪਲ ਕਮੇਟੀਆਂ ਦੇ ਇਲੈਕਸ਼ਨਜ਼ ਡਿਊ ਸਨ, ਅਸੀਂ ਉਹ ਕਰਵਾਏ ਸੀ । ਹੁਣ ਵੀ ਅਸੀਂ ਬਹੁਤ ਸਾਰੀਆਂ ਕਮੇਟੀਆਂ ਵਿਚ ਫੌਰੀ ਤੌਰ ਤੇ ਵਾਰਡਜ਼ ਵਗੈਰਾ ਬਣਾਏ ਹਨ ਅਤੇ ਤਿਆਰੀਆਂ ਕੀਤੀਆਂ ਤੇ ਅਸੀਂ ਚਾਹੁੰਦੇ ਸੀ ਕਿ ਯਕਦਮ ਇਲੈਕਸ਼ਨਜ਼ ਕਰਵਾਏ ਜਾਣ । ਉਸ ਤੋਂ ਬਾਅਦ ਪੰਜਾਬ ਦੇ ਵਿਚ ਕੁਝ ਟੈਨਸ਼ਨ ਹੋ ਗਈ ਅਤੇ 40 ਮਿਉਂਸਪਲ ਕਮੇਟੀਆਂ ਦੀਆਂ ਚੋਣਾਂ ਜਿਨ੍ਹਾਂ ਦੀ ਡੇਟ ਫਿਕਸ ਕੀਤੀ ਹੋਈ ਸੀ ਉਹ ਮੁਲਤਵੀ ਕਰਨੀ ਪਈ । ਅਸੀਂ ਚਾਹੁੰਦੇ ਹਾਂ ਕਿ ਹਰ ਇਕ ਨੂੰ ਪੂਰਾ ਮੌਕਾ ਦਿਤਾ ਜਾਏ ਔਰ ਪੂਰੀ ਫਰੀਡਮ ਹਰ ਇਕ ਨੂੰ ਦੇ ਕੇ ਇਲੈਕਸ਼ਨਜ਼ ਕਰਵਾਈਆਂ ਜਾਣ । ਇਸ ਕਰਕੇ ਜਿਹੜਾ ਜਨਵਰੀ ਔਰ ਫਰਵਰੀ ਵਿਚ ਪ੍ਰੋਗਰਾਮ ਬਣਾਇਆ ਸੀ ਇਲੈਕਸ਼ਨਜ਼ ਕਰਵਾਉਣ ਦਾ ਉਹ ਮੁਲਤਵੀ ਕਰਨਾ ਪਿਆ । ਹੁਣ ਸਾਡੀ ਕੇਬਨਿਟ ਦਾ ਡਿਸੀਜਨ ਹੈ ਕਿ 10 ਜੂਨ ਤਕ ਇਲੈਕਸ਼ਨਜ਼

[ਵਿੱਤ ਮੰਤਰੀ]

ਕਰਾਵਾਂਗੇ । (ਵਿਘਨ) ਕੋਈ ਜਨਤਾ ਪਾਰਟੀ ਅਕਾਲੀ ਪਾਰਟੀ ਤੇ ਹਾਵਿਲ ਨਹੀਂ ਅਤੇ ਨਾ ਹੀ ਅਕਾਲੀ ਪਾਰਟੀ ਜ਼ਨਤਾ ਪਾਰਟੀ ਤੇ ਹਾਵਿਲ ਹੈ । ਅਸੀਂ ਇਲੈਕਸ਼ਨਾਂ ਲਈ ਕਮਿਟਿਡ ਹਾਂ ਜੇ ਕਮਿਟਿਡ ਨਾ ਹੁੰਦੇ ਤਾਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਵੀ ਨਾ ਕਰਵਾਉਂਦੇ। ਤੁਹਾਡੇ ਵਾਂਗ ਨਹੀਂ ਤੁਸੀਂ ਤਾਂ ਪਾਰਲੀਮੈਂਟ ਦੀ ਮਿਆਦ ਵੀ 6 ਸਾਲ ਕਰ ਦਿਤੀ ਅਤੇ ਅਸੈਂਬਲੀਆਂ ਦੀ ਵੀ । ਡਾਂਗ ਸਾਹਿਬ ਅਪੋਜ਼ ਕਰਦੇ ਰਹੇ ਪਰ ਉਨ੍ਹਾਂ ਦੀ ਗਲ ਕਿਸੇ ਸੁਣੀ ਨਹੀਂ, ਹੁਣ ਅਸੀਂ ਇਲੈਕਸ਼ਨਾਂ ਕਰਾਵਾਂਗੇ । ਇਥੇ ਨੋਟੀਫਾਈਡ ਏਰੀਆ ਕਮੇਟੀਆਂ ਬਾਰੇ ਗੱਲ ਹੋਈ ਹੈ। ਸ਼ਾਹਕੋਟ ਨੋਟੀਫਾਈਡ ਏਰੀਆ ਕਮੇਟੀ, ਖੇਮਕਰਨ ਜਿਹੜੀ ਕਿ ਪਹਿਲਾਂ ਮਿਉਂਸਪਲ ਕਮੇਟੀ ਸੀ, ਹਾਲਾਤ ਦੇ ਮੁਤਾਬਕ ਫਿਰ ਉਥੇ ਪੰਚਾਇਤ ਬਣੀ। ਅਸੀਂ ਇਕ ਚੀਜ਼ ਐਕਸਰਸਾਈਜ਼ ਕਰ ਰਹੇ ਹਾਂ ਕਿ ਜਿਹੜੀ ਪੰਚਾਇਤ ਜਾਂ ਨੋਟੀਫਾਈਡ ਏਰੀਆ ਕਮੇਟੀ ਸਰਟਨ ਇਨਕਮ ਦਾ ਟਾਰਗੇਟ ਅਚੀਵ ਕਰ ਲਵੇ ਤਾਂ ਉਹ ਆਟੋਮੈਟਿਕ ਮਿਉਂਸਪਲ ਕਮੇਟੀ ਬਣ ਜਾਵੇ। ਇਹ ਚੀਜ਼ ਅਸੀ ਗੌਰਮਿੰਟ ਦੇ ਹੱਥ ਵਿਚ ਨਹੀਂ ਰਖੀ । ਡਾਂਗ ਸਾਹਿਬ ਨੇ ਨਏਆ ਨੰਗਲ ਅਤੇ ਨੰਗਲ ਟਾਊਨਸ਼ਿੱਪ ਦੀ ਗੱਲ ਮੇਰੇ ਨੋਟਿਸ ਵਿਚ ਲਿਆਂਦੀ ਹੈ, ਇਸ ਤੇ ਵੀ, ਅਸੀਂ ਵਿਚਾਰ ਕਰਾਂਗੇ ਇਹ ਬੜੀ ਅਨ-ਨੈਚੁਰਲ ਡਿਵੀਜ਼ਨ ਹੈ । ਛੇਹਰਟਾ ਵੀ ਪਹਿਲਾਂ ਬੜੀ ਅਨ-ਨੇਚੁਰਲ ਡਿਵੀਜ਼ਨ ਸੀ, ਉਹ ਵੀ ਅਸੀਂ ਠੀਕ ਕਰ ਦਿਤੀ । ਨੰਗਲ ਵੀ ਠੀਕ ਕਰਾਂਗੇ। ਮੈਂ ਬੇਨਤੀ ਕਰਾਂਗਾ ਕਿ ਇਥੇ ਪੰਜਾਬ ਵਿਚ ਤਿੰਨ ਕਾਰਪੋਰੇਸ਼ਨਜ਼ ਬਣਾਈਆਂ ਸੀ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਔਰ ਉਨ੍ਹਾਂ ਲਈ ਇਨ੍ਹਾਂ ਨੇ ਕਾਰਪੋਰੇਸ਼ਨ ਐਕਟ ਬਣਾਇਆ । ਉਸ ਐਕਟ ਦੇ ਵਿਚ ਕੋਈ ਐਸੀ ਸੁਜੈਸ਼ਨ ਨਹੀਂ ਸੀ ਕਿ ਜਿਥੇ ਜਿੰਨ੍ਹਾਂ ਚਿਰ ਇਲੈਕਸ਼ਨਜ਼ ਨਾ ਹੋਣ ਉਥੇ ਲੋਕਾਂ ਲਈ ਕੋਈ ਲੋਕਾਂ ਦੇ ਨੁਮਾਇੰਦੇ ਨਹੀਂ ਲਗਾ ਸਕਦੇ ਤਾਂ ਕਿ ਉਥੇ ਕੋਈ ਬਿਉਰੋਕਰੇਟਿਕ ਸਿਸਟਮ ਨਾ ਲਾਗੂ ਕੀਤਾ ਜਾਵੇ । ਜਿੰਨ੍ਹਾਂ ਚਿਰ ਕੋਈ ਚੀਜ਼ ਨਹੀਂ ਬਣਦੀ ਅਸੀਂ ਐਮ. ਐਲ. ਏਜ਼. ਅਤੇ ਐਮ. ਪੀਜ਼. ਦੀ ਇਕ ਕਮੇਟੀ ਬਣਾਵਾਂਗੇ ਤਾਂ ਕਿ ਇਨ੍ਹਾਂ ਕਾਰਪੋਰੇਸ਼ਨਜ਼ ਦਾ ਰੀਪ੍ਰਜ਼ੈਂਟੇਟਿਵ ਕਰੈਕਟਰ ਬਣ ਸਕੇ । ਇਸ ਲਈ ਭਾਵੇਂ ਕਾਨੂੰਨ ਇਜਾਜ਼ਤ ਨਹੀਂ ਸੀ ਦਿੰਦਾ ਫਿਰ ਵੀ ਅਸੀਂ ਇਹ ਚੀਜ਼ ਸ਼ੁਰੂ ਕਰ ਦਿੱਤੀ ਹੈ। ਗੌਰਮਿੰਟ ਦਾ ਇੰਟੈਨਸ਼ਨ ਜਮਹੂਰੀਅਤ ਪਸੰਦ ਹੈ । ਗੌਰਮਿੰਟ ਲੋਕਾਂ ਦੇ ਅਦਾਰਿਆਂ ਵਿਚ ਬਿਉਰੋਕਰੇਸੀ ਨੂੰ ਡਿਸਕਰੇਜ ਕਰਦੀ ਹੈ । ਰਮੇਸ਼ ਜੀ ਨੇ ਸਰਦਾਰ ਕਿਰਪਾਲ ਸਿੰਘ ਨੇ ਕਿਹਾ ਹੈ ਕਿ ਪਿਛਲੀ ਸਰਕਾਰ ਨੇ ਜਿਹੜਾ ਕੁਆਪਸ਼ਨ ਦਾ ਸਿਲਸਿਲਾ ਸ਼ੁਰੂ ਕੀਤਾ ਸੀ ਇਹ ਠੀਕ ਨਹੀਂ ਕਿਉਂਕਿ ਉਹ ਲੋਕਾਂ ਦੀ ਸਹੀ ਰਿਪ੍ਰਜ਼ੈਂਟੇਸ਼ਨ ਨਹੀਂ ਕਰਦੇ । ਜੇ ਸਾਰੇ ਹਾਊਸ ਦੀ ਇਹ ਖਾਹਿਸ਼ ਹੋਵੇ ਤਾਂ ਮੈਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ ।

**ਕੁਝ ਅਵਾਜ਼ਾਂ** : ਖਤਮ ਕਰੋ ।

**ਕੁਝ ਹੋਰ ਅਵਾਜ਼ਾ** : ਖ਼ਤਮ ਨਾ ਕਰੋ ।

**ਵਿਤ ਮੰਤਰੀ** : ਚੂੰ ਕਿ ਡਿਫਰੈਂਟ ਆਵਾਜ਼ਾਂ ਆਉਣ ਲੱਗ ਪਈਆਂ ਹਨ ਇਸ ਲਈ ਅਸੀਂ ਇਸ ਤੇ ਵਿਚਾਰ ਕਰ ਲਵਾਂਗੇ। ਇਸ ਤੋਂ ਅਗੇ ਕਿਹਾ ਗਿਆ ਕਿ ਲੋਕਲ ਬਾਡੀਜ਼ ਦੀਆਂ ਪਾਵਰਜ਼ ਡੀਸੈਂਟ-ਰੇਲਾਈਜ਼ ਕਰਨੀਆਂ ਚਾਹੀਦੀਆਂ ਹਨ ਮੈਂ ਕਹਿੰਦਾ ਹਾਂ ਕਿ ਮੈਂ ਐਮ. ਐਲ. ਏਜ, ਦੀ ਇਕ ਕਮੇਟੀ ਬਣਾ ਦਿਆਂਗਾ ਔਰ ਕਿਹੜੀਆਂ ਕਿਹੜੀਆਂ ਪਾਵਰਜ਼ ਲੋਕਲ ਬਾਡੀਜ਼ ਦੀਆਂ ਡੀਸੈਂਟਰੇਲਾਈਜ਼ ਕਰਨ ਦੀ ਜ਼ਰੂਰਤ ਹੈ ਅਤੇ ਉਨ੍ਹਾਂ ਦ ਰਿਪੋਰਟ ਆਉਣ ਤੋਂ ਬਾਦ ਗੌਰਮਿੰਟ ਫੈਸਲਾ ਕਰੇਗੀ ।

**Mr. Speaker** . Since all the notices of the resolutions disapproving the Ordinance are identical, I will put one notice of the Resolution to the vote of the House.

**Mr. Spekaer:** Question is-

That this House disapproves the Punjab Municipal (Second Amendment) Ordinance, 1978 (Punjab Ordinance No. 17 of 1978.)

*The motion was lost.*

**Mr. Speker:** Question is.

That the Punjab Municipal (Amendment) Bill be taken into consideration at once.

*The motion was carried.*

**Mr. Speaker:**-Now the House will proceed to consider the Bill clause by clause.

If the House agrees all the clauses be put together to the vote of the House.

**Voices:** Yes, yes.

SUB-CLAUSE (2) OF CLAUSE 1, CLAUSE 2,
CLAUSE 3, AND SUB-CLAUSE (1) OF CLAUSE 1.

**Mr. Speaker:**-Question is—

That Sub-clause (2) of Clause I, Clause 2, Clause 3, and Sub-clause (1) of Clause I stand part of the Bill.

*The motion was carried.*

TITLE

**Mr. Speaker:**-Question is--

That Title be the Title of the Bill.

*The motion was carried.*

**Finance Minister** (Sardar Balwant Singh):-Sir, I beg to move—

That the Punjab Municipal (Amendment) Bill be passed.

**Mr. Speaker: Motion moved-**

That the Punjab Municipal (Amendment) Bill be passed.

ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆ): ਸਪੀਕਰ ਸਾਹਿਬ, ਮਿਊਂਸਪਲ ਇਲੈਕਸ਼ਨਜ਼ ਪੋਸਟਪੋਨ ਕਰਨ ਵਾਸਤੇ ਫਿਰ ਬਿਲ ਲਿਆਂਦਾ ਗਿਆ ਹੈ। ਇਸ ਆਰਡੀਨੈਂਸ ਦਾ ਮਿਸਯੂਜ਼ ਇਹ ਸਰਕਾਰ ਤਿੰਨ ਦਫਾ ਕਰ ਚੁੱਕੀ ਹੈ ਔਰ ਇਤਨੇ ਲੰਮੇ ਅਰਸੇ ਵਾਸਤੇ ਇਲੈਕਸ਼ਨਾਂ ਪੋਸਟਪੋਨ ਕਰਨੀਆਂ ਕਿਸੇ ਤਰੀਕੇ ਨਾਲ ਵੀ ਠੀਕ ਨਹੀਂ। ਇਹ ਠੀਕ ਕਿਹਾ ਗਿਆ ਹੈ ਕਿ ਆਨਰੇਬਲ ਮੈਂਬਰਜ਼ ਇਤਰਾਜ਼ ਕਰਦੇ ਹਨ ਕਿ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਬਹੁੱਤ ਸਮੇਂ ਤੋਂ ਨਹੀਂ ਹੋਈਆ। ਜੇ ਪਹਿਲਾਂ ਵੀ ਨਹੀਂ ਹੋਈਆਂ ਤਾਂ ਵੀ ਕੋਈ ਚੰਗੀ ਗੱਲ ਨਹੀਂ ਸੀ ਹੋਈ। ਹੁਣ 90 ਮਿਊਂਸਪਲ ਕਮੇਟੀਆਂ ਦੀਆਂ ਦੋ ਸਾਲ ਤੋਂ ਇਲੈਕਸ਼ਨਾਂ ਨਹੀਂ ਹੋਈਆਂ ਤਾਂ ਵੀ ਇਹ ਕੋਈ ਚੰਗੀ ਗਲ ਨਹੀਂ ਹੈ। ਸਰਕਾਰ ਨੂੰ ਜਲਦੀ ਤੋਂ ਜਲਦੀ ਇਹ ਇਲੈਕਸ਼ਨਾਂ ਕਰਾਉਣੀਆਂ ਚਾਹੀਦੀਆਂ ਹਨ ਅਤੇ ਆਰਡੀਨੈਂਸ ਦੀ ਪਾਵਰਜ਼ ਦਾ ਮਿਸਯੂਜ਼ ਨਹੀਂ ਕਰਨਾ ਚਾਹੀਦਾ।

ਸਪੀਕਰ ਸਾਹਿਬ, ਇਲੈਕਸ਼ਨਾਂ ਪੋਸਟਪੋਨ ਕਰਨ ਲਈ ਪਹਿਲੀ ਦਫਾ ਇਨ੍ਹਾਂ ਨੇ ਇਹ ਰੀਜ਼ਨ ਦਿੱਤਾ ਕਿ ਹਾਰਵੈਸਟਿੰਗ ਸੀਜ਼ਨ ਆ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਮਿਊਂਸਪਲ ਕਮੇਟੀਆਂ ਦੀ ਇਲੈਕਸ਼ਨ ਦਾ ਹਾਰਵੈਸਟਿੰਗ ਸੀਜ਼ਨ ਨਾਲ ਕੀ ਤੱਲਕ ਹੈ। ਉਹਨਾਂ ਨੇ ਕਿਹੜੀਆਂ ਵਾਢੀਆਂ ਕਰਨੀਆਂ ਹਨ। ਦੂਸਰੀ ਵਾਰੀ ਇਨ੍ਹਾਂ ਨੇ ਰੀਜ਼ਨ ਦਿੱਤਾ ਕਿ ਨਿਰੰਕਾਰੀ ਅਤੇ ਸਿੱਖ ਟੈਨਸ਼ਨ ਹੈ। ਮੈਂ ਸਮਝਦਾ ਹਾਂ ਕਿ ਇਹ ਵੀ ਇਕ ਸੈਕਸ਼ਨਲ ਪ੍ਰਾਬਲਮ ਹੈ। ਕੁੱਲ 1/5 ਅਬਾਦੀ ਇਸ ਵਿਚ ਇਨਵਾਲਵਡ ਹੈ ਇਹ ਵੀ ਕੋਈ ਵੈਲਡ ਰੀਜ਼ਨ ਨਹੀਂ। ਇਸ ਤਰ੍ਹਾਂ ਦੇ ਰੀਜ਼ਨ ਦੇ ਕੇ ਆਪਣੀ ਪੁਲੀਟੀਕਲ ਗਲ ਨੂੰ ਮੰਨਾਉਣ ਵਾਸਤੇ ਇਹ ਇਲਕਸ਼ਨਾਂ ਪੋਸਟਪੋਨ ਕਰਨੀਆਂ ਠੀਕ ਨਹੀਂ।

ਤੀਸਰੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹਾਊਸ ਟੈਕਸ ਲਗਦਾ ਹੈ, ਕੁਝ ਇੰਟੈਰਿਮ ਪੀਰੀਅਡ ਵਾਸਤੇ ਮਿਊਂਸਪਲ ਕਮੇਟੀਆਂ ਦੇ ਈ. ਓਜ਼. ਨੂੰ ਕਹਿ ਦੇਣਾ ਚਾਹੀਦਾ ਹੈ ਕਿ ਕੋਈ ਹਾਊਸ ਟੈਕਸ ਨਾ ਵਧਾਇਆ ਜਾਵੇ। ਹੁਣ ਤਾਂ ਹਾਲਾਤ ਅੱਛੇ ਹੋ ਗਏ ਹਨ। ਜੇ ਜੂਨ ਵਿਚ ਇਲੈਕਸ਼ਨਾਂ ਕਰ ਸਕਦੇ ਹਨ ਤਾਂ ਪਹਿਲਾਂ ਵੀ ਕਰ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਚੀਜ਼ਾਂ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ ਅਤੇ ਫਿਰ ਮੁੜ ਕੇ ਇਲੈਕਸ਼ਨਾਂ ਪੋਸਟਪੋਨ ਨਹੀਂ ਕਰਨੀਆਂ ਚਾਹੀਦੀਆਂ।

**Mr. Speaker:** Question is—

That the Punjab Municipal (Amendment) Bill be passed.

*The motion was carried.*

**Mr. Speaker:** The House stands adjourned sine die.

*6.42 P.M. (*The Sabha then *adjouned sine die*).

1186—1-1-80—305 ਕਾਪੀ ਪੰਜਾਬ ਸਰਕਾਰ ਪਰੈਸ, ਪਟਿਆਲਾ।